੧ਓ ਸਤਿਗੁਰ ਪ੍ਰਸਾਦਿ॥

# ਸੰਥਯਾ
# ਸ੍ਰੀ ਗੁਰੂ ਗ੍ਰੰਥ ਸਾਹਿਬ

[ਪੋਥੀ ਦੂਜੀ]

*ਜਿਸ ਵਿਚ*

*ਸਿਰੀ ਰਾਗੁ ਦੀਆਂ ਅਸਟਪਦੀਆਂ ਤੋਂ ਆਰੰਭ ਕਰਕੇ ਮਾਝ ਰਾਗ ਸਮਾਪਤੀ*

*(ਪੰਨਾ ਸ੍ਰੀ ਗੁਰੂ ਗ੍ਰੰਥ ਸਾਹਿਬ ੫੩ ਤੋਂ ੧੫੦ ਤੱਕ)*

*ਦਾ ਅਰਥ, ਵ੍ਯਾਖ੍ਯਾ ਤੇ ਨਿਰੁਕ੍ਤ ਸ਼ਾਮਲ ਹੈ।*


*ਸੰਥਯਾ ਦੀ ਸੇਵਾ*

**ਪਦਮ ਭੂਸ਼ਨ, ਭਾਈ ਸਾਹਿਬ ਡਾਕਟਰ ਵੀਰ ਸਿੰਘ ਜੀ**

ਦੀ ਲੇਖਣੀ ਦੁਆਰਾ ਸਤਿਗੁਰ ਨੇ ਕਰਾਈ।

*ਸੰਪਾਦਕ*

**ਡਾਕਟਰ ਬਲਬੀਰ ਸਿੰਘ ਪੀਐਚ.ਡੀ. (ਲੰਡਨ)**






## ਭਾਈ ਵੀਰ ਸਿੰਘ ਸਾਹਿਤ ਸਦਨ

ਭਾਈ ਵੀਰ ਸਿੰਘ ਮਾਰਗ, ਨਵੀਂ ਦਿੱਲੀ

ੴ ਸ੍ਰੀ ਵਾਹਿਗੁਰੂ ਜੀ ਕੀ ਫਤਹ।।

# ਸੰਥਜਾ ਪੋਥੀ ਦੂਸਰੀ

# ਸੂਚਨਾ

ਸੰਥਜਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲਿਖਣਹਾਰ, ਸਤਿਕਾਰ ਯੋਗ ਭਾਈ ਸਾਹਿਬ ਡਾਕਟਰ ਵੀਰ ਸਿੰਘ ਜੀ, ਪਿਛਲੇ ਸਾਲ ੧੦-੬-੧੯੫੭ ਨੂੰ ਅਕਾਲ ਪੁਰਖ ਦੇ ਅਜ਼ਲੀ ਸੱਦੇ ਅਨੁਸਾਰ ਸਤਿਗੁਰ ਦੇ ਦੇਸ਼ ਚੜ੍ਹਾਈਆਂ ਕਰ ਗਏ ਸਨ। ਚੜ੍ਹਾਈ ਕਰਨ ਤੋਂ ਪਹਿਲੇ ਇਸ ਟੀਕੇ ਦੀ ਪਹਿਲੀ ਪੋਥੀ ਦੀ ਛਪਾਈ ਲਈ ਆਪ ਕੁਛ ਕਾਗਜ਼ ਖ਼ਰੀਦ ਗਏ ਸਨ, ਪਰ ਅਜ਼ਲੀ ਹੁਕਮ ਅਗੇ ਸੀਸ ਨਿਵਾਉਂਦੇ ਆਪ ਅਕਾਲ ਪੁਰਖ ਦੀ ਗੋਦ ਵਿਚ ਜਾ ਬਿਰਾਜੇ। ਆਪ ਜੀ ਦੇ ਵਿਦਾ ਹੋ ਜਾਣ ਪਿਛੋਂ ੨-੯-੧੯੫੭ ਨੂੰ ਗੁਰੂ ਹੁਕਮ ਲੈ ਕੇ ਛਪਾਈ ਆਰੰਭ ਕਰ ਦਿਤੀ ਗਈ, ਤੇ ਯਤਨ ਕੀਤਾ ਗਿਆ ਕਿ ਇਹ ਪੋਥੀ ਛੇਤੀ ਤੋਂ ਛੇਤੀ ਪ੍ਰਕਾਸ਼ਤ ਕਰਕੇ ਸਿਕਦੇ ਪਾਠਕਾਂ ਤਕ ਪੁਚਾਈ ਜਾ ਸਕੇ। ਸਤਿਗੁਰੂ ਨੇ ਮਿਹਰ ਕੀਤੀ, ਇਸ ਉੱਤਮ ਕਾਰਜ ਵਿਚ ਦਾਤੇ ਨੇ ਆਪਣੀ ਮਿਹਰ ਦੀ ਸਹਾਇਤਾ ਤੇ ਉਤਸ਼ਾਹ ਬਖਸ਼ਕੇ ਪਹਿਲੀ ਪੋਥੀ ਫਰਵਰੀ ੧੯੫੮ ਵਿਚ ਤਿਆਰ ਕਰਵਾ ਦਿਤੀ ਤੇ ਦੂਸਰੀ ਪੋਥੀ ਦੀ ਛਪਾਈ ਓਸੇ ਕਾਗਜ਼ ਦੇ ਨਮੂਨੇ ਤੇ, ਜੋ ਸਤਿਕਾਰ ਯੋਗ ਭਾਈ ਸਾਹਿਬ ਜੀ ਨੇ ਪਸੰਦ ਕੀਤਾ ਸੀ, ਹੌਲੀ ਹੌਲੀ ਪ੍ਰਾਪਤ ਕਰਕੇ ਛਾਪਣੀ ਸ਼ੁਰੂ ਕਰ ਦਿਤੀ ਗਈ। ਯਤਨ ਇਹ ਸੀ ਕਿ ਸਤਿਕਾਰਯੋਗ ਭਾਈ ਸਾਹਿਬ ਜੀ ਦੇ ਸ਼ੁਭ ਜਨਮ ਦਿਵਸ ੫ ਦਸੰਬਰ ੧੯੫੮ ਤਕ ਇਹ ਦੂਜੀ ਪੋਥੀ ਜ਼ਰੂਰ ਛਪ ਜਾਏ। ਸਤਿਗੁਰੂ ਜੀ ਦਾ ਲਖ ਲਖ ਬਾਰ ਸ਼ੁਕਰ ਹੈ ਕਿ ਇਹ ਕਾਰਜ ਬੀ ਨਿਯਤ ਸਮੇਂ ਦੇ ਅੰਦਰ ਸਮਾਪਤ ਹੋ ਗਿਆ ਹੈ ਤੇ ਇਉਂ ਪਿਛਲੇ ਸਾਲ ਦੇ ਅਕਤੂਬਰ ਤੋਂ ਸ਼ੁਰੂ ਕਰਕੇ ਇਸ ਅਕਤੂਬਰ ੧੯੫੮ ਤੱਕ ਦੋ ਸੰਥਜਾ ਪੋਥੀਆਂ ਛਾਪੇ ਦਾ ਜਾਮਾ ਪਹਿਨਕੇ ਗੁਰੂ ਸਾਹਿਬਾਨ ਦੀ ਧੁਰ ਦੀ ਬਾਣੀ ਦਾ ਕਲਜਾਣਕਾਰੀ ਸੰਦੇਸ਼ ਪ੍ਰਚਾਰਨ ਲਈ ਤਿਆਰ ਹੋ ਗਈਆਂ ਹਨ। ਸ਼ੁਕਰ ! ਸ਼ੁਕਰ ! ਸ਼ੁਕਰ !!

ਪਹਿਲੀ ਸੰਥਜਾ ਪੋਥੀ ਦੇ ੫੧੦ ਸਫੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ੧੪੩੦ ਪੰਨੇ ਵਾਲੀ ਪਾਵਨ ਬੀੜ ਦੇ, ੫੨ ਸਫੇ ਤੋਂ ਕੁਝ ਉਪਰ ਦਾ ਟੀਕਾ : ਅਰਥ, ਵਜਾਖਜਾ, ਨਿਰੁਕ੍ਤ ਸਮੇਤ ਛਪ ਗਿਆ ਸੀ, ਇਸ ਦੂਸਰੀ ਪੋਥੀ ਵਿਚ ਪੰਨਾ ੫੩ ਤੋਂ ੧੫੦ ਤਕ ਦਾ ਸੰਪੂਰਣ ਟੀਕਾ ਹੈ। ਇਹ ਪੋਥੀ ੧੦੩੪ ਪੰਨੇ ਤੇ ਸਮਾਪਤ ਹੋਈ ਹੈ ਤੇ ਸਵਾ ਪੰਜ ਸੌ ਸਫੇ ਦੀ ਹੈ। ਪਹਿਲੀ ਪੋਥੀ ਤੋਂ ਬਾਕੀ ਰਹਿੰਦੀ ਸਿਰੀ ਰਾਗ ਦੀ ਬਾਣੀ ਦਾ ਤੇ ਸਮੁੱਚੇ ਮਾਝ ਰਾਗ ਦਾ ਟੀਕਾ ਇਸ ਦੂਜੀ ਪੋਥੀ ਵਿਚ ਆ ਗਿਆ ਹੈ। ਤੀਜੀ ਪੋਥੀ ਵਿਚ ਗਉੜੀ ਰਾਗ ਆਰੰਭ ਹੋਵੇਗਾ। ਸਤਿਗੁਰੂ ਮਿਹਰ ਕਰਨ ਤੇ ਇਹ ਪਵਿੱਤ੍ਰ ਕਾਰਜ ਲਗਾਤਾਰ ਗੁਰੂ ਮਿਹਰ ਦਾ ਹੱਥ ਅਪਣੇ ਸੀਸ ਪਰ ਸਹਾਇਕ ਲੈ ਕੇ ਨਿਰਵਿਘਨਤਾ ਦਾ ਮਾਰਗ ਕੱਟਦਾ ਸੰਪੂਰਣਤਾ ਦੀ ਮੰਜ਼ਲ ਤੇ ਛੇਤੀ ਪਹੁੰਚੇ। ਸਾਨੂੰ ਆਸ ਹੈ ਪਾਠਕਾਂ ਤੇ ਗੁਰੂ ਸੰਗਤਾਂ ਦੀਆਂ ਅਰਦਾਸਾਂ ਸੇਵਕਾਂ ਦੇ ਸੇਵਾ ਦੇ ਉਤਸਾਹ ਵਿਚ ਸਹਾਈ ਹੋਸਣ ਤੇ ਸਤਿਗੁਰਾਂ ਦੀ ਮਿਹਰ ਸਦਾ ਰਾਹਨੁਮਾਈ ਤੇ ਸਫਲਤਾ ਬਖਸ਼ਦੀ ਰਹੇਗੀ।

{੧੨-੧੦-੧੯੫੮}

– ਸੰਪਾਦਕ

੧ੴ ਸਤਿਗੁਰ ਪ੍ਰਸਾਦਿ॥

# ਤਤਕਰਾ ਸੰਥਜਾ ਪੋਥੀ ਦੂਜੀ

## ਸਿਰੀ ਰਾਗੁ



--O--

## ਮਾਝ ਰਾਗੁ

--o--

# ੧ੴ ਸਤਿਗੁਰ ਪ੍ਰਸਾਦਿ ॥

## ਸਿਰੀ ਰਾਗੁ ਮਹਲਾ ੧ ਘਰੁ ੧ ਅਸਟਪਦੀਆ ॥

ਸਿਰੀ ਗੁਰੂ ਨਾਨਕ ਦੇਵ ਜੀ ਦੀਆਂ ਅਸਟਪਦੀਆਂ ਟੁਰੀਆਂ

## {ਸਿਰੀ ਰਾਗੁ ਮਹਲਾ ੧, ਅਸਟਪਦੀ-੧}

**ਪ੍ਰਾਕ੍ਰਥਨ**-ਇਸ ਸ਼ਬਦ ਵਿਚ ਸ੍ਰੀ ਗੁਰੂ ਜੀ ਨੇ ਇਹ ਗਲ ਸਮਝਾਈ ਹੈ ਕਿ ਵਾਹਿਗੁਰੂ ਦੀ ਕੀਰਤੀ ਬੇਅੰਤ ਹੈ, ਹੁਕਮ ਬੇਅੰਤ ਹੈ ਕਿਉਂਕਿ ਓਹ ਆਪ ਬੇਅੰਤ ਹੈ। ਉਹ ਸੁਤੰਤ੍ਰ ਵਰਤਦਾ ਹੈ, ਹੁਕਮ ਸੁਤੰਤ੍ਰਤਾ ਨਾਲ ਦੇਂਦਾ ਹੈ, ਕਿਸੇ ਤੋਂ ਪੁੱਛਦਾ ਤੇ ਮਸ਼ਵਰੇ ਨਹੀਂ ਲੈਂਦਾ। ਉਸ ਦੀ ਦਾਤ ਸ੍ਵਛੰਦ ਹੈ। ਦਾਤ ਅਮਿਤ ਹੈ, ਦੇਂਦਾ ਹੈ ਤੇ ਜੀ ਜੀ ਉਸ ਦੇ ਸ਼ੁਮਾਰ ਵਿਚ ਹੈ ਕਿ ਹਰੇਕ ਨੂੰ ਦਾਤ ਮਿਲੀ ਹੈ ਕਿ ਨਹੀਂ।

| ਮੂਲ | ਅਰਥ |
|---|---|
| **੧ੴ ਸਤਿਗੁਰ ਪ੍ਰਸਾਦਿ ॥ ਸਿਰੀ ਰਾਗੁ ਮਹਲਾ ੧ ਘਰੁ ੧ ਅਸਟਪਦੀਆ ॥ ਆਖਿ ਆਖਿ ਮਨੁ ਵਾਵਣਾ ਜਿਉ ਜਿਉ ਜਾਪੈ ਵਾਇ ॥ ਜਿਸ ਨੋ ਵਾਇ ਸੁਣਾਈਐ ਸੋ ਕੇਵਡੁ ਕਿਤੁ ਥਾਇ ॥ ਆਖਣ ਵਾਲੇ ਜੇਤੜੇ ਸਭਿ ਆਖਿ ਰਹੇ ਲਿਵ ਲਾਇ ॥ ੧ ॥** | ਜਿਸ ਜਿਸ ਤਰ੍ਹਾਂ ਮਨ (ਹਰੀ ਕੀਰਤਨ ਵਿਚ) ਵਜਾਇਆ ਜਾ ਸਕੇ (ਉਸ ਉਸ ਤਰ੍ਹਾਂ ਹਰੀ ਜਸ) ਉਚਾਰਨ ਕਰ ਕਰ ਕੇ (ਇਸ ਮਨ ਨੂੰ ਹੀ ਮਾਨੋ ਵਾਜਾ ਬਣਾ ਕੇ) ਵਜਾਈਦਾ ਹੈ; (ਪਰ ਅੱਲਹ) ਜਿਸ ਨੂੰ (ਮਨ) ਵਜਾ ਕੇ (ਕੀਰਤਨ) ਸੁਣਾਈਦਾ ਹੈ ਉਹ ਕਿਡਾ ਕੁ ਵਡਾ ਹੈ ਤੇ ਕਿਥੇ ਵਸਦਾ ਹੈ (ਇਹ ਨਹੀਂ ਜਾਣ ਸਕੀਦਾ। ਦੇਖੋ) ਜਿਤਨੇ (ਹਰੀ ਜਸ) ਆਖਣ ਵਾਲੇ ਹਨ ਓਹ ਲਿਵ ਲਾਕੇ (ਹਰੀ ਜਸ) ਆਖ ਰਹੇ ਹਨ।।੧।। |
| **ਬਾਬਾ ਅਲਹੁ ਅਗਮ ਅਪਾਰੁ ॥ ਪਾਕੀ ਨਾਈ ਪਾਕ ਥਾਇ ਸਚਾ ਪਰਵਦਿਗਾਰੁ ॥ ੧ ॥ ਰਹਾਉ ॥** | (ਪਰ) ਹੇ ਬਾਬਾ ! (ਉਹ) ਅੱਲਹ (ਉਹਨਾਂ ਤੋਂ ਬੀ) ਅਗੰਮ ਹੈ (ਕਿਉਂਕਿ ਉਹ) ਅਪਾਰ (ਬੇਹੱਦ) ਹੈ (ਅਰਥਾਤ ਲਿਵ ਲਾਉਣ ਵਾਲੇ ਹੱਦ ਵਿਚ ਹਨ ਤੇ ਓਹ ਬੇਹੱਦ ਹੈ)। (ਉਹ ਸਚਾ ਸੱਤਹ ਸਰੂਪ ਹੈ, ਉਹ ਸਰਬ ਸ੍ਰਿਸ਼ਟੀ ਦਾ) ਸੱਚਾ ਪਾਲਣਹਾਰ ਹੈ (ਪਰਵਦਗਾਰ ਹੋ ਕੇ ਓਹ ਫੇਰ ਲਿਪਾਇਮਾਨ ਨਹੀਂ ਉਸ ਦਾ ਥਾਇ=) ਟਿਕਾਣਾ (ਸਰੂਪ) ਪਵਿਤ੍ਰ ਹੈ (ਉਸ ਦੀ) ਕੀਰਤੀ ਪਵਿਤ੍ਰ ਹੈ (ਭਾਵ ਉਹ ਪਰਵਰਦਗਾਰ ਹੋਕੇ ਬੀ ਸਭ ਵਿਕਾਰਤ੍ਰ ਤੋਂ ਪਾਕ ਹੈ)।।੧।।ਰਹਾਉ।। {ਇਹ ਆਖਦੇ ਸਨਮੁਖ ਅਰਦਾਸ ਵਿਚ ਚਲੇ ਜਾਂਦੇ ਹਨ : |
| **ਤੇਰਾ ਹੁਕਮੁ ਨ ਜਾਪੀ ਕੇਤੜਾ ਲਿਖਿ ਨ ਜਾਣੈ ਕੋਇ ॥ ਜੇ ਸਉ ਸਾਇਰ ਮੇਲੀਅਹਿ ਤਿਲੁ ਨ ਪੁਜਾਵਹਿ ਰੋਇ ॥ ਕੀਮਤਿ ਕਿਨੈ** | (ਹੇ ਅੱਲਹ ! ਤੇਰਾ ਸਰੂਪ ਤਾਂ ਅਪਾਰ ਤੇ ਅਗੰਮ ਹੈ ਹੀ ਤਿਵੇਂ) ਤੇਰਾ ਹੁਕਮ ਬੀ ਨਹੀਂ ਜਾਣਿਆ ਜਾ ਸਕਦਾ ਕਿ ਕੇਡਾ ਕੁ ਹੈ (ਨਾ ਕੋਈ ਕਹਿਕੇ ਤੇ) ਨਾ ਕੋਈ ਲਿਖਕੇ (ਦੱਸ ਸਕਣਾ) ਜਾਣਦਾ ਹੈ। (ਐਸਾ ਕਿ) ਜੇ ਸੌ ਸ਼ਾਇਰ ਕੱਠਾ ਕਰ ਲਵੀਏ (ਤੇ ਉਹ ਕਹਿਣ ਤੇ ਲਿਖਣ ਲਗ ਪੈਣ ਤਾਂ ਬੀ) ਓਹ ਤੇਰੇ |

**ਨ ਪਾਈਆ ਸਭਿ ਸੁਣਿ ਸੁਣਿ ਆਖਹਿ ਸੋਇ ॥ ੨ ॥**

(ਰੋਇ=) ਜਸ ਦੇ ਇਕ ਤਿਲ ਨੂੰ ਬੀ ਨਹੀਂ ਪਹੁੰਚ ਸਕਣਗੇ।(ਸੋ ਸੱਚ ਇਹ ਹੈ ਕਿ ਅਜ ਤਾਈਂ ਤੇਰੀ) ਕੀਮਤ ਕਿਸੇ ਨੇ ਨਹੀਂ ਪਾਈ*, ਤੇਰੀ ਸੋਭਾ ਸਾਰੇ (ਸੱਤਜ ਵਕਤਿਆਂ ਤੋਂ) ਸੁਣ ਸੁਣ ਕੇ ਹੀ ਆਖ ਰਹੇ ਹਨ।।੨।। {ਜਾਪਦਾ ਹੈ ਕਿ ਹੁਣ ਫੇਰ ਪੂਰਬ ਭਾਸ਼ੀ ਨੇ ਮੁਸਲਮਾਨ ਬਜ਼ੁਰਗਾਂ ਦੇ ਨਾਮ ਲੈਕੇ ਕਿਹਾ ਹੈ ਕਿ ਕਿਆ ਜੀ ਏਹ ਸਾਰੇ ਐਵੇਂ ਬ੍ਰਿਥਾ ਗਏ ? ਤਾਂ ਉੱਤਰ ਦੇਂਦੇ ਹਨ:}

**ਪੀਰ ਪੈਕਾਮਰ ਸਾਲਕ ਸਾਦਕ ਸੁਹਦੇ ਅਉਰੁ ਸਹੀਦ ॥ ਸੇਖ ਮਸਾਇਕ ਕਾਜੀ ਮੁਲਾ ਦਰਿ ਦਰਵੇਸ ਰਸੀਦ ॥ ਬਰਕਤਿ ਤਿਨ ਕਉ ਅਗਲੀ ਪੜਦੇ ਰਹਨਿ ਦਰੂਦ॥੩॥**

ਪੈਗੰਬਰ, ਪੀਰ, ਸਾਲਕ, ਸਿਦਕਾਂ ਵਾਲੇ ਫਕੀਰ, ਔਲੇ ਮੌਲੇ ਫਕੀਰ, ਸ਼ਹੀਦ, ਸ਼ੇਖ ਮਸ਼ਾਇਖ, ਕਾਜ਼ੀ, ਮੁੱਲਾਂ ਅਤੇ ਦਰ ਤੇ ਅੱਪੜੇ ਦਰਵੇਸ਼ (ਬੀ ਕੀਮਤ ਨਹੀਂ ਪਾ ਸਕੇ; ਹਾਂ, ਉਹ) ਜੋ (ਅੱਲਹ ਅਗੇ) ਅਰਦਾਸਾਂ ਕਰਦੇ ਰਹਿੰਦੇ ਹਨ (ਇਹ) ਉਹਨਾਂ ਨੂੰ ਬੜੀ ਬਰਕਤ ਪ੍ਰਾਪਤ ਹੈ।।੩।।

**ਪੁਛਿ ਨ ਸਾਜੇ ਪੁਛਿ ਨ ਢਾਹੇ ਪੁਛਿ ਨ ਦੇਵੈ ਲੇਇ ॥ ਆਪਣੀ ਕੁਦਰਤਿ ਆਪੇ ਜਾਣੈ ਆਪੇ ਕਰਣੁ ਕਰੇਇ॥ ਸਭਨਾ ਵੇਖੈ ਨਦਰਿ ਕਰਿ ਜੈ ਭਾਵੈ ਤੈ ਦੇਇ ॥ ੪ ॥**

(ਪਰ ਅੱਲਹ ਉਹਨਾਂ ਨੂੰ) ਪੁੱਛਕੇ (ਦੁਨੀਆਂ) ਨਹੀਂ ਬਣਾਉਂਦਾ, ਪੁੱਛ ਕੇ ਵਿਨਾਸ਼ ਨਹੀਂ ਕਰਦਾ, ਨਾ ਹੀ ਪੁੱਛ ਕੇ ਲੇਵਾ ਦੇਵੀ ਕਰਦਾ ਹੈ। (ਆਪਣੀ ਕੁਦਰਤ ਦਾ) ਜਾਣੂ ਉਹ ਆਪ ਹੈ (ਹਰ ਗਲ ਦਾ) ਕਰਤਤ੍ਵ ਆਪ ਕਰਦਾ ਹੈ,. ਸਾਰਿਆਂ ਨੂੰ (ਸ੍ਵਯੰ ਅਪਣੀ) ਦ੍ਰਿਸ਼ਟੀ ਨਾਲ ਵੇਖਦਾ ਹੈ ਤੇ ਜਿਸ ਨੂੰ ਭਾਵੇ ਉਸ ਨੂੰ (ਜੋ ਚਾਹੁੰਦਾ ਹੈ) ਦੇ ਦੇਂਦਾ ਹੈ।।੪।।

{ਜਾਪਦਾ ਹੈ ਕਿ ਉਸ ਫਕੀਰ ਨੇ ਇਹ ਬੀ ਕਿਹਾ ਸੀ ਕਿ ਰਬ ਅਰਸ਼ (ਨੌਂਵੇਂ ਅਸਮਾਨ) ਤੇ ਰਹਿੰਦਾ ਹੈ ਤੇ ਅੱਲਹ ਨਾਮ ਸਭ ਤੋਂ ਵਡਾ ਹੈ। ਉਸ ਪਰਥਾਇ ਬਚਨ ਕਰਦੇ ਹਨ:}

**ਥਾਵਾ ਨਾਵ ਨ ਜਾਣੀਅਹਿ ਨਾਵਾ ਕੇਵਡੁ ਨਾਉ ॥ ਜਿਥੈ ਵਸੈ ਮੇਰਾ ਪਾਤਿਸਾਹੁ ਸੋ ਕੇਵਡੁ ਹੈ ਥਾਉ ॥ ਅੰਬੜਿ ਕੋਇ ਨ ਸਕਈ ਹਉ ਕਿਸ ਨੋ ਪੁਛਣਿ ਜਾਉ ॥ ੫ ॥**

(ਨਾਂ ਤਾਂ) ਥਾਵਾਂ ਦੇ ਨਾਉਂ ਜਾਣ ਸਕੀਦਾ ਹੈ (ਤੇ) ਨਾ (ਇਹ ਜਾਣ ਸਕੀਦਾ ਹੈ ਕਿ) ਨਾਵਾਂ ਵਿਚੋਂ (ਉਸ ਪ੍ਰਭੂ ਦਾ) ਨਾਮ ਕਿੱਡਾ ਵੱਡਾ ਹੈ (ਅਤੇ) ਉਹ ਥਾਉਂ ਵਡਾ ਕੇਡਾ ਕੁ ਹੈ ਜਿਥੇ ਕਿ ਮੇਰਾ ਪਾਤਸ਼ਾਹ ਵਸਦਾ ਹੈ। ਓਥੇ ਤਾਂ ਪਹੁਚ ਹੀ ਕੋਈ ਨਹੀਂ ਸਕਦਾ ਮੈਂ ਪੁੱਛਣ ਕਿਸ ਨੂੰ ਜਾਵਾਂ ? ।।੫।।

**ਵਰਨਾ ਵਰਨ ਨ ਭਾਵਨੀ ਜੇ ਕਿਸੈ ਵਡਾ ਕਰੇਇ ॥ ਵਡੇ ਹਥਿ ਵਡਿਆਈਆ ਜੈ ਭਾਵੈ ਤੈ ਦੇਇ॥ ਹੁਕਮਿ ਸਵਾਰੇ ਆਪਣੈ ਚਸਾ ਨ ਢਿਲ ਕਰੇਇ ॥ ੬ ॥**

(ਸੋ) ਵਡੇ ਦੇ ਹੱਥ ਵਿਚ ਵਡਿਆਈਆਂ (ਸੁਤੰਤ੍ਰ) ਵਸਦੀਆਂ ਹਨ। (ਵਾਹਿਗੁਰੂ) ਜੇ ਕਿਸੇ ਨੂੰ ਵਡਾ ਕਰਨਾ (ਚਾਹੇ ਤਾਂ ਉਸ ਨੂੰ ਕਿਸੇ ਦਾ) ਵਰਣ (ਵਿਚੋਂ ਹੋਣਾ ਯਾ) ਵਰਣੋਂ ਬਾਹਰ ਹੋਣਾ ਨਹੀਂ ਪਸੰਦ ਹੁੰਦਾ, (ਭਾਵ ਉਹ ਦਾਤ ਦੇਣ ਵੇਲੇ ਜਾਤ ਕੁਜਾਤ ਨਹੀਂ ਵੇਖਦਾ) ਜਿਸ ਨੂੰ ਚਾਹੇ ਦੇ ਦੇਂਦਾ ਹੈ। (ਜਿਸ ਨੂੰ ਸੰਵਾਰਨਾ ਚਾਹੇ) ਅਪਣੇ ਹੁਕਮ ਨਾਲ ਸੰਵਾਰ ਦੇਂਦਾ ਹੈ (ਤੇ) ਇਕ ਪਲ ਦੀ ਬੀ ਦੇਰ ਨਹੀਂ ਲਾਉਂਦਾ।।੬।।

**ਸਭੁ ਕੋ ਆਖੈ ਬਹੁਤੁ ਬਹੁਤੁ ਲੈਣੈ ਕੈ ਵੀਚਾਰਿ॥ ਕੇਵਡੁ ਦਾਤਾ ਆਖੀਐ**

(ਸੋ ਸਭ ਮੰਗਤੇ ਹਨ ਦਾਤਾ ਕੋਈ ਨਹੀਂ) ਸਭ ਕੋਈ ਲੈਣ ਦੇ ਵੀਚਾਰ ਵਿਚ (ਆਇਆ) ਬਹੁਤ ਹੀ ਬਹੁਤ ਮੰਗ ਰਿਹਾ ਹੈ,

* ਪ੍ਰਮਾਣ-ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ।। {ਜਪੁਜੀ-੨}

**ਦੇ ਕੈ ਰਹਿਆ ਸੁਮਾਰਿ॥ ਨਾਨਕ ਤੋਟਿ ਨ ਆਵਈ ਤੇਰੇ ਜੁਗਹ ਜੁਗਹ ਭੰਡਾਰ ॥੭॥੧॥**

(ਹੁਣ ਦੱਸੋ ਉਹ) ਦਾਤਾ ਕੇਡਾ ਕੁ ਵੱਡਾ ਆਖੀਏ (ਜੋ ਸਭ ਨੂੰ) ਦੇ ਰਿਹਾ ਹੈ (ਤੇ ਜਿਸ ਦੀ) ਗੇਣਤੀ ਵਿਚ ਸਭ ਕੋਈ ਹੈ (ਭਾਵ ਜਿਸ ਨੂੰ ਇਕ ਇਕ ਜੀਵ ਦੀ ਗੇਣਤੀ ਹੈ ਕਿ ਕੋਈ ਖਾਲੀ ਨਾ ਰਹਿ ਜਾਵੇ*)। ਹੇ ਨਾਨਕ ! (ਤੂੰ ਸਦੀਵ ਇਸ ਸ਼ੁਕਰ ਵਿਚ ਰਹੁ ਕਿ ਹੇ ਪਰਵਰਦਗਾਰ !) ਤੇਰੇ ਭੰਡਾਰੇ ਜੁਗੋ ਜੁਗ ਭਰੇ ਪਏ ਹਨ ਜਿਨ੍ਹਾਂ ਵਿਚ ਤੋਟ ਕਦੇ ਆਉਂਦੀ ਹੀ ਨਹੀਂ (ਜਿਸ ਵਿਚੋਂ ਤੂ ਸਾਨੂੰ ਖ਼ੈਰ ਪਾਈ ਹੈ, ਤੇਰਾ ਸ਼ੁਕਰ ਹੈ, ਤੂੰ ਸਦਾ ਦੇਂਦਾ ਰਹੁ ਅਸੀਂ ਲੈਂਦੇ ਰਹੀਏ)।।੭।।੧।।

**ਵਯਾਖਯਾ-** ਇਸ ਸ਼ਬਦ ਦੀ ਬੰਦਸ਼ ਦੱਸਦੀ ਹੈ ਕਿ ਇਹ ਕਿਸੇ ਮੁਸਲਮਾਨ ਵਡਕੇ ਨਾਲ ਕੋਈ ਵੀਚਾਰ ਹੋਈ ਹੈ। ਉਸਨੇ ਅੱਲਹ ਦੀ 'ਹਮਦੋ ਸਨਾ' (ਮਹਿੰਮਾ) ਕੀਤੀ ਹੈ ਤੇ ਕਿਹਾ ਹੈ ਕਿ ਇਸਤਰਾਂ ਅੱਲਹ ਨੂੰ ਜਾਣ ਲਈਦਾ ਹੈ ਤੇ ਉਸ ਦਾ ਟਿਕਾਣਾ ਲੱਭ ਲਈਦਾ ਹੈ। ਉਹ ਅਰਸ਼ਾਂ ਕੁਰਸਾਂ** ਵਿਚ ਰਹਿੰਦਾ ਹੈ। ਉਸਦਾ ਨਾਮ ਕੇਵਲ 'ਅੱਲਾ' ਹੈ, ਹੋਰ ਕੋਈ ਨਹੀਂ। ਸੰਪ੍ਰਦਾ ਵਿਚ ਇਸ ਸ਼ਬਦ ਦੀ ਉਥਾਨਕਾ ਬੀ ਇਸੀ ਪ੍ਰਕਾਰ ਦੀ ਦੱਸਦੇ ਹਨ ਕਿ ਦੱਖਣ ਦੀ ਉਦਾਸੀ ਵਿਚ ਕਿਸੇ ਥਾਂ ਕਿਸੇ ਮੁਸਲਮਾਨ ਪ੍ਰਤਿ ਉਪਦੇਸ਼ ਹੋਇਆ ਹੈ। ਬਹੁਤੀ ਗਲੇ ਕੋਈ ਕਵਾਲੀ ਪਾਕੇ ਗਾਉਣ ਵਾਲੇ ਵਡਕੇ ਪ੍ਰਤਿ ਉਪਦੇਸ਼ ਹੈ ਜੋ ਬੜੇ ਜ਼ੋਰ ਲਾ ਲਾ ਗਾਉਂਦੇ ਹਨ ਪਰ ਦਿਲ ਸ਼ੁਧਾ ਭਗਤੀ ਪ੍ਰੇਮ ਵਿਚ ਸ਼ਾਮਲ ਨਹੀਂ ਹੁੰਦਾ, ਲੋਕੀ ਸੁਣ ਸੁਣ ਹਾਲ ਖੇਡਦੇ ਤੇ ਵਜਦ ਵਿਚ ਝੂੰਮਦੇ ਹਨ। ਜਿਸ ਪ੍ਰਤਿ ਗੁਰੂ ਜੀ ਦਾ ਉਪਦੇਸ਼ ਹੈ। ਉਹ 'ਹਮਦੋ ਸਨਾ' ਗਾਉਂਦਾ ਹੈ, ਪਰ ਮਨ ਵਿਚ ਨਹੀਂ ਸੂ ਗਠਦਾ ਤੇ ਰੱਬ ਦੇ ਅਰਬੀ ਨਾਮ 'ਅੱਲਾ' ਨੂੰ ਹੀ ਕੇਵਲ ਨਾਮ ਆਖਦਾ ਹੈ। ਹਰ ਮੁਲਕ, ਹਰ ਦੇਸ਼, ਹਰ ਬੋਲੀ ਦੀ ਖੁੱਲ੍ਹ-ਦਿਲੀ ਉਸ ਵਿਚ ਨਹੀਂ ਹੈ। ਫੇਰ ਇਹ ਅਰਸ਼ ਕੁਰਸ ਵਿਚ ਰਬ ਦਾ ਟਿਕਾਣਾ ਕਹਿਕੇ ਉਸਨੂੰ ਇਕ ਦੇਸ਼ੀ ਬਣਾ ਦੇਂਦਾ ਹੈ ਤੇ ਉਸਦੀ ਸਰਬ ਵਯਾਪਕਤਾ ਨੂੰ ਨਹੀਂ ਸਮਝਦਾ।

ਪਹਿਲੀ ਗਲ - ਇਸ ਲਈ ਪਹਿਲੋਂ ਅੰਕ ੧ ਵਿਚ ਲੈਂਦੇ ਹਨ ਉਸਦੀ 'ਹਮਦੋ ਸਨਾ' ਨੂੰ। ਆਖਦੇ ਹਨ: ਭਾਈ ਨਿਰਾ ਮੂੰਹ ਨਾਲ ਗਾਉਣਾ ਹੀ ਕਾਫੀ ਨਹੀਂ; ਹਮਦੋ ਸਨਾ ਕਰੋ, ਜਿਵੇਂ ਕਿਵੇਂ ਬਣ ਆਵੇ ਕਰੋ, ਪਰ ਐਸੀ ਕਰੋ ਕਿ ਮਨ ਵਿਚ ਸ਼ਾਮਲ ਹੋਵੇ, ਐਸਾ ਕਿ ਮਨ ਹੀ ਵਾਜਾ ਬਣ ਜਾਵੇ। ਜਿਵੇਂ ਸੁਰ ਹੋਏ ਸਾਜ਼ ਜਦ ਪ੍ਰਬੀਨ ਵਜੰਤ੍ਰੀ ਹੱਥੀਂ ਵੱਜਦੇ ਹਨ ਤਾਂ ਸੰਗੀਤ ਦਾ ਰੂਪ ਹੋ ਜਾਂਦੇ ਹਨ। ਸੋ ਨਿਰੀ ਰਸਨਾ ਹੀ ਨਾ ਕੀਰਤਨ ਕਰੇ, ਮਨ ਇਸ ਵਿਚ ਐਸਾ ਲਗੇ ਕਿ ਕੀਰਤਨ ਦਾ ਰੂਪ ਹੋ ਜਾਏ ਮਾਨੋ ਉਹ ਮਨ ਉਸ ਸੰਗੀਤ ਦਾ ਸਾਜ਼ ਹੈ।

ਦੂਸਰੀ ਗਲ - ਇਹ ਗਲ ਕੀਕੂੰ ਪ੍ਰਾਪਤ ਹੋਵੇਗੀ ? ਫੁਰਮਾਉਂਦੇ ਹਨ ਕਿ ਜਿਸਨੂੰ ਵਜਾ ਕੇ ਕੀਰਤੀ ਸੁਣਾ ਰਹੇ ਹੋ ਉਹ ਕਿੱਡਾ ਕੁ ਵੱਡਾ ਹੈ ਤੇ ਕਿੱਥੇ ਵਸਦਾ ਹੈ ? ਇਹ ਧ੍ਰਵਾ ਅਪਣੇ ਅੰਦਰ ਠੀਕ ਠੀਕ ਬੰਨ੍ਹੋ। ਮਤਲਬ ਇਹ ਹੈ ਕਿ ਓਹ ਅਨੰਤ ਹੈ ਤੇ ਸਰਬ ਵਯਾਪੀ ਹੈ। ਤੂੰ ਉਸ ਨੂੰ ਇਕ ਦੇਸ਼ੀ ਸਮਝ ਰਿਹਾ ਹੈਂ, ਜੋ ਇਕ ਦੇਸੀ ਹੈ ਉਹ ਅਪਾਰ ਨਹੀਂ ਹੋ ਸਕਦਾ। ਇਸ ਅਪਣੇ ਭਾਵ ਨੂੰ ਫੇਰ ਰਹਾਉ ਵਿਚ ਐਉਂ ਖੁਹਲਦੇ ਹਨ ਕਿ, ਹੇ ਬਾਬਾ ! ਹੇ ਸਾਈਂ ਲੋਕ ! ਉਹ ਜਿਸਨੂੰ ਤੂੰ ਅੱਲਹ ਕਿਹਾ ਹੈ, ਉਹ ਮਾਨੁਖ ਦੇ ਮਨ ਬੁੱਧੀ ਦੀ ਗੰਮਤਾ ਤੋਂ ਉਪਰ ਹੈ, ਕਿਉਂਕਿ ਉਹ (ਅਪਾਰ=) ਬੇਹੱਦ ਹੈ। ਮਾਨੁਖ ਦੇ ਮਨ ਬੁੱਧੀ ਹੱਦ ਵਿਚ ਹਨ। ਹੱਦ ਵਾਲਾ ਬੇਹੱਦ ਨੂੰ ਅਪਣੇ ਜਾਣਨੇ ਦਾ ਵਿਸ਼ਯ ਨਹੀਂ ਬਣਾ ਸਕਦਾ। ਫਿਰ ਦੱਸਦੇ ਹਨ ਕਿ ਉਹ (ਸੱਚਾ=) ਸੱਤਯ ਸਰੂਪ ਹੈ, ਉਸਦਾ ਰੂਪ ਹੈ-"ਹੈ।" 'ਹੈ' ਹੋ ਕੇ ਉਹੀ

* ਐਉਂ ਬੀ ਭਾਵ ਅਰਥ ਦਾਨੇ ਲੈਂਦੇ ਹਨ ਕਿ ਉਸਦੇ ਦੇਣੇ ਦਾ ਸ਼ੁਮਾਰ ਰਹਿ ਜਾਂਦਾ ਹੈ, ਕਿ ਸਾਥੋਂ ਗੇਣਤੀ ਨਹੀਂ ਕੀਤੀ ਜਾ ਸਕਦੀ। ** ਨਾਵਾਂ ਅਠਵਾਂ ਅਸਮਾਨ।

ਤ੍ਰਿਗੁਣ-ਅਤੀਤ ਤੇ ਨਿਰਾਕਾਰ ਹੈ। ਪਰ ਫੇਰ ਸ੍ਰਿਸ਼ਟੀ ਦੀ ਪਾਲਣਾ ਕਰਨੇ ਵਾਲਾ ਹੈ।

ਪਾਲਣਾ ਕਰਨੇ ਵਾਲਾ ਕਹਿਣ ਵਿਚ ਇਕ ਦਾਰਸ਼ਨਿਕ ਇਤ੍ਰਾਜ਼ ਆ ਜਾਂਦਾ ਹੈ, ਕਿ ਓਹ ਤਾਂ ਫਿਰ ਵਿਕ੍ਰਤੀ ਵਿਚ ਆਉਣ ਵਾਲਾ ਹੋ ਗਿਆ, ਤਾਂ ਦੱਸਦੇ ਹਨ ਕਿ ਹਰਗਿਜ਼ ਨਹੀਂ, ਉਸਦਾ ਟਿਕਾਣਾ, ਉਸਦਾ ਸਰੂਪ ਵਿਕ੍ਰਤੀ ਤੋਂ ਪਾਕ (ਪਵਿਤ੍ਰ) ਹੈ, ਜਿਵੇਂ ਫੁਰਮਾਇਆ ਹੈ :-

'ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ ਪਾਕੀ ਨਾਈ ਪਾਕੁ।।' (ਵਾਰ ਆਸਾ ਮ:੧-੩)

ਪੁੱਛ ਹੁੰਦੀ ਹੈ ਕਿ ਜਗਤ ਨੂੰ ਕੌਣ ਰਚ ਤੇ ਸੰਭਾਲ ਰਿਹਾ ਹੈ ? ਇਸ ਪਰ ਦੱਸਦੇ ਹਨ ਕਿ ਜਗਤ ਦੀ ਰਚਨਾ ਤੇ ਜਗਤ ਦੀ ਸੰਭਾਲ ਉਸਦਾ 'ਹੁਕਮ' ਕਰ ਰਿਹਾ ਹੈ। ਵਾਦੀ ਫਿਰ ਕਹਿ ਸਕਦਾ ਹੈ ਕਿ ਹੁਕਮ ਦੇਣਾ ਬੀ ਤਾਂ ਵਿਕ੍ਰਤੀ ਹੈ। ਤਾਂ ਆਪ ਜਪੁਜੀ ਵਿਚ ਦੱਸ ਚੁਕੇ ਹਨ ਕਿ '.........ਹੁਕਮ ਨ ਕਹਿਆ ਜਾਈ।।' ਕਿ ਜਿਵੇਂ ਅਕਾਲ ਪੁਰਖ ਆਪ ਕਥਨੀ ਵਿਚ ਨਹੀਂ ਤਿਵੇਂ ਹੁਕਮ ਕਥਨੀ ਵਿਚ ਨਹੀਂ ਆ ਸਕਦਾ। ਫੇਰ ਆਸਾ ਦੀ ਵਾਰ ਵਿਚ ਫੁਰਮਾਇਆ ਕਿ :-

ਸਚਾ ਤੇਰਾ ਹੁਕਮੁ ਸਚਾ ਫੁਰਮਾਣੁ।। (ਵਾਰ ਆਸਾ ਮ: ੧-੨)

ਅਰਥਾਤ ਤੂੰ 'ਸਤਜ' ਹੈਂ ਤੇ ਤੇਰਾ ਹੁਕਮ ਬੀ ਸਤਜ ਹੈ। ਭਾਵ ਇਹ ਕਿ ਹੁਕਮ ਵਿਕ੍ਰਤੀ ਨਹੀਂ। ਅਸੀਂ ਜਦ 'ਹੁਕਮ' ਬੋਲਦੇ ਹਾਂ ਤਾਂ ਆਪਣੇ ਦੇਸ਼ ਕਾਲ ਵਾਲੇ ਹੁਕਮ ਨੂੰ ਵਾਹਿਗੁਰੂ ਦੇ ਹੁਕਮ ਵਰਗਾ ਸਮਝ ਲੈਂਦੇ ਹਾਂ। ਉਹ ਹੁਕਮ ਹੁਕਮੀ ਵਾਙੂ ਦੇਸ਼ ਕਾਲ ਤੋਂ ਪਰੇ ਦੀ ਕੋਈ ਸ਼ੈ ਹੈ। ਸੋ ਉਹ ਬੀ ਅਗੰਮ ਹੈ। ਇਸ ਲਈ ਫੁਰਮਾਯਾ ਹੈ ਕਿ :-

ਤੇਰਾ ਹੁਕਮੁ ਨ ਜਾਪੀ ਕੇਤੜਾ ਲਿਖਿ ਨ ਜਾਣੈ ਕੋਇ।।

ਸੋ 'ਹੁਕਮ ਦੇਣ ਵਾਲੇ' ਤੇ 'ਹੁਕਮ' ਦੀ ਕੀਮਤ ਕੋਈ ਨਹੀਂ ਪਾ ਸਕਦਾ। ਭਾਵ ਉਸ ਦੀ ਜਾਚ ਪੜਤਾਲ, ਉਸਦੀ ਸਾਂਗੋ ਪਾਂਗ ਪੂਰੀ ਸੋਝੀ, ਜੋ ਵਰਣਨ ਹੋ ਸਕੇ, ਹੱਦ ਵਾਲਾ ਮਨ ਨਹੀਂ ਜਾਣ ਸਕਦਾ।

ਇਸ ਲਈ ਅੰਕ ੨ ਵਿਚ ਫੁਰਮਾਇਆ ਹੈ ਕਿ ਸੈਂਕੜੇ ਕਵੀ ਜਨ ਕੱਠੇ ਕਰ ਲਓ ਤੇ ਓਹ ਹੁਕਮੀ ਦੀ ਮਹਿੰਮਾ ਉਚਾਰਨ ਤੇ ਲਿਖਣ ਤਦ ਬੀ ਉਸਦੀ ਸਮੱਗ੍ਰ ਮਹਿੰਮਾ ਜੋ ਹੈ ਉਸਦੇ ਤਿਲ ਮਾਤ੍ਰ ਨੂੰ ਨਹੀਂ ਅੱਪੜ ਸਕਣਗੇ। ਇਸਦਾ ਇਹ ਭਾਵ ਨਹੀਂ ਕਿ ਕਵੀ ਜਨ ਦਾ ਕਹਿਣਾ ਤੇ ਲਿਖਣਾ ਵਿਅਰਥ ਹੈ ਯਾ ਓਹ ਰੋ ਰੋ ਕੇ ਲਿਖਣਗੇ ਯਾ ਲਿਖ ਲਿਖ ਕੇ ਰੋਣਗੇ। ਇਸਦਾ ਭਾਵ ਹੈ ਕਿ ਉਸਦੀ ਕੀਰਤੀ ਦਾ ਜੋ ਕੁਛ ਓਹ ਕਹਿਣਗੇ ਸਮੱਗ੍ਰ ਦੇ ਸਾਹਮਣੇ ਤਿਲ ਮਾਤ੍ਰ ਹੋਵੇਗਾ, ਅਰ ਉਸ ਨਾਲ ਓਹ ਕੀਮਤ ਨਹੀਂ ਪਾ ਸਕਣਗੇ ਭਾਵ ਜਾਚ ਕੇ ਨਹੀਂ ਦੱਸ ਸਕਣਗੇ ਕਿ ਵਾਹਿਗੁਰੂ ਐਤਨਾ ਕੁ ਯਾ ਐਸ ਤਰ੍ਹਾਂ ਦਾ ਹੈ। ਸ਼ਾਇਰ='ਕਵੀ' ਕਿਉਂ ਕਿਹਾ ਹੈ ? ਸ਼ਾਇਰ ਉਸਤਤੀ ਦੇ ਛੰਦ ਰਚਦੇ ਹਨ। ਤੇ ਧੁਨੀ ਇਹ ਬੀ ਹੈ ਕਿ ਸ਼ਾਇਰ ਕਈ ਵੇਰ ਮੁਬਾਲਗ਼ੇ ਕਰਦੇ ਹਨ, ਸੋ ਸੈਂਕੜੇ ਸ਼ਾਇਰ ਸਤੁਤੀ ਲਿਖਣ ਤੇ ਜਿੰਨਾ ਚਾਹੋ ਮੁਬਾਲਗ਼ੇ ਕਰ ਲੈਣ ਫੇਰ ਬੀ ਉਸਦੇ ਅਸਲੀ ਤੇ ਪੂਰੇ ਜਸ ਨੂੰ ਤਿਲ ਭਰ ਨਹੀਂ ਕਹਿ ਸਕਣਗੇ।

ਫੇਰ ਪ੍ਰਸ਼ਨ ਹੁੰਦਾ ਹੈ ਕਿ ਕਹਿਣੇ ਵਾਲੇ ਕਿਵੇਂ ਕਹਿ ਰਹੇ ਹਨ ? ਤਾਂ ਉਤਰ ਦੇਂਦੇ ਹਨ ਕਿ ਉਸਦੀ ਸੋਇ (=ਸ਼ੋਭਾ ਯਾ ਵਡਿਆਈ) ਸੁਣ ਸੁਣਕੇ ਕਹਿ ਰਹੇ ਹਨ। ਸੁਣਿ ਸੁਣਿ ਕਹਣ ਤੋਂ ਭਾਵ ਇਹ ਨਹੀਂ ਕਿ ਐਵੇਂ ਸੁਣੀ ਸੁਣਾਈ ਅਥਵਾ ਵਡਿਆਈ ਕਹਿ ਰਹੇ ਹਨ, ਇਸ਼ਾਰਾ ਹੈ ਕਿ ਓਹ ਸੱਤਜ ਵਕਤਿਆਂ ਤੋਂ ਸੁਣਕੇ ਕਹਿ ਰਹੇ ਹਨ। ਕਿਉਂਕਿ ਕਹਿਣ ਵਾਲੇ ਜਗਜਾਸੂ ਯਾ ਸੰਤ ਯਾ ਪੁੱਗੇ ਹੋਏ ਗੁਰਮੁਖ ਹੁੰਦੇ ਹਨ ਤੇ ਓਹ ਜੋ ਅਮਲ ਕਰਦੇ ਹਨ ਸੱਤਜ ਵਕਤਾ ਤੋਂ ਸੁਣੇ ਯਾ ਪੜੇ ਬਿਨਾਂ ਨਹੀਂ ਕਰਦੇ। ਜੇ ਉਸ ਵਿਚ ਕੁਛ ਕਮੀ ਰਹਿੰਦੀ ਹੈ ਤਾਂ ਮਨ ਦੇ ਲੱਗਣ ਤੇ ਜਿਸ ਵਿਚ ਲੱਗਣਾ ਹੈ ਉਸਦੀ ਯਥਾਵਤ ਸੋਧ ਬੰਨ੍ਹਣ ਵਿਚ ਕਮੀ ਹੁੰਦੀ ਹੈ।

ਗੁਰੂ ਜੀ ਹਰੀ ਕੀਰਤਨ ਨੂੰ ਨਜੂਨ ਨਹੀਂ ਕਹਿ ਰਹੇ ਪਰ ਉਸਦੀ ਯਥਾਰਥ ਕੀਮਤ ਕੂਤ ਦੱਸ ਰਹੇ ਹਨ। ਯਥਾ :-

ਗਿਆਨੀ ਧਿਆਨੀ ਗੁਰ ਗੁਰ ਹਾਈ।। ਕਹਣੁ ਨ ਜਾਈ ਤੇਰੀ ਤਿਲੁ ਵਡਿਆਈ।।
ਪੁਨਾ:- ਕੀਮਤਿ ਪਾਇ ਨ ਕਹਿਆ ਜਾਇ।। ਕਹਣੈ ਵਾਲੇ ਤੇਰੇ ਰਹੇ ਸਮਾਇ।। (ਆਸਾ ਮ: ੧)

ਕਿ ਕਹਿਣੇ ਨਾਲ ਕੀਮਤ ਨਹੀਂ ਪੈਂਦੀ ਪਰ ਕਹਿਣ ਵਾਲੇ, ਹੇ ਪ੍ਰਭੂ ! ਤੇਰੇ ਵਿਚ ਸਮਾਈ ਪ੍ਰਾਪਤ ਕਰ ਲੈਂਦੇ ਹਨ। ਇਹ ਪ੍ਰਾਪਤੀ ਦਾ ਵਸੀਲਾ ਹੈ, ਅਲਪੱਗ ਦਾ ਸਰਵੱਗ ਨੂੰ ਅਪਣੇ ਮਨ ਬਾਣੀ ਦਾ ਵਿਸ਼ਯ ਬਣਾ ਲੈਣਾ ਨਹੀਂ ਹੈ।

ਹੁਣ ਚਲਦਾ ਹੈ ਅੰਕ ੩। ਇਸ ਵਿਚ ਉਸ ਫਕੀਰ ਦੀ, ਜਿਸ ਨਾਲ ਵਾਰਤਾਲਾਪ ਹੋ ਰਹੀ ਹੈ, ਇਸ ਗਲ ਦਾ ਉੱਤਰ ਹੈ ਕਿ ਇਸਲਾਮੀ ਵਡਕੇ ਜੋ ਕਹਿ ਰਹੇ ਹਨ, ਉਹਨਾਂ ਨੂੰ ਬੀ ਤੁਸੀਂ ਅਗਜਾਨੀ ਸਮਝਦੇ ਹੋ ? ਸੋ ਪਹਿਲਾਂ ਆਪ ਜੀ ਉਨ੍ਹਾਂ ਵਡਕਿਆਂ ਦੇ ਵਿਸ਼ੇਸ਼ਣੀ ਨਾਉਂ ਗਿਣਕੇ ਦੱਸਦੇ ਹਨ ਕਿ ਓਹ ਜੋ ਵਾਹਿਗੁਰੂ ਜੀ ਅੱਗੇ ਅਰਦਾਸਾਂ ਕਰਦੇ ਤੇ ਉਸਦੀਆਂ ਸਿਫਤਾਂ ਪੜ੍ਹਦੇ ਹਨ ਇਹ ਗਲ ਤਾਂ ਬਰਕਤ ਵੰਦੀ ਹੈ। ਪਰ ਇਹ ਨਾ ਸਮਝੋ ਕਿ ਓਹ ਉਸ ਅਗੰਮ ਤੇ ਅਪਾਰ ਅੱਲਹ ਦੇ ਪਾਣੀਹਾਰ ਹੋ ਗਏ ਹਨ ਤੇ ਅੱਲਹ ਉਨ੍ਹਾਂ ਦੀਆਂ ਸਲਾਹਾਂ ਮਸ਼ਵਰੇ ਲੈ ਕੇ ਟੁਰਦਾ ਹੈ। ਅੱਲਹ ਸ੍ਵੈਛੰਦ ਹੈ, ਸੁਤੰਤ੍ਰ ਹੈ, ਕਿਸੇ ਤੋਂ ਨਾ ਪੁਛਦਾ ਹੈ ਨਾ ਸਲਾਹ ਲੈਂਦਾ ਹੈ। ਓਪਤ ਪ੍ਰਲੈ ਸਭ ਆਪ ਕਰਦਾ ਹੈ। ਕਿਸੇ ਨੂੰ ਦੇਂਦਾ ਹੈ ਤਾਂ ਕਿਸੇ ਤੋਂ ਪੁੱਛਕੇ ਨਹੀਂ, ਜੇ ਕਿਸੇ ਦਾ ਜੀਵ ਖੱਸ ਲੈਂਦਾ ਹੈ ਤਾਂ ਆਪੇ। ਯਾ ਕਿਸੇ ਦੀ ਅਰਦਾਸ, ਬੇਨਤੀ, ਸ਼ੁਕਰ ਦੀ ਭੇਟਾ ਕਬੂਲ ਕਰਦਾ ਹੈ, ਅਰਥਾਤ ਕਿਸੇ ਦੀ ਭਗਤੀ ਤੇ ਪ੍ਰੇਮ ਭਾਵਨਾ ਨੂੰ ਅੰਗੀਕਾਰ ਕਰਦਾ ਹੈ ਤਾਂ ਸੁਤੰਤ੍ਰ। ਕਿਸੇ ਦੀ ਉਸ ਵਿਚ ਸਲਾਹ ਨਹੀਂ ਲੈਂਦਾ। ਕਿਉਂਕਿ ਉਹ ਕਰਤਾ ਹੈ, ਉਹ ਕਾਦਰ ਹੈ, ਅਪਣੀ ਕੀਤੀ ਨੂੰ ਤੇ ਅਪਣੀ ਕੁਦਰਤ ਨੂੰ ਆਪ ਹੀ ਸਮਝਦਾ ਹੈ। ਹੋਰ ਕੋਈ ਉਸ ਜੈਸਾ ਸਰਵੱਗ ਨਹੀਂ ਜੋ ਜਾਣਦਾ ਹੋਵੇ। ਉਹ ਅਪਣੀ ਸਰਵੱਗ ਦ੍ਰਿਸ਼ਟੀ ਨਾਲ ਸਭ ਨੂੰ ਵੇਖਦਾ ਤੇ ਜਾਣਦਾ ਹੈ ਤੇ ਜਿਸਨੂੰ ਚਾਹੇ ਅਪਣੀ ਸੁਤੰਤ੍ਰ ਮਿਹਰ ਵਿਚ ਦੇਂਦਾ ਹੈ। ਏਥੇ ਅੰਕ ੪ ਮੁੱਕਦਾ ਹੈ।

ਅੰਕ ੫ - ਹੁਣ ਜਾਪਦਾ ਹੈ ਕਿ ਫਕੀਰ ਦੀ ਉਸ ਗਲ ਦਾ ਉੱਤਰ ਦੇਂਦੇ ਹਨ, ਜੋ ਉਸ ਨੇ ਕਿਹਾ ਸੀ ਕਿ ਰਬ ਅਰਸ਼ ਕੁਰਸ ਵਿਚ ਰਹਿੰਦਾ ਹੈ ਤੇ 'ਅੱਲਹ' ਹੀ ਉਸ ਦਾ ਨਾਮ ਹੈ, ਹੋਰ ਕੋਈ ਨਹੀਂ।

ਉਸ ਦੀ ਭੁੱਲ ਇਹ ਕਹਿ ਕੇ ਸੋਧਦੇ ਹਨ, ਕਿ ਉਸ ਦੇ ਵੱਸਣ ਦੀਆਂ ਥਾਵਾਂ ਨੂੰ ਕੌਣ ਜਾਣਦਾ ਹੈ, ਉਹ ਤਾਂ ਹਰ ਲੋਕ ਵਿਚ, ਹਰ ਬ੍ਰਹਮੰਡ ਵਿਚ, ਹਰ ਸ੍ਰਿਸ਼ਟੀ ਵਿਚ ਵੱਸਦਾ ਹੈ। ਉਹ ਕੋਈ ਇਕ ਦੇਸ਼ੀ ਹੈ ਕਿ ਕੇਵਲ ਅਰਸ਼ ਕੁਰਸ ਵਿਚ ਵਸਦਾ ਹੈ। ਆਪ ਇਹ ਨਹੀਂ ਫੁਰਮਾਉਂਦੇ ਹਨ ਕਿ ਉਹ ਅਰਸ਼ ਕੁਰਸ ਵਿਚ ਨਹੀਂ ਵਸਦਾ। ਆਪ ਇਸ ਕਰਕੇ ਦੱਸਦੇ ਹਨ ਕਿ ਉਹ ਸਾਰੇ ਬ੍ਰਹਮੰਡ ਵਿਚ ਸਰਬ ਵਜਾਪੀ ਹੈ, ਬ੍ਰਹਮੰਡ ਦੀਆਂ ਥਾਵਾਂ ਬੇਸ਼ੁਮਾਰ ਹਨ, ਕੌਣ ਨਾਉਂ ਗਿਣਕੇ ਦੱਸ ਸਕਦਾ ਹੈ ਕਿ ਫਲਾਣੇ ਫਲਾਣੇ ਥਾਂ ਹੈ ਤੇ ਸਾਰੇ ਥਾਂ ਏਹ ਹਨ। ਕਿਨਾਯਾ ਇਨ੍ਹਾਂ ਤੁਕਾਂ ਵਿਚ ਇਹ ਹੈ ਕਿ ਉਹ ਸਰਬ ਵਜਾਪੀ ਹੈ।

ਫੇਰ ਨਾਮ ਦੀ ਬਾਬਤ ਸੈਨਤ ਸੱਟੀ ਹੈ ਕਿ 'ਅੱਲਹ' ਤਾਂ ਅਰਬੀ ਦਾ ਪਦ ਹੈ, ਪਰ ਧਰਤੀ ਦੇ ਦੇਸ਼ ਅਨੇਕ ਤੇ ਬੋਲੀਆਂ ਅਨੇਕ ਹਨ। ਫੇਰ ਬ੍ਰਹਮੰਡ ਵਿਚ ਜਿੱਥੇ ਜਿੱਥੇ ਜੀਵ ਸ਼੍ਰੇਣੀ ਹੈ, ਲੋਕ ਲੋਕ ਵਿਚ ਉਸ ਦੇ ਅਡ ਅਡ ਨਾਮ ਹੋਣਗੇ। ਸੋ ਕੌਣ ਹੈ ਜੋ ਸਾਰੇ ਨਾਵਾਂ ਨੂੰ ਗਿਣ ਕੇ ਕਹਿ ਸਕੇ ਕਿ 'ਅੱਲਹ' ਨਾਮ ਕੁੱਲ ਦੇਸਾਂ, ਖੰਡਾਂ, ਬ੍ਰਹਮੰਡਾਂ ਦੇ ਨਾਵਾਂ ਤੋਂ ਸ਼੍ਰੇਸ਼ਟ ਹੈ ਤੇ ਇਕ ਇਕ ਦੀ ਵਜਾਖਜਾ ਕਰਕੇ ਦੱਸੇ ਕਿ ਓਹ ਨਾਮ ਐਸ ਕਰਕੇ ਨਜੂਨ ਹਨ। ਇਸ ਲਈ ਫੁਰਮਾਇਆ ਹੈ :-

'ਅੰਬੜਿ ਕੋਇ ਨ ਸਕਈ ਹਉ ਕਿਸਨੋ ਪੁਛਣਿ ਜਾਉ'।।

ਅੰਕ ੬ - ਹਰ ਬੋਲੀ ਵਿਚ ਉਸ ਦਾ ਨਾਂਮ ਹੈ ਤੇ ਹਰ ਬੋਲਣਹਾਰ ਅਪਣੀ ਬੋਲੀ ਦੇ ਨਾਮ ਨਾਲ ਉਸ ਨੂੰ ਯਾਦ ਕਰ ਤੇ ਸਿਫਤ ਸਲਾਹ ਵਿਚ ਰਚ ਸਕਦਾ ਹੈ। ਸੋ ਇਹ ਗਲ ਸਪਸ਼ਟ ਹੈ ਕਿ ਜਿਸ ਨੂੰ ਓਹ ਚਾਹੇ ਵਡਿਆਈ ਦੇ ਦੇਂਦਾ ਹੈ; ਉਸ ਨੂੰ ਜਾਤ ਅਜਾਤ, ਅਰਬੀ ਕਿ ਹਿੰਦੀ, ਜਾਤ ਜਨਮ ਕੁਲ ਦੀ ਕੋਈ ਵਿਖਮਤਾ ਨਹੀਂ ਹੈ। ਕਈ ਦਾਨੇ ਇਸ ਤੁਕ ਦਾ ਭਾਵ ਐਉਂ ਬੀ ਲੈਂਦੇ ਹਨ ਕਿ ਉਸ ਤਕ ਕਿਸੇ ਦੀ ਪਹੁੰਚ ਨਹੀਂ ਸੋ ਮੈਂ ਪੁੱਛਣ ਕਿਸ ਕੋਲ ਜਾਵਾਂ। ਜੇ ਕਹੋ ਕਿ ਕਿਸੇ ਦੁਨੀਆਂ ਵਿਚ ਵਡੇ ਦੀਨਦਾਰ ਤੋਂ ਪੁੱਛ ਲਓ ਤਾਂ ਫੁਰਮਾਉਂਦੇ ਹਨ ਕਿ 'ਵਰਨਾਵਰਨ ਨ ਭਾਵਨੀ'। ਜੇ ਸਾਈਂ ਕਿਸੇ ਨੂੰ ਕੁਛ ਵਡਿਆਈ ਦੇ ਦੇਂਦਾ ਹੈ ਤਾਂ ਓਹ ਅਪਣੱਤ ਵਿਚ ਤੇ ਅਪਣੀ ਵਡਿਆਈ ਦੇ ਅਹਿਸਾਸ ਵਿਚ ਆ ਜਾਂਦੇ ਹਨ ਐਤਨੇ ਕਿ ਜਾਤਾਂ ਤੇ ਫਿਰਕੇ ਬਣਾ ਲੈਂਦੇ ਹਨ ਤੇ ਪਜਾਰ ਕਰਨ ਦੀ ਥਾਂ ਇਕ ਦੂਜੇ ਨੂੰ ਅਪ੍ਰਸੰਨਤਾਈ ਨਾਲ ਤੱਕਦੇ ਹਨ। ਇਸ ਕਰਕੇ ਮੈਂ ਉਹਨਾਂ ਤੋਂ ਬੀ ਨਹੀਂ ਪੁੱਛਣ ਜਾਂਦਾ।

ਮੈਂ ਤਾਂ ਇਸ ਗਲ ਦੀ ਟੇਕ ਧਾਰੀ ਹੈ ਤੇ ਕਿਨਾਏ ਨਾਲ ਫੁਰਮਾ ਰਹੇ ਹਨ ਕਿ ਤੁਸੀਂ ਬੀ ਧਾਰੋ ਕਿ ਸਭ ਵਡਿਆਈਆਂ, ਵਡੇ ਪਾਤਸ਼ਾਹ ਪਰਵਰਦਗਾਰ ਦੇ ਹੱਥ ਵਿਚ ਹਨ, ਜਿਸ ਨੂੰ ਚਾਹੇ ਦੇਂਦਾ ਹੈ। ਓਹ ਅਪਣੇ ਹੁਕਮ ਨਾਲ ਸਭ ਨੂੰ ਰਾਹੇ ਪਾ ਲੈਂਦਾ ਹੈ, ਸੰਵਾਰ ਲੈਂਦਾ ਹੈ ਤੇ ਪਲਕੀਂ ਨਿਹਾਲ ਕਰ ਦੇਂਦਾ ਹੈ, ਇਕ ਛਿਨ ਨਹੀਂ ਲਾਉਂਦਾ। ਸੋ ਉਹ ਜੋ ਦਾਨ ਕਰਨ ਵਿਚ ਸੁਛੰਦ ਹੈ ਤੇ ਜਿਸ ਦਾ ਦਾਨ ਪ੍ਰਾਪਤ ਹੁੰਦਿਆਂ ਛਿਨ ਨਹੀਂ ਲਗਦੀ (ਹੁਣ ਅੰਕ ੭ ਵਿਚ ਦੱਸਦੇ ਹਨ ਕਿ) ਕੌਣ ਉਸ ਨੂੰ ਗਿਣ ਮਿਣਕੇ ਦੱਸੇ ਕਿ ਕਿਡਾ ਕੁ ਹੈ। ਦੇਖੋ ਉਸ ਦੀ ਇਕ ਹੋਰ ਵਡਿਤ ਕਿ ਦਾਨ ਦੇਣ ਦੇ ਨਾਲ ਉਸ ਦੀ ਚੇਤਨਾ ਕਿਤਨੀ ਸਰਵੱਗ ਹੈ ਕਿ ਦੇ ਰਿਹਾ ਹੈ ਤੇ ਦੇਣਾ ਸ਼ੁਮਾਰ ਵਿਚ ਹੈ, ਗੇਣਤੀ ਵਿਚ ਹੈ। ਜਿਸ ਦਾ ਭਾਵ ਇਹ ਹੈ ਕਿ ਹਰ ਜੀਵ ਉਸ ਦੀ ਸਰਵੱਗ ਕਲਾ ਦੀ ਗੇਣਤੀ ਵਿਚ ਹੈ, ਹਰੇਕ ਨੂੰ ਦੇ ਰਿਹਾ ਹੈ, ਉਸ ਦੀ ਦਾਤ ਤੋਂ ਵਿਰਵਾ ਕੋਈ ਨਹੀਂ ਰਹਿੰਦਾ, ਗੋਯਾ ਇਸ ਦਾਤੇ ਦੀ ਸਰਵੱਗਤਾ ਵਿਚ ਜੀਉ ਜੀਉ ਦੀ ਸੰਭਾਲ ਮੌਜੂਦ ਹੈ।

ਲੈਣ ਵਾਲੇ ਜੀਵ ਕੀ ਕਰ ਰਹੇ ਹਨ ਤੇ ਕੀਹ ਕਰਨਾ ਚਾਹੀਏ, ਇਸੇ ਅੰਕ ਦੀ ਪਹਿਲੀ, ਤੀਸਰੀ ਤੇ ਦੂਸਰੀ ਤੁਕ ਵਿਚ ਦੱਸਦੇ ਹਨ :-

(੧) ਸਭ ਕੋਈ ਲੈਣ ਲੈਣ ਦੇ ਫੁਰਨੇ ਵਿਚ ਹੈ। ਇਸੇ ਲੈਣ ਲੈਣ ਲਈ ਸਭ ਕੋਈ ਦਾਤਾ ਨੂੰ ਵਡਾ ਵਡਾ ਕਹਿ ਰਿਹਾ ਹੈ, ਤੇ ਹੋਰ ਹੋਰ ਮੰਗ ਰਿਹਾ ਹੈ। ਪਰ ਚਾਹੀਦਾ ਇਹ ਹੈ ਕਿ ਦਾਤੇ ਦੇ ਸ਼ੁਕਰ ਵਿਚ ਵਸੀਏ। ਉਹ ਸ਼ੁਕਰ ਕਰਨਾ ਅਰਦਾਸ ਦੇ ਰੂਪ ਵਿਚ ਦੱਸਦੇ ਹਨ :-

(੩) ਹੇ ਦਾਤਾ ਤੇਰੇ ਭੰਡਾਰੇ ਜੁਗੋ ਜੁਗ ਭਰੇ ਪਏ ਹਨ ਜਿਨ੍ਹਾਂ ਵਿਚ ਕਦੇ ਤੋਟ ਨਹੀਂ ਆਉਂਦੀ।

(੨) ਹੇ ਦਾਤਾ ਤੈਨੂੰ ਕਿੱਡਾ ਆਖੀਏ, ਤੂੰ ਜੋ ਜੀ ਜੀ ਦੀ ਸੰਭਾਲ ਕਰ ਰਿਹਾ ਹੈਂ ? ਤੂੰ ਵਡਾ ਹੈਂ ਤੂੰ ਬਿਅੰਤ ਵਡਾ ਹੈਂ, ਤੂੰ ਵਡਾ ਹੈਂ ਬੇਅੰਤ ਵਡਾ ਹੈਂ।

**ਨਿਰੁਕ੍ਤ-** ਆਖਿ ਆਖਿ-ਕਹਿ ਕਹਿ ਕੇ। ਉਚਾਰ ਉਚਾਰ ਕੇ।

ਵਾਵਣਾ-ਵਜਾਉਣਾ ਦਾ ਪੁਰਾਤਨ ਪੰਜਾਬੀ ਰੂਪ ਹੈ। ਵਾਇ-ਵਜਾ ਕੇ।

ਆਖਿ ਰਹੇ-ਇਸ ਦਾ ਭਾਵ ਹੈ ਕਿ ਲਿਵ ਲਾਕੇ ਆਖ ਰਹੇ ਹਨ। ਪਰ ਅੰਤ ਨਹੀਂ ਲੈ ਸਕੇ। ਏਥੇ ਸਾਈਂ ਵਿਚ ਲਿਵ ਲਾਣੇ ਦਾ ਤ੍ਰਿਸਕਾਰ ਨਹੀਂ ਉਹ ਤਾਂ ਗੁਰਬਾਣੀ ਵਿਚ 'ਸਾਚੀ ਲਿਵੈ ਬਿਨੁ ਦੇਹ ਨਿਮਾਣੀ।।' {ਰਾਮ: ਅਨੰਦ-੬} ਕਿਹਾ ਹੈ। ਪਰ ਲਿਵ ਨਾਲ ਹੱਦ ਵਾਲਾ ਬੇਹੱਦ ਨੂੰ ਅਪਣੀ ਅਲਪੱਗ ਬੁਧੀ ਦਾ ਵਿਸ਼ਾ ਬਣਾ ਲਵੇ, ਇਹ ਗਲ ਨਹੀਂ ਹੁੰਦੀ। ਸਚੀ ਲਿਵ ਵਾਲਾ ਆਪ ਸਾਈਂ ਨੂੰ ਪ੍ਰਾਪਤ ਹੋ ਜਾਂਦਾ ਹੈ।

ਅਲਹੁ-{ਅਰਬੀ, ਅੱਲਹ} ਪਰਮੇਸੁਰ; ਪਰਮਾਤਮਾ।

ਅਗਮ-ਜਿਥੇ ਮਨ ਬੁਧੀ ਦੀ ਪਹੁੰਚ ਨਹੀਂ।

ਅਪਾਰੁ-ਜਿਸਦਾ ਪਾਰ ਨਹੀਂ; ਜੋ ਹੱਦ ਬੰਨੇ ਤੋਂ ਉਪਰ ਹੈ। ਬੇਅੰਤ।

ਪਾਕ-ਮੁਬੱਰਾ, ਖਾਲੀ, ਪਵਿਤ੍ਰ।

ਪਰਵਦਿਗਾਰੁ-{ਫਾ:, ਪਰਵਰਦਗਾਰ} ਪਾਲਣ ਵਾਲਾ। ਵਿਸ੍ਵੰਭਰ।

ਸਾਇਰੁ-{ਅ:, ਸ਼ਾਇਰ} ਕਵੀ।　ਮੇਲੀਅਹਿ-ਇਕੱਠੇ ਕਰੀਏ। ਸੱਦ ਬੁਲਾਈਏ।

ਰੋਇ-{ਫਾ:, ਰੂਇ=ਚਿਹਰਾ + ਆਬ=ਸੁੰਦਰਤਾ। ਆਭਾ। ਆਬਰੂਇ=ਚਿਹਰੇ ਦੀ ਆਭਾ। ਮੁਰਾਦ ਇਜ਼ਤ ਯਾ ਸ਼ੋਭਾ ਤੋਂ ਹੁੰਦੀ ਹੈ}। 'ਰੋਇ' ਪਦ ਆਬਰੂ ਦਾ ਸੰਖੇਪ ਸਹੀ ਹੁੰਦਾ ਹੈ. ਜਿਵੇਂ 'ਬੇਦ' ਪਦ ਗੁਰੂ ਨਾਨਕ ਦੇਵ ਜੀ ਨੇ ੧੨ ਦੇ ਅਰਥ ਵਿਚ ਰਖਿਆ ਹੈ{ਬੇ=੨+ਦ=੧੦=੧੨*} ਸੰਪ੍ਰਦਾਈ ਅਰਥ ਬੀ ਹੈ 'ਇਜ਼ਤ। ਸ਼ੋਭਾ। ਜਸ'। ਪ੍ਰਸੰਗਕ ਅਰਥ ਇਹੀ ਸਹੀ ਹੁੰਦਾ ਹੈ।

(੨) ਸੰਪ੍ਰਦਾ ਵਿਚ ਰੋਮ ਅਰਥ ਬੀ ਕਰਦੇ ਹਨ ਕਿ ਤੇਰੇ ਰੋਮ ਨੂੰ ਨਹੀਂ ਪੁਜ ਸਕਦੇ।

(੩) ਰੋਇ ਦਾ ਅਰਥ 'ਕਹਿਕੇ, ਉਚਾਰ ਕੇ' ਬੀ ਕਰਦੇ ਹਨ।

(੪) ਕੋਈ ਰੋਇ ਦਾ ਰੁਦਨ ਕਰਨਾ ਅਰਥ ਕਰਦੇ ਹਨ ਕਿ ਸ਼ਾਇਰ ਰੋ ਰੋ ਕੇ, ਪਿੱਟ ਪੱਟ ਕੇ ਜ਼ੋਰ ਲਾਉਣਗੇ ਪਰ ਤੇਰੇ ਤਿਲ ਮਾਤ੍ਰ ਨੂੰ ਨਹੀਂ ਪੁੱਜਣਗੇ। ਯਾ ਸ਼ਾਇਰ ਆਖ ਆਖ ਕੇ ਫੇਰ ਰੋਣ ਪਿੱਟਣਗੇ ਕਿ ਸਾਥੋਂ ਕੁਛ ਨਾ ਸਰਿਆ। ਪਰ ਇਹ ਅਰਥ ਖਿੱਚ ਜਾਪਦੀ ਹੈਂ। ਪ੍ਰਸੰਗ ਨਾਲ ਨਹੀਂ ਢੁਕਦੀ। ਸਰਵੱਗਤਾ ਵਰਣਨ ਕਰ ਸਕਣ ਦੀ ਕਵੀ ਦੀ ਅਸਮਰਥਾ ਤਾਂ 'ਤਿਲੁ ਨਾ ਪੁਜਾਵਹਿ' ਵਿਚ ਆ ਗਈ, ਫੇਰ ਰੋਣ ਪਿੱਟਣ ਦਾ ਆਖਣਾ ਵਾਧੂ ਜਿਹਾ ਜਾਪਦਾ ਹੈ। ਕਵੀ ਰੋ ਪਿੱਟ ਕੇ ਤਾਂ ਮਰਸੀਏ ਕਹਿ ਸਕਦਾ ਹੈ 'ਗੁਣਾਨੁਵਾਦ' ਤਾਂ ਖੁਸ਼ੀ ਦੇ ਘਰ ਵਿਚ ਕਹੇਗਾ।

ਕੀਮਤਿ ਕਿਨੈ ਨਾ ਪਾਈਆ-ਭਾਵ ਹੈ ਜਿਵੇਂ ਦੁਨੀਆਂ ਦੇ ਪਦਾਰਥਾਂ ਨੂੰ ਇਥੋਂ ਤਾਈਂ ਕਿ ਹੀਰਿਆਂ ਜ੍ਵਾਹਰਾਂ ਨੂੰ ਬੀ ਜਾਚ ਪਰਖ ਕੇ ਮੁੱਲ ਪਾਈਦਾ ਹੈ ਤਿਵੇਂ ਵਾਹਿਗੁਰੂ ਜੀ ਦਾ ਨਹੀਂ ਪੈ ਸਕਦਾ। ਓਹ ਬੇਹਦ, ਜਾਚਣ ਵਾਲਾ ਹੱਦ ਵਿਚ, ਉਸਦੇ ਤੁੱਲ ਦੀ ਕੋਈ ਵਸਤੂ ਨਾ, ਕਿਸ ਨਾਲ ਉਸਦਾ ਮੁੱਲ ਪਵੇ ?

ਸੋਇ-{ਸੰਸ:, ਸ਼ੋਭਾ। ਪ੍ਰਾ:, ਸੋਯ। ਪੁ: ਪੰਜਾਬੀ, ਸੋਇ} ਸ਼ੋਭਾ।

ਪੀਰ ਪੈਕਾਮਰ-ਏ ਸਾਰੇ ਪਦ ਅਰਬੀ ਫਾਰਸੀ ਦੇ ਹਨ। ਅਰਥ ਐਉਂ ਹਨ :-

ਪੀਰ-ਵਡਾ, ਸਾਧੂ। ਕਰਾਮਾਤੀ। ਸੰਤ।　ਪੈਕਾਮਰ-{ਅ:, ਪੈਗ਼ੰਬਰ} ਰਬ ਦਾ ਸੁਨੇਹਾ ਲਿਆਉਣ ਵਾਲਾ। ਨਬੀ। ਰੱਬ ਦਾ ਘੱਲਿਆ ਮਹਾਂ ਪੁਰਖ।

ਸਾਲਕ-ਰਾਹ ਦੱਸਣ ਵਾਲਾ। ਉਹ ਫਕੀਰ ਜੋ ਮ੍ਰਿਯਾਦਾ ਵਿਚ ਵਰਤੇ ਤੇ ਲੋਕਾਂ ਨੂੰ ਰੱਬ ਦੇ ਰਸਤੇ ਪਾਵੇ।　ਸਾਦਕ-{ਅ:, ਸ਼ਾਦਿਕ} ਸਿਦਕ ਵਾਲਾ। ਭਰੋਸੇ ਵਾਲਾ।

ਸੁਹਦਾ-{ਅ:, ਸ਼ੁਹਦਅ। ਸ਼ਹੀਦ ਦੀ ਜਮਾ} ਪੰਜਾਬੀ ਲਹਿੰਦੇ ਦੀ ਬੋਲੀ ਵਿਚ ਸੁਹਦਾ ਭਲੇ ਮਾਣਸ, ਸਰਲ ਪੁਰਖ ਨੂੰ ਕਹਿੰਦੇ ਹਨ।

ਸਹੀਦ-{ਅ:, ਉਗਾਹੀ ਦੇਣ ਵਾਲਾ ਸੱਚ ਤੇ। ਜੋ ਕਿਸੇ ਅਸੂਲ ਯਾ ਨਿਸਚੇ ਖ਼ਾਤਰ ਜਾਨ ਦੇ ਦੇਵੇ} ਜਾਨ ਬਲੀ ਦਾਨ ਦੇ ਦੇਣ ਵਾਲਾ।

---

* ਦੇਖੋ ਬਾਰਾਂ ਮਾਹ ਤੁਖਾਰੀ।

ਸੇਖ ਮਸਾਇਕ-{ਅ:, ਸ਼ੈਖ਼=ਵਡਾ, ਬੁੱਢਾ। ਮਸਾਇਕ 'ਸ਼ੇਖ' ਦਾ ਬਹੁ ਵਚਨ ਹੈ} ਵੱਡਾ। ਬਜ਼ੁਰਗ। ਸਤਿਕਾਰ ਯੋਗ। ਮੁਸਲਮਾਨਾਂ ਦੀ ਇਕ ਜਾਤਿ*।

ਕਾਜੀ-{ਅ:, ਕਾਜ਼ੀ=ਫੈਸਲੇ ਕਰਨ ਵਾਲਾ} ਜੱਜ। ਨਿਆਇ ਕਰਤਾ। ਮੁਸਲਮਾਨਾਂ ਦੇ ਰਾਜ ਸਮੇਂ ਸ਼ਰਅ ਅਨੁਸਾਰ ਫੈਸਲੇ ਕਰਨ ਵਾਲਾ।

ਮੁਲਾ-{ਅ:, ਮੁੱਲਾ} ਮੁਸਲਮਾਨਾ ਦੀ ਸ਼ਰਾ ਫਿਕਹ ਦਾ ਵਿਦਵਾਨ। ਪੰਜਾਬੀ ਵਿਚ 'ਮੁੱਲਾਂ' ਮਸੀਤੇ ਬਾਂਗ ਦੇਣ ਵਾਲੇ, ਮੁੰਡੇ ਪੜ੍ਹਾਨ ਵਾਲੇ ਤੇ ਹੋਰ ਪ੍ਰਬੰਧ ਕਰਨ ਵਾਲੇ ਨੂੰ ਕਹਿੰਦੇ ਹਨ।

ਦਰਵੇਸ-{ਫਾ:, ਦਰਵੇਸ਼। ਦਰ+ਆਵੇਜ਼=ਜੋ ਬੂਹੇ ਨਾਲ ਲਟਕੇ} ਰਬ ਦੇ ਦਰਵਾਜ਼ੇ ਦੇ ਆਸਵੰਦ ਫਕੀਰ ਨੂੰ ਕਹਿੰਦੇ ਹਨ। ਹਰੀ ਜਨ। ਦਰਿ ਦਰਵੇਸ=ਦਰ ਤੇ ਹਾਜ਼ਰ ਰਹਣੇ ਵਾਲਾ ਤੇ ਦਰ ਨੂੰ ਚੰਬੜਿਆ ਹੋਇਆ ਸ਼ਰਧਾਵਾਨ।

ਦਰੂਦ-{ਫਾ:} ਅਰਦਾਸ। ਬੇਨਤੀ। ਦੁਆ। (੨) ਰਹਮਤ ਲਈ ਅਰਦਾਸ।

ਕਰਣੁ-ਮੁੱਖ ਕਾਰਣ।

ਅੰਬੜਿ-{ਪੁ:ਪੰਜਾਬੀ, ਅੰਬੜਨਾ। ਨਵੀਂ ਪੰਜਾਬੀ, ਅੱਪੜਨਾ} ਪਹੁੰਚ।

ਵਰਨਾ ਵਰਨ-{ਸੰਸ:, ਵਰਣ=੪ ਜਾਤਾਂ। ਅਵਰਣ=ਚਾਰ ਜਾਤਾਂ ਤੋਂ ਬਾਹਰ} ਜਾਤਿ ਅਜਾਤਿ। ਤੁਕ ਦਾ ਅਰਥ ਭਾਵ-ਵਾਹਿਗੁਰੂ ਨੂੰ ਕਿਸੇ ਨੂੰ ਵਡਿਆਉਣ ਵੇਲੇ 'ਜਾਤ ਅਜਾਤ' ਦੀ ਵੰਡ ਪਸੰਦ ਨਹੀਂ ਹੁੰਦੀ। (ਅ) ਐਉਂ ਬੀ ਦਾਨੇ ਲਾਉਂਦੇ ਹਨ-ਵਾਹਿਗੁਰੂ ਜੇ ਕਿਸੇ ਨੂੰ ਵਡਾ ਕਰ ਦੇਵੇ ਤਾਂ ਇਕ ਜਾਤ ਵਾਲਿਆਂ ਨੂੰ ਦੂਜੀ ਜਾਤ ਵਾਲੇ ਨਹੀਂ ਭਾਉਂਦੇ, ਮੈਂ ਪੁੱਛਣ ਕਿਸਨੂੰ ਜਾਵਾਂ {ਵਰਨਾ ਵਰਨ=ਵਰਣ ਨੂੰ ਵਰਣ}।

(ੲ) ਜੇ ਵਾਹਿਗੁਰੂ ਕਿਸੇ ਨੂੰ ਵਡਾ ਕਰ ਦੇਂਵੇ ਤਾਂ ਉਸ (ਵਡੇ ਹੋਏ ਨੂੰ) ਜਾਤਿ ਕੁਜਾਤਿ ਦੀ ਵੰਡ ਨਹੀਂ ਭਾਉਂਦੀ, ਉਹ ਸਮਦ੍ਰਿਸ਼ਟਾ ਹੋ ਜਾਂਦਾ ਹੈ। ਪਰ ਪ੍ਰਸੰਗ ਚਲ ਰਿਹਾ ਹੈ ਵਾਹਿਗੁਰੂ ਦੇ ਦੇਣ ਦਾ।

ਚਸਾ-ਥੋੜਾ ਸਮਾ। ੧੫ ਵਿਸੇ ਦਾ ਚਸਾ।

ਸੁਮਾਰਿ-{ਫਾ:, ਸ਼ੁਮਾਰ=ਗੇਣਤੀ} ਗੇਣਤੀ ਵਿਚ। ਭਾਵ ਜਿਨ੍ਹਾਂ ਨੂੰ ਦੇ ਰਿਹਾ ਹੈ ਉਸਦੀ ਗੇਣਤੀ ਵਿਚ ਹਨ। ਮੁਰਾਦ ਹੈ ਕੋਈ ਵਿਰਵਾ ਨਹੀਂ ਰਹਿ ਜਾਂਦਾ ਕਿਉਂਕਿ ਉਸਦੀ ਸਰਵੱਗਤਾ ਹਰੇਕ ਦੀ ਲੋੜ ਤੇ ਮੰਗ ਨੂੰ ਸੁਤੇ ਸਿਧ ਜਾਣਦੀ ਹੈ। ਮੁਰਾਦ ਹੈ ਕਿ ਜੀ ਜੀ ਦੀ ਸੰਭਾਲ ਕਰ ਰਿਹਾ ਹੈ।

(ਅ) ਐਉਂ ਬੀ ਲਾਉਂਦੇ ਹਨ-ਕਿ ਦੇ ਕੇ ਰਿਹਾ ਸੁਮਾਰਿ=ਦੇਕੇ ਗੇਣਤੀ ਤੋਂ ਰਹਿ ਗਿਆ ਹੈ, ਭਾਵ ਗੇਣਤੀ ਨਹੀਂ ਕਰਦਾ।

## {ਸਿਰੀ ਰਾਗੁ ਮਹਲਾ ੧, ਅਸਟਪਦੀ-੨}

**ਪ੍ਰਾਕ੍ਥਨ-** ਇਸ ਸ਼ਬਦ ਵਿਚ ਤ੍ਰੈ ਪ੍ਰਕਾਰ ਦੀਆਂ ਇਸਤ੍ਰੀਆਂ ਦਾ ਰੂਪਕ ਲੈ ਕੇ ਵਾਹਿਗੁਰੂ ਸੰਬੰਧੀ ਤ੍ਰੈ ਪ੍ਰਕਾਰ ਦੇ ਬੰਦੇ ਲਏ ਹਨ, ੧. ਪਖੰਡੀ ਪ੍ਰੇਮੀ, ੨. ਸਚੀ ਪ੍ਰੀਤਿ ਵਾਲੇ, ੩. ਗ਼ਾਫ਼ਲ। ਅੰਕ ੧ ਵਿਚ ਪਹਿਲੇ ਹਨ, ਅੰਕ ੬ ਤਕ ਦੂਸਰੇ ਹਨ ਤੇ ਅੰਕ ੮ ਤਕ ਹਨ ਤੀਸਰੇ।

| ਮੂਲ | ਅਰਥ-ਇਸਤ੍ਰੀ ਪਖ ਵਿਚ | ਅਰਥ-ਜਗਜਾਸੂ ਪਖ ਵਿਚ |
|---|---|---|
| **ਮਹਲਾ ੧ ॥** | | |
| **ਸਭੇ ਕੰਤ ਮਹੇਲੀਆ ਸਗਲੀਆ ਕਰਹਿ ਸੀਗਾਰੁ॥** | ਸਾਰੀਆਂ ਪਤੀ ਦੀਆਂ ਇਸਤ੍ਰੀਆਂ ਹਨ, ਸਾਰੀਆਂ ਸ਼ਿੰਗਾਰ ਲਾਉਂਦੀਆਂ | ਸਾਰੇ ਦਿੱਸਦੇ ਭਲੇ ਲੋਕ ਵਾਹਿਗੁਰੂ ਜੀ ਦੇ ਜਗਜਾਸੂ ਹਨ, ਸਾਰੇ |

* ਹਿੰਦੂ ਤੋਂ ਹੋਏ ਮੁਸਲਮਾਨ ਨੂੰ ਬੀ ਸ਼ੇਖ ਕਹਿ ਲੈਂਦੇ ਹਨ।

**ਗਣਤ ਗਣਾਵਣਿ ਆਈਆ ਸੂਹਾ ਵੇਸੁ ਵਿਕਾਰੁ ॥ ਪਾਖੰਡਿ ਪ੍ਰੇਮੁ ਨ ਪਾਈਐ ਖੋਟਾ ਪਾਜੁ ਖੁਆਰੁ ॥ ੧ ॥**

ਹਨ (ਪਰ ਜੋ ਅਪਣੇ ਪਿਆਰ ਦੀ) ਗੇਣਤੀ ਕਰਾਉਣ ਆਈਆਂ ਹਨ (ਉਹਨਾਂ ਦਾ) ਸੂਹਾ ਵੇਸ (ਜੋ ਸੁਹਾਗ ਦਾ ਚਿੰਨ੍ਹ ਹੈ) ਬੇਫਾਇਦਾ ਹੈ (ਕਿਉਂਕਿ ਉਹਨਾਂ ਦਾ ਪ੍ਰੇਮ ਐਉਂ ਪਖੰਡ ਬਣ ਜਾਂਦਾ ਹੈ) ਪਖੰਡ ਦੇ ਪ੍ਰੇਮ ਨਾਲ (ਪਤੀ) ਨਹੀਂ ਪਾ ਸਕੀਦਾ (ਕਿਉਂਕਿ) ਪਾਜ (ਬਨਾਉਟ ਜੋ ਉਹਨਾਂ ਨੇ ਬਣਾਈ ਹੈ) ਖੋਟ ਹੈ (ਉਸ ਖੋਟ ਦਾ) ਅੰਤ ਹੁੰਦਾ ਹੈ ਖੁਆਰ ਹੋਣਾ।।੧।।

(ਵਾਹਿਗੁਰੂ ਪ੍ਰਾਪਤੀ ਵਾਲੇ) ਸਾਧਨ ਕਰਦੇ ਹਨ (ਪਰ ਜੋ ਸਾਧਨ ਕਰਕੇ ਲੋਕਾਂ ਵਿਚ) ਆਪਣੀ ਗੇਣਤੀ ਕਰਾਉਂਦੇ ਹਨ (ਕਿ ਅਸੀਂ ਸੰਤ ਹਾਂ, ਉਹਨਾਂ ਦੇ) ਪਰਮੇਸ਼ੁਰ ਪ੍ਰਾਪਤੀ ਵਾਲੇ ਸਾਧਨ ਬੇਫਾਇਦਾ ਹਨ। (ਸਾਧਨ ਕਰਕੇ ਗੇਣਤੀ ਕਰਾਉਣੀ ਅਸਲੀ ਪ੍ਰੇਮ ਨਹੀਂ ਇਹ ਪਖੰਡ ਦਾ ਪ੍ਰੇਮ ਹੈ।) ਪਖੰਡ ਦੇ ਪ੍ਰੇਮ ਨਾਲ (ਵਾਹਿਗੁਰੂ) ਨਹੀਂ ਮਿਲਦਾ, (ਪਾਖੰਡ ਦਾ ਪ੍ਰੇਮ ਇਕ ਬਨਾਵਟ ਹੁੰਦੀ ਹੈ, ਅੰਦਰ ਤਾਂ ਅਪਣੀ ਸ਼ੋਭਾ ਦੀ ਭੁਖ ਹੁੰਦੀ ਹੈ ਤੇ ਉਤੋਂ) ਮੁਲੰਮਾ (ਹੁੰਦਾ ਹੈ ਪ੍ਰੇਮ ਦਾ, ਸੋ ਬਨਾਉਟ ਖੋਟ ਹੁੰਦੀ ਹੈ) ਖੋਟ (ਦਾ ਅੰਤ ਹੁੰਦਾ ਹੈ) ਖੁਆਰ ਹੋਣਾ (ਕਿਉਂਕਿ ਪਖੰਡ ਦਾ ਪਾਜ ਅੰਤ ਉਘੜ ਜਾਂਦਾ ਹੈ)।।੧।।

### ਮੂਲ

**ਹਰਿ ਜੀਉ ਇਉ ਪਿਰੁ ਰਾਵੈ ਨਾਰਿ ॥ ਤੁਧੁ ਭਾਵਨਿ ਸੋਹਾਗਣੀ ਅਪਣੀ ਕਿਰਪਾ ਲੈਹਿ ਸਵਾਰਿ ॥੧॥ਰਹਾਉ॥**

**ਗੁਰ ਸਬਦੀ ਸੀਗਾਰੀਆ ਤਨੁ ਮਨੁ ਪਿਰ ਕੈ ਪਾਸਿ ॥ ਦੁਇ ਕਰ ਜੋੜਿ ਖੜੀ ਤਕੈ ਸਚੁ ਕਹੈ ਅਰਦਾਸਿ॥ਲਾਲਿ ਰਤੀ ਸਚ ਭੈ ਵਸੀ ਭਾਇ ਰਤੀ ਰੰਗਿ ਰਾਸਿ ॥੨॥**

### ਸੁਹਾਗਵੰਤੀ

(ਸਚੀ ਗਲ ਇਹ ਹੈ ਕਿ) ਜੋ ਪਤੀ ਨੂੰ ਭਾ ਜਾਵੇ ਉਹ ਹੈ ਸੁਹਾਗਣ (ਜਿਸਨੂੰ ਕਿ ਪਤੀ)ਅਪਣੀ ਮੇਹਰ ਨਾਲ ਸੰਵਾਰ ਲੈਂਦਾ ਹੈ, ਐਉਂ (ਭਾਈ ਹੋਈ) ਇਸਤ੍ਰੀ ਪਤੀ ਦਾ ਸੁਆਦ ਮਾਣਦੀ ਹੈ।।੧।।ਰਹਾਉ।।

{ਪ੍ਰਸ਼ਨ : ਐਸੀ ਇਸਤ੍ਰੀ ਦੇ ਲੱਛਣ ਕੀਹ ਹਨ ? ਉੱਤਰ :} (ਉਹ ਪੇਕੇ ਘਰ ਹੀ ਅਪਣੇ) ਗੁਰੂ (=ਜਨਾ) ਦੇ ਉਪਦੇਸ਼ ਨਾਲ ਸੰਵਾਰੀ ਹੋਈ ਹੁੰਦੀ ਹੈ, (ਉਸ ਦਾ) ਤਨ ਤੇ ਮਨ ਪਤੀ ਦੇ ਪਾਸ (ਵਿਕ ਜਾਂਦਾ ਹੈ। ਉਹ ਪਤੀ ਦੇ ਹੁਕਮ ਨੂੰ) ਦੋਇ ਹਥ ਜੋੜ ਕੇ ਉਡੀਕਦੀ ਖੜੀ ਰਹਿੰਦੀ ਹੈ। (ਤੇ ਜੇ ਆਪ ਕੁਛ ਕਹਿਣਾ ਹੋਵੇ ਤਾਂ) ਸਚੋ ਸੱਚ ਬੇਨਤੀ (ਦੇ ਰੂਪ

### ਗੁਰਮੁਖ

ਪਰ ਹੇ ਹਰਿ ਜੀਉ ! (ਸਚੀ ਗਲ ਇਹ ਹੈ ਕਿ ਜੋ) ਤੈਨੂੰ ਭਾ ਜਾਣ ਉਹੀ ਹਨ ਗੁਰਮੁਖ ਜਿਨ੍ਹਾਂ ਨੂੰ ਤੂੰ ਅਪਣੀ ਮੇਹਰ ਨਾਲ ਸੰਵਾਰ ਲੈਂਦਾ ਹੈਂ, ਐਉਂ ਦਾ (ਸੰਵਰਿਆ) ਗੁਰਮੁਖ ਵਾਹਿਗੁਰੂ ਪ੍ਰਾਪਤੀ ਦਾ ਰਸ ਮਾਣਦਾ ਹੈ।।੧।।ਰਹਾਉ।।

{ਪ੍ਰਸ਼ਨ : ਐਸੇ ਗੁਰਮੁਖ, ਦੇ ਲੱਛਣ ਕੀਹ ਹਨ ? ਉੱਤਰ:} (ਉਹ ਜਗਜਾਸੂ) ਗੁਰੂ ਦੇ ਉਪਦੇਸ਼ (ਦੀ ਕਮਾਈ) ਨਾਲ ਸ਼ਸ਼ੋਭਤ ਹੋ ਜਾਂਦਾ ਹੈ, (ਉਸ ਦਾ) ਤਨ ਤੇ ਮਨ (ਪਿਰ=) ਪਰਮੇਸ਼ੁਰ ਅਰਪਨ ਹੋ ਜਾਂਦਾ ਹੈ। (ਉਹ ਪਰਮੇਸ਼ੁਰ ਦੇ ਹੁਕਮ ਨੂੰ) ਸਾਵਧਾਨਤਾ ਤੇ ਨਿਮ੍ਰਤਾ ਨਾਲ ਉਡੀਕਦਾ ਹੈ (ਤੇ ਅਪਣੀ ਲੋੜ) ਸਚੀ ਬੇਨਤੀ ਦੇ

ਵਿਚ) ਆਖ ਦੇਂਦੀ ਹੈ। (ਉਹ ਪਹਿਲਾਂ) ਪਤੀ ਦੇ ਸਚੇ ਭੈ ਵਿਚ ਵਸਦੀ ਹੈ (ਫਿਰ ਉਸ ਦੇ) ਪ੍ਰੇਮ ਵਿਚ ਰੱਤੀ ਜਾਂਦੀ ਹੈ, (ਇਸ) ਪ੍ਰੇਮ ਦੁਆਰਾ ਉਹ ਰਾਸ ਹੋ ਜਾਂਦੀ ਹੈ, (ਇਉਂ ਭੈ ਭਾਇ ਨਾਲ ਰਾਸ ਹੋਈ ਉਹ ਹੁਣ ਅਪਣੇ ਪਜਾਰੇ ਵਿਚ ਰੱਤੀ (ਰਹਿੰਦੀ ਹੈ)।।੨।।

ਰੂਪ ਵਿਚ (ਪ੍ਰਭੂ ਨੂੰ) ਕਹਿੰਦਾ ਹੈ। (ਇਹ ਪ੍ਰਾਪਤੀ ਐਉਂ ਹੁੰਦੀ ਹੈ ਕਿ ਪਹਿਲਾਂ ਉਹ ਪਤੀ ਦੇ (ਭੈ ਵਸੀ ਅਰਥਾਤ) ਭੈ ਵਿਚ ਵਸਦਾ ਹੈ, (ਫਿਰ ਉਸ ਦੇ ਭਾਇ ਰਤੀ=) ਪ੍ਰੇਮ ਵਿਚ ਰੰਗਿਆ ਜਾਂਦਾ ਹੈ, (ਇਸ ਰੰਗਿ ਰਸਿ=) ਪ੍ਰੇਮ ਦੁਆਰਾ ਉਹ (ਰਾਸਿ=) ਸ਼ੁਧ ਹੋ ਜਾਂਦਾ ਹੈ। (ਇਉਂ ਅੰਦਰੋਂ ਬਾਹਰੋਂ ਸ਼ੁਧ ਹੋਇਆ ਉਹ ਅਪਣੇ ਲਾਲਿ ਰਤੀ=) ਪਿਆਰੇ ਦੇ ਪ੍ਰੇਮ ਵਿਚ (ਹੁਣ ਸਦਾ) ਰੱਤਾ ਰਹਿੰਦਾ ਹੈ।।੨।।

**ਪ੍ਰਿਅ ਕੀ ਚੇਰੀ ਕਾਂਢੀਐ ਲਾਲੀ ਮਾਨੈ ਨਾਉ ॥ ਸਾਚੀ ਪ੍ਰੀਤਿ ਨ ਤੁਟਈ ਸਾਚੇ ਮੇਲਿ ਮਿਲਾਉ ॥ ਸਬਦਿ ਰਤੀ ਮਨੁ ਵੇਧਿਆ ਹਉ ਸਦ ਬਲਿਹਾਰੈ ਜਾਉ ॥ ੩ ॥**

(ਉਸ ਨੂੰ ਪਹਿਲਾਂ ਜਦ ਭੈ ਵਿਚ ਹੈ ਸੀ) ਪਤੀ ਦੀ ਦਾਸੀ ਕਹੀਦਾ ਸੀ; (ਪਰ ਫੇਰ ਜਦ ਉਹ ਪਤੀ ਦੇ ਨਾਮ ਵਾਲੀ* ਹੋ ਜਾਂਦੀ ਹੈ ਤਾਂ ਉਸ ਨੂੰ ਲਾਲੀ=) ਪਿਆਰੀ ਦੇ ਨਾਉਂ ਨਾਲ ਮੰਨੀਦਾ ਹੈ। (ਭਾਵ ਪਤੀ ਉਸ ਨੂੰ ਮੇਰੀ ਪਿਆਰੀ ਕਰਕੇ ਬੁਲਾਉਂਦਾ ਹੈ। ਉਸ ਦੀ ਹੁਣ ਪ੍ਰੀਤ ਸਚੀ ਪੈ ਗਈ ਹੈ) ਸਚੀ ਪ੍ਰੀਤ ਟੁੱਟਦੀ ਨਹੀਂ, (ਇਹ ਅਟੁਟ ਪ੍ਰੀਤ) ਸੱਚੇ ਮੇਲ ਵਿਚ ਮਿਲਾਪ (ਕਰ ਦੇਂਦੀ ਹੈ)। (ਹਾਂ) ਮੈਂ ਉਸ ਤੋਂ ਸਦਕੇ ਹਾਂ (ਜਿਸ ਨੇ ਅਪਣੇ) ਮਨ ਨੂੰ (ਪ੍ਰੇਮ ਨਾਲ) ਵਿੰਨ੍ਹ ਲਿਆ ਹੈ, (ਤੇ ਹੁਣ ਉਸ ਦੇ ਸ਼ਬਦ=) ਹੁਕਮ ਵਿਚ ਰੱਤੀ ਰਹਿੰਦੀ ਹੈ।।੩।।

(ਉਸ ਨੂੰ ਪਹਿਲਾਂ ਜਦੋਂ ਕਿ ਉਹ ਭੈ ਵਿਚ ਸੀ) ਪਰਮੇਸ਼ੁਰ ਦਾ 'ਦਾਸ' ਕਹੀਦਾ ਸੀ, (ਜਦ ਉਹ ਨਾਮ ਨੂੰ ਮੰਨਨ ਕਰ ਲੈਂਦਾ ਹੈ, ਤਦ ਉਸ ਨੂੰ ਪਰਮੇਸ਼ੁਰ ਦਾ) 'ਪਿਆਰਾ'(ਇਸ ਨਾਉ) ਨਾਲ, (ਮੰਨੀਦਾ=) ਸਤਿਕਾਰੀਦਾ ਹੈ। (ਹੁਣ ਉਹ ਗੁਰਮੁਖ ਹੋ ਗਿਆ ਹੈ, ਉਸ ਦੀ ਪਰਮੇਸ਼ੁਰ ਨਾਲ) ਪ੍ਰੀਤ ਸਚੀ ਪੈ ਗਈ ਹੈ (ਜੋ ਫੇਰ) ਟੁਟਦੀ ਨਹੀਂ, (ਸੋ ਉਸ ਅਟੁਟ ਪ੍ਰੀਤਿ ਨਾਲ) ਉਸ ਦਾ ਸੱਚੇ ਮੇਲ ਵਿਚ ਮਿਲਾਪ ਹੋ ਗਿਆ। (ਮੈਂ ਉਸ ਗੁਰਮੁਖ ਤੋਂ)ਸਦਾ ਸਦਕੇ ਜਾਵਾਂ, (ਜਿਸ ਐਉਂ ਅਪਣੇ) ਮਨ ਨੂੰ (ਪ੍ਰੇਮ ਨਾਲ) ਵਿੰਨ੍ਹ ਲਿਆ ਹੈ (ਤੇ ਹੁਣ ਸਦਾ) ਸ਼ਬਦ (ਨਾਮ) ਵਿਚ ਰੱਤਾ ਰਹਿੰਦਾ ਹੈ।।੩।।

**ਸਾ ਧਨ ਰੰਡ ਨ ਬੈਸਈ ਜੇ ਸਤਿਗੁਰ ਮਾਹਿ ਸਮਾਇ ॥ ਪਿਰੁ ਰੀਸਾਲੂ ਨਉਤਨੋ ਸਾਚਉ ਮਰੈ ਨ ਜਾਇ ॥**

(ਐਸੀ) ਇਸਤ੍ਰੀ ਕਦੇ ਵਿਧਵਾ ਹੋਕੇ ਨਹੀਂ ਬਹੇਗੀ, ਜੇਕਰ (ਪੇਕੇ ਘਰ ਦੇ) ਗੁਰੂ ਜਨਾਂ (ਦੀ ਦਿਤੀ ਸਿਖ੍ਯਾ) ਵਿਚ ਸਮਾਈ ਰਹੇਗੀ। (ਭਾਵ ਜੋ ਸੁਮਤ ਮਾਤਾ ਪਿਤਾ ਤੇ

(ਹੁਣ ਉਹ) ਗੁਰਮੁਖ (ਕਦੇ) ਵਾਹਿਗੁਰੂ ਤੋਂ ਵਿਛੜਿਆ ਹੋਇਆ ਨਹੀਂ ਹੋਵੇਗਾ (ਪਰ ਤਾਂ) ਜੇ (ਪਰਮੇਸ਼ੁਰ ਨੂੰ ਪ੍ਰਾਪਤ ਹੋਕੇ ਬੀ) ਸਤਿਗੁਰੂ ਵਿਚ ਸਮਾਇਆ ਰਹੇ।

* ਫਲਾਣੇ ਦੀ ਵਹੁਟੀ ਹੈ।

**ਨਿਤ ਰਵੈ ਸੋਹਾਗਣੀ ਸਾਚੀ ਨਦਰਿ ਰਜਾਇ ॥੪॥**

ਹੋਰ ਵਡਿਆਂ ਨੇ ਦਿਤੀ ਸੀ ਉਸ ਦੀ ਪਾਲਣਾ ਹੁਣ ਬੀ ਕਰਦੀ ਰਹੇ)।

{ਅਗਲੀਆਂ ਦੋ ਤੁਕਾਂ ਮਾਨੁਖ ਪਤੀ ਤੇ ਨਹੀਂ ਘਟਦੀਆਂ, ਇਹ ਵਾਹਿਗੁਰੂ ਪਰਥਾਇ ਹੀ ਘਟਦੀਆਂ ਹਨ}।।੪।।

(ਭਾਵ ਪਰਮਾਤਮ ਦੇਵ ਨੂੰ ਪਾ ਕੇ ਬੀ ਸਤਿਗੁਰੂ ਤੋਂ ਬੇਮੁਖ ਨਾ ਹੋਵੇ ਤੇ ਉਸ ਦੀ ਸੁਮਤੀ ਵਿਚ ਟੁਰਦਾ ਰਹੇ)। ਪਰਮੇਸ਼ੁਰ ਆਨੰਦ ਸਰੂਪ ਹੈ, (ਸਦਾ) ਤਰੋ ਤਾਜ਼ਾ, ਨਵਾਂ ਨਰੋਆ ਹੈ, ਉਹ ਸੱਤਜ ਸਰੂਪ ਹੈ, ਨਾ ਮਰਦਾ ਹੈ ਨਾ ਜੰਮਦਾ ਹੈ (ਸੋ ਸੁਹਾਗਣ ਰੂਪੀ) 'ਪਰਮੇਸ਼ੁਰ ਨੂੰ ਮਿਲਿਆ ਗੁਰਮੁਖ' ਉਸ ਦੇ ਮੇਲ ਦੇ ਸੁਖ ਨੂੰ ਸਦਾ ਮਾਣਦਾ ਹੈ, (ਹਾਂ, ਉਹ ਗੁਰਮੁਖ ਕਿ ਜਿਸ ਉਪਰ ਉਸ ਦੀ) ਸਚੀ ਮੇਹਰ ਦ੍ਰਿਸ਼ਟੀ (ਅਪਣੀ) ਰਜ਼ਾ ਨਾਲ ਹੋ ਗਈ ਹੈ।।੪।।

**ਸਾਚੁ ਧੜੀ ਧਨ ਮਾਡੀਐ ਕਾਪੜੁ ਪ੍ਰੇਮ ਸੀਗਾਰੁ ॥ ਚੰਦਨੁ ਚੀਤਿ ਵਸਾਇਆ ਮੰਦਰੁ ਦਸਵਾ ਦੁਆਰੁ ॥ ਦੀਪਕੁ ਸਬਦਿ ਵਿਗਾਸਿਆ ਰਾਮ ਨਾਮੁ ਉਰ ਹਾਰੁ ॥੫॥**

(੧) ਇਸਤ੍ਰੀ ਮਾਂਗ ਭਰਾਉਂਦੀ ਹੈ।

(੨) ਇਸਤ੍ਰੀ ਸੁੰਦਰ ਬਸਤਰ ਪਹਿਨਦੀ ਹੈ।

(੩) ਚੰਦਨ ਲੇਪ ਲਾਉਂਦੀ ਹੈ।

(੪) ਮੰਦਰ ਸੁਹਣਾ ਸਜਾਉਂਦੀ ਹੈ।

(੫) ਦੀਪਕ ਬਾਲਦੀ ਹੈ।

(੬) ਗਲੇ ਵਿਚ ਹਾਰ ਪਹਿਨਦੀ ਹੈ।।੫।।

{ਸੁਹਾਗਵੰਤੀ ਪ੍ਰਿਯ ਦੀ ਪਜਾਰੀ ਹੋ ਗਈ ਇਸਤ੍ਰੀ ਦੇ 'ਨਿਤ ਰਵਣ' ਦੇ ਸਮਾਨਾਂ ਦੇ ਰੂਪਕ ਵਿਚ ਜਗਜਾਸੂ ਦੀ ਆਤਮਕ ਰਹੁ ਰੀਤ ਦੱਸਦੇ ਹਨ} ਗੁਰਮੁਖ ਰੂਪ ਇਸਤ੍ਰੀ ੧. 'ਸੱਚ' (ਦੀ ਵਰਤੋਂ ਨੂੰ) ਮਾਂਗ ਭਰਨ (ਦੀ ਥਾਵੇਂ ਅਪਣੀ) ਸਜਾਵਟ ਬਣਾਉਂਦੀ ਹੈ (ਅਤੇ ੨. ਸੁੰਦਰ) ਕਪੜੇ (ਪਹਿਨਣੇ ਦੀ ਥਾਂ) ਪ੍ਰੇਮ ਕਰਨੇ ਦਾ ਸ਼ਿੰਗਾਰ ਕਰਦੀ ਹੈ; ੩. ਚਿਤ ਵਿਚ (ਪਰਮੇਸ਼ੁਰ ਨੂੰ) ਵਸਾਈ ਰਖਣੇ ਦਾ ਚੰਦਨ ਲਾਉਂਦੀ ਹੈ, ੪. (ਤੇ ਘਰ ਬਣਾਉਣੇ ਫਬਾਉਣੇ ਦੀ ਥਾਵੇਂ) ਦਸਵੇਂ ਦੁਆਰ ਨੂੰ (ਅਪਣੀ ਬ੍ਰਿਤੀ ਆਰੂੜਤਾ ਦਾ) ਘਰ ਬਨਾਉਂਦੀ ਹੈ। ੫. (ਉਸ ਘਰ ਵਿਚ) ਸ਼ਬਦ ਦੁਆਰਾ ਦੀਵਾ ਬਾਲਣ ਦਾ ਚਾਨਣ ਕਰਦੀ ਹੈ ਤੇ ੬. (ਹਾਰ ਦੀ ਥਾਵੇਂ) ਰਾਮ ਨਾਮ ਨੂੰ ਗਲੇ ਦਾ ਹਾਰ ਬਣਾਉਂਦੀ ਹੈ।।੫।।

**ਨਾਰੀ ਅੰਦਰਿ ਸੋਹਣੀ**

(੭) ਮੱਥੇ ਤੇ ਮਣੀ-ਟਿਕਾ

੭. ਮਥੇ ਉਤੇ ਮਣੀ (ਦਾਉਣੀ

| | | |
|---|---|---|
| **ਮਸਤਕਿ ਮਣੀ ਪਿਆਰੁ ॥ ਸੋਭਾ ਸੁਰਤਿ ਸੁਹਾਵਣੀ ਸਾਚੈ ਪ੍ਰੇਮਿ ਅਪਾਰ ॥ ਬਿਨੁ ਪਿਰ ਪੁਰਖੁ ਨ ਜਾਣਈ ਸਾਚੇ ਗੁਰ ਕੈ ਹੇਤਿ ਪਿਆਰਿ ॥੬॥** | ਦਾਉਣੀ ਆਦਿ ਗਹਿਣੇ ਪਹਿਨਦੀ ਹੈ, ਸੁਹਣੀ ਲਗਣ ਵਾਸਤੇ। (੮)ਉਸ ਦੇ ਚਿਹਰੇ ਤੇ ਸੁਭਾਇਮਾਨਤਾ ਆ ਜਾਂਦੀ ਹੈ। (੯) ਅਪਣੇ ਪਤੀ ਨੂੰ 'ਪੁਰਖ', ਹੋਰ ਸਭ ਨੂੰ ਇਸਤ੍ਰੀ ਸਮਝਦੀ ਹੈ। ਇਹਨਾਂ ਦੀ ਥਾਵੇਂ ਗੁਰਮੁਖ ਜੋ ਗੁਣ ਧਾਰਨ ਕਰਦਾ ਹੈ ਅੰਕ ੫ ਤੇ ੬ ਵਿਚ ਨਾਲ ਦੇ ਕਾਲਮ ਵਿਚ ਦੱਸੇ ਹਨ।।੬।। | ਟਿੱਕਾ ਆਦਿ ਦੀ ਥਾਵੇਂ) ਪਜਾਰ ਕਰਦੀ ਹੈ (ਭਾਵ ਸਰਬਤ ਦਾ ਭਲਾ ਚਿਤਵਦੀ ਹੈ) ਇਹ ਉਸ ਦੀ ਸੁੰਦਰਤਾ ਹੈ ਜੋ (ਨਾਰੀ ਅੰਦਰ=) ਹੋਰਨਾਂ ਲੋਕਾਂ ਵਿਚ (ਪ੍ਰਗਟ ਹੁੰਦੀ ਹੈ)।੮. (ਉਸ ਦੀ) ਸੁਭਾਇਮਾਨਤਾ (ਇਹ ਹੁੰਦੀ ਹੈ ਕਿ ਉਸ ਦੀ) ਸੁਰਤ ਸੱਚੇ ਤੇ ਅਪਾਰ (ਪਰਮੇਸ਼ੁਰ) ਦੇ ਪ੍ਰੇਮ ਵਿਚ ਸੁਹਣੀ ਹੋ ਜਾਂਦੀ ਹੈ। ੯. ਸਚੇ ਗੁਰੂ ਦੇ ਹਿਤ ਤੇ ਪਿਆਰ ਦੁਆਰਾ (ਉਸ ਨੇ ਜੋ ਸਿੱਖਿਆ ਲਈ ਹੈ ਇਹ ਹੈ ਕਿ ਉਹ ਹੁਣ) ਅਪਣੇ ਪਤੀ (ਪਰਮੇ-ਸ਼ੁਰ) ਤੋਂ ਬਿਨਾਂ ਕਿਸੇ ਹੋਰ ਨੂੰ ਪੁਰਖ ਹੀ ਨਹੀਂ ਸਮਝਦੀ।।੬।। |

{ਹੁਣ ਗ਼ਾਫਲ ਇਸਤ੍ਰੀ ਦਾ ਰੂਪਕ ਲੈਕੇ ਪਰਮੇਸ਼ੁਰ ਤੋਂ ਭੁਲੱਕੜ ਮਾਨੁਖ ਦਾ ਵਰਣਨ ਕਰਦੇ ਹਨ}।

| | | |
|---|---|---|
| **ਨਿਸਿ ਅੰਧਿਆਰੀ ਸੁਤੀਏ ਕਿਉ ਪਿਰ ਬਿਨੁ ਰੈਣਿ ਵਿਹਾਇ ॥ ਅੰਕੁ ਜਲਉ ਤਨੁ ਜਾਲੀਅਉ ਮਨੁ ਧਨੁ ਜਲਿ ਬਲਿ ਜਾਇ ॥ ਜਾ ਧਨ ਕੰਤਿ ਨ ਰਾਵੀਆ ਤਾ ਬਿਰਥਾ ਜੋਬਨੁ ਜਾਇ ॥ ੭ ॥** | ਹੇ ਹਨੇਰੀ ਰਾਤ ਵਿਚ ਸੁੱਤੀ ਹੋਈਏ (ਤੇਰੀ) ਰਾਤ ਪਤੀ ਬਿਨਾਂ ਕਿਵੇਂ ਬੀਤ ਰਹੀ ਹੈ ? ਸੜ ਜਾਏ ਤੇਰਾ ਅੰਗ ਅੰਗ, ਸਾੜ ਸੁਟੀਂ ਅਪਣਾ ਤਨ, (ਤੇਰਾ) ਮਨ ਤੇ ਧਨ (ਬੀ ਸਾਰਾ) ਸੜ ਬਲ ਜਾਵੇ। ਹੇ ਇਸਤ੍ਰੀ ! ਜੇ ਪਤੀ ਨੇ ਤੈਨੂੰ ਭੋਗਿਆ ਨਹੀਂ ਤਾਂ ਤੇਰਾ ਜੋਬਨ ਬ੍ਰਿਥਾ ਜਾ ਰਿਹਾ ਹੈ।।੭।। | ਹੇ ਅਵਿਦਜਾ ਦੇ ਅੰਧਕਾਰ ਵਿਚ ਗ਼ਾਫ਼ਲ ਹੋ ਰਹੇ (ਮਨੁਖ)! ਤੇਰੀ ਉਮਰਾ ਪਰਮੇਸ਼ੁਰ (ਪ੍ਰੀਤੀ) ਬਿਨਾ ਕਿਵੇਂ ਬੀਤ ਰਹੀ ਹੈ ? ਤੇਰਾ ਧਨ, ਮਨ, ਤਨ, ਹਾਂ ਤੇਰਾ ਅੰਗ ਅੰਗ ਸਭ ਸੜ ਜਾਏ (ਭਾਵ ਕਿਸੇ ਕੰਮ ਨਹੀਂ), ਜਦ ਕਿ ਤੈਨੂੰ ਪਰਮੇਸ਼ੁਰ ਨੇ ਅਪਣਾ ਰਸ ਨਹੀਂ ਬਖ਼ਸ਼ਿਆ, ਤਾਂ (ਤੇਰਾ) ਮਨੁੱਖਾ ਜਨਮ ਬ੍ਰਿਥਾ ਜਾ ਰਿਹਾ ਹੈ।।੭।। |
| **ਸੇਜੈ ਕੰਤ ਮਹੇਲੜੀ ਸੂਤੀ ਬੂਝ ਨ ਪਾਇ ॥ ਹਉ ਸੁਤੀ ਪਿਰੁ ਜਾਗਣਾ ਕਿਸ ਕਉ ਪੂਛਉ ਜਾਇ ॥ ਸਤਿਗੁਰਿ ਮੇਲੀ ਭੈ ਵਸੀ ਨਾਨਕ ਪ੍ਰੇਮੁ ਸਖਾਇ ॥ ੮ ॥ ੨ ॥** | (ਦੇਖੋ ਲੋਕੋ) ਇਸਤ੍ਰੀ ਦੀ ਸੇਜ ਉਤੇ ਹੀ ਪਤੀ (ਮੌਜੂਦ) ਹੈ (ਪਰ ਇਹ) ਸੁੱਤੀ ਹੋਈ ਉਸ ਦੀ ਸੋਝੀ ਨਹੀਂ ਪਾ ਰਹੀ* ।।੮।।੨।। | (ਹੇ) ਗ਼ਾਫ਼ਲ ਮਨੁਖ ! (ਦੇਖ) ਤੇਰੇ ਅੰਤਹਕਰਣ ਵਿਚ ਪਰਮੇਸ਼ੁਰ ਵਸ ਰਿਹਾ ਹੈ, ਪਰ ਤੂੰ (ਅਵਿਦਜਾ ਵਿਚ) ਗ਼ਾਫ਼ਲ ਹੈਂ, ਤੈਨੂੰ ਉਸ ਦੀ ਸੋਝੀ ਨਹੀਂ ਪੈਂਦੀ। {ਹੁਣ ਆਪ ਗ਼ਾਫ਼ਲ ਨੂੰ ਉਪਦੇਸ਼ ਕਰਦੇ ਕਰਦੇ ਅਪਣੇ ਤੇ ਆ ਜਾਂਦੇ ਹਨ}ਮੈਂ (ਪਰਮੇਸ਼ੁਰ ਰੂਪੀ ਪੁਰਖ ਦੀ ਇਸਤ੍ਰੀ) |

* ਧਨ ਸੂਤੀ ਪਿਰੁ ਸਦ ਜਾਗੰਤਾ।। {ਸੂਹੀ ਮ: ੫-੫}

ਸੁੱਤੀ ਪਈ ਹਾਂ (ਪਰ) ਪਤੀ (ਰੂਪ ਪਰਮੇਸ਼ੁਰ ਸਦਾ) ਜਾਗਣੇ ਵਾਲ ਹੈ, ਮੈਂ ਕਿਸ ਨੂੰ ਪੁਛਾਂ (ਕਿ ਇਸ ਦਾ ਦਾਰੂ ਕੀ ਹੈ ? ਜਦ ਮੈਂ ਸਤਿਗੁਰੂ ਨੂੰ (ਜਾ ਕੇ ਪੁਛਿਆ ਤਾਂ ਉਸ ਨੇ ਮੈਨੂੰ ਪਹਿਲੋਂ ਪ੍ਰਭੂ ਦੇ) ਭੈ ਵਿਚ ਵਸਾ ਦਿਤਾ, (ਫੇਰ ਉਸ ਨੇ) ਪ੍ਰੇਮ (ਮੇਰਾ) ਸਖਾ ਬਣਾ ਕੇ (ਪ੍ਰਭੂ ਨਾਲ ਮੈਨੂੰ) ਮਿਲਾ ਦਿਤਾ. (ਕਹਿੰਦੇ ਹਨ) ਨਾਨਕ (ਗੁਰੂ ਜੀ) (ਅਰਥਾਤ ਉਤਮ ਪੁਰਖ ਦੁਆਰਾ ਉਪਦੇਸ਼ ਕਰਦੇ ਹਨ ਕਿ ਸ਼ਰਨ ਲਓ ਗੁਰੂ ਕੀ ਤੇ ਭੈ ਭਾਇ ਧਾਰਨ ਕਰਕੇ ਮਿਲ ਪਓ।)॥੮॥੨।

ਵਯਾਖਯਾ- ਇਸ ਸ਼ਬਦ ਵਿਚ ਤ੍ਰੈ ਤਰ੍ਹਾਂ ਦੀ ਇਨਸਾਨੀ ਹਾਲਤ ਦੱਸੀ ਹੈ, ਰੂਪਕ ਲਿਆ ਹੈ ਇਸਤ੍ਰੀ ਦਾ। ਇਕ ਤਾਂ ਪਤੀ ਨੂੰ ਪ੍ਰਸੰਨ ਕਰਨ ਦੇ ਸਾਧਨ ਕਰ ਰਹੀ ਹੈ ਪਰ ਪਯਾਰ ਅੰਦਰ ਕੋਈ ਨਹੀਂ, ਲੋਕਾਂ ਵਿਚ 'ਕੰਤ ਪਯਾਰੀ' ਸਦਾਉਣ ਵਾਲਿਆਂ ਦੀ ਗੇਣਤੀ ਵਿਚ ਆਪ ਨੂੰ ਲਿਆਉਣਾ ਪ੍ਰਯੋਜਨ ਹੈ। ਇਹ ਪਖੰਡ ਹੁੰਦਾ ਹੈ, ਇਸਦਾ ਅੰਤ ਪਤੀ ਪ੍ਰਾਪਤੀ ਨਹੀਂ ਪਰ ਖੁਆਰੀ ਹੁੰਦਾ ਹੈ। ਇਸੀ ਤਰ੍ਹਾਂ ਪਖੰਡ ਰਚਕੇ ਸਾਧਨ ਕਰਨੇ ਤੇ ਲੋਕਾਂ ਵਿਚ ਸੰਤ ਕਿ ਮਹਾਤਮਾ, ਗਯਾਨੀ ਕਿ ਭਗਤ ਸਦਾਉਣੇ ਦਾ ਫਲ ਖੁਆਰੀ ਹੁੰਦਾ ਹੈ, ਏਥੇ ਬੀ ਤੇ ਅਗੇ ਬੀ*। ਇਹ ਵਿਸ਼ਾ ਅੰਕ ੧ ਵਿਚ ਹੈ। ਅਗੇ ਰਹਾਉ ਹੈ, ਉਸ ਵਿਚ ਦੱਸਦੇ ਹਨ ਕਿ ਜੀਵਾਂ ਦਾ ਸੁਧਾਰ ਤੇਰੀ ਮਿਹਰ ਵਿਚ ਹੈ, ਜਿਨ੍ਹਾਂ ਨੂੰ ਤੂੰ ਸੁਆਰੇਂ ਓਹ ਪਰਮੇਸ਼ਰ ਪ੍ਰਾਪਤੀ ਦਾ ਅਨੰਦ ਮਾਣਦੇ ਹਨ, ਤੇ ਦੱਸਿਆ ਹੈ ਕਿ ਓਹ ਐਉਂ ਆਨੰਦ ਮਾਣਦੇ ਹਨ। ਅਰਥਾਤ ਉਨ੍ਹਾਂ ਦੇ ਲੱਛਣ ਏਹ ਹਨ। ਅੰਕ ੨ ਵਿਚ ਲੱਛਣ ਐਉਂ ਦੱਸੇ ਹਨ :- ੧. ਉਹ ਗੁਰ ਉਪਦੇਸ਼ ਪ੍ਰਾਪਤ ਕਰਦੇ ਤੇ ਉਸਤੇ ਅਮਲ ਕਰਕੇ ਤਨ ਮਨ ਪ੍ਰਭੂ ਨੂੰ ਅਰਪਦੇ ਹਨ। ੨. ਫੇਰ ਜੀਵਨ ਯਾਤ੍ਰਾ ਵਿਚ ਉਸਦੀ ਆਗਿਆ ਵਿਚ, ਰਜ਼ਾ ਵਿਚ, ਟੁਰਦੇ ਹਨ। ੩. ਜੇ ਲੋੜ ਹੋਵੇ ਤਾਂ ਉਸਦੇ ਅੱਗੇ ਅਰਦਾਸ ਕਰਦੇ ਹਨ। ੪. ਇਸ ਤਰ੍ਹਾਂ ਉਸਦੇ ਭੈ ਵਿਚ ਵੱਸਦੇ ਪ੍ਰੇਮ ਵਿਚ ਆਰੂੜ ਹੋ ਜਾਂਦੇ ਹਨ। ੫. ਪ੍ਰੇਮ ਦੁਆਰਾ ਸੁਧ ਹੋ ਜਾਂਦੇ ਹਨ। ਛੇਵੀਂ ਗਲ ਇਹ ਦੱਸੀ ਹੈ ਕਿ ਜੋ ਪਹਿਲੇ 'ਚੇਰੀ' ਕਹੀਦੀ ਸੀ, ਲਾਲੀ (ਪਯਾਰੀ) ਕਰਕੇ ਪੁਕਾਰੀ ਜਾਂਦੀ ਹੈ। ਕਿਉਂਕਿ ਓਹ ਸੱਚੇ ਦੇ ਮੇਲ ਵਿਚ (=ਵਸਲ ਵਿਚ) ਹੋ ਗਈ ਹੈ। ਭਾਵ ਇਹ ਕਿ ਜਗਯਾਸੂ ਜੋ ਪਰਮੇਸੁਰ ਦਾ ਦਾਸ ਸਦੀਦਾ ਸੀ ਹੁਣ ਉਸਨੂੰ ਪਰਮੇਸੁਰ ਜੀ ਅਪਣਾ ਪਿਆਰਾ ਆਖਦੇ ਹਨ। ਮਾਨੋ ਦਾਸ ਪੁਤ੍ਰ ਪਦਵੀ ਨੂੰ ਪਹੁੰਚ ਪਿਆ ਹੈ। ਏਥੇ ਅੰਕ ੩ ਮੁਕਦਾ ਹੈ। ਅੰਕ ੪ ਵਿਚ ਦੱਸਿਆ ਹੈ ਕਿ ਇਹ ਕੁਛ ਪ੍ਰਾਪਤ ਹੋ ਕੇ ਫੇਰ ਬੀ ਸਰੀਰ ਹੁੰਦਿਆਂ ਤਕ ਸਤਿਗੁਰੂ ਦਾ ਲੜ ਨਹੀਂ ਛਡਣਾ ਚਾਹੀਦਾ. ਲੜ ਫੜੇ ਹੋਏ ਸਦਾ ਨਵਤਨ ਪਤੀ ਦੇ ਰਵਣ (ਸਿਮਰਣ) ਵਿਚ ਰਹਿਣਾ ਹੀ ਸ੍ਰੇਸ਼ਟ ਹੈ। ਇਸਦਾ ਕਾਰਣ ਇਹ ਹੈ ਬ੍ਰਿਤੀਆਂ ਬ੍ਰਹਮਾਕਾਰ ਰਹਿਣ, ਜੇ ਇਹ ਸਖਣੀਆਂ ਹੋਈਆਂ ਤਾਂ ਆਤਮ ਰਸ ਨਹੀਂ ਰਹੇਗਾ। ਸੋ ਗੁਰੂ ਦਾ ਸਤਿਸੰਗ ਤੇ ਬ੍ਰਿਤੀਆਂ ਵਿਚ ਬ੍ਰਹਮ ਦਾ

* ਰਸ ਕਸ ਆਪੁ ਸਲਾਹਣਾ ਏ ਕਰਮ ਮੇਰੇ ਕਰਤਾਰ॥ {ਸਿਰੀ ਰਾਗੁ ਮ: ੧-੪}

ਨਿਵਾਸ ਗਜਾਨ ਪਾਕੇ ਬੀ ਜ਼ਰੂਰੀ ਹੈ। ਅੰਕ ਪੰਜਵੇਂ ਵਿਚ ਦੱਸਿਆ ਹੈ ਕਿ ਪਤੀ ਨੂੰ ਪ੍ਰਾਪਤ ਹੋਈ ਤੇ ਜੋ ਸਤਿਗੁਰ ਦੇ ਲੜ ਤੋਂ ਵੱਖਰੀ ਨਹੀਂ ਹੋਈ ਤੇ ਸਿਮਰਣ ਨਹੀਂ ਛਡ ਬੈਠੀ ਅਰਥਾਤ ਜਿਸਦੀ ਬ੍ਰਿਤੀ ਵਿਚ ਬੀ ਵਾਹਿਗੁਰੂ ਆਰੂੜ ਰਹਿੰਦਾ ਹੈ, ਉਸਦੀ ਨਿਤ ਕ੍ਰਿਯਾ ਕੀ ਹੁੰਦੀ ਹੈ ਤੇ ਉਸਦੀ ਪ੍ਰੀਤ ਕਿਸ ਦਰਜੇ ਦੀ ਹੁੰਦੀ ਹੈ। ਅੰਕ ੬ ਇਥੇ ਮੁੱਕਦਾ ਹੈ। ਅੰਕ ੭-੮ ਵਿਚ ਗ਼ਾਫ਼ਲ ਜੀਵ ਲਏ ਹਨ, ਜੋ ਮੋਹ ਮਾਇਆ ਵਿਚ ਫਾਥੇ, ਪਰਮਾਤਮ ਪ੍ਰਾਪਤੀ ਦੇ ਸ਼ੌਕ ਵਲੋਂ ਮਾਨੋਂ ਸੁੱਤੇ ਹੋਏ ਜੀਵਨ ਬਸਰ ਕਰਦੇ ਹਨ। ਇਹ ਜੀਵਨ ਬ੍ਰਿਥਾ ਦੱਸਦੇ ਹਨ ਤੇ ਇਲਾਜ ਅੰਤਲੀ ਤੁਕ ਵਿਚ ਦੱਸਦੇ ਹਨ: ਸਤਿਗੁਰੂ ਨੂੰ ਮਿਲਨਾ, ਉਸ ਤੋਂ ਵਾਹਿਗੁਰੂ ਜੀ ਦੇ ਭੈ ਦੀ ਜਾਚ ਸਿੱਖਣੀ; ਫੇਰ ਵਾਹਿਗੁਰੂ ਜੀ ਨੂੰ ਮਿਲ ਪੈਣਾ।

**ਨਿਰੁਕ੍ਤ-** ਕੰਤ-ਪਤੀ। ਕੰਤ ਦੀਆਂ।

ਮਹੇਲੀਆ- {ਅ:, ਮਹਲ* ਤੋਂ । ਸੰਸ:, ਮਹਿਲਾ ਤੋਂ} ਇਸਤ੍ਰੀਆਂ। ਵਹੁਟੀਆਂ।

ਗਣਤ - {ਸੰਸ:, ਗਣ੍=ਗਿਣਨਾ} ਗੇਣਤੀ। ਸ਼ੁਮਾਰ ਵਿਚ ਲਿਆਉਣਾ, ਭਾਵ ਹੈ ਲੋਕਾਂ ਵਿਚ ਇਹ ਖਯਾਲ ਫੈਲੇ ਕਿ ਏਹ ਸਚੀ ਮੁਚੀ ਦੀਆਂ ਮਹੇਲੀਆਂ ਹਨ।

ਸੂਹਾ-ਲਾਲ ਰੰਗ, ਜੈਸਾ ਕਿ ਕਸੁੰਭੇ ਵਿਚੋਂ ਨਿਕਲਦਾ ਹੈ। ਇਹ ਸੁਹਾਗਣਾਂ ਪਹਿਨਦੀਆਂ ਹਨ, ਇਸਤੋਂ ਭਾਵ ਲਿਆ ਜਾਂਦਾ ਹੈ-ਮਾਇਆ ਦਾ ਰੰਗ, ਜੋ ਕਸੁੰਭੇ ਦੇ ਰੰਗ ਵਾਙੂ ਪਾਇਦਾਰ ਨਹੀਂ।

ਵੇਸੁ-ਲਿਬਾਸ। ਪਾਖੰਡਿ-{ਸੰਸ:, ਪਾਖੰਡ:=ਪਖੰਡ ਕਰਨ ਵਾਲਾ} ਦਿਖਾਵਾ, ਡਿੰਭ।

ਪਾਜੁ-{ਪੰ:} ਕਿਸੇ ਧਾਤ ਉਤੇ ਸੋਨੇ ਦਾ ਵਰਕ ਚਾੜਨਾ ਜੋ ਉਹ ਸੋਨਾ ਹੋ ਦਿੱਸੇ। ਮੁਲੰਮਾ ਭਾਵ ਹੈ ਬਨਾਵਟ, ਦਿਖਾਵਾ।

ਰਾਵੈ-ਭੋਗਦੀ ਹੈ, ਰਸ ਮਾਣਦੀ ਹੈ। (੨) ਐਉਂ ਬੀ ਅਰਥ ਲਾਉਂਦੇ ਹਨ-ਪਿਰ ਰਾਉਂਦਾ ਹੈ ਨਾਰ ਨੂੰ। ਸੋਹਾਗਣੀ-ਸੁਹਾਗਣ। ਪਤੀ ਵਾਲੀ। ਜਿਸਤੇ ਪਤੀ ਪ੍ਰਸੰਨ ਹੈ। ਪਹਿਲੇ ਅੰਕ ਵਿਚ 'ਮਹੇਲੀਆ' ਪਦ ਬਹੁ ਵਚਨ ਹੈ। ਇਸ ਤੋਂ ਜਾਪਦਾ ਹੈ ਕਿ ਰਹਾਉ ਵਿਚ ਸੋਹਾਗਣੀ ਪਦ ਬੀ ਬਹੂ ਵਚਨ ਹੈ, ਪਰ ਪਦ 'ਨਾਰਿ' ਇਕ ਬਚਨ ਪਿਆ ਹੈ। ਇਸੀ ਤਰ੍ਹਾਂ ਅਗਲੀ ਤੁਕ ਵਿਚ 'ਸੀਗਾਰੀਆ' ਪਦ ਬਹੁ ਬਚਨ ਨਹੀਂ ਹੈ। ਇਸ ਕਰਕੇ ਸੀਗਾਰੀਆ ਦਾ ਅਰਥ ਹੈ ਸਿੰਗਾਰੀ ਹੋਈ ਤੇ ਇਸ ਪਦ ਨੂੰ 'ਸੀਗਾਰੀਆਂ' ਕਰਕੇ ਨਹੀਂ ਪੜਨਾ। ਇਸੇ ਤਰਾਂ 'ਸੋਹਾਗਣੀ' ਨੂੰ 'ਸੋਹਾਗਣੀਂ' ਕਰਕੇ ਨਹੀਂ ਸਮਝਣਾ, ਪਰ ਸੋਹਾਗਣੀ ਦਾ ਅਰਥ ਹੈ ਸੁਹਾਗਣ-ਇਕ ਵਚਨ ਵਿਚ। ਅਗੇ ਚਲਕੇ 'ਤਕੈ' ਕ੍ਰਿਆ ਬੀ ਇਕ ਵਚਨ ਹੈ। ਲਾਲਿ-ਲਾਲ ਵਿਚ; ਪਿਆਰੇ ਵਿਚ। ਹਿੰਦੀ ਲਾਲਨ=ਪਿਆਰਾ। ਪੰਜਾਬੀ, ਲਾਲ=ਪਿਆਰਾ। ਲਾਲਿ ਰਤੀ-ਪਿਆਰੇ ਵਿਚ ਰਤੀ ਹੋਈ।

ਭੈ ਵਸੀ-ਭੈ ਡਰ ਵਿਚ ਵਸੀ। ਜੋ ਪਰਮੇਸੁਰ ਦਾ ਡਰ ਮੰਨੇ।

ਭਾਇ ਰਤੀ-ਪ੍ਰੇਮ ਵਿਚ ਰੰਗੀ ਹੋਈ। ਪ੍ਰੇਮ ਮਯ।

ਰੰਗਿ ਰਾਸਿ-ਪ੍ਰੇਮ ਨਾਲ ਸਿਧੀ ਹੋਕੇ, ਜਿਸਦੇ ਮਨ ਦੇ ਵਲ, ਵਿੰਗ ਤੇ ਭੁਲੇਵੇਂ ਪ੍ਰੇਮ ਨੇ ਦੂਰ ਕਰ ਦਿਤੇ ਹਨ। ਸ਼ੁੱਧ। ਕਾਂਢੀਐ-ਕਹੀਦੀ ਹੈ।

ਲਾਲੀ-{ਸੰਸ:, ਲਾਲ=ਲਾਡ। ਹਿੰਦੀ, ਲਾਲਨ=ਪਿਆਰਾ। ਪੰਜਾਬੀ, ਲਾਲੀ=ਪਿਆਰੀ।} ਪਿਆਰੀ। ਪੰਜਾਬੀ ਵਿਚ ਲਾਲੀ ਪਦ ਹੁਣ ਤਕ 'ਪਿਆਰੀ' ਲਈ ਵਰਤਦੇ ਹਨ।

ਵੇਧਿਆ-ਵਿੰਨਿਆ ਗਿਆ। ਸਾ ਧਨ-{ਦੇਖੋ ਪੰਨਾ ੪੨੨} ਇਸਤ੍ਰੀ।

ਰੀਸਾਲੂ-ਰਸ ਵਾਲਾ। ਰਸ ਮਯ। (੨) ਸੁੰਦਰ।

---

* ਯਥਾ-ਕੰਤਾ ਨਾਲਿ ਮਹੇਲੀਆ ਸੇਤੀ ਅਗਿ ਜਲਾਹਿ।। {ਵਾਰ ਸੂਹੀ ਮ:੩-੬}.

ਨਉਤਨੋ-{ਹਿੰ:, ਨੂਤਨ} ਨਵਾਂ, ਜੋ ਕਦੇ ਬੁੱਢਾ ਨਾ ਹੋਵੇ। ਤਰੋ ਤਾਜ਼ਾ। ਸਦਾ ਨਵਾਂ।

ਧੜੀ-{ਹਿੰ:} ਬੁਲ੍ਹਾਂ ਤੇ ਲਾਈ ਮਸੀ (੨) ਮਾਂਗ ਭਰਨੀ, ਸਿਰ ਦੇ ਵਾਲਾਂ ਵਿਚ ਚੀਰਨੀ ਕੱਢਕੇ ਜੋ ਸੰਧੂਰ ਭਰੀਦਾ ਹੈ। (੩) ਪਟੀਆਂ ਕਰਨ ਨੂੰ ਬੀ ਕਹਿ ਲੈਂਦੇ ਹਨ।

ਮਾਡੀਐ-{ਸੰਸ:, ਧਾਤੂ-ਮਡਿ, ਹਿੰ:, ਮਾਂਡਣਾ} ਸਜਾਈਏ। ਦਾਨੇ ਮੁਰਾਦ ਟਿਕਾ ਦਾਉਣੀ ਆਦਿ ਮਣੀਆਂ ਨਾਲ ਜੜਿਤ ਗਹਿਣੇ ਤੋਂ ਲੈਂਦੇ ਹਨ ਪਰ 'ਮਸਤਕਿ ਮਣੀ' ਅਗੇ ਚਲਕੇ ਮੱਥੇ ਦਾ ਗਹਿਣਾ ਦੱਸਿਆ ਹੈ।

ਸੋਭਾ- {ਸੰਸ:,ਸ਼ੋਭਾ} ਸੁਭਾਇਮਾਨਤਾ। ਸੁੰਦਰਤਾ। ਸੁਹਣਿਆਂ ਦੇ ਚਿਹਰੇ ਪਰ ਜੋ ਕ੍ਰਾਂਤੀ ਦਮਕ ਦੇਂਦੀ ਹੈ। ਇਸੀ ਤਰ੍ਹਾਂ ਜਦ ਅੰਦਰ ਸੁਰਤ ਉਚੇ ਘਰ ਹੋਵੇ ਤਾਂ ਚਿਹਰੇ ਪਰ ਦਮਕ ਆ ਜਾਂਦੀ ਹੈ, ਉਹ ਹੈ ਸ਼ੋਭਾ।

ਪੁਰਖੁ-ਏਥੇ ਅਰਥ ਮਰਦ ਦਾ ਹੈ। ਹੋਰ ਸਭ ਮਰਦਾਂ ਨੂੰ ਇਸਤ੍ਰੀ ਸਮਝਦੀ ਹੈ ਅਪਣੇ ਪਤੀ ਨੂੰ ਕੇਵਲ ਮਰਦ ਜਾਣਦੀ ਹੈ। ਇਸੀ ਤਰ੍ਹਾਂ ਗੁਰਮੁਖ ਅਪਣੇ ਪਰਮੇਸੁਰ ਨੂੰ ਪਾਰਬ੍ਰਹਮ ਪਰਮੇਸੁਰ ਅਪਣਾ ਪੂਜਯ ਸਮਝਦਾ ਹੈ ਹੋਰ ਦੇਵੀ ਦੇਉਤੇ ਆਦਿ ਨੂੰ ਪਰਮੇਸੁਰ ਨਹੀਂ ਸਮਝਦਾ।

ਨਿਸਿ-{ਸੰਸ:, ਨਿਸ਼ਾ=ਰਾਤ} ਰਾਤ, ਭਾਵ ਅਵਿਦਯਾ।

ਅੰਧਿਆਰੀ-ਹਨੇਰੇ ਵਾਲੀ। ਕਾਲੀ। ਭਾਵ ਅਗਯਾਨ ਵਾਲੀ।

ਅੰਕੁ-ਅੰਗ। ਸਰੀਰ। ਪਰ ਅਗੇ ਪਿਆ ਹੈ 'ਤਨ ਜਾਲੀਅਹੁ' (ਸਰੀਰ ਨੂੰ ਜਾਲ ਦੇਈਂ) ਇਸ ਕਰਕੇ ਅੰਕੁ ਪਦ ਦਾ ਮਤਲਬ ਹੈ-ਅੰਗ ਅੰਗ। ਸਰੀਰ ਸਮੁੱਚਾ ਨਾ ਸੜੇ ਅੰਗ ਅੰਗ ਕਰਕੇ ਸੜੇ। ਇਹ ਧੂਣੀ ਖੰਡਨ ਨਯਾਯ ਵਾਙੂ ਜ਼ੋਰ ਨਾਲ ਕਿਹਾ ਹੈ।

ਸਖਾਇ-{ਸੰਸ:, ਸਖਾ=ਮਿਤ੍ਰ} ਸਖਾ ਬਣਾਕੇ। ਮਿਤ੍ਰ ਬਣਾਕੇ।

(੨) ਸਖਾਏ ਦਾ ਅਰਥ ਸਿਖਾ ਕੇ ਬੀ ਹੋ ਸਕਦਾ ਹੈ, ਕਿ ਪ੍ਰੇਮ ਦੀ ਸੰਥਾ ਸਿਖਾਕੇ। ਪਰ ਤਦ ਸਖਾਇ ਪਦ ਦਾ ਰੂਪ ਸਿਖਾਇ ਚਾਹੀਦਾ ਸੀ।

## {ਸਿਰੀ ਰਾਗੁ ਮਹਲਾ ੧, ਅਸਟਪਦੀ-੩}

**ਪ੍ਰਾਕ੍ਥਨ**- ਕੇਵਲ ਜਾਣਨਾ ਮਾਤ੍ਰ ਗਿਆਨ ਨਹੀਂ, ਨਾ ਪ੍ਰਾਪਤੀ ਦਾ ਹੇਤੂ ਹੈ। ਪਰ ਨਾਮ ਆਦਿ ਸਾਧਨਾਂ ਨਾਲ ਅਨੁਭਵ ਵਿਚ ਪਹੁੰਚਿਆਂ ਬ੍ਰਹਮ ਦ੍ਰਿਸ਼ਟੀ ਪ੍ਰਾਪਤ ਹੁੰਦੀ ਹੈ।

| ਮੂਲ | ਅਰਥ |
|---|---|
| **ਸਿਰੀ ਰਾਗੁ ਮਹਲਾ ੧ ॥** | |
| **ਆਪੇ ਗੁਣ ਆਪੇ ਕਥੈ ਆਪੇ ਸੁਣਿ ਵੀਚਾਰੁ ॥ ਆਪੇ ਰਤਨੁ ਪਰਖਿ ਤੂੰ ਆਪੇ ਮੋਲੁ ਅਪਾਰੁ ॥ ਸਾਚਉ ਮਾਨੁ ਮਹਤੁ ਤੂੰ ਆਪੇ ਦੇਵਣਹਾਰੁ ॥੧॥** | (੨) (ਹੇ ਹਰ ਜੀਉ ! ਤੂੰ) ਆਪ ਹੀ (ਇਕ) ਰਤਨ ਹੈਂ, ਆਪੇ (ਉਸ ਰਤਨ ਦੀ) ਤੂੰ ਪਰਖ ਕਰਦਾ ਹੈਂ। (੧) (ਉਸ ਰਤਨ ਵਿਚ ਜੋ ਗੁਣ ਹੈਨ ਉਹ) ਗੁਣ (ਰੂਪ ਬੀ ਤੂੰ) ਆਪ ਹੀ ਹੈਂ, ਆਪੇ (ਤੂੰ ਜੌਹਰੀ ਬਣਕੇ ਉਸ ਦੇ ਓਹ ਗੁਣ) ਕਥਨ ਕਰਦਾ ਹੈਂ, ਆਪੇ (ਗ੍ਰਾਹਕ ਹੋਕੇ ਉਸ ਦੇ ਗੁਣ ਆਦਿ) ਸੁਣਦਾ ਤੇ ਵੀਚਾਰ ਕਰਦਾ ਹੈਂ, (ਅਤੇ) ਆਪੇ ਤੂੰ (ਉਸ ਦਾ ਮੁੱਲ) ਅਪਾਰ ਮੁੱਲ (ਪਾਉਂਦਾ ਹੈਂ। ਭਾਵ ਜਿਵੇਂ ਉਹ ਰਤਨ ਅਪਾਰ ਹੈ ਤਿਵੇਂ ਉਸ ਦਾ ਮੁੱਲ ਅਪਾਰ ਹੈ)। (੩) {ਜਦ ਮੁੱਲ ਅਪਾਰ ਹੈ |

ਤਾਂ ਮਿਲਦਾ ਕੀਕੂੰ ਹੈ ? ਉੱਤਰ:} ਤੂੰ ਆਪ ਹੀ ਇਸ ਦਾ ਦੇਵਣਹਾਰ ਹੈਂ (ਜਿਸ ਨੂੰ ਇਹ ਮਿਲ ਪਵੇ ਉਸ ਦੀ) ਮਾਨ ਵਡਾਈ ਤੂੰ ਆਪ ਹੀ ਹੈਂ (ਭਾਵ ਉਸ ਦੀ ਸ਼ੋਭਾ ਬੀ ਤੂੰ ਹੀ ਹੈਂ)।।੧।।

**ਹਰਿ ਜੀਉ ਤੂੰ ਕਰਤਾ ਕਰਤਾਰੁ ॥ ਜਿਉ ਭਾਵੈ ਤਿਉ ਰਾਖੁ ਤੂੰ ਹਰਿ ਨਾਮੁ ਮਿਲੈ ਆਚਾਰੁ॥੧॥ਰਹਾਉ ॥**

ਹੇ ਹਰਿ ਜੀਉ ! (ਚਾਹੋ ਤੂੰ ਸਭ ਕਿਛ ਆਪ ਹੀ ਹੈਂ ਪਰ ਮੈਨੂੰ) ਤੂੰ ਕਰਨਹਾਰ ਕਰਤਾਰ* (ਹੋਕੇ ਦਿੱਸ) ਤੇ ਮੈਨੂੰ ਹਰੀ ਨਾਮ (ਸਿਮਰਣ ਦਾ ਆਚਾਰ=) ਕੰਮ ਬਖਸ਼ (ਤੇ) ਜਿਵੇਂ ਤੈਨੂੰ ਭਾਵੇ ਮੈਨੂੰ ਰਖ ਲੈ (ਬਚਾ ਲੈ)।।੧।।ਰਹਾਉ।।

**ਆਪੇ ਹੀਰਾ ਨਿਰਮਲਾ ਆਪੇ ਰੰਗੁ ਮਜੀਠ ॥ ਆਪੇ ਮੋਤੀ ਊਜਲੋ ਆਪੇ ਭਗਤ ਬਸੀਠੁ ॥ ਗੁਰ ਕੈ ਸਬਦਿ ਸਲਾਹਣਾ ਘਟਿ ਘਟਿ ਡੀਠੁ ਅਡੀਠੁ ॥ ੨ ॥**

{ਹੁਣ ਜਿਸ ਨੂੰ ਦੂਜੀ ਤੁਕ ਵਿਚ ਰਤਨ ਕਿਹਾ ਸੀ ਉਸ ਦਾ ਵੇਰਵਾ ਚਲਿਆ:} (ਤੂੰ) ਆਪੇ ਨਿਰਮਲ (ਸ਼ੁਧ ਸੁਫੈਦ) ਹੀਰਾ (ਗਯਾਨ) ਹੈਂ, ਤੂੰ ਆਪੇ (ਪੱਕੇ) ਮਜੀਠੀ ਰੰਗ (ਵਾਲਾ ਰਤਨ 'ਪ੍ਰੇਮ' ਹੈਂ)। ਆਪੇ (ਤੂੰ) ਉਜਲ ਮੋਤੀ (ਵੈਰਾਗ) ਹੈਂ, ਆਪੇ (ਤੂੰ ਅਪਣੇ ਖ਼ਰੀਦਾਰਾਂ ਅਰਥਾਤ) ਭਗਤਾਂ ਦਾ ਵਕੀਲ (ਵਿਚੋਲਾ ਅਰਥਾਤ ਗੁਰੂ) ਹੈਂ, (ਪਰ ਮੈਨੂੰ ਇਹ ਨਿਰਾ ਜਾਣਨਾ ਮਾਤ੍ਰ ਨਾ ਮਿਲੇ ਮੈਨੂੰ ਤਾਂ ਆਪ ਦਾ) ਸਲਾਹੁਣਾ (ਦਾਨ ਮਿਲੇ ਜੋ ਮੈਂ) ਗੁਰੂ ਦੇ ਸ਼ਬਦ ਦੁਆਰਾ (ਕਰਾਂ ਤੇ) ਹਰ ਹਿਰਦੇ ਵਿਚ (ਜਾਹੋ ਤੂੰ ਅਡੀਠ=) ਗੁਪਤ (ਵਸਦਾ ਹੈਂ ਪਰ ਮੈਨੂੰ ਘਟ ਘਟ ਵਿਚ ਵਸਦਾ ਡੀਠ=) ਦਿੱਸਣ ਵਾਲਾ (ਹੋਕੇ ਦਿੱਸ ਪਉ)।।੨।।

**ਆਪੇ ਸਾਗਰੁ ਬੋਹਿਥਾ ਆਪੇ ਪਾਰੁ ਅਪਾਰੁ ॥ ਸਾਚੀ ਵਾਟ ਸੁਜਾਣੁ ਤੂੰ ਸਬਦਿ ਲਘਾਵਣਹਾਰੁ ॥ ਨਿਡਰਿਆ ਡਰੁ ਜਾਣੀਐ ਬਾਝੁ ਗੁਰੂ ਗੁਬਾਰੁ ॥ ੩ ॥**

ਤੂੰ ਆਪ ਹੀ ਸਮੁੰਦਰ ਹੈਂ (ਉਸ ਤੋਂ ਤਾਰਨ ਲਈ) ਜਹਾਜ਼ ਬੀ (ਤੂੰ) ਆਪ ਹੀ ਹੈਂ, (ਆਪ ਹੀ ਤੂੰ) ਪਾਰ ਹੈਂ (ਤੇ ਆਪ ਹੀ) ਉਰਾਰ ਹੈਂ। ਤੂੰ (ਹੀ) ਸਚਾ ਰਸਤਾ ਹੈਂ (ਤੇ ਉਸ ਰਸਤੇ ਤੋਂ) ਸ਼ਬਦ ਦੁਆਰਾ ਲੰਘਾਉਣੇ ਵਾਲਾ ਸੁਜਾਨ (=ਗਯਾਨਵਾਨ ਬੀ ਤੂੰ ਹੀ) ਹੈਂ। (ਪਰ) ਨਿਡਰਿਆਂ ਨੂੰ (ਜਮ ਦਾ) ਡਰ (ਵਾਪਰਦਾ) ਜਾਣੀਦਾ ਹੈ (ਕਿਉਂਕਿ ਉਨ੍ਹਾਂ) ਗੁਰੂ ਵਿਹੂਣਿਆਂ ਨੂੰ (ਗੁਰੂ ਹੀਣਤਾ ਕਰਕੇ ਅਗਯਾਨ ਦਾ) ਅੰਧੇਰਾ (ਪਿਆ ਰਹਿੰਦਾ ਹੈ; ਤਾਂ ਤੇ ਮੈਨੂੰ ਗੁਰੂ ਮੇਲ)।।੩।।

**ਅਸਥਿਰੁ ਕਰਤਾ ਦੇਖੀਐ ਹੋਰੁ ਕੇਤੀ ਆਵੈ ਜਾਇ ॥ ਆਪੇ ਨਿਰਮਲੁ ਏਕੁ ਤੂੰ ਹੋਰ ਬੰਧੀ ਧੰਧੈ ਪਾਇ ॥ ਗੁਰਿ ਰਾਖੇ ਸੇ ਉਬਰੇ ਸਾਚੇ ਸਿਉ ਲਿਵ ਲਾਇ ॥ ੪ ॥**

(ਚਾਹੋ ਸਭ ਕੁਛ ਆਪੇ ਹੋਕੇ ਸਾਰੀ ਦ੍ਰਿਸ਼ਟਮਾਨਤਾ ਵਿਚ ਅਪਣੀ ਹੋਂਦ ਦੇ ਤੂੰ ਝਾਉਲੇ ਮਾਰਦਾ ਹੈਂ ਪਰ ਇਸ ਵਿਚ) ਸਦਾ ਥਿਰ ਰਹਿਣੇ ਵਾਲਾ (ਇਕੋ) 'ਕਰਤਾਰ' ਨੂੰ ਹੀ ਦੇਖੀਦਾ ਹੈ, ਹੋਰ (ਇਹ) ਕਿੰਨੀ (ਵਡੀ ਸ੍ਰਿਸ਼ਟੀ ਹੈ ਇਹ ਸਭ) ਜੰਮਦੀ ਮਰਦੀ ਰਹਿੰਦੀ ਹੈ (ਭਾਵ ਸਭ ਅਨਸਥਿਰ ਹੈ) ਤੂੰ ਇਕੋ ਆਪ ਹੈਂ (ਜੋ) ਨਿਰਮਲ (ਸ਼ੁਧ ਸਰੂਪ) ਹੈਂ, ਹੋਰ (ਸਾਰੀ) ਧੰਧੇ ਵਿਚ ਪਾਕੇ ਬੱਧੀ ਹੋਈ ਹੈ। (ਇਸ ਬੰਧਾਇਮਾਨਤਾ ਤੋਂ ਉਹੋ ਬਚੇ ਹਨ ਜੋ) ਗੁਰੂ ਨੇ (ਤੈਂ) ਸਚੇ ਨਾਲ ਲਿਵ ਲੁਆ ਕੇ ਬਚਾ ਲਏ ਹਨ।।੪।।

* ਕਿਉਂਕਿ ਕਰਤਾਰ ਹੀ ਇਕੋ ਸਦਾ ਥਿਰ ਹੈ। ਦੇਖੋ ਇਸੇ ਸ਼ਬਦ ਦਾ ਅੰਕ ੪।

**ਹਰਿ ਜੀਉ ਸਬਦਿ ਪਛਾਣੀਐ ਸਾਚਿ ਰਤੇ ਗੁਰ ਵਾਕਿ ॥ ਤਿਤੁ ਤਨਿ ਮੈਲੁ ਨ ਲਗਈ ਸਚ ਘਰਿ ਜਿਸੁ ਓਤਾਕੁ ॥ ਨਦਰਿ ਕਰੇ ਸਚੁ ਪਾਈਐ ਬਿਨੁ ਨਾਵੈ ਕਿਆ ਸਾਕੁ ॥ ੫ ॥**

(ਚਾਹੋ) ਹਰਿ ਜੀਉ ! (ਤੂੰ ਸਭ ਕੁਛ ਆਪੇ ਆਪ ਹੈਂ, ਪਰ ਪਛਾਣ ਕੋਈ ਨਹੀਂ ਹੁੰਦਾ, ਹਾਂ, ਤੈਨੂੰ) ਸ਼ਬਦ ਦੁਆਰਾ ਪਛਾਣ ਲਈਦਾ ਹੈ, (ਹਾਂ) ਗੁਰੂ ਦੇ ਵਾਕ ਦੁਆਰਾ ਸੱਚ ਵਿਚ ਰਤੇ ਜਾਕੇ (ਤੈਨੂੰ ਪਛਾਣੀਦਾ ਹੈ)। ਜਿਸ ਨੇ (ਐਉਂ) ਸਚੇ ਦੇ ਸਰੂਪ ਵਿਚ (ਓਤਾਕ=) ਟਿਕਾਣਾ ਕਰ ਲਿਆ ਹੈ ਉਸ ਦੇ ਸਰੀਰ ਵਿਚ (ਵਸਦੇ ਅੰਤਹਕਰਣ ਨੂੰ ਫੇਰ) ਮੈਲ ਨਹੀਂ ਲਗਦੀ। (ਤੂੰ ਹੀ) ਮਿਹਰ ਦ੍ਰਿਸ਼ਟੀ ਕਰਦਾ ਹੈਂ (ਤਾਂ) ਸੱਚ ਨੂੰ ਪ੍ਰਾਪਤ ਕਰੀਦਾ ਹੈ,(ਪਰ) ਨਾਮ ਤੋਂ ਬਿਨਾਂ (ਤੇਰੇ) ਨਾਲ ਕਿਸੇ ਦਾ (ਕੋਈ) ਸਨਬੰਧ ਪੈਦਾ ਨਹੀਂ ਹੁੰਦਾ।।੫।।

**ਜਿਨੀ ਸਚੁ ਪਛਾਣਿਆ ਸੇ ਸੁਖੀਏ ਜੁਗ ਚਾਰਿ ॥ ਹਉਮੈ ਤ੍ਰਿਸਨਾ ਮਾਰਿ ਕੈ ਸਚੁ ਰਖਿਆ ਉਰ ਧਾਰਿ ॥ ਜਗ ਮਹਿ ਲਾਹਾ ਏਕੁ ਨਾਮੁ ਪਾਈਐ ਗੁਰ ਵੀਚਾਰਿ ॥ ੬ ॥**

{ਸੋ ਸਿੱਧਾਂਤ ਇਹ ਹੈ ਕਿ} (੩) ਜਗਤ ਵਿਚ ਲਾਹਾ ਇਕੋ 'ਨਾਮ' ਹੈ (ਜੋ ਨਾਮ ਕਿ) ਗੁਰੂ ਦੇ ਵੀਚਾਰ ਦੁਆਰਾ ਪਾਈਦਾ ਹੈ, (੧) ਜਿਨ੍ਹਾਂ ਨੇ (ਇਸ ਨਾਮ ਦੁਆਰਾ) ਸੱਤਜ (ਸਰੂਪ) ਨੂੰ ਪਛਾਣ ਲਿਆ ਉਹ ਚਾਰੇ ਜੁਗਾਂ ਵਿਚ ਸੁਖੀਏ ਰਹਿੰਦੇ ਹਨ, (੨) (ਕਿਉਂਕਿ ਉਹਨਾਂ ਨੇ) ਤ੍ਰਿਸ਼ਨਾ (ਤੇ ਇਸ ਦੇ ਮੂਲ) ਹਉਮੈ ਨੂੰ ਮਾਰਕੇ (ਉਸ) ਸੱਤਜ ਸਰੂਪ ਨੂੰ ਹਿਰਦੇ ਵਿਚ ਧਾਰਨ ਕਰ ਲਿਆ ਹੁੰਦਾ ਹੈ।।੬।।

**ਸਾਚਉ ਵਖਰੁ ਲਾਦੀਐ ਲਾਭੁ ਸਦਾ ਸਚੁ ਰਾਸਿ ॥ ਸਾਚੀ ਦਰਗਹ ਬੈਸਈ ਭਗਤਿ ਸਚੀ ਅਰਦਾਸਿ॥ ਪਤਿ ਸਿਉ ਲੇਖਾ ਨਿਬੜੈ ਰਾਮ ਨਾਮੁ ਪਰਗਾਸਿ ॥ ੭ ॥**

(ਤਾਂ ਤੇ ਉਪਦੇਸ਼ ਇਹ ਹੈ ਕਿ) ਸੱਚਾ ਵਖਰ (ਨਾਮ ਦਾ) ਲੱਦੀਏ ਤਾਂ 'ਸੱਚ' (ਰੂਪੀ) ਨਫਾ ਹੁੰਦਾ ਹੈ (ਇਹ ਨਫੇ ਦੀ ਰਕਮ ਫੇਰ ਅਪਣੀ) ਸਦੈਵੀ ਰਾਸ (ਬਣ ਜਾਂਦੀ ਹੈ); (ਭਾਵ ਇਹ ਕਿ) ਭਗਤੀ (ਭਾਵ ਵਿਚ ਵਸਦਿਆਂ) ਸਚੀ ਅਰਦਾਸ ਦੁਆਰਾ, ਸੱਚੀ ਦਰਗਾਹੇ ਜਾ ਬੈਠੀਦਾ ਹੈ। (ਜਿਥੇ) ਰਾਮ ਨਾਮ ਦੇ ਪ੍ਰਕਾਸ਼ ਦੁਆਰਾ ਪਤਿ ਨਾਲ ਲੇਖਾ ਨਿਬੜ ਜਾਂਦਾ ਹੈ। (ਅਥਵਾ ਸ਼ਰਧਾ ਰੂਪੀ ਰਾਸ ਨਾਲ ਸੱਚਾ ਵੱਖਰ ਨਾਮ ਦਾ ਲਦੀਏ ਤਦ ਸਦੀਵ ਸੱਚ ਰੂਪੀ ਨਫਾ ਹੁੰਦਾ ਹੈ।)।।੭।।

**ਊਚਾ ਊਚਉ ਆਖੀਐ ਕਹਉ ਨ ਦੇਖਿਆ ਜਾਇ ॥ ਜਹ ਦੇਖਾ ਤਹ ਏਕੁ ਤੂੰ ਸਤਿਗੁਰਿ ਦੀਆ ਦਿਖਾਇ॥ ਜੋਤਿ ਨਿਰੰਤਰਿ ਜਾਣੀਐ ਨਾਨਕ ਸਹਜਿ ਸੁਭਾਇ ॥ ੮ ॥ ੩ ॥**

(ਜਿਵੇਂ ਸਭ ਕੁਛ ਆਪੇ ਆਪ ਕਥਨੀ ਮਾਤ੍ਰ ਨਾਲ ਕਹਿ ਲਈਦਾ ਹੈ ਤਿਵੇਂ ਉਸ ਨੂੰ) ਉੱਚਿਆਂ ਤੋਂ ਉੱਚਾ ਬੀ ਕਹਿ ਲਈਦਾ ਹੈ, (ਪਰ ਅਨੁਭਵ ਦੇ ਨੈਣਾਂ ਬਿਨਾਂ) ਕਿਵੇਂ ਬੀ ਉਹ ਨਹੀਂ ਦੇਖਿਆ ਜਾਂਦਾ, (ਪਰ) ਸਤਿਗੁਰ ਨੇ (ਮੈਨੂੰ ਅਨੁਭਵ ਦੇਕੇ) ਦਿਖਾ ਦਿਤਾ ਹੈ, (ਤੇ ਹੁਣ) ਜਿਥੇ ਦੇਖਾਂ ਤੂੰ ਹੀ ਇਕੋ ਦਿੱਸਦਾ ਹੈਂ। (ਹੁਣ) ਸਹਜ ਸੁਭਾਵ ਹੀ ਤੇਰੀ ਜੋਤ ਨੂੰ ਬਿਨਾਂ ਅੰਤਰੇ ਦੇ (ਇਕ ਰਸ ਵ੍ਯਾਪਕ ਜਾਣੀਐ=) ਪਛਾਣੀਦਾ ਹੈ (ਕਹਿੰਦੇ ਹਨ ਗੁਰੂ) ਨਾਨਕ (ਦੇਵ ਜੀ)।।੮।।੩।।

**ਵ੍ਯਾਖ੍ਯਾ–** ਸ਼ਬਦ ਦੇ ਅਰਥਾਂ ਵਿਚ ਭਾਵ ਖੁੱਲ੍ਹ ਗਿਆ ਹੈ। ਸ਼ਬਦ ਵਿਚ ਗੁਰੂ ਜੀ ਨੇ ਇਹ ਨਹੀਂ ਦੱਸਿਆ ਕਿ 'ਸਭ ਕੁਛ ਆਪੇ ਆਪ ਹੈ' ਇਤਨਾ ਜਾਣਨ ਮਾਤ੍ਰ ਬੱਸ ਹੈ। ਜੇ ਇਤਨੀ ਗੱਲ ਕਾਫੀ ਹੋਵੇ ਤਾਂ ਸ਼ਬਦ ਵਿਚ ਤ੍ਰਿਸ਼ਨਾ ਤੇ ਹਉਮੈ ਦਾ ਮਾਰਨ ਨਾਮ, ਗੁਰੂ, ਅਰਦਾਸ, ਭਗਤੀ, ਸਰੂਪ ਵਿਚ ਵਾਸਾ, ਸੱਚ ਸਰੂਪ ਦੀ ਪ੍ਰਾਪਤੀ ਤੇ ਪਤਿ ਨਾਲ ਲੇਖਾ ਨਿਬੜਨ ਦੇ ਜ਼ਿਕਰ ਤੇ ਉਪਦੇਸ਼ ਕਿਉਂ

ਕਰਨ। ਜਾਪਦਾ ਹੈ ਕਿ ਕਿਸੇ ਵਾਚਕ ਗਯਾਨੀ ਨੇ ਕਿਹਾ ਹੈ ਕਿ ਸਭ ਕੁਛ ਆਪੇ ਆਪ ਹੈ ਫੇਰ ਕੀਹ ਲੋੜ ਹੈ ਭਗਤੀ ਆਦਿ ਯਤਨਾਂ ਦੀ ? ਤਾਂ ਗੁਰੂ ਜੀ ਨੇ ਇਹ ਗਲ ਤਾਂ ਮੰਨੀ ਕਿ 'ਸਭ ਕੁਛ ਆਪੇ ਆਪ ਹੈ' ਪਰ ਦੱਸਿਆ ਕਿ ਇਹ ਕਥਨੀ ਮਾਤ੍ਰ ਹੈ ਜਦ ਤਕ ਕਿ ਪ੍ਰਾਪਤੀ ਨਾ ਹੋਵੇ। 'ਸਭ ਕੁਛ ਆਪੇ ਆਪ' ਅਨੁਭਵ ਵਿਚ ਘਟੇ ਤਾਂ ਠੀਕ ਹੈ, ਉਸ ਅਨੁਭਵ ਦੀ ਪ੍ਰਾਪਤੀ ਲਈ ਪ੍ਰੇਮਾ ਭਗਤੀ ਜ਼ਰੂਰੀ ਹੈ। ਸੋ ਜੋ ਦ੍ਰਿਸ਼ਟੀ ਇਸ ਸ਼ਬਦ ਵਿਚ ਕਹੀ ਹੈ ਉਹ 'ਬ੍ਰਹਮ ਦ੍ਰਿਸ਼ਟੀ' ਬ੍ਰਹਮ ਗਯਾਨੀ ਦੀ ਦੱਸੀ ਹੈ, ਜੋ ਸਚ ਮੁਚ ਬੀਤਰਾਗ ਤੇ ਮਾਯਾ ਰਹਿਤ ਹੋਕੇ ਸਤਯ ਸਰੂਪ ਨੂੰ ਪਹੁੰਚਾ ਹੈ। ਉਸਦੀ ਪ੍ਰਾਪਤੀ ਲਈ ਗੁਰ ਉਪਦੇਸ਼, ਨਾਮ, ਲਿਵ, ਸੱਚਾ ਸੁਚਾ ਜੀਵਨ, ਅਰਦਾਸ, ਤ੍ਰਿਸ਼ਨਾ ਤੇ ਹਉਮੈ ਦੀ ਨਵਿਰਤੀ ਜ਼ਰੂਰੀ ਦੱਸੀਆਂ ਹਨ।

**ਨਿਰੁਕ੍ਤ**-ਰਤਨੁ-ਜ੍ਵਾਹਰ, ਹੀਰਾ, ਲਾਲ, ਪੰਨਾ, ਮੋਤੀ ਆਦਿ ਨੌ ਕੀਮਤੀ ਪੱਥਰ ਰਤਨ ਕਹੀਦੇ ਹਨ। ਦੇਖੋ ਪਿਛੇ ਪੰਨਾ ੬੮। ਸੋ ਅਮੋਲਕ ਵਸਤੂ ਨੂੰ ਬੀ ਰਤਨ ਕਹੀਦਾ ਹੈ। ਏਥੇ ਰਤਨ ਤੋਂ ਮੁਰਾਦ ਨਾਮ ਦੀ ਲੈਂਦੇ ਹਨ। ਪਰ ਨਾਮ ਦਾ ਜ਼ਿਕਰ ਵਿਚ ਵੱਖਰਾ ਆਉਂਦਾ ਹੈ, ਦੇਖੋ ਰਹਾਉ-'ਹਰਿ ਨਾਮੁ ਮਿਲੈ ਆਚਾਰੁ।।' ਏਥੇ ਨਾਮ ਨੂੰ ਆਚਾਰ ਕਹਿਕੇ ਮੰਗਿਆ ਹੈ। ਫੇਰ ਦੇਖੋ ਅੰਕ ੪ ਤੇ ੬- 'ਜਗੁ ਮਹਿ ਲਾਹਾ ਏਕੁ ਨਾਮੁ'।।' ਸੋ ਰਤਨ ਤੋਂ ਮੁਰਾਦ ਵਾਹਿਗੁਰੂ ਦਾ ਅਪਣਾ ਆਪ ਹੋਵੇ ਤਾਂ ਅਚਰਜ ਨਹੀਂ। ਇਹ ਗਲ ਅੰਕ ੨ ਤੋਂ ਕੁਛ ਖੁੱਲ੍ਹਦੀ ਹੈ, ਜਿਥੇ ਰਤਨ ਦਾ ਵੇਰਵਾ-ਹੀਰਾ, ਲਾਲ, ਮੋਤੀ ਆਦਿ ਦੇਕੇ 'ਆਪੇ ਆਪ' ਕਿਹਾ ਹੈ* ਤੇ ਫੁਰਮਾਯਾ ਹੈ ਕਿ ਉਸਨੂੰ (ਭਾਵ ਰਤਨ ਨੂੰ) ਗੁਰ ਉਪਦੇਸ਼ ਦੁਆਰਾ ਸਲਾਹੁਣਾ ਹੈ।

ਅਪਾਰੁ-ਪਾਰ ਤੋਂ ਰਹਤ। ਮੋਲੁ ਅਪਾਰੁ=ਜਿਸਦੇ ਤੁੱਲ ਕੋਈ ਸ਼ੈ ਹੈ ਨਹੀਂ। ਉਹ ਆਪ ਅਪਾਰ ਹੈ ਸੋ ਉਸਦਾ ਮੁੱਲ ਬੀ ਅਪਾਰ ਹੈ†। 'ਮੋਲ ਅਪਾਰੁ' ਤੋਂ ਬੀ ਪਤਾ ਚਲਦਾ ਹੈ ਕਿ ਰਤਨ ਤੋਂ ਮੁਰਾਦ ਵਾਹਿਗੁਰੂ ਜੀ ਦੀ ਹੈ।

ਕਰਤਾ ਕਰਤਾਰੁ-ਕਰਨੇ ਵਾਲਾ ਕਰਤਾ, ਰਚਨੇ ਵਾਲਾ ਰਚਨਹਾਰ ਹੈ, ਇਸਨੂੰ ਅੰਕ ੪ ਵਿਚ 'ਅਸਥਿਰ ਕਰਤਾ' ਕਿਹਾ ਹੈ। ਸੋ ਰਹਾਉ ਵਿਚ ਬੀ 'ਕਰਤਾ ਕਰਤਾਰ' ਸਦਾ ਥਿਰ ਹਸਤੀ ਹੈ।

ਆਚਾਰੁ-ਕਰਨੇ ਯੋਗ ਸ਼ੁਭ ਕਰਮ। ਮੁਰਾਦ ਸਦੈਵੀ ਅਮਲ ਤੋਂ ਸਹੀ ਹੁੰਦੀ ਹੈ। ਭਾਵ-ਹਰੀ ਨਾਮ ਦਾ ਸਿਮਰਣ ਜੀਵ ਦਾ ਅਮਲ ਹੋ ਜਾਏ।

ਹੀਰਾ ਤੋਂ ਭਾਵ ਲੈਂਦੇ ਹਨ-ਗਯਾਨ। ਰੰਗੁ ਮਜੀਠ ਤੋਂ ਭਾਵ ਲੈਂਦੇ ਹਨ ਪ੍ਰੇਮ, ਮੋਤੀ ਤੋਂ ਭਾਵ ਲੈਂਦੇ ਹਨ ਵੈਰਾਗ। ਬਸੀਠੁ-ਵਕੀਲ, ਵਿਚੋਲਾ ਭਾਵ ਗੁਰੂ।

ਡੀਠੁ ਅਡੀਠੁ-ਉਹ ਜੋ 'ਅਣਡਿਠ' ਹੈ (ਸਾਨੂੰ ਉਹ) ਡਿਠ ਹੋ ਗਿਆ ਹੈ, ਭਾਵ ਦਿਸ ਪਿਆ ਹੈ।

ਬੋਹਿਥਾ-ਜਹਾਜ। ਪਾਰੁ-ਦੂਜਾ ਕਿਨਾਰਾ। ਅਪਾਰੁ-ਪਾਰ ਤੋਂ ਉਰਲਾ ਕਿਨਾਰਾ, ਉਰਾਰ। ਓਤਾਕੁ-{ਅ:, ਓਤਾਕ} ਘਰ, ਥਾਂ, ਟਿਕਾਣਾ। ਸਾਕੁ-ਸਨਬੰਧ। ਤਅੱਲਕ।

## {ਸਿਰੀ ਰਾਗੁ ਮਹਲਾ ੧, ਅਸਟਪਦੀ-੪}

**ਪ੍ਰਾਕ੍ਥਨ**- ਇਸ ਸ਼ਬਦ ਵਿਚ ਦਸਿਆ ਹੈ ਕਿ ਕਾਲ ਸਭ ਦੇ ਸਿਰ ਤੇ ਅਚਾਨਕ ਪੈਂਦਾ ਹੈ, ਤੇ ਅਟੱਲ ਹੈ, ਪਰ ਟਲ ਬੀ ਸਕਦਾ ਹੈ। ਗੁਰੂ ਤੋਂ ਨਾਮ ਪ੍ਰਾਪਤ ਕਰਕੇ ਸੱਚ ਨੂੰ ਪਹੁੰਚ ਪੈਣ ਨਾਲ ਕਾਲ ਦੇ ਚਕ੍ਰ ਤੋਂ ਜੀਵ ਨਿਕਲ ਜਾਂਦਾ ਹੈ ਤੇ ਉਥੇ ਅੱਪੜਦਾ ਹੈ ਜਿਥੇ ਕਾਲ ਦੀ ਪਹੁੰਚ ਨਹੀਂ।

* ਆਪੇ ਹੀਰਾ ਨਿਰਮਲਾ ਆਪੇ ਰੰਗੁ ਮਜੀਠ।। ਆਪੇ ਮੋਤੀ ਊਜਲੋ ਆਪੇ ਭਗਤ ਬਸੀਠੁ।।

† 'ਅਪਾਰ ਮੁੱਲ' ਲਈ ਦੇਖੋ ਜਪੁਜੀ ਸਾਹਿਬ ਅਮੁਲ ਵਾਲੀ ਪਉੜੀ ਪੰਨਾ ੧੨੪-੧੩੩।

ਬ੍ਰਹਮ ਗਜਾਨੀ ਦੀ ਦ੍ਰਿਸ਼ਟੀ ਕਾਲ ਦੇ ਚੋਗ ਵਿਚ ਫਾਥੇ ਲੋਕਾਂ ਨੂੰ ਦੇਖਕੇ ਉਨ੍ਹਾਂ ਨੂੰ ਤ੍ਰਿਸਕਾਰਣ ਦੀ ਨਹੀਂ ਪਰ ਹੁਕਮ ਨੂੰ ਵੇਖਣ ਦੀ ਹੈ।

| ਮੂਲ | ਅਰਥ |
|---|---|
| **ਸਿਰੀ ਰਾਗੁ ਮਹਲਾ ੧ ॥** | |
| **ਮਛੁਲੀ ਜਾਲੁ ਨ ਜਾਣਿਆ ਸਰੁ ਖਾਰਾ ਅਸਗਾਹੁ ॥ ਅਤਿ ਸਿਆਣੀ ਸੋਹਣੀ ਕਿਉ ਕੀਤੋ ਵੇਸਾਹੁ ॥ ਕੀਤੇ ਕਾਰਣਿ ਪਾਕੜੀ ਕਾਲੁ ਨ ਟਲੈ ਸਿਰਾਹੁ ॥ ੧ ॥** | ਅਸਗਾਹ ਤੇ ਖਾਰੇ ਸਮੁੰਦਰ (ਵਿਚ ਵਸਦਿਆਂ ਹੇ) ਮਛੀ ! (ਤੂੰ) ਜਾਲ ਨੂੰ ਨਾ ਜਾਣਿਆ (ਕਿ ਇਹ ਇਥੇ ਵਸਦਿਆਂ ਬੀ ਕਦੇ ਕਿਸੇ ਨੂੰ ਆ ਫਸਾਉਂਦਾ ਹੈ)। (ਹੇ ਮਛੀ ! ਤੂੰ) ਡਾਢੀ ਸਿਆਣੀ ਤੇ ਸੁਹਣੀ ਸੈਂ, ਵਿਸਾਹ ਕਿਉਂ ਕੀਤੋਈ ? (ਇਸ ਗਲ ਦਾ ਕਿ ਸਦਾ ਅਚਿੰਤ ਵੱਸ ਸਕਦੀ ਹਾਂ ਏਥੇ)। (ਇਸ ਵਿਸਾਹ) ਕਰਨ ਕਰਕੇ ਪਕੜੀ ਗਈ ਏਂ (ਬੀਬੀਏ !) ਕਾਲ (ਕਿਸੇ ਥਾਂ, ਕਿਸੇ ਗੱਲੇ ਕਿਸੇ ਦੇ) ਸਿਰ ਤੋਂ ਟਲ ਨਹੀਂ ਸਕਦਾ।।੧।। |
| **ਭਾਈ ਰੇ ਇਉ ਸਿਰਿ ਜਾਣਹੁ ਕਾਲੁ॥ ਜਿਉ ਮਛੀ ਤਿਉ ਮਾਣਸਾ ਪਵੈ ਅਚਿੰਤਾ ਜਾਲੁ ॥੧॥ਰਹਾਉ॥** | ਹੇ ਭਾਈ (ਮਨੁਖੋ !) ਐਉਂ ਹੀ (ਅਪਣੇ) ਸਿਰ ਤੇ (ਬੀ ਝੂਮਦਾ) ਜਾਣੋ ਕਾਲ ਨੂੰ, ਜਿਵੇਂ ਮਛੀ ਨੂੰ ਤਿਵੇਂ ਮਨੁਖਾਂ ਨੂੰ ਅਚੇਤ ਹੀ (ਕਾਲ ਦਾ) ਜਾਲ ਆ ਪੈਂਦਾ ਹੈ।।੧।।ਰਹਾਉ।। |
| **ਸਭੁ ਜਗੁ ਬਾਧੋ ਕਾਲ ਕੋ ਬਿਨੁ ਗੁਰ ਕਾਲੁ ਅਫਾਰੁ ॥ ਸਚਿ ਰਤੇ ਸੇ ਉਬਰੇ ਦੁਬਿਧਾ ਛੋਡਿ ਵਿਕਾਰ ॥ ਹਉ ਤਿਨ ਕੈ ਬਲਿਹਾਰਣੈ ਦਰਿ ਸਚੈ ਸਚਿਆਰ ॥੨॥** | ਸਾਰਾ ਜਗਤ ਕਾਲ ਦਾ ਬੰਨ੍ਹਿਆ ਹੋਇਆ ਹੈ, ਗੁਰੂ ਤੋਂ ਬਿਨਾ ਕਾਲ (ਕਿਸੇ ਦਾ ਟਾਲਿਆ) ਨਹੀਂ ਟਲਦਾ। (ਹਾਂ, ਓਹ ਜੋ ਗੁਰੂ ਦੀ ਮਤਿ ਲੈ ਕੇ ਸਰੀਰ ਦੇ) ਵਿਕਾਰਾਂ (ਤੇ ਮਨ ਦੀ) ਦੁਬਿਧਾ ਤੋਂ ਛੁਟ ਗਏ ਹਨ ਤੇ ਸੱਚ ਵਿਚ ਰਚ ਗਏ ਹਨ ਓਹ (ਕਾਲ ਦੇ ਜਾਲ ਤੋਂ) ਬਚ ਨਿਕਲਦੇ ਹਨ। ਮੈਂ ਉਨ੍ਹਾਂ ਤੋਂ ਸਦਕੇ ਹਾਂ, (ਓਹ) ਸੱਚੀ ਦਰਗਾਹ ਵਿਚ ਸਚਿਆਰ (ਮੰਨੇ ਜਾਣਗੇ)।।੨।। |
| **ਸੀਚਾਨੇ ਜਿਉ ਪੰਖੀਆ ਜਾਲੀ ਬਧਿਕ ਹਾਥਿ ॥ ਗੁਰਿ ਰਾਖੇ ਸੇ ਉਬਰੇ ਹੋਰਿ ਫਾਥੇ ਚੋਗੈ ਸਾਥਿ ॥ ਬਿਨੁ ਨਾਵੈ ਚੁਣਿ ਸੁਟੀਅਹਿ ਕੋਇ ਨ ਸੰਗੀ ਸਾਥਿ ॥੩॥** | (ਮੱਛੀ ਨੂੰ) ਜਿਵੇਂ (ਸਾਗਰ ਵਿਚ ਲੁਕ ਕੇ ਵਸਦਿਆਂ ਕਾਲ ਨਹੀਂ ਛੋੜਦਾ ਤਿਵੇਂ ਅਕਾਸ਼ ਵਿਚ ਉਡਦੇ) ਪੰਛੀਆਂ ਨੂੰ (ਅਕਾਸ਼ ਵਿਚ ਤਾਂ) ਬਾਜ਼ (ਫੜਨ ਲਈ ਫਿਰਦਾ ਹੈ (ਤੇ ਹੇਠਾਂ ਧਰਤੀ ਉਤੇ) ਫੰਧਿਕ ਜਾਲੀ ਹੱਥ ਵਿਚ (ਲਈ ਫੜਨ ਨੂੰ ਪਿਆ ਫਿਰਦਾ ਹੈ, ਤਿਵੇਂ ਕਾਲ ਮਨੁੱਖਾਂ ਦੇ ਸਿਰ ਘੁੰਮ ਰਿਹਾ ਹੈ, ਕੇਵਲ ਓਹ ਕਾਲ ਦੇ ਚੱਕਰ ਤੋਂ) ਬਚਦੇ ਹਨ ਜਿਨ੍ਹਾਂ ਨੂੰ ਗੁਰੂ ਬਚਾ ਲੈਂਦਾ ਹੈ, ਹੋਰ (ਸਾਰੇ ਕਾਲ ਦੀ ਵਿਛਾਈ ਮੋਹ ਮਾਯਾ ਦੀ) ਚੋਗ ਵਿਚ ਫਸ ਜਾਂਦੇ ਹਨ। ਨਾਮ ਵਿਹੂਣੇ ਹੋਣ ਕਰਕੇ (ਓਹ) ਚੁਣਕੇ (ਨਰਕਾਂ ਵਿਚ) ਸੱਟੇ ਜਾਂਦੇ ਹਨ, (ਜਿਥੇ ਉਨ੍ਹਾਂ ਨੂੰ) ਕੋਈ ਸੰਗੀ ਸਾਥੀ ਨਹੀਂ (ਬਹੁੜਦਾ)।।੩।। |
| **ਸਚੋ ਸਚਾ ਆਖੀਐ ਸਚੇ ਸਚਾ ਥਾਨੁ ॥ ਜਿਨੀ ਸਚਾ ਮੰਨਿਆ** | {ਪ੍ਰਸ਼ਨ : ਜੋ ਗੁਰੂ ਦੇ ਰੱਖੇ ਬਚ ਜਾਂਦੇ ਹਨ ਓਹ ਕਿਵੇਂ ਬਚਦੇ ਹਨ ? ਉੱਤਰ:} (ਵਾਹਿਗੁਰੂ ਜੋ) ਸੱਚ ਸਰੂਪ ਹੈ (ਉਸਦਾ) ਸੱਚਾ (ਨਾਮ ਆਖੀਏ=) ਉਚਾਰੀਏ (ਤਾਂ ਉਸ) ਸਚੇ ਦੇ |

**ਤਿਨ ਮਨਿ ਸਚੁ ਧਿਆਨੁ ॥ ਮਨਿ ਮੁਖਿ ਸੂਚੇ ਜਾਣੀਅਹਿ ਗੁਰਮੁਖਿ ਜਿਨਾ ਗਿਆਨੁ ॥ ੪ ॥**

ਸੱਤਜ ਸਰੂਪ* ਨੂੰ (ਪਹੁੰਚ ਪਈਦਾ ਹੈ। ਇਉਂ) ਜਿਨ੍ਹਾਂ ਨੇ ਸੱਤਜ ਸਰੂਪ ਨੂੰ ਮੰਨ ਲਿਆ ਹੈ, ਉਨ੍ਹਾਂ ਦੇ ਮਨ ਵਿਚ (ਸਚਾ=) ਸੱਤਜ ਸਰੂਪ ਦਾ ਧਜਾਨ (ਕਾਇਮ ਹੋ ਜਾਂਦਾ ਹੈ। ਹਾਂ) ਜਿਨ੍ਹਾਂ ਨੇ ਗੁਰੂ ਦੁਆਰਾ ਗਿਆਨ (ਪਾਇਆ ਹੈ) ਓਹ ਮਨ ਕਰਕੇ (ਬੀ ਅਤੇ) ਮੁਖ ਕਰਕੇ ਬੀ ਸੁੱਚੇ ਜਾਣੀਦੇ ਹਨ।।੪।।

**ਸਤਿਗੁਰ ਅਗੈ ਅਰਦਾਸਿ ਕਰਿ ਸਾਜਨੁ ਦੇਇ ਮਿਲਾਇ ॥ ਸਾਜਨਿ ਮਿਲਿਐ ਸੁਖੁ ਪਾਇਆ ਜਮਦੂਤ ਮੁਏ ਬਿਖੁ ਖਾਇ ॥ ਨਾਵੈ ਅੰਦਰਿ ਹਉ ਵਸਾਂ ਨਾਉ ਵਸੈ ਮਨਿ ਆਇ ॥ ੫ ॥**

(ਹੁਣ ਭਾਈ ! ਉੱਪਰਲੀ ਵੀਚਾਰ ਕਰਕੇ ਤੈਨੂੰ ਉਪਦੇਸ਼ ਇਹ ਹੈ ਕਿ) ਸਤਿਗੁਰ ਅਗੇ ਅਰਦਾਸ ਕਰ (ਜੋ ਉਹ ਤੈਨੂੰ) ਪਰਮੇਸੁਰ ਮਿਲਾ ਦੇਵੇ। ਸਜਣ ਨੂੰ ਮਿਲਕੇ (ਤੈਨੂੰ ਪਤਾ ਲਗੇਗਾ ਕਿ ਤੂੰ ਵਾਂਛਤ) ਸੁਖ ਪਾਲਿਆ ਹੈ (ਫੇਰ) ਜਮ ਦੇ ਦੂਤ (ਤੇਰੇ ਲਈ) ਜ਼ਹਿਰ ਖਾਕੇ ਮਰ ਗਏ ਹਨ (ਭਾਵ ਕਾਲ ਤੇਰੇ ਸਿਰੋਂ ਟਲ ਜਾਏਗਾ)। (ਹਾਂ) ਜੇ ਨਾਮ (ਤੇਰੇ) ਅੰਦਰ ਆ ਵਸੇਗਾ (ਤਾਂ ਤੂੰ ਕੀ ਦੇਖੇਂਗਾ ਕਿ) 'ਮੈਂ ਨਾਮ ਵਿਚ ਵੱਸ ਰਿਹਾ ਹਾਂ।' (ਭਾਵ, ਜੇ ਤੂੰ ਗੁਰੂ ਦੇ ਦਿਤੇ ਨਾਮ ਨੂੰ ਮਨ ਵਿਚ ਵਸਾ ਲਿਆ ਤਾਂ ਵਜਾਪਕ ਨਾਮ ਵਿਚ ਤੇਰਾ ਵਾਸਾ ਹੋ ਜਾਏਗਾ, ਤੂੰ ਪ੍ਰਤੀਤ ਕਰੇਂਗਾ ਕਿ ਮੈਂ ਨਾਮ ਨਹੀਂ ਸਿਮਰ ਰਿਹਾ ਮੈਂ ਤਾਂ ਨਾਮ ਵਿਚ ਵੱਸ ਰਿਹਾ ਹਾਂ)†।।੫।।

**ਬਾਝੁ ਗੁਰੂ ਗੁਬਾਰੁ ਹੈ ਬਿਨੁ ਸਬਦੈ ਬੂਝ ਨ ਪਾਇ ॥ ਗੁਰਮਤੀ ਪਰਗਾਸੁ ਹੋਇ ਸਚਿ ਰਹੈ ਲਿਵ ਲਾਇ ॥ ਤਿਥੈ ਕਾਲੁ ਨ ਸੰਚਰੈ ਜੋਤੀ ਜੋਤਿ ਸਮਾਇ ॥ ੬ ॥**

(ਪਰ ਇਹ ਗਲ ਨਿਗੁਰੇ ਦੀ ਸਮਝੇ ਪੈਣੀ ਕਠਨ ਹੈ ਕਿਉਂਕਿ) ਗੁਰੂ ਤੋਂ ਬਿਨਾ ਹਨੇਰਾ ਰਹਿੰਦਾ ਹੈ (ਗੁਰੂ ਦੇ) ਉਪਦੇਸ਼ ਬਿਨਾ ਸੋਝੀ ਨਹੀਂ ਪੈਂਦੀ (ਕਿ ਕੀਕੂੰ ਨਾਮ, ਜੇ ਮਨ ਵਿਚ ਵੱਸ ਜਾਵੇ ਤਾਂ ਨਾਮ ਵਿਚ ਨਿਵਾਸ ਹੋ ਜਾਂਦਾ ਹੈ। ਹਾਂ) ਗੁਰੂ ਦੀ ਮਤਿ ਨਾਲ (ਹੀ) ਚਾਨਣ ਹੋ ਜਾਂਦਾ ਹੈ (ਫਿਰ ਜੀਵਨ ਇਸ 'ਨਾਮ ਨਿਵਾਸ' ਨਾਲ) ਸੱਤਜ ਸਰੂਪ ਵਿਚ ਲਿਵ ਲਾਈ ਰਖਦਾ ਹੈ, (ਅਤੇ) ਜਜੋਤੀ ਸਰੂਪ ਵਿਚ ਉਸਦੀ ਜੋਤ (ਜਾ) ਸਮਾਉਂਦੀ ਹੈ, ਜਿਥੇ ਕਿ ਕਾਲ ਦਾ ਪ੍ਰਵੇਸ਼ (ਹੀ) ਨਹੀਂ ਹੈ (ਕਿਉਂਕਿ ਸੱਤਜ ਸਰੂਪ ਵਾਹਿਗੁਰੂ ਦੇਸ਼ ਕਾਲ ਤੋਂ ਪਰੇ ਹੈ)।।੬।।

**ਤੂੰ ਹੈ ਸਾਜਨੁ ਤੂੰ ਸੁਜਾਣੁ ਤੂੰ ਆਪੇ ਮੇਲਣਹਾਰੁ ॥ ਗੁਰ ਸਬਦੀ ਸਾਲਾਹੀਐ ਅੰਤੁ ਨ ਪਾਰਾਵਾਰੁ ॥ ਤਿਥੈ ਕਾਲੁ ਨ ਅਪੜੈ ਜਿਥੈ ਗੁਰ ਕਾ ਸਬਦੁ ਅਪਾਰੁ ॥ ੭ ॥**

{ਅਰਦਾਸ:} (ਹੇ ਵਾਹਿਗੁਰੂ) ਤੂੰ ਹੀ (ਸੱਚਾ) ਸੱਜਣ ਹੈਂ ਤੂੰ (ਹੀ) ਸਭ ਕੁਛ ਜਾਣਨੇ ਵਾਲਾ ਹੈਂ, ਤੂੰ ਹੀ (ਜੀਵਾਂ ਨੂੰ) ਅਪਣੇ ਨਾਲ ਮੇਲ ਲੈਣ ਵਾਲਾ ਹੈਂ, (ਤੇਰਾ) ਅੰਤ ਨਹੀਂ, (ਤੇਰਾ) ਪਾਰ ਉਰਾਰ ਨਹੀਂ, (ਸਾਨੂੰ ਚਾਹੀਦਾ ਹੈ ਕਿ) ਗੁਰੂ ਦੇ ਸ਼ਬਦ ਦੁਆਰਾ (ਤੇਰੀ) ਸਿਫਤ ਸਲਾਹ ਕਰੀਏ; (ਕਿਉਂਕਿ) ਗੁਰੂ ਦਾ ਉਪਦੇਸ਼ (ਓਥੇ ਲੈ ਖੜਦਾ ਹੈ) ਜਿਥੇ ਕਿ ਕਾਲ ਪਹੁੰਚ ਹੀ ਨਹੀਂ ਸਕਦਾ, (ਉਹ ਹੈ) ਅਪਾਰ (ਪਦਵੀ)।।੭।।

{ਉਪਰ ਸਾਰਾ ਕੁਛ ਉਪਦੇਸ਼ ਰੂਪ ਕਿਹਾ ਹੈ ਤੇ ਜਾਚ ਦੱਸੀ ਹੈ ਜੋਤੀ ਸਰੂਪ ਵਿਚ ਅੱਪੜਨ ਦੀ, ਜਿਥੇ ਕਿ ਕਾਲ ਦੀ ਪਹੁੰਚ ਹੀ ਨਹੀਂ। ਹੁਣ ਅਪਣੀ ਬ੍ਰਹਮ ਦ੍ਰਿਸ਼ਟੀ ਵਿਚ ਬੋਲਦੇ

* ਥਾਨੁ=ਟਿਕਾਣਾ, ਸਰੂਪ।

† ਇਸ ਤੁਕ ਦੇ ਹੋਰ ਅਰਥ ਨਿਰੁਕਤ ਵਿਚ ਹਨ।

**ਹੁਕਮੀ ਸਭੇ ਊਪਜਹਿ ਹੁਕਮੀ ਕਾਰ ਕਮਾਹਿ ॥ ਹੁਕਮੀ ਕਾਲੈ ਵਸਿ ਹੈ ਹੁਕਮੀ ਸਾਚਿ ਸਮਾਹਿ ॥ ਨਾਨਕ ਜੋ ਤਿਸੁ ਭਾਵੈ ਸੋ ਥੀਐ ਇਨਾ ਜੰਤਾ ਵਸਿ ਕਿਛੁ ਨਾਹਿ ॥੮॥੪॥**

ਹਨ:} (ਜੀਵ) ਸਾਰੇ ਹੁਕਮ ਵਿਚ ਉਪਜਦੇ ਹਨ, ਹੁਕਮ ਵਿਚ (ਸਾਰੇ) ਕਾਰ ਕਮਾਉਂਦੇ ਹਨ, ਹੁਕਮ ਵਿਚ ਹੀ (ਕੋਈ) ਕਾਲ (ਚੱਕ੍ਰ) ਦੇ ਵੱਸ ਵਿਚ ਪੈਂਦੇ ਹਨ, ਹੁਕਮ ਵਿਚ ਹੀ (ਕਈ) ਸੱਚ ਵਿਚ ਜਾ ਸਮਾਉਂਦੇ ਹਨ। ਹੇ ਨਾਨਕ ! ਜੋ ਉਸਨੂੰ ਭਾਉਂਦਾ ਹੈ, ਉਹੀ ਹੁੰਦਾ ਹੈ, ਇਨ੍ਹਾਂ ਜੀਵਾਂ ਦੇ ਵੱਸ ਵਿਚ ਕੁਛ ਨਹੀਂ ਹੈ।।੮।।੪।।

**ਵਯਾਖਯਾ**-ਰਹਾਉ ਤੱਕ ਮੱਛੀ ਦਾ ਦ੍ਰਿਸ਼ਟਾਂਤ ਦੇ ਕੇ ਦੱਸਿਆ ਹੈ ਕਿ ਸਭ ਦੇ ਸਿਰ ਤੇ ਕਾਲ ਹੈ, ਕਾਲ ਨਹੀਂ ਟਲਦਾ ਕਿਸੇ ਦੇ ਸਿਰ ਤੋਂ, ਅਤੇ ਇਹ ਅਚਿੰਤਾ ਆ ਪੈਂਦਾ ਹੈ*।

ਅੰਕ ੨ ਵਿਚ ਦੱਸਿਆ ਹੈ ਕਿ ਕਾਲ ਸਿਰੋਂ ਟਲ ਸਕਦਾ ਹੈ, ਉਸਦੀ ਡੌਲ ਇਹ ਹੈ ਕਿ ਗੁਰੂ ਦੀ ਸ਼ਰਣ ਲਵੇ, ਤੇ ਉਸਦੀ ਮਤਿ ਨਾਲ ਸਦਾ ਸਤਯ ਸਰੂਪ ਵਾਹਿਗੁਰੂ ਵਿਚ ਪ੍ਰੇਮ ਕਰੇ। ਸਰੀਰ ਦੇ ਵਿਕਾਰ ਤੇ ਮਨ ਵਿਚੋਂ ਦਵੈਤ ਭਾਵ ਦੂਰ ਕਰੇ। ਤਦ ਸਚਿਆਰ ਹੋ ਜਾਈਦਾ ਹੈ। 'ਕਿਵ ਸਚਿਆਰਾ ਹੋਈਐ' ਜਪੁਜੀ ਵਿਚ ਪੁੱਛੇ ਪ੍ਰਸ਼ਨ ਦਾ ਉੱਤਰ ਹੈ ਕਿ ਐਉਂ ਸਚਿਆਰ ਹੋ ਜਾਸੋ। ਪਰ ਇਸਦਾ ਇਹ ਭਾਵ ਨਹੀਂ ਕਿ ਇਸ ਵਿਧੀ ਨਾਲ ਹੁਣ ਦੇ ਮਿਲੇ ਐਸੇ ਸਰੀਰ ਦਾ ਅੰਤ ਨਾਂ ਹੋਸੀ, ਪਰ ਇਹ ਕਿ ਕਾਲ ਚੱਕ੍ਰ ਦੀ ਘੁਮਾਟੀ ਵਿਚੋਂ ਨਿਕਲ ਜਾਸੀ, ਜਨਮ ਮਰਨ ਮਿਟ ਜਾਸੀ।

ਅੰਕ ੩-ਨਵਾਂ ਦ੍ਰਿਸ਼ਟਾਂਤ ਲੈਂਦੇ ਹਨ ਪੰਛੀਆਂ ਦਾ, ਜਿਨ੍ਹਾਂ ਨੂੰ ਅਚਾਨਕ ਬਾਜ਼ ਦੇ ਰੂਪ ਵਿਚ ਅਕਾਸ਼ਾਂ ਵਿਚ ਉਡਦਿਆਂ ਤੇ ਬ੍ਰਿਛਾਂ ਤੇ ਬੈਠਿਆਂ ਕਾਲ ਆ ਝਪਟਦਾ ਹੈ। ਇਧਰ ਧਰਤੀ ਉਤੇ ਆਉਣ ਤਾਂ ਉਨ੍ਹਾਂ ਨੂੰ ਫਾਹੁਣ ਲਈ ਫੰਧਕ ਜਾਲੀ ਲਈ ਫਿਰਦਾ ਹੈ, ਜਿਸਦੀ ਜਾਲੀ ਵਿਚ ਚੋਗੇ ਦੇ ਲਾਲਚ ਕਰਕੇ ਪੰਛੀ ਅਚਾਨਕ ਫਸ ਮਰਦੇ ਹਨ। ਇਸੀ ਤਰ੍ਹਾਂ ਕਾਲ ਫੰਧਕ ਦੀ ਖਿਲਾਰੀ ਮੋਹ ਮਾਯਾ ਦੀ ਚੋਗ ਵਿਚ ਮਨੁੱਖ ਫਸਕੇ ਕਾਲ ਦਾ ਸ਼ਿਕਾਰ ਹੋ ਰਹੇ ਹਨ। ਸਮੁੰਦਰ, ਅਸਮਾਨ, ਧਰਤੀ ਤੇ ਅਚਾਨਕ ਕਾਲ ਦੇ ਤ੍ਰੈ ਦ੍ਰਿਸ਼ਟਾਂਤ ਵਰਤਕੇ ਮਾਨੁਖ ਦੇ ਅਚਿੰਤ ਕਾਲ ਵਿਚ ਫਸਣ ਨੂੰ ਸੂਚਤ ਕੀਤਾ ਹੈ।

ਅੰਕ ੪-੫-੬ ਵਿਚ ਦੱਸਿਆ ਹੈ ਕਿ ਮਾਨੁਖ ਦੇ ਸਿਰੋਂ ਕਾਲ ਦਾ ਚੱਕ੍ਰ ਕਿਵੇਂ ਟਲੇ ? ਪਹਿਲੀ ਗੱਲ ਦੱਸੀ ਹੈ ਗੁਰੂ, ਗੁਰੂ ਸ਼ਬਦ ਦੇਵੇਗਾ, ਅਪਣੀ ਮਤਿ ਵਿਚ ਟੋਰੇਗਾ। ਉਸਦੇ ਅਗੇ ਅਰਦਾਸ ਕਰ ਤੇ ਉਹ ਦੱਸੇਗਾ ਕਿ ਇਕ ਸਜਨ ਹੈ ਸਚਾ, ਉਹ ਹੈ ਸਚਾ=ਸਤਯ ਸਰੂਪ ਵਾਹਿਗੁਰੂ, ਉਸਦੇ ਮਿਲਿਆਂ ਕਾਲ ਤੇਰੇ ਤੇ ਹਾਵੀ ਨਹੀਂ ਰਹੇਗਾ, ਉਸ ਵਿਚ ਧਯਾਨ ਜੋੜੀ ਰੱਖ, ਉਸਦਾ ਗਯਾਨ ਪ੍ਰਾਪਤ ਕਰ, ਇਹ ਧਯਾਨ ਤੇ ਗਯਾਨ ਨਾਮ ਨਾਲ ਪ੍ਰਾਪਤ ਹੋਵੇਗਾ। ਨਾਮ 'ਗੁਰੂ ਦਾ ਦਿੱਤਾ ਨਾਮ' ਆਰਾਧ, ਇਹ ਨਾਮ 'ਵਯਾਪਕ ਨਾਮ' ਵਿਚ ਲੈ ਜਾਏਗਾ। ਤਦ ਸਹਜ ਧਯਾਨ ਲਗ ਜਾਏਗਾ ਸਤਯ ਸਰੂਪ ਵਿਚ। ਸਤਯ ਸਰੂਪ ਦਾ ਟਿਕਾਣਾ ਹੈ ਸਤਯ। ਸਤਯ ਕੀ ਹੈ ? ਤ੍ਰੈ ਕਾਲ ਅਬਾਧ ਰੂਪ। ਉਹ ਟਿਕਾਣਾ ਕਾਲ ਤੋਂ ਉਪਰ ਹੈ। ਇਸ ਸਤਯ ਵਿਚ ਲਿਵ ਲਗਿਆਂ ਉਥੇ ਪਹੁੰਚੇਗਾ। ਉਥੇ ਜਯੋਤੀ ਸਰੂਪ ਹੈ, ਉਸ ਵਿਚ ਸਮਾ ਗਿਆਂ ਦੇਸ਼ ਕਾਲ ਤੋਂ ਪਰੇ ਚਲਾ ਜਾਏਗਾ।

ਅੰਕ ੭ ਵਿਚ ਸਿੱਟਾ ਦੱਸਦੇ ਹਨ, ਕਿ ਭਾਈ ਮੂਲ ਗਲ ਗੁਰੂ ਕਾ ਸ਼ਬਦ ਹੈ, ਜਿਸ ਦੇ ਪ੍ਰਤਾਪ ਕਰਕੇ ਬੇਅੰਤ ਨੂੰ ਧਿਆਕੇ ਬੇਅੰਤ ਵਿਚ ਅੱਪੜੀ ਦਾ ਹੈ, ਜਿਥੇ ਕਾਲ ਦੀ ਪਹੁੰਚ ਹੀ ਨਹੀਂ ਹੈ।

ਅੰਕ ੮ ਵਿਚ ਅਪਣੀ ਬ੍ਰਹਮ ਦ੍ਰਿਸ਼ਟੀ ਪਾਈ ਹੈ, ਜਿਸ ਵਿਚ ਕੁਛ ਕਹਿਣਾ ਨਹੀਂ ਬਣਦਾ, ਜੈਸੇ ਕਿ ਗੁਰੂ ਵਾਕ ਹੈ :-

ਤਿਸ ਕੈ ਭਾਣੈ ਕੋਇ ਨ ਭੂਲਾ ਜਿਨਿ ਸਗਲੋ ਬ੍ਰਹਮੁ ਪਛਾਤਾ।। {ਸੋਰਠਿ ਮ:੫-੬}

* ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ। {ਸਲੋਕ ਫਰੀਦ-੯੯}

ਉਸ ਦ੍ਰਿਸ਼ਟੀ ਵਿਚ ਫੇਰ ਹੁਕਮੀ ਦਿੱਸਦਾ ਹੈ ਤੇ ਉਸਦਾ ਹੁਕਮ ਦਿੱਸਦਾ ਹੈ ਜੋ ਸਭ ਤੋਂ ਅੰਤਮ ਕਾਰਣ* ਹੈ ਸਾਰੀ ਖੇਲ ਦਾ, ਜੋ ਬ੍ਰਹਮੰਡ ਵਿਚ ਹੋ ਰਹੀ ਹੈ। ਉਹ ਇਹ ਹੈ ਕਿ ਹੁਕਮ ਨਾਲ ਉਤਪਤੀ ਹੋ ਰਹੀ ਹੈ, ਹੁਕਮ ਵਿਚ ਖੇਲ ਹੋ ਰਿਹਾ ਹੈ ਤੇ ਆਪੋ ਆਪਣੇ ਨਾਟ ਦੇ ਕਾਰਜ ਸਾਰੇ ਕਰ ਰਹੇ ਹਨ, ਤੇ ਸਾਰੇ ਕਾਲ ਦੇ ਵੱਸ ਹਨ। ਜੋ ਹੁਕਮੀ ਨੂੰ ਪਛਾਣਦੇ ਹਨ ਉਹ ਸਤਜ ਸਰੂਪ ਵਿਚ ਜਾ ਸਮਾਉਂਦੇ ਹਨ। ਗੱਲ ਕੀ ਜੋ ਕੁਛ ਹੋ ਰਿਹਾ ਹੈ ਸੂਤ੍ਰ ਧਾਰ ਦੇ ਹੁਕਮ ਵਿਚ ਖੇਲ ਹੋ ਰਿਹਾ ਹੈ। ਇਸਦਾ ਭਾਵ ਇਹ ਨਹੀਂ ਕਿ ਜੀਵ ਅਪਣੀ ਇਖ਼ਲਾਕੀ ਜ਼ਿੰਮੇਵਾਰੀ ਤੋਂ ਬਰੀ ਕਰ ਦਿਤੇ ਨੇ; ਓਹ ਤਾਂ ਨਾਟ ਦੇ ਹਿਸਾਬ ਚੋਰ ਚੋਰੀ ਕਰੇਗਾ ਪਰ ਨਾਟ ਦੇ ਹਿਸਾਬ ਹੀ ਕੈਦਖਾਨੇ ਜਾਏਗਾ। ਇਹ ਦ੍ਰਿਸ਼ਟੀ ਬ੍ਰਹਮ ਗਜਾਨੀ ਦੀ ਹੈ ਜੋ ਉਰਲੇ ਸਾਰੇ ਕਾਰਣਾਂ ਤੋਂ ਉੱਠਕੇ ਅੰਤਮ ਕਾਰਣ, ਕਾਰਣਾਂ ਦੇ ਕਾਰਣ ਤੇ ਜਾ ਟਿਕਦੀ ਹੈ ਤੇ ਕੇਵਲ ਉਸੇ ਨੂੰ ਦੇਖਦੀ ਹੈ :-

'ਕਹੁ ਨਾਨਕ ਗੁਰਿ ਭਰਮੁ ਕਾਟਿਆ ਸਗਲ ਬ੍ਰਹਮ ਬੀਚਾਰੁ।।' {ਸਿਰੀ: ਮ:੫-੯੫}

**ਨਿਰੁਕ੍ਤ-** ਸਰੁ-ਤਲਾ। ਭਾਵ ਸਮੁੰਦਰ। ਅਸਗਾਹੁ-ਅਥਾਹ।

ਸਿਰਾਹੁ-ਸਿਰ ਉਤੋਂ। ਅਫਾਰੁ-ਅਮੋੜ। ਜੋ ਟਲਦਾ ਨਹੀਂ। ਅਟੱਲ।

ਸੀਚਾਨੇ-{ਫਾ:,ਸੋਚਨ} ਬਾਜ਼ ਦੀ ਕਿਸਮ ਦਾ ਇਕ ਉਸਤੋਂ ਛੋਟਾ ਪੰਛੀ।

ਜਾਲੀ-ਫਾਹੀ। ਬਧਿਕ-ਫੰਧਕ। ਸਾਜਨੁ-ਮਿਤ੍ਰ। ਭਾਵ ਪਰਮੇਸੁਰ।

ਬਿਖੁ ਖਾਇ-ਜ਼ਹਰ ਖਾਕੇ। ਉਸ ਪ੍ਰਾਣੀ ਲਈ ਜਮਦੂਤ ਮਾਨੋ ਜ਼ਹਰ ਖਾਕੇ ਮਰ ਗਏ, ਭਾਵ ਨਹੀਂ ਰਹੇ।

ਨਾਵੈ ਅੰਦਰਿ-ਨਾਮ ਵਿਚ। ਭਾਵ ਹੈ ਉਸ ਨਾਮ ਵਿਚ ਜੋ ਵਜਾਪਕ ਨਾਮ ਹੈ, ਉਸ ਵਿਚ ਮੇਰਾ ਨਿਵਾਸ ਹੋ ਜਾਏਗਾ ਜੇਕਰ ਮੇਰੇ ਮਨ ਵਿਚ ਨਾਮ ਆ ਵਸੇ ਜੋ ਗੁਰੂ ਨੇ ਦਿਤਾ ਤੇ ਮੈਂ ਸਿਮਰਨਾਂ ਹੈ।

(੨) ਇਸ ਤੁਕ ਦਾ ਇਹ ਅਰਥ ਬੀ ਆ ਰਿਹਾ ਹੈ ਕਿ ਵਾਹਿਗੁਰੂ ਜੀ ਆਖਦੇ ਹਨ ਕਿ 'ਨਾਮ ਵਿਚ ਮੈਂ ਵਸਦਾ ਹਾਂ ਜੇ ਇਹ ਨਾਮ ਤੁਹਾਡੇ ਮਨ ਵਿਚ ਆ ਵਸੇ (ਫੇਰ ਸਪਸ਼ਟ ਨਤੀਜਾ ਇਹ ਹੈ ਕਿ ਮੈਂ ਤੁਹਾਡੇ ਮਨ ਵਿਚ ਆ ਵਸਾਂਗਾ)'। ਇਹ ਅਰਥ ਬੀ ਬਹੁਤ ਨੇੜੇ ਢੁਕਦਾ ਹੈ। ਵਾਕ ਹੈ :-

'ਹਰਿ ਸਿਮਰਨ ਮਹਿ ਆਪਿ ਨਿਰੰਕਾਰਾ।।' {ਸੁਖਮਨੀ, ੧-੮}

(੩) ਜੇ ਨਾਮ ਮੇਰੇ ਵਿਚ ਆ ਵਸੇ ਤਾਂ ਮੈਂ ਨਾਮ ਵਿਚ ਵਸਾਂਗਾ।

(੪) ਜੇ ਮੈਂ ਨਾਮ ਵਿਚ ਵਸ ਜਾਵਾਂ ਤਾਂ ਨਾਮੀ ਮੇਰੇ ਵਿਚ ਆਕੇ ਵਸ ਜਾਏਗਾ। ਪਰ ਪਾਠ ਰਸਤਾ ਨਹੀਂ ਦੇਂਦਾ ਇਸ ਅਰਥ ਦਾ, ਕਿਉਂਕਿ ਵਿਚ ਪਦ 'ਨਾਮਿ' ਨਹੀਂ ਹੈ ਜਿਸ ਦਾ ਅਰਥ 'ਨਾਮੀ' ਹੋ ਸਕੇ; ਪਾਠ ਤਾਂ ਨਾਉ ਹੈ। ਨਾਵੈ ਤੇ ਨਾਉ ਦਾ ਅਰਥ ਵਾਹਿਗੁਰੂ ਬੀ ਨਹੀਂ ਬਣਦਾ।

ਨ ਸੰਚਰੈ-ਸੰਚਾਰ ਨਹੀਂ ਰਖਦਾ। ਦਖਲ ਨਹੀਂ ਰਖਦਾ। ਪਰਵੇਸ਼ ਨਹੀਂ ਕਰ ਸਕਦਾ।

## {ਸਿਰੀ ਰਾਗੁ ਮਹਲਾ ੧, ਅਸਟਪਦੀ-੫}

**ਪ੍ਰਾਕ੍ਰਥਨ-** ਐਉਂ ਜਾਪਦਾ ਹੈ ਕਿ ਕਿਸੇ ਵਾਹਿਗੁਰੂ ਦੇ ਰਾਹ ਟੁਰ ਰਹੇ ਜਗਜਾਸੂ ਨੂੰ, ਜੋ ਉਖੜਨ ਲਗਾ ਹੈ, ਉਸ ਪ੍ਰਤੀ ਉਪਦੇਸ਼ ਹੈ ਤੇ ਅੰਕ ੫ ਮਗਰੋਂ ਤਾਂ ਮਾਇਆ ਦੇ ਵਪਾਰੀ, ਇਕ ਅਰਥ, ਕਥਾ, ਵਾਰਤਾ ਕਰਨ ਵਾਲੇ ਪੰਡਿਤ ਪ੍ਰਤਿ ਉਪਦੇਸ਼ ਹੈ।

* Ultimate cause.

**ਮੂਲ** | **ਅਰਥ**

**ਸਿਰੀ ਰਾਗੁ ਮਹਲਾ ੧ ॥**

**ਮਨਿ ਜੂਠੈ ਤਨਿ ਜੂਠਿ ਹੈ ਜਿਹਵਾ ਜੂਠੀ ਹੋਇ ॥ ਮੁਖਿ ਝੂਠੈ ਝੂਠੁ ਬੋਲਣਾ ਕਿਉ ਕਰਿ ਸੂਚਾ ਹੋਇ ॥ ਬਿਨੁ ਅਭ ਸਬਦ ਨ ਮਾਂਜੀਐ ਸਾਚੇ ਤੇ ਸਚੁ ਹੋਇ ॥ ੧ ॥**

(ਜੋ) ਮਨ ਵਿਚ (ਯਾ ਮਨ ਕਰਕੇ) ਜੂਠੇ ਹਨ, (ਉਹਨਾਂ ਦੇ) ਤਨ ਵਿਚ ਬੀ ਜੂਠ (ਵਿਆਪੀ) ਹੁੰਦੀ ਹੈ (ਅਤੇ ਉਹਨਾਂ ਦੀ) ਜੀਭ ਬੀ ਜੂਠੀ ਹੋ ਜਾਂਦੀ ਹੈ। (ਫੇਰ ਓਹਨਾਂ ਨੇ) ਮੂੰਹ ਦੁਆਰਾ ਬੀ ਝੂਠ ਹੀ ਝੂਠ ਬੋਲਣਾ ਹੋਇਆ, (ਹੁਣ ਉਹਨਾਂ ਦੇ ਮਨ ਕਿ ਤਨ ਕਿ ਮੁਖ ਨੇ) ਸੁੱਚਾ ਕਿਸ ਤਰ੍ਹਾਂ ਹੋਣਾ ਹੋਇਆ ? {ਹੁਣ ਸੁੱਚੇ ਹੋਣ ਦੀ ਜਾਚ ਦੱਸਦੇ ਹਨ:} (ਇਨਸਾਨ ਦਾ ਜੂਠਾ ਹੋਇਆ) ਦਿਲ ਸ਼ਬਦ ਤੋਂ ਬਿਨਾਂ ਮਾਂਜਿਆ ਨਹੀਂ ਜਾਂਦਾ, (ਹਾਂ) ਸੱਚੇ (ਸ਼ਬਦ) ਦੁਆਰਾ ਹੀ ਸੱਚ (ਪ੍ਰਾਪਤ) ਹੁੰਦਾ ਹੈ। (ਭਾਵ ਇਹ ਕਿ ਸੱਚ ਨਾਲ ਜੂਠ ਤੇ ਝੂਠ ਦੂਰ ਹੁੰਦੇ ਹਨ)।।੧।।

**ਮੁੰਧੇ ਗੁਣਹੀਣੀ ਸੁਖੁ ਕੇਹਿ ॥ ਪਿਰੁ ਰਲੀਆ ਰਸਿ ਮਾਣਸੀ ਸਾਚਿ ਸਬਦਿ ਸੁਖੁ ਨੇਹਿ ॥੧॥ਰਹਾਉ॥**

(ਹੇ ਜੀਵ ਰੂਪ) ਇਸਤ੍ਰੀ ! (ਗੁਰੂ ਸ਼ਬਦ ਦੁਆਰਾ ਸਿਖੇ ਜਾਣ ਵਾਲੇ) ਗੁਣਾਂ ਤੋਂ ਹੀਣੇ ਰਹਿਆਂ (ਆਤਮ=) ਸੁਖ ਕਿਵੇਂ ਹੋ ਸਕਦਾ ਹੈ ? (ਹਾਂ, ਉਹੀ ਜੀਵ ਰੂਪ ਇਸਤ੍ਰੀ) ਆਨੰਦ ਦਾਤਾ ਪਤੀ (ਪਰਮੇਸ਼ੁਰ) ਨੂੰ ਸੁਆਦ ਨਾਲ ਮਾਣੇਗੀ (ਜੋ) ਸੱਚੇ ਸ਼ਬਦ ਦੁਆਰਾ (ਪਤੀ) ਪ੍ਰੇਮ ਵਿਚ (ਆ ਜਾਂਦੀ ਹੈ ਹਾਂ ਉਹੀ ਆਤਮ=) ਸੁਖ ਵਿਚ ਹੁੰਦੀ ਹੈ।।੧।।ਰਹਾਉ।।

**ਪਿਰੁ ਪਰਦੇਸੀ ਜੇ ਥੀਐ ਧਨ ਵਾਂਢੀ ਝੂਰੇਇ ॥ ਜਿਉ ਜਲਿ ਥੋੜੈ ਮਛੁਲੀ ਕਰਣ ਪਲਾਵ ਕਰੇਇ ॥ ਪਿਰ ਭਾਵੈ ਸੁਖੁ ਪਾਈਐ ਜਾ ਆਪੇ ਨਦਰਿ ਕਰੇਇ ॥੨॥**

(ਇਹ ਗਲ ਨਿਸਚੇ ਕਰ ਲਓ ਕਿ) ਜੇ (ਕਿਸੇ ਇਸਤ੍ਰੀ ਦਾ) ਪਤੀ ਪਰਦੇਸੀ ਹੋ ਜਾਵੇ (ਤਾਂ) ਵਿਛੁੜੀ ਇਸਤ੍ਰੀ ਪਈ ਝੂਰੇਗੀ, ਜਿਵੇਂ ਕਿ ਛੋਟੇ ਪਾਣੀ ਵਿਚ (ਰਹਿ ਗਈ) ਮੱਛੀ ਕੀਰਣੇ ਪਾ ਪਾ ਰੋਂਦੀ ਹੈ। (ਤਿਵੇਂ ਪ੍ਰਭੂ ਤੋਂ ਵਿਛੜੇ ਜੀਵ ਪ੍ਰਲਾਪ ਕਰਦੇ ਹਨ। ਪਰ ਜੇ) ਪਤੀ (ਪਰਮੇਸ਼ੁਰ) ਨੂੰ ਭਾਵੇ ਤਾਂ ਸੁਖ ਪਾਈਦਾ ਹੈ, (ਹਾਂ) ਜਦੋਂ ਉਹ ਆਪੇ ਮੇਹਰ ਦੀ ਨਜ਼ਰ ਪਾਵੇ ਤਾਂ।।੨।।

**ਪਿਰੁ ਸਾਲਾਹੀ ਆਪਣਾ ਸਖੀ ਸਹੇਲੀ ਨਾਲਿ ॥ ਤਨਿ ਸੋਹੈ ਮਨੁ ਮੋਹਿਆ ਰਤੀ ਰੰਗਿ ਨਿਹਾਲਿ ॥ ਸਬਦਿ ਸਵਾਰੀ ਸੋਹਣੀ ਪਿਰੁ ਰਾਵੇ ਗੁਣ ਨਾਲਿ ॥ ੩ ॥**

(ਇਸ ਲਈ ਮੈਂ ਇਹ ਸਿੱਧਾਂਤ ਕਢਿਆ ਹੈ ਕਿ ਸਦਾ) ਆਪਣੇ ਪਤੀ (ਪਰਮੇਸ਼ੁਰ) ਦੀ ਉਸਤਤਿ ਕਰਾਂ, (ਹਾਂ ਆਪਣੀਆਂ) ਸਖੀਆਂ ਸਹੇਲੀਆਂ (ਰੂਪ ਸਤਿਸੰਗੀਆਂ ਨੂੰ) ਨਾਲ (ਲੈ ਕੇ ਉਸ ਦਾ ਕੀਰਤਨ ਕਰਾਂ)। (ਉਹ ਪਤੀ ਮੇਰੇ) ਤਨ ਵਿਚ ਸੁਭਾਇਮਾਨ ਹੈ, ਮਨ (ਮੇਰਾ ਉਸ ਵਿਚ) ਮੋਹਿਤ ਹੋ ਰਿਹਾ ਹੈ (ਮੈਂ) ਪ੍ਰੇਮ ਵਿਚ ਰੰਗੀ ਹੋਈ (ਉਸ ਨੂੰ) ਦੇਖ ਰਹੀ ਹਾਂ। (ਇਸ ਤਰ੍ਹਾਂ ਜੋ ਜੀਵ ਰੂਪ ਇਸਤ੍ਰੀ) ਸ਼ਬਦ ਦੁਆਰਾ ਸੰਵਾਰੀ ਗਈ ਹੈ ਤੇ ਗੁਣਾਂ ਸੰਯੁਕਤ ਹੈ, ਉਹ ਸੁਹਣੀ (ਹੋਈ) ਪਤੀ (ਪਰਮੇਸ਼ੁਰ) ਦਾ ਆਨੰਦ ਮਾਣਦੀ ਹੈ।।੩।।

**ਕਾਮਣਿ ਕਾਮਿ ਨ ਆਵਈ ਖੋਟੀ ਅਵਗਣਿਆਰਿ ॥ ਨਾ ਸੁਖੁ ਪੇਈਐ ਸਾਹੁਰੈ ਝੂਠਿ ਜਲੀ ਵੇਕਾਰਿ ॥**

(ਪਰੰਤੂ ਜੋ ਜੀਵ ਰੂਪ) ਇਸਤ੍ਰੀ ਖੋਟੀ ਹੈ ਤੇ ਔਗੁਣਾਂ ਵਾਲੀ (ਹੋ ਜਾਂਦੀ) ਹੈ (ਉਹ ਪਤੀ ਪਰਮੇਸ਼ੁਰ ਦੇ ਕਿਸੇ) ਕੰਮ ਵਿਚ ਨਹੀਂ ਆਉਂਦੀ। ਉਹ ਵਿਕਾਰ ਵਿਚ ਤੇ ਝੂਠ ਵਿਚ ਸੜਦੀ

**ਆਵਣੁ ਵੰਞਣੁ ਡਾਖੜੋ ਛੋਡੀ ਕੰਤਿ ਵਿਸਾਰਿ ॥ ੪ ॥**

ਹੈ, (ਉਸ ਨੂੰ) ਲੋਕ ਪ੍ਰਲੋਕ ਵਿਚ (ਕਿਤੇ ਬੀ) ਸੁਖ ਨਹੀਂ (ਮਿਲਦਾ)। (ਉਸ ਨੂੰ) ਪਤੀ (ਪਰਮੇਸ਼ੁਰ) ਨੇ ਵਿਸਾਰ ਛਡਿਆ ਹੈ (ਇਸ ਲਈ) ਜਨਮ ਮਰਨ ਦਾ ਕਠਨ ਦੱਖ ਹੀ (ਉਸ ਲਈ ਬਣਿਆ ਰਹਿੰਦਾ ਹੈ)।।੪।।

**ਪਿਰ ਕੀ ਨਾਰਿ ਸੁਹਾਵਣੀ ਮੁਤੀ ਸੋ ਕਿਤੁ ਸਾਦਿ ॥ ਪਿਰ ਕੈ ਕਾਮਿ ਨ ਆਵਈ ਬੋਲੇ ਫਾਦਿਲੁ ਬਾਦਿ ॥ ਦਰਿ ਘਰਿ ਢੋਈ ਨਾ ਲਹੈ ਛੂਟੀ ਦੂਜੈ ਸਾਦਿ ॥ ੫ ॥**

{ਹੁਣ ਪ੍ਰਸ਼ਨ ਕਰਕੇ ਉਸ ਵਲ ਇਸ਼ਾਰਾ ਕਰਦੇ ਹਨ ਜਿਸ ਪਰਥਾਇ ਸ਼ਬਦ ਉਚਾਰ ਹੋ ਰਿਹਾ ਹੈ:} (ਇਹ ਤਾਂ) ਪਤੀ (ਪਰਮੇਸ਼ੁਰ) ਦੀ ਸੁਹਾਵਣੀ ਨਾਰ ਸੀ (ਭਾਵ ਚੰਗਾ ਲਗਾ ਹੋਇਆ ਜਗਜਾਸੂ ਸੀ,) ਇਹ ਕਿਸ ਸੁਆਦ ਕਰਕੇ ਛੁੱਟੜ ਹੋ ਗਈ ? (ਭਾਵ ਵਾਹਿਗੁਰੂ ਵਿਮੁਖ ਹੋ ਗਿਆ ਹੈ ?)। (ਇਹ ਹੁਣ) ਪਤੀ (ਪਰਮੇਸ਼ੁਰ) ਦੇ ਕਿਸੇ ਕੰਮ ਨਹੀਂ ਆ ਸਕਣ ਲੱਗੀ, (ਇਹ) ਫਜ਼ੂਲ ਬਹਿਸਾਂ ਝਗੜਿਆਂ ਵਾਲੀਆਂ ਗਲਾਂ ਕਰਦੀ ਹੈ। (ਇਸ ਨੂੰ ਪਰਮੇਸ਼ੁਰ) ਦਰ ਵਿਚ ਕਿ ਘਰ ਵਿਚ ਕਿਤੇ ਢੋਈ ਨਹੀਂ ਮਿਲਣੀ, ਇਹ ਦੂਜੇ ਸੁਆਦਾਂ ਵਿਚ (ਲੱਗ ਜਾਣ ਕਰਕੇ ਛੁਟੜ ਹੋਈ ਹੈ ਭਾਵ ਵਾਹਿਗੁਰੂ ਤੋਂ) ਬੇਮੁਖ ਹੋ ਗਈ ਹੈ।।੫।।

{ਹੁਣ ਸਪਸ਼ਟ ਪਦਾਂ ਵਿਚ ਦੱਸਦੇ ਹਨ ਕਿ ਆਪ ਜੀ ਕਿਸੇ ਵਾਹਿਗੁਰੂ ਦੇ ਰਸਤੇ ਟੁਰਦੇ ਵੇਮੁਖ ਪੰਡਤਿ ਪਰਥਾਇ ਏਹ ਵਾਕ ਕਹਿ ਰਹੇ ਸਨ, ਪਰ ਹੁਣ ਉਹੋ ਜਿਹੇ ਸਾਰਿਆਂ ਪੁਰ ਘਟਾ ਕੇ ਸਾਂਝਾ ਉਪਦੇਸ਼ ਕਹਿ ਰਹੇ ਹਨ}

**ਪੰਡਿਤ ਵਾਚਹਿ ਪੋਥੀਆ ਨਾ ਬੂਝਹਿ ਵੀਚਾਰੁ ॥ ਅਨ ਕਉ ਮਤੀ ਦੇ ਚਲਹਿ ਮਾਇਆ ਕਾ ਵਾਪਾਰੁ॥ ਕਥਨੀ ਝੂਠੀ ਜਗੁ ਭਵੈ ਰਹਣੀ ਸਬਦੁ ਸੁ ਸਾਰੁ ॥ ੬ ॥**

ਪੰਡਿਤ ਪੋਥੀਆਂ ਵਾਚਦੇ ਹਨ (ਪਰ ਉਹਨਾਂ ਦੇ) ਤਤ ਭਾਵ ਨੂੰ ਵੀਚਾਰਦੇ ਨਹੀਂ। ਹੋਰਨਾਂ ਨੂੰ ਮੱਤਾਂ ਦੇਂਦੇ ਰਹਿੰਦੇ ਹਨ (ਜੋ ਇਕ) ਮਾਇਕ ਵਿਹਾਰ (ਉਹਨਾਂ ਨੇ ਬਣਾ ਰਖਿਆ ਹੈ; ਸੋ ਸਮਝ ਲਓ ਕਿ ਉਹਨਾਂ ਤੋਂ) ਜਗਤ ਨੇ ਝੂਠੀ ਕਥਨੀ (ਧਾਰਨ ਕੀਤੀ ਹੈ, ਉਹ) ਜਗਤ ਪਿਆ ਭਟਕਦਾ ਹੈ, (ਪਰ) ਸਾਰ ਵਸਤੂ ਹੈ ਸ਼ਬਦ ਦੀ ਰਹਿਣੀ।।੬।।

**ਕੇਤੇ ਪੰਡਿਤ ਜੋਤਕੀ ਬੇਦਾ ਕਰਹਿ ਬੀਚਾਰੁ ॥ ਵਾਦਿ ਵਿਰੋਧਿ ਸਲਾਹਣੇ ਵਾਦੇ ਆਵਣੁ ਜਾਣੁ ॥ ਬਿਨੁ ਗੁਰ ਕਰਮ ਨ ਛੁਟਸੀ ਕਹਿ ਸੁਣਿ ਆਖਿ ਵਖਾਣੁ ॥ ੭ ॥**

ਕਿਤਨੇ ਹੀ ਹਨ (ਸ਼ਾਸਤ੍ਰ ਵੇਤਾ) ਪੰਡਿਤ, (ਕਿਤਨੇ ਹਨ) ਜਜੋਤਸ਼ੀ (ਤੇ ਕਿਤਨੇ ਹਨ ਜੋ) ਵੇਦਾਂ ਦਾ ਵੀਚਾਰ ਕਰਦੇ ਹਨ, (ਕਿਤਨੇ ਹਨ ਮਹਾਂ ਭਾਰਥ ਆਦਿ ਦੇ) ਵਿਰੋਧਾਂ ਤੇ ਝਗੜਿਆਂ ਵਿਚ (ਰਤੇ ਲੋਕਾਂ ਦੇ) ਸਲਾਹੁਣ ਵਾਲੇ (ਕਥੱਕੜ, ਉਹਨਾਂ ਨੂੰ) ਵਾਦਾਂ ਵਿਚ ਰਹਿਣੇ ਕਰਕੇ ਜਨਮ ਮਰਨ (ਬਣਿਆਂ ਰਹਿੰਦਾ ਹੈ।) ਕਹਿਣ ਨਾਲ, ਸੁਣਨ ਨਾਲ, ਵਜ਼ਾਖਜ਼ਾ ਕਰਕੇ ਦੱਸਣ ਨਾਲ, ਗੁਰੂ ਦੀ ਮੇਹਰ ਬਿਨਾਂ (ਕੋਈ) ਨਹੀਂ ਛੁਟੇਗਾ।।੭।।

{ਹੁਣ ਕਿਉਂਕਿ ਮੰਦ ਕਰਮੀਆਂ ਦਾ ਵਰਣਨ ਕੀਤਾ ਹੈ, ਚਾਹੋ ਉਪਦੇਸ਼ ਦਿਤਾ ਹੈ ਸ਼ੁਭ ਕਰਮਾਂ ਤੇ ਬੰਦਗੀ ਦਾ, ਪਰ ਫੇਰ ਨੰਮ੍ਰਤਾ ਵਿਚ ਵਰਤਦੇ ਹੋਏ ਸਿੱਟਾ ਦੱਸਦੇ ਹਨ ਸਾਰੇ ਸ਼ਬਦ ਦਾ:}

**ਸਭਿ ਗੁਣਵੰਤੀ ਆਖੀਅਹਿ ਮੈ ਗੁਣੁ**

ਸਾਰੀਆਂ ਗੁਣਵੰਤੀਆਂ ਆਖੀਦੀਆਂ ਹਨ (ਪਰ) ਮੇਰੇ

**ਨਾਹੀ ਕੋਇ ॥ ਹਰਿ ਵਰੁ ਨਾਰਿ ਸੁਹਾਵਣੀ ਮੈ ਭਾਵੈ ਪ੍ਰਭੁ ਸੋਇ ॥ ਨਾਨਕ ਸਬਦਿ ਮਿਲਾਵੜਾ ਨਾ ਵੇਛੋੜਾ ਹੋਇ ॥੮॥੫॥**

ਵਿਚ ਗੁਣ ਕੋਈ ਨਹੀਂ। (ਭਾਵ ਸਾਰੇ ਰਬ ਦੇ ਰਸਤੇ ਲਗੇ ਹੋਏ ਚੰਗੇ ਹਨ, ਮੈਂ ਨਹੀਂ ਤੇ ਇਹ ਸੱਚ ਹੈ ਕਿ) ਜੋ ਪਰਮੇਸ਼ੁਰ ਪਤੀ ਦੀ ਨਾਰੀ ਹੈ, ਉਹੀ ਸੁਭਾਇਮਾਨ ਹੈ. (ਹੁਣ ਇਹ ਕਿਵੇਂ ਹੋਵੇ ਕਿ) ਮੈਨੂੰ ਉਹ ਪ੍ਰਭੂ ਪਿਆਰਾ ਲੱਗੇ ? {ਹੁਣ ਉੱਤਰ ਦੇਂਦੇ ਹਨ:} ਹੇ ਨਾਨਕ ! (ਉਸ ਪ੍ਰਭੂ ਪਤੀ ਨਾਲ) ਮੇਲ ਸ਼ਬਦ ਦੁਆਰਾ ਹੁੰਦਾ ਹੈ (ਜਿਸ ਨੂੰ ਮਿਲਕੇ) ਫੇਰ ਵਿਛੋੜਾ ਨਹੀਂ ਹੁੰਦਾ।।੮।।੫।।

**ਵਜਾਖਜਾ–** ਇਸ ਸ਼ਬਦ ਦੀ ਕੁੰਜੀ ਅੰਕ ੫ ਵਿਚ ਹੈ। ਜਿਸ ਵੇਲੇ ਫੁਰਮਾਉਂਦੇ ਹਨ. 'ਪਿਰ ਕੀ ਨਾਰਿ ਸੁਹਾਵਣੀ ਮੁਤੀ ਸੋ ਕਿਤੁ ਸਾਦਿ।।' ਜਿਸ ਤੋਂ ਪਤਾ ਲਗਾ ਕਿ ਕਿਸੇ ਵਾਹਿਗੁਰੂ ਜੀ ਦੇ ਰਸਤੇ ਸੁਹਣੀ ਤਰ੍ਹਾਂ ਟੁਰ ਰਹੇ ਨੂੰ ਵਾਹਿਗੁਰੂ ਵਿਮੁਖ ਹੁੰਦਾ ਵੇਖ ਕੇ ਉਸ ਪਰਥਾਇ ਸ਼ਬਦ ਉਚਾਰਿਆ ਹੈ ਜਿਸ ਨੂੰ ਸਰਬ ਕਾਲੀ ਉਪਦੇਸ਼ ਬਣਾ ਦਿਤਾ ਹੈ। ਇਹ ਪ੍ਰਸ਼ਨ ਕਰਕੇ ਉਸਦੀ ਦਸ਼ਾ ਦੱਸਦੇ ਹਨ ਕਿ ਇਸਨੇ ਹੁਣ ਫਜ਼ੂਲ ਗਲਾਂ ਹੀ ਸਿਖ ਲਈਆਂ ਹਨ, ਇਸ ਨੂੰ ਹੁਣ ਢੋਈ ਕਿਤੇ ਨਹੀਂ ਮਿਲਣੀ, ਕਿਉਂਕਿ ਇਹ ਦੂਜੇ ਸੁਆਦ ਵਿਚ ਠੱਗੀ ਗਈ ਹੈ। ਵਾਹਿਗੁਰੂ ਤੋਂ ਛੁੱਟ ਮਾਇਆ ਤੇ ਮਾਇਕ ਰਸਾਂ ਨੇ ਇਸਨੂੰ ਮੋਹ ਲਿਆ ਹੈ, ਇਸ ਦੂਜੇ ਸੁਆਦ ਕਰਕੇ ਏਹ ਪਤੀ ਪਰਮੇਸੁਰ ਤੋਂ ਛੁੱਟੜ ਹੋ ਗਈ ਹੈ। ਹੁਣ ਅੰਕ ੬ ਵਿਚ ਉਸ ਵਜਕਤੀ ਦੀ ਹੋਰ ਵਜਾਖਜਾ ਕਰਦੇ ਹਨ ਜਿਸ ਪਰਥਾਇ ਸ਼ਬਦ ਉਚਾਰਿਆ ਹੈ। ਦੱਸਦੇ ਹਨ ਕਿ ਉਹ ਪੰਡਿਤ ਹੈ, ਪੋਥੀਆਂ ਪੜਦਾ ਵੀਚਾਰਦਾ ਹੈ, ਪਰ ਪੋਥੀਆਂ ਦਾ ਜੋ ਤੱਤ ਸਾਰ ਹੈ ਉਸਦੀ ਵੀਚਾਰ ਵਿਚ ਨਹੀਂ ਪੈਂਦਾ। ਹੋਰਨਾਂ ਨੂੰ ਤਾਂ ਮੱਤਾਂ ਤਜਾਗ ਵੈਰਾਗ ਦੀਆਂ ਦੇਂਦਾ ਹੈ ਪਰ ਆਪੂੰ ਅਪਣੇ ਪਰਮਾਰਥ ਨੂੰ ਮਾਇਆ ਪੈਦਾ ਕਰਨ ਦਾ ਇਕ ਵਪਾਰ ਬਣਾ ਰਿਹਾ ਹੈ। ਇਸ ਲਈ ਜੋ ਕੁਛ ਕਥਨ ਕਰਦਾ ਹੈ ਉਹ ਝੂਠ ਹੈ। ਕਿਉਂਕਿ ਉਹ ਜਾਣਦਾ ਹੈ ਕਿ ਮੈਂ ਆਪ ਕਮਾ ਨਹੀਂ ਰਿਹਾ ਤੇ ਇਨ੍ਹਾਂ ਨੂੰ ਠੱਗਣ ਵਾਸਤੇ ਕਥਾ ਵਾਰਤਾ ਸੁਣਾ ਰਿਹਾ ਹਾਂ। ਇਸ ਲਈ ਇਸ ਨੂੰ ਫਲ ਜੋ ਮਿਲਨਾ ਹੈ ਉਹ ਜਗਤ ਵਿਚ ਭਟਕਦੇ ਫਿਰਨਾ ਹੈ। ਸ੍ਰੇਸ਼ਟ ਤੇ ਸਾਰ ਰੂਪਤਾ ਅਰਥਾਤ ਸੱਚੀ ਤੇ ਤੱਤ ਰੂਪ ਕਥਨੀ ਤਾਂ ਹੋਵੇ ਜੇ ਰਹਣੀ ਸ਼ਬਦ ਵਾਲੀ ਹੋਵੇ। ਭਾਵ ਸ਼ਬਦ ਨਾਲ ਮਨ ਨੂੰ ਮਾਂਜੇ ਤੇ ਗੁਰ ਉਪਦੇਸ਼ ਦੀ ਰਹਣੀ ਰਹੇ ਤਾਂ ਸਾਰ ਪ੍ਰਾਪਤ ਹੋਵੇ ਇਸਨੂੰ। ਇਹ ਇਕ ਵਜਕਤੀ ਤੇ ਜੋ ਗਲ ਯਾ ਹਾਲਤ ਘਟਦੀ ਸੀ ਉਸਦਾ ਵਰਣਨ ਕਰਕੇ ਉਸਦੀ ਬਹੁਤਿਆਂ ਤੇ ਘਟਨਾ ਯਾ ਉਸਦਾ ਹੋਰਨਾਂ ਵਿਚ ਬੀ ਹੋਣਾਂ ਦੱਸਦੇ ਹਨ, ਕਿ ਇਹ ਇਕ ਨਹੀਂ ਇਸ ਵਰਗੇ ਅਨੇਕਾਂ ਪੰਡਿਤ ਜਜੋਤਸ਼ੀ ਤੇ ਵੇਦ ਦੇ ਵਿਚਾਰਨ ਵਾਲੇ ਵਿਦ੍ਵਾਨ ਹਨ, ਕਈ ਵਾਦ ਵਿਰੋਧ ਦੇ ਸਲਾਹੁਣ ਵਾਲੇ ਹਨ, ਭਾਵ ਮਹਾਂ ਭਾਰਥ ਆਦਿ ਗ੍ਰੰਥਾਂ ਵਿਚ ਝਗੜਿਆਂ ਤੇ ਲੜਾਈਆਂ ਦੇ ਮਾਜਰੇ ਤੇ ਹੋਏ ਸਾਕੇ ਵਰਣਨ ਕਰਦੇ ਹਨ. ਕਥਾ ਵਾਰਤਾ ਸੁਣਾਉਂਦੇ ਹਨ। ਓਹ ਕਿਉਂਕਿ ਝਗੜਿਆਂ ਵਾਲੀਆਂ ਗਲਾਂ ਕਥਾਂ ਕਰਦੇ ਉਹਨਾਂ ਦੀ ਸਲਾਹੁਤ ਕਰਦੇ ਤੇ ਕਾਰਣ ਮਾਇਆ ਲਈ ਦੱਸ ਆਏ ਹਨ, ਤਾਂਤੇ ਉਨ੍ਹਾਂ ਦਾ ਜਨਮ ਮਰਨ ਦਾ ਗੇੜ ਨਹੀਂ ਮੁੱਕਣਾ। ਇਹ ਗੇੜ ਉਨ੍ਹਾਂ ਦਾ ਗੁਰੂ ਦੀ ਬਖਸ਼ਿਸ਼ ਦੇ ਬਿਨਾ ਨਹੀਂ ਛੁੱਟਣਾ।

ਹੁਣ ਇਸ ਨਾਲ ਮੇਲੋ ਅੰਕ ੧ ਨੂੰ, ਕਿ ਐਸੇ ਪੁਰਖਾਂ ਦੀ ਹਾਲਤ ਦੇਖਕੇ ਅਸੂਲ ਵਰਣਨ ਕਰਦੇ ਹਨ ਕਿ ਪਰਮੇਸੁਰ ਜੋ ਸੱਚਾ ਤੇ ਸੁੱਚਾ ਹੈ ਤੇ ਦਿਲ ਜਿਸਦਾ ਨਿਜ ਨਿਵਾਸ ਦਾ ਥਾਂ ਹੈ ਉਸ ਦੀ ਬਜਾਏ (ਝੂਠੀ) ਮਾਇਆ ਦਾ ਪ੍ਰੇਮ ਜਦ ਮਨ ਵਿਚ ਵੜ ਗਿਆ, ਤਾਂ ਮਨ ਜੂਠਾ ਹੋ ਗਿਆ. ਜੀਕੂੰ ਸੁਚੇ ਭਾਂਡੇ ਨੂੰ ਕੋਈ ਮੂੰਹ ਲਾ ਦੇਵੇ ਤਾਂ ਉਹ ਜੂਠਾ ਹੋ ਜਾਂਦਾ ਹੈ।

ਪਦ 'ਮਾਂਜੀਐ' ਤੋਂ ਪਤਾ ਲਗਾ ਕਿ ਜਿਵੇਂ ਟੁੱਕਰ ਕਿਸੇ ਦੇ ਟੁੱਕ ਲੈਣ ਨਾਲ ਜੂਠਾ ਹੋ ਜਾਂਦਾ ਹੈ 'ਜੂਠੇ' ਪਦ ਤੋਂ ਉਹ ਮਤਲਬ ਨਹੀਂ, ਪਰ ਜੂਠੇ ਭਾਂਡੇ ਤੋਂ ਮਤਲਬ ਹੈ ਕਿਉਂਕਿ ਜੂਠਾ ਟੁੱਕਰ

ਮਾਂਜਣ ਨਾਲ ਸੁੱਚਾ ਨਹੀਂ ਹੁੰਦਾ, ਪਰ ਜੂਠਾ ਭਾਂਡਾ ਮਾਂਜਣ ਨਾਲ ਸੁੱਚਾ ਹੋ ਜਾਂਦਾ ਹੈ। ਸੋ ਮਾਯਕ ਪ੍ਰੇਮ ਨਾਲ ਮਨ ਜੋ ਵਾਹਿਗੁਰੂ ਪ੍ਰੇਮ ਨਾਲ ਸੁੱਚਾ ਸੀ ਜੂਠਾ ਹੋ ਗਿਆ ਹੁਣ ਮਨ ਦੇ ਜੂਠੇ ਹੋਣ ਨਾਲ ਸਰੀਰ ਬੀ ਜੂਠਾ ਹੋਗਿਆ, ਉਹ ਮਾਯਾ ਪ੍ਰਾਪਤੀ ਦੇ ਕੰਮ ਕਰੇਗਾ। ਫੇਰ ਮਾਯਾ ਪ੍ਰਾਪਤੀ ਵਿਚ ਛਲ ਫ੍ਰੇਬ ਦੀ ਲੋੜ ਪਵੇਗੀ ਤਾਂ ਉਸਦੀ ਰਸਨਾ ਸੱਚ ਤੋਂ ਉਖੜੇਗੀ, ਸੋ ਸੱਚ ਨਾਲ ਜਿਹਵਾ ਸੁੱਚੀ ਸੀ ਹੁਣ ਝੂਠ ਬੋਲੇਗੀ ਤਾਂ ਜੂਠੀ ਹੋ ਜਾਏਗੀ। ਮਾਯਕ ਪ੍ਰਾਪਤੀਆਂ ਤੇ ਮਾਯਕ ਭੋਗਾਂ ਲਈ ਝੂਠ ਦੀ ਲੋੜ ਪੈਣੀ ਹੈ। ਸੋ ਉਸਦੀ ਜੂਠੀ ਜੀਭ ਜਦ ਝੂਠ ਬੋਲੇਗੀ ਤਾਂ ਮੂੰਹੋਂ ਝੂਠ ਹੀ ਝੂਠ ਬੋਲਣ ਦੀ ਆਦਤ ਪੈ ਜਾਏਗੀ। ਝੂਠ ਬੋਲ ਦਾ ਅਸਰ ਮਨ ਤੇ ਪਏਗਾ, ਜੋ ਪਹਿਲੇ ਹੀ ਜੂਠਾ ਸੀ, ਸੋ ਓਥੇ ਝੂਠ ਰੂਪੀ ਜੂਠ ਹੋਰ ਵਾਪਰਦੀ ਜਾਏਗੀ। ਇਸਤਰ੍ਹਾਂ ਮਨ ਦਾ ਅਸਰ ਕਰਮਾਂ ਤੇ ਬਚਨਾਂ ਉਤੇ ਤੇ ਕਰਮਾਂ ਤੇ ਬਚਨਾਂ ਦਾ ਅਸਰ ਮਨ ਤੇ ਪੈ ਕੇ ਇਕ ਪਾਪ ਮਯ ਚੱਕ੍ਰ ਬੱਝ ਜਾਏਗਾ, ਉਸਦਾ ਹੁਣ ਸੁੱਚਾ ਤੇ ਸੱਚਾ ਹੋ ਸਕਣਾ ਸ਼ੱਕੀਆ ਹੋਗਿਆ, ਇਸ ਲਈ ਪ੍ਰਸ਼ਨ ਕਰਕੇ ਪੁੱਛਦੇ ਹਨ ਕਿ ਉਹ ਕਿਵੇਂ ਸੱਚਾ ਹੋਵੇ ? ਤੇ ਆਪ ਹੀ ਜੁਾਬ ਦੇਂਦੇ ਹਨ ਕਿ ਸ਼ਬਦ ਦੁਆਰਾ ਹੀ ਮਨ ਮਾਂਜਿਆ ਜਾਂਦਾ ਹੈ, ਸੱਚੇ (ਸ਼ਬਦ) ਦੁਆਰਾ ਹੀ ਸੱਚ ਪ੍ਰਾਪਤ ਹੁੰਦਾ ਹੈ। ਐਸਾ ਕਹਿਣੇ ਵਿਚ ਕਟਾਖਯ ਇਹ ਹੈ ਕਿ ਜਦ ਸੱਚ ਪ੍ਰਾਪਤ ਹੋ ਜਾਏਗਾ ਤਾਂ ਝੂਠ ਦੂਰ ਹੋ ਜਾਏਗਾ, ਜਦ ਝੂਠ ਦੂਰ ਹੋਗਿਆ ਤਾਂ ਝੂਠ ਦੀ ਜੂਠ ਲਗਣੀ ਦੂਰ ਹੋ ਗਈ, ਤਦ ਤਨ ਤੇ ਮਨ ਆਪੇ ਸੁਚਾ ਹੋ ਗਿਆ। 'ਸਚੁ ਹੋਇ' ਕਹਿਣ ਵਿਚ 'ਸੱਚ' ਤੇ 'ਸੱਚ' ਕਰਕੇ 'ਸੁੱਚ ਪ੍ਰਾਪਤੀ' ਦੀ ਲੁਪਤੀ ਰਖੀ ਹੈ।

ਰਹਾਉ ਵਿਚ ਦੱਸਦੇ ਹਨ ਕਿ ਗੁਣ ਹੀਣ ਰਹਿਆਂ ਆਤਮ ਸੁਖ ਦੀ ਪ੍ਰਾਪਤੀ ਨਹੀਂ ਹੋ ਸਕਦੀ। ਗੁਣ ਪ੍ਰਾਪਤ ਹੁੰਦਾ ਹੈ ਸੱਚੇ ਸ਼ਬਦ ਦੁਆਰਾ ਪਤੀ ਪਰਮੇਸੁਰ ਵਿਚ ਪਯਾਰ ਕਰਦਿਆਂ ਰਹਣ ਨਾਲ। ਇਥੇ ਓਹੋ ਕਟਾਖਯ ਸੱਟਿਆ ਨੇ ਜੋ ਪਹਿਲੇ ਅੰਕ ਵਿਚ 'ਝੂਠ ਦੇ ਪ੍ਰੇਮ' ਦਾ ਤੇ ਅੰਕ ੫ ਵਿਚ 'ਦੂਜੇ ਸੁਆਦ ਵਿਚ ਲੁਭਾਇਮਾਨਤਾ' ਦਾ ਦੱਸਿਆ ਹੈ ਕਿ ਓਹ ਪ੍ਰੇਮ ਤਾਂ ਦੁਖਦੇਣ ਵਾਲਾ ਹੈ ਪਰ ਸਤਯ ਸਰੂਪ ਦੇ ਪ੍ਰੇਮ ਵਿਚ ਜੋ ਸ਼ਬਦ ਦੁਆਰਾ ਲਗਦਾ ਹੈ ਉਸਨੂੰ ਆਤਮ ਸੁਖ ਪ੍ਰਾਪਤ ਹੁੰਦਾ ਹੈ।

ਅੰਕ ੨ ਵਿਚ ਫੇਰ ਇਹੋ ਗਲ ਖੁਹਲੀ ਹੈ ਕਿ ਪਰਮੇਸੁਰ ਤੋਂ ਵਿਛੜਿਆ ਮਨਮੁਖ ਝੂਰਦਾ ਤੇ ਦੁਖੀ ਰਹਿੰਦਾ ਹੈ, ਤੇ ਸੁਖ ਤਾਂ ਹੀ ਪਾਈਦਾ ਹੈ ਜੇ ਜੀਵ ਪਰਮੇਸੁਰ ਨੂੰ ਭਾ ਜਾਵੇ ਤਾਂ, ਤੇ ਜਦ ਓਹ ਕਿਰਪਾ ਕਰੇ ਤਾਂ।

ਅੰਕ ੩ ਵਿਚ ਜਾਚ ਦੱਸਦੇ ਹਨ ਪਿਰ ਨੂੰ ਭਾ ਜਾਣ ਦੀ ਕਿ ਸਤਿਸੰਗ ਕਰੋ ਤੇ ਸਤਿਸੰਗ ਨਾਲ ਰਲਕੇ ਪ੍ਰਭੂ ਦੀ ਕੀਰਤਿ ਕਰੋ। ਪ੍ਰੇਮ ਵਿਚ ਰੰਗਿਆ ਜਾਵੇ, ਮਨ ਉਸ ਪਰ ਮੋਹਿਤ ਹੋਇਆ ਰਹੇ, ਤਦ ਮਨ ਕੀਹ ਸਰੀਰ ਬੀ ਸੁਹਣਾ ਲਗੇਗਾ ਤੇ ਸ਼ਬਦ ਨਾਲ ਸੰਵਾਰਿਆ ਗੁਰਮੁਖ ਇਨ੍ਹਾਂ ਗੁਣਾਂ ਨਾਲ ਪਰਮੇਸ਼ੁਰ ਪ੍ਰਾਪਤੀ ਦਾ ਰਸ ਮਾਣੇਂਗਾ।

ਅੰਕ ਚਾਰ ਵਿਚ ਫੇਰ ਛੁੱਟੜ ਇਸਤ੍ਰੀ ਦਾ ਰੂਪਕ ਬੰਨ੍ਹਕੇ ਵਾਹਿਗੁਰੂ ਵਿਮੁਖ ਦਾ ਬੁਰਾ ਹਾਲ ਤੇ ਬੁਰਾ ਅੰਤ ਦੱਸਦੇ ਹਨ।

ਇਸ ਤੋਂ ਅੱਗੇ ਫੇਰ, ਜੈਸਾ ਕਿ ਉਪਰ ਦੱਸ ਆਏ ਹਾਂ, ਉਸ ਵਯਕਤੀ ਦਾ ਜ਼ਿਕਰ ਚੱਲ ਪੈਂਦਾ ਹੈ, ਜਿਸ ਪਰਥਾਇ ਸ਼ਬਦ ਦਾ ਉਪਦੇਸ਼ ਹੋਇਆ ਹੈ।

**ਨਿਰੁਕ੍ਤ**-ਮਨਿ ਜੂਠੈ-ਜੋ ਮਨ ਵਿਚ ਜੂਠਾ ਹੈ। (੨) ਮਨ ਵਿਚ ਜੂਠੇ ਹੋਣੇ ਕਰਕੇ।
ਜਿਹਵਾ-{ਸੰਸ:, ਜਿਹ੍ਵਾ} ਜੀਭ। ਰਸਨਾ।

ਬਿਨੁ ਸਬਦ-ਇਸ ਅਸਟਪਦੀ ਵਿਚ ਜੋ ਪਦ 'ਸਬਦ' ਆਇਆ ਹੈ, ਯਥਾ-ਬਿਨੁ ਸਬਦ, ਸਾਚਿ ਸਬਦਿ, ਸਬਦਿ ਸਵਾਰੀ, ਰਹਣੀ ਸਬਦੁ, ਸਬਦਿ ਮਿਲਾਵੜਾ, ਉਸ ਦੇ ਭਾਵ ਨੂੰ ਸਮਝਣ ਲਈ ਸਿਰੀ ਰਾਗ ਮਹਲਾ ੧ ਦਾ ੧੫ਵਾਂ ਸ਼ਬਦ 'ਤਨੁ ਜਲਿ ਬਲਿ ਮਾਟੀ ਭਇਆ' ਪੜ੍ਹਨਾ

ਚਾਹੀਏ, ਜਿਥੇ ਫੁਰਮਾਯਾ ਹੈ :-

ਤਨੁ ਸੂਚਾ ਸੋ ਆਖੀਐ ਜਿਸੁ ਮਹਿ ਸਾਚਾ ਨਾਉ॥ ਭੈ ਸਚਿ ਰਾਤੀ ਦੇਹੁਰੀ ਜਿਹਵਾ ਸਚੁ ਸੁਆਉ॥ ਸਚੀ ਨਦਰਿ ਨਿਹਾਲੀਐ ਬਹੁੜਿ ਨ ਪਾਵੈ ਤਾਉ॥

{ਸਿਰੀ ਰਾਗ ਮ: ੧-੧੫}

ਭਾਵ ਇਹ ਕਿ ਤਨ ਮਨ ਜਿਹਵਾ ਨੇ ਸੁਚਿਆਂ ਨਾਮ ਨਾਲ ਹੋਣਾ ਹੈ। ਸੋ ਸਬਦ ਦਾ ਭਾਵ ਨਾਮ ਲੈਣਾ ਚਾਹੀਏ ਜੋ ਕਿ ਸਿਮਰਨ ਕੀਤਾ ਨਾਮ ਵਜਾਪਕ ਨਾਲ ਅਭੇਦ ਕਰਕੇ ਮਨ ਤਨ ਵਿਚ ਵਸ ਪੈਂਦਾ ਹੈ। ਫੇਰ ਫੁਰਮਾਯਾ ਹੈ :-

'ਨਾਮੇ ਸੁਚਿ ਨਾਮੋ ਪੜਉ ਨਾਮੇ ਚਜੁ ਆਚਾਰੁ॥' {ਆਸਾ ਮ:੧-੨੦}

ਪੁਨਾ:- 'ਅਨਦਿਨੁ ਸੂਚੇ ਹਰਿ ਗੁਣ ਸੰਗਾ॥' {ਆਸਾ ਮ:੧-੧੨}

ਅਭ-{ਸੰਸ:, ਅਭਿ-ਇਕ ਉਪਸਰਗ, ਜੋ ਨਿਕਟਤਾ ਆਦਿ ਭਾਵਾਂ ਲਈ ਪਦਾਂ ਨਾਲ ਲਗਦੀ ਹੈ। ਅਭਿ+ਅੰਤਰਿ=ਹ੍ਰਿਦਯ। ਇਸ ਪਦ ਦਾ ਸੰਖੇਪ ਹੈ ਅਭਿ, ਅਭ} ਹਿਰਦਾ, ਦਿਲ। ਯਥਾ:-

'ਜਲ ਮਹਿ ਕੇਤਾ ਰਾਖੀਐ ਅਭ ਅੰਤਰਿ ਸੂਕਾ*॥' {ਆਸਾ ਮ:੧-੧੫}

ਮਾਂਜੀਐ-ਸਫਾ ਕਰੀਏ। ਜੂਠੇ ਬਰਤਨ ਨੂੰ ਸੁਆਹ ਆਦਿ ਨਾਲ ਸਾਫ ਤੇ ਸੁੱਚਾ ਕਰ ਲੈਣਾ। ਇਹ ਪਦ ਦੋ ਹੋਰ ਅਰਥਾਂ ਨੂੰ ਬੰਨ੍ਹਦਾ ਹੈ। ਅਭ ਦੇ ਅਰਥ ਨੂੰ-ਅਤੇ ਦੱਸਦਾ ਹੈ ਕਿ ਇਸ ਦਾ ਇਤਲਾਕ† ਜੂਠੀ ਵਸਤੂ ਤੇ ਨਹੀਂ, ਪਰ ਜੂਠੇ ਬਰਤਨ ਤੇ ਹੈ, ਕਿਉਂਕਿ ਮਾਂਜੀਦਾ ਬਰਤਨ ਹੈ।

ਨੇਹਿ-ਪਜਾਰ ਵਿਚ। ਪਜਾਰ ਨਾਲ। ਵਾਂਢੀ-{ਪੁ:ਪੰ:} ਵੱਖ ਹੋਈ ਹੋਈ, ਵਿਛੁੜੀ ਹੋਈ।

ਸਖੀ ਸਹੇਲੀ-ਭਾਵ ਹੈ ਸੰਤਾਂ, ਗੁਰਮੁਖਾਂ, ਸਤਿਸੰਗੀਆਂ ਨਾਲ।

ਕਾਮਣਿ-ਇਸਤ੍ਰੀ। ਡਾਖੜੋ-{ਪੁ: ਪੰਜਾ:} ਔਖਾ, ਕਠਨ। ਔਖ। ਦੁਖ।

ਮੁਤੀ-ਛਡੀ ਗਈ। ਛੁਟੜ ਕੀਤੀ ਗਈ। ਫਾਦਿਲੁ -{ਅ:, ਫ਼ਜ਼ੂਲ} ਵਾਧੂ। ਬੇਮਤਲਬ। ਝਗੜਿਆਂ ਝਾਂਜਿਆਂ ਤੋਂ ਮੁਰਾਦ ਹੈ। (ਅ) ਬ੍ਰਿਥਾ। ਜੋਤਕੀ-{ਦੇਖੋ ਪੰਨਾ ੩੬੯} ਤਾਰੇ ਗ੍ਰਹਿ ਨਛੱਤ੍ਰਾਂ ਆਦਿ ਦਾ ਅਸਰ ਦੱਸਣ ਵਾਲੇ। ਵਾਦੇ-ਝਗੜਿਆਂ ਕਰਕੇ।

## {ਸਿਰੀ ਰਾਗੁ ਮਹਲਾ ੧, ਅਸਟਪਦੀ-੬}

**ਪ੍ਰਾਕ੍ਥਨ-** ਇਸ ਸ਼ਬਦ ਵਿਚ ਨਿਰੇ ਕਰਮਾਂ ਨਾਲ ਕਲਜਾਣ ਨਹੀਂ, ਪਰ ਪ੍ਰੇਮ ਤੇ ਬ੍ਰਹਮ ਵੀਚਾਰ ਨਾਲ ਕਲਜਾਣ ਲੱਭਦੀ ਦੱਸੀ ਹੈ। ਜਾਪਦਾ ਹੈ ਕਿ ਕਿਸੇ ਜਗਜਾਸੂ ਨੂੰ ਗੁਰੂ ਜੀ ਨੇ ਉਸ ਰਾਹੋਂ ਘੁੱਥੇ ਹੋਏ ਨੂੰ ਡਿੱਠਾ ਹੈ, ਜਿਸ ਪਰਥਾਇ ਪਿਛਲਾ ਸ਼ਬਦ ਉਚਾਰ ਹੋਇਆ ਹੈ। ਉਸ ਨੇ ਪ੍ਰਸ਼ਨ ਕੀਤਾ ਹੈ ਕਿ ਆਪ ਸ਼ਬਦ ਦੁਆਰਾ ਸਾਈਂ ਦਾ ਮੇਲ ਦੱਸਦੇ ਹੋ, ਪ੍ਰੰਤੂ ਜੇ ਕੋਈ ਝੂਠਿਆਂ ਦੇ ਝੂਠੇ ਦਿਖਾਵੇ ਦੇ ਕਥਨ ਆਦਿ ਛੱਡਕੇ ਸਚਮੁਚ ਕਰਮ ਮਾਰਗ ਅਰਥਾਤ ਜਪ, ਤਪ, ਸੰਜਮ. ਤੀਰਥ ਵਾਸ, ਪੁੰਨ ਦਾਨ, ਆਦਿ ਕਰੇ ਤਾਂ ਮਿਲਾਵੜਾ ਹੁੰਦਾ ਹੈ ਕਿ ਨਹੀਂ ? ਉਸ ਪਰਥਾਇ ਇਹ ਸ਼ਬਦ ਉਚਾਰ ਹੋਇਆ ਹੈ।

| ਮੂਲ | ਅਰਥ |
|---|---|
| **ਸਿਰੀ ਰਾਗੁ ਮਹਲਾ ੧ ॥** | |
| **ਜਪੁ ਤਪੁ ਸੰਜਮੁ ਸਾਧੀਐ ਤੀਰਥਿ ਕੀਚੈ ਵਾਸੁ ॥ਪੁੰਨ ਦਾਨ** | ਜਪ, ਤਪ, ਇੰਦ੍ਰੈ ਦਮਨ ਸਾਧ ਲਈਏ, (ਫੇਰ ਘਰ ਬਾਰ ਛਡ ਕੇ ) ਤੀਰਥ ਉਤੇ ਵਾਸਾ ਕਰ ਲਈਏ, (ਓਥੇ ਬੈਠ ਕੇ) ਪੁੰਨ |

* ਇਸ ਤੋਂ ਅਗੇ ਸਤਵੀਂ ਅਸਟਪਦੀ ਵਿਚ ਪਦ 'ਅਭ' ਹ੍ਰਿਦੇ ਅਰਥਾਂ ਵਿਚ ਵਰਤਿਆ ਹੈ, ਯਥਾ:- 'ਨਿਰਮਲੁ ਸਾਚੋ ਮਨਿ ਵਸੈ ਸੋ ਜਾਣੈ ਅਭ ਪੀਰ॥'

† ਲਾਗੂ ਹੋਣਾ।

**ਚੰਗਿਆਈਆ ਬਿਨੁ ਸਾਚੇ ਕਿਆ ਤਾਸੁ ॥ ਜੇਹਾ ਰਾਧੇ ਤੇਹਾ ਲੁਣੈ ਬਿਨੁ ਗੁਣ ਜਨਮੁ ਵਿਣਾਸੁ ॥ ੧ ॥**

ਦਾਨ (ਆਦਿ ਹੋਰ) ਨੇਕੀਆਂ (ਕਰੀਏ) ਸਚੇ (ਪਰਮੇਸ਼ੁਰ ਨੂੰ ਪ੍ਰਾਪਤ ਹੋਏ) ਬਿਨਾ, ਉਹਨਾਂ (ਜਪ ਤਪ ਆਦਿ ਦਾ) ਕੀਹ (ਲਾਭ) ਹੈ ? ਜੇਹੋ ਜਿਹਾ (ਕੁਛ ਕੋਈ) ਬੀਜੇਗਾ ਉਹੋ ਜੇਹਾ (ਫਲ) ਵੱਢੇਗਾ, (ਭਗਤੀ ਦੇ) ਗੁਣ (ਧਾਰਨ ਕੀਤੇ) ਬਿਨਾ ਜਨਮ ਹੀ ਨਾਸ਼ ਹੋ ਜਾਂਦਾ ਹੈ। (ਭਾਵ ਕਰਮ ਜੈਸੇ ਕਰੇ ਵੈਸਾ ਫਲ ਮਿਲੇਗਾ। ਜਨਮ ਦੀ ਸਫਲਤਾ ਅਰਥਾਤ ਮੁਕਤੀ ਦੀ ਪ੍ਰਾਪਤੀ ਭਗਤੀ ਦੇ ਗੁਣ ਧਾਰਨ ਕੀਤੇ ਬਿਨਾਂ ਨਹੀਂ ਹੁੰਦੀ।)।।੧।।

**ਮੁੰਧੇ ਗੁਣ ਦਾਸੀ ਸੁਖੁ ਹੋਇ ॥ ਅਵਗਣ ਤਿਆਗਿ ਸਮਾਈਐ ਗੁਰਮਤਿ ਪੂਰਾ ਸੋਇ ॥੧॥ਰਹਾਉ॥**

ਹੇ (ਇਸਤ੍ਰੀ ਰੂਪ) ਜਗਜਾਸੂ ! (ਭਗਤੀ ਦੇ) ਗੁਣਾਂ ਵਾਲੀ ਦਾਸੀ (ਭਾਵ ਵਾਲੀ ਇਸਤ੍ਰੀ ਵਾਙੂ ਹੋਇਆਂ ਹੀ ਆਤਮ-) ਸੁਖ ਹੋਵੇਗਾ। (ਭਗਤੀ ਭਾਵ ਦੇ ਵਿਰੋਧੀ) ਅਵਗੁਣਾਂ ਦਾ ਤਿਆਗ ਕਰਕੇ ਗੁਰੂ ਦੀ ਮਤਿ ਨਾਲ ਉਸ (ਵਿਚ ਜੋ) ਪੂਰਾ ਹੈ (ਭਾਵ ਵਾਹਿਗੁਰੂ ਵਿਚ) ਸਮਾ ਜਾਈਏ।।੧।।ਰਹਾਉ।।

**ਵਿਣੁ ਰਾਸੀ ਵਾਪਾਰੀਆ ਤਕੇ ਕੁੰਡਾ ਚਾਰਿ ॥ ਮੂਲੁ ਨ ਬੁਝੈ ਆਪਣਾ ਵਸਤੁ ਰਹੀ ਘਰ ਬਾਰਿ ॥ ਵਿਣੁ ਵਖਰ ਦੁਖੁ ਅਗਲਾ ਕੂੜਿ ਮੁਠੀ ਕੂੜਿਆਰਿ ॥ ੨ ॥**

{ਗੁਣ ਦਾਸੀ ਇਸਤ੍ਰੀ ਦਾ ਦ੍ਰਿਸ਼ਟਾਂਤ ਵਰਤ ਕੇ ਵਪਾਰੀ ਦਾ ਹੁਣ ਹੋਰ ਦ੍ਰਿਸ਼ਟਾਂਤ ਲੈਕੇ ਰਾਹ ਦੱਸਦੇ ਹਨ:} (ਜਿਵੇਂ) ਰਾਸ ਵਿਹੂਣਾ ਵਪਾਰੀ ਚੁਫੇਰੇ ਝਾਕਦਾ ਹੈ (ਕਿ ਕਿਧਰੋਂ ਕੁਛ ਧਨ ਲੱਭ ਪਵੇ, ਤਿਵੇਂ ਜਪ ਤਪ ਵਾਲਾ ਜਗਜਾਸੂ ਸਾਈਂ ਵਿਚ ਸ਼ਰਧਾ ਰੂਪੀ ਰਾਸ ਬਿਨਾ ਇਧਰ ਉਧਰ ਪਿਆ ਭਟਕਦਾ ਹੈ, ਉਹ) ਆਪਣੇ ਅਸਲੇ ਨੂੰ ਨਹੀਂ ਬੁਝਦਾ (ਭਾਵ ਕਿ ਉਹ ਅਪਣੇ ਮੂਲ ਵਾਹਿਗੁਰੂ ਨੂੰ ਨਹੀਂ ਲਖਦਾ ਜੋ ਤਤ) ਵਸਤੂ ਕਿ (ਉਸ ਦੇ ਅਪਣੇ) ਦਿਲ ਵਿਚ ਹੀ ਰੱਖੀ ਹੋਈ ਸੀ। ਉਹ ਕੂੜ ਵਿਚ ਮੁੱਠਾ ਕੂੜਿਆਰ (ਹੋ ਚੁਕਾ ਜੀਵ ਆਪ ਨੂੰ) ਸੌਦੇ ਤੋਂ ਬਿਨਾਂ (ਹੋਣ ਕਰਕੇ) ਬਹੁਤ ਦੁਖ ਪਾਉਂਦਾ ਹੈ।।੨।।

**ਲਾਹਾ ਅਹਿਨਿਸਿ ਨਉਤਨਾ ਪਰਖੇ ਰਤਨੁ ਵੀਚਾਰਿ ॥ ਵਸਤੁ ਲਹੈ ਘਰਿ ਆਪਣੈ ਚਲੈ ਕਾਰਜੁ ਸਾਰਿ ॥ ਵਣਜਾਰਿਆ ਸਿਉ ਵਣਜੁ ਕਰਿ ਗੁਰਮੁਖਿ ਬ੍ਰਹਮੁ ਬੀਚਾਰਿ ॥ ੩ ॥**

(ਪਰ ਜੇਕਰ ਉਹ) ਵੀਚਾਰ ਦੁਆਰਾ (ਉਸ) ਰਤਨ (=ਅਮੋਲਕ ਵਸਤੂ) ਨੂੰ ਪਰਖ ਲਵੇ (ਤਾਂ ਉਸ ਨੂੰ) ਦਿਨੇ ਰਾਤ ਨਵੇਂ ਤੋਂ ਨਵਾਂ ਨਫਾ ਹੁੰਦਾ ਹੈ {ਉਹ ਲਾਹਾ ਕੀ ਹੈ?}ਆਪਣੇ (ਘਰ=) ਹਿਰਦੇ ਵਿਚੋਂ ਹੀ (ਆਤਮ-) ਵਸਤੂ (ਉਸ ਨੂੰ) ਪ੍ਰਾਪਤ ਹੋ ਜਾਂਦੀ ਹੈ, (ਸੋ ਜਿਸ) ਕੰਮ ਨੂੰ (ਕਰਨ ਆਇਆ ਸੀ ਉਸ ਨੂੰ) ਸੁਆਰ ਕੇ (ਏਥੋਂ ਜਾਂਦਾ ਹੈ) (ਇਸ ਲਈ ਹੇ ਸੱਜਣ ! ਇਨ੍ਹਾਂ) ਵਣਜਾਰਿਆਂ ਨਾਲ ਵਣਜ ਕਰ {ਉਹ ਵਣਜ ਕੀ ਹੈ ?} ਗੁਰਮੁਖਾਂ ਨਾਲ ਵੀਚਾਰ ਕਰਕੇ ਬ੍ਰਹਮ ਨੂੰ (ਪ੍ਰਾਪਤ ਕਰਨਾ)।।੩।।

**ਸੰਤਾਂ ਸੰਗਤਿ ਪਾਈਐ ਜੇ ਮੇਲੇ ਮੇਲਣਹਾਰੁ ॥ ਮਿਲਿਆ ਹੋਇ ਨ ਵਿਛੁੜੈ ਜਿਸੁ ਅੰਤਰਿ ਜੋਤਿ ਅਪਾਰ॥**

ਜੇ ਮੇਲਣ ਵਾਲਾ (ਵਾਹਿਗੁਰੂ) ਮੇਲ ਦੇਵੇ ਤਾਂ ਸੰਤਾਂ ਦੀ ਸੰਗਤਿ ਦੁਆਰਾ ਪਾਈਦੀ ਹੈ (ਇਹ ਵੀਚਾਰ, ਇਸ ਵੀਚਾਰ ਦੁਆਰਾ) ਜਿਸ ਦੇ ਅੰਦਰ ਅਪਾਰ (ਪ੍ਰਭੂ ਦੀ) ਜਜੋਤੀ (ਜਗ ਜਾਂਦੀ ਹੈ ਉਹ ਉਸ ਜਜੋਤੀ ਨੂੰ) ਮਿਲਿਆ ਹੋਇਆ ਫੇਰ ਕਦੇ

**ਸਚੈ ਆਸਣਿ ਸਚਿ ਰਹੈ ਸਚੈ ਪ੍ਰੇਮ ਪਿਆਰ ॥ ੪ ॥**

ਨਹੀਂ ਵਿਛੜਦਾ। (ਉਹ ਜਯੋਤੀ ਸਰੂਪ ਦੇ ਮਿਲਾਪ ਦਾ ਟਿਕਾਣਾ ਸੱਚਾ ਆਸਣ=ਟਿਕਾਣਾ ਹੈ ਸੋ ਓਹ) ਸੱਚੇ ਪ੍ਰੇਮ ਪਿਆਰ ਕਰਕੇ ਸੱਚੇ ਆਸਣ ਉਤੇ ਸਤਯ ਸਰੂਪ ਵਿਚ (ਸਮਾਇਆ) ਰਹਿੰਦਾ ਹੈ।।੪।।

**ਜਿਨੀ ਆਪੁ ਪਛਾਣਿਆ ਘਰ ਮਹਿ ਮਹਲੁ ਸੁਥਾਇ ॥ ਸਚੇ ਸੇਤੀ ਰਤਿਆ ਸਚੋ ਪਲੈ ਪਾਇ ॥ ਤ੍ਰਿਭਵਣਿ ਸੋ ਪ੍ਰਭੁ ਜਾਣੀਐ ਸਾਚੋ ਸਾਚੈ ਨਾਇ ॥ ੫ ॥**

(ਸੋ ਭਾਈ !) ਜਿਨ੍ਹਾਂ ਨੇ (ਪਹਿਲਾਂ) ਅਪਣਾ ਆਪਾ ਪਛਾਣ ਲਿਆ ਹੈ (ਉਹਨਾਂ ਨੇ) ਸਰੀਰ ਵਿਚ ਹੀ (ਮਹਲੁ ਸੁਥਾਇ ਭਾਵ) ਵਾਹਿਗੁਰੂ ਦਾ ਸ਼ੁਭ ਟਿਕਾਣਾ (ਲੱਭ ਲਿਆ ਹੈ)। ਸੱਚੇ ਨਾਲ ਰੱਤਿਆਂ ਸੱਚ ਹੀ ਪੱਲੇ ਪੈਂਦਾ ਹੈ, (ਸੋ ਹੁਣ ਉਹਨਾਂ ਨੂੰ ਅੰਤ੍ਰੀਵ ਲੱਖਤਾ ਹੋ ਜਾਣ ਕਰਕੇ) ਤਿੰਨਾਂ ਲੋਕਾਂ ਵਿਚ ਬੀ ਉਹੋ ਪ੍ਰਭੂ ਪਿਆ ਪ੍ਰਤੀਤ ਦੇਂਦਾ ਹੈ। (ਇਹ) ਸਤਯ (ਦੀ ਲੱਖਤਾ ਰੂਪ ਪ੍ਰਾਪਤੀ) ਸੱਚੇ ਨਾਮ ਵਿਚ (ਲੱਗੇ ਰਹਿਣ) ਕਰਕੇ ਹੋਈ ਹੈ।।੫।।

{ਹੁਣ ਫੇਰ ਇਸਤ੍ਰੀ ਦਾ ਰੂਪਕ ਲੈਕੇ ਖਰੇ ਜਗਯਾਸੂ ਦਾ ਵਰਣਨ ਕਰਦੇ ਹਨ}

**ਸਾ ਧਨ ਖਰੀ ਸੁਹਾਵਣੀ ਜਿਨਿ ਪਿਰੁ ਜਾਤਾ ਸੰਗਿ ॥ ਮਹਲੀ ਮਹਲਿ ਬੁਲਾਈਐ ਸੋ ਪਿਰੁ ਰਾਵੇ ਰੰਗਿ ॥ ਸਚਿ ਸੁਹਾਗਣਿ ਸਾ ਭਲੀ ਪਿਰਿ ਮੋਹੀ ਗੁਣ ਸੰਗਿ ॥ ੬ ॥**

ਉਹ (ਜਗਯਾਸੂ ਰੂਪ) ਇਸਤ੍ਰੀ ਖਰੀ ਸ਼ੋਭਾ ਵਾਲੀ ਹੈ, ਜਿਸਨੇ (ਅਪਣੇ) ਪਤੀ (ਪਰਮੇਸ਼ੁਰ) ਨੂੰ (ਸਦਾ) ਅੰਗ ਸੰਗ ਜਾਤਾ ਹੈ। (ਉਸ) ਇਸਤ੍ਰੀ (ਰੂਪ) ਜਗਯਾਸੂ ਨੂੰ ਮਹਲ (ਸਰੂਪ) ਵਿਚ ਬੁਲਾ ਲਿਆ ਜਾਂਦਾ ਹੈ, ਉਹ ਪਤੀ (ਪਰਮੇਸ਼ੁਰ) ਨੂੰ ਪ੍ਰੇਮ ਨਾਲ ਮਾਣਦੀ ਹੈ। ਉਹ ਹੈ ਸੱਚੀ ਸੁਹਾਗਣ (ਭਾਵ ਗੁਰਮੁਖ), ਓਹੋ (ਸਭ ਤਰ੍ਹਾਂ ਹੈ) ਚੰਗੀ, ਉਸ ਨੂੰ (ਅਪਣੇ) ਪ੍ਰੇਮ ਵਿਚ ਮੋਹ ਲਿਆ ਹੈ, ਪਤੀ (ਪਰਮੇਸ਼ੁਰ) ਨੇ (ਅਪਣੇ ਅਪਾਰ ਪ੍ਰੇਮ ਆਦਿ) ਗੁਣਾਂ ਨਾਲ*।।੬।।

**ਭੂਲੀ ਭੂਲੀ ਥਲਿ ਚੜਾ ਥਲਿ ਚੜਿ ਡੂਗਰਿ ਜਾਉ ॥ ਬਨ ਮਹਿ ਭੂਲੀ ਜੇ ਫਿਰਾ ਬਿਨੁ ਗੁਰ ਬੂਝ ਨ ਪਾਉ॥ ਨਾਵਹੁ ਭੂਲੀ ਜੇ ਫਿਰਾ ਫਿਰਿ ਫਿਰਿ ਆਵਉ ਜਾਉ ॥ ੭ ॥**

ਜੇ ਮੈਂ (ਜਾਣ ਬੁੱਝਕੇ ਨਾ, ਪਰ) ਭੁਲੇਵੇ ਭੁਲੀ ਹੋਈ (ਬੀ) ਟਿਬਿਆਂ ਤੇ ਜਾ ਚੜ੍ਹਾਂ ਤੇ ਟਿਬਿਆਂ ਤੋਂ ਬੀ (ਉਚੇ) ਪਹਾੜਾਂ ਉਤੇ ਚਲੀ ਜਾਵਾਂ, ਯਾ ਮੈਂ ਭੁਲੀ ਹੋਈ ਜੰਗਲ ਵਿਚ ਜਾ ਫਿਰਾਂ (ਤਦ ਬੀ) ਗੁਰੂ ਤੋਂ ਬਿਨਾਂ ਸੋਝੀ ਨਹੀਂ ਪਾ ਸਕਾਂਗੀ, (ਕਿਉਂਕਿ ਸੋਝੀ ਨਾਮ ਨਾਲ ਪੈਣੀ ਹੈ ਤੇ ਨਾਮ ਗੁਰੂ ਨੇ ਦੱਸਣਾ ਹੈ ਸੋ ਗੁਰੂ ਨੂੰ ਨਾ ਮਿਲਣ ਕਰਕੇ ਮੈਂ) ਨਾਮ ਤੋਂ ਭੁੱਲੀ ਹੋਈ ਜੇ ਪਈ ਫਿਰਾਂ ਤਾਂ ਮੈਂ ਮੁੜ ਮੁੜਕੇ ਜੰਮਦੀ ਮਰਦੀ ਰਹਾਂਗੀ।।੭।।

(ਮੁਰਾਦ ਇਹ ਹੈ ਕਿ ਜੇ ਕੋਈ ਭੁਲੇਵੇ ਵਿਚ ਆ ਕੇ ਬੀ ਟਿਬਿਆਂ, ਪਹਾੜਾਂ, ਬਨਾਂ ਵਿਚ ਜਾ ਬੈਠੇ ਤੇ ਗੁਰੂ ਤੋਂ ਨਾਮ ਪ੍ਰਾਪਤ ਕੀਤੇ ਬਿਨਾਂ ਰਹੇ ਤੇ ਨਾਮ ਤੋਂ ਭੁੱਲ ਵਿਚ ਰਹੇ, ਤਾਂ ਬੀ ਜਨਮ ਮਰਨ ਨਹੀਂ ਕਟੀਵੇਗਾ। ਇਸ ਲਈ ਚਾਹੀਦਾ ਹੈ ਕਿ ਹੇ ਭਾਈ ਜਨੋਂ ! ਤੁਸੀਂ ਉਹਨਾਂ ਰਬ ਦੇ ਰਸਤੇ ਤੇ) ਤੁਰਨ

**ਪੂਛਹੁ ਜਾਇ ਪਧਾਊਆ ਚਲੇ**

ਵਾਲੇ ਰਾਹੀਆਂ ਪਾਸੋਂ (ਜੋ ਪਰਮੇਸ਼ੁਰ ਦੇ) ਦਾਸ ਬਣਕੇ ਟੂਰੇ

* ਐਉਂ ਬੀ ਕਰਦੇ ਹਨ, ਜਿਸ ਨੇ ਪਤੀ ਨੂੰ ਮੋਹ ਲਿਆ ਹੈ ਅਪਣੇ ਗੁਣਾਂ ਨਾਲ। 'ਪਿਰਿ' ਨੂੰ ਸਿਆਰੀ ਹੋਣ ਕਰਕੇ ਇਸ ਦਾ ਅਰਥ ਹੈ 'ਪਿਰ ਨੇ'।

**ਚਾਕਰ ਹੋਇ ॥ ਰਾਜਨੁ ਜਾਣਹਿ ਆਪਣਾ ਦਰਿ ਘਰਿ ਠਾਕ ਨ ਹੋਇ॥ ਨਾਨਕ ਏਕੋ ਰਵਿ ਰਹਿਆ ਦੂਜਾ ਅਵਰੁ ਨ ਕੋਇ ॥ ੮ ॥ ੬ ॥**

ਹੋਏ ਹਨ ਜਾਕੇ ਪੁਛੋ (ਤਦ ਤੁਸਾਂ ਨੂੰ ਪਤਾ ਲੱਗੇਗਾ ਕਿ ਓਹ ਵਾਹਿਗੁਰੁ ਨੂੰ) ਅਪਣਾ ਰਾਜਾ ਸਿਆਣ ਰਹੇ ਹਨ, (ਇਸ ਕਰਕੇ ਉਹਨਾਂ ਨੂੰ ਉਸ ਵਾਹਿਗੁਰੂ ਦੇ) ਦਰ ਤੇ ਘਰ ਉਤੇ (ਗਿਆਂ) ਕੋਈ ਰੋਕ ਨਹੀਂ ਪੈਂਦੀ*। (ਰੋਕ ਨਾ ਪੈਣ ਕਰਕੇ ਜਦ ਓਹ ਅੰਦਰ ਜਾਂਦੇ ਹਨ ਤਾਂ) ਹੇ ਨਾਨਕ (ਕੀ ਦੇਖਦੇ ਹਨ ਕਿ ਸਾਰੇ) ਇਕੋ ਉਹੋ ਵਜਾਪਕ ਹੋ ਰਿਹਾ ਹੈ, ਦੂਜਾ ਹੋਰ ਕੋਈ ਹੈ ਹੀ ਨਹੀਂ।।੮।।੬।।

**ਵਜਾਖਜਾ-** ਪਿਛਲੇ ਸ਼ਬਦ ਵਿਚ ਮਾਯਾ ਵਿਚ ਫਸ ਗਏ ਅਭਜਾਸੀ ਪੰਡਿਤ ਪਰਥਾਇ ਬਚਨ ਕੀਤੇ ਸਨ। ਹੁਣ ਇਸ ਸ਼ਬਦ ਵਿਚ ਉਸ ਦਾ ਜ਼ਿਕਰ ਹੈ ਜੋ ਅਜਾਣਤਾ ਵਿਚ ਭੁੱਲ ਵਿਚ ਨਾਮ ਵਿਹੂਣਾ ਰਹਿਕੇ ਜਪ, ਤਪ, ਸੰਜਮ, ਤੀਰਥ ਨਿਵਾਸ, ਪੁੰਨ ਦਾਨ ਆਦਿ ਕਰਮਾਂ ਵਿਚ ਲਗ ਰਿਹਾ ਹੈ। ਅੰਕ ੭ ਤੋਂ ਪਤਾ ਸਾਫ ਲਗ ਜਾਂਦਾ ਹੈ ਕਿ ਏਹ ਬਚਨ ਅਸਲੀਅਤ ਤੋਂ ਭੁੱਲਕੇ ਕਰਮ ਕਾਂਡੀ ਧਰਮ ਕਰਮ ਕਰਨ ਵਾਲੇ ਲਈ ਉਪਦੇਸ਼ ਹੋਏ ਹਨ।

ਅੰਕ ੧ ਵਿਚ ਦਸਿਆ ਹੈ ਕਿ ਨਾਮ ਤੋਂ ਵਿਹੂਣਿਆਂ ਰਹਿਕੇ ਜੋ ਜਪ ਤਪ ਆਦਿ ਕੀਤੇ ਜਾਂਦੇ ਹਨ ਨਿਸ਼ਫਲ ਹਨ। ਕਿਉਂਕਿ ਸੱਚੇ ਦਾ ਨਾਮ ਤਾਂ ਏਕਾਂਗ ਵਾਂਙੂ ਇਕ ਕੀਮਤ ਦਾ ਅੰਗ ਹੈ ਤੇ ਜਪ ਤਪ ਆਦਿ ਸੁੰਨ ਵਾਂਙੂ ਸ੍ਵਯੰ ਕੁਛ ਨਹੀਂ ਪਰ ਏਕਾਂਗ ਆਦਿ ਨਾਲ ਲਗ ਕੇ ਦਹ ਗੁਣਾਂ ਕੀਮਤ ਵਧਾ ਦੇਂਦੇ ਹਨ। ਇਸ ਕਰਕੇ ਫੁਰਮਾਯਾ ਨੇ ਕਿ ਜੋ ਕਰਮ ਧਰਮ ਆਦਿ ਬੀਜੇਗਾ ਉਸਦਾ ਫਲ ਉਹੋ ਜਿਹਾ ਸੁਖਾਂ ਦੇ ਭੋਗ ਤੇ ਸ੍ਵਰਗ ਆਦਿ ਲਏਗਾ। ਉਹ ਕਲਜਾਣ ਪਦਵੀ ਨੂੰ ਨਹੀਂ ਪੁਜੇਗਾ। ਇਸ ਲਈ ਰਹਾਉ ਵਿਚ ਉਪਦੇਸ਼ ਕਰਦੇ ਹਨ ਕਿ ਭਗਤੀ ਦੇ ਗੁਣਾਂ-ਨਾਮ, ਕੀਰਤਨ ਆਦਿ ਵਿਚ ਨਿਪੁਨ ਹੋਹੁ, ਗੁਰੂ ਦੀ ਮਤਿ ਲੈ, ਅਵਗੁਣ ਤਿਆਗ।

ਅੰਕ ੨ ਵਿਚ ਰਾਸ ਹੀਨ ਵਪਾਰੀ ਦਾ ਦ੍ਰਿਸ਼ਟਾਂਤ ਲੈਕੇ ਉਪਦੇਸ਼ ਦੇਂਦੇ ਹਨ ਕਿ ਉਸ ਵਾਙੂ ਨਾਮ ਵਿਹੂਣਾ ਸਾਧਕ ਕੂੜ ਵਿਚ ਮੁੱਠਾ ਰਹਿਕੇ ਦੁਖੀ ਹੋਵੇਗਾ।

ਅੰਕ ੩ ਵਿਚ ਦੱਸਦੇ ਹਨ ਕਿ ਜੋ ਗੁਰਮੁਖਾਂ ਨਾਲ ਵਣਜ ਕਰੇਗਾ, ਨਾਮ, ਕੀਰਤਨ ਦੀ ਲੇਵਾ ਦੇਵੀ ਕਰੇਗਾ ਉਸਨੂੰ ਲਾਹਾ ਮਿਲੇਗਾ 'ਬ੍ਰਹਮ ਬੀਚਾਰ' ਦਾ।

ਅੰਕ ੪ ਵਿਚ ਦ੍ਰਿਸ਼ਟਾਂਤ ਦੁਆਰਾ ਨਹੀਂ, ਪਰ ਸਿਧਾ ਉਪਦੇਸ਼ ਹੈ ਕਿ ਸੰਤਾਂ ਦਾ ਸੰਗ ਕਰੋ, ਉਨ੍ਹਾਂ ਤੋਂ ਜਾਚ ਸਿਖਕੇ ਸੱਚੇ ਵਾਹਿਗੁਰੂ ਨੂੰ ਪਜਾਰ ਕਰੋ। ਅਪਾਰ ਜੋਤ ਫੇਰ ਅੰਦਰੋਂ ਲੱਖਤਾ ਵਿਚ ਆ ਜਾਏਗੀ ਫੇਰ ਤੁਸੀਂ ਮਿਲ ਪਓਗੇ ਤੇ ਵਿਛੁੜੋਗੇ ਨਹੀਂ।

ਅੰਕ ੫ ਵਿਚ ਦੱਸਦੇ ਹਨ ਕਿ ਸੱਚੇ ਨਾਮ ਦੁਆਰਾ ਜੋ ਲਗੇ ਓਹ ਸਚੇ (ਵਾਹਿਗੁਰੂ) ਨਾਲ ਰਤੇ ਗਏ, ਉਨ੍ਹਾਂ ਦੇ ਪੱਲੇ ਸੱਚ ਪਿਆ, ਕੀਹ ਕਿ ਉਨ੍ਹਾਂ ਨੇ ਆਪਾ ਪਛਾਣ ਲਿਆ। ਆਪਾ ਪਛਾਣ ਕੇ ਉਨ੍ਹਾਂ ਨੇ ਪ੍ਰਭੂ ਦੇ ਸਰੂਪ ਨੂੰ ਪਛਾਣ ਲਿਆ ਤੇ ਫੇਰ ਤਿਨਾਂ ਲੋਕਾਂ ਵਿਚ ਉਸਨੂੰ ਵਜਾਪਕ ਸਿਆਣ ਲੀਤਾ।

ਅੰਕ ੬-ਹੁਣ ਐਸੀ ਗੁਰਮੁਖ ਰੂਪੀ ਇਸਤ੍ਰੀ ਆਤਮ ਸੁੰਦਰਤਾ ਨਾਲ ਸੰਵਾਰੀ ਸੋਹਣੀ ਹੋ ਗਈ, ਉਹ ਪਤੀ ਨੂੰ ਅੰਗ ਸੰਗ ਜਾਣਦੀ ਹੈ ਤੇ ਪਤੀ ਉਸਨੂੰ ਆਪ ਅਪਣੇ ਸਰੂਪ ਵਿਚ ਸੱਦ ਲੈਂਦਾ ਹੈ, ਭਾਵ, ਉਹ ਅੰਤ ਵਾਲੀ ਬੇਅੰਤ ਦੇ ਦਰ ਅੱਪੜਦੀ ਹੈ ਤੇ ਅਨੰਤ ਉਸਨੂੰ ਅਪਣੇ ਵਿਚ ਖਿੱਚ ਕੇ ਅਨੰਤ ਕਰ ਲੈਂਦਾ ਹੈ।

* ਭਗਤ ਰਵਿਦਾਸ ਜੀ ਨੇ ਬੀ ਕਿਹਾ ਹੈ:- ਮਹਰਮ ਮਹਿਲ ਨ ਕੋ ਅਟਕਾਵੈ।। {ਗਉੜੀ ਰਵਿਦਾਸ-੨}

ਹੁਣ ਅੰਕ ੭ ਵਿਚ ਗੁਰੂ ਜੀ ਅਪਣੇ ਨੰਮ੍ਰੀ ਭੂਤ ਰੰਗ ਵਿਚ ਆਕੇ ਅਪਣੇ ਦੁਆਰਾ-ਉਤਮ ਪੁਰਖ ਦੁਆਰਾ-ਉਪਦੇਸ਼ ਕਰਦੇ ਹਨ। ਕਹਿੰਦੇ ਹਨ ਆਪੇ ਤੇ ਘਟਾ ਕੇ ਤੇ ਮੱਤਿ ਦੇ ਰਹੇ ਹਨ ਜਗਜਾਂਸੂ ਨੂੰ, ਹਾਂ ਭੁੱਲ ਵਿਚ ਭੁੱਲੇ ਹੋਏ ਨੂੰ, ਜੋ ਨਾਮ ਵਿਹੂਣਾ ਜਪ ਤਪ ਆਦਿ ਕਰਨ ਲਈ ਘਰ ਬਾਰ ਛਡਕੇ ਰੇਤਲੇ ਟਿੱਬਿਆਂ ਤੇ ਜਾ ਚੜਦਾ ਹੈ, ਜੈਸੇ ਕਿ ਝਨਾਂ ਜੇਹਲਮ ਦੇ ਪਾਰਲੇ ਲੰਮੇ ਰੇਤ ਦੇ ਉਚੇ ਚਲੇ ਗਏ ਥਾਵਾਂ ਨੂੰ ਥਲ ਆਖਦੇ ਹਨ। ਏਥੇ ਕਈ ਤਪੀ ਤਪ ਕਰਦੇ ਹੁੰਦੇ ਸਨ। ਫੇਰ ਦੱਸਦੇ ਹਨ ਕਿ ਕਈ ਲੋਕ ਪਹਾੜੀਂ ਜਾ ਤਪ ਕਰਦੇ ਹਨ ਤੇ ਕਈ ਬਨਾਂ ਵਿਚ। ਪਰ ਜੇ ਗੁਰੂ ਨੂੰ ਨਹੀਂ ਮਿਲੇ ਤੇ ਨਾਮ ਪ੍ਰਾਪਤ ਨਹੀਂ ਕੀਤਾ ਹੋਇਆ ਤਦ ਜਨਮ ਮਰਨ ਨਹੀਂ ਮਿਟਣ ਲੱਗਾ। ਉਹ ਕੀਕੂੰ ਮਿਟੇ ? ਦੱਸਦੇ ਹਨ ਕਿ ਗੁਰਮੁਖਾਂ ਨੂੰ ਪੁੱਛਿਆਂ ਪਤਾ ਚਲਦਾ ਹੈ ਕਿ ਪਰਮੇਸੁਰ ਦੇ ਦਾਸ ਬਣੋ, ਉਸ ਨੂੰ ਅਪਣਾ ਰਾਜਾ ਅਰਥਾਤ ਮਾਲਕ ਸਿਆਣੋ (ਜੋ ਗਲ ਕਿ ਸਿਮਰਨ ਨਾਲ ਮਿਲਣੀ ਹੈ); ਫੇਰ ਤੁਹਾਨੂੰ ਪਰਮੇਸੁਰ ਦੇ ਦਰਵਾਜ਼ੇ ਉਤੇ ਕਿ ਅੱਗੇ ਲੰਘ ਕੇ ਉਸਦੇ ਘਰ ਵਿਚ ਵੜਦਿਆਂ ਕੋਈ ਰੋਕ ਨਹੀਂ ਪਵੇਗੀ, ਭਾਵ ਨਿਜ ਸਰੂਪ ਸਿਆਣਦਿਆਂ ਤੇ ਫੇਰ ਪਰਮਾਤਮ ਸਰੂਪ ਨੂੰ ਅਨੁਭਵ ਕਰਦਿਆਂ ਕੋਈ ਅਟਕਾਰਾ ਨਹੀਂ ਪਵੇਗਾ। ਤੇ ਫੇਰ ਤੁਸੀਂ ਕੀ ਦੇਖੋਗੇ ਕਿ ਦੂਜਾ ਹੋਰ ਕੋਈ ਹੈ ਹੀ ਨਹੀਂ, ਇਕੋ ਉਹੋ ਸਾਰੇ ਵਜਾਪਕ ਹੋ ਰਿਹਾ ਹੈ। ਉਹ ਤੁਹਾਨੂੰ ਆਪ ਵਜਾਪਕਤਾ ਵਿਚ ਵਜਾਪਕ ਕਰ ਲਏਗਾ।

**ਨਿਰੁਕ੍ਤ-** ਸੰਜਮੁ-{ਸੰਸ:, ਸੰਯਮ:} ਇੰਦ੍ਰੇ ਦਮਨ। ਇੰਦ੍ਰਿਆਂ ਨੂੰ ਅਪਣੇ ਵਿਸ਼ਿਆਂ ਵਿਚ ਪ੍ਰਵਿਰਤ ਹੋਣੋ ਰੋਕਣਾਂ, ਯਾ ਧਾਵਨੋ ਵਰਜਣਾਂ।

ਤਾਸੁ-ਉਸਨੂੰ। ਰਾਧੇ-{ਪੰਜਾ:, ਰਾਧਣੇ ਤੋਂ} ਬੀਜੇ। ਬੀਜੇਗਾ।

ਲੁਣੈ-{ਪੰਜਾ:, ਲੁਣਨਾ=ਕੱਟਣਾ} ਵੱਢੇਗਾ। ਅਹਿਨਿਸਿ-{ਸੰਸ:, ਅਹਰ੍ਨਿਸ਼ਮ੍} ਦਿਨ ਰਾਤ। ਦੇਖੋ ਪੰਨਾ ੨੭੭, ੩੯੦। ਸਾ ਧਨ-{ਸੰਸ:, ਸਾਧ੍ਵੀ} ਇਸਤ੍ਰੀ।

ਤ੍ਰਿਭਵਣਿ-{ਸੰਸ:, ਤ੍ਰਿਭੁਵਨੰ} ਤਿੰਨਾਂ ਭਵਨਾਂ ਵਿਚ। ਸਾਰੇ ਸੰਸਾਰ ਵਿਚ। ਮਹਲੀ-ਇਸਤ੍ਰੀ।

ਥਲਿ-{ਡਿੰਗ:,ਥਲ=ਟਿਬਾ। ਪੰਜਾ:, ਥਲ=ਖੁਸ਼ਕ ਇਲਾਕਾ, ਰੇਤ ਥਲਾ। ਇਕ ਬਹੁਤ ਲੰਮਾ ਰੇਤਲਾ ਟਿਬਾ ਜੇਹਾ ਜੋ ਝਨਾਂ ਜਿਹਲਮ ਦੇ ਪਾਰ ਪਾਰ ਅਨੇਕਾਂ ਮੀਲ ਚਲਾ ਜਾਂਦਾ ਹੈ} ਟਿੱਬਾ। ਇਥੇ ਥਲ ਦਾ ਅਰਥ ਪੱਧਰਾ ਰੇਤ ਥਲਾ ਨਹੀਂ ਹੋ ਸਕਦਾ ਕਿਉਂਕਿ 'ਥਲਿ' ਦੇ ਨਾਲ ਪਦ 'ਚੜਾ' ਵਰਤਿਆ ਹੈ। ਥਲਿ ਉਚੇ ਰੇਤ ਦੇ ਟਿਬੇ ਨੂੰ ਕਿਹਾ ਹੈ ਤਾਂ ਹੀ ਚੜਨਾ ਕਿਹਾ ਹੈ।

ਡੂਗਰਿ-{ਸੰਸ:, ਤੁੰਗ:। ਹਿੰਦੀ ਡੋਂਗਰ। ਪੰਜਾ:ਡੂਗਰ} ਪਹਾੜ। ਬਨ-ਜੰਗਲ।

ਪਧਾਊਆ-{ਪੰਜਾ:} ਪੰਧ ਤੇ ਟੁਰਨ ਵਾਲੇ। ਰਾਹੀ। ਭਾਵ ਹੈ ਸਾਈਂ ਦੇ ਰਸਤੇ ਟੁਰਨ ਵਾਲੇ ਸਾਧੂ ਸੰਤ। ਰਾਜਨੁ-{ਸੰਸ:, ਰਾਜਨ੍} ਰਾਜਾ। ਮਾਲਕ।

ਅੰਤ੍ਰੀਵ ਅਰਥ-ਸੰਪ੍ਰਦਾ ਵਿਚ ਐਉਂ ਬੀ ਅੰਤ੍ਰੀਵ ਅਰਥ ਕਰਦੇ ਹਨ :-

ਮੁੰਧ, ਸਾਧਨ, ਮਹਲੀ-ਜੀਵ ਰੂਪ ਇਸਤ੍ਰੀ। ਦਰ ਘਰਿ ਸਰੂਪ ਵਿਚ, ਵਾਹਿਗੁਰੂ ਸਰੂਪ ਵਿਚ।

ਰਾਸ-ਸਰਧਾ। ਮੂਲ-ਤਤ ਸਰੂਪ। ਘਰ ਬਾਰਿ-ਦਿਲ ਵਿਚ, ਸਰੀਰ ਵਿਚ।

ਵਖਰ-ਨਾਮ। ਰਤਨੁ-ਨਾਮ। ਵਸਤੁ-ਆਤਮ ਵਸਤੁ। ਵਣਜਾਰਾ-ਗੁਰਮੁਖ।

ਵਣਜ-ਬ੍ਰਹਮ ਬੀਚਾਰ। ਆਸਣਿ-ਸਰੂਪ। ਮਹਲੁ-ਸਰੂਪ। ਪਿਰੁ-ਪਰਮੇਸੁਰ।

ਥਲ-ਪੰਜ ਧੂਣੀਆਂ ਆਦਿ ਤਪ। ਡੂੰਗਰ-ਹਠ ਯੋਗ। ਬਨ-ਸ਼ਾਸਤ੍ਰ ਘੋਖਣ ਆਦਿ।

ਪਧਾਊਆ-ਸੰਤ। ਗੁਰਮੁਖ। ਰਾਜਨੁ-ਰਾਜਾ, ਪਰਮੇਸੁਰ। ਸੁਆਮੀ।

## {ਸਿਰੀ ਰਾਗੁ ਮਹਲਾ ੧, ਅਸਟਪਦੀ-੭}

**ਪ੍ਰਾਕ੍ਰਥਨ-** ਵਾਹਿਗੁਰੂ ਨਿਰਮਲ ਹੈ (ਭਾਵ ਸ਼ੁੱਧ ਸਰੂਪ ਹੈ) ਉਸਨੂੰ ਪ੍ਰਾਪਤ ਹੋਣ ਲਈ ਜੀਵ ਨੂੰ ਨਿਰਮਲ (ਸ਼ੁੱਧ) ਹੋਣਾ ਚਾਹੀਏ। ਸ਼ੁੱਧ ਹੋਣ ਦਾ ਉਪਰਾਲਾ ਦਸਿਆ ਹੈ-੧. ਆਸ ਅੰਦੇਸੇ ਦਾ ਦੂਰ ਕਰਨਾ (ਅੰਕ ੪)। ੨. ਨਾਮ ਵਿਚ ਲੱਗ ਜਾਣਾ (ਅੰਕ ੭-੮)। ੩. ਤੇ ਗੁਰੂ ਨੂੰ ਪ੍ਰਾਪਤ ਹੋਣਾਂ (ਅੰਕ ੧-੩)। ਜਾਪਦਾ ਹੈ ਕਿਸੇ ਨੇ ਪ੍ਰਸ਼ਨ ਕੀਤਾ ਹੈ ਕਿ ਕਿਵੇਂ ਵਾਹਿਗੁਰੂ ਵਿਚ ਲੀਨ ਹੋਵਾਂ ? ਉਸ ਪਰਥਾਇ ਉਪਦੇਸ਼ ਹੈ।

| ਮੂਲ | ਅਰਥ |
|---|---|
| **ਸਿਰੀ ਰਾਗੁ ਮਹਲਾ ੧ ॥ ਗੁਰ ਤੇ ਨਿਰਮਲੁ ਜਾਣੀਐ ਨਿਰਮਲ ਦੇਹ ਸਰੀਰੁ ॥ ਨਿਰਮਲੁ ਸਾਚੋ ਮਨਿ ਵਸੈ ਸੋ ਜਾਣੈ ਅਭ ਪੀਰ ॥ ਸਹਜੈ ਤੇ ਸੁਖੁ ਅਗਲੋ ਨਾ ਲਾਗੈ ਜਮ ਤੀਰੁ ॥ ੧ ॥** | {ਅਰਥ ਰਹਾਉ ਤੋਂ ਟੁਰੇਗਾ} ੪. ਹੇ ਭਾਈ ! (ਨਿਰਮਲ ਜਲ ਨੂੰ ਨਿਰਮਲ ਜਲ ਪ੍ਰਾਪਤ ਹੋ ਸਕਦਾ ਹੈ, ਅਸੀਂ ਮੈਲੇ ਹਾਂ ਸੋ ਨਿਰਮਲ ਹੋਵੀਏ ਤਾਂ ਨਿਰਮਲ ਪ੍ਰਭੂ ਵਿਚ ਪਹੁੰਚਾਂਗੇ, ਨਿਰਮਲ ਹੋਣ ਦਾ ਤ੍ਰੀਕਾ ਇਹ ਹੈ:) ਨਿਰਮਲ ਜਲ ਨਾਲ ਨ੍ਹਾਤਿਆਂ ਜਿਵੇਂ (ਸਰੀਰ ਦੀ) ਮੈਲ ਨਹੀਂ ਰਹਿੰਦੀ (ਤਿਵੇਂ ਮਨ ਨਿਰਮਲ ਹੁੰਦਾ ਹੈ ਨਾਮ ਜਲ ਨਾਲ ਕਿਉਂਕਿ। ੫. ਜਿਸਦਾ ਇਹ ਨਾਮ ਹੈ ਉਹ) ਨਿਰਮਲ ਹੈ, ਸੋ (ਹੇ ਹਰੀ!) ਇਕ ਤੂੰ ਹੈਂ (ਜੋ) ਸੱਚਾ (ਨਿਰਮਲ ਹੈਂ) ਹੋਰ ਸਭ ਟਿਕਾਣੇ ਮੈਲ ਭਰੇ ਹਨ।।੧।।ਰਹਾਉ।। |
| **ਭਾਈ ਰੇ ਮੈਲੁ ਨਾਹੀ ਨਿਰਮਲ ਜਲਿ ਨਾਇ ॥ ਨਿਰਮਲੁ ਸਾਚਾ ਏਕੁ ਤੂ ਹੋਰੁ ਮੈਲੁ ਭਰੀ ਸਭ ਜਾਇ ॥ ੧ ॥ ਰਹਾਉ ॥** | ੧. {ਪ੍ਰਸ਼ਨ: ਇਸ ਨਿਰਮਲ ਹਰੀ ਨੂੰ ਫੇਰ ਕਿਵੇਂ ਪਛਾਣੀਏ ? ਉੱਤਰ :} ਗੁਰੂ ਤੋਂ ਨਿਰਮਲ (ਹਰੀ ਨੂੰ) ਜਾਣ ਲਈਦਾ ਹੈ (ਫੇਰ ਅਪਣੀ) ਦੇਹ (ਤੇ ਦੇਹ ਦੇ ਅੰਦਰ ਵਸਦਾ ਸੂਖਮ-) ਸਰੀਰ (ਦੁਇ) ਨਿਰਮਲ ਹੋ ਜਾਂਦੇ ਹਨ। ੨. (ਤਦ ਸਾਡੇ) ਨਿਰਮਲ (ਹੋਏ) ਮਨ ਵਿਚ (ਉਹ) ਸਤਜ ਸਰੂਪ ਤੇ ਸ਼ੁੱਧ (ਹਰੀ) ਆ ਵਸਦਾ ਹੈ (ਕਿਉਂਕਿ ਉਹੀ ਜਾਣਦਾ ਹੈ ਸਾਡੇ ਮਨ ਦੀ ਬਿਰਹ-) ਪੀੜਾਂ ਨੂੰ। ੩. (ਉਹ ਸ਼ੁੱਧ ਹੁੰਦੇ ਨਾਲ ਸਾਨੂੰ ਮੇਲ ਲੈਂਦਾ ਹੈ) ਇਸ ਸਹਜ ਗਜਾਨ ਨਾਲ ਬਹੁਤਾ ਸੁਖ ਪ੍ਰਾਪਤ ਹੁੰਦਾ ਹੈ (ਇਥੋਂ ਤਾਈਂ ਕਿ ਫੇਰ ਜੀਵ ਨੂੰ) ਜਮ ਦਾ ਤੀਰ ਬੀ ਨਹੀਂ ਵਜਦਾ (ਭਾਵ ਜਮ ਦੀ ਪਹੁੰਚ ਤੋਂ ਸ਼ੁੱਧ ਹੋਇਆ ਜੀਵ ਉਚਾ ਨਿਕਲ ਜਾਂਦਾ ਹੈ)।।੧।। |
| **ਹਰਿ ਕਾ ਮੰਦਰੁ ਸੋਹਣਾ ਕੀਆ ਕਰਣੈਹਾਰਿ ॥ ਰਵਿ ਸਸਿ ਦੀਪ ਅਨੂਪ ਜੋਤਿ ਤ੍ਰਿਭਵਣਿ ਜੋਤਿ ਅਪਾਰ ॥ ਹਾਟ ਪਟਣ ਗੜ ਕੋਠੜੀ ਸਚੁ ਸਉਦਾ ਵਾਪਾਰ ॥ ੨ ॥** | {ਪ੍ਰਸ਼ਨ: ਜਦ ਇਕੋ ਉਹ ਨਿਰਮਲ ਹੈ ਤਾਂ ਫੇਰ ਇਹ ਜਗਤ ਸਾਰਾ ਹੀ ਮੈਲਾ ਹੋਇਆ ? ਉੱਤਰ:} (ਹੇ ਭਾਈ ਇਹ ਜਗਤ ਉਸ ਸ਼ੁੱਧ ਸਰੂਪ) ਹਰੀ ਦਾ ਹੀ ਸੋਹਣਾ ਮੰਦਰ ਹੈ (ਜੋ ਉਸ) ਰਚਣਹਾਰ ਨੇ (ਆਪ) ਰਚਿਆ ਹੈ। (ਇਸ ਵਿਚ) ਸੂਰਜ ਚੰਦ੍ਰਮਾਂ (ਆਦਿ ਮਾਨੋ) ਦੀਵੇ ਰਚੇ ਹਨ ਜੋ ਸੁੰਦਰ ਚਾਨਣਾ (ਦੇ ਰਹੇ ਹਨ, ਪਰ ਇਨ੍ਹਾਂ ਵਿਚ ਅਤੇ) ਤਿੰਨਾਂ ਲੋਕਾਂ ਵਿਚ (ਉਸਦੀ) ਅਮਿਤ ਜੋਤਿ (ਹੀ ਪ੍ਰਕਾਸ਼ ਦੇ ਰਹੀ ਹੈ। ਇਸ ਜਗਤ ਵਿਚ ਫੇਰ) ਹਟੀਆਂ, ਸ਼ਹਿਰ, ਕਿਲ੍ਹੇ ਤੇ ਮਕਾਨ ਹਨ (ਜੋ) 'ਸਚ' |

(ਰੂਪੀ) ਸਉਦਾ ਤੇ ਵਪਾਰ (ਕਰਨੇ) ਲਈ (ਰਚੇ ਗਏ ਹਨ)।।੨।।

**ਗਿਆਨ ਅੰਜਨੁ ਭੈ ਭੰਜਨਾ ਦੇਖੁ ਨਿਰੰਜਨ ਭਾਇ ॥ ਗੁਪਤੁ ਪ੍ਰਗਟੁ ਸਭ ਜਾਣੀਐ ਜੇ ਮਨੁ ਰਾਖੈ ਠਾਇ॥ ਐਸਾ ਸਤਿਗੁਰੁ ਜੇ ਮਿਲੈ ਤਾ ਸਹਜੇ ਲਏ ਮਿਲਾਇ ॥ ੩ ॥**

{ਪ੍ਰਸ਼ਨ: ਐਸਾ ਹਰੀ ਕਿਵੇਂ ਮਿਲੇ ? ਉੱਤਰ:} (ਜਿਸ ਨੇ ਜਮ ਦਾ) ਭੈ ਦੂਰ ਕਰਨੇ ਵਾਲਾ ਗਿਆਨ ਦਾ ਸੁਰਮਾ (ਅੱਖਾਂ ਵਿਚ ਪਾ ਲਿਆ ਉਸਨੇ) ਪ੍ਰੇਮ ਕਰਕੇ ਹਰੀ ਦੇਖ ਲਿਆ, (ਹਾਂ) ਜੇ ਮਨ ਨੂੰ ਟਿਕਾਣੇ ਰਖੀਏ (ਤਾਂ) ਗੁਪਤ ਪ੍ਰਗਟ (ਹਰੀ ਨੂੰ) ਸਭ (ਹਾਲਤਾਂ ਵਿਚ) ਜਾਣ ਲਈਦਾ ਹੈ। ਐਸਾ ਸਤਿਗੁਰੂ ਜੇ ਮਿਲ ਪਵੇ ਤਾਂ (ਉਹ ਜੀਵ ਨੂੰ) ਸਹਜ ਦੁਆਰਾ (ਹਰੀ ਨਾਲ) ਮਿਲਾ ਲਵੇਗਾ*।।੩।।

**ਕਸਿ ਕਸਵਟੀ ਲਾਈਐ ਪਰਖੇ ਹਿਤੁ ਚਿਤੁ ਲਾਇ ॥ ਖੋਟੇ ਠਉਰ ਨ ਪਾਇਨੀ ਖਰੇ ਖਜਾਨੈ ਪਾਇ ॥ ਆਸ ਅੰਦੇਸਾ ਦੂਰਿ ਕਰਿ ਇਉ ਮਲੁ ਜਾਇ ਸਮਾਇ ॥ ੪ ॥**

(ਗੁਰੂ ਫੇਰ) ਪਰਖਦਾ ਹੈ ਚਿਤ ਲਾਕੇ (ਭਾਵ ਗ਼ੌਰ ਨਾਲ। ਪਰ ਗੁਰੂ ਨਾਲ ਹੀ) ਹਿਤ ਲਾਕੇ (ਬੀ ਪਰਖਦਾ ਹੈ ਜਿਵੇਂ ਕਿ ਸੋਨੇ ਦੀ ਪਰਖਣਾ) ਕਸਵਟੀ ਉਤੇ ਕੱਸ ਲਾਕੇ ਕਰੀਦੀ ਹੈ (ਤਿਵੇਂ ਇਹ ਪਰਖਣਾਂ ਬੀ ਸੱਚ ਦੀ† ਕਸਵਟੀ ਤੇ ਕਸ ਲਾਕੇ ਕਰੀ ਦੀ ਹੈ। ਤਦ) ਖੋਟੇ ਟਿਕਾਉ ਨਹੀਂ ਪਾਉਂਦੇ (ਪਰ) ਖਰੇ ਖਜਾਨੇ ਵਿਚ ਪੈ ਜਾਂਦੇ ਹਨ। (ਸੋ ਤੂੰ ਗੁਰੂ ਦੇ ਆਖੇ ਲਗ ਕੇ) ਆਸ ਤੇ ਅੰਦੇਸੇ ਦੂਰ ਕਰ ਦੇਹ, ਇਉਂ ਮੈਲ ਦੂਰ ਹੋ ਜਾਏਗੀ।।੪।।

**ਸੁਖ ਕਉ ਮਾਗੈ ਸਭੁ ਕੋ ਦੁਖੁ ਨ ਮਾਗੈ ਕੋਇ ॥ ਸੁਖੈ ਕਉ ਦੁਖੁ ਅਗਲਾ ਮਨਮੁਖਿ ਬੂਝ ਨ ਹੋਇ ॥ ਸੁਖ ਦੁਖ ਸਮ ਕਰਿ ਜਾਣੀਅਹਿ ਸਬਦਿ ਭੇਦਿ ਸੁਖੁ ਹੋਇ॥੫॥**

{ਪ੍ਰਸ਼ਨ: ਆਸ ਅੰਦੇਸਾ ਕਿਵੇਂ ਦੂਰ ਹੋਵੇ ? ਉੱਤਰ} ੩. ਦੁਖ ਤੇ ਸੁਖ ਨੂੰ ਇਕ ਸਮ ਕਰਕੇ ਜਾਣੀਏ (ਤਾਂ ਆਸ ਅੰਦੇਸਾ ਦੂਰ ਹੁੰਦਾ ਹੈ ਪਰ ਸਮ ਕਰ ਤਾਂ ਜਾਣੀ ਦਾ ਹੈ ਜੇ) ਸ਼ਬਦ (ਨਾਮ) ਦੁਆਰਾ (ਮਨ ਨੂੰ ਵਾਹਿਗੁਰੂ ਪ੍ਰੇਮ ਨਾਲ) ਵਿੰਨ੍ਹਣਾ ਸਿਖ ਲਵੇ (ਤਾਂ ਹੀ) ਸੁਖ ਹੁੰਦਾ ਹੈ। ੧. (ਪਰ ਦੇਖੋ ਜਗਤ ਵਰਤਾਰਾ) ਸਭ ਕੋਈ ਸੁਖ ਹੀ ਸੁਖ ਮੰਗਦਾ ਹੈ, ਦੁਖ ਕੋਈ ਬੀ ਨਹੀਂ ਮੰਗਦਾ, ੨. ਪਰ ਮਨਮੁਖ (ਜਗਤ) ਨੂੰ ਇਹ ਸੋਝੀ ਨਹੀਂ ਹੁੰਦੀ ਕਿ ਸੁਖਾਂ (ਦੀ ਆਸ ਰਖਦਿਆਂ ਉਨ੍ਹਾਂ ਦੀ ਅਪੂਰਣਤਾ ਵੇਲੇ ਸਗੋਂ) ਬਹੁਤਾ ਦੁਖ ਹੁੰਦਾ ਹੈ।।੫।।

{ਪ੍ਰਸ਼ਨ: ਵੇਦ ਪੁਰਾਣ ਵਿਚ ਬਿਆਸ ਆਦਿ ਤਾਂ ਕਰਮ ਯਾ ਗਿਆਨ ਦੱਸਦੇ ਹਨ। ਆਪ ਦੱਸੋ ! ਗੁਰੂ ਜੀ:-ਸੁਣ ਭਾਈ!}

**ਬੇਦੁ ਪੁਕਾਰੇ ਵਾਚੀਐ ਬਾਣੀ ਬ੍ਰਹਮ ਬਿਆਸੁ ॥ ਮੁਨਿ ਜਨ ਸੇਵਕ ਸਾਧਿਕਾ ਨਾਮਿ ਰਤੇ ਗੁਣਤਾਸੁ ॥ ਸਚਿ ਰਤੇ ਸੇ ਜਿਣਿ ਗਏ ਹਉ**

(ਜੇ) ਬ੍ਰਹਮਾ ਦਾ ਵੇਦ (ਸੰਗ੍ਰਹ ਯਾ) ਵਯਾਸਕ੍ਰਿਤ ਬਾਣੀ (ਵੇਦ ਸੂਤਰ, ਸਿੰਮ੍ਰਤੀਆਂ ਤੇ ਪੁਰਾਣ) ਵਾਚੀਏ (ਤਾਂ ਓਹ) ਪੁਕਾਰ (ਕੇ ਕਹਿ ਰਹੇ) ਹਨ ਕਿ ਮੁਨੀ ਲੋਕ (=ਰਿਖੀ), ਸੇਵਕ (ਭਗਤ) ਤੇ ਸਾਧਿਕ (ਸਾਧਨਾ ਕਰਨ ਵਾਲੇ, ਸਾਰੇ) ਨਾਮ ਵਿਚ (ਜਦ) ਰਤੇ ਗਏ (ਤਾਂ ਬ੍ਰਹਮ ਨੂੰ ਪਹੁੰਚੇ ਕਿਉਂਕਿ ਸਭ)

* ਸ਼ਬਦ ਦੀ ਪਹਿਲੀ ਸਤਰ ਵਿਚ ਦੱਸ ਆਏ ਹਨ ਕਿ ਗੁਰੂ ਨਿਰਮਲ ਹੋਣਾ ਦੱਸਦਾ ਹੈ, ਏਥੇ ਓਸ ਗੁਰੂ ਦੇ ਲੱਛਣ ਕੀਤੇ ਹਨ।

† ਮਨੁ ਸਚ ਕਸਵਟੀ ਲਾਈਐ.........।। {ਸਿਰੀ: ਮ: ੧-੨੧}
ਅਰਥਾਤ ਮਨ ਦੀ ਪਰਖਣਾ ਸੱਚ ਦੀ ਕਸਵਟੀ ਤੇ ਲਾਕੇ ਕਰੀਦੀ ਹੈ।

**ਸਦ ਬਲਿਹਾਰੈ ਜਾਸੁ ॥ ੬ ॥**

ਗੁਣਾਂ ਦਾ ਸਾਗਰ (ਨਾਮ ਹੀ) ਹੈ। (ਐਉਂ ਜੋ ਪ੍ਰਭੂ) ਸਤਜ ਸਰੂਪ ਵਿਚ ਰਚੇ (ਓਹ ਜੀਵਨ ਅਪਣਾ) ਜਿਤ ਗਏ, ਮੈਂ ਉਨ੍ਹਾਂ ਤੋਂ ਸਦਾ ਸਦਕੇ ਹਾਂ॥੬॥

**ਚਹੁ ਜੁਗਿ ਮੈਲੇ ਮਲੁ ਭਰੇ ਜਿਨ ਮੁਖਿ ਨਾਮੁ ਨ ਹੋਇ ॥ ਭਗਤੀ ਭਾਇ ਵਿਹੂਣਿਆ ਮੁਹੁ ਕਾਲਾ ਪਤਿ ਖੋਇ ॥ ਜਿਨੀ ਨਾਮੁ ਵਿਸਾਰਿਆ ਅਵਗਣ ਮੁਠੀ ਰੋਇ ॥ ੭ ॥**

(ਸੋ ਭਾਈ ! ਨਾਮ ਰਤੇ ਹੀ ਨਿਰਮਲ ਹਨ ਤੇ ਨਿਰਮਲ ਪ੍ਰਭੂ ਵਿਚ ਪ੍ਰਾਪਤ ਹੁੰਦੇ ਹਨ। ਪਰੰਤੂ) ਜਿਨ੍ਹਾਂ ਦੇ ਮੁਖ ਵਿਚ ਨਾਮ ਨਹੀਂ ਹੁੰਦਾ ਉਹ ਚਹੁ ਜੁਗਾਂ ਵਿਚ ਹੀ ਮੈਲ ਨਾਲ ਭਰੇ ਹੋਏ ਮੈਲੇ ਹੀ ਰਹਿੰਦੇ ਹਨ। (ਓਹ) ਭਗਤੀ ਭਾਵ ਤੋਂ ਸੱਖਣੇ ਹਨ, (ਓਹ) ਪਤਿ ਗੁਆਕੇ ਕਾਲੇ ਮੂੰਹ (ਨਾਲ ਜਾਂਦੇ ਹਨ*)। (ਗਲ ਕੀ) ਜਿਨ੍ਹਾਂ ਨੇ ਨਾਮ ਦਾ ਵਿਸਾਰਾ ਕੀਤਾ ਹੈ (ਓਹ ਵਿਸਾਰੇ ਰੂਪ) ਅਵਗੁਣਾਂ ਦੇ ਕਾਰਣ ਮੁੱਠੇ (ਠਗੇ) ਜਾਂਦੇ ਹਨ (ਤੇ ਅੰਤ ਠੱਗੇ ਗਏ ਪੁਰਸ਼ ਵਾਙੂ) ਰੋਂਦੇ ਹਨ॥੭॥

**ਖੋਜਤ ਖੋਜਤ ਪਾਇਆ ਡਰੁ ਕਰਿ ਮਿਲੈ ਮਿਲਾਇ ॥ ਆਪੁ ਪਛਾਣੈ ਘਰਿ ਵਸੈ ਹਉਮੈ ਤ੍ਰਿਸਨਾ ਜਾਇ॥ ਨਾਨਕ ਨਿਰਮਲ ਊਜਲੇ ਜੋ ਰਾਤੇ ਹਰਿ ਨਾਇ ॥ ੮ ॥੭॥**

(ਸੋ ਜਿਨ੍ਹਾਂ ਨੇ ਵਾਹਿਗੁਰੂ ਦਾ) ਡਰ ਮੰਨਕੇ (ਉਸਨੂੰ ਖੋਜਿਆ, ਉਨ੍ਹਾਂ ਨੇ) ਖੋਜਦਿਆਂ ਖੋਜਦਿਆਂ (ਗੁਰੂ ਨੂੰ) ਪਾ ਲਿਆ, (ਓਹ ਫੇਰ ਗੁਰੂ ਦੇ) ਮਿਲਾਇਆਂ (ਵਾਹਿਗੁਰੂ ਨੂੰ) ਮਿਲ ਪਏ। (ਓਹ) ਆਪੇ ਨੂੰ ਪਛਾਣ ਲੈਂਦੇ ਹੈਨ, (ਓਹ ਫਿਰ) ਅਪਣੇ ਸਰੂਪ ਵਿਚ ਵਸਦੇ ਹੈਨ (ਉਨ੍ਹਾਂ ਦੀ) ਹਉਮੈਂ (ਤੇ ਹਉਮੈਂ ਤੋਂ ਉਪਜੀ) ਤ੍ਰਿਸ਼ਨਾ ਦੂਰ ਹੋ ਜਾਂਦੀ ਹੈ। ਹੇ ਨਾਨਕ ! (ਓਹੀ) ਨਿਰਮਲ ਹਨ, (ਓਹੀ) ਉੱਜਲ ਹਨ ਜੋ ਹਰਿ ਨਾਮ ਵਿਚ ਰੱਤੇ ਰਹਿੰਦੇ ਹਨ। (ਅਰਥਾਤ ਨਾਮ ਨਾਲ ਸ਼ੁਧ ਹੋ ਜਾਣ ਕਰਕੇ ਸ਼ੁਧ ਪਰਮਾਤਮ ਦੇਵ ਵਿਚ ਮਿਲ ਜਾਂਦੇ ਹਨ)॥੮॥੭॥

**ਵਯਾਖਯਾ**-ਇਸ ਸ਼ਬਦ ਦੀ ਸਪਸ਼ਟ ਸਮਝ ਲਈ, ਜੋ ਰਹਨੁਮਾਈ ਸ਼ਬਦ ਦੇ ਪਦ ਪਦਾਰਥਾਂ ਤੋਂ ਮਿਲਦੀ ਹੈ, ਉਸ ਅਨੁਸਾਰ ਜੇ ਇਕ ਤਸਵੀਰ ਅਖਾਂ ਅੱਗੇ ਬੰਨ੍ਹ ਲਈਏ ਤਾਂ ਸੁਖੈਨਤਾ ਹੋ ਜਾਦੀ ਹੈ :-

ਬੈਠੇ ਹਨ ਸ੍ਰੀ ਗੁਰੂ ਜੀ, ਇਕ ਗੱਭਰੂ ਜੋ ਨਵਾਂ ਨਵਾ ਵਿਦਯਾ ਪਾਕੇ ਆਇਆ ਹੈ, ਉਹ ਪ੍ਰਸ਼ਨ ਕਰਦਾ ਹੈ ਕਿ ਹੇ ਗੁਰੂ ਜੀ ਦੱਸੋ ਮੈਂ ਬ੍ਰਹਮ ਵਿਚ ਲੀਨ ਕਿਵੇਂ ਹੋਵਾਂ ? ਤਾਂ ਗੁਰੂ ਜੀ ਉਸਨੂੰ ਆਖਦੇ ਹਨ ਤੂੰ ਜੋ ਵਯਾਸ ਕ੍ਰਿਤ ਸਿੰਮ੍ਰਤੀਆਂ ਪੁਰਾਣ ਤੇ ਬ੍ਰਹਮਾ ਰਚਿਤ ਵੇਦ ਪੜ੍ਹਕੇ ਆਇਆ ਹੈਂ ਲਛਣ ਕਰ ਬ੍ਰਹਮ ਦੇ ! ਤਦ ਉਸਨੇ ਪੜ੍ਹੇ ਹੋਏ ਲੱਛਣ ਕਹੇ ਤੇ ਉਨ੍ਹਾਂ ਵਿਚ ਦੱਸਿਆ ਕਿ ਬ੍ਰਹਮ ਨਿਰਮਾਯ ਹੈ, ਇਕ ਹੈ, ਸ਼ੁਧ ਸਰੂਪ ਹੈ। ਤਦ ਗੁਰੂ ਜੀ ਨੇ ਕਿਹਾ ਕਿ ਤੂੰ ਅਪਣੇ ਲੱਛਣ ਕਰ ? ਉਸਨੇ ਅਪਣੇ ਮਨ ਸ਼ਰੀਰ ਦੇ ਲੱਛਣ ਕੀਤੇ ਜੋ ਮਾਯਾ ਮੈਲ ਨਾਲ ਵੇੜ੍ਹਿਤ ਲੱਛਣ ਸਨ। ਗੁਰੂ ਜੀ ਨੇ ਫੁਰਮਾਯਾ ਜੇ ਮੈਲਾ ਜਲ ਨਿਰਮਲ ਜਲ ਵਿਚ ਪਾਵੇਂ ਤਾਂ ਕੌਣ ਪਾਉਣ ਦੇਵੇਗਾ ? ਜੇ ਨਿਰਮਲ ਜਲ ਪਾਵੇਂ ਨਿਰਮਲ ਜਲ ਵਿਚ ਤਾਂ ਪਾ ਸਕੇਂਗਾ। ਸਜਾਤੀ ਵਿਚ ਸਜਾਤੀ ਮਿਲਦਾ ਹੈ, ਵਿਜਾਤੀ ਤਾਂ ਸਜਾਤੀ ਵਿਚ ਨਹੀਂ ਮਿਲ ਸਕਦਾ। ਤੇ ਮੈਲਾ ਨਿਰਮਲ ਵਿਚ ਕਿਵੇਂ ਅਭੇਦ ਹੋ ਸਕਦਾ ਹੈ ? ਸੋ ਜੇ ਤੂੰ ਆਪੇ ਨੂੰ ਨਿਰਮਲ ਕਰ ਲਵੇਂ ਤਾਂ ਤਾਂ ਸ਼ੁੱਧ ਹੋਇਆ ਆਤਮਾ ਸਦਾ ਸ਼ੁਧ ਪਰਮਾਤਮਾ ਵਿਚ ਮਿਲ ਜਾਏਗਾ। ਫੇਰ ਸ੍ਰੀ ਗੁਰੂ ਜੀ ਨੇ ਉਸਨੂੰ ਜਾਚ ਦੱਸੀ ਸ਼ੁੱਧ ਯਾ ਨਿਰਮਲ ਹੋਣ ਦੀ, ਜੋ ਇਉਂ ਹੈ :-

* ਅਥਵਾ, ਲੋਕ ਵਿਚ ਮੂੰਹ ਕਾਲਾ ਤੇ ਪਰਲੋਕ ਵਿਚ ਬੇਪਤੀ ਹੁੰਦੀ ਹੈ।

ਅੰਕ ੧, ਰਹਾਉ ਤੇ ਅੰਕ ੨-ਵਾਹਿਗੁਰੂ ਨਿਰਮਲ ਹੈ, ਹੋਰ ਸਭ ਟਿਕਾਣੇ ਮੈਲੇ ਹਨ। ਜੋ ਜੋ ਟਿਕਾਣੇ ਲੋਕਾਂ ਨੇ ਆਸਰੇ ਲਈ ਲਏ ਹਨ ਓਹ ਮਾਯਾ ਮੈਲ ਰਖਦੇ ਹਨ, ਚਾਹੋ ਥੋੜੀ ਚਾਹੋ ਲੇਸ਼ ਮਾਤ੍ਰ; ਸ਼ੁੱਧ ਨਿਰਮਲ ਟਿਕਾਣਾ ਇਕੋ ਅਕਾਲ ਪੁਰਖ ਹੈ। ਉਸ ਦੀ ਪ੍ਰਾਪਤੀ ਲਈ ਗੁਰੂ ਦੀ ਲੋੜ ਹੈ, ਉਹ ਉਸ ਸੱਚੇ ਦਾ ਨਾਮ ਦੇਵੇਗਾ, ਉਸ ਨਾਲ ਕੂੜ ਦੀ ਮੈਲ ਦੂਰ ਹੋਵੇਗੀ, ਆਪ ਸੱਚ ਹੋ ਪ੍ਰਗਟੇਗਾ ਉਸਨੂੰ ਫੇਰ ਸੱਤਜ ਸਰੂਪ ਸੱਚਾ ਅਪਣੇ ਨਾਲ ਮੇਲ ਲਏਗਾ।

ਇਹ ਜਗਤ ਯਾ ਇਹ ਸਰੀਰ ਜਿਸਨੇ ਰਚਿਆ ਹੈ ਅਪਣੇ ਰਹਿਣੇ ਲਈ ਰਚਿਆ ਸੀ, ਭਾਵ ਇਹ ਕਿ ਇਹ ਸਾਜਨਾ ਤਾਂ ਵਾਹਿਗੁਰੂ ਜੀ ਦੇ ਪ੍ਰੇਮ ਕਰਨ ਕਰਾਉਣ ਲਈ ਸੁਹਣੀ ਸ਼ੈ ਹੈ, ਪਰ ਇਸ ਵਿਚ ਮਾਯਕ ਪ੍ਰੇਮ ਇਕ ਹਨੇਰਾ ਪੈ ਜਾਂਦਾ ਹੈ। ਉਸ ਹਨੇਰੇ ਤੋਂ ਨਿਕਲਿਆ ਹੋਇਆ ਗੁਰੂ ਚਾਹੀਦਾ ਹੈ ਜੋ ਇਹ ਗਲ ਸਮਝਦਾ ਹੈ ਕਿ :-

'ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ।।'　{ਵਾਰ ਆਸਾ ਮ: ੧-੭}

ਉਹ ਭੈ ਰਹਿਤ ਤੇ ਗਜਾਨਵਾਨ, ਮਾਯਾ ਰਹਿਤ ਗੁਰੂ ਹੀ ਜੀਵ ਨੂੰ ਸ਼ੁਧ ਕਰਕੇ ਮੇਲ ਦੇਂਦਾ ਹੈ ਕਿਉਂਕਿ ਉਹ ਆਪ ਜੋਤਿ ਨਿਰੰਜਨੀ ਨੂੰ ਮਿਲ ਰਿਹਾ ਹੈ। ਉਸ ਨੂੰ ਜਾਚ ਹੈ ਹੋਰਨਾਂ ਨੂੰ ਮੇਲ ਦੇਣ ਦੀ।

ਅੰਕ ੩-੪ ਵਿਚ ਦੱਸਦੇ ਹਨ-ਜਦੋਂ ਜੀਵ ਸ਼ੁੱਧ ਹੋ ਜਾਂਦਾ ਹੈ, ਉਸਦੀ ਪਰਖ ਹੁੰਦੀ ਹੈ, ਪਰਖ ਪੂਰੀ ਤਵੱਜੋ ਨਾਲ ਹੁੰਦੀ ਹੈ। ਪਰ ਵਿਰੋਧ ਭਾਵ ਨਾਲ ਨਹੀਂ, ਹਿਤ ਦੇ ਭਾਵ ਨਾਲ ਪਰਖ ਹੁੰਦੀ ਹੈ। (ਹਿਤ ਚਿਤ ਦਾ ਇਹ ਭਾਵ ਹੈ।) ਸੋ ਖਰੇ ਉਸ ਸਦਾ ਖਰੇ ਦੇ ਸਰੂਪ ਰੂਪੀ ਖ਼ਜ਼ਾਨੇ ਵਿਚ ਪੈ ਜਾਂਦੇ ਹਨ। ਜੋ ਅਜੇ ਬੀ ਕੁਛ ਖੋਟ ਕਿ ਰਲੇ ਵਾਲੇ, ਅਰਥਾਤ ਜ਼ਰਾ ਭਰ ਬੀ ਮਾਯਾ ਦੇ ਰਲੇ ਵਾਲੇ ਹੁੰਦੇ ਹਨ, ਓਹ ਨਹੀਂ ਖ਼ਜ਼ਾਨੇ ਪੈਂਦੇ, ਭਾਵ ਪਰਮਾਤਮ ਸਰੂਪ ਵਿਚ ਲੀਨ ਨਹੀਂ ਕੀਤੇ ਜਾਂਦੇ।

ਅੰਕ ੪ ਦੇ ਅਖ਼ੀਰ ਦੂਸਰੀ ਗਲ ਦੱਸਦੇ ਹਨ ਕਿ ਗੁਰੂ ਜੋ ਨਾਮ ਦੀ ਜਾਚ ਦੱਸੇਗਾ ਤੇ ਉਪਦੇਸ਼ ਦੇਵੇਗਾ, ਉਸਦਾ ਜੇ ਠੀਕ ਵਰਤਾਉ ਕਰੇਂਗਾ ਤਾਂ ਤੇਰਾ ਆਸ ਅੰਦੇਸਾ ਦੂਰ ਹੋ ਜਾਏਗਾ। ਨਾ ਤਾਂ ਤੂੰ ਮਾਯਕ ਪਦਾਰਥਾਂ ਦੀ ਪ੍ਰਾਪਤੀ ਦੀ ਆਸ ਬੰਨ੍ਹੇਂਗਾ ਨਾ ਸੰਸਾਰ ਦੇ ਦੁਖਾਂ ਦੇ ਆ ਪੈਣ ਕਿ ਪਦਾਰਥਾਂ ਦੇ ਨਸ਼ਟ ਹੋਣ ਦੇ ਫਿਕਰ ਤੈਨੂੰ ਖਾਣਗੇ। ਇਹ ਮਨ ਵਿਚੋਂ ਦੋ ਚੀਜ਼ਾਂ ਦਾ ਨਿਕਲ ਜਾਣਾਂ ਤੈਨੂੰ ਸ਼ੁਧ ਕਰੇਗਾ। ਇਸੇ ਕਰਕੇ ਅੰਕ ੫ ਵਿਚ ਫੁਰਮਾਉਂਦੇ ਹਨ ਕਿ ਜੇ ਤੂੰ 'ਸੁਖਾਂ ਦੇ ਲੈਣ' ਦੀ ਆਸ ਛਡ ਦੇਵੇਂਗਾ ਤੇ 'ਸੁਖਾਂ ਦੇ ਗੁਆਚ ਜਾਣ' ਦਾ ਭੀ ਤੌਖਲਾ ਛਡ ਦੇਵੇਂਗਾ ਤਾਂ ਸੁਖੀ ਹੋ ਜਾਏਂਗਾ। ਜੇ ਸੁਖ ਹੀ ਸੁਖ ਮੰਗੇਂਗਾ ਤਾਂ ਇਕ ਸੁਖ ਮਗਰੋਂ ਹੋਰ ਸੁਖ ਹੋਰ ਸੁਖ, ਨਾਲ ਨਾਲ ਉਲਝਾਉ ਵਧਣਗੇ; ਜਿਵੇਂ ਵਿਆਹ ਮੰਗਿਆ, ਫੇਰ ਪੁਤ ਮੰਗਿਆ, ਫੇਰ ਧਨ ਦੌਲਤ ਮੰਗੀ, ਪੁਤ ਵਡਾ ਹੋਇਆ ਉਸਦਾ ਵਿਆਹ ਮੰਗਿਆ ਫੇਰ ਪੋਤਾ ਮੰਗਿਆ। ਇਉਂ ਸਾਰਿਆਂ ਦੇ ਦੁੱਖ, ਖੇਚਲਾਂ, ਬੀਮਾਰੀਆਂ ਵਿਯੋਗ ਨਾਲ ਵਧਦੇ ਗਏ, ਸੁਖਾਂ ਨਾਲ ਦੁਖ ਬੀ ਵਧੇ, ਸੋ ਮਨ ਆਸ ਅੰਦੇਸੇ ਵਿਚ ਹੀ ਰਿਹਾ-ਮੈਲਾ ਰਿਹਾ। ਇਸ ਕਰਕੇ ਦੱਸਦੇ ਹਨ ਕਿ ਸੁਖ ਹੀ ਸੁਖ ਦੀ ਮੰਗ ਨਾ ਕਰ ਦੁਖ ਤੋਂ ਡਰ ਨਾ; ਸਮ ਅਵਸਥਾ ਵਿਚ ਰਹੁ। ਏਥੇ ਇਕ ਪ੍ਰਸ਼ਨ ਹੋ ਜਾਂਦਾ ਹੈ ਕਿ ਗੁਰਮੁਖ ਬੀ ਤਾਂ ਸੁਖ ਮੰਗਦੇ ਹਨ। ਅੰਨ ਬਸਤ੍ਰ ਬੀ ਗੁਰਬਾਣੀ ਵਿਚ ਮੰਗਿਆ ਹੈ, 'ਲਾਜ ਰਾਖੋ' ਬੀ ਮੰਗਿਆ ਹੈ, ਧਨ ਪਦਾਰਥ ਬੀ ਮੰਗਿਆ ਹੈ। ਇਸਦਾ ਵੀਚਾਰ ਇਹ ਹੈ ਗੁਰਮੁਖ ਨਾਮ ਤੋਂ ਘੁੱਥਾ, ਨਿਰਾ ਦੁਨੀਆ ਦੇ ਰਸਾਂ ਕਸਾਂ ਵਿਚ ਫਾਥਾ ਐਸ਼ ਇਸ਼ਰਤ ਲਈ ਸੁਖ ਦੇ ਬਾਦ ਸੁਖ ਨਹੀਂ ਮੰਗਦਾ। ਉਹ ਤਾਂ ਨਿਰਬਾਹ ਮਾਤ੍ਰ ਮੰਗਦਾ ਹੈ, ਸਰੀਰ ਦੀਆਂ ਮੰਗਾਂ ਪੂਰਦਾ ਹੈ। ਮਨ ਉਸਦਾ ਨਾਮ ਨਾਲ ਨਿਰਮਲ ਹੈ, ਓਥੋਂ ਵਾਸ਼ਨਾ ਦਾ ਡੇਰਾ ਕੂਚ ਰਹਿੰਦਾ ਹੈ। ਕਦੇ ਉਹ ਨਿਰਬਾਹ ਮੰਗਦਾ ਹੈ ਤੇ ਅਪਣੇ ਦਾਤਾ ਪ੍ਰਭੂ ਤੋਂ। ਕਦੇ ਓਹ ਜਗਤ ਦੇ ਭਲੇ ਲਈ ਦਾਤਾ ਤੋਂ ਦਾਤਾਂ ਮੰਗਦਾ ਹੈ। ਉਹ ਪਕੜ ਤੇ ਅੰਧਕਾਰ ਵਿਚ ਨਹੀਂ, ਮਾਯਕ

ਸੁਖਾਂ ਦਾ ਲੋਭ ਉਸ ਅੰਦਰ ਨਹੀਂ।

ਸੋ ਹੁਣ ਤਕ ਗੁਰੂ ਜੀ ਨੇ ਉਸਨੂੰ ਸਾਰਾ ਕੁਛ ਦੱਸ ਦਿਤਾ ਹੈ ਪਰ ਮੁੱਖ ਲੋੜ ਗੁਰੂ ਤੇ ਗੁਰੂ ਦੇ ਦਿਤੇ ਨਾਮ ਦੀ ਤੇ ਉਸਦੇ ਉਪਦੇਸ਼ ਆਸ ਅੰਦੇਸੇ ਤੌਖਲੇ ਲਾਣ ਵਾਲੇ ਸਾਮਾਨਾਂ ਦੇ ਦੂਰ ਕਰਨ ਦੀ ਦੱਸੀ ਹੈ। ਓਹ ਹੁਣ ਵੇਦ ਪੁਰਾਣ, ਸਿੰਮ੍ਰਤੀਆਂ, ਉਪਨਿਸ਼ਦਾਂ, ਸ਼ਾਸਤ੍ਰਾਂ ਆਦਿ ਦਾ ਨਾਂ ਲੈ ਕੇ ਪੁੱਛਦਾ ਹੈ ਕਿ ਇਨ੍ਹਾਂ ਦਾ ਪਠਨ ਪਾਠਨ ਕਿਆ ਨਿਰਮਲ ਨਹੀਂ ਬਣਾ ਦੇਂਦਾ ਤਾਂ ਆਪ ਜੀ ਅੰਕ ੬ ਵਿਚ ਫੁਰਮਾਉਂਦੇ ਹਨ ਕਿ ਵੇਦ ਪੁਰਾਣ ਵਾਚੀ ਦੇ ਬੀ ਹਨ ਤੇ ਉਨ੍ਹਾਂ ਦੀ ਵਜ਼ਾਖਜ਼ਾ ਪੰਡਤ ਕਰਦੇ ਹਨ, ਮਾਨੋ ਓਹ ਗ੍ਰੰਥ ਪੁਕਾਰ ਕਰ ਰਹੇ ਹਨ। ਪਰ ਓਹ ਪੁਕਾਰ ਕੀ ਹੈ ? ਇਹ ਗਉਲੀ ਨਹੀਂ ਜਾਂਦੀ, ਓਹ ਬੀ ਤਾਂ ਇਹੋ ਕਹਿ ਰਹੇ ਹਨ ਕਿ ਜੋ ਨਾਮ ਵਿਚ ਰੱਤੇ ਗਏ ਹਨ ਓਹੀ ਸ਼ੁੱਧ ਸਤਜ ਸਰੂਪ ਹੋਏ ਹਨ, ਓਹੀ ਸ਼ੁੱਧ ਸਤਜ ਸਰੂਪ ਪਰਮਾਤਮਾ ਨੂੰ ਪ੍ਰਾਪਤ ਹੋਏ ਹਨ। ਮੁਨੀ ਜਨ ਨਾਮ ਦਾ ਉਪਦੇਸ਼ ਕਰਦੇ ਸਨ ਤੇ ਸੇਵਕ ਤੇ ਸਾਧਨਾ ਕਰਨ ਵਾਲੇ ਸੁਣਕੇ ਕਮਾਈ ਕਰਦੇ ਸਨ। ਉਸਦੀ ਇਹ ਨਿਸ਼ਾ ਕਰਕੇ ਹੁਣ ਅੰਕ ੭ ਵਿਚ ਸਿਧਾਂਤ ਰੂਪ ਕਰਕੇ ਉਹੋ ਗਲ ਮਾਨੋਂ ਦੁਹਰਾਉਂਦੇ ਹਨ, ਮਨਮੁਖਾਂ ਦੀ ਬਿਪਤਾ ਦੀ, ਕਿ ਜੋ ਨਾਮ ਵਿਹੂਣੇ ਹਨ ਓਹ ਹਉਮੈ ਤੇ ਵਾਸ਼ਨਾ ਤ੍ਰਿਸ਼ਨਾ ਵਿਚ ਹਨ, ਉਹਨਾਂ ਦਾ ਇਕ ਮਾਯਕ ਗੇੜ ਤੁਰ ਰਿਹਾ ਹੈ। ਓਹ ਇਨ੍ਹਾਂ ਮੈਲਾਂ ਨਾਲ ਭਰੇ ਜੰਮਦੇ ਮਰਦੇ, ਮੁੜ ਜੰਮਦੇ ਮੁੜ ਮਰਦੇ ਰਹਿੰਦੇ ਹਨ, ਐਉਂ ਹਰ ਜੁਗ ਵਿਚ ਮੈਲ ਭਰੇ ਹੀ ਟੁਰ ਰਹੇ ਹਨ। ਉਨ੍ਹਾਂ ਦੇ ਅੰਦਰ ਨਾਮ ਨਹੀਂ ਵਾਹਿਗੁਰੂ ਨਾਲ ਭਗਤੀ-ਪ੍ਰੇਮ ਭਾਵ-ਨਹੀਂ, ਮਾਯਕ ਗੇੜ ਵਿਚ ਫਸੇ ਦੁਖ ਪਾਉਂਦੇ ਹਨ।

ਅੰਕ ੮ ਵਿਚ ਫੁਰਮਾਉਂਦੇ ਹਨ ਕਿ ਨਾਮ ਵਿਚ ਰਚ ਜਾਣੇ ਨਾਲ ਤੇ ਗੁਰੂ ਦੀ ਸ਼ਰਣ ਲੈਣ ਨਾਲ ਹੀ ਆਪਣਾ ਸਰੂਪ-ਆਤਮ ਸਰੂਪ-ਪਛਾਣ ਹੁੰਦਾ ਹੈ। ਇਸ ਪਛਾਣ ਹੋਣ ਤੇ ਹਉਮੈ ਪਰੇ ਹੋ ਜਾਂਦੀ ਹੈ। ਹਉਮੈ ਦੇ ਹਟਣ ਨਾਲ ਤ੍ਰਿਸ਼ਨਾ ਬਿਲਾ ਜਾਂਦੀ ਹੈ ਸੋ ਜਨਮ ਮਰਨ ਦਾ ਮੂਲ ਕਟ ਹੋ ਜਾਂਦਾ ਹੈ, ਨਿਰਮਲ ਉੱਜਲ ਤੇ ਸੁਧ ਹੋ ਜਾਈਦਾ ਹੈ ਫਿਰ ਉਹ 'ਘਰਿ ਵਸੈ' ਪਰਮਾਤਮਾ ਅਪਣੇ ਸਰੂਪ ਵਿਚ ਨਿਵਾਸ ਦੇ ਦੇਂਦਾ ਹੈ।

**ਨਿਰੁਕ੍ਤ**-ਨਿਰਮਲੁ-{ਸੰਸ:;ਨਿਰ੍+ਮਲ} ਮੈਲ ਤੋਂ ਰਹਿਤ। ਉੱਜਲ। ਪਵਿਤ੍ਰ। ਮੁਰਾਦ ਹੈ, ਮਾਯਾ ਰਹਿਤ ਅਵਸਥਾ।

ਅਭ-{ਸੰਸ:, ਅਭ੍ਰ ਇਕ ਵਿਸਰਗ ਹੈ ਜੋ ਨਿਕਟਤਾ ਆਦਿ ਭਾਵਾਂ ਲਈ ਪਦਾਂ ਨਾਲ ਲਗਦੀ ਹੈ। ਸੰਸ: ਅਭਯੰਤਰ=ਅੰਦਰ।} ਹ੍ਰਿਦਾ। ਦਿਲ। ਇਸ ਪਦ ਅਭਯੰਤਰ ਵਿਚੋਂ ਕੇਵਲ 'ਅਭ' ਤੇ 'ਅਭਿ' ਪਦ ਗੁਰਬਾਣੀ ਵਿਚ ਹ੍ਰਿਦੇ ਅਰਥਾਂ ਵਿਚ ਵਰਤੇ ਹਨ। ਦੇਖੋ ਪਿਛੇ ਪੰਨਾ ੫੩੭।

ਅਗਲੋ-ਬਹੁਤਾ, ਦੇਖੋ ਪੰਨਾ ੪੧੧, ੩੩੪।　　ਜਮ ਤੀਰੁ-ਜਮ ਦਾ ਬਾਣ। ਜਮ ਦੇ ਹਥੋਂ ਮਾਰੇ ਜਾਣ ਦਾ ਨਿਸ਼ਾਨਾ ਨਹੀਂ ਬਣਦਾ। ਭਾਵ ਹੈ, ਜਮ ਪੀੜਾ ਤੋਂ ਬਚ ਜਾਂਦਾ ਹੈ।

ਰਵਿ ਸਸਿ ਦੀਪ-ਪਰਤਖ ਸੂਰਜ ਚੰਦ ਆਦਿ ਦੀਵੇ। ਯਾ ਸਰੀਰ ਦੇ ਅੰਦਰ ਦੇ ਅੰਗ ਯਾ ਅੰਤ੍ਰੀਵ ਟਿਕਾਣੇ।

ਗਿਆਨ ਅੰਜਨੁ-ਗਿਆਨ ਰੂਪੀ ਸੁਰਮਾ। ਭਾਵ, ਗਯਾਨ ਜੋ ਅਗਯਾਨ ਦਾ ਨਾਸ਼ ਕਰਦਾ ਹੈ।

ਭੈ ਭੰਜਨਾ-ਭੈ ਨੂੰ ਤੋੜ ਦੇਣ ਵਾਲਾ।　　ਨਿਰੰਜਨ-ਨਿਰ+ਅੰਜਨ। ਅੰਜਨ ਭਾਵ ਮਾਯਾ ਤੋਂ ਰਹਿਤ। ਸ਼ੁੱਧ। ਦੇਖੋ ਪੰਨਾਂ ੮੧, ੧੯੬, ੪੨੮।

ਬਿਆਸੁ-{ਸੰਸ:, ਵਯਾਸ: ਇਕ ਰਿਸ਼ੀ ਦਾ ਨਾਮ ਹੈ}। ਜਿਸਨੇ ਵੇਦ ਸੰਕਲਿਤ ਕੀਤੇ, ਪੁਰਾਣ ਵਿਸਥਾਰੇ, ਸਿੰਮ੍ਰਤੀਆਂ ਰਚੀਆਂ, ਸੰਕਲਿਤ ਕੀਤੀਆਂ, ਵੇਦਾਂਤ ਸੂਤਰ ਰਚੇ। ਪਰ ਏਥੇ ਇਹ ਪਦ 'ਵਯਾਸ' ਦਾ ਰੂਪ ਨਹੀਂ ਪਰ 'ਵੈਯਾਸ' ਦਾ। 'ਵੈਯਾਸ' ਦਾ ਅਰਥ ਹੈ ਜੋ ਕੁਛ ਵਿਆਸ ਤੋਂ ਰਚਿਆ

ਗਿਆ। ਵਯਾਸ ਰਚਿਤ ਸਿੰਮ੍ਰਤੀ, ਸੂਤ੍ਰ, ਸੰਕਲਿਤ ਯਾ ਜੋੜੇ ਨਿਖੇੜੇ ਪੁਰਾਣ ਆਦਿ। ਇਹ ਪਦ 'ਬਿਆਸ' 'ਵੈਯਾਸ' ਦੇ ਅਰਥਾਂ ਵਿਚ ਰਵਿਦਾਸ ਜੀ ਨੇ ਬੀ ਵਰਤਿਆ ਹੈ। ਯਥਾ:-

'ਬਿਆਸ ਮਹਿ ਲੇਖੀਐ.......।।' {ਮਲਾਰ ਰਵਿਦਾਸ-੨}

ਬ੍ਰਹਮ ਦਾ ਭਾਵ-ਬ੍ਰਹਮਾ ਹੈ।

ਵੇਦ......ਬਾਣੀ ਬ੍ਰਹਮ ਬਿਆਸੁ-ਬ੍ਰਹਮਾ ਦਾ (ਵੇਦ ਸੰਗ੍ਰਹ ਤੇ) ਵਿਆਸ ਕ੍ਰਿਤ ਬਾਣੀ।

ਜਿਨੀ-ਜਿਨ੍ਹਾਂ ਨੇ<br>ਮੁਠੀ-ਮੁਠਿਆਂ ਹੋਇਆਂ ਨੇ } ਦੁਇ ਪਦ ਇਸਤ੍ਰੀ ਵਾਚਕ ਨਹੀਂ ਹਨ, 'ਜਿਨ੍ਹਾਂ' ਦੀ ਥਾਂ ਪਦ 'ਜਿਨੀ' ਵਰਤਿਆ ਹੈ ਤਿਵੇਂ 'ਮੁੱਠੇ' ਦੀ ਥਾਂ 'ਮੁਠੀ' ਵਰਤਿਆ ਹੈ। ਓਸ ਸਮੇ ਦਾ ਮੁਹਾਵਰਾ ਹੈ।

## {ਸਿਰੀ ਰਾਗੁ ਮਹਲਾ ੧, ਅਸਟਪਦੀ-੮}

**ਪ੍ਰਾਕ੍ਥਨ**- ਆਪਣੇ ਮਨ ਨੂੰ ਸੰਬੋਧਨ ਕਰਕੇ ਜਗਯਾਸੂ ਨੂੰ 'ਭਾਈ ਰੇ' ਕਹਿਕੇ ਗੁਰੂ ਸ਼ਰਣ ਲੈਣ ਅਤੇ ਨਾਮ ਸਿਮਰਣ ਦਾ ਉਪਦੇਸ਼ ਕਰਦੇ ਹਨ।

| ਮੂਲ | ਅਰਥ |
|---|---|
| **ਸਿਰੀ ਰਾਗੁ ਮਹਲਾ ੧ ॥** | |
| **ਸੁਣਿ ਮਨ ਭੂਲੇ ਬਾਵਰੇ ਗੁਰ ਕੀ ਚਰਣੀ ਲਾਗੁ ॥ ਹਰਿ ਜਪਿ ਨਾਮੁ ਧਿਆਇ ਤੂ ਜਮੁ ਡਰਪੈ ਦੁਖ ਭਾਗੁ॥ ਦੂਖੁ ਘਣੋ ਦੋਹਾਗਣੀ ਕਿਉ ਥਿਰੁ ਰਹੈ ਸੁਹਾਗੁ ॥੧॥** | ਹੇ ਭੁਲੇ ਹੋਏ ਤੇ ਕਮਲੇ ਹੋਏ (ਮੇਰੇ) ਮਨ ! (ਮੇਰੀ ਸਿਖ੍ਯਾ) ਸੁਣ (ਤੇ) ਗੁਰੂ ਦੀ ਚਰਨੀ ਲੱਗ ਪਉ। (ਗੁਰੂ ਤੋਂ ਪੁੱਛ ਕੇ) ਤੂੰ ਹਰੀ ਦਾ ਜਾਪ (ਰਸਨਾ ਨਾਲ) ਕਰ ਤੇ (ਮਨ ਕਰਕੇ ਉਸ ਦੇ) ਨਾਮ ਨੂੰ ਆਰਾਧ; (ਫੇਰ) ਦੁਖ (ਤੈਥੋਂ ਦੂਰ) ਨੱਸਣਗੇ ਤੇ ਜਮ (ਤੈਥੋਂ) ਡਰੇਗਾ। (ਨਹੀਂ ਤਾਂ ਤੇਰੀ ਦਸ਼ਾ) ਦੁਹਾਗਣੀਆਂ (ਛੁੱਟੜ ਇਸਤ੍ਰੀਆਂ ਵਰਗੀ ਹੋ ਜਾਏਗੀ, ਜਿਨ੍ਹਾਂ ਨੂੰ) ਬਹੁਤ ਦੁਖ ਹੁੰਦਾ ਹੈ (ਕਿਉਂਕਿ ਉਨ੍ਹਾਂ ਦਾ) ਸੁਹਾਗ (ਥਿਰ ਹੁੰਦਿਆਂ ਹੋਇਆਂ ਬੀ ਉਹਨਾਂ ਨੂੰ ਥਿਰ=) ਪ੍ਰਾਪਤਿ ਨਹੀਂ ਰਹਿੰਦਾ।।੧।। |
| **ਭਾਈ ਰੇ ਅਵਰੁ ਨਾਹੀ ਮੈ ਥਾਉ ॥ ਮੈ ਧਨੁ ਨਾਮੁ ਨਿਧਾਨੁ ਹੈ ਗੁਰਿ ਦੀਆ ਬਲਿ ਜਾਉ ॥ ੧ ॥ਰਹਾਉ॥** | ਹੇ ਭਾਈ ! ਮੈਨੂੰ ਤਾਂ ਕੋਈ ਹੋਰ ਟਿਕਾਣਾ (ਦਿੱਸ) ਨਹੀਂ (ਆਉਂਦਾ), ਮੇਰੇ ਪਾਸ (ਇਕੋ) ਹਰੀ ਦਾ ਨਾਮ (ਰੂਪੀ) ਧਨ ਹੈ, ਜੋ ਮੈਨੂੰ ਗੁਰੂ ਨੇ ਦਿਤਾ ਹੈ; ਮੈਂ ਸਦਕੇ ਹੋ ਜਾਵਾਂ (ਉਸ ਗੁਰੂ ਉਤੋਂ)।।੧।।ਰਹਾਉ।। |
| **ਗੁਰਮਤਿ ਪਤਿ ਸਾਬਾਸਿ ਤਿਸੁ ਤਿਸ ਕੈ ਸੰਗਿ ਮਿਲਾਉ ॥ ਤਿਸੁ ਬਿਨੁ ਘੜੀ ਨ ਜੀਵਊ ਬਿਨੁ ਨਾਵੈ ਮਰਿ ਜਾਉ ॥ ਮੈ ਅੰਧੁਲੇ ਨਾਮੁ ਨ ਵੀਸਰੈ ਟੇਕ ਟਿਕੀ ਘਰਿ ਜਾਉ॥੨॥** | (ਜਿਸ) ਗੁਰੂ ਦੀ ਮਤਿ (ਧਾਰਨ ਕੀਤਿਆਂ) ਪਤਿ (ਬਣਦੀ ਹੈ) ਉਸ ਨੂੰ ਸ਼ਾਬਾਸ਼ ਹੈ, (ਮੈਂ) ਉਸ ਦੇ ਨਾਲ ਹੀ ਮਿਲਿਆ ਰਹਾਂ। ਉਸ (ਗੁਰੂ ਤੋਂ) ਬਿਨਾਂ (ਮੈਂ) ਇਕ ਘੜੀ ਨਾ ਜੀਉ ਸਕਦਾ (ਤੇ) ਨਾਮ ਤੋਂ ਬਿਨਾਂ ਤਾਂ ਮਰ ਹੀ ਜਾਂਦਾ ਹਾਂ, ਮੈਂ ਅੰਨ੍ਹੇ ਨੂੰ (ਕਿਵੇਂ) ਨਾਮ ਨਾ ਵਿਸਰੇ, (ਇਸ ਨਾਮ ਦੀ) ਟੇਕ ਤੇ ਟਿਕਿਆ (ਹੀ) ਘਰ ਨੂੰ ਜਾਵਾਂ (ਭਾਵ ਨਾਮ ਦੀ ਟੇਕ ਤੇ ਟਿਕਿਆ ਪ੍ਰਲੋਕ ਨੂੰ ਜਾਵਾਂ*)।।੨।। |

* ਕਈ ਸਜਣ ਘਰ ਦਾ ਏਥੇ ਬੀ 'ਸਰੂਪ ਵਿਚ' ਹੀ ਅਰਥ ਕਰਦੇ ਹਨ।

**ਗੁਰੂ ਜਿਨਾ ਕਾ ਅੰਧੁਲਾ ਚੇਲੇ ਨਾਹੀ ਠਾਉ ॥ ਬਿਨੁ ਸਤਿਗੁਰ ਨਾਉ ਨ ਪਾਈਐ ਬਿਨੁ ਨਾਵੈ ਕਿਆ ਸੁਆਉ॥ ਆਇ ਗਇਆ ਪਛੁਤਾਵਣਾ ਜਿਉ ਸੁੰਞੈ ਘਰਿ ਕਾਉ ॥੩॥**

੨. (ਕਿਉਂਕਿ) ਸਤਿਗੁਰੂ ਤੋਂ ਬਿਨਾ ਨਾਮ ਪ੍ਰਾਪਤ ਨਹੀਂ ਹੁੰਦਾ (ਤੇ) ਨਾਮ ਤੋਂ ਬਿਨਾ (ਮਾਨੁਖ ਜਨਮ ਦਾ) ਲਾਹਾ ਕੀ ਹੈ (ਭਾਵ ਕੁਛ ਨਹੀਂ), ੧. (ਸੋ ਜਿਨ੍ਹਾਂ ਦਾ ਗੁਰੂ ਨਾਂ ਹੋਵੇ ਯਾ) ਜਿਨ੍ਹਾਂ ਦਾ ਗੁਰੂ ਅੰਨ੍ਹਾ ਹੋਵੇ (ਉਸਦੇ) ਚੇਲੇ ਨੂੰ (ਕੋਈ) ਟਿਕਾਣਾ ਨਹੀਂ ਲੱਭਦਾ। ੩. (ਉਸ ਨੇ ਤਾਂ ਮਨੁੱਖਾ ਦੇਹ ਵਿਚ) ਆਉਂਦੇ ਜਾਂਦੇ ਰਹਿਕੇ ਪੱਛੋ ਹੀ ਤਾਉਣਾ ਹੈ, ਜਿਵੇਂ ਸੁੰਞੇ ਘਰ ਵਿਚ ਕਾਂ (ਆ ਜਾ ਕੇ ਖਾਲੀ ਜਾਂਦਾ ਕਾਂ ਕਾਂ ਕਰਦਾ ਹੈ)।।੩।।

**ਬਿਨੁ ਨਾਵੈ ਦੁਖੁ ਦੇਹੁਰੀ ਜਿਉ ਕਲਰ ਕੀ ਭੀਤਿ ॥ ਤਬ ਲਗੁ ਮਹਲੁ ਨ ਪਾਈਐ ਜਬ ਲਗੁ ਸਾਚੁ ਨ ਚੀਤਿ ॥ ਸਬਦਿ ਰਪੈ ਘਰੁ ਪਾਈਐ ਨਿਰਬਾਣੀ ਪਦੁ ਨੀਤਿ ॥੪॥**

{ਗੁਰੂ ਵਿਹੂਣਿਆਂ ਦੀ ਹਾਲਤ ਦੱਸਕੇ ਹੁਣ 'ਨਾਮ ਵਿਹੂਣੇ' ਦੀ ਦਸ਼ਾ ਦੱਸਦੇ ਹਨ:} ਜਿਵੇਂ ਕੱਲਰ ਦੀ (ਬਣੀ) ਕੰਧ (ਨਾਪਾਏਦਾਰ ਹੁੰਦੀ ਹੈ ਤਿਵੇਂ ਮਾਨੁਖ ਦੀ) ਦੇਹ (ਖਿਨ ਭੰਗਰ) ਹੈ; (ਇਸ ਨੂੰ) ਨਾਮ ਤੋਂ ਬਿਨਾਂ ਦੁਖ (ਗ੍ਰਸਦਾ ਰਹਿੰਦਾ ਹੈ, ਜਿਵੇਂ ਕੱਲਰ ਦੀ ਕੰਧ ਕਿਰਦੀ ਡਿਗਦੀ ਰਹਿੰਦੀ ਤੇ ਮੁੜ ਮੁੜ ਕੇ ਬਨਾਉਣੀ ਪੈਂਦੀ ਹੈ)। (ਨਾਮ ਦੁਆਰਾ ਪ੍ਰਾਪਤ ਹੋਣ ਵਾਲਾ) ਸੱਚ ਚਿਤ ਵਿਚ ਜਦ ਤਕ (ਪ੍ਰਾਪਤ ਨਾ ਹੋ ਜਾਵੇ) ਤਦ ਤਕ ਜੀਵ ਨੂੰ ਸਦੈਵੀ ਟਿਕਾਉ ਦਾ ਟਿਕਾਣਾ (ਅਰਥਾਤ ਸਰੂਪ ਪ੍ਰਾਪਤੀ) ਨਹੀਂ ਹੁੰਦੀ। (ਸੋ ਭਾਈ!) ਸ਼ਬਦ ਵਿਚ ਰੰਗੇ ਗਿਆਂ (ਪਹਿਲਾਂ ਘਰੁ=ਨਿਜ) ਸਰੂਪ ਨੂੰ ਪਾਈਦਾ ਹੈ, (ਫੇਰ) ਨਿਰਬਾਣ ਪਦ ਪ੍ਰਾਪਤ ਹੁੰਦਾ ਹੈ (ਇਹ ਪਦਵੀ ਨੀਤਿ=) ਸਦੈਵੀ ਹੈ (ਜੋ ਸਭ ਅਵਸਥਾ ਤੋਂ ਪਰੇ ਯਥਾਰਥ ਹੀ ਯਥਾਰਥ ਹੈ)। (ਸੋ ਹੁਣ ਤ੍ਰੈ ਗਲਾਂ ਹੋਈਆਂ):

**ਹਉ ਗੁਰ ਪੂਛਉ ਆਪਣੇ ਗੁਰ ਪੁਛਿ ਕਾਰ ਕਮਾਉ ॥ ਸਬਦਿ ਸਲਾਹੀ ਮਨਿ ਵਸੈ ਹਉਮੈ ਦੁਖੁ ਜਲਿ ਜਾਉ॥ ਸਹਜੇ ਹੋਇ ਮਿਲਾਵੜਾ ਸਾਚੇ ਸਾਚਿ ਮਿਲਾਉ ॥ ੫ ॥**

ਮੈਂ ਆਪਣੇ ਗੁਰੂ ਨੂੰ ਪੁਛਾਂ, (ਹਾਂ) ਗੁਰੂ ਨੂੰ ਪੁੱਛਕੇ ਕਾਰ ਕਮਾਵਾਂ। (ਉਸ ਦੀ ਦੱਸੀ ਕਾਰ) ਸ਼ਬਦ ਦੁਆਰਾ (ਵਾਹਿਗੁਰੂ ਨੂੰ) ਸਲਾਹਾਂ (ਤਦ ਉਹ ਵਾਹਿਗੁਰੂ ਮੇਰੇ) ਮਨ ਵਿਚ ਵੱਸ ਜਾਵੇ*, (ਤਦ) ਹਉਮੈ ਦਾ ਦੁੱਖ ਸੜ ਜਾਵੇ। (ਤਦ) ਸਹਜੇ ਹੀ (ਵਾਹਿਗੁਰੂ ਜੀ ਨਾਲ) ਮੇਲ ਹੋ ਜਾਵੇਗਾ (ਕਿਉਂਕਿ) ਸੱਚੇ ਨਾਲ ਸੱਚ ਦੁਆਰਾ ਹੀ (ਮਿਲਾਉ=) ਮੇਲ ਹੋ ਸਕਦਾ ਹੈ†। (ਭਾਵ ਵਾਹਿਗੁਰੂ ਸੱਚ ਹੈ, ਨਾਮ ਸੱਚੇ ਦਾ ਸੱਚ ਹੈ, ਇਸ ਕਰਕੇ ਇਸ 'ਨਾਮ ਸੱਚ' ਨਾਲ 'ਵਾਹਿਗੁਰੂ ਸੱਚ' ਪ੍ਰਾਪਤ ਹੁੰਦਾ ਹੈ)।।੫।।

**ਸਬਦਿ ਰਤੇ ਸੇ ਨਿਰਮਲੇ ਤਜਿ ਕਾਮ ਕ੍ਰੋਧੁ ਅਹੰਕਾਰੁ ॥ ਨਾਮੁ ਸਲਾਹਨਿ ਸਦ ਸਦਾ ਹਰਿ ਰਾਖਹਿ ਉਰ ਧਾਰਿ॥ ਸੋ ਕਿਉ ਮਨਹੁ ਵਿਸਾਰੀਐ ਸਭ ਜੀਆ ਕਾ ਆਧਾਰੁ ॥੬॥**

(ਜੋ ਗੁਰੂ-) ਸ਼ਬਦ ਵਿਚ ਰੰਗੇ ਜਾਂਦੇ ਹਨ ਓਹ ਕਾਮ ਕ੍ਰੋਧ ਹੰਕਾਰ ਆਦਿ ਵਿਕਾਰਾਂ ਨੂੰ ਤਯਾਗ ਕੇ ਮੈਲ ਰਹਿਤ ਹੋ ਜਾਂਦੇ ਹਨ। (ਓਹ) ਸਦਾ ਨਾਮ ਨੂੰ ਸਲਾਹੁੰਦੇ ਹਨ ਤੇ ਸਦਾ ਹਰੀ ਨੂੰ ਹਿਰਦੇ ਵਿਚ ਧਾਰਨ ਕਰੀ ਰਖਦੇ ਹਨ। (ਹੇ ਭਾਈ! ਤੂੰ ਬੀ ਸੋਚ ਕਿ) ਉਸ ਨੂੰ ਮਨੋਂ ਕਿਉਂ ਵਿਸਾਰੀਏ ਜੋ ਸਭਨਾਂ ਜੀਆਂ ਦਾ ਆਸਰਾ ਹੈ।।੬।।

* ਅਥਵਾ ਸ਼ਬਦ ਦੁਆਰਾ ਸਲਾਹੀ (=ਸਲਾਹੁਣੇ ਜੋਗ ਵਾਹਿਗੁਰੂ) ਮਨ ਵਿਚ ਵਸ ਜਾਵੇ।

† 'ਮੈਂ ਮਿਲ ਪਵਾਂ' ਬੀ ਅਰਥ ਲਾਉਂਦੇ ਹਨ।

| | |
|---|---|
| **ਸਬਦਿ ਮਰੈ ਸੋ ਮਰਿ ਰਹੈ ਫਿਰਿ ਮਰੈ ਨ ਦੂਜੀ ਵਾਰ ॥ ਸਬਦੈ ਹੀ ਤੇ ਪਾਈਐ ਹਰਿ ਨਾਮੇ ਲਗੈ ਪਿਆਰੁ ॥ ਬਿਨੁ ਸਬਦੈ ਜਗੁ ਭੂਲਾ ਫਿਰੈ ਮਰਿ ਜਨਮੈ ਵਾਰੋ ਵਾਰ ॥੭॥** | ਜੋ ਸ਼ਬਦ ਦੁਆਰਾ ਮਰ ਜਾਂਦਾ ਹੈ (ਭਾਵ ਜੋ ਆਪ ਨੂੰ ਦੇਹ ਆਦਿ ਤੋਂ ਅਸੰਗ ਲਖ ਲੈਂਦਾ ਹੈ, ਉਹ ਜਾਣੋ ਇਕੋ ਵਾਰੀ) ਮਰ ਜਾਂਦਾ ਹੈ (ਉਹ) ਫਿਰ ਦੂਜੀ ਵਾਰੀ ਨਹੀਂ ਮਰਦਾ। (ਹਾਂ) ਸ਼ਬਦ ਦੁਆਰਾ ਹੀ ਹਰੀ ਨਾਮ ਵਿਚ ਜੇ ਪਿਆਰ ਲਗ ਜਾਵੇ ਤਾਂ (ਹਰੀ) ਪ੍ਰਾਪਤ ਹੁੰਦਾ ਹੈ। ਸ਼ਬਦ ਤੋਂ ਬਿਨਾ (ਰਹਿਣ ਕਰਕੇ) ਜਗਤ ਭੁੱਲਾ ਫਿਰਦਾ ਹੈ, ਵਾਰ ਵਾਰ ਜੰਮਦਾ ਮਰਦਾ ਰਹਿੰਦਾ ਹੈ।।੭।। |
| **ਸਭ ਸਾਲਾਹੈ ਆਪ ਕਉ ਵਡਹੁ ਵਡੇਰੀ ਹੋਇ ॥ ਗੁਰ ਬਿਨੁ ਆਪੁ ਨ ਚੀਨੀਐ ਕਹੇ ਸੁਣੇ ਕਿਆ ਹੋਇ॥ ਨਾਨਕ ਸਬਦਿ ਪਛਾਣੀਐ ਹਉਮੈ ਕਰੈ ਨ ਕੋਇ ॥ ੮ ॥ ੮ ॥** | (ਦੁਨੀਆਂ ਵਿਚ) ਸਭ ਕੋਈ ਅਪਣੇ ਆਪ ਦੀ ਸਲਾਹੁਤ ਕਰਦਾ ਹੈ (ਤੇ ਚਾਹੁੰਦਾ ਹੈ ਕਿ ਮੇਰੀ ਵਡਿਆਈ) ਵਡਿਆਂ ਤੋਂ ਬੀ ਵਡੀ ਹੋਵੇ, (ਪਰ) ਗੁਰੂ ਤੋਂ ਬਿਨਾਂ ਆਪਾ ਨਹੀਂ ਪਛਾਣਿਆਂ ਜਾਂਦਾ (ਅਪਣੇ ਆਪ ਨੂੰ ਵਡਾ) ਕਹਿਣ ਸੁਣਨ ਨਾਲ (ਯਾ ਲੋਕਾਂ ਤੋਂ ਆਪ ਨੂੰ ਵਡਾ ਕਹਿੰਦਿਆਂ ਸੁਣਦਿਆਂ) ਕੋਈ ਲਾਭ ਨਹੀਂ। ਹੇ ਨਾਨਕ! (ਸਚ ਇਹ ਹੈ ਕਿ ਜਦ ਗੁਰ) ਸ਼ਬਦ ਦੁਆਰਾ (ਹਰੀ ਨੂੰ) ਪਛਾਣ ਲਿਆ ਜਾਵੇ ਤਾਂ ਕੋਈ ਹਉਮੈ (ਦਾ ਵਰਤਾਉ) ਨਹੀਂ ਕਰੇਗਾ (ਕਿਉਂਕਿ ਵਾਹਿਗੁਰੂ ਦੀ ਪਛਾਣ ਹੁੰਦੀ ਹੀ ਹਉਮੈ ਦੇ ਤਯਾਗ ਮਗਰੋਂ ਹੈ)।।੮।।੮।। |

**ਵਯਾਖਯਾ**–ਅੰਕ ੧-ਗੁਰੂ ਦੀ ਚਰਨੀ ਲਗਣ ਤੇ ਉਸ ਤੋਂ ਨਾਮ ਪ੍ਰਾਪਤ ਕਰਕੇ ਨਾਮ ਦੇ ਜਪਣ ਦਾ ਉਪਦੇਸ਼ ਦਿੱਤਾ ਹੈ ਆਪਣੇ ਮਨ ਨੂੰ ਸੰਬੋਧਨ ਕਰਕੇ। ਨਾਮ ਬਿਨਾ ਪਤੀ ਪਰਮੇਸ਼ੁਰ ਨਹੀਂ ਮਿਲਦਾ। ਇਹੋ ਉਪਦੇਸ਼ ਫੇਰ ਰਹਾਉ ਵਿਚ ਹੈ। ਇਥੇ ਸੰਬੋਧਨ 'ਭਾਈ ਰੇ' ਹੈ। ਪਰ 'ਭਾਈ ਰੇ' ਕਹਿਕੇ ਬੀ ਆਪਣੇ ਮਨ ਦੁਆਰਾ ਹੀ ਬੋਲ ਰਹੇ ਹਨ। ਉਞ ਜਗਯਾਸੂ ਪ੍ਰਤੀ ਹੀ ਉੱਤਮ ਪੁਰਖ ਦੁਆਰਾ ਉਪਦੇਸ਼ ਕੀਤਾ ਹੈ।

ਅੰਕ ੨ ਵਿਚ ਗੁਰੂ ਦੇ ਮਿਲਾਪ ਤੋਂ ਬਿਨਾਂ ਤੇ ਨਾਮ ਵਿਹੂਣੀ ਅਵਸਥਾ ਨੂੰ ਅੰਧ ਅਵਸਥਾ ਤੇ ਮੌਤ ਤੁੱਲ ਅਵਸਥਾ ਦੱਸਿਆ ਹੈ, ਕਿਉਂਕਿ ਮਨ ਬੇਟੇਕ ਤੇ ਬਿਥਵੀ ਹਾਲਤ ਵਿਚ ਰਹਿੰਦਾ ਹੈ।

ਅੰਕ ੩ ਵਿਚ ਦੱਸਿਆ ਹੈ ਕਿ ਗੁਰੂ ਅਗਯਾਨਮਈ ਅੰਧਕਾਰ ਵਾਲਾ ਨਹੀਂ ਚਾਹੀਦਾ। ਗੁਰੂ ਸੱਚ ਨੂੰ ਜਾਣਨੇ ਵਾਲਾ 'ਸਤਿਗੁਰੂ' ਲੋੜੀਦਾ ਹੈ।

ਅੰਕ ੪-ਹੁਣ ਜਾਪਦਾ ਹੈ ਕਿ ਕਿਸੇ ਨੇ ਸ੍ਵੈ ਸਰੂਪ ਵਿਚ ਇਸਥਿਤੀ, ਜੋ ਯੋਗ ਦਾ ਮਾਰਗ ਹੈ, ਯਾ ਨਿਰਬਾਣ ਪਦ ਦੀ ਪ੍ਰਾਪਤੀ, ਜੋ ਵੇਦਾਂਤ ਯਾ ਬੌਧਾਂ ਦਾ ਵਿਸ਼ਾ ਹੈ ਬਾਰੇ ਕੋਈ ਪੁੱਛਣਾ ਕੀਤੀ ਹੈ ਕਿ ਓਹ ਕਿਵੇਂ ਯੋਗ ਤੇ ਗਯਾਨ ਬਿਨਾਂ ਪ੍ਰਾਪਤ ਹੋ ਸਕਦੇ ਹਨ ? ਉਸ ਦਾ ਉੱਤਰ ਹੈ ਕਿ ਨਾਮ ਤੋਂ ਬਿਨਾ ਦੁਇ ਪ੍ਰਾਪਤ ਨਹੀਂ। ਨਾਮ ਤੋਂ ਬਿਨਾਂ ਨਾ ਆਤਮਾ ਆਪਣੇ ਆਪ ਵਿਚ ਇਕਾਗ੍ਰ ਹੁੰਦੀ ਹੈ ਨਾ ਪਰਮਾਤਮਾ ਵਿਚ ਲੀਨ ਹੁੰਦੀ ਹੈ। ਉਹ ਕੱਲਰ ਦੀ ਕੰਧ ਵਾਕੂ ਕੱਚੇ ਸਰੀਰ ਵਿਚ ਵਸਦੀ ਹੈ। ਇਹ ਕੱਚਾ ਸਰੀਰ ਸਦਾ ਕਿਰਦਾ ਅੰਤ ਮਰਦਾ ਫੇਰ ਫੇਰ ਬਣਾਇਆ ਜਾਂਦਾ, ਆਤਮਾ ਲਈ ਦੁੱਖ ਦਾ ਵਸੇਬਾ ਹੀ ਬਣਿਆ ਰਹਿੰਦਾ ਹੈ, ਕਿਉਂਕਿ ਮਨੁੱਖਾ ਦੇਹੀ ਅਨੇਕਾਂ ਹੀ ਦੁਖਾਂ ਦਾ ਟਿਕਾਣਾ ਹੈ। ਫੇਰ ਦੱਸਦੇ ਹਨ ਕਿ ਨਾਮ ਨਾਲ ਸਤਜ ਦੀ ਪ੍ਰਾਪਤੀ ਹੁੰਦੀ ਹੈ, ਜਦ ਸੱਚ ਹਿਰਦੇ ਵਿਚ ਅਸਤਿ ਤੋਂ ਜੁਦਾ ਹੋਕੇ ਨਿਤਰ ਆਉਂਦਾ ਹੈ ਤਾਂ ਸ੍ਵੈ ਸਰੂਪ ਦੀ ਲੱਖਤਾ ਹੋ ਆਉਂਦੀ ਹੈ। ਸੋ ਜਦ ਗੁਰੂ ਦੇ ਉਪਦੇਸ਼ ਦੁਆਰਾ ਸਿਮਰਦੇ ਸ੍ਵੈ ਸਰੂਪ ਦੀ ਲੱਖਤਾ ਹੋ ਆਉਂਦੀ ਹੈ ਤਾਂ ਉਸ ਦੇ ਸ਼ਬਦ ਵਿਚ ਹੋਰ ਰੰਗੇ ਗਿਆਂ ਉਸ ਦੀ ਮੇਹਰ ਨਾਲ ਨਿਰਬਾਣ ਪਦ ਦੀ ਪ੍ਰਾਪਤੀ ਹੋ ਜਾਂਦੀ ਹੈ। {ਨਿਰਬਾਣ=ਉਹ ਪਦ, ਜੋ ਦੁਖ ਦ੍ਵੰਦ

ਕਲੇਸ਼ ਸਭ ਤੋਂ ਉਪਰ ਹੈ। ਵਾਹਿਗੁਰੂ ਵਿਚ ਅਭੇਦ ਹੋ ਜਾਣ ਦੀ ਪਦਵੀ}। ਉਹ ਪਦ ਇਕ ਤਾਂ ਦੁਖ ਰਹਿਤ ਹੈ, ਜਿਵੇਂ ਦੇਹਿ ਵਿਚ ਤਦ-ਰੂਪਤਾ ਦੀ ਹਾਲਤ ਦੁਖਮਈ ਸੀ ਤਿਵੇਂ ਵਾਹਿਗੁਰੂ ਵਿਚ ਤਦ-ਰੂਪਤਾ ਦੁਖ ਰਹਿਤ ਹੈ। ਓਹ ਛਿਨ ਭੰਗਰ ਸੀ, ਇਹ ਨਿੱਤ ਹੈ, ਸਦੈਵੀ ਹੈ।

ਅੰਕ ੫-ਹੁਣ ਵੇਰਵਾ ਦੱਸਦੇ ਹਨ ਕਿ ਗੁਰੂ ਦਾ ਸ਼ਬਦ, ਅਰਥਾਤ ਉਪਦੇਸ਼, ਕਿਵੇਂ ਨਿਰਬਾਣੀ ਪਦ ਵਿਚ ਲੈ ਜਾਂਦਾ ਹੈ। ਓਹ ਦੱਸਦੇ ਹਨ, ਗੁਰੂ ਨੇ ਨਾਮ ਦਾ ਉਪਦੇਸ਼ ਦਿੱਤਾ, ਉਸ ਦੀ ਕਾਰ ਕਮਾਉਣੀ ਹੈ, ਇਸ ਤਰ੍ਹਾਂ ਸ਼ਬਦ ਦੁਆਰਾ ਸਲਾਹੁਣ ਜੋਗ (ਭਾਵ ਨਾਮੀ ਵਾਹਿਗੁਰੂ) ਮਨ ਵਿਚ ਆ ਵਸਦਾ ਹੈ, ਉਸ ਦੇ ਆ ਵਸਣੇ ਨਾਲ ਹਉਮੈ ਦਾ ਦੁਖ ਦੂਰ ਹੋ ਜਾਂਦਾ ਹੈ, ਇਉਂ ਸਹਿਜ ਅਵਸਥਾ ਵਿਚ ਪੁੰਜੀਦਾ ਹੈ। ਇਹ ਅਵਸਥਾ ਤ੍ਰਿਗੁਣਾਤੀਤ ਹੈ। ਇਹ ਅਵਸਥਾ ਨਹੀਂ 'ਯਥਾਰਥ' ਹੈ। ਆਤਮਾ ਆਪਣੇ ਨਿਜ ਸਰੂਪ ਵਿਚ ਆਕੇ ਪਰਮਾਤਮ ਦੇ ਸਰੂਪ ਵਿਚ-ਅਸਲੀ ਰੂਪ-ਨੂੰ ਪ੍ਰਾਪਤ ਹੋ ਜਾਂਦਾ ਹੈ। ਭਾਵੇਹ ਕਿ ਵਾਹਿਗੁਰੂ 'ਸਤਜ ਸਰੂਪ ਹੈ, ਜਦ ਆਪ ਹਉਂ ਅਤੀਤ ਤੇ ਤ੍ਰਿਗੁਣਾਤਮਿਕ ਅਵਸਥਾ ਤੋਂ ਉਪਰ ਹੋਈਦਾ ਹੈ ਤਾਂ ਸਤਜ' ਹੋ ਜਾਈਦਾ ਹੈ, ਐਉਂ ਸੱਚੇ ਹੋਕੇ ਸੱਚ ਨੂੰ ਮਿਲੀਦਾ ਹੈ।

ਅੰਕ ੬- ਗੁਰੂ ਦੇ ਉਪਦੇਸ਼ ਦੁਆਰਾ ਕਾਮ ਕ੍ਰੋਧ ਅੰਹਕਾਰ ਦੂਰ ਹੁੰਦੇ ਹਨ, ਸੋ ਐਉਂ ਜੀਵ ਨਿਰਮਲ ਹੋ ਜਾਂਦਾ ਹੈ, ਉਹ ਨਾਮ ਵਿਚ ਰੱਤਾ ਰਹਿੰਦਾ ਹੈ ਤੇ ਨਾਮੀ ਨੂੰ ਮਨ ਵਿਚ ਵਸਾਈ ਰਖਦਾ ਹੈ। ਉਹ ਫੇਰ 'ਸਾਈਂ ਆਧਾਰ' ਵਾਲਾ ਹੋ ਜਾਂਦਾ ਹੈ। ਸਾਈਂ ਸਭ ਜੀਆਂ ਦਾ ਆਸਰਾ ਹੈ, ਇਸ ਲਈ ਉਸ ਨੂੰ ਭੁਲਾਉਣਾ ਠੀਕ ਨਹੀਂ।

ਅੰਕ ੭-ਐਉਂ ਜੋ ਗੁਰੂ ਸ਼ਬਦ ਦੀ ਕਮਾਈ ਦੇ ਅਸਰ ਨਾਲ ਹਉਮੈ ਵਾਲੇ ਜੀਵਨ ਤੋਂ ਮਰ ਜਾਂਦਾ ਹੈ। ਭਾਵ ਜਿਸ ਦੀ ਹਉਮੈ ਮਰ ਜਾਂਦੀ ਹੈ, ਓਹ ਫੇਰ ਦੂਜੀ ਵਾਰੀ ਨਹੀਂ ਮਰਦਾ, ਕਿਉਂਕਿ ਓਹ ਫੇਰ ਦੂਜੀ ਵਾਰੀ ਜਨਮ ਵਿਚ ਆਉਂਦਾ ਹੀ ਨਹੀਂ, ਪਰ ਜੇ ਕੋਈ ਸ਼ਬਦ ਨੂੰ ਪ੍ਰਾਪਤ ਨਹੀਂ ਉਹ ਭੁੱਲ ਵਿਚ ਰਹਿੰਦਾ ਹੈ, ਭੁੱਲ ਕਰਕੇ ਬਾਰ ਬਾਰ ਜੰਮਦਾ ਮਰਦਾ ਹੈ। ਸਿੱਟਾ ਇਹ ਕਿ ਗੁਰੂ ਸ਼ਬਦ ਦੁਆਰਾ ਹਰਿ ਨਾਮ ਵਿਚ ਪਜਾਰ ਲਗਦਾ ਹੈ, ਤੇ ਇਸ ਪਜਾਰ ਦੁਆਰਾ ਵਾਹਿਗੁਰੂ ਮਿਲਦਾ ਹੈ।

ਅੰਕ ੮-ਪਰ ਜਗਤ-ਵਰਤਾਰਾ ਇਹ ਹੈ ਕਿ ਸਭ ਕੋਈ ਆਪਣੀ ਮਹਿਮਾ ਲੋਚਦਾ ਹੈ। ਜੋ ਸਚ ਮੁਚ ਵਡੇ ਹੋਏ ਹਨ ਯਾ ਹੈਨ ਉਨ੍ਹਾਂ ਤੋਂ ਬੀ ਆਪ ਨੂੰ ਵਡਾ ਕਰਕੇ ਦੱਸਣਾ ਸਭ ਨੂੰ ਚੰਗਾ ਲਗਦਾ ਹੈ। ਪਰ ਇਹ ਸਭ ਕੌਣ ਹਨ ? ਜੋ ਗੁਰੂ ਵਿਹੂਣੇ ਨਾਮ ਤੋਂ ਸੱਖਣੇ ਹਨ, ਕਿਉਂਕਿ ਗੁਰੂ ਤੋਂ ਬਿਨਾਂ ਆਪਣੇ ਅਸਲ ਸ਼ੁੱਧ ਸਰੂਪ ਨੂੰ ਪਛਾਣ ਨਹੀਂ ਸਕੀਦਾ। ਗੱਲਾਂ ਨਾਲ ਕਿ ਆਪਣੀਆਂ ਵਡਿਆਈਆਂ ਕਰਨ ਕਰਾਉਣ ਨਾਲ ਕੁਛ ਨਹੀਂ ਬਣਦਾ। ਹਉਮੈ ਦੂਰ ਨਹੀਂ ਹੁੰਦੀ। ਹਉਮੈ ਤਾਂ ਸ਼ਬਦ ਦੁਆਰਾ ਹੀ ਦੂਰ ਹੁੰਦੀ ਹੈ। ਜੋ ਗੁਰ ਉਪਦੇਸ਼ ਦੁਆਰਾ ਸੱਚ ਨੂੰ ਪ੍ਰਾਪਤ ਹੋ ਜਾਂਦੇ ਹਨ। ਓਹ ਨਾ ਹਉਮੈ ਕਰਦੇ ਹਨ, ਨਾ ਹਉਮੈ ਦੇ ਵਾਕ ਮੂੰਹੋਂ ਕੱਢਦੇ ਹਨ।

**ਨਿਰੁਕ੍ਤ**-ਡਰਪੈ-ਡਰਦਾ ਹੈ। ਭਾਗੁ-ਭੱਜ ਜਾਂਦਾ ਹੈ।

ਕਿਉ ਥਿਰੁ ਰਹੈ-ਥਿਰ ਕਿਵੇਂ ਰਹੇ, ਥਿਰ ਨਹੀਂ ਰਹਿੰਦਾ। ਪਰ ਥਿਰ ਤਾਂ ਉਹ ਹੈ, ਇਸ ਲਈ ਭਾਵ ਇਹ ਹੈ ਕਿ ਉਸ ਦੁਹਾਗਣ ਲਈ ਸੁਹਾਗ ਹੁੰਦੇ ਹੋਏ ਬੀ ਸੁਹਾਗ ਪ੍ਰਾਪਤ ਨਹੀਂ। ਸੋ ਥਿਰ ਨਾ ਰਹੇ ਦਾ ਏਥੇ ਭਾਵ ਹੈ-ਪ੍ਰਾਪਤ ਨਹੀਂ।

ਘਰਿ ਜਾਉ-ਪਰਲੋਕ ਨੂੰ ਜਾਵਾਂ। (੨) ਸਰੂਪ ਵਿਚ ਪ੍ਰਾਪਤ ਹੋਵਾਂ।

ਅੰਧੁਲਾ-ਅੰਨ੍ਹਾਂ। ਅੱਖਾਂ ਤੋਂ ਅੰਨ੍ਹਾਂ ਨਹੀਂ, ਪਰ ਵਾਹਿਗੁਰੂ ਤੋਂ ਵਿਮੁਖ। ਯਥਾ :-

ਅੰਧੇ ਏਹਿ ਨ ਆਖੀਅਨਿ ਜਿਨ ਮੁਖਿ ਲੋਇਣ ਨਾਹਿ।।
ਅੰਧੇ ਸੇਈ ਨਾਨਕਾ ਖਸਮਹੁ ਘੁਥੇ ਜਾਹਿ।।੧।। {ਰਾਮ:ਵਾਰ ਮ:੨-੧੬}

ਦੇਖੋ 'ਅੰਧਾ' ਪੰਨਾ ੩੫੬।

ਸੁਆਉ-{ਸੰਸ:, ਸੁਆਰ੍ਥ:।ਦੇਖੋ ਪੰਨਾ ੪੬੨।}ਪ੍ਰਯੋਜਨ, ਲਾਭ, ਫਾਇਦਾ। (੨) ਸੁਆਦ।

ਦੇਹੁਰੀ-ਦੇਹ। ਸਰੀਰ। ਦੇਖੋ ਪੰਨਾ ੨੯੮। ਭੀਤਿ-ਕੰਧ।　　ਰਪੈ-ਰੰਗੈ ਜਾਣ ਨਾਲ।

ਨਿਰਬਾਣੀ-ਨਹੀਂ ਹੈ ਜਿਸ ਵਿਚ ਬਾਣ। ਦੁਖ ਨਹੀਂ ਹੈ ਜਿਸ ਵਿਚ। ਇਹ ਪਦ ਬੌਧ ਤੇ ਹੋਰਨਾਂ ਨੇ ਬੀ ਵਰਤਿਆ ਹੈ। ਗੁਰੂ ਜੀ ਇਸ ਦਾ ਭਾਵ 'ਸ਼ੂਨਯ' ਤੋਂ ਨਹੀਂ ਲੈਂਦੇ। ਓਹ ਇਸ ਨੂੰ ਤ੍ਰਿਗੁਣ-ਅਤੀਤ ਅਵਸਥਾ ਤੋਂ ਲੈਂਦੇ ਹਨ। ਤੁਰਿਯਾ ਪਦ, ਜਿਥੇ ਆਤਮਾ ਪਰਮਾਤਮਾ ਨੂੰ ਪ੍ਰਾਪਤ ਹੋ ਜਾਂਦਾ ਹੈ।

ਨੀਤਿ-ਇਹ ਨਿਤ ਪਦ ਦਾ ਹੀ ਰੂਪ ਹੈ, ਜੋ ਛੰਦ ਦੇ ਮੇਲ ਕਰ ਕੇ ਨਿਤ ਤੋਂ ਨੀਤਿ ਕੀਤਾ ਗਿਆ ਹੈ।

ਸਲਾਹੀ-ਮੈਂ ਸਲਾਹਾਂ। (ਅ) ਸਲਾਹਿਆ ਗਿਆ, ਸਲਾਹੁਣੇ ਜੋਗ ਵਾਹਿਗੁਰੂ।

ਸਬਦਿ ਸਲਾਹੀ-ਜੋ ਸਬਦ ਦੁਆਰੇ ਸਲਾਹਾਂ। (ਅ) ਸਬਦ ਦੁਆਰੇ ਸਲਾਹੁਣ ਜੋਗ।

ਚੀਨੀਐ-ਪਛਾਣੀਦਾ ਹੈ। ਦੇਖੋ ਪੰਨਾ ੩੯੦।

ਸਬਦਿ-ਇਹ ਪਦ ਸੱਤ ਵੇਰੀ ਇਸ ਸ਼ਬਦ ਵਿਚ ਆਇਆ ਹੈ।

ਪਹਿਲੀ ਵੇਰ ਅੰਕ ੪ ਵਿਚ ਹੈ। ਅੰਕ ਛੇ ਤੋਂ ਪਤਾ ਲਗਦਾ ਹੈ ਕਿ ਇਸ ਦਾ ਅਰਥ ਗੁਰੂ ਕਾ ਉਪਦੇਸ਼ ਹੈ, ਜਿਸ ਕਰਕੇ ਨਾਮ ਪ੍ਰਾਪਤ ਹੁੰਦਾ ਹੈ। ਕਿਉਂਕਿ ਓਥੇ 'ਸਬਦਿ ਰਤੇ' ਆਖਕੇ ਫੇਰ 'ਨਾਮੁ ਸਲਾਹਨਿ' ਕਿਹਾ ਹੈ। ਅੰਕ ੭ ਵਿਚ ਦੱਸਿਆ ਹੈ : 'ਸਬਦੈ ਹੀ ਤੇ ਪਾਈਐ ਹਰਿ ਨਾਮੇ ਲਗੈ ਪਿਆਰੁ।।' ਸੋ ਸਬਦ ਦਾ ਅਰਥ ਏਥੇ ਗੁਰੂ ਕਾ ਉਪਦੇਸ਼ ਹੈ। ਜਿਸ ਵਿਚ ਮੁਖ ਵਸਤੂ 'ਨਾਮ' ਦਾ ਉਪਦੇਸ਼ ਹੁੰਦਾ ਹੈ।

## {ਸਿਰੀ ਰਾਗੁ ਮਹਲਾ ੧, ਅਸਟਪਦੀ-੯}

**ਪ੍ਰਾਕ੍ਥਨ-** ਬਾਹਰਲੇ ਸਾਧਨ, ਸੁੱਚਮ, ਕਥਨੀ ਆਦਿ ਸਾਈਂ ਨਹੀਂ ਮਿਲਾਉਂਦੇ, ਪਰ ਉਹ ਗੁਰੂ ਦੇ ਪ੍ਰੇਮ, ਨਾਮ ਤੇ ਮਨ ਦੀ ਸੁੱਚਮ ਨਾਲ ਮਿਲਦਾ ਹੈ।

| ਮੂਲ | ਅਰਥ |
|---|---|
| **ਸਿਰੀ ਰਾਗੁ ਮਹਲਾ ੧ ॥** | |
| **ਬਿਨੁ ਪਿਰ ਧਨ ਸੀਗਾਰੀਐ ਜੋਬਨੁ ਬਾਦਿ ਖੁਆਰੁ ॥ ਨਾ ਮਾਣੇ ਸੁਖਿ ਸੇਜੜੀ ਬਿਨੁ ਪਿਰ ਬਾਦਿ ਸੀਗਾਰੁ॥ ਦੂਖੁ ਘਣੋ ਦੋਹਾਗਣੀ ਨਾ ਘਰਿ ਸੇਜ ਭਤਾਰੁ ॥ ੧ ॥** | (ਜੇ) ਪਤੀ ਤੋਂ ਵਿਹੂਣੀ (ਹੋਈ) ਇਸਤ੍ਰੀ ਨੂੰ ਸ਼ਿੰਗਾਰ ਕਰੀਏ (ਤਾਂ ਉਸ ਦਾ) ਜੋਬਨ ਬਿਰਥਾ ਜਾਂਦਾ ਹੈ (ਤੇ ਉਹ) ਖੁਆਰ ਹੁੰਦੀ ਹੈ। (ਕਿਉਂਕਿ ਉਹ ਪਤੀ ਦੀ) ਸਿਹਜਾ ਦਾ ਸੁਖ ਨਹੀਂ ਮਾਣਦੀ (ਸੋ) ਪਤੀ ਵਿਹੂਣੀ ਦਾ ਸ਼ਿੰਗਾਰ ਬਿਰਥਾ ਜਾਂਦਾ ਹੈ। (ਕਿਉਂਕਿ ਉਸ ਦਾ 'ਘਰਿ ਭਤਾਰ'=) ਪਤੀ ਘਰ ਵਿਚ (ਤਾਂ) ਹੈ ਪਰ (ਨਾ ਸੇਜ=) ਸਿਹਜਾ ਤੇ ਨਹੀਂ ਆਉਂਦਾ (ਇਸ ਕਰਕੇ) ਦੁਹਾਗਣੀ ਨੂੰ ਦੁਖ ਬਹੁਤ ਹੁੰਦਾ ਹੈ।।੧।। |

ਦੋਹਾਗਣੀ ਦੇ ਰੂਪਕ ਵਿਚ ਪ੍ਰੇਮਾ ਭਗਤੀ ਬਿਨਾਂ ਕੀਤੇ ਕਰਮਾਂ ਦੀ ਨਿਸ਼ਫਲਤਾ ਦੱਸੀ ਹੈ ਕਿ ਵਾਹਿਗੁਰੂ ਜੀ ਨੂੰ ਆਪਣੀ ਪ੍ਰਾਪਤੀ ਦਾ ਨਿਸ਼ਾਨਾ ਬਣਾਏ ਬਿਨਾਂ ਜੋ ਜਪ ਤਪ ਆਦਿ ਕਰਮ ਕਰਨੇ ਹਨ, ਓਹ ਮਾਨੋਂ ਸ਼ਿੰਗਾਰ ਹਨ, ਓਹ ਬਿਰਥਾ ਹਨ, ਕਿਉਂਕਿ ਅੰਤਹਕਰਣ ਰੂਪੀ ਸਿਹਜਾ ਸੱਖਣੀ ਹੈ, ਓਥੇ ਆਪਣੇ ਪਰਮੇਸ਼ੁਰ ਨੂੰ ਤੇ ਉਸਦੇ ਧਯਾਨ ਨੂੰ ਨਹੀਂ ਵਸਾਯਾ। ਉਸ ਦਾ ਫਲ ਪਤੀ ਪ੍ਰਾਪਤੀ ਦਾ ਰਸ ਮਾਣਨਾ ਨਹੀਂ ਹੋ ਸਕਦਾ। ਸੋ ਜਪ ਤਪ ਆਦਿ ਕਰਮ ਨਿਸ਼ਫਲ ਗਏ ਤੇ ਉਮਰਾ ਐਵੇਂ ਬੀਤ ਗਈ। ਤਾਂਤੇ ਕਰਮ ਕਰਕੇ ਬੀ ਜਨਮ ਤੇ ਸੰਸਾਰ ਦੇ ਦੁਖ ਬਣੇ ਰਹੇ। ਓਹ ਦੁਖ ਫੇਰ ਦੂਣੇ ਹੋ ਭਾਸਦੇ

ਹਨ, ਜਦ ਅੱਖ ਖੁਲ੍ਹਦੀ ਹੈ ਕਿ ਪਰਮੇਸ਼ੁਰ ਤਾਂ ਅੰਤਹਕਰਣ ਵਿਚ ਹੈਗਾ ਸੀ, ਮੈਂ ਤਵੱਜੋ ਤੇ ਧਯਾਨ ਹੀ ਉਸ ਉਪਰ ਲਾਉਣਾ ਸੀ, ਜਿਸ ਕਰਕੇ ਉਸ ਦੇ ਅੰਦਰ ਹੁੰਦਿਆਂ ਸੁੰਦਿਆਂ ਮਿਲਾਪ ਤੋਂ ਵਾਂਜੀ ਰਹੀ। ਹੁਣ ਉਸ ਵਿਚ ਧਯਾਨ ਲਗੇ ਰਹਿਣ ਦਾ ਉਪਦੇਸ਼ ਦੇਂਦੇ ਹਨ :-

**ਮਨ ਰੇ ਰਾਮੁ ਜਪਹੁ ਸੁਖੁ ਹੋਇ ॥ ਬਿਨੁ ਗੁਰ ਪ੍ਰੇਮੁ ਨ ਪਾਈਐ ਸਬਦਿ ਮਿਲੈ ਰੰਗੁ ਹੋਇ ॥ ੧ ॥ਰਹਾਉ॥**

ਹੇ (ਐਸੇ ਸਾਈਂ ਤੋਂ ਭੁਲੇ ਹੋਏ) ਮਨ ! (ਸੁਣ) ਜੇ ਰਾਮ (ਦਾ ਨਾਮ) ਜਪੇਂਗਾ ਤਾਂ (ਪਤੀ ਪ੍ਰਾਪਤੀ ਵਾਲਾ) ਸੁਖ ਹੋਵੇਗਾ। (ਅਤੇ ਇਹ ਨਾਮ ਦਾ ਜਪ) ਗੁਰੂ (ਨਾਲ) ਪ੍ਰੇਮ (ਕੀਤੇ) ਬਿਨਾਂ ਨਹੀਂ ਮਿਲਦਾ, (ਜਦੋਂ ਗੁਰ-) ਸ਼ਬਦ ਦੁਆਰਾ (ਨਾਮ) ਮਿਲ ਪੈਂਦਾ ਹੈ (ਤਦੋਂ ਪਤੀ ਪ੍ਰਾਪਤੀ ਦਾ) ਆਨੰਦ ਪ੍ਰਾਪਤ ਹੁੰਦਾ ਹੈ।।੧।।ਰਹਾਉ।।

**ਗੁਰ ਸੇਵਾ ਸੁਖੁ ਪਾਈਐ ਹਰਿ ਵਰੁ ਸਹਜਿ ਸੀਗਾਰੁ ॥ ਸਚਿ ਮਾਣੇ ਪਿਰ ਸੇਜੜੀ ਗੂੜਾ ਹੇਤੁ ਪਿਆਰੁ॥ ਗੁਰਮੁਖਿ ਜਾਣਿ ਸਿਞਾਣੀਐ ਗੁਰਿ ਮੇਲੀ ਗੁਣ ਚਾਰੁ ॥੨॥**

(ਗਲ ਕੀ) ਗੁਰੂ ਕੀ ਸੇਵਾ ਤੇ ਸਹਜ (ਰੂਪੀ) ਸਿੰਗਾਰ (ਸਾਧਨ ਕਰਨੇ) ਨਾਲ ਹਰੀ (ਰੂਪੀ) ਸੁਆਮੀ ਪਾਈਦਾ ਹੈ (ਫੇਰ ਉਸ ਸੁਆਮੀ ਦੇ ਮਿਲਾਪ ਦਾ) ਸੁਖ ਮਿਲਦਾ ਹੈ (ਐਉਂ ਗੁਰਮੁਖ ਰੂਪੀ ਸੁਹਾਗਣ) ਨਿਸਚੇ ਕਰਕੇ (ਅਪਣੇ) ਪਤੀ (=ਪਰਮੇਸੁਰ ਦੇ ਰਸ ਨੂੰ) ਸੇਜਾ ਉਤੇ (ਅਰਥਾਤ ਅਪਣੇ ਅੰਤਹਕਰਣ ਵਿਚ) ਮਾਣਦੀ ਹੈ, (ਉਸ ਨੂੰ) ਫੇਰ (ਪਤੀ ਨਾਲ) ਹਿਤ ਤੇ ਪ੍ਰੇਮ ਗੂੜਾ (ਹੁੰਦਾ ਜਾਂਦਾ) ਹੈ*। (ਐਉਂ ਜੋ ਜਗਜਾਸੂ ਰੂਪੀ ਇਸਤ੍ਰੀ) ਗੁਰੂ ਨੇ ਮੇਲੀ ਹੈ (ਪਿਰ ਨਾਲ), ਉਹੀ ਗੁਰਮੁਖ ਜਾਣੀ ਦੀ ਹੈ, (ਉਸਨੂੰ ਇਸੇ) ਗੁਣ ਦੀ ਸੁੰਦਰਤਾ ਤੋਂ ਪਛਾਣ ਲਈਦਾ ਹੈ, {ਪ੍ਰਸ਼ਨ:-ਗੁਣ ਸੁੰਦਰਤਾ ਕਿਹੜੀ ਹੈ ? ਉੱਤਰ :- ਜੋ ਪਰਮੇਸੁਰ ਨਾਲ ਗੂੜਾ ਪ੍ਰੇਮ ਹੈ}।।੨।।

**ਸਚਿ ਮਿਲਹੁ ਵਰ ਕਾਮਣੀ ਪਿਰਿ ਮੋਹੀ ਰੰਗੁ ਲਾਇ ॥ ਮਨੁ ਤਨੁ ਸਾਚਿ ਵਿਗਸਿਆ ਕੀਮਤਿ ਕਹਣੁ ਨ ਜਾਇ ॥ ਹਰਿ ਵਰੁ ਘਰਿ ਸੋਹਾਗਣੀ ਨਿਰਮਲ ਸਾਚੈ ਨਾਇ ॥ ੩ ॥**

(ਹੇ ਜਗਜਾਸੂ ਰੂਪ) ਇਸਤ੍ਰੀ ! (ਤੂੰ ਅਪਣੇ) ਵਰ (ਪਰਮੇਸੁਰ) ਨੂੰ ਸਚੀ ਮੁਚੀ ਮਿਲ ਪਵੇਂਗੀ (ਜੇ ਤੂੰ ਉਸ) ਪਤੀ ਉਤੇ ਮੋਹਿਤ ਹੋਕੇ ਪ੍ਰੇਮ ਪਾ ਲਿਆ ਹੈ। (ਫਿਰ ਤੇਰਾ) ਮਨ ਤੇ ਤਨ (ਉਸ) ਸੱਚ (ਦੀ ਪ੍ਰਾਪਤੀ) ਦੁਆਰਾ ਖਿੜ ਜਾਏਗਾ, (ਜਿਸ ਖੇੜੇ ਦੀ) ਕੀਮਤ ਨਹੀਂ ਕਹੀ ਜਾ ਸਕਦੀ। (ਹਾਂ ਫਿਰ ਤੂੰ) ਘਰ ਵਿਚ ਹੀ ਹਰੀ ਰੂਪੀ ਵਰ ਪ੍ਰਾਪਤ ਕਰਕੇ (ਸਦਾ) ਸੋਹਾਗਣ (ਗੁਰਮੁਖ)ਰਹੇਂਗੀ (ਹਾਂ) ਸੱਚੇ ਨਾਮ ਨਾਲ ਲਗੀ ਹੋਈ ਤੂੰ ਸਦਾ ਨਿਰਮਲ ਰਹੇਂਗੀ। (ਭਾਵ ਕਿ ਜੇ ਤੂੰ ਉੱਚ ਪਦਵੀ ਪਾਕੇ ਬੀ ਨਾਮ ਨਾ ਛਡਿਆ† ਤਾਂ ਤੈਨੂੰ ਫੇਰ ਕਦੇ ਮਾਯਕ ਮੈਲ ਕੋਈ ਨਾ ਛੋਹੇਗੀ, ਤੂੰ ਸਦਾ ਨਿਰਮਲ, ਸੁਧ ਸਰੂਪ ਰਹੇਂਗੀ)।।੩।।

**ਮਨ ਮਹਿ ਮਨੂਆ ਜੇ ਮਰੈ ਤਾ ਪਿਰੁ ਰਾਵੈ ਨਾਰਿ ॥ ਇਕਤੁ ਤਾਗੈ ਰਲਿ ਮਿਲੈ ਗਲਿ ਮੋਤੀਅਨ ਕਾ**

{ਉਸੇ ਗਲ ਨੂੰ ਹੋਰ ਖੁਹਲਦੇ ਹਨ} ਜੇ ਮਨ ਵਿਚੋਂ ਮਨਪਣਾ ਮਰ ਜਾਵੇ (ਭਾਵ ਅਹੰ ਭਾਵ ਦੂਰ ਹੋ ਜਾਵੇ) ਤਾਂ (ਪਰਮੇਸ਼ੁਰ ਰੂਪੀ) ਪਤੀ ਨੂੰ (ਜੀਵ ਰੂਪੀ) ਇਸਤ੍ਰੀ ਮਾਣਦੀ ਹੈ। (ਜਿਵੇਂ

* ਅਥਵਾ-ਜੋ ਗੂੜਾ ਹਿਤ ਪਯਾਰ ਕਰੇ ਉਹ ਪਿਰ ਸੇਜੜੀ ਸੱਚ ਮੁਚ ਮਾਣਦੀ ਹੈ।

† ਬ੍ਰਹਮ ਗਿਆਨੀ ਕੈ ਨਾਮੁ ਆਧਾਰੁ।। {ਸੁਖਮਨੀ ੮-੫}

**ਹਾਰੁ ॥ ਸੰਤ ਸਭਾ ਸੁਖੁ ਊਪਜੈ ਗੁਰਮੁਖਿ ਨਾਮ ਅਧਾਰੁ ॥੪॥**

ਗਲੇ ਵਿਚ ਪਿਆ) ਮੋਤੀਆਂ ਦਾ ਹਾਰ ਹੁੰਦਾ ਹੈ (ਉਸ ਵਿਚ) ਤਾਗਾ ਇਕੋ (ਹੁੰਦਾ ਹੈ ਤਿਵੇਂ ਇਕੋ ਤਾਗਾ ਰੂਪੀ ਚੇਤਨ ਸੱਤਾ ਹੈ, ਉਸ ਤਾਗੇ) ਵਿਚ ਰਲ ਮਿਲਕੇ (ਪਤੀ ਪਰਮੇਸੁਰ ਦੇ ਗਲਿ) ਸਰੂਪ ਵਿਚ (ਅਭੇਦ) ਹੋ ਜਾਈਦਾ ਹੈ। (ਪ੍ਰੰਤੂ ਇਹ) ਸੁਖ (ਤਾਂ ਹੀ) ਉਪਜਦਾ ਹੈ ਜੇ ਸੰਤਾਂ ਦੀ ਸਭਾ (ਵਿਚ ਜਾਕੇ) ਗੁਰੂ ਦੁਆਰਾ ਨਾਮ ਦੀ ਟੇਕ (ਧਾਰਨ ਕਰੀਏ)।।੪।।

**ਖਿਨ ਮਹਿ ਉਪਜੈ ਖਿਨਿ ਖਪੈ ਖਿਨੁ ਆਵੈ ਖਿਨੁ ਜਾਇ ॥ ਸਬਦੁ ਪਛਾਣੈ ਰਵਿ ਰਹੈ ਨਾ ਤਿਸੁ ਕਾਲੁ ਸੰਤਾਇ॥**

{ਹੁਣ ਮਨ ਵਿਚ ਮਨੂਆ ਦਾ ਸਰੂਪ ਦੱਸਦੇ ਤੇ ਉਸਦੇ ਮਾਰਨ ਦੀ ਜਾਚ ਸਿਖਾਲਦੇ ਹਨ:} (ਇਹ ਮਨੂਆ ਇਕ) ਖਿਨ ਵਿਚ ਉਪਜਦਾ ਹੈ, ਖਿਨ ਵਿਚ ਖਪ ਜਾਂਦਾ ਹੈ, ਖਿਨ ਵਿਚ (ਦੂਰ ਦੂਰ) ਚਲਾ ਜਾਂਦਾ ਹੈ, ਖਿਨ ਵਿਚ (ਹੀ ਮਨ ਵਿਚ ਮੁੜ) ਆਉਂਦਾ ਹੈ,* (ਪਰ ਜੋ) ਸ਼ਬਦ ਨੂੰ ਪਛਾਣ ਕੇ (ਇਕ ਸਾਈਂ ਵਿਚ) ਰਚਿਆ ਰਹੇ ਉਸਨੂੰ ਕਾਲ ਨਹੀਂ ਸਤਾਉਂਦਾ। (ਕਿਉਂਕਿ ਉਹ ਸਦਾ ਥਿਰ ਸਾਹਿਬ ਵਿਚ ਰਚ ਰਿਹਾ ਹੈ, 'ਸਦਾ ਥਿਰ' ਵਿਚ ਰਚੇ ਤੇ ਕਾਲ ਰਹਿਣਾਂ ਨਹੀਂ, ਇਸ ਕਰਕੇ ਉਸ ਵਿਚ ਰਚੇ ਰਹਿਣਾਂ ਹੀ ਇਲਾਜ ਹੈ)। (ਉਹ) ਸਾਹਿਬ ਅਤੁੱਲ ਹੈ

**ਸਾਹਿਬੁ ਅਤੁਲੁ ਨ ਤੋਲੀਐ ਕਥਨਿ ਨ ਪਾਇਆ ਜਾਇ ॥੫॥**

(ਉਸਨੂੰ ਮਿਤ ਵਾਲੇ ਮਨ ਬੁਧੀ ਤੋਂ) ਤੋਲਿਆ ਮਾਪਿਆ ਨਹੀਂ ਜਾ ਸਕਦਾ, ਨਾ ਹੀ (ਉਹ ਕਿਸੇ ਤਰ੍ਹਾਂ ਦੀ) ਕਥਨੀ ਨਾਲ ਪ੍ਰਾਪਤ ਹੁੰਦਾ ਹੈ (ਕਿਉਂਕਿ ਉਹ ਅਕੱਥ ਹੈ। ਭਾਵ ਇਹ ਕਿ ਉਹ ਮਨ ਬਾਣੀ ਤੋਂ ਅਵਿਸ਼ਯ ਹੈ।)।।੫।।

{ਇਸਤ੍ਰੀ ਪਤੀ ਦਾ ਦ੍ਰਿਸ਼ਟਾਂਤ ਤੇ ਦਾਰਸ਼ਟਾਂਤ ਏਥੇ ਸਮਾਪਤ ਹੋ ਗਿਆ। ਅਗੇ ਹੁਣ ਵਪਾਰੀ ਦੇ ਦ੍ਰਿਸ਼ਟਾਂਤ ਦੁਆਰਾ ਸਮਝਾਉਂਦੇ ਹਨ। ਕਿਉਂਕਿ ਅੰਕ ੫ ਵਿਚ 'ਤੋਲ' ਤੇ 'ਕਥਨੀ' ਦਾ ਜ਼ਿਕਰ ਕਰ ਆਏ ਹਨ। ਵਪਾਰੀ ਗਾਹਕਾਂ ਨੂੰ ਗੱਲਾਂ ਨਾਲ ਮੋਂਹਦੇ ਤੇ ਤੋਲ ਨਾਲ ਸੌਦਾ ਦੇਂਦੇ ਹਨ}

**ਵਾਪਾਰੀ ਵਣਜਾਰਿਆ ਆਏ ਵਜਹੁ ਲਿਖਾਇ ॥ ਕਾਰ ਕਮਾਵਹਿ ਸਚ ਕੀ ਲਾਹਾ ਮਿਲੈ ਰਜਾਇ ॥**

ਵਪਾਰੀ[†] (=ਸ਼ਾਹ ਦੇ ਘੱਲੇ) ਵਣਜਾਰਿਆਂ (ਵਾਕੂ, ਜੀਵ ਇਸ ਜਗਤ ਵਿਚ) ਰੋਜ਼ੀਨਾ ਲਿਖਵਾ ਕੇ ਆਏ ਹਨ (ਭਾਵ ਪਰਾਰਬਧ ਰੂਪੀ ਵਜਹੁ ਲਿਖਵਾ ਲਿਆਏ ਹਨ)। (ਜੇਕਰ ਓਹ) ਸੱਚ ਦੀ ਕਾਰ (ਏਥੇ) ਕਮਾਉਣਗੇ ਤਾਂ ਉਹਨਾਂ ਨੂੰ ਲਾਭ ਮਿਲੇਗਾ (ਘੱਲਣ ਵਾਲੇ ਵਪਾਰੀ ਭਾਵ ਸ਼ਾਹ ਕੋਲੋਂ। ਉਹ ਲਾਹਾ ਕੀਹ ਹੋਵੇਗਾ ? ਉਸ ਦੀ ਰਜ਼ਾਇ=) ਖੁਸ਼ੀ। (ਪਰ ਇਹ ਗਲ ਤਾਂ

**ਪੂੰਜੀ ਸਾਚੀ ਗੁਰੁ ਮਿਲੈ ਨਾ ਤਿਸੁ ਤਿਲੁ ਨ ਤਮਾਇ ॥ ੬ ॥**

ਸਿਰੇ ਚੜ੍ਹਦੀ ਹੈ ਜੇ ਵਣਜਾਰਾ) ਗੁਰੂ ਨੂੰ ਮਿਲ ਪਵੇ (ਤੇ ਅਪਣਾ) ਲਾਲਚ ਤਿਲ ਜਿੰਨਾ ਨਾ ਕਰੇ (ਤਦ) ਉਸ ਦੀ (ਸੁਆਸਾਂ ਰੂਪੀ) ਰਾਸ ਮੂੜੀ ਸੱਚੀ (=ਸਫਲ) ਹੁੰਦੀ ਹੈ।।੬।।

---

* ਭਾਵ ਇਹ ਕਿ ਮਨੂਆ ਮਨ ਦੇ ਧਾਵਨ ਵਾਲੇ ਪੱਖ ਨੂੰ ਕਹੀਦਾ ਹੈ। ਮਨ ਮਹਿ ਮਨੂਆ ਚਿਤ ਮਹਿ ਚੀਤਾ।। ਐਸੇ ਹਰਿ ਕੇ ਲੋਗ ਅਤੀਤਾ।। {ਬਸੰਤ ਮ:੧ ਅਸਟ:੪} † ਵਪਾਰੀ ਹੈ ਵੱਡਾ ਸ਼ਾਹ ਵਾਹਿਗੁਰੂ ਜੋ ਛੋਟੇ ਵਣਜਾਰਿਆਂ ਅਰਥਾਤ ਜੀਵਾਂ ਨੂੰ (ਨਾਮ ਦਾ) ਵਪਾਰ ਕਰਨ ਜਗਤ ਵਿਚ ਘੱਲਦਾ ਹੈ।

**ਗੁਰਮੁਖਿ ਤੋਲਿ ਤੁੋਲਾਇਸੀ* ਸਚੁ ਤਰਾਜੀ ਤੋਲੁ ॥ ਆਸਾ ਮਨਸਾ ਮੋਹਣੀ ਗੁਰਿ ਠਾਕੀ ਸਚੁ ਬੋਲੁ ॥ ਆਪਿ ਤੁਲਾਏ ਤੋਲਸੀ ਪੂਰੇ ਪੂਰਾ ਤੋਲੁ ॥ ੭ ॥**

{ਗੁਰੂ ਦੀ ਹੋਰ ਮਿਹਰ ਦੱਸਦੇ ਹਨ:} (ਜਗਜਾਸੂ ਅਪਣੀ ਬੁਧੀ ਰੂਪੀ) ਤੱਕੜੀ ਉਤੇ (ਵੀਚਾਰ ਦਾ ਵੱਟਾ ਧਰਕੇ) ਸੱਚ ਨੂੰ ਤੋਲਦਾ ਤੇ (ਗੁਰਮੁਖਿ=) ਗੁਰੂ ਦੁਆਰਾ ਤੁਲਾਉਂਦਾ ਰਹੇਗਾ (ਕਿਉਂਕਿ) ਗੁਰੂ ਨੇ ਮੋਹ ਲੈਣ ਵਾਲੀ ਆਸਾ ਤੇ ਮਨਸਾ (ਸਿਖ ਦੀ) ਰੋਕ ਦਿਤੀ ਹੁੰਦੀ ਹੈ ਸੱਚਾ ਬੋਲ (ਦਾਨ ਕਰਕੇ), (ਹੁਣ ਜਦ ਵਾਹਿਗੁਰੂ) ਆਪ ਉਸ ਨੂੰ (ਤੁਲਾਏ=) ਤੱਕੜੀ ਉਤੇ ਤੋਲੇਗਾ ਤਾਂ ਉਸ (ਗੁਰੂ ਦੇ ਕੀਤੇ ਹੋਏ) ਪੂਰੇ ਦਾ ਤੋਲ ਪੂਰਾ (ਨਿਕਲੇਗਾ)।।੭।।

**ਕਥਨੈ ਕਹਣਿ ਨ ਛੁਟੀਐ ਨਾ ਪੜਿ ਪੁਸਤਕ ਭਾਰ ॥ ਕਾਇਆ ਸੋਚ ਨ ਪਾਈਐ ਬਿਨੁ ਹਰਿ ਭਗਤਿ ਪਿਆਰ ॥ ਨਾਨਕ ਨਾਮੁ ਨ ਵੀਸਰੈ ਮੇਲੇ ਗੁਰੁ ਕਰਤਾਰ ॥ ੮ ॥ ੯ ॥**

{ਹੁਣ ਸੰਖੇਪ ਵਿਚ ਸਿੱਟੇ ਦੀ ਗਲ ਫੁਰਮਾਉਂਦੇ ਹਨ:} ( ਨਾ ਆਪਣੀਆਂ) ਕਹਾਣੀਆਂ (ਨਾ ਪੜ੍ਹੀਆਂ ਸੁਣੀਆਂ) ਕਥਨੀਆਂ ਨਾਲ ਛੁਟਕਾਰਾ ਪਾਈਦਾ ਹੈ, (ਤੇ) ਨਾਂ ਪੁਸਤਕਾਂ ਦੇ ਭਾਰ ਘੋਖਿਆਂ (ਕੁਛ ਬਣਦਾ ਹੈ, ਨਾਂ ਹੀ) ਸਰੀਰ ਨੂੰ (ਤੀਰਥਾਂ ਆਦਿ ਦੇ ਜਲਾਂ ਨਾਲ) ਸ਼ੋਚ ਕੀਤਿਆਂ (ਪ੍ਰਭੂ) ਪਾਈਦਾ ਹੈ, (ਉਹ) ਹਰੀ ਦੀ ਪਿਆਰ ਭਰੀ ਭਗਤੀ ਬਿਨਾਂ (ਨਹੀਂ ਪਾ ਸਕੀਦਾ)। (ਇਸ ਲਈ ਅਰਦਾਸ ਹੈ) ਨਾਨਕ (ਦੀ ਕਿ) ਹੇ ਕਰਤਾਰ ! (ਸਾਨੂੰ) ਨਾਮ ਨਾ ਭੁੱਲੇ ਤੇ ਗੁਰੂ (ਸਾਨੂੰ ਤੁਸਾਂ ਨਾਲ) ਮੇਲ ਦੇਵੇ।।੮।।੯।।

**ਸੂਚਨਾ**-ਵਿਚ ਕਈ ਇਕ ਕਠਨ ਲੁਪਤੀਆਂ ਹੋਣ ਕਰਕੇ ਕਈ ਦਾਨੇ ਇਸ ਸ਼ਬਦ ਦੇ ਕਿਤੇ ਕਿਤੇ ਅਰਥ ਭਾਵ ਨੂੰ ਉਪਰਲੇ ਕੀਤੇ ਪ੍ਰਸੰਗਕ ਅਰਥਾਂ ਤੋਂ ਭਿੰਨਤਾ ਨਾਲ ਬੀ ਕਰਦੇ ਹਨ। ਯਥਾ :-

ਅੰਕ ੨-(ੳ) ਗੁਣ ਚਾਰੁ। ਜਿਸ ਵਿਚ ੪ ਗੁਣ ਹੋਣ ਉਸਨੂੰ ਗੁਰੂ ਮੇਲਦਾ ਹੈ : ਚਾਰ ਗੁਣ- ਵੈਰਾਗ, ਵਿਵੇਕ, ਖਟਸੰਪਤਾ, ਮੋਖੇਛਾ। ਪ੍ਰੰਤੂ 'ਚਾਰੁ' ਪਦ ਗੇਣਤੀ ਵਾਚਕ ਨਹੀਂ, ਜੇ ਲਈਏ ਤਾਂ ਇਕ ਵਚਨ ਹੈ ਤੇ 'ਗੁਣ' ਬਹੁ ਵਚਨ ਹੋਊ। (ਅ) ਗੁਣ ਚਾਰੁ=ਗੁਣ ਆਚਾਰੁ।। ਗੁਣ ਦਾ ਆਚਾਰੁ।

ਅੰਕ ੫-ਖਿਨ ਮਹਿ ਉਪਜੈ........ਇਸ ਦੇ ਅਰਥ ਭਾਵ ਐਉਂ ਲਾਉਂਦੇ ਹਨ:-

(ੳ) ਜਿਸ ਖਿਨ ਵਿਚ ਨਾਮ ਦੀ ਤਾਸੀਰ ਮਨ ਤੇ ਪਏਗੀ ਤਤਛਿਨ ਹਉਂ ਨਸ਼ਟ ਹੋ ਜਾਏਗੀ। ਜਦ ਉਹ ਨਸ਼ਟ ਹੋਵੇਗੀ, ਗਜਾਨ ਅੰਦਰ ਆ ਜਾਏਗਾ। ਜਦ ਗਜਾਨ ਆਏਗਾ, ਤਤ-ਛਿਨ ਆਵਾ ਗਵਨ ਮਿਟ ਜਾਏਗਾ।

(ਅ) ਜਿਸ ਖਿਨ ਨਾਮ ਅੰਦਰ ਆਏ ਦੈਵੀ ਗੁਣ ਉਪਜੇ ਜਾਣੋ, ਓਸੇ ਖਿਨ ਆਸੁਰੀ ਗੁਣ ਨਾਸ਼ ਹੋਏ ਸਮਝੋ। ਜਿਸ ਛਿਨ ਦੈਵੀ ਗੁਣ ਆਏ ਓਸੇ ਛਿਨ ਅਗਜਾਨ ਗਿਆ ਸਮਝੋ।

(ੲ) ਛਿਨ ਵਿਚ ਸੰਸਾਰ ਵਿਚ ਪਦਾਰਥ ਉਪਜਦੇ ਹੈਨ, ਛਿਨ ਵਿਚ ਮੁੱਕ ਜਾਂਦੇ ਹਨ। ਜੀਵ ਛਿਨ ਵਿਚ ਆਉਂਦਾ ਹੈ ਛਿਨ ਵਿਚ ਚਲਾ ਜਾਂਦਾ ਹੈ। ਭਾਵ ਇਹ ਕਿ ਇਹ ਸੰਸਾਰ ਛਿਨ ਭੰਗਰ ਹੈ ਤੇ ਇਸ ਵਿਚ ਦਾ ਸਭ ਕੁਛ ਛਿਨ ਭੰਗਰ ਹੈ।

ਅੰਕ ੬-ਵਾਪਾਰੀ-ਇਸ ਦਾ ਅਰਥ ਹੈ ਵਡਾ ਯਾ ਸ਼ਾਹ ਵਾਪਾਰੀ; ਪਰ ਇਸਦੇ ਅਰਥ ਐਉਂ ਬੀ ਲੈਂਦੇ ਹਨ:- (ੳ) ਵਪਾਰ ਕਰਨ ਲਈ। (ਅ) ਵਪਾਰੀ ਤੇ ਵਣਜਾਰੇ (ੲ) ਵਣਜਾਰਿਆਂ ਵਾਙੂ ਜੀਵ ਵਪਾਰੀ ਹੈ। ਵੀਚਾਰ ਇਹ ਹੈ ਕਿ ਸੁਤੰਤ੍ਰ ਵਿਹਾਰ ਕਰਨੇ ਵਾਲੇ ਤਨਖਾਹ ਲਿਖਾ ਕੇ ਨਹੀਂ ਆਉਂਦੇ। ਵਡੇ ਸ਼ਾਹ ਵਪਾਰੀਆਂ ਦੇ ਦੇਸੀਂ ਪਰਦੇਸੀਂ ਘੱਲੇ ਗੁਮਾਸ਼ਤੇ ਤਨਖਾਹਾਂ ਲਿਖਾਕੇ ਵਪਾਰ ਕਰਨ ਜਾਂਦੇ ਹਨ। ਇਸ ਕਰਕੇ ਏਥੇ 'ਵਾਪਾਰੀ' ਦਾ ਭਾਵ 'ਸ਼ਾਹ' ਤੇ 'ਵਣਜਾਰੇ' ਦਾ ਗੁਮਾਸ਼ਤਾ ਲੈਣਾਂ ਵਧੇਰੇ ਪ੍ਰਸੰਗ ਨਾਲ ਢੁਕਵਾਂ ਹੈ।

ਇਸੇ ਦੀ ਤੀਸਰੀ ਤੁਕ 'ਪੂੰਜੀ ਸਾਚੀ' ਬੀ ਸ਼ਰਤ ਹੈ ਦੂਜੀ ਵਾਕੂ। ਪਰ ਦਾਨੇ ਅਰਥ ਐਉਂ ਬੀ ਕਰ ਲੈਂਦੇ ਹਨ ਕਿ 'ਉਸਦੀ ਪੂੰਜੀ ਸਫਲੀ ਹੈ ਜਿਸਨੂੰ ਗੁਰੂ ਮਿਲੇ ਹਨ ਕਿਉਂਕਿ ਉਸਨੂੰ ਤ੍ਰਿਸ਼ਨਾ ਤੇ ਤਮਾ ਨਹੀਂ ਹੈ'।

ਅੰਕ ੭ ਵਿਚ 'ਤੁਲਾਏ' ਦਾ ਅਰਥ ਹੈ:- ਤੱਕੜੀ ਉਤੇ (ਤੋਲਸੀ=) ਤੋਲੇਗਾ। ਪਰ ਐਉਂ ਬੀ ਦਾਨੇ ਕਰਦੇ ਹਨ:- ਗੁਰੂ ਆਪ ਤੋਲਦਾ ਤੇ ਸਿਖਾਂ ਤੋਂ ਤੁਲਾਉਂਦਾ ਹੈ ਸਚ ਨੂੰ।

ਸਤਰ ਦੂਸਰੀ-ਗੁਰੂ ਸਿਖ ਦੀ ਬੁਧੀ ਨੂੰ ਸੱਚ ਵਿਚ ਲਾਕੇ ਮਾਇਆ ਆਸਾ ਵਲੋਂ ਰੋਕ ਦੇਂਦਾ ਹੈ।

ਸਤਰ ਤੀਸਰੀ-ਵਾਹਿਗੁਰੂ ਆਪ ਵੀਚਾਰ ਦੇਵੇ ਤਾਂ ਜੀਵ ਵੀਚਾਰ ਕਰਦਾ ਹੈ ਕਿਉਂਕਿ ਵੀਚਾਰ ਹੀ ਪੂਰਾ ਸਾਧਨ ਹੈ।

ਅੰਕ ੮-ਜੇ ਗੁਰੂ ਕਰਤਾਰ ਨਾਲ ਮੇਲੇ ਤਾਂ ਨਾਮ ਨਾ ਭੁੱਲੇਗਾ।

ਸਤਰ ੩ ਸਿਆਣਿਆਂ ਦੇ ਇਹ ਫਰਕ ਤਾਂ ਹਨ ਪਰ ਸਮੁੱਚਾ ਭਾਵ ਇਕੋ ਟਿਕਾਣੇ ਆ ਜਾਂਦਾ ਹੈ ਜੋ ਵਯਾਖਯਾ ਤੋਂ ਕੁਛ ਵਿਦਿਤ ਹੋ ਜਾਂਦਾ ਹੈ:-

**ਵਯਾਖਯਾ**-ਅੰਕ ੧-ਬਾਹਰਲੇ ਸਾਧਨ ਬਿਰਥਾ ਹਨ, ਕਿਉਂਕਿ ਉਨ੍ਹਾਂ ਵਿਚ 'ਵਾਹਿਗੁਰੂ ਪ੍ਰੇਮ' ਤੇ 'ਪ੍ਰਾਪਤੀ ਦੀ ਅਕਾਂਖਯਾ' ਜਾਂ 'ਹੇਤੂ' ਨਹੀਂ ਹੁੰਦੇ। ਉਥੇ ਤਾਂ ਅਮੀਰ ਘਰਾਂ ਦੇ ਜਨਮ, ਸੁਰਗਾਂ ਦੇ ਵਾਸ ਆਦਿ ਕਾਰਣ ਹੁੰਦੇ ਹਨ।

ਰਹਾਉ-ਗੁਰੂ ਨੂੰ ਪ੍ਰੇਮ ਕਰੋ, ਨਾਮ ਜਪੋ ਤਾਂ ਪ੍ਰਾਪਤੀ ਦਾ ਸੁਖ ਮਿਲਦਾ ਹੈ।

ਅੰਕ ੨-ਗੁਰੂ ਨੂੰ ਮਿਲੋ, ਸੇਵਾ ਕਰੋ, ਸੱਚ ਪ੍ਰਾਪਤ ਕਰੋ, ਗੂੜਾ ਪ੍ਰੇਮ ਕਰੋ।

ਅੰਕ ੩-ਸੱਚੇ ਪ੍ਰਭੂ ਦੇ ਨਾਮ ਜਪਣ ਨਾਲ ਹਉਂ ਦੀ ਮੈਲ ਤੋਂ ਰਹਤ ਹੋਕੇ ਸੱਚ ਨੂੰ ਪਹੁੰਚੀਦਾ ਹੈ।

ਅੰਕ ੪-ਮਨ ਦੇ ਵਿਕਾਰ, ਮਨ ਦੀ ਦੌੜ ਭੱਜ-ਸੰਕਲਪ ਵਿਕਲਪ-ਕਾਬੂ ਕਰੋ। ਇਉਂ ਹਉਂ ਹਟਸੀ ਤਾਂ ਸਾਈਂ ਨਾਲ ਮੇਲ ਹੋ ਜਾਸੀ, ਅਰਥਾਤ ਇਕ ਜੋ ਹੈ ਤਾਗਾ, ਓਸ ਵਿਚ ਮੋਤੀ ਮਿਲਕੇ ਮਾਲਾ ਬਣਦੀ ਹੈ, ਵਾਕ ਹੈ:-'ਏਕੈ ਸੂਤਿ ਪਰੋਏ ਮਣੀਏ'।। {ਰਾਮ: ਮ: ੫-੧੨}

ਭਾਵ-ਹਉ ਮਿਟ ਜਾਏ ਤਾਂ ਜੀਵ ਦੀ ਸ਼ੁੱਧ ਚੇਤਨਾ ਵਯਾਪਕ ਚੇਤਨ ਸੱਤਾ ਨਾਲ ਮਿਲ ਜਾਂਦੀ ਹੈ। ਪਰ ਇਹ ਸੁਖ ਅਵਸਥਾ ਸੰਤ ਸਭਾ ਵਿਚ ਜਾਕੇ ਗੁਰੂ ਦੇ ਦਿੱਤੇ ਨਾਮ ਤੋਂ ਮਿਲਦੀ ਹੈ।

ਅੰਕ ੫-ਮਨ ਇਕ ਸੰਦ ਹੈ ਸਰੀਰ ਰਖਯਾ ਦਾ ਤੇ ਹੋਰ ਕ੍ਰਿਯਾ ਦਾ। ਇਹ ਸਰੀਰ ਰਖਯਾ ਆਦਿ ਲਈ ਭੱਜਦਾ ਦੌੜਦਾ ਰਹਿੰਦਾ ਹੈ। ਸੋ ਇਕ ਮਨ ਹੈ ਚੇਤਨਤਾ, ਇਕ ਹੈ ਉਸ ਦੀ ਭੱਜ ਦੌੜ, ਇਹ ਹੈ ਮਨੂਆ। ਜੇ ਇਹ ਨਾਮ ਵਿਚ ਲੱਗ ਜਾਏ ਤਾਂ 'ਰਵਿ ਰਹੈ' ਪਰਮਾਤਮਾ ਦੇ ਧਯਾਨ ਵਿਚ ਆ ਵੱਸੇਗਾ ਤੇ ਇਹ ਭੱਜ ਦੌੜ ਘਟੇਗੀ ਤੇ ਰੁਕੇਗੀ। ਇਥੋ ਤਾਈਂ ਕਿ ਇਸ ਵਿਚੋਂ 'ਅਹੰ' ਭਾਵ ਉਡੇਗਾ। ਫਿਰ ਇਹ ਕਾਲ ਫਾਸ ਤੋਂ ਬਚ ਜਾਏਗਾ, ਕਿਉਂਕਿ ਸ਼ੁੱਧ ਨੂੰ ਕਾਲ ਫਾਸ ਨਹੀਂ ਗ੍ਰਸ ਸਕਦਾ। ਇਉਂ ਨਾਮ ਨਾਲ ਸਾਹਿਬ ਦਾ ਅੰਤ ਤਾਂ ਨਹੀਂ ਲੈ ਸਕੇਗਾ ਪਰ ਉਸਨੂੰ ਪ੍ਰਾਪਤ ਹੋ ਜਾਏਗਾ।

ਅੰਕ ੬-ਵਿਚ ਵਪਾਰੀਆਂ ਦੇ ਪਰਦੇਸ਼ਾਂ ਵਿਚ ਘੱਲੇ ਵਣਜਾਰੇ ਦਾ ਦ੍ਰਿਸ਼ਟਾਂਤ ਹੈ। ਵਾਹਿਗੁਰੂ ਵਡਾ ਵਪਾਰੀ ਹੈ, ਜੀਵ ਏਥੇ ਉਸਦੇ ਘੱਲੇ ਵਣਜ ਕਰਨ ਆਏ ਹਨ ਤੇ ਸੁਆਸਾਂ ਦੀ ਰਾਸ ਲੈ ਕੇ ਆਏ ਹਨ। ਏਹ ਜੇ ਦਯਾਨਤਦਾਰੀ ਨਾਲ ਵਪਾਰ ਕਰਨਗੇ, ਲੋਭ ਲਾਲਚ ਵਿਚ ਫਸਕੇ ਸੁਆਸ ਵਿਸ਼ੇ ਵਿਕਾਰਾਂ ਵਿਚ ਨਹੀਂ ਗੁਆਉਣਗੇ ਤੇ ਹਰੀ ਪ੍ਰੀਤਿ ਦਾ ਨਾਮ ਦੁਆਰਾ ਵਪਾਰ ਕਰਨਗੇ ਤਾਂ ਇਨ੍ਹਾਂ ਨੂੰ ਵਾਹਿਗੁਰੂ ਜੀ ਵਲੋਂ ਹੋਰ ਇਨਾਮ ਮਿਲੇਗਾ। ਉਹ ਹੋਊ ਵਾਹਿਗੁਰੂ ਦੀ ਰਜ਼ਾਇ=ਖੁਸ਼ੀ।

ਅੰਕ ੭-ਵਿਚ ਸੱਚੇ ਵਪਾਰ ਕਰਨ ਵਾਲੇ ਦੀ ਪਰਖ ਦੇ ਸਮੇਂ ਉਸਦੇ ਪੂਰੇ ਉਤਰਨ ਦਾ ਜ਼ਿਕਰ ਹੈ।

ਅੰਕ ੮-ਵਿਚ ਅਰਦਾਸ ਹੈ ਕਰਤਾਰ ਅਗੇ ਕਿ ਨਾਮ ਮਿਲੇ, ਗੁਰੂ ਮਿਲੇ ਤੇ ਗੁਰੂ ਆਪ

ਨਾਲ ਮੇਲ ਦੇਵੇ। ਇਥੇ ਫੇਰ ਪਹਲੇ ਅੰਕ ਵਿਚ ਬਾਹਰਲੇ ਸਾਧਨਾ ਵਿਚ ਦੱਸੀ ਨਿਸ਼ਫਲਤਾ ਦੁਹਰਾਈ ਹੈ ਸਿਧਾਂਤ ਵਜੋਂ ਕਿ ਨਾ ਕਥਨੀਆਂ ਵਿਚ ਪਉ, ਨਾਂ ਪੁਸਤਕਾਂ ਦੇ ਭਾਰ ਪੜ੍ਹ ਨਾ ਸਰੀਰ ਦੀ ਸੌਚ ਸੁਧੀ ਨੂੰ ਸਮਝ ਕਿ ਨਾਮ ਬਿਨਾਂ ਕੋਈ ਸ਼ੈ ਨਾਮੀ ਮਿਲਾ ਸਕਦੀ ਹੈ।

**ਨਿਰੁਕ੍ਤ-** ਬਾਦਿ=ਬ੍ਰਿਥਾ। ਵਜਹੁ={ਅ਼:,ਵਜ਼ੀਫ਼ਾ} ਤਨਖਾਹ। ਤਲਬ।

ਤਿਸੁ ਤਿਲੁ ਨ ਤਮਾਇ-ਉਸਨੂੰ ਤਿਲ ਜਿੰਨਾ ਤਮਾ ਨਹੀਂ ਹੈ। (੨) ਨਾ ਉਸਨੂੰ (ਤਿਸੁ=)ਤ੍ਰਿਸ਼ਨਾ ਹੈ ਨਾ ਤਮਾ ਹੈ ਤਿਲ ਜਿੰਨੀ।

ਤੋੁਲਾਇਸੀ-ਤੁਲਾਏਗਾ। ਏਥੇ ਤੱਤੇ ਨੂੰ ਔਂਕੜ ਬੀ ਹੈ ਤੇ ਹੋੜਾ ਬੀ। ਛੰਦ ਦਾ ਵਜ਼ਨ ੨੪ ਮਾਤ੍ਰ ਦਾ ਹੋੜੇ ਨਾਲ ਪੂਰਾ ਹੁੰਦਾ ਹੈ ਪਰ ਉਂਵ ਪਦ 'ਤੁਲਾਇਸੀ' ਬੋਲ ਚਾਲ ਵਿਚ ਹੈ। ਇਸ ਕਰਕੇ ਦੁਇ ਮਾਤ੍ਰਾਂ ਦਿਤੀਆਂ ਹਨ।

ਤਰਾਜੀ-{ਫ਼ਾ:, ਤਰਾਜ਼ੂ} ਤੱਕੜੀ। ਤੋਲੁ-ਵਟਾ।

ਭਾਰ-ਬੋਝੇ, ਪੰਡਾਂ। ਸੋਚ-{ ਸੰਸ:, ਸ਼ੌਚੰ} ਪਵਿਤ੍ਰਤਾ। ਜਲ ਮਿੱਟੀ ਆਦਿ ਨਾਲ ਸੁੱਚਮ ਕਰਨੀ।

## {ਸਿਰੀ ਰਾਗੁ ਮਹਲਾ ੧, ਅਸਟਪਦੀ-੧੦}

**ਪ੍ਰਾਕ੍ਥਨ**-ਇਸ ਸ਼ਬਦ ਵਿਚ ਸਰਵ ਵਜਾਪੀ ਦੇ ਪਿਆਰ ਨੂੰ ਮੁਕਤੀ ਦੇ ਪ੍ਰਤਿਬੰਧਕ ਅਉਗਣਾਂ ਨੂੰ ਮੇਟਣ ਵਾਲਾ ਦੱਸਕੇ ਗੁਰੂ ਦੁਆਰਾ ਉਸ ਦੀ ਪ੍ਰਾਪਤੀ ਪਰ ਜ਼ੋਰ ਦਿੱਤਾ ਹੈ।

| ਮੂਲ | ਅਰਥ |
|---|---|
| **ਸਿਰੀ ਰਾਗੁ ਮਹਲਾ ੧ ॥** | (ਅਰਥ ਰਹਾਉ ਤੋਂ) |
| **ਸਤਿਗੁਰੁ ਪੂਰਾ ਜੇ ਮਿਲੈ ਪਾਈਐ ਰਤਨੁ ਬੀਚਾਰੁ ॥ ਮਨੁ ਦੀਜੈ ਗੁਰ ਆਪਣੇ ਪਾਈਐ ਸਰਬ ਪਿਆਰੁ॥ ਮੁਕਤਿ ਪਦਾਰਥੁ ਪਾਈਐ ਅਵਗਣ ਮੇਟਣਹਾਰੁ ॥ ੧ ॥ ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ ॥ ਪੂਛਹੁ ਬ੍ਰਹਮੈ ਨਾਰਦੈ ਬੇਦ ਬਿਆਸੈ ਕੋਇ ॥ ੧ ॥ ਰਹਾਉ ॥** | ਹੇ ਭਾਈ ! ਗੁਰੂ ਦੇ ਬਿਨਾਂ ਗਿਆਨ (ਪ੍ਰਾਪਤ) ਨਹੀਂ ਹੁੰਦਾ। (ਜੇ ਕਿਸੇ ਹੋਰ ਦੀ ਉਗਾਹੀ ਦੀ ਲੋੜ ਹੈ ਤਾਂ) ਕੋਈ ਬ੍ਰਹਮਾਂ ਨੂੰ ਕਿ ਵੇਦ ਵਾਲੇ ਬਿਆਸ (ਨਾਮੇ ਰਿਖੀ ਨੂੰ ਯਾ) ਨਾਰਦ (ਨਾਮੇ ਰਿਖੀ) ਨੂੰ ਪੁੱਛ ਲਵੇ।।੧।।ਰਹਾਉ।। (ਸੋ ਇਹ ਗਲ ਸਿਧਾਂਤ ਆਤਮਿਕ ਹੈ ਕਿ) ਜੇ ਪੂਰਾ ਸਤਿਗੁਰੂ ਮਿਲ ਪਵੇ (ਤਦ ਸਾਧਾਰਨ ਵੀਚਾਰ ਨਹੀਂ, ਪਰ ਇਕ) ਰਤਨ ਰੂਪੀ ਵੀਚਾਰ ਪਾਈਦੀ ਹੈ। (ਹਾਂ) ਅਪਣੇ ਗੁਰੂ ਨੂੰ (ਜੇ) ਮਨ ਅਰਪ ਦੇਵੀਏ (ਤਾਂ ਉਸ ਤੋਂ) ਸਰਬ (ਵਜਾਪੀ) ਦਾ ਪ੍ਰੇਮ ਪਾ ਲਈਦਾ ਹੈ। (ਇਸ ਪ੍ਰੇਮ ਦੁਆਰਾ ਹੀ ਫਿਰ) ਮੁਕਤੀ ਰੂਪੀ ਪਦਾਰਥ ਪਾ ਲਈਦਾ ਹੈ, (ਇਹੋ ਪ੍ਰੇਮ, ਮੁਕਤੀ ਦੇ ਪ੍ਰਤਿਬੰਧਕ ਸਾਰੇ) ਔਗੁਣਾਂ ਦੇ ਮੇਟਣ ਵਾਲਾ ਹੈ।।੧।। |
| **ਗਿਆਨੁ ਧਿਆਨੁ ਧੁਨਿ ਜਾਣੀਐ ਅਕਥੁ ਕਹਾਵੈ ਸੋਇ ॥ ਸਫਲਿਓ ਬਿਰਖੁ ਹਰੀਆਵਲਾ ਛਾਵ ਘਣੇਰੀ** | {ਪ੍ਰਸ਼ਨ : ਮੁਕਤੀ ਲਈ ਗਜਾਨ ਦੱਸਦੇ ਹਨ। ਗਜਾਨ ਕੀਕੂੰ ਆਵੇ ? ਉੱਤਰ} ਲਿਵ (ਨੂੰ ਹੀ) ਜਾਣੋ ਧਿਆਨ (ਲਿਵ ਨੂੰ ਹੀ ਜਾਣੋ) ਗਜਾਨ, (ਜੋ ਗੁਰੂ ਤੋਂ ਪ੍ਰਾਪਤ ਹੁੰਦੀ ਹੈ) ਉਹੋ (ਗੁਰੂ ਹੀ ਐਉਂ) ਅੱਥ ਨੂੰ (ਸਾਥੋਂ) ਕਹਾਉਂਦਾ ਹੈ। (ਉਹ ਗੁਰੂ) ਹਰੀਆਵਲੇ ਬ੍ਰਿਛ (ਵਾਂਙੂ) ਹੈ ਜਿਸ ਦੀ ਛਾਉਂ (ਸਦਾ) ਸੰਘਣੀ |

**ਹੋਇ ॥ ਲਾਲ ਜਵੇਹਰ ਮਾਣਕੀ ਗੁਰ ਭੰਡਾਰੈ ਸੋਇ ॥ ੨ ॥**

ਰਹਿੰਦੀ ਹੈ ਤੇ ਫਲਾਂ ਨਾਲ ਭਰਪੂਰ (ਰਹਿੰਦਾ) ਹੈ। (ਅਰਥਾਤ ਸੁਖਾਂ ਦਾ ਸਫਲ ਦਾਤਾ ਹੈ। ਅਥਵਾ ਐਉਂ ਆਖੋ ਕਿ ਉਹ ਗੁਰੂ ਬੜਾ ਧਨਾਢ ਦਾਤਾ ਹੈ ਜਿਸ) ਗੁਰੂ ਦੇ ਭੰਡਾਰ ਲਾਲਾਂ ਜਵਾਹਰਾਂ ਤੇ ਮਾਣਕਾਂ ਨਾਲ ਭਰੇ ਪਏ ਹਨ।।੨।।

{ਪ੍ਰਸ਼ਨ : ਉਸ ਭੰਡਾਰੇ ਤੋਂ ਕੀ ਕੁਛ ਲੱਭਦਾ ਹੈ ?ਉੱਤਰ:}

**ਗੁਰ ਭੰਡਾਰੈ ਪਾਈਐ ਨਿਰਮਲ ਨਾਮ ਪਿਆਰੁ ॥ ਸਾਚੋ ਵਖਰੁ ਸੰਚੀਐ ਪੂਰੈ ਕਰਮਿ ਅਪਾਰੁ ॥ ਸੁਖਦਾਤਾ ਦੁਖ ਮੇਟਣੋ ਸਤਿਗੁਰੁ ਅਸੁਰ ਸੰਘਾਰੁ ॥ ੩ ॥**

ਗੁਰੂ ਦੇ (ਉਸ ਭਰੇ ਪਏ) ਭੰਡਾਰੇ ਤੋਂ ਨਿਰਮਲ ਨਾਮ ਦਾ ਪਿਆਰ ਪਾਈਦਾ ਹੈ। (ਉਸ ਦੀ) ਪੂਰਨ ਮੇਹਰ ਨਾਲ (ਨਾਮ ਧਨ) ਰੂਪੀ ਸਚਾ ਤੇ ਅਪਾਰ ਵੱਖਰ ਇਕੱਠਾ ਕਰੀਦਾ ਹੈ। (ਓਹੋ ਗੁਰੂ ਇਤਨੀ ਸਮਰੱਥਾ ਵਾਲਾ ਹੈ ਕਿ ਹਰ ਪ੍ਰਕਾਰ ਦੇ ਵਿਘਨਾਂ ਤੇ ਵਿਕਾਰਾਂ ਦਾ, ਜੋ) ਰਾਖਸ਼ਾਂ (ਵਾਙੂ ਆ ਪੈਂਦੇ ਹਨ) ਮਾਰਨੇ ਵਾਲਾ ਹੈ (ਭਾਵ ਇਹ ਕਿ ਨਾਮ ਦਾ ਮਾਰਗ ਨਿਰਵਿਘਨ ਹੈ ਕਿਉਂਕਿ ਗੁਰੂ, ਜੋ ਅਸੁਰ ਸੰਘਾਰ ਹੈ, ਸਹਾਈ ਹੁੰਦਾ ਹੈ, ਹਾਂ ਉਹ ਗੁਰੂ ਸਾਰੇ) ਦੁਖਾਂ ਦਾ ਮੇਟਣ ਵਾਲਾ ਤੇ ਸਾਰੇ ਸੁਖਾਂ ਦਾ ਦਾਤਾ ਹੈ।।੩।।

{ਪ੍ਰਸ਼ਨ: ਕਿਆ ਸਤਿਗੁਰੂ ਤੇ ਉਸ ਦੇ ਨਾਮ ਤੋਂ ਬਿਨਾਂ ਹੋਰ ਸਾਧਨ ਨਹੀਂ ? ਤਾਂ ਦੱਸਦੇ ਹਨ ਕਿ ਸਾਧਨ ਤਾਂ ਹਨ ਪਰ ਬਲਵਾਨ ਨਹੀਂ; ਕਿਉਂਕਿ}

**ਭਵਜਲੁ ਬਿਖਮੁ ਡਰਾਵਣੋ ਨਾ ਕੰਧੀ ਨਾ ਪਾਰੁ ॥ ਨਾ ਬੇੜੀ ਨਾ ਤੁਲਹੜਾ ਨਾ ਤਿਸੁ ਵੰਝੁ ਮਲਾਰੁ ॥ ਸਤਿਗੁਰੁ ਭੈ ਕਾ ਬੋਹਿਥਾ ਨਦਰੀ ਪਾਰਿ ਉਤਾਰੁ ॥ ੪ ॥**

ਭੈ ਸਾਗਰ (ਰੂਪੀ ਸੰਸਾਰ ਬਹੁਤ) ਡਰਾਉਣਾ ਤੇ (ਬਿਖਮ=) ਤਰਨੇ ਨੂੰ ਔਖਾ ਹੈ, ਨਾ ਉਸ ਦਾ ਕਿਨਾਰਾ (ਦਿੱਸਦਾ ਹੈ) ਨਾ ਪਾਰ। ਨਾ ਤੁਲਹਾ, ਨਾ ਬੇੜੀ (ਆਦਿ ਇਸ ਤੋਂ ਪਾਰ ਕਰ ਸਕਦੇ ਹਨ ਨਾ ਕੋਈ ਚੱਪੇ ਕਿ) ਵੰਝ (ਇੰਨੇ ਵਡੇ ਹਨ) ਨਾ ਮਲਾਹ (ਇੰਨਾਂ ਤਕੜਾ ਹੈ ਕਿ ਪਾਰ ਲਾ ਸਕੇ)। (ਕੇਵਲ) ਸਤਿਗੁਰੂ ਹੈ ਜੋ (ਜਹਾਜ਼ ਵਾਙੂ)ਭੈ (ਸਾਗਰ) ਦਾ ਜਹਾਜ਼ ਹੈ (ਭਾਵ ਮਹਾਨ ਵਡਾ ਤੇ ਸਮਰੱਥ ਹੈ, ਉਹੀ ਅਪਣੀ) ਨਦਰ ਨਾਲ ਪਾਰ ਲੰਘਾਉਂਦਾ ਹੈ।।੪।।

**ਇਕੁ ਤਿਲੁ ਪਿਆਰਾ ਵਿਸਰੈ ਦੁਖੁ ਲਾਗੈ ਸੁਖੁ ਜਾਇ ॥ ਜਿਹਵਾ ਜਲਉ ਜਲਾਵਣੀ ਨਾਮੁ ਨ ਜਪੈ ਰਸਾਇ ॥ ਘਟੁ ਬਿਨਸੈ ਦੁਖੁ ਅਗਲੋ ਜਮੁ ਪਕੜੈ ਪਛੁਤਾਇ ॥੫॥**

{ਕੀਕੂੰ ? ਉੱਤਰ:} (ਗੁਰੂ ਨਦਰ ਕਰਕੇ ਨਾਮ ਬਖਸ਼ਦਾ ਹੈ ਤੇ ਨਾਮ ਨੂੰ ਐਨਾ ਦ੍ਰਿੜ ਕਰਾ ਦੇਂਦਾ ਹੈ ਕਿ) ਇਕ ਤਿਲ ਪਿਆਰਾ ਭੁਲੇ (ਤਾਂ ਜਾਣੀਦਾ ਹੈ) ਰੋਗੀ ਹੋ ਗਏ ਹਾਂ ਤੇ ਸੁਖ ਦੂਰ ਹੋ ਗਿਆ ਹੈ। (ਉਸ ਵੇਲੇ ਜੀ ਕਰਦਾ ਹੈ ਕਿ) ਹੇ ਜੀਭ ਜੇ ਹੁਣ ਰਸਮਈ ਹੋਕੇ ਨਾਮ ਨਹੀਂ ਜਪਦੀ (ਤੂੰ ਜਲਾਵਣੀ=) ਸਾੜੇ ਜਾਣ ਦੇ ਲਾਇਕ ਹੈਂ, (ਸੋ) ਸੜ ਹੀ ਜਾਵੇਂ, (ਕਿਉਂਕਿ ਨਾਮ ਅਭ੍ਯਾਸ ਨਾ ਕੀਤਾ ਜਾਵੇ ਤਾਂ) ਸਰੀਰ ਬਿਨਸਨ ਤੇ ਜਮ ਪਕੜੇਗਾ, (ਫੇਰ) ਬਹੁਤ ਦੁਖ ਵਾਪਰੇਗਾ (ਤੇ ਜੀਵ) ਪਛੁਤਾਏਗਾ।।੫।।

{ਇਸ ਅੰਕ ਵਿਚ 'ਪਿਆਰਾ ਵਿਸਰੈ' ਪਦਾਂ ਤੋਂ ਪਤਾ ਲਗਦਾ ਹੈ ਕਿ ਨਾਮ ਤੋਂ ਉੱਕਾ ਅਨਜਾਣੂਆਂ ਦਾ ਜ਼ਿਕਰ ਨਹੀਂ, ਪਰ ਜਿਨ੍ਹਾਂ ਨੂੰ ਨਾਮ ਮਿਲਿਆ ਹੈ, ਸਿਮਰਦੇ ਤਾਂ ਹਨ, ਪਰ ਫੇਰ ਕਦੇ ਵਿਸਾਰਾ

ਆ ਪੈਂਦਾ ਹੈ, ਉਨ੍ਹਾਂ ਦਾ ਜ਼ਿਕਰ ਹੈ। ਅਗਲੇ ਅੰਕ ੬ ਤੋਂ ਸਾਫ ਪਤਾ ਲਗਦਾ ਹੈ ਕਿ 'ਮੂਲੋਂ ਘੁੱਥੇ ਜਾ ਰਿਹਾਂ' ਦਾ ਜ਼ਿਕਰ ਹੁਣ ਅੰਕ ੬ ਵਿਚ ਸ਼ੁਰੂ ਹੋਇਆ ਹੈ। ਇਸ ਅੰਕ ੬ ਦੀਆਂ ਪਹਿਲੀਆਂ ਦੋ ਸਤਰਾਂ ਵਿਚ ਨਾਮ ਤੋਂ ਮੂਲੋਂ ਭੁੱਲਿਆਂ ਦਾ ਜ਼ਿਕਰ ਹੈ ਤੇ ਦੱਸਿਆ ਹੈ ਕਿ ਉਨ੍ਹਾਂ ਦੀ ਭੁੱਲ ਦਾ ਕਾਰਣ ਮਾਇਆ ਸੰਚਣ ਦੇ ਰਸਤੇ ਪੈ ਜਾਣਾ ਹੈ।}

**ਮੇਰੀ ਮੇਰੀ ਕਰਿ ਗਏ ਤਨੁ ਧਨੁ ਕਲਤੁ ਨ ਸਾਥਿ ॥ ਬਿਨੁ ਨਾਵੈ ਧਨੁ ਬਾਦਿ ਹੈ ਭੂਲੋ ਮਾਰਗਿ ਆਥਿ ॥ ਸਾਚਉ ਸਾਹਿਬੁ ਸੇਵੀਐ ਗੁਰਮੁਖਿ ਅਕਥੋ ਕਾਥਿ ॥ ੬ ॥**

(ਮਾਯਾ ਧਨਾਢ ਹੋਣ ਦੀ ਖ਼ਾਤਰ, ਸਰੀਰ ਪਾਲਣ ਦੀ, ਤੇ ਭੋਗਾਂ ਦੀ ਖ਼ਾਤਰ ਕੱਠੀ ਕਰਨ ਵਿਚ ਲਗੇ ਰਹੇ ਪਰ) ਨਾ ਮਾਯਾ, ਨਾ ਇਸਤ੍ਰੀ ਨਾਂ (ਕੱਠੀ ਕਰਨ ਵਾਲਾ) ਸਰੀਰ ਹੀ ਨਾਲ ਗਿਆ, ਮੇਰੀ ਮੇਰੀ ਕਰਦੇ ਹੀ (ਮਰ) ਗਏ। (ਜਿਸ ਆਥਿ=) ਮਾਇਆ ਵਿਚ ਲੱਗਕੇ (ਸਚੇ) ਰਸਤਿਓਂ ਭੁੱਲ ਗਏ ਸੀ (ਉਹ ਧਨ ਅਰਥਾਤ) ਮਾਇਆ ਨਾਮ ਤੋਂ ਬਿਨਾਂ ਬਿਰਥਾ ਹੈ। (ਤਾਂ ਤੇ) ਸਚੇ ਸਾਹਿਬ ਦੀ ਸੇਵਾ ਕਰੀਏ (ਜਿਸ ਦਾ ਰੂਪ ਹੈ) ਅਕੱਥ ਨੂੰ ਕਥਨਾ, (ਉਹ ਮਿਲਦੀ ਹੈ) ਗੁਰੂ ਦੁਆਰਾ। (ਭਾਵ ਗੁਰੂ ਸਿਮਰਨ ਦਾਨ ਕਰਕੇ ਅਕੱਥ ਨੂੰ ਕਥਾ ਦੇਂਦਾ ਹੈ ਜੋ ਸਫਲ ਕਥਨੀ ਹੈ, ਕਿਉਂਕਿ ਉਸ ਨਾਲ ਅਕੱਥ ਨੂੰ ਮਿਲ ਪਈਦਾ ਹੈ)।।੬।।

{ਇਸ ਅੰਕ ਵਿਚ ਇਕ ਮੁਸ਼ਕਲ ਦਾ ਵਰਣਨ ਹੈ ਕਿ ਜੋ ਜੋ ਕਰਮ ਕਰੀਦੇ ਹਨ, ਸੰਸਕਾਰ ਬਣ ਕੇ ਅੰਦਰ ਮਨ ਵਿਚ ਡੂੰਘੇ ਥਾਂ ਓਹ ਕੱਠੇ ਹੁੰਦੇ ਰਹਿੰਦੇ ਹਨ। ਉਨ੍ਹਾਂ ਤੋਂ ਬਣ ਜਾਂਦੀ ਹੈ ਜੀਵ ਦੀ 'ਬੇਮਲੂਮ ਰੁਚੀ'। ਉਹ ਰੁਚੀ ਹੁੰਦੀ ਹੈ ਮੁੜ ਮੁੜ ਉਹੋ ਕਰਮ ਕਰਨੇ ਦੀ। ਸੋ ਜਿਨ੍ਹਾਂ ਕਰਮਾਂ ਦੇ ਕਰਨ ਕਰਕੇ ਜਨਮ ਹੋਇਆ ਸੀ ਉਨ੍ਹਾਂ ਦੇ ਕਰਨ ਦੀ ਰੁਚੀ ਅੰਦਰ ਹੋਣ ਕਰਕੇ ਮੁੜ ਮੁੜ ਓਹੀ ਕਰਮ ਕਰੀਦੇ ਹਨ, ਸੋ ਫਲ ਬੀ ਉਹੋ ਹੁੰਦਾ ਹੈ-ਜਨਮ-ਮਰਨ। ਇਹ ਰੁਚੀ ਸਾਡੇ ਕੀਤੇ ਕਰਮਾਂ ਨੇ ਬਣਾਈ। ਸਾਡੇ ਕੀਤੇ ਕਰਮਾਂ ਅਨੁਸਾਰ ਸਾਈਂ ਦੀ ਰਜ਼ਾ ਨੇ ਲਿਖ ਦਿਤੇ ਲੇਖ*। ਇਹ ਹੈ ਸਾਡੀ ਕਿਰਤਿ। ਇਸ ਦੀ ਰੁਚੀ ਤੋਂ ਉੱਚੇ ਉਠ ਜਾਣ ਦਾ ਇਕੋ ਦਾਰੂ ਹੈ-ਨਾਮ। ਇਹ ਨਾਮ ਗੁਰੂ ਦੀ ਮਤਿ ਦੁਆਰਾ ਮਿਲਦਾ ਹੈ, ਸੋ ਗੁਰੂ ਦੀ ਮਤਿ ਹੀ ਨਾਮ ਅਭਯਾਸੀ ਨੂੰ ਸਾਈਂ ਨਾਲ ਮਿਲਾ ਦੇਂਦੀ ਹੈ। ਇਹ ਗੱਲ ਅਗਲੇ ਅੰਕ ਵਿਚ ਹੈ।}

**ਆਵੈ ਜਾਇ ਭਵਾਈਐ ਪਇਐ ਕਿਰਤਿ ਕਮਾਇ ॥ ਪੂਰਬਿ ਲਿਖਿਆ ਕਿਉ ਮੇਟੀਐ ਲਿਖਿਆ ਲੇਖੁ ਰਜਾਇ ॥ ਬਿਨੁ ਹਰਿ ਨਾਮ ਨ ਛੁਟੀਐ ਗੁਰਮਤਿ ਮਿਲੈ ਮਿਲਾਇ ॥ ੭ ॥**

(ਨਹੀਂ ਤਾਂ) ਜਨਮ ਮਰਨ ਵਿਚ ਭਵਾਏ ਜਾਈਦਾ ਹੈ (ਕਿਉਂਕਿ ਪਿਛਲੀ) ਪਈ ਹੋਈ ਕਿਰਤਿ ਅਨੁਸਾਰ (ਮੁੜ ਮੁੜ ਉਹ ਕਰਮ ਜੀਵ) ਕਮਾਉਂਦਾ ਹੈ। ਪੂਰਬਲਾ ਲਿਖਿਆ ਲੇਖ ਕਿਵੇਂ ਮੇਟ ਸਕੀਏ ? ਜੋ ਲੇਖ ਕਿ ਰਜ਼ਾ ਨੇ (ਕਿਰਤਿ ਅਨੁਸਾਰ) ਲਿਖ ਦਿਤਾ ਹੋਇਆ ਹੈ। (ਇਸ ਕੀਤੀ ਕਿਰਤਿ ਤੋਂ) ਨਾਮ ਬਿਨਾ ਨਹੀਂ ਛੁੱਟ ਸਕੀਦਾ ਹੈ (ਜੇ ਜੀਵ) ਗੁਰੂ ਦੀ ਮਤਿ ਵਿਚ ਮਿਲ ਜਾਵੇ (ਤਾਂ) ਸਾਈਂ (ਉਸ ਨੂੰ ਅਪਣੇ ਵਿਚ) ਮਿਲਾ ਲੈਂਦਾ ਹੈ। (ਭਾਵ ਪਈ ਕਿਰਤਿ ਤੋਂ ਇਉਂ ਛੁਟ ਸਕੀਦਾ ਹੈ)।।੭।।

{ਇਸ ਅਸ਼ਟਪਦੀ ਦੇ ਸ਼ੁਰੂ ਵਿਚ 'ਰਤਨ ਵੀਚਾਰੁ' ਕਹੀ ਸੀ, ਉਸੇ ਨੂੰ ਦੁਹਰਾਉਂਦੇ ਹਨ:} (ਗੁਰੂ ਦੇ ਉਪਦੇਸ਼ ਦੀ ਵੀਚਾਰ

* ਹੁਕਮਿ ਚਲਾਏ ਆਪਣੈ ਕਰਮੀ ਵਹੈ ਕਲਾਮ।। {ਸਾਰੰਗ ਵਾਰ ਮ: ੧-੯}

**ਤਿਸੁ ਬਿਨੁ ਮੇਰਾ ਕੋ ਨਹੀ ਜਿਸ ਕਾ ਜੀਉ ਪਰਾਨੁ ॥ ਹਉਮੈ ਮਮਤਾ ਜਲਿ ਬਲਉ ਲੋਭੁ ਜਲਉ ਅਭਿਮਾਨੁ॥ ਨਾਨਕ ਸਬਦੁ ਵੀਚਾਰੀਐ ਪਾਈਐ ਗੁਣੀ ਨਿਧਾਨੁ ॥੮॥੧੦॥**

ਪ੍ਰਾਪਤ ਹੋ ਜਾਣ ਤੇ ਨਾਮ ਜਪਿਆਂ ਨਾਮ ਲਿਵ ਬਣ ਗਿਆ ਸੀ, ਲਿਵ ਨੇ ਸਾਈਂ ਨਾਲ ਮੇਲਿਆ ਜੋ ਗੁਣਾਂ ਦਾ ਖ਼ਜ਼ਾਨਾ ਹੈ। ਸੋ ਇਸ ਪਦ ਤੇ ਪਹੁੰਚਿਆਂ ਕਹੀਦਾ ਹੈ:) ੨. ਹੇ ਹਉਮੈ ਤੇ ਮਮਤਾ ! ਅਭਿਮਾਨ ਤੇ ਲੋਭ ! (ਸਾਰੇ) ਸੜ ਬਲ ਜਾਓ। {ਹੁਣ ਦ੍ਰਿਸ਼ਟੀ ਕੀ ਹੈ ? ਉੱਤਰ:} ੧. (ਇਹ ਮੇਰਾ) ਜੀਵਾਤਮਾ, ਮੇਰੀ ਪ੍ਰਾਣ ਕਲਾ (=ਜਿੰਦ ਤੇ ਸਰੀਰ ਸਭ ਕੁਛ) ਜਿਸ (ਹਰੀ) ਦਾ ਹੈ, ਉਸ ਬਿਨਾ ਮੇਰਾ ਹੋਰ ਕੋਈ ਨਹੀਂ। ੨. ਹੇ ਨਾਨਕ ! (ਸਾਨੂੰ ਸਾਰਿਆਂ ਨੂੰ ਚਾਹੀਦਾ ਹੈ ਕਿ ਉੱਪਰ ਕਥੇ ਅਨੁਸਾਰ ਗੁਰੂ ਕੇ) ਸ਼ਬਦ ਨੂੰ ਵੀਚਾਰੀਏ ਤੇ ਗੁਣਾਂ ਦੇ ਖ਼ਜ਼ਾਨੇ (ਪ੍ਰਭੂ) ਨੂੰ ਪਾ ਲਈਏ।।੮।।੧੦।।

**ਵਜਾਖਜਾ-** ਅਖਰੀ ਅਰਥ ਉਪਰ ਆ ਚੁਕੇ ਹਨ, ਪਰ ਇਸ ਸ਼ਬਦ ਨੂੰ ਚੰਗੀ ਤਰ੍ਹਾਂ ਸਮਝਣ ਲਈ ਖੁੱਲ੍ਹਾ ਅਨੁਵਾਦ ਇਸ ਪ੍ਰਕਾਰ ਹੈ :-

ਅੰਕ ੧- ਜਾਪਦਾ ਹੈ ਕਿ ਕੋਈ ਜਗਜਾਸੂ ਮੁਕਤੀ ਦਾ ਲੋੜਕੂ ਆਯਾ ਹੈ ਤੇ ਓਹ ਨਿਰੀ 'ਵਿਚਾਰ' ਨਾਲ ਮੁਕਤੀ ਟੋਲਦਾ ਹੈ, ਉਸ ਨੂੰ ਸਮਝਾਉਂਦੇ ਹਨ ਕਿ ਹੇ ਭਾਈ ! ਤੂੰ ਮੁਕਤੀ ਰੂਪ ਪਦਾਰਥ ਟੋਲਦਾ ਹੈਂ, ਤੇਰੇ ਵਿਚ ਅਵਗੁਣ ਹਨ ਜੋ ਮੁਕਤੀ ਦੇ ਪ੍ਰਤਿਬੰਧਕ ਹਨ। ਇਨ੍ਹਾਂ ਔਗੁਣਾਂ ਨੂੰ ਮੇਟਣ ਵਾਲਾ ਸਰਬ ਵਜਾਪੀ ਦਾ ਪਿਆਰ ਹੈ। ਪਿਆਰ ਕਿਥੋਂ ਮਿਲੇ ? ਉਹ ਗੁਰੂ ਤੋਂ ਪ੍ਰਾਪਤ ਹੁੰਦਾ ਹੈ। ਜੇਕਰ ਪੂਰਾ ਸਤਿਗੁਰ ਮਿਲ ਪਵੇ ਤਾਂ ਉਹ ਪਹਿਲੋਂ ਇਕ ਵੀਚਾਰ ਦੇਂਦਾ ਹੈ ਜੋ ਆਮ ਜਾਣਨ ਮਾਤ੍ਰ ਨਹੀਂ ਹੁੰਦੀ,ਪਰ ਰਤਨ ਵਾਙੂ ਪ੍ਰਕਾਸ਼ਮਈ ਤੇ ਕੀਮਤੀ ਹੁੰਦੀ ਹੈ। ਉਸ ਰਤਨ ਦੇ ਪ੍ਰਕਾਸ਼ ਵਿਚ ਦਿੱਸ ਪੈਂਦਾ ਹੈ ਕਿ ਜਗਤ ਅਨਸਥਿਰ ਹੈ ਤੇ ਵਾਹਿਗੁਰੂ ਸਦਾ ਥਿਰ ਹੈ। ਹੁਣ ਜੇ ਆਪਾ ਭਾਵ ਛਡ ਦੇਈਏ, ਭਾਵ ਨਿਰਅਭਿਮਾਨ ਹੋਕੇ ਮਨ ਗੁਰੂ ਨੂੰ ਹੀ ਅਰਪਨ ਕਰ ਦੇਵੀਏ, ਤਦ ਉਸ ਤੋਂ ਵਾਹਿਗੁਰੂ ਦਾ ਪ੍ਰੇਮ ਪ੍ਰਾਪਤ ਹੁੰਦਾ ਹੈ। ਵਾਹਿਗੁਰੂ ਕੀ ਹੈ ? 'ਸਰਬ' ਅਰਥਾਤ 'ਸਰਬੱਗ' ਹੈ। ਸਰਬ ਵਜਾਪੀ ਹੈ, ਸਾਰਾ ਕੁਛ ਆਪ ਹੈ। 'ਸਰਬ ਪਿਆਰ' ਭਾਵ ਉਸ ਸਰਬ ਦਾ ਪਿਆਰ, ਉਸ ਦਾ ਪ੍ਰੇਮ ਅਨਸਥਿਰ ਦੇ ਪ੍ਰੇਮ ਤੋਂ ਉੱਚਾ ਚੁੱਕ ਲੈਂਦਾ ਹੈ। ਅਰਥਾਤ ਉਸ ਗੁਰੂ ਦੀ ਰਤਨ ਰੂਪ ਵੀਚਾਰ ਇਹ ਦੱਸਦੀ ਹੈ ਕਿ ਅਨਸਥਿਰ ਨਾਲ ਵੈਰਾਗ ਕਰ, ਪਰ ਉਦਾਸੀਆਂ ਦਿਲਗੀਰੀਆਂ ਵਾਲੇ ਵੈਰਾਗ ਦੀ ਲੋੜ ਨਹੀਂ, ਸਰਬ ਵਜਾਪੀ ਨਾਲ ਪ੍ਰੇਮ ਕਰ, ਐਸਾ ਕਰਨੇ ਨਾਲ ਅਨਸਥਿਰ ਪਦਾਰਥਾਂ ਤੇ ਜੀਵਾਂ ਨਾਲ ਮੋਹ ਮਾਇਆ ਆਪੇ ਚੁਕ ਜਾਏਗੀ। ਜਿਵੇਂ ਵਿਵਾਹੀ ਜਾਕੇ ਕਾਕੀ ਦਾ ਪ੍ਰੇਮ ਪਤੀ ਹੀ ਨਾਲ ਹੋ ਜਾਂਦਾ ਹੈ, ਇਸ 'ਇਕ ਨਾਲ ਪ੍ਰੇਮ' ਪੈ ਜਾਣ ਕਰਕੇ ਪੇਕੇ ਘਰ ਤੇ ਮਾਂ ਪਿਉ ਨਾਲ ਸੁਤੇ ਹੀ ਵੈਰਾਗ ਹੋ ਜਾਂਦਾ ਹੈ। ਤਿਵੇਂ ਪ੍ਰੇਮੀ ਸਿਖ ਨੂੰ ਦਿਲਗੀਰੀਆਂ ਤੇ ਉਦਾਸੀਆਂ ਵਾਲੇ ਤੇ ਢਹਿੰਦੀਆਂ ਕਲਾਂ ਵਾਲੇ ਵੈਰਾਗ ਧਾਰਨ ਦੀ ਲੋੜ ਚੁਕ ਜਾਂਦੀ ਹੈ। ਇਹ 'ਸਹਜ-ਬੈਰਾਗ' ਹੈ। ਇਹ ਸੁਤੇ ਬੈਰਾਗ ਵਾਲੇ ਵਾਹਿਗੁਰੂ ਪ੍ਰੇਮ ਦੇ ਪ੍ਰਾਪਤ ਹੋਣ ਨਾਲ ਫੇਰ ਮੁਕਤਿ ਪਦਾਰਥ ਸਹਿਜੇ ਪ੍ਰਾਪਤ ਹੋ ਜਾਏਗਾ, ਕਿਉਂਕਿ ਪਰਮੇਸ਼ੁਰ ਨੂੰ ਪਜਾਰ ਕਰਨੇ ਨਾਲ 'ਮੋਹ ਮਾਯਾ ਦੇ ਸਾਰੇ ਬੰਧਨ' ਟੁਟ ਜਾਂਦੇ ਹਨ।

ਰਹਾਉ-ਹੁਣ ਪ੍ਰਸ਼ਨ ਕਰਤਾ ਆਖਦਾ ਹੈ: ਜੀ ! ਅਸੀਂ ਸੁਣਦੇ ਹਾਂ ਕਿ ਮੁਕਤੀ ਗਿਆਨ ਬਿਨਾਂ ਨਹੀਂ ਤੇ ਤੁਸਾਂ ਤਾਂ ਗੁਰੂ ਤੋਂ ਲੈਕੇ ਮੁਕਤੀ ਤੱਕ ਬੀ ਸਾਨੂੰ ਪੁਚਾ ਦਿੱਤਾ, ਪਰ ਗਜਾਨ ਦਾ ਜ਼ਿਕਰ ਵਿਚ ਕਿਤੇ ਨਹੀਂ ਆਇਆ। ਤਦ ਆਪ ਰਹਾਉ ਵਿਚ ਫੁਰਮਾਉਂਦੇ ਹਨ ਕਿ ਭਾਈ ਮੂਲ ਤਾਂ ਗੁਰੂ ਹੈ ਜਿਸ ਦੀ ਦਿਤੀ 'ਰਤਨ ਵੀਚਾਰ' ਦੇ ਚਾਨਣੇ ਵਿਚ ਸਭ ਕੁਛ ਬਣਨਾ ਹੈ। ਜੇ ਸੰਸਾ ਤੇ ਤੇਰਾ ਈਮਾਨ ਪੁਰਾਤਨ ਸਤਪੁਰਖਾਂ ਉਤੇ ਹੈ ਤੇ ਹੋਰ ਉਗਾਹੀ ਚਾਹੁੰਦਾ ਹੈਂ ਤਾਂ ਉਨ੍ਹਾਂ ਦੇ ਗ੍ਰੰਥਾਂ ਨੂੰ ਪੜ੍ਹ ਲੈ। ਵੇਦਾਂ

ਵਾਲੇ ਬ੍ਰਹਮਾ, ਫੇਰ ਵਜਾਸ, ਫੇਰ ਨਾਰਦ ਐਸੇ ਰਿਖੀਆਂ ਦੇ ਖਜਾਲ, ਜੋ ਉਹ ਲਿਖ ਗਏ ਹਨ, ਪੜ੍ਹ ਸੁਣ ਲੈ। ਇਸ ਨੂੰ ਫੁਰਮਾਯਾ ਕਿ ਉਨ੍ਹਾਂ ਨੂੰ ਹੁਣ ਪੁਛ ਲੈ। ਜਦ ਦੇਹ ਵਿਚ ਨਹੀਂ ਹਨ ਤਾਂ ਉਨ੍ਹਾਂ ਦੇ ਲਿਖੇ ਵਾਚਣ ਤੋਂ ਹੀ ਪੁੱਛਣਾ ਹੋ ਸਕਦਾ ਹੈ। ਫਿਰ ਜੋ ਤੂੰ ਪ੍ਰਸ਼ਨ ਕੀਤਾ ਹੈ ਕਿ ਗਿਆਨ ਦਾ ਜ਼ਿਕਰ ਨਹੀਂ ਕੀਤਾ, ਉਸ ਗੱਲ ਦਾ ਵੀਚਾਰ ਐਉਂ ਟੁਰਦਾ ਹੈ : ਮੂਲ ਸ਼ੈ ਹੈ 'ਗੁਰੂ' ਤੇ ਉਸ ਦਾ ਦਿੱਤਾ ਵੀਚਾਰ। ਉਸ ਵੀਚਾਰ ਨੇ ਲਗਨ ਲਗਵਾ ਦਿਤੀ ਵਾਹਿਗੁਰੂ ਵਲ, ਉਹ ਲਗਨ ਧੁਨਿ ਹੋ ਗਈ ਅਰਥਾਤ ਲਿਵ ਬਣ ਗਈ। ਵਾਹਿਗੁਰੂ ਅਕੱਥ ਸੀ, ਕੋਈ ਗਜਾਨੀ ਉਸ ਨੂੰ ਸਮਗ੍ਰ ਤੌਰ ਤੇ ਆਪਣੇ ਜਾਣਨ ਵਿਚ ਸਮਾ ਨਹੀਂ ਸਕਦਾ, ਨਾ ਦੱਸ ਸਕਦਾ ਹੈ। ਕੋਈ ਧਜਾਨੀ ਜੋਗੀ ਉਸਨੂੰ ਧਿਆਨ ਦਾ ਵਿਸ਼ਯ ਬਣਾਕੇ ਸਾਰੇ ਨੂੰ ਵਰਣਨ ਨਹੀਂ ਕਰ ਸਕਦਾ, ਪਰ ਉਹ ਗੁਰੂ ਉਸ ਅਕੱਥ ਨੂੰ ਸਾਥੋਂ ਕਹਾ ਦੇਂਦਾ ਹੈ। ਕਿਵੇਂ ? ਨਾਮ ਤੇ ਗੁਣ ਕਥਨ ਦੁਆਰਾ ਕਹਾਕੇ ਲਿਵ ਪੈਦਾ ਕਰਕੇ ਲਿਵ ਦੁਆਰਾ ਮੇਲ ਦੇਂਦਾ ਹੈ। ਸੋ ਉਹ ਗੁਰੂ ਸਦਾ ਪ੍ਰਫੁੱਲਤ ਬ੍ਰਿੱਛ ਹੈ, ਜਿਸ ਦੀ ਸੰਘਣੀ ਛਾਂ ਫੈਲ ਰਹੀ ਹੈ, ਜੋ ਜਗਜਾਸੂਆਂ ਨੂੰ ਆਤਮ ਸੁਖਾਂ ਦੀ ਦਾਤੀ ਹੈ ਅਤੇ ਉਸ ਗੁਰੂ ਪਾਸ ਰਤਨਾਂ ਜ੍ਵਾਹਰਾਂ ਮਾਣਕਾਂ ਸਰੀਖੇ ਅਮੋਲਕ ਰਤਨ ਹਨ। ਏਥੇ ਅੰਕ ੨ ਮੁੱਕਾ।

ਅੰਕ ੩-ਗੁਰੂ ਦੇ ਭੰਡਾਰੇ ਤੋਂ ਨਾਮ ਦਾ ਨਿਰਮਲ ਪਜਾਰ ਮਿਲਦਾ ਹੈ ਯਾ ਨਿਰਮਲ (ਕਰਨੇ ਵਾਲੇ) ਨਾਮ ਦਾ ਪਿਆਰ ਮਿਲਦਾ ਹੈ। ਜਿਸ ਤੋਂ ਸੱਚਾ ਵਖਰ ਸੱਚ ਦਾ ਕੱਠਾ ਹੁੰਦਾ ਹੈ। ਉਹ ਸਤਿਗੁਰੂ ਵਿਕਾਰਾਂ ਵਿਘਨਾਂ ਰੂਪੀ ਦੈਤਾਂ ਦਾ ਨਾਸ਼ ਕਰਨੇ ਵਾਲਾ ਹੈ, ਤੇ ਦੁਖਾਂ ਦੇ ਮੇਟਣਵਾਲਾ ਹੈ ਅਤੇ ਸੁਖਾਂ ਦਾ ਦਾਤਾ ਹੈ।।੩।।

ਅੰਕ ੪--{ਪ੍ਰਸ਼ਨ:--ਐਡੀ ਡਾਢੀ ਲੋੜ ਸਤਿਗੁਰੂ ਦੀ ਕਿਉਂ ਹੈ? ਉੱਤਰ:} ਇਹ ਜੋ ਸੰਸਾਰ ਰੂਪੀ ਸਮੁੰਦਰ ਹੈ ਬੜਾ ਡਰਾਉਣਾ ਹੈ, ਇਸ ਨੂੰ ਤਰ ਸਕਣਾ ਬੜਾ ਔਖਾ ਹੈ, ਕਿਉਂਕਿ ਨਾਂ ਤਾਂ ਇਸ ਦਾ ਉਰਾਰਲਾ ਕੰਢਾ ਦਿੱਸਦਾ ਹੈ ਨਾਂ ਇਸ ਦਾ ਪਾਰ ਦਿੱਸਦਾ ਹੈ, ਇਸ ਤੋਂ ਪਾਰ ਹੋਣ ਲਈ ਨਾਂ ਤਾਂ ਤੁਲਹਾ ਲੱਭਦਾ ਹੈ ਨਾ ਬੇੜੀ, ਨਾ ਬੇੜੀ ਖੇਉਣ ਲਈ ਵਾਂਸ ਲਭਦਾ ਹੈ, ਨਾ ਵਾਂਸ ਲਾਉਣ ਲਈ ਮਲਾਹ। ਇਸ ਭੈ ਸਾਗਰ ਤੋਂ ਤਰਨੇ ਦਾ ਵਸੀਲਾ ਜਹਾਜ਼ ਰੂਪੀ ਸਤਿਗੁਰੂ ਹੈ, ਜੋ ਅਪਣੀ ਮੇਹਰ ਦੀ ਨਜ਼ਰ ਨਾਲ ਪਾਰ ਲੰਘਾਉਂਦਾ ਹੈ।।੪।।

ਅੰਕ ੫-ਗੁਰੂ ਦੀ ਮੇਹਰ ਦਾ ਰੂਪ ਹੈ ਪਰਮੇਸੁਰ ਨੂੰ ਸਿਮਰਨ ਕਰਨਾ। ਇਹ ਨਾਮ ਜਿਨ੍ਹਾਂ ਨੂੰ ਉਹ ਦੇ ਦੇਂਦਾ ਹੈ ਉਹਨਾਂ ਦੀ ਹਾਲਤ ਇਹ ਹੋ ਜਾਂਦੀ ਹੈ ਕਿ ਜੇ ਇਕ ਪਲ ਭਰ ਉਹ ਪਜਾਰਾ ਪ੍ਰਭੂ ਉਹਨਾਂ ਨੂੰ ਵਿਸਰ ਜਾਵੇ ਤਦ ਉਹਨਾਂ ਨੂੰ ਨਾਮ ਤੋਂ ਪ੍ਰਾਪਤ ਹੋਯਾ ਸੁਖ ਦੂਰ ਹੋ ਜਾਂਦਾ ਹੈ ਤੇ ਦੁਖ ਆ ਵਾਪਰਦਾ* ਹੈ। ਤੇ ਜੀ ਕਰਦਾ ਹੈ ਕਿ ਇਹ ਨਾਮ ਤੋਂ ਉਚਕੀ ਸਾੜਨ ਜੋਗੀ ਜੀਭ ਸੜ ਹੀ ਜਾਵੇ ਜੋ ਰਸਮਈ ਹੋਕੇ ਨਾਮ ਨਹੀਂ ਜਪਦੀ। ਉਸ ਵੇਲੇ ਡਰ ਲਗਦਾ ਹੈ ਕਿ ਹੇ ਮਨ ! ਜੇ ਹੁਣ ਸਰੀਰ ਬਿਨਸ ਜਾਏ ਤੇ ਜਮ ਆ ਪਕੜੇ ਤਾਂ ਤੈਨੂੰ ਅਪਣੇ ਇਸ ਨਾਮ ਵਿਸਾਰਨ ਤੋਂ ਦੁਖ ਬਹੁਤਾ ਹੋ ਹੋਕੇ ਲਗੇਗਾ ਤੇ ਪਛੁਤਾਏਂਗਾ।।੫।।

ਅੰਕ ੬-'ਗੁਰੂ ਤੇ ਨਾਮ' ਦੀ ਲੋੜ ਤੇ ਲਾਭ ਦੱਸਕੇ ਹੁਣ ਗੁਰੂ ਤੋਂ ਵਿਹੂਣੇ ਤੇ ਨਾਮ ਤੋ ਸੱਖਣੇ ਰਹੇ ਜੀਵਾਂ ਦੀ ਦਸ਼ਾ ਵਰਣਨ ਕਰਦੇ ਹਨ:- ਜੋ ਲੋਕ ਤਨ ਦੇ ਪਾਲਣ ਲਈ ਧਨ ਤੇ ਧਨ ਦੇ ਵਿਸ਼ੇਸ਼ ਮਾਨਣ ਲਈ ਇਸਤ੍ਰੀ ਆਦਿ ਵਿਚ ਰਚੇ ਰਹੇ, ਉਨ੍ਹਾਂ ਦੇ ਨਾਲ ਨਾ ਤਨ ਨਾ ਧਨ ਨਾ ਇਸਤ੍ਰੀ ਗਈ, ਓਹ ਹਰ ਸ਼ੈ ਨੂੰ ਐਵੇਂ ਮੇਰੀ ਮੇਰੀ ਕਰਦੇ ਮਰ ਗਏ। ਓਹ ਪ੍ਰਭੂ ਮਿਲਨੇ ਦੇ ਮਾਰਗ ਤੋਂ ਉੱਕ ਕੇ ਮਾਇਆ ਦੇ ਮਾਰਗ ਤੇ ਪੈਕੇ ਭੁੱਲੀ ਪੈ ਗਏ, ਇਸ ਕਰਕੇ ਉਹਨਾਂ ਨੂੰ ਸਮਝ ਨਾਂ ਪਈ ਕਿ ਨਾਮ ਤੋਂ

* ਇਕੁ ਤਿਲੁ ਪਿਆਰਾ ਵੀਸਰੈ ਰੋਗੁ ਵਡਾ ਮਨ ਮਾਹਿ।। {ਸਿਰੀ: ਮ:੧-੨੦}
ਪੁਨਾ:- ਜੈ ਤਨਿ ਬਾਣੀ ਵਿਸਰਿ ਜਾਇ।। ਜਿਉ ਪਕਾ ਰੋਗੀ ਵਿਲਲਾਇ।। {ਧਨਾ: ਮ:੧-੫}

ਬਿਨਾ ਸੰਸਾਰਕ ਧਨ ਬ੍ਰਿਥਾ ਹੈ। ਇਸ ਲਈ ਚਾਹੀਦਾ ਹੈ ਕਿ ਹੁਣ ਹੀ ਸੱਚੇ ਸਾਹਿਬ ਦੀ ਸੇਵਾ ਕਰੀਏ ਤੇ ਗੁਰੂ ਦੁਆਰਾ ਉਸ ਅਕੱਥ ਪ੍ਰਭੂ ਨੂੰ ਕਥੀਏ। ਭਾਵ, ਉਸ ਵਰਣਨ ਨਾ ਕੀਤੇ ਜਾ ਸਕਣ ਵਾਲੇ ਨੂੰ ਗੁਰੂ ਦੁਆਰਾ ਗਾ ਸਿਮਰਕੇ ਗਾ ਕਥ ਲਈਦਾ ਹੈ, ਜਿਸ ਤੋਂ ਪ੍ਰਭੂ ਨੂੰ ਮਿਲ ਪਈਦਾ ਹੈ।।੬।।

ਅੰਕ ੭-ਪ੍ਰਸ਼ਨ:- ਐਸਾ ਕਰ ਸਕਣਾ ਬੜਾ ਕਠਨ ਹੈ ਕਿਉਂਕਿ ਕੀਤੇ ਕਰਮਾਂ ਅਨੁਸਾਰ ਉਹੋ ਜਿਹੇ ਕਰਮ ਫੇਰ ਫੇਰ ਕਰਨੇ ਦੀ ਬੇਬਸੀ ਆਦਤ ਪੈ ਗਈ ਹੈ, ਉਸ ਕਰਕੇ ਜਨਮ ਮਰਨ ਵਿਚ ਭਵਾਏ ਜਾਂਦੇ ਰਹੀਦਾ ਹੈ। ਸੋ ਕੀਤੇ ਕਰਮਾਂ ਅਨੁਸਾਰ ਲਿਖਿਆ ਪੂਰਬਲਾ ਲੇਖ ਕਿਵੇਂ ਮੇਟੀਏ ਜੋ ਲੇਖ ਕਿ ਸਾਈਂ ਦੀ ਰਜ਼ਾ ਨੇ ਆਪ ਲਿਖਿਆ ਹੈ ?

ਇਸਦਾ ਉਪਰਾਲਾ ਹੈ ਗੁਰੂ ਦੀ ਮਤਿ। ਜੇ ਗੁਰੂ ਦੀ ਮਤਿ ਜੀਵ ਨੂੰ ਮਿਲ ਪਵੇ ਤਾਂ ਉਹ ਪ੍ਰਭੂ ਨਾਲ ਮਿਲਾ ਦੇਂਦੀ ਹੈ। {ਪ੍ਰਸ਼ਨ: ਉਹ ਮਤਿ ਕੀ ਹੁੰਦੀ ਹੈ ? ਉੱਤਰ:} ਹਰੀ ਦਾ ਨਾਮ। ਹਰੀ ਦੇ ਨਾਮ ਤੋਂ ਬਿਨਾਂ ਕਿਵੇਂ ਬੀ ਛੁਟ ਨਹੀਂ ਸਕੀਦਾ।।੭।।

ਹੇ ਭਾਈ ! ਤੂੰ ਆਪ ਹੁਣ ਪੱਕੀ ਤਰ੍ਹਾਂ ਸਮਝ ਲੈ ਕਿ ਜਿਸ ਹਰੀ ਦਾ ਦਿੱਤਾ ਹੋਇਆ ਮੇਰਾ ਜੀਉ ਹੈ ਤੇ ਇਹ ਮੇਰੀ ਪ੍ਰਾਣ ਕਲਾ ਹੈ ਉਸ ਬਿਨਾ ਮੇਰਾ ਅਪਣਾ ਹੋਰ ਕੋਈ ਨਹੀਂ; ਨਾ ਤਨ, ਨਾ ਧਨ, ਨਾ ਇਸਤ੍ਰੀ, ਨਾ ਮੇਰੀ ਮਮਤਾ ਜੋ ਇਨ੍ਹਾਂ ਵਿਚ ਲੱਗ ਰਹੀ ਹੈ, ਨਾ ਹਉਮੈ ਜੋ ਮਮਤਾ ਦਾ ਮੂਲ ਹੈ, ਸੋ ਅਰਦਾਸ ਕਰ ਕਿ ਹੇ ਹਰੀ ਕਿਵੇਂ ਮੇਰੀ ਹਉਮੈ ਤੇ ਮਮਤਾ ਸੜ ਬਲ ਜਾਵੇ ਤੇ ਇਨ੍ਹਾਂ ਤੋਂ ਉਪਜੇ ਅਭਿਮਾਨ ਤੇ ਲੋਭ ਆਦਿ ਅੰਦਰਲੇ ਵਿਕਾਰ ਬੀ ਸੜ ਜਾਣ, ਐਉਂ ਜੇ ਗੁਰੂ ਦੇ ਦਿੱਤੇ ਉਪਦੇਸ਼ ਨੂੰ ਵੀਚਾਰੀਏ ਤਾਂ ਗੁਣਾਂ ਦੇ ਭੰਡਾਰ ਹਰੀ ਨੂੰ ਪਾ ਲਈ ਦਾ ਹੈ। ਪਹਿਲੀ ਤੁਕ ਵਿਚ ਜੋ ਗੁਰੂ ਤੋਂ 'ਰਤਨ ਰੂਪੀ ਵੀਚਾਰ' ਪ੍ਰਾਪਤ ਕਰਨੀ ਕਹੀ ਸੀ, ਉਹੋ ਗਲ 'ਸਬਦੁ ਵੀਚਾਰੀਐ' ਕਹਿਕੇ ਏਥੇ ਮੁੜ ਚੇਤਾਈ ਨੇ।।੮।।

**ਨਿਰੁਕ੍ਤ**-ਰਤਨੁ ਬੀਚਾਰੁ-ਰਤਨ ਰੂਪੀ ਵੀਚਾਰ। ਉਹ ਵੀਚਾਰ ਜੋ ਬਹੁਤ ਕੀਮਤੀ ਹੈ।

(੨) ਦਾਨੇ ਲੋਕ ਇਸ ਰਤਨ ਦਾ ਭਾਵ, 'ਵੈਰਾਗ', 'ਨਾਮ' ਤੇ 'ਸਰੂਪ' ਲੈਂਦੇ ਹਨ, ਪਰ ਅੰਕ ੮ ਵਿਚ 'ਸਬਦੁ ਵੀਚਾਰੀਐ' ਆਖ ਕੇ ਖੁਹਲ ਦਿਤਾ ਹੈ ਕਿ ਇਹ ਰਤਨ ਰੂਪੀ ਵੀਚਾਰ 'ਸਬਦ ਦੀ ਵੀਚਾਰ' ਨੂੰ ਆਖਿਆ ਹੈ। ਤੀਸਰੇ ਸਤਿਗੁਰੂ ਜੀ ਨੇ ਸ਼ਬਦ ਨੂੰ ਰਤਨ ਕਿਹਾ ਹੈ ਯਥਾ-

ਗੁਰ ਕਾ ਸਬਦੁ ਰਤੰਨੁ ਹੈ ਹੀਰੇ ਜਿਤੁ ਜੜਾਉ।। {ਰਾਮ: ਮ:੩ ਅਨੰਦ-੨੫

ਸਰਬ ਪਿਆਰੁ-ਸਰਬ ਦਾ ਪਿਆਰ, ਭਾਵ ਹੈ (ਸਰਬ ਵਿਆਪੀ) ਵਾਹਿਗੁਰੂ ਦਾ ਪ੍ਰੇਮ। ਸੰਸਕ੍ਰਿਤ ਵਿਚ ਸਰ੍ਵ : ਨਾਮ ਵਿਸ਼ਨੂੰ ਤੇ ਸ਼ਿਵ ਦਾ ਬੀ ਹੈ, ਅਚਰਜ ਨਹੀਂ ਕਿ ਇਹੀ ਪਦ ਏਥੇ ਵਾਹਿਗੁਰੂ ਅਰਥਾਂ ਵਿਚ ਲੈਕੇ ਗੁਰੂ ਜੀ ਨੇ ਰਖਿਆ ਹੋਵੇ।

ਬ੍ਰਹਮੈ-ਬ੍ਰਹਮ ਨੇ ਜੋ ਤ੍ਰੈ ਪਹਿਲੋਂ ਰਚੇ ਉਹ ਸਨ ਬ੍ਰਹਮਾ, ਵਿਸ਼ਨੂੰ, ਸ਼ਿਵ। ਬ੍ਰਹਮਾ ਸ੍ਰਿਸ਼ਟੀ ਰਚਨ ਵਾਲਾ ਮੰਨਿਆ ਹੈ। ਮਨੂ ਸਿੰਮ੍ਰਤੀ ਅਨੁਸਾਰ ਬ੍ਰਹਮਾ ਇਕ ਰਬ ਦੇ ਜਜੋਤਿਮਯ ਅੰਡੇ ਤੋਂ ਉਪਜਿਆ। ਭਾਗਵਤ ਤੇ ਹੋਰ ਪੁਰਾਣਾਂ ਅਨੁਸਾਰ ਵਿਸ਼ਨੂੰ ਜੀ ਦੀ ਯੋਗ ਨਿੰਦ੍ਰਾ ਸਮੇਂ ਨਾਭੀ ਤੋਂ ਕਮਲ ਉਪਜਿਆ ਉਸ ਤੋਂ ਬ੍ਰਹਮਾ ਉਪਜਿਆ। ਬ੍ਰਹਮਾ ਨੂੰ ਵੇਦਾਂ ਦਾ ਪ੍ਰਗਟ ਕਰਨੇ ਵਾਲਾ ਮੰਨਿਆ ਜਾਂਦਾ ਹੈ।

ਨਾਰਦੈ-ਬ੍ਰਹਮਾ ਦਾ ਇਕ ਪੁਤ੍ਰ ਜੋ ਦੇਵ ਰਿਖੀ ਮੰਨਿਆ ਗਿਆ ਹੈ। ਇਹ ਵੀਣਾ ਵਜਾਕੇ ਹਰੀ ਜਸ ਗਾਇਨ ਕਰਦਾ ਹੈ। ਰਿਗ ਵੇਦ ਵਿਚ ਕੁਛ ਮੰਤ੍ਰ ਹਨ, ਜਿਨ੍ਹਾਂ ਦੇ ਕਰਤਾ ਦਾ ਨਾਮ ਨਾਰਦ ਹੈ*। ਨਾਰਦ ਦੇ ਨਾਮ ਤੇ ਇਕ ਪੁਰਾਣ ਬੀ ਹੈ ਜਿਸ ਵਿਚ ਨਾਰਦ ਨੂੰ ਸਨਕਾਦਿਕ ਨੇ

* ਬ੍ਰਹਮਾ ਨੇ ਨਾਰਦ ਨੂੰ ਸਰਾਪ ਦਿਤਾ ਬੀ ਲਿਖਿਆ ਹੈ ਕਿ ਤੂੰ ਲੋਕ ਲੋਕ ਘੁੰਮਦਾ ਰਹੇਂਗਾ। ਨਾਰਦ ਬਾਬਤ ਇਹ ਬੀ ਲਿਖਿਆ ਹੈ ਕਿ ਇਸਨੂੰ ਕਲਹ, ਬਖੀਲੀ, ਪਰਸਪਰ ਲੜਾਉਣ ਦਾ ਬੀ ਸ਼ੌਕ ਹੈ।

ਉਪਦੇਸ਼ ਦਿਤਾ ਹੈ।

ਬੇਦ ਬਿਆਸ-'ਉਹ ਵਜਾਸ ਰਿਖੀ ਜਿਸਨੇ ਵੇਦ ਸੰਪਾਦਨ ਕੀਤੇ' ਮੰਨਿਆ ਗਿਆ ਹੈ। ਅਠਾਰਾਂ ਪੁਰਾਣ, ਭਾਗਵਤ, ਮਹਾਂ ਭਾਰਥ ਆਦਿ ਦਾ ਬੀ ਕਰਤਾ ਯਾ ਸੰਪਾਦਨ ਕਰਤਾ ਇਨ੍ਹਾਂ ਨੂੰ ਮੰਨਦੇ ਹਨ। ਵੇਦਾਂਤ ਦੀ ਰਚਨਾ ਬੀ ਇਨ੍ਹਾਂ ਤੋਂ ਹੋਈ ਖਜ਼ਾਲ ਕਰਦੇ ਹਨ। ਏਹ ਪਰਾਸ਼ਰ ਰਿਖੀ ਦੇ ਪੁਤ੍ਰ ਸਨ, ਜੋ ਮਤਸਜ ਗੰਧਾ ਸਤਜਵਤੀ ਦੇ ਉਦਰ ਤੋਂ ਉਪਜੇ ਸਨ। ਇਨ੍ਹਾਂ ਦਾ ਨਾਮ ਕ੍ਰਿਸ਼ਣ ਦ੍ਵੈਪਾਯਨ ਸੀ। ਪ੍ਰਸਿਧ ਨਾਮ ਵਜਾਸ ਹੈ। ਵੇਦਾਂ ਦਾ ਸੰਗ੍ਰਹ ਜਾ ਸੰਕਲਨਾ ਕਰਨਾ ਕਰਕੇ ਇਨ੍ਹਾਂ ਨੂੰ ਵੇਦ ਵਜਾਸ ਆਖਦੇ ਹਨ।

ਧੁਨਿ-{ਸੰਸ:, ਧ੍ਵਨ੍=ਆਵਾਜ਼ ਕਰਨੀ। ਇਸਤੋਂ ਬਣਦਾ ਹੈ ਪਦ ਧ੍ਵਨਿ। ਜਿਸਦੇ ਅਰਥ ਹਨ ਸ਼ਬਦ, ਆਵਾਜ਼। ੨. ਪਦ ਦੇ ਵਜ਼ੰਗ ਅਰਥ ਜੋ ਵਜ਼ੰਗ ਤੋਂ ਵਧੇਰੇ ਚਮਤਕਾਰ ਵਾਲਾ ਹੋਵੇ। ਇਕ ਧਾਤੂ ਹੈ ਧੁ=ਹਿੱਲਨਾ। ਇਸ ਤੋਂ ਪਦ ਬਣਦਾ ਹੈ ਧੁਨ=ਕੰਬਣੀ। (ਅ) ਕਿਸੇ ਕੰਮ ਦੇ ਕਰਨ ਦੀ ਲਗਾਤਾਰ ਲਗਨ। ਇਸ ਦੇ ਫੇਰ ਕਈ ਹੋਰ ਅਰਥ ਤੇ ਵਰਤਾਵ ਬਣਦੇ ਹਨ:- ਡੂੰਘੀ ਵੀਚਾਰ। ੨. ਮਨ ਦਾ ਤਰੰਗ। ੩. ਤਰਜ਼, ਧਾਰਨਾ, ਜਿਵੇਂ ਕਹੀਦਾ ਹੈ ਇਹ ਗੀਤ ਫਲਾਣੇ ਗੀਤ ਦੀ ਧੁਨ ਤੇ ਗਾਉਣਾ ਹੈ।} ਸਬਦ, ਲਯ, ਆਵਾਜ਼। (੨) ਲਗਨ, ਕਿਸੇ ਕੰਮ ਵਿਚ ਸਭ ਪਾਸਿਓਂ ਰੁਕ ਕੇ ਲਗ ਜਾਣ ਦੀ ਕ੍ਰਿਯਾ, ਲਿਵ। (੩) ਨਾਦ ਯੋਗ ਵਿਚ ਦਸਮ ਦੁਆਰ ਦੇ ਅਨਾਹਤ ਸ਼ਬਦ ਦੀ ਨਿਰੰਤਰਤਾ ਨੂੰ ਧੁਨਿ ਆਖਦੇ ਹਨ। ਇਨ੍ਹਾਂ ਗਲਾਂ ਕਰਕੇ ਇਸ ਤੁਕ ਦੇ ਅਰਥ ਕਰਨ ਵਿਚ ਗੁਣੀ ਜਨਾਂ ਦੇ ਖਜ਼ਾਲ ਕੁਛ ਵਖੇਵੇਂ ਵਾਲੇ ਹੋ ਜਾਂਦੇ ਹਨ। ਜੋ ਇਸ ਪ੍ਰਕਾਰ ਹਨ -

(੧) ਧੁਨਿ-ਗੁਰੂ ਦੀ ਆਵਾਜ਼। ਉਪਦੇਸ਼ ਜੋ ਗੁਰੂ ਅਪਣੀ ਮਨੋਹਰ ਬਾਣੀ ਵਿਚ ਦੇਂਦਾ ਹੈ। ਅਰਥਾਤ ਗੁਰੂ ਦੇ ਉਪਦੇਸ਼ ਦੁਆਰਾ ਗਜਾਨ ਧਜਾਨ ਹੋ ਆਉਂਦੇ ਹਨ।

(੨) ਧੁਨਿ-ਉਹ ਸੱਦ ਜੋ ਗਾਯਨ ਯਾ ਵਜਾਉਣ ਤੋਂ ਹੁੰਦੀ ਹੈ, ਭਾਵ ਗੁਰੂ ਦੇ ਸ਼ਬਦਾਂ ਦੇ ਗਾਇਨ ਦੀ ਅਵਾਜ਼। ਗੁਰਬਾਣੀ ਦੇ ਸੰਕੀਰਤਨ ਦੀ ਲਗਾਤਾਰੀ ਅਵਾਜ਼। ਅਰਥਾਤ ਗੁਰਬਾਣੀ ਦਾ ਕੀਰਤਨ ਸੁਣਕੇ ਗਜਾਨ ਧਜਾਨ ਹੋ ਆਉਂਦੇ ਹਨ।

(੩) ਧੁਨਿ-ਦਸਮ ਦੁਆਰ ਵਿਚ ਅਨਾਹਤ ਨਾਦ ਦੀ ਧੁਨਿ। ਅਰਥਾਤ ਜਦ ਅਨੁਭਵ ਹੁੰਦਾ ਹੈ ਤਾਂ ਗਜਾਨ ਧਜਾਨ ਹੋ ਆਉਂਦੇ ਹਨ।

(੪) ਇਸ ਤੁਕ ਦੇ ਅਰਥ ਵਾਸਤਵ ਵਿਚ ਰਾਮਕਲੀ ਮਹਲਾ ੧ ਵਿਚ ਆਏ ਇਕ ਸ਼ਬਦ ਤੋਂ ਖੁੱਲਦੇ ਹਨ। ਉਹ ਸ਼ਬਦ ਇਹ ਹੈ :-

ਰਾਮਕਲੀ ਮਹਲਾ ੧

ਸਾਗਰ ਮਹਿ ਬੂੰਦ ਬੂੰਦ ਮਹਿ ਸਾਗਰੁ ਕਵਣੁ ਬੁਝੈ ਬਿਧਿ ਜਾਣੈ।।
ਉਤਭੁਜ ਚਲਤ ਆਪਿ ਕਰਿ ਚੀਨੈ ਆਪੇ ਤਤੁ ਪਛਾਣੈ।।੧।।
ਐਸਾ ਗਿਆਨੁ ਬੀਚਾਰੈ ਕੋਈ।। ਤਿਸ ਤੇ ਮੁਕਤਿ ਪਰਮ ਗਤਿ ਹੋਈ।।੧।।ਰਹਾਉ।।
ਦਿਨ ਮਹਿ ਰੈਣਿ ਰੈਣਿ ਮਹਿ ਦਿਨੀਅਰੁ ਉਸਨ ਸੀਤ ਬਿਧਿ ਸੋਈ।।
ਤਾ ਕੀ ਗਤਿ ਮਿਤਿ ਅਵਰੁ ਨ ਜਾਣੈ ਗੁਰ ਬਿਨੁ ਸਮਝ ਨ ਹੋਈ।।੨।।
ਪੁਰਖ ਮਹਿ ਨਾਰਿ ਨਾਰਿ ਮਹਿ ਪੁਰਖਾ ਬੂਝਹੁ ਬ੍ਰਹਮ ਗਿਆਨੀ।।
ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ ਗੁਰਮੁਖਿ ਅਕਥ ਕਹਾਨੀ।।੩।।
ਮਨ ਮਹਿ ਜੋਤਿ ਜੋਤਿ ਮਹਿ ਮਨੂਆ ਪੰਚ ਮਿਲੇ ਗੁਰ ਭਾਈ।।
ਨਾਨਕ ਤਿਨ ਕੈ ਸਦ ਬਲਿਹਾਰੀ ਜਿਨ ਏਕ ਸਬਦਿ ਲਿਵ ਲਾਈ।।੪।।੯।।

ਇਥੇ ਤੁਕ ੮ ਵਿਚ ਦਸਿਆ ਹੈ ਕਿ ਧੁਨਿ ਵਿਚ ਧਜਾਨ ਜੁੜ ਜਾਂਦਾ ਹੈ ਤੇ ਧਜਾਨ ਵਿਚ ਜੁੜ

ਗਿਆਂ ਜਾਣਿਆਂ ਜਾਂਦਾ ਹੈ, ਭਾਵ ਗਜਾਨ ਹੋ ਆਉਂਦਾ ਹੈ। ਉਹ ਕਹਾਣੀ ਅਕਥ ਹੈ, ਉਹ ਗੁਰੂ ਦੁਆਰੇ ਸਮਝੇ ਪੈਂਦੀ ਹੈ। ਸੋ ਧੁਨਿ ਉਹ ਸ਼ੈ ਹੈ ਜਿਸ ਵਿਚ ਧਿਆਨ ਜੁੜਦਾ ਹੈ। ਗੁਰਮਤ ਅਨੁਸਾਰ ਉਹ ਲਿਵ ਹੈ।

ਨਾਮ ਆਰਾਧਣ ਨਾਲ ਮਨ ਦਾ ਰੌ ਲਗਾਤਾਰੀ ਸਾਈਂ ਲਿਵ ਵਿਚ ਲਗ ਜਾਂਦਾ ਹੈ। ਹੋਰ ਪਾਸੇ ਖਜਾਲ ਜਾਣੋਂ ਰੁਕਦਾ ਹੈ। ਇਹ ਜੋ ਮਨ ਦਾ ਰੌ ਲਿਵ ਵਿਚ ਇਕ ਸਾਈਂ ਤੇ ਲਗ ਜਾਂਦਾ ਹੈ, ਇਹੀ ਧਜਾਨ ਹੈ। ਤੇ ਧਜਾਨ ਦੀ ਪ੍ਰਪੱਕਤਾ ਨੂੰ ਸਮਾਧੀ ਆਖਦੇ ਹਨ, ਸਮਾਧੀ ਵਿਚ ਧਜਾਤਾ ਧਜਾਨ ਧਜੇਯ ਇਕ ਹੋ ਜਾਂਦੇ ਹਨ। ਇਹੀ ਪੂਰਨ ਗਜਾਨ ਅਵਸਥਾ ਹੈ। ਸੋ ਧੁਨਿ ਤੋਂ ਮੁਰਾਦ ਹੋਈ ਨਾਮ ਅਭਜਾਸ ਦੁਆਰਾ ਪ੍ਰਾਪਤ ਹੋਈ ਵਾਹਿਗੁਰੂ ਜੀ ਵਿਚ ਲਗਾਤਾਰੀ ਲਗੀ ਲਿਵ। ਇਸ ਵਿਚ ਦਸਮ ਦੁਆਰ ਵਿਚ ਹੋਣ ਵਾਲੀ ਧੁਨਿ ਸ਼ਾਮਲ ਹੁੰਦੀ ਹੈ, ਕਿਉਂਕਿ 'ਪ੍ਰਭ ਕੈ ਸਿਮਰਨਿ ਅਨਹਦ ਝੁਨਕਾਰ' ਗੁਰਵਾਕ ਹੈ। ਮੂਲ ਸਿਮਰਨ ਹੈ। ਇਹੋ ਲਗਾਤਾਰੀ ਹੋਕੇ ਬ੍ਰਿਤੀ ਦੀ ਲਿਵ ਹੈ, ਇਸੇ ਦਾ ਫਲ ਦਸਮ ਦੁਆਰ ਦੇ ਨਾਦ ਰਸ ਵਿਚ ਮਗਨਤਾ ਹੈ। ਤੇ ਜੋ ਨਾਮ ਦਾ ਅਭਜਾਸੀ ਹੈ, ਉਹ ਗੁਰੂ ਤੋਂ ਉਪਦੇਸ਼ ਲੈਕੇ ਨਾਮ ਵਿਚ ਲਗਾ ਹੈ, ਤੇ ਨਾਮ ਦਾ ਅਭਜਾਸੀ ਹਰੀ ਕੀਰਤਨ ਵਿਚ ਗੁਰੂ ਕੀ ਬਾਣੀ ਦੇ ਕੀਰਤਨ ਸੁਣਨ ਦਾ ਪ੍ਰੇਮੀ ਸੁਤੇ ਹੁੰਦਾ ਹੈ।

ਕਹੈ ਨਾਨਕੁ ਗੁਰ ਪਰਸਾਦੀ ਜਿਨਾ ਲਿਵ ਲਾਗੀ ਤਿਨੀ ਵਿਚੇ ਮਾਇਆ ਪਾਇਆ।।
{ਰਾਮ: ਮ:੩ ਅਨਦ:-੨੯

ਲਿਵ ਲਾਇ ਹਰਿ ਸਿਉ ਰਹੀ ਗੋਇਲਿ ਸਹਜਿ ਸਬਦਿ ਸੀਗਾਰੀਆ।। {ਬਿਲਾ:ਮ:੧ ਛੰਤ

ਲਿਵ ਲਾਗੀ ਨਾਮਿ ਤਜਿ ਦੂਜਾ ਭਾਉ।। {ਬਸੰਤ ਮ:੧-੫}

ਦੂਜਾ ਭਾਉ ਛਡਣ ਨਾਲ ਨਾਮ ਵਿਚ ਲਿਵ ਲਗਦੀ ਹੈ, ਸੋ ਨਾਮ ਵਿਚ ਲਿਵ ਉਚੀ ਪ੍ਰਾਪਤੀ ਹੈ

ਕਹੈ ਨਾਨਕੁ ਸੋ ਤਤੁ ਪਾਏ ਜਿਸਨੋ ਅਨਦਿਨੁ ਹਰਿ ਲਿਵ ਲਾਗੈ ਜਾਗਤ ਰੈਣਿ ਵਿਹਾਣੀ।
{ਰਾਮ: ਮ:੩ ਅਨੰਦ-੨

ਅਕਥੁ ਕਹਾਵੈ ਸੋਇ-ਉਹ ਗੁਰੂ ਅਕਥ ਨੂੰ ਕਹਾਉਂਦਾ ਹੈ ਸਿਖ ਤੋਂ। ਇਸੇ ਸ਼ਬਦ ਦੇ ਅੰਕ ੫ ਵਿਚ ਫੁਰਮਾਇਆ ਹੈ-'ਗੁਰਮੁਖਿ ਅਕਥੋ ਕਾਥਿ।।'

ਜੈਸਾ ਕਿ ਤੀਸਰੇ ਸਤਗੁਰੂ ਜੀ ਨੇ ਆਪ ਵਾਜ ਮਾਰਕੇ ਫੁਰਮਾਯਾ ਹੈ :-

ਆਵਹੁ ਸੰਤ ਪਿਆਰਿਹੋ ਅਕਥ ਕੀ ਕਰਹ ਕਹਾਣੀ।। {ਰਾਮ: ਮ:੩ ਅਨੰਦ-੮}

ਅਸੁਰ ਸੰਘਾਰੁ-ਰਾਖਸ਼ਾਂ ਦੇ ਮਾਰਨ ਵਾਲਾ।

ਵੰਝੁ-{ਸੰਸ:, ਵੰਸ਼। ਹਿੰਦੀ ਬਾਂਸ। ਪੰਜਾਬੀ ਵਾਂਸ, ਵੰਝ} ਵਾਂਸ। ਉਹ ਵਾਂਸ ਜੋ ਮਲਾਹ ਕਿਸ਼ਤੀ ਚਲਾਉਣ ਲਈ ਲਾਉਂਦੇ ਹਨ।

ਮਲਾਰੁ-{ਅ:, ਮਲਾਹ=ਕਿਸ਼ਤੀ ਚਲਾਉਣ ਵਾਲਾ, ਵਾਂਸਾਂ ਚਪਿਆਂ ਨਾਲ। ਪੁ: ਪੰਜਾਬੀ, ਮਲਾਹ, ਮਲਾਰ} ਮਲਾਹ। ਕਲਤੁ-ਇਸਤ੍ਰੀ। ਆਥਿ-ਮਾਇਆ ਵਿਚ ਲਗਕੇ।

## {ਸਿਰੀ ਰਾਗੁ ਮਹਲਾ ੧, ਅਸਟਪਦੀ-੧੧}

**ਪ੍ਰਾਕ੍ਰਥਨ**-ਪ੍ਰੇਮ ਬਿਨਾਂ ਪ੍ਰਾਪਤੀ ਨਹੀਂ ਹੈ, ਪਰ ਪ੍ਰੇਮ ਸੱਚਾ ਤੇ ਪੱਕਾ ਚਾਹੀਏ। ਐਸੇ ਪ੍ਰੇਮ ਨਾਲ ਹਉਂ ਟੁਟਦੀ ਤੇ ਆਪਾ ਸ਼ੁੱਧ ਹੁੰਦਾ ਹੈ। ਪ੍ਰੇਮ ਗੁਰੂ ਤੋਂ ਮਿਲਦਾ ਹੈ। ਗੁਰੂ ਤੋਂ ਗੁਰਮਤਿ ਤੇ ਗੁਰ ਸ਼ਬਦ ਦੁਆਰਾ ਪ੍ਰੇਮ ਮਿਲਦਾ ਹੈ। ਗੁਰਮੁਖ ਇਹ ਕੁਛ ਗੁਰੂ ਤੋਂ ਲੈ ਲੈਂਦਾ ਹੈ। 'ਮਨਮੁਖ' ਆਪੇ ਦੇ ਆਸਰੇ

ਤੇ ਹੋਣ ਕਰਕੇ ਅਗਜਾਨ ਵਿਚ ਰਹਿੰਦਾ ਹੈ। 'ਗ਼ਾਫ਼ਲ' ਭੋਗਾਂ ਕਰਕੇ ਅਗਜਾਨ ਵਿਚ ਰਹਿੰਦਾ ਹੈ। ਦੁਇ ਸਾਈਂ ਤੋਂ ਵਿਛੁੜੇ ਰਹਿਕੇ ਚੋਟਾਂ ਖਾਂਦੇ ਹਨ। ਤਾਂ ਤੇ ਗੁਰੂ ਨੂੰ ਮਿਲਕੇ ਗੁਰੂ ਸ਼ਬਦ ਦੁਆਰਾ ਤੁਰੋ।

| ਮੂਲ | ਅਰਥ |
|---|---|
| **ਸਿਰੀ ਰਾਗੁ ਮਹਲਾ ੧ ॥** | {ਅਰਥ ਰਹਾਉ ਤੋਂ ਟੁਰੇਗਾ} |
| **ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਕਮਲੇਹਿ ॥ ਲਹਰੀ ਨਾਲਿ ਪਛਾੜੀਐ ਭੀ ਵਿਗਸੈ ਅਸਨੇਹਿ ॥ ਜਲ ਮਹਿ ਜੀਅ ਉਪਾਇ ਕੈ ਬਿਨੁ ਜਲ ਮਰਣੁ ਤਿਨੇਹਿ ॥ ੧ ॥** | (ਪਰ) ਹੇ ਮਨ! ਪ੍ਰੀਤ ਹਰੀ ਨਾਲ ਐਸੀ ਕਰ ਕਿ ਜੈਸੀ ਕਮਲਾਂ ਦੀ ਪ੍ਰੀਤ ਹੈ ਜਲ ਨਾਲ, (ਦੇਖ ਜਲ ਵਿਚ ਲਹਿਰਾਂ ਉਠਦੀਆਂ ਹਨ ਉਹਨਾਂ) ਲਹਿਰਾਂ ਨਾਲ ਕਮਲ (ਦੇ ਪੇੜ) ਪਛਾੜੇ ਜਾਂਦੇ ਹਨ, (ਪਰ ਓਹ) ਫਿਰ ਬੀ ਪਿਆਰ ਨਾਲ ਖਿੜੇ ਰਹਿੰਦੇ ਹਨ। (ਫਿਰ ਦੇਖ) ਜਲ ਵਿਚੋਂ (ਉਹਨਾਂ ਦਾ) ਜੀਵਨ ਉਪਾਏ ਜਾਣ ਕਰਕੇ ਜਲ ਤੋਂ ਬਿਨਾਂ ਉਹਨਾਂ ਦਾ ਮਰਣ ਹੋ ਜਾਂਦਾ ਹੈ। (ਤਿਵੇਂ ਤੇਰੀ ਉਪਜ ਹਰੀ ਤੋਂ ਹੈ। ਹਰੀ ਨਾਲ ਮਿਲਿਆ ਰਹੁ ਤੇ ਇਸ ਨੂੰ ਜੀਵਨ ਸਮਝ, ਉਸ ਤੋਂ ਵਿਛੁੜ ਕੇ ਅਪਣਾ ਮਰਣ ਸਮਝ*)।।੧।। |
| **ਮਨ ਰੇ ਕਿਉ ਛੂਟਹਿ ਬਿਨੁ ਪਿਆਰ॥ ਗੁਰਮੁਖਿ ਅੰਤਰਿ ਰਵਿ ਰਹਿਆ ਬਖਸੇ ਭਗਤਿ ਭੰਡਾਰ ॥ ੧ ॥ ਰਹਾਉ ॥** | ਹੇ ਮਨ! (ਗੁਰਮੁਖ ਬਣ ਕਿਉਂਕਿ) ਗੁਰਮੁਖ ਦੇ ਅੰਦਰ (ਹਰੀ) ਵਜਾਪ ਰਿਹਾ ਹੈ (ਤੇ ਉਸ ਨੂੰ) ਭਗਤੀ ਦੇ ਭੰਡਾਰ ਬਖਸ਼ ਰਿਹਾ ਹੈ। (ਗੁਰਮੁਖ ਬਣੀ ਦਾ ਹੈ ਪਿਆਰ ਨਾਲ ਸੋ ਤੂੰ ਉਸ ਨੂੰ) ਪਿਆਰ ਕੀਤੇ ਬਿਨਾਂ ਕੀਕੂੰ ਮੁਕਤੀ ਪ੍ਰਾਪਤ ਕਰੇਂਗਾ ? (ਤਾਂਤੇ ਪ੍ਰੀਤ ਕਰ ਹਰੀ ਨਾਲ)।।੧।।ਰਹਾਉ।। |
| **ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਮਛੁਲੀ ਨੀਰ ॥ ਜਿਉ ਅਧਿਕਉ ਤਿਉ ਸੁਖੁ ਘਣੋ ਮਨਿ ਤਨਿ ਸਾਂਤਿ ਸਰੀਰ ॥ ਬਿਨੁ ਜਲ ਘੜੀ ਨ ਜੀਵਈ ਪ੍ਰਭੁ ਜਾਣੈ ਅਭ ਪੀਰ ॥ ੨ ॥** | (ਫਿਰ ਦੇਖ) ਹੇ ਮਨ ! ਹਰੀ ਨੂੰ ਐਸੀ ਪ੍ਰੀਤ ਕਰ ਜੈਸੀ ਕਿ ਮਛਲੀ ਦੀ ਪ੍ਰੀਤ ਪਾਣੀ ਨਾਲ ਹੈ। ਜਿਉਂ ਜਿਉਂ (ਉਹ ਪਾਣੀ) ਵੱਧ ਹੁੰਦਾ ਹੈ ਤਿਵੇਂ ਤਿਵੇਂ (ਮੱਛੀ ਦੇ ਸਰੀਰ ਦਾ) ਸੁਖ ਵਧ ਹੁੰਦਾ ਹੈ (ਤੇ ਉਸ ਦੇ) ਮਨ ਵਿਚ ਤੇ ਤਨ ਵਿਚ ਸ਼ਾਤੀ ਹੁੰਦੀ ਹੈ। ਪਰ ਜਲ ਤੋਂ ਬਿਨਾਂ (ਉਹ) ਘੜੀ (ਭਰ) ਨਹੀਂ ਜੀਊਂਦੀ, (ਜਲ ਤੋਂ ਬਿਨਾਂ ਜੋ ਉਸ ਦੇ) ਹਿਰਦੇ ਦੀ ਪੀੜਾ (ਹੈ ਉਹ) ਰੱਬ ਹੀ ਜਾਣਦਾ ਹੈ। (ਭਾਵ ਉਹ ਪੀੜਾ ਵਰਣਨ ਨਹੀਂ ਹੋ ਸਕਦੀ)।।੨।। |
| **ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਾਤ੍ਰਿਕ ਮੇਹ ॥ ਸਰ ਭਰਿ ਥਲ ਹਰੀਆਵਲੇ ਇਕ ਬੂੰਦ ਨ ਪਵਈ ਕੇਹ ॥ ਕਰਮਿ ਮਿਲੈ ਸੋ ਪਾਈਐ ਕਿਰਤੁ ਪਇਆ ਸਿਰਿ ਦੇਹ ॥ ੩ ॥** | (ਹਾਂ) ਹੇ ਮਨ ! ਹਰੀ ਨਾਲ ਐਸੀ ਪ੍ਰੀਤ ਕਰ ਜੈਸੀ ਕਿ ਚਾਤ੍ਰਿਕ ਦੀ ਮੀਂਹ ਨਾਲ ਹੁੰਦੀ ਹੈ। (ਚਾਹੋ) ਸਰ ਭਰੇ ਪਏ ਹੋਣ, ਥਲ ਬੀ (ਜਲ ਨਾਲ) ਲਹਿ ਲਹਿ ਕਰ ਰਹੇ ਹੋਣ (ਪਰ ਜੇ) ਇਕ (ਸ੍ਵਾਂਤੀ ਨਛਤ੍ਰ ਦੀ) ਬੂੰਦ (ਉਸ ਦੇ ਮੂੰਹ ਵਿਚ) ਨਾ ਪਵੇ (ਤਾਂ ਉਸ ਦੇ ਭਾਣੇ ਭਰੇ ਸਰ ਤੇ ਸਰਵੇ ਥਲ) ਕਿਸ ਕੰਮ। (ਸੋ) ਕਰਮ (ਮਿਹਰ) ਨਾਲ (ਜੇ) ਮਿਲੇ (ਤਾਂ ਉਸ ਨੂੰ) ਉਹ (ਬੂੰਦ) ਪ੍ਰਾਪਤ ਹੋ ਜਾਂਦੀ ਹੈ (ਕੀਤੀ) ਕਿਰਤ (ਦਾ ਲੇਖ ਜੋ) ਸਿਰ ਤੇ ਪਿਆ ਹੈ (ਅਪਣਾ ਫਲ) ਦੇਂਦਾ ਹੈ। (ਭਾਵ ਉਹ |

* ਬਿਨੁ ਸਿਮਰਨ ਜੋ ਜੀਵਨੁ ਬਲਨਾ ਸਰਪ ਜੈਸੇ ਅਰਜਾਰੀ।। {ਟੋਡੀ ਮਹਲਾ ੫-੨}

ਪੁਨਾ:- ਸੋ ਜੀਵਿਆ ਜਿਸੁ ਮਨਿ ਵਸਿਆ ਸੋਇ।। ਨਾਨਕ ਅਵਰੁ ਨ ਜੀਵੈ ਕੋਇ।। {ਵਾਰ ਮਾਝ ਮ: ੧-੧੦}

ਪ੍ਰਿਉ ਪ੍ਰਿਉ ਕਰਦਾ ਰਹਿੰਦਾ ਹੈ)।।੩।।

**ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਦੁਧ ਹੋਇ ॥ ਆਵਟਣੁ ਆਪੇ ਖਵੈ ਦੁਧ ਕਉ ਖਪਣਿ ਨ ਦੇਇ ॥ ਆਪੇ ਮੇਲਿ ਵਿਛੁੰਨਿਆ ਸਚਿ ਵਡਿਆਈ ਦੇਇ ॥ ੪ ॥**

ਹੇ ਮਨ ! ਹਰੀ ਨਾਲ ਐਸੀ ਪ੍ਰੀਤਿ ਕਰ ਜੈਸੀ ਜਲ ਦੀ ਦੁਧ ਨਾਲ ਹੁੰਦੀ ਹੈ, (ਦੇਖੋ ਪਾਣੀ ਅੱਗ ਦਾ ਸੇਕ ਯਾ) ਉਬਾਲ ਆਪ ਸਹਾਰਦਾ ਹੈ (ਪਰ) ਦੁਧ ਨੂੰ ਖਪਣ (ਸੁੱਕਣ ਨਹੀਂ) ਦੇਂਦਾ। (ਐਸਾ ਪ੍ਰੇਮ ਕਰਨ ਵਾਲਿਆਂ) ਵਿਛੁੜੇ ਹੋਇਆਂ ਨੂੰ (ਹਰੀ) ਸੱਚ ਦੁਆਰਾ ਵਡਿਆਈ ਦੇਕੇ (ਅਪਣੇ ਨਾਲ) ਆਪੇ ਮੇਲ ਲਏਗਾ।।੪।।

**ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਕਵੀ ਸੂਰ ॥ ਖਿਨੁ ਪਲੁ ਨੀਦ ਨ ਸੋਵਈ ਜਾਣੈ ਦੂਰਿ ਹਜੂਰਿ ॥ ਮਨਮੁਖਿ ਸੋਝੀ ਨਾ ਪਵੈ ਗੁਰਮੁਖਿ ਸਦਾ ਹਜੂਰਿ ॥੫॥**

ਹੇ ਮਨ ! ਹਰੀ ਨਾਲ ਐਸੀ ਪ੍ਰੀਤ ਕਰ ਜੈਸੀ ਕਿ ਚਕਵੀ ਦੀ ਸੂਰਜ ਨਾਲ ਹੁੰਦੀ ਹੈ, (ਜੋ ਰਾਤ ਭਰ ਵਿਚ) ਇਕ ਪਲ ਖਿਨ ਲਈ ਬੀ ਨੀਂਦ ਵਿਚ ਸੌਂ ਨਹੀਂ ਜਾਂਦੀ, ਦੂਰੀ ਵਿਚ (ਗਏ ਸੂਰਜ ਨੂੰ) ਹਜ਼ੂਰੀ ਵਿਚ ਸਮਝਦੀ ਹੈ। (ਤਿਵੇਂ) ਗੁਰਮੁਖ ਸਦਾ ਹਜ਼ੂਰੀ ਵਿਚ (ਰਹਿੰਦਾ ਹੈ, ਪਰ) ਮਨਮੁਖ ਨੂੰ (ਇਸ ਹਜ਼ੂਰੀ ਦੀ) ਸੋਝੀ ਨਹੀਂ ਪੈਂਦੀ।।੫।।

**ਮਨਮੁਖਿ ਗਣਤ ਗਣਾਵਣੀ ਕਰਤਾ ਕਰੇ ਸੁ ਹੋਇ ॥ ਤਾ ਕੀ ਕੀਮਤਿ ਨਾ ਪਵੈ ਜੇ ਲੋਚੈ ਸਭੁ ਕੋਇ ॥ ਗੁਰਮਤਿ ਹੋਇ ਤ ਪਾਈਐ ਸਚਿ ਮਿਲੈ ਸੁਖੁ ਹੋਇ ॥ ੬ ॥**

(ਕਿਉਂਕਿ) ਮਨਮੁਖ ਨੇ ਤਾਂ (ਅਪਣੀ) ਗੇਣਤੀ (ਗੁਰਮੁਖਾਂ ਵਿਚ) ਕਰਾਉਣੀ ਹੁੰਦੀ ਹੈ (ਉਹ ਚਕਵੀ ਯਾ ਗੁਰਮੁਖ ਵਾਂਙੂ ਯਾਦ ਦੁਆਰਾ ਹਜ਼ੂਰੀ ਦਾ ਅਭਜਾਸ ਕੋਈ ਨਹੀਂ ਕਰਦਾ ਇਸ ਲਈ ਉਸ ਦਾ ਕੀਤਾ ਸਿਰੇ ਨਹੀਂ ਚੜ੍ਹਦਾ ਪਰ) ਜੋ ਕੁਛ ਕਰਤਾਰ ਕਰਦਾ ਹੈ ਸੋ ਹੁੰਦਾ ਹੈ। (ਮਨਮੁਖ ਗਲਾਂ ਨਾਲ ਹਰੀ ਦੀ ਮੇਣਤੀ ਗੇਣਤੀ ਦੱਸਦਾ ਹੈ, ਪਰ) ਉਸ (ਅਮਿਤ) ਦੀ ਕੀਮਤ (ਇਛਾ ਮਾਤ੍ਰ ਨਾਲ) ਕਿਸੇ ਤੋਂ ਬੀ ਨਹੀਂ ਪਾਈ ਜਾ ਸਕਦੀ ਚਾਹੋ ਸਭ ਕੋਈ ਕਿਤਨਾ ਪਿਆ ਲੋਚੇ। (ਹਾਂ ਸੁਖ ਪ੍ਰਾਪਤ ਹੋ ਸਕਦਾ ਹੈ, ਉਹ ਐਉਂ ਕਿ ਪਹਿਲਾਂ) ਗੁਰੂ ਦੀ ਮਤਿ (ਪ੍ਰਾਪਤ) ਹੋਵੇ (ਉਸ ਉਤੇ ਤੁਰਕੇ) ਪਾ ਲਏ (ਸੱਚ, ਫੇਰ) ਸੱਚ ਦੁਆਰਾ ਮਿਲ ਪਵੇ (ਹਰੀ ਤਾਂ) ਸੁਖ ਹੋ ਜਾਂਦਾ ਹੈ (ਪ੍ਰਾਪਤ)।।੬।।

**ਸਚਾ ਨੇਹੁ ਨ ਤੁਟਈ ਜੇ ਸਤਿਗੁਰੁ ਭੇਟੈ ਸੋਇ ॥ ਗਿਆਨ ਪਦਾਰਥੁ ਪਾਈਐ ਤ੍ਰਿਭਵਣ ਸੋਝੀ ਹੋਇ ॥ ਨਿਰਮਲੁ ਨਾਮੁ ਨ ਵੀਸਰੈ ਜੇ ਗੁਣ ਕਾ ਗਾਹਕੁ ਹੋਇ ॥ ੭ ॥**

(ਸੋ ਉੱਪਰ ਦੱਸੇ ਦ੍ਰਿਸ਼ਟਾਂਤਾਂ ਵਾਂਙੂ ਜੇ ਹਰੀ ਨਾਲ ਲੱਗਾ) ਨੇਂਹੁ ਸੱਚਾ (ਹੋਵੇਗਾ ਤਾਂ) ਤੁਟੇਗਾ ਨਹੀਂ; (ਨੇਹੁ ਸੱਚਾ ਤਾਂ ਲਗੇਗਾ) ਜੇ ਮਿਲ ਪਏਗਾ ਸੋਇ (ਉਹੋ, ਭਾਵ ਜੋ ਪਿਛੇ ਕਹੀ ਗੁਰਮਤ ਦਾ ਦਾਤਾ ਹੈ ਸੋ) ਸਤਿਗੁਰੂ। (ਉਸ ਸਤਿਗੁਰੂ ਤੋਂ) ਗਜਾਨ (ਰੂਪੀ) ਪਦਾਰਥ ਪਾਈਦਾ ਹੈ, (ਫੇਰ) ਤਿੰਨਾ ਭਵਨਾਂ ਦੀ ਸੋਝੀ ਹੋ ਆਉਂਦੀ ਹੈ। {ਪ੍ਰਸ਼ਨ : ਕੀ ਫਿਰ ਐਸਾ ਪੁਰਖ ਨਾਮ ਨੂੰ ਛੋੜ ਦੇਵੇਗਾ ? ਉੱਤਰ:} (ਜੇ ਉਹ ਪੁਰਖ ਨਿਰਾ ਵਾਚਜ ਗਜਾਨੀ ਨਹੀਂ ਪਰ ਉਚ ਆਚਰਣ, ਵੈਰਾਗ ਤੇ ਗਜਾਨ ਰੂਪੀ) ਗੁਣਾਂ (ਦਾ ਸੱਚ ਮੁਚ) ਗਾਹਕ (ਹੋਕੇ ਲੱਗਾ ਸੀ) ਤਾਂ ਉਸ ਨੂੰ (ਗਿਆਨ ਪ੍ਰਾਪਤ ਹੋਕੇ ਬੀ) ਨਿਰਮਲ ਨਾਮ ਨਹੀਂ ਵਿਸਰੇਗਾ*।।੭।।

* ਬ੍ਰਹਮ ਗਿਆਨੀ ਕੈ ਨਾਮੁ ਆਧਾਰੁ।। {ਗਉ: ਸੁਖਮਨੀ, ੮-੫}

**ਖੇਲਿ ਗਏ ਸੇ ਪੰਖਣੂੰ ਜੋ ਚੁਗਦੇ ਸਰ ਤਲਿ ॥ ਘੜੀ ਕਿ ਮੁਹਤਿ ਕਿ ਚਲਣਾ ਖੇਲਣੁ ਅਜੁ ਕਿ ਕਲਿ ॥ ਜਿਸੁ ਤੂੰ ਮੇਲਹਿ ਸੋ ਮਿਲੈ ਜਾਇ ਸਚਾ ਪਿੜੁ ਮਲਿ ॥੮॥**

(ਪਰ ਹੇ ਮਨ ! ਜੇ ਤੂੰ ਸੰਸਾਰ ਦੇ ਭੋਗਾਂ ਤੇ ਭੋਗੀਆਂ ਵਲ ਤੱਕੇਂ ਤਾਂ ਦੇਖ ਲੈ ਕਿ ਤੈਥੋਂ ਪਹਿਲੋਂ ਐਸੇ ਭੋਗੀ ਲੋਕ ਇਸ ਧਰਤੀ ਦੇ)ਜਲ (ਕਿਨਾਰੇ) ਤੇ ਥਲ ਉਤੇ ਪੰਛੀਆਂ (ਵਾਕੂ) ਚੁਗਦੇ (ਭੋਗ ਭੋਗਦੇ ਸਨ ਸੋ ਖਿਡਾਰੀ ਵਾਕੂ ਖੇਡਾਂ) ਖੇਡਦੇ ਚਲੇ ਗਏ; (ਉਹਨਾਂ ਵਾਕੂ ਹੀ ਸਮਝ ਲੈ ਕਿ ਤੂੰ ਬੀ) ਘੜੀ ਕਿ ਦੋ ਘੜੀ (ਭਾਵ ਥੋੜੇ ਸਮੇਂ ਵਿਚ ਇਥੋਂ) ਉਠ ਟੁਰਨਾ ਹੈ, (ਇਹ ਤੇਰੀ) ਖੇਲਨਾ ਅਜ (ਮੁੱਕੀ ਕਿ) ਕੱਲ। (ਇਸ ਲਈ ਕੂੜੀਆਂ ਖੇਡਾਂ ਨਾ ਖੇਡ, ਕੂੜ ਦੇ ਪਿੜ ਵਿਚੋਂ ਬਾਹਰ) ਜਾਕੇ ਸੱਚਾ ਪਿੜ ਮੱਲ (ਭਾਵ ਸਤਿਸੰਗ ਵਿਚ ਜਾਕੇ ਸੱਚ ਦੀ ਕਮਾਈ ਕਰ ਅਤੇ ਨਾਲ ਅਰਦਾਸ ਕਰ: ਹੇ ਸੱਚੇ ਸਾਈਂ! ਮੈਨੂੰ ਮੇਲ ਲੈ ਕਿਉਂਕਿ) ਜਿਸ ਨੂੰ ਤੂੰ ਅਪਣੇ ਨਾਲ ਮੇਲੇਂਗਾ ਉਹੀ ਤੈਨੂੰ ਮਿਲੇਗਾ*।।੮।।

(ਪਰ ਇਹ ਗਲ ਚੰਗੀ ਤਰ੍ਹਾਂ ਸਮਝ ਲੈ ਕਿ ਸਮਝ ਮਾਤ੍ਰ ਕਿ ਕਰਨੀ ਮਾਤ੍ਰ ਨਾਲ ਨਹੀਂ ਇਹ ਪ੍ਰੀਤਿ ਉਪਜਣੀ ਜੋ ਅਸਾਂ ਉਪਰ ਵਰਣਨ ਕੀਤੀ ਹੈ। ਇਹ) ਪ੍ਰੀਤਿ ਗੁਰੂ ਤੋਂ ਬਿਨਾਂ ਨਹੀਂ ਉਪਜਦੀ (ਤੇ ਐਸੀ ਪ੍ਰੀਤਿ ਕੀਤੇ ਬਿਨਾ) ਹਉਮੈ ਦੀ ਮੈਲ ਦੂਰ ਨਹੀਂ ਹੁੰਦੀ, (ਇਸ ਪ੍ਰਕਾਰ ਹਉਮੈ ਦੇ ਦੂਰ ਹੋਇਆਂ ਅਪਣੇ ਸ਼ੁੱਧ ਆਪੇ ਨੂੰ) 'ਉਹ ਮੈਂ ਹਾਂ' ਕਰਕੇ ਪਛਾਣ ਲਈਦਾ ਹੈ। (ਪਰ ਇਹ) ਪਤੀਆ ਸ਼ਬਦ ਦੁਆਰਾ ਵਿੰਨ੍ਹੇ ਜਾ ਕੇ ਆਉਂਦਾ ਹੈ। (ਹਾਂ ਐਉਂ ਹੀ) ਆਪਾ ਪਛਾਣ ਕੇ ਗੁਰਮੁਖ (ਬਣੀਂਦਾ ਹੈ, ਗੁਰਮੁਖ ਬਣਕੇ ਫੇਰ) ਹੋਰ ਕੁਛ ਕਰਨਾ ਕਰਾਉਣਾ ਬਾਕੀ ਨਹੀਂ ਰਹਿੰਦਾ।।੯।।

**ਬਿਨੁ ਗੁਰ ਪ੍ਰੀਤਿ ਨ ਊਪਜੈ ਹਉਮੈ ਮੈਲੁ ਨ ਜਾਇ ॥ ਸੋਹੰ ਆਪੁ ਪਛਾਣੀਐ ਸਬਦਿ ਭੇਦਿ ਪਤੀਆਇ ॥ ਗੁਰਮੁਖਿ ਆਪੁ ਪਛਾਣੀਐ ਅਵਰ ਕਿ ਕਰੇ ਕਰਾਇ ॥ ੯ ॥**

**ਮਿਲਿਆ ਕਾ ਕਿਆ ਮੇਲੀਐ ਸਬਦਿ ਮਿਲੇ ਪਤੀਆਇ ॥ ਮਨਮੁਖਿ ਸੋਝੀ ਨਾ ਪਵੈ ਵੀਛੁੜਿ ਚੋਟਾ ਖਾਇ ॥ ਨਾਨਕ ਦਰੁ ਘਰੁ ਏਕੁ ਹੈ ਅਵਰੁ ਨ ਦੂਜੀ ਜਾਇ ॥ ੧੦ ॥ ੧੧ ॥**

(ਹਾਂ ਜੋ) ਸ਼ਬਦ ਦੁਆਰਾ ਪਤੀਜ ਕੇ ਮਿਲੇ ਹਨ (ਉਹੀ ਸੱਚਮੁਚ ਮਿਲੇ ਹਨ, ਉਹਨਾਂ) ਮਿਲਿਆਂ ਦਾ ਹੋਰ ਮੇਲਣਾ ਕੀ ਮੇਲੀਏ। (ਉਹ ਤਾਂ ਸੱਚ ਮੁਚ ਮਿਲੇ ਪਏ ਹਨ, ਪਰੰਤੂ) ਮਨਮੁਖ (ਐਉਂ ਨਹੀਂ ਹਰੀ ਨੂੰ ਮਿਲਦਾ, ਉਹ ਮਨ ਮਤਿ ਕਰਕੇ ਵਿਛੁੜਿਆ ਰਹਿੰਦਾ ਹੈ ਇਸ ਕਰਕੇ ਉਸ ਨੂੰ ਤਤ ਗਜ਼ਾਨ ਦੀ) ਸੋਝੀ ਨਹੀਂ ਪੈਂਦੀ, (ਸੋ ਉਹ) ਵਿਛੁੜਿਆ ਰਹਿਣ ਦੇ ਕਾਰਣ ਸੱਟਾਂ ਖਾਂਦਾ ਹੈ (=ਦੁਖ ਭੋਗਦਾ ਹੈ)। ਹੇ ਨਾਨਕ ! ਦਰੁ ਘਰੁ ਇਕੋ ਹੈ, (ਜੀਵ ਲਈ ਕਲਿਆਣ ਦਾ) ਟਿਕਾਣਾ ਹੋਰ ਦੂਸਰਾ ਕੋਈ ਨਹੀਂ ਹੈ।।੧੦।।੧੧।।

**ਵਜਾਖਜਾ–** ਇਸ ਸ਼ਬਦ ਦਾ ਵਿਸ਼ਯ ਜੋ ਰਹਾਉ ਵਿਚ ਦੱਸਿਆ ਹੈ ਇਹ ਹੈ ਕਿ ਮੁਕਤੀ ਈਸ਼੍ਵਰ ਪ੍ਰੇਮ ਬਿਨਾ ਪ੍ਰਾਪਤ ਨਹੀਂ ਹੋ ਸਕਦੀ। ਉਹ ਪ੍ਰੇਮ ਫੇਰ ਦੁਨਿਆਵੀ ਪ੍ਰੀਤਾਂ ਵਰਗਾ ਓਪਰਾ ਓਪਰਾ ਯਾ ਮਤਲਬੀ ਯਾ ਕਿਸੇ ਤਰ੍ਹਾਂ ਦੀ ਸਮੇਂ ਨਿਬਾਹੀ ਵਾਲਾ ਨਹੀਂ, ਪਰ ਅਸਲੀ ਸੱਚਾ ਸੁੱਚਾ

* ਇਸ ਤੁਕ ਦਾ ਐਉਂ ਬੀ ਅਰਥ ਲਾਉਂਦੇ ਹਨ:- ਜਿਸ ਨੂੰ (ਤੂੰ) ਮੇਲਣਾ ਚਾਹੇਂ (ਸੋ ਤੈਨੂੰ) ਮਿਲ ਪੈਂਦਾ ਹੈ, (ਉਹ ਪਹਿਲੋਂ ਸਤਿਸੰਗ ਰੂਪੀ) ਸੱਚਾ ਪਿੜ ਜਾ ਮਲਦਾ ਹੈ।

ਤੇ ਕੁਰਬਾਨੀ ਵਾਲਾ ਲੋੜੀਏ। ਉਸਨੂੰ ਸੌਖਾ ਕਰਕੇ ਸਮਝਾਉਣ ਲਈ ਆਪ ਜੀ ਨੇ ਪੰਜ ਛੇ ਦ੍ਰਿਸ਼ਟਾਂਤ ਵਰਤੇ ਹਨ, ਉਨ੍ਹਾਂ ਵਿਚ ਸੱਚੇ ਪ੍ਰੇਮ ਦੀ ਸਾਰੀ ਵਿਆਖਿਆ ਆਪੇ ਆ ਜਾਂਦੀ ਹੈ। ਯਥਾ:-

੧. ਪ੍ਰੇਮ ਅਛੇੜ ਚਾਹੀਏ - ਦੇਖੋ ਕਵਲ ਲਹਰਾਂ ਨਾਲ ਪਛੜੀਂਦਾ ਫੇਰ ਜਲ ਪ੍ਰੇਮ ਦੇ ਕਾਰਣ ਉਮਾਹ ਵਿਚ ਰਹਿੰਦਾ ਹੈ। ਇਸ ਤਰ੍ਹਾਂ ਪ੍ਰੇਮੀ ਜੀਵ ਸੰਸਾਰਕ ਦੁਖਾਂ ਸੁਖਾਂ ਦੇ ਵਾਪਰਦਿਆਂ 'ਸਾਈਂ ਪ੍ਰੀਤ' ਵਿਚ ਖਿੜਿਆ ਰਹੇ।

੨. ਪਜਾਰ ਅਤਿਸ਼ੈ ਲੋੜੀਏ-ਜਿਵੇਂ ਮੱਛੀ ਦਾ ਪਾਣੀ ਨਾਲ ਹੈ ਕਿ ਉਸ ਬਿਨ ਜੀ ਹੀ ਨਹੀਂ ਸਕਦੀ। ਪ੍ਰੇਮੀ ਬੀ 'ਵਾਹਿਗੁਰੂ ਪ੍ਰੇਮ' ਨੂੰ ਅਪਣਾ ਜੀਵਨ ਬਣਾ ਲਏ।

੩. ਉਸ ਪਜਾਰ ਵਿਚ ਸਿਮਰਨ ਸਹਾਈ ਹੁੰਦਾ ਹੈ। ਸੋ ਸਿਮਰਨ ਪਪੀਹੇ ਵਤ ਹੋਵੇ-ਲਗਾਤਾਰਤਾ ਵਾਲਾ, ਜਿਸਦੀ ਖਿੱਚ ਮਿਟਦੀ ਹੀ ਨਹੀਂ।

੪. ਜਦੋਂ ਈਸ਼੍ਵਰ ਪ੍ਰੇਮ ਦੀ ਖ਼ਾਤਰ ਕਸ਼ਟ ਆ ਜਾਣ, ਜੈਸੇ ਕਿ ਪ੍ਰਹਲਾਦ ਨੂੰ ਆਏ, ਤਾਂ ਅੰਦਰੋਂ ਪਜਾਰੇ ਦੀ ਯਾਦ ਤੇ ਪ੍ਰੇਮ ਨੂੰ ਨਾਂ ਨਿਕਲਣ ਦੇਵੇ। ਸਰੀਰ ਤੇ ਕਸ਼ਟ ਸਹਾਰੇ ਪਰ ਮਨ ਵਿਚ ਵਸਦੇ ਪਜਾਰੇ ਨੂੰ ਨਾ ਵਿਸਾਰੇ। ਜਿਵੇਂ ਪਾਣੀ ਸਾਰੇ ਉਬਾਲੇ ਦੇ ਕਸ਼ਟ ਸਹਾਰਦਾ ਹੈ ਪਰ ਦੁਧ ਦੀ ਜੋ ਅੰਸ਼ ਹੈ-ਜਦ ਤਕ ਉਹ ਦੁੱਧ ਵਿਚ ਹੈ-ਉਸ ਨੂੰ ਸੜਨ ਨਹੀਂ ਦੇਂਦਾ।

੫. ਪ੍ਰੇਮੀ ਦਾ ਪ੍ਰੇਮ ਸਦਾ ਹਜ਼ੂਰੀ ਵਿਚ ਵਾਸਾ ਦੇ ਦੇਵੇ। ਕਦੇ ਗ਼ੈਰ ਹਜ਼ੂਰੀ ਪ੍ਰਤੀਤ ਨਾ ਕਰੇ, ਜਿਵੇਂ ਗੁਰੂ ਨਾਨਕ ਦੇਵ ਜੀ ਨੇ ਮਸੀਤੇ ਨਿਮਾਜ਼ ਤੋਂ ਬਾਦ ਦੌਲਤ ਖਾਂ ਲੋਦੀ ਨੂੰ ਕਿਹਾ ਸੀ ਕਿ ਤੂੰ ਹਜ਼ੂਰੀ ਵਿਚ ਨਹੀਂ ਨਮਾਜ਼ ਪੜ੍ਹੀ। ਜਿਵੇਂ ਚਕਵੀ ਦਿਨੇ ਤਾਂ ਹਜ਼ੂਰੀ ਪ੍ਰਤੀਤ ਕਰਦੀ ਹੈ, ਪਰ ਰਾਤ ਨੂੰ ਜਦੋਂ ਸੂਰਜ ਭਾਵੇਂ ਹੈ ਤਾਂ ਸਹੀ ਪਰ ਉਹਲੇ ਹੈ-ਬੀ ਐਉਂ ਹੀ ਪ੍ਰਤੀਤ ਕਰਦੀ ਹੈ ਕਿ ਉਹ ਹੈ, ਉਹ ਹੈ, ਕੁਛ ਮੇਰੇ ਨੈਣੀਂ ਦੋਸ਼ ਹੈ ਕਿ ਦਿਸਦਾ ਨਹੀਂ। ਤਿਵੇਂ ਪ੍ਰੇਮੀ ਸੁਰਤ ਦੇ ਲਹਾ ਚੜ੍ਹਾ ਵੇਲੇ ਬੀ ਹਜ਼ੂਰੀ ਪ੍ਰਤੀਤ ਕਰਦਾ ਹੈ, ਜੇ ਰਸ ਨਹੀਂ ਪੈਂਦਾ ਤਾਂ ਅਪਣੀ ਕਸਰ ਸਮਝਦਾ ਹੈ, ਪਰ ਸਾਈਂ ਦੀ ਹਜ਼ੂਰੀ ਪ੍ਰਤੀਤ ਕਰਦਾ ਰਹਿੰਦਾ ਹੈ ਕਿ ਉਹ ਹੈ, ਉਹ ਹੈ। ਪਹਿਲੇ ਪੰਜਾਂ ਅੰਗਾਂ ਵਿਚ ਇਹ ਕੁਛ ਨਿਰੂਪਣ ਕੀਤਾ ਹੈ।

ਅੰਕ ੬ ਵਿਚ ਫੇਰ ਮਨਮੁਖ ਦੀ ਹਾਲਤ ਦੱਸੀ ਹੈ। ਮਨਮੁਖ ਨਿਰਾ ਉਹ ਨਹੀਂ ਜਿਸਨੂੰ ਸਾਈਂ ਵਲੋਂ ਨਿਰੀ ਗ਼ਾਫ਼ਲੀ ਹੈ। ਮਨਮੁਖ ਉਹ ਹੈ ਜੋ ਗੁਰੂ ਦੀ ਤੇ ਗੁਰਮਤਿ ਦੀ ਲੋੜ ਨਹੀਂ ਸਮਝਦਾ, ਜੋ ਅਪਣੀ ਮਤਿ ਦੇ ਮਗਰ ਟੁਰਦਾ ਹੈ, ਤੇ ਉਸਦਾ ਪ੍ਰਯੋਜਨ ਹੁੰਦਾ ਹੈ ਕਿ ਮੈਂ ਪਰਮਾਰਥੀ ਜੀਵ ਸਮਝਿਆ ਜਾਵਾਂ, ਮੇਰੀ ਗੇਣਤੀ ਗੁਰਮੁਖਾਂ ਵਿਚ ਯਾ ਉਨ੍ਹਾਂ ਵਰਗੀ ਹੋ ਜਾਵੇ। ਐਸੇ ਪੁਰਖਾਂ ਨੂੰ ਸਦਗਤੀ ਪ੍ਰਾਪਤ ਨਹੀਂ ਹੁੰਦੀ। ਉਨ੍ਹਾਂ ਦਾ ਹਾਲ ਚੰਗਾ ਨਹੀਂ ਹੁੰਦਾ। ਇਹ ਗਲ ਨਹੀਂ ਕਹਿਣੀ ਚਾਹੁੰਦੇ ਇਸ ਕਰਕੇ ਨਰਮ ਵਾਕ ਕਹਿੰਦੇ ਹਨ ਕਿ ਜੋ ਕਰਤਾਰ ਕਰੇ ਸੋ ਉਨ੍ਹਾਂ ਨਾਲ ਹੁੰਦੀ ਹੈ। ਐਸਾ ਕਿਉਂ ਕਹਿੰਦੇ ਹਨ, ਇਸ ਲਈ ਕਿ ਗੁਰੂ ਨਾਨਕ ਹ੍ਰਿਦੇ ਵਿਚ ਉਨ੍ਹਾਂ ਲਈ ਬੀ ਨਫਰਤ ਨਹੀਂ ਪਰ ਤਰਸ ਵਸਦਾ ਹੈ। ਸੋ ਕਰਤਾਰ ਤੇ ਛਡਦੇ ਹਨ। ਕਿਉਂਕਿ ਕਰਤਾਰ ਉਨ੍ਹਾਂ ਨੂੰ ਬੀ ਰਾਹੇ ਪਾ ਸਕਦਾ ਹੈ। ਪਰ ਦੂਜੀ ਸੱਚੀ ਗਲ ਫੇਰ ਬੀ ਕਹਿ ਦੇਂਦੇ ਹਨ ਕਿ ਚਾਹੋ ਮਨਮੁਖ ਕਿਤਨੀ ਪੰਡਤਾਈ ਵਿਦਯਾ ਆਦਿ ਦੀ ਚਾਤੁਰੀ ਕਰੇ, ਚਾਹੋ ਕਈ ਹੋਰ ਜਤਨ ਬੀ ਹੋਣ ਪਰ ਵਾਹਿਗੁਰੂ ਦੀ ਕੀਮਤ ਨਹੀਂ ਪੈ ਸਕਦੀ। ਹਾਂ ਜੇ ਗੁਰਮਤਿ ਦੀ ਪ੍ਰਾਪਤੀ ਉਸ ਨੂੰ ਬੀ ਹੋ ਜਾਵੇ, ਫੇਰ ਉਸ ਨੂੰ ਸੱਚ ਪ੍ਰਾਪਤ ਹੋ ਜਾਏਗਾ ਅਤੇ ਸੱਚ ਮਿਲੇ ਤੇ ਸੁਖ ਹੋ ਜਾਏਗਾ।

ਅੰਕ ੭ ਵਿਚ ਕਾਰਣ ਦੱਸਦੇ ਹਨ ਕਿ ਗੁਰਮਤਿ ਜਦ ਮਿਲਦੀ ਹੈ ਤਾਂ ਸੱਚੇ ਪ੍ਰੇਮ ਦੀ ਹਿਦਾਯਤ ਮਿਲਦੀ ਹੈ। ਸਤਿਗੁਰੂ ਦੀ ਹਿਦਾਯਤ ਨਾਲ ਦਿੱਤਾ ਸੱਚਾ ਪ੍ਰੇਮ, ਜਿਸ ਦੇ ਪ੍ਰਕਾਰ ਪਹਿਲੇ ਪੰਜ ਅੰਕਾਂ ਵਿਚ ਦੱਸ ਆਏ ਹਨ, ਅਟੁੱਟ ਹੁੰਦਾ ਹੈ, ਇਸ ਸੱਚੇ ਪ੍ਰੇਮ ਤੋਂ ਫੇਰ ਗਯਾਨ ਪ੍ਰਾਪਤ ਹੁੰਦਾ ਹੈ। ਕਿਉਂਕਿ

ਸੱਚੇ ਪ੍ਰੇਮ ਵਿਚ ਆਪਣਾ ਆਪ ਵਾਰਨੇ ਹੋ ਜਾਂਦਾ ਹੈ, ਹਉਂ ਦੀ ਮੈਲ ਕੱਟ ਜਾਂਦੀ ਹੈ, ਫੇਰ ਸੋਝੀ ਪ੍ਰਾਪਤ ਹੋ ਜਾਂਦੀ ਹੈ ਕਿ ਤਿੰਨਾਂ ਭਵਨਾਂ ਦਾ ਮੂਲ ਤਾਂ ਇੱਕੋ ਆਪ ਹੈ। ਮੂਲ ਦੀ ਸੋਝੀ ਪੈ ਜਾਣ ਕਰਕੇ ਉਸ ਦੇ ਪ੍ਰਕਾਸ਼ ਤੋਂ ਹੋਏ ਜਗਤ ਦੀ ਸੋਝੀ ਪੈ ਜਾਂਦੀ ਹੈ। ਪਰ ਐਸੀ ਸੋਝੀ ਨਿਰੀ ਸਿਆਣਪਾਂ ਸਮਝਾਂ ਨਾਲ ਨਹੀਂ ਮਿਲਦੀ, ਉਸ ਦਾ ਮੂਲ ਪ੍ਰੇਮ ਹੁੰਦਾ ਹੈ, ਤੇ ਪ੍ਰੇਮ ਦਾ ਮੂਲ 'ਨਾਮ' ਹੁੰਦਾ ਹੈ। ਇਸ ਸੋਝੀ ਵਾਲੇ ਨੂੰ ਸੋਝੀ ਪੈਕੇ ਬੀ ਨਾਮ ਨਹੀਂ ਭੁੱਲਦਾ। ਉਹ ਨਾਮ, ਨਿਰਮਲ ਨਾਮ* ਹੁੰਦਾ ਹੈ। ਉਸ ਦਾ ਰੂਪ ਇਹ ਹੁੰਦਾ ਹੈ ਕਿ ਜਿਸ ਪਰਮਾਤਮਾ ਦਾ ਉਸ ਨੂੰ ਗਜ਼ਾਨ ਹੋਇਆ ਹੈ, ਉਹ ਉਸ ਦੀ ਬ੍ਰਿਤੀ ਵਿਚ ਬੀ ਆਰੂੜ ਰਹਿੰਦਾ ਹੈ। ਜੇ ਇਹ ਹਾਲਤ ਨਾ ਰਹੇ ਤਾਂ ਉਸ ਦੀਆਂ ਬ੍ਰਿਤੀਆਂ ਫਿਰ ਸੰਸਾਰਾਕਾਰ ਰੰਗਾਂ ਵਿਚ ਸੰਕਲਪੀ ਵਿਕਲਪੀ ਤੁੰਗਾਂ ਵਿਚ ਜਾਣਗੀਆਂ; ਜੇ ਉਸ ਦੀ ਬ੍ਰਿਤੀ ਵਿਚ ਵਾਹਿਗੁਰੂ ਵੱਸੇਗਾ ਤਾਂ ਉਹ ਹਰੀ ਰਸ ਮਾਣਦਾ ਰਹੇਗਾ ਤੇ ਉਸ ਦਾ ਗਿਆਨ, ਤਤ੍ਵ ਗਜ਼ਾਨ ਤੇ ਸਫਲ ਗਜ਼ਾਨ ਹੋਵੇਗਾ। ਬ੍ਰਿਤੀ ਵਿਚ ਆਰੂੜ ਬ੍ਰਹਮ ਤੇ ਸਿੰਮ੍ਰਤੀ† ਵਿਚ ਨਾਮ ਦਾ ਨਿਵਾਸ ਇੱਕੋ ਗਲ ਹੈ। ਇਸ ਕਰਕੇ ਫੁਰਮਾਯਾ ਹੈ ਕਿ ਉਸ ਨੂੰ ਨਿਰਮਲ ਨਾਮ ਨਹੀਂ ਭੁੱਲਦਾ।

ਅੰਕ ੮ ਵਿਚ ਹੁਣ ਹਾਲਤ ਮਨਮੁਖ ਦੀ ਨਹੀਂ ਦੱਸਦੇ; 'ਗ਼ਾਫ਼ਲਾਂ', ਸੰਸਾਰ ਦੇ ਰਸ ਕਸਾਂ ਦੇ ਭੋਗੀਆਂ, ਅਮੀਰਾਂ, ਰਾਜਿਆਂ, ਆਮ ਲੋਕਾਂ ਦੀ ਜਗਤ ਰੰਗਾਂ ਵਿਚ ਮਗਨ ਹਾਲਤ ਨੂੰ ਲੈਂਦੇ ਹਨ ਕਿ ਓਹ ਜਿਵੇਂ ਪੰਛੀ ਤਲਾਵਾਂ ਛੰਭਾਂ ਦੇ ਕਿਨਾਰੇ ਸਰਵੇ ਟਿਕਾਣਿਆਂ ਤੇ ਖਾਂਦੇ ਪੀਂਦੇ ਮੌਜਾਂ ਮਾਣਦੇ, ਹੇ ਜੀਵ ! ਤੇਰੇ ਸਾਹਮਣੇ ਖੇਡਾਂ ਕਰਦੇ ਟੁਰ ਜਾਂਦੇ ਹਨ ਤੂੰ ਬੀ ਉਸੇ ਤਰ੍ਹਾਂ ਚਲੇ ਜਾਣਾ ਹੈ। ਅਜ ਕਿ ਕੱਲ ਪਤਾ ਨਹੀਂ ਕਿਸ ਵੇਲੇ ਖੇਡਦੇ ਖੇਡਦੇ ਅਚਾਨਕ ਤੂੰ ਬੀ ਟੁਰ ਪੈਣਾ ਹੈ। ਇਸ ਲਈ ਹੋਸ਼ ਕਰ ਸੱਚਾ ਪਿੜ ਮਲ। ਇਹ ਮੌਜਾਂ ਜਦ ਬਿਲਾ ਜਾਣ ਵਾਲੀਆਂ ਹਨ ਤੇ ਕੂੜੀਆਂ ਹਨ। ਇਹ ਨਮੂਨਾ ਸਾਹਮਣੇ ਵੇਖਕੇ ਸਚ ਵਿਚ ਥਾਂ ਲੱਭ। ਸੱਚ ਧਾਰਨ ਕਰ ਤੇ ਅਰਦਾਸ ਕਰ ਕਿ ਹੇ ਕਰਤਾਰ ਮੈਨੂੰ ਮੇਲ ਲੈ। ਤੂੰ ਜਿਸ ਨੂੰ ਚਾਹੇਂ ਮੇਲ ਸਕਦਾ ਹੈਂ।

ਇਸ ਤੁਕ ਦਾ ਐਉਂ ਬੀ ਅਰਥ ਲਗਦਾ ਹੈ। ਐਸੇ ਜੋ ਗ਼ਾਫ਼ਲ ਜੀਵ ਭੋਗਾਂ ਵਿਚ ਮਸਤ ਹਨ, ਉਹਨਾਂ ਵਿਚੋਂ ਬੀ ਜਿਸ ਨੂੰ ਤੂੰ ਮੇਲਣਾ ਚਾਹੇਂ, ਹੇ ਈਸ਼੍ਵਰ ! ਤੂੰ ਮੇਲ ਸਕਦਾ ਹੈਂ, ਪਰ ਉਹ ਤੇਰੀ ਮੇਹਰ ਨਾਲ ਪਹਿਲੇ ਸਤਿਸੰਗ ਰੂਪੀ ਸੱਚਾ ਪਿੜ ਜਾ ਮੱਲਦਾ ਹੈ। ਦੋਹਾਂ ਦਾ ਭਾਵ ਨੇੜੇ ਨੇੜੇ ਆ ਢੁਕਦਾ ਹੈ।

ਅੰਕ ੯ ਵਿਚ ਹੁਣ ਸੱਚੀ ਪ੍ਰੀਤ ਤੋਂ ਗਜ਼ਾਨ ਪ੍ਰਾਪਤੀ ਦਾ ਰੂਪ ਕਥਨ ਕਰਦੇ ਹਨ। ਪਹਿਲਾਂ ਉਹੋ ਗਲ, ਜੋ ਦੱਸਦੇ ਆਏ ਹਨ ਸੂਤ੍ਰ ਰੂਪ ਵਿਚ ਫੇਰ ਦੱਸਦੇ ਹਨ ਕਿ ਗੁਰੂ ਤੋਂ ਬਿਨਾਂ ਉੱਪਰ ਦੱਸੀ ਏਕਾਂਕੀ ਪ੍ਰੀਤ ਪੈਦਾ ਨਹੀਂ ਹੁੰਦੀ, ਤੇ ਪ੍ਰੀਤਿ ਉਪਜੇ ਬਿਨਾਂ ਹਉਮੈ ਦੀ ਮੈਲ ਦੂਰ ਨਹੀਂ ਹੁੰਦੀ। ਪ੍ਰੀਤਿ ਵਿਚ ਆਪਾ 'ਹਉਂ' ਵਾਰ ਹੋ ਜਾਂਦਾ ਹੈ। ਫੇਰ ਆਪਾ ਨਿਵਾਰਿਆ ਜਾਕੇ ਅਪਣਾ ਅਸਲੀ 'ਆਪਾ' ਪ੍ਰਤੀਤ ਦੇਂਦਾ ਹੈ, ਹੁਣ ਪਰਮਾਤਮਾ ਦੇ ਪਰਮ ਆਪੇ ਦੀ ਸਿਆਣ ਮਿਲਦੀ ਹੈ। ਉਹ ਜਦ ਹੋ ਜਾਂਦੀ ਹੈ ਤਾਂ ਪਤਾ ਲਗਦਾ ਹੈ ਕਿ ਉਹ ਤੇ ਮੈਂ ਵੱਖ ਨਹੀਂ, ਦੋ ਵਿਜਾਤੀ ਵਸਤਾਂ ਨਹੀਂ ਸਨ, 'ਸੋ ਮੈਂ ਹਾਂ' ਪ੍ਰਤੀਤ ਦੇਂਦਾ ਹੈ। ਆਪਾ ਜੋ ਹਉਂ ਦੀ ਕੰਧ ਨਾਲ ਵੱਖਰਾ ਦਿੱਸਦਾ ਸੀ, ਉਹ ਕੰਧ ਢੈ ਜਾਣ ਤੇ ਵਿਸ਼ਾਲਤਾ ਵਿਚ ਚਲਾ ਜਾਂਦਾ ਹੈ। ਸਰਵ੍ਯ ਵਜ਼ਾਪੀ ਵਿਚ ਅਭੇਦ ਹੋ ਜਾਂਦਾ ਹੈ। ਪਰ ਫੇਰ ਖ਼ਬਰਦਾਰ ਕਰਦੇ ਹਨ ਕਿ ਇਹ ਅਵਸਥਾ ਨਿਰੀ ਗਲਾਂ ਨਾਲ, ਨਿਰੇ ਸ਼ਾਸਤ੍ਰ ਪੜ੍ਹ ਸਮਝ ਲੈਣ ਨਾਲ ਨਹੀਂ ਪ੍ਰਾਪਤ ਹੁੰਦੀ। ਇਹ ਪ੍ਰਾਪਤੀ ਸ਼ਬਦ ਨਾਲ ਭੇਦੇ-ਵਿੰਨ੍ਹੇ ਜਾਕੇ-ਹੁੰਦੀ ਹੈ। ਏਥੇ ਭੇਦਿ ਪਦ ਦਾ ਅਰਥ ਭੇਤ ਯਾ ਗੁੱਝੀ ਗਲ ਨਹੀਂ ਹੈ ਭੇਦ ਦੇ 'ਦ' ਨੂੰ ਸਿਆਰੀ ਹੈ। ਤੇ ਭੇਦਿ ਪਦ ਕ੍ਰਿਯਾ ਵਾਚੀ ਹੈ ਭੇਦੇ ਜਾਕੇ, ਵਿੰਨ੍ਹੇ ਜਾ ਕੇ। ਸ਼ਬਦ ਨਾਲ ਵਿੰਨ੍ਹੇ ਜਾਣ ਦਾ ਖਿਆਲ ਗੁਰਬਾਣੀ ਵਿਚ ਹੋਰਥੇ ਬੀ ਆਇਆ ਹੈ, ਯਥਾ:-

---

* ਇਸ ਦਾ ਅਰਥ ਨਿਰਮਲ ਦਾ ਨਾਮ ਨਹੀਂ ਬਣਦਾ, ਕਿਉਂਕਿ ਨਿਰਮਲੁ ਤੇ ਨਾਮੁ ਦੋਹਾਂ ਨੂੰ ਔਂਕੜ ਹਨ, ਸੋ ਨਿਰਮਲੁ 'ਨਾਮੁ' ਦਾ ਵਿਸ਼ੇਸ਼ਣ ਹੈ।

† 'ਸਿੰਮ੍ਰਤੀ' ਬੀ ਬਿਤੀ ਹੈ ਇਕ।

ਸਬਦਿ ਭੇਦਿ ਕੋਈ ਮਹਲੁ ਪਾਏ ਮਹਲੇ ਮਹਲਿ ਬੁਲਾਵਣਿਆ।।੩।।

{ਮਾਝ ਮ:੩, ਅਸਟ:-੧੪}

ਜੇ ਪ੍ਰਭ ਭਾਵੈ ਤਾ ਮਹਲਿ ਬੁਲਾਵੈ।। ਸਬਦੇ ਭੇਦੇ ਤਉ ਪਤਿ ਪਾਵੈ।।

{ਬਿਲਾਵਲ ਮ:੧ ਥਿਤੀ-੮}

ਸਬਦਿ ਭੇਦਿ ਜਾਣੈ ਜਾਣਾਈ।। ਨਾਨਕ ਹਉਮੈ ਜਾਲਿ ਸਮਾਈ।।

{ਰਾਮ: ਮ:੧ ਸਿਧ ਗੋਸਟਿ-੨੯}

ਸਬਦਿ ਭੇਦਿ ਭ੍ਰਮੁ ਕਟਿਆ ਗੁਰਿ ਨਾਮੁ ਦੀਆ ਸਮਝਾਇ।।

{ਮਾਰੂ ਮ: ੩-੩}

ਸ਼ਬਦ ਦੇ ਅਭਯਾਸ ਨਾਲ ਪ੍ਰੀਤਿ ਉਪਜਦੀ ਹੈ। ਸ਼ਬਦ ਦੇ ਅਭਯਾਸ ਨਾਲ ਹਉ ਨਵਿਰਤ ਹੁੰਦੀ ਹੈ। ਜਦ ਸੱਚ ਮੁਚ ਹਉ ਬਿਲਾਉਂਦੀ ਹੈ ਤਾਂ ਅਪਣੇ ਅੰਦਰ ਅਪਣੀ ਆਤਮ ਸਰੂਪਤਾ ਦੀ ਲੱਖਤਾ ਪ੍ਰਾਪਤ ਹੋਕੇ ਪਤੀਜਣਾ ਆਉਂਦੀ ਹੈ। ਇਹ ਪਤੀਜਣਾ ਫੇਰ ਡੋਲਣ ਨਹੀਂ ਦੇਂਦੀ। ਜਦੋਂ ਇਹ ਲੱਖਤਾ ਪਰਮਾਤਮ ਲੱਖਤਾ ਕਰਾ ਦੇਂਦੀ ਹੈ, ਯਾ ਇਸ ਅਵਸਥਾ ਵਿਚ ਪਰਮਾਤਮ ਅਨੁਗ੍ਰਹ ਸ਼ੁੱਧ ਆਤਮਾ ਨੂੰ ਅਪਣੇ ਸਰੂਪ ਦੀ ਲੱਖਤਾ ਵਿਚ ਅਭੇਦ ਕਰ ਲੈਂਦੀ ਹੈ, ਉਸਨੂੰ ਕਹੀਦਾ ਹੈ ਸੱਚ ਮੁਚ ਦਾ ਮਿਲਾਪ।

ਅੰਕ ੧੦ ਵਿਚ ਇਹ ਵਿਸ਼ਯ ਹੈ, ਕਿ ਜੋ ਸ਼ਬਦ ਨਾਲ ਵਿੰਨ੍ਹੇ ਜਾਕੇ, ਆਪ ਤਜਰਬਾ ਕਰਕੇ ਅਰਥਾਤ ਅਨੁਭਵ ਕਰਕੇ-ਪਤੀਜ ਕੇ ਮਿਲੇ ਹਨ ਪਰਮਾਤਮ ਦੇਵ ਨੂੰ, ਓਹ ਮਿਲੇ ਹਨ. ਉਨ੍ਹਾਂ ਮਿਲਿਆਂ ਦਾ ਹੋਰ ਮੇਲਣਾ ਕੀ ਕਹਿਣਾ ਹੋਇਆ। ਇਹੋ ਇਕ ਟਿਕਾਣਾ ਹੈ, ਜਿਥੇ ਜੀਵ ਟਿਕ ਜਾਂਦਾ ਹੈ, ਜਿਥੇ ਨਿਜ ਸਰੂਪ ਪਰਮਾਤਮ ਸਰੂਪ ਮਿਲਕੇ ਇਕ ਹੋ ਜਾਂਦੇ ਹਨ। ਇਹੋ ਹੈ ਸਭ ਅਵਸਥਾ ਤੋਂ ਪਰੇ ਯਥਾਰਥ ਦਾ ਟਿਕਾਣਾ, ਜਿਥੇ ਦੂਈ ਦ੍ਵੈਤ ਨਹੀਂ ਰਹਿੰਦੀ।

**ਨਿਰੁਕ੍ਤ**-ਕਮਲੇਹਿ-ਕਮਲਾਂ ਦੀ ਹੈ। ਕਮਲ ਏਥੇ ਬਹੁ ਬਚਨ ਹੈ। ਇਹ ਪਤਾ ਇਸੇ ਅੰਕ ਦੀ ਆਖ਼ਰੀ ਸਤਰ ਤੋਂ ਚਲਦਾ ਹੈ, ਜਿਥੇ ਪਦ 'ਤਿਨੇਹਿ' ਕਮਲਾਂ ਵਾਸਤੇ ਵਰਤਿਆ ਹੈ। ਤਿਨੇਹਿ=ਉਨ੍ਹਾਂ ਦਾ, ਬਹੁ ਬਚਨ ਹੈ। ਫੇਰ ਕਮਲੇਹਿ ਤੋਂ ਮੁਰਾਦ ਕਮਲ ਦੇ ਬੂਟਿਆਂ ਦੀ ਹੈ, ਕਿਉਂਕਿ ਲਹਰ ਪਛਾੜ ਕਮਲ ਪੌੜ ਨਾਲ ਹੁੰਦੀ ਹੈ, ਕੇਵਲ ਸਿਰੇ ਤੇ ਜਾਕੇ ਫੁਲ ਮਾਤ੍ਰ ਨਾਲ ਨਹੀਂ ਹੁੰਦੀ।

ਅਸਨੇਹਿ-ਸਨੇਹ ਨਾਲ, ਸਨੇਹ ਵਿਚ{ਸੰਸ:, ਧਾਤੂ-ਸ੍ਨਿਹ੍=ਪਿਆਰ ਕਰਨਾ} ਸੰਸਕ੍ਰਿਤ ਵਿਚ ਇਹ ਧਾਤੂ ਦੁਤ ਅੱਖਰ ਨਾਲ ਟੁਰਦਾ ਹੈ। ਪੰਜਾਬੀ ਵਿਚ ਦੁਤ ਅਖਰਾਂ ਤੋਂ ਆਰੰਭ ਹੋਣ ਵਾਲੇ ਪਦਾਂ ਤੋਂ ਪਹਿਲੇ ਅਕਸਰ ਇਕਸ੍ਵਰ ਅਖਰ ਵਾਧੂ ਲਾਈਦਾ ਹੈ, ਜਿਵੇਂ ਸ੍ਥਿਰ ਤੋਂ ਅਸਥਿਰ। ਸ੍ਤ੍ਰੀ ਤੋਂ ਇਸਤ੍ਰੀ। ਸ੍ਕੂਲ ਤੋਂ ਅਸਕੂਲ। ਅਰਬੀ ਵਾਲੇ ਬੀ ਸੰਸਕ੍ਰਿਤ ਦੇ ਤ੍ਰਿਫਲਾ ਪਦ ਦੇ ਪਹਿਲੇ 'ਅ' ਲਾਕੇ ਅਤ੍ਰੀਫਲ ਬੋਲਦੇ ਹਨ। ਤਿਵੇਂ ਸ੍ਨਿਹ੍ ਤੋਂ ਬਣਿਆ 'ਅਸਨੇਹ'। ਤੀਸਰੇ ਪਾਤਸ਼ਾਹ ਜੀ ਨੇ 'ਅਸਨੇਹ' ਪਦ 'ਸਨੇਹ'=ਪਯਾਰ ਅਰਥਾਂ ਵਿਚ ਵਰਤਿਆ ਹੈ। ਯਥਾ:-

'ਨਾਮੁ ਨ ਪਾਵਹਿ ਬਿਨੁ ਅਸਨੇਹ।।' {ਗਉ:ਮ:੩-੨੪}

ਤਿਨੇਹਿ-ਉਨ੍ਹਾਂ ਦਾ, ਭਾਵ ਕਮਲਾਂ ਦਾ।

ਅਭ ਪੀਰ-{ਅਭ=ਅੰਦਰ, ਦਿਲ+ਪੀਰ=ਪੀੜ} ਦਿਲ ਦੀ ਪੀੜ।

ਚਾਤ੍ਰਿਕ-{ਸੰਸ:, ਚਾਤਕ:} ਪਪੀਹਾ। ਇਕ ਪੰਛੀ ਜਿਸ ਬਾਬਤ ਕਵੀ ਸੰਪ੍ਰਦਾ ਮੰਨਦੀ ਹੈ ਕਿ ਉਹ ਬਦਲਾਂ ਤੋਂ ਸ੍ਵਾਂਤੀ ਬੂੰਦ ਲੈਕੇ ਪ੍ਰਸੰਨ ਹੁੰਦਾ ਹੈ। ਇਸ ਲਈ ਉਹ ਸਦਾ ਮਾਨੋਂ ਯਾਚਨਾ ਕਰਦਾ ਰਹਿੰਦਾ ਹੈ। ਇਸ ਦੀ 'ਪ੍ਰਿਉ ਪ੍ਰਿਉ' ਅਵਾਜ਼ ਇਸ ਗੱਲ ਦੀ ਲਖਾਯਕ ਹੈ।

੨. ਗੁਰਬਾਣੀ ਵਿਖੇ ਹਰੀ ਰਸ ਦੀ ਯਾਚਨਾ ਵਿਚ ਰਹਿਣ ਵਾਲੇ ਪ੍ਰੇਮੀ ਨੂੰ ਚਾਤ੍ਰਿਕ ਦੀ

ਉਪਮਾ ਦਿੱਤੀ ਜਾਂਦੀ ਹੈ।

ਮੇਹ-ਮੀਂਹ। (੨) ਮੇਹ ਦਾ ਅਰਥ ਕਈ ਸਿਆਣੇ ਬੱਦਲ ਬੀ ਕਰਦੇ ਹਨ।

ਕਿਰਤੁ ਪਇਆ ਸਿਰਿ-(ਕੀਤੀ) ਕਿਰਤ (ਅਨੁਸਾਰ) ਸਿਰ ਉਤੇ ਪਿਆ (ਲੇਖ ਆਪਣਾ ਫਲ) ਦੇਂਦਾ ਹੈ। (2) ਇਸ ਦਾ ਅਰਥ ਐਉਂ ਬੀ ਕਰਦੇ ਹਨ:-ਨਹੀਂ ਤਾਂ ਉਸ ਦਾ ਕਿਰਤ ਐਸਾ ਪਿਆ ਹੈ ਕਿ ਪ੍ਰਿਉ ਪ੍ਰਿਉ ਕਰਦਾ ਸਿਰ ਦੇ ਦੇਂਦਾ ਹੈ। ਪਰ ਏਥੇ 'ਸਿਰਿ' ਨੂੰ ਸਿਆਰੀ ਹੈ, ਇਸ ਕਰਕੇ ਸਿਰ ਦੇਂਦਾ ਅਰਥ ਨਹੀਂ ਬਣਦਾ। 'ਸਿਰਿ' ਦਾ ਅਰਥ 'ਸਿਰ ਉਤੇ' ਠੀਕ ਹੈ। (੩) ਸਿਰਿ ਦਾ ਅਰਥ 'ਮੂਜਬ' ਯਾ 'ਅਨੁਸਾਰ' ਕਰਨ ਦੀ ਬੀ ਲੋੜ ਨਹੀਂ, ਕਿਉਂਕਿ ਗੁਰੂ ਜੀ ਨੇ 'ਪਇਐ ਕਿਰਤਿ ਫਿਰਾਹਿ' ਵਾਕ ਹੋਰਥੇ ਉਚਾਰਿਆ ਹੈ, ਓਥੇ ਪਈ ਕਿਰਤ ਅਨੁਸਾਰ ਅਰਥ ਆਪੇ ਪਿਆ ਲਗਦਾ ਹੈ।

ਆਵਟਣੁ-{ਸੰਸ: ਆਵਰ੍ਤੁਨੰ। ਪ੍ਰਾ:, ਅਵਟ੍ਰਨ। ਹਿੰਦੀ, ਔਟਾਨਾ} ਦੁੱਧ ਦਾ ਅੱਗ ਤੇ ਧਰਕੇ ਸੁਕਾਉਣਾ, ਉਸ ਨੂੰ ਜੋ ਹਿਲਾਉਂਦੇ ਹਨ ਉਹ ਹੈ ਆਵਰਤੁਨੰ। ਇਸ ਤੋਂ ਔਟਾਨਾ ਦਾ ਅਰਥ ਹੋ ਗਿਆ ਉਬਾਲਣਾ। ਆਵਟਣ-ਉਬਲਣ। ਉਬਲਣਾ। ਉਬਲਣ ਦਾ ਦੁੱਖ, ਸੇਕ।

ਖਵੈ-{ਸੰਸ:, ਕਸ਼ਮ੍=ਸਹਾਰਨਾ} ਸਹਾਰਦਾ ਹੈ।

ਖਪਣਿ-{ਸੰਸ:, ਕਸ਼ੇਪਣੰ=ਲਗਣਾ, ਸਮਾਉਣਾ} ਲਗਤ, ਮੁੱਕਣ, ਸੁੱਕਣ।

ਚਕਵੀ-{ਸੰਸ:, ਚਕ੍ਰਵਾਕ:।} ਇਕ ਪੰਛੀ। ਫਾਰਸੀ ਵਿਚ ਇਸ ਨੂੰ ਸੁਰਖ਼ਾਬ ਆਖਦੇ ਹਨ। ਇਹ ਜੋੜਾ ਹੁੰਦਾ ਹੈ ਚਕਵਾ ਚਕਵੀ। ਰਾਤ ਨੂੰ ਵਿਛੜ ਜਾਂਦੇ ਹਨ। ਪਰ ਚਕਵੀ ਰਾਤ ਭਰ ਸੂਰਜ ਚੜ੍ਹਨ ਦੀ ਉਡੀਕ ਵਿਚ ਰਹਿੰਦੀ ਹੈ। ਸੂਰ-{ਸੰਸ:} ਸੂਰਜ।

ਦੂਰਿ ਹਜੂਰਿ-(ਜੋ) ਦੂਰੀ ਵਿਚ (ਹੈ ਉਸ ਨੂੰ) ਹਜੂਰੀ ਵਿਚ (ਜਾਣਨਾ)।

ਗਣਤ ਗਣਾਵਣੀ-ਗਿਣਤੀ ਗਿਣਾਉਣੀ ਹੈ, ਭਾਵ ਆਪ ਨੂੰ (ਗੁਰਮੁਖਾਂ ਦੀ) ਗੇਣਤੀ ਵਿਚ ਲਿਆਉਣਾ ਹੈ। ਭੇਟੈ-ਮਿਲੇ, ਮਿਲ ਪਵੇ।

ਤ੍ਰਿਭਵਣ-ਤਿੰਨਾਂ ਭਵਨਾਂ ਦੀ। ਭਾਵ ਸਾਰੇ ਸੰਸਾਰ ਦੀ।

ਪੰਖਣੂੰ-ਪੰਛੀ। ਭਾਵ ਹੈ ਮਾਨੁਖ, ਰਾਜੇ ਯਾ ਹੋਰ ਦੁਨੀਆਂ ਦੇ ਲੋਕ।

ਸਰ ਤਲਿ-ਜਲਾਂ ਥਲਾਂ ਤੇ। ੨. ਇਸ ਦਾ ਅਰਥ ਜਲ ਵਾਲਾ ਥਲ ਬੀ ਕਰਦੇ ਹਨ, ਉਹ ਥਾਂ ਜੋ ਜਲ ਦੇ ਨੇੜੇ ਹੈ ਜੋ ਵਧੇਰੇ ਸਰਸਬਜ਼ ਹੁੰਦਾ ਹੈ। ੩. ਬੜੇ ਜ਼ਰਖੇਜ਼ ਤੱਲਕੇ ਬੀ ਭਾਵ ਅਰਥ ਕਰਦੇ ਹਨ ਜਿਥੇ ਅਮੀਰ ਭੋਗ ਭੋਗਦੇ ਤੇ ਰਾਜ ਕਰਦੇ ਹੋਣ।

ਮੁਹਤਿ-ਦੋ ਘੜੀ ਦਾ, ਘੜੀ ਸੱਠ ਪਲ ਦੀ ਹੁੰਦੀ ਹੈ।

ਸਚਾ ਪਿੜੁ-ਸਚਾ ਖੇਲ ਸਥਾਨ। ਭਾਵ ਹੈ ਸਤਿਸੰਗ, ਯਾ ਉਹ ਜੀਵਨ ਦਾ ਰਸਤਾ ਜੋ ਸਤਜ ਵਾਲਾ ਹੈ। 'ਸੱਚ ਪਰਾਇਣ' ਜੀਵਨ (ਬਸਰ ਕਰਨਾ)।

ਸੋਹੰ-{ਸੰਸ:} ਮੈਂ ਉਹ ਹਾਂ।

ਸਬਦਿ ਭੇਦਿ-ਦੋਹਾਂ ਨੂੰ ਸਿਆਰੀ ਹੈ। ਅਰਥ ਹੈ ਸ਼ਬਦ ਦੁਆਰਾ ਭੇਦਿਆ ਜਾ ਕੇ।

ਪਤੀਆਇ-{ਪੰਜਾਬੀ ਪਤੀਜਣਾ ਤੋਂ, ਪ੍ਰਤੀਤ ਆ ਜਾਣੀ, ਤੱਸਲੀ ਹੋ ਜਾਣੀ} ਪਤੀਜ ਕੇ।

ਦਰੁ-{ਫਾ:, ਦਰ} ਦਰਗਾਹ। ਹਜ਼ੂਰੀ, ਭਾਵ ਵਾਹਿਗੁਰੂ (ਪਰਮਾਤਮਾ) ਦਾ ਸਰੂਪ।

ਘਰੁ-{ਸੰਸ:, ਗ੍ਰਿਹੰ। ਪੰ:, ਘਰ} ਮਕਾਨ। ਪਰ ਕਈ ਵੇਰ ਮੁਰਾਦ ਆਪਣੇ ਨਿਜ ਸਰੂਪ ਤੋਂ ਲਈਦੀ ਹੈ। ਇਹ ਵਰਤਾਂਉ ਗੁਰਬਾਣੀ ਵਿਚ ਹੈ। ਦਰੁ ਘਰੁ ਦਾ ਅਰਥ ਘਰ ਵਿਚ ਹੀ ਦਰ ਨਹੀਂ ਬਣਦਾ, ਕਿਉਂਕਿ ਦੋਹਾਂ ਨੂੰ ਔਂਕੜ ਹਨ। ਸੋ ਦਰ ਤੇ ਘਰ=ਪਰਮਾਤਮ ਸਰੂਪ ਤੇ ਨਿਜ ਸਰੂਪ ਅਰਥ

ਠੀਕ ਢੁਕਦੇ ਹਨ।

ਅਵਰੁ ਨ ਦੂਜੀ ਜਾਇ-ਦਾ ਭਾਵ ਹੈ ਹੋਰ ਕੋਈ ਸਦਾ ਨਿਹਚਲ ਟਿਕ ਜਾਣੇ ਦਾ ਟਿਕਾਣਾ ਨਹੀਂ ਹੈ।

## {ਸਿਰੀ ਰਾਗੁ ਮਹਲਾ ੧, ਅਸਟਪਦੀ ੧੨}

**ਪ੍ਰਾਕ੍ਰਥਨ**-ਪਿਛਲੇ ਸ਼ਬਦ ਵਿਚ ਪ੍ਰੇਮ ਦਾ ਆਦਰਸ਼, ਨਾਮ, ਗ੍ਯਾਨ ਤੇ ਸਦਗਤੀ ਦਾ ਜ਼ਿਕਰ ਤੇ ਪ੍ਰਕਾਰ ਸੀ। ਉਸ ਵਿਚ 'ਮਨਮੁਖ' ਦਾ ਬੀ ਵਿਸ਼ਯ ਲਿਆ ਸੀ ਤੇ ਕੁਛ 'ਗ਼ਾਫ਼ਲ' ਬਾਬਤ ਬੀ ਕਿਹਾ ਸੀ। ਹੁਣ ਇਸ ਅਗਲੇ ਸ਼ਬਦ ਵਿਚ 'ਮਨਮੁਖ' ਨੂੰ ਵਿਸ਼ੇਸ਼ ਕਰਕੇ ਲੈਂਦੇ ਹਨ। ਉਸ ਦੀ ਅਵਸਥਾ ਦੱਸਕੇ ਫਿਰ ਉਸ ਦੇ ਸੁਧਾਰ ਤੇ ਉੱਧਾਰ ਦਾ ਪ੍ਰਕਾਰ ਕਥਨ ਕਰਦੇ ਹਨ। ਗੁਰਮੁਖ ਬਣਨੇ ਲਈ ਸੱਚਾ ਪ੍ਰੇਮ ਲੋੜੀਏ, ਇਹ ਗੱਲ ਬੀ ਦੱਸੀ ਹੈ।

| ਮੂਲ | ਅਰਥ |
|---|---|
| **ਸਿਰੀ ਰਾਗੁ ਮਹਲਾ ੧ ॥** | |
| **ਮਨਮੁਖਿ ਭੁਲੈ ਭੁਲਾਈਐ ਭੂਲੀ ਠਉਰ ਨ ਕਾਇ ॥ ਗੁਰ ਬਿਨੁ ਕੋ ਨ ਦਿਖਾਵਈ ਅੰਧੀ ਆਵੈ ਜਾਇ॥ ਗਿਆਨ ਪਦਾਰਥੁ ਖੋਇਆ ਠਗਿਆ ਮੁਠਾ ਜਾਇ ॥ ੧ ॥** | ਮਨਮੁਖ (ਮਾਨੋਂ ਦੁਹਾਗਣੀ ਇਸਤ੍ਰੀ ਹੈ ਜੋ ਮਾਇਆ ਦੀ) ਭੁਲਾਈ ਹੋਈ ਭੁਲਦੀ ਹੈ* (ਫੇਰ) ਭੁੱਲੀ ਹੋਈ ਨੂੰ ਕੋਈ (ਠਉਰ) ਠਿਕਾਣਾ ਨਹੀਂ (ਦਿਸ ਆਉਂਦਾ)। (ਉਹ ਠਿਕਾਣਾ) ਗੁਰੂ ਤੋਂ ਬਿਨਾਂ ਕੋਈ (ਹੋਰ) ਨਹੀਂ ਦਿਖਾ ਸਕਦਾ, (ਸੋ ਗੁਰੂ ਦੇ ਦਿਤੇ ਜਾਣ ਵਾਲੇ ਨੇਤ੍ਰਾਂ ਤੋਂ ਹੀਣ ਉਹ) ਅੰਨ੍ਹੀ (ਹੋਈ) ਆਵਾ ਗਵਨ ਵਿਚ ਰਹਿੰਦੀ ਹੈ। (ਉਸ ਦਾ ਅੰਤ ਇਹ ਹੁੰਦਾ ਹੈ ਕਿ ਜਿਵੇਂ ਠੱਗਾਂ ਦਾ) ਠਗਿਆ (ਪੁਰਸ਼ ਅਪਣਾ ਪਦਾਰਥ) ਚੁਰਵਾ ਕੇ (ਗੁਆ) ਜਾਂਦਾ ਹੈ (ਇਸ ਤਰ੍ਹਾਂ ਮਨਮੁਖ ਰੂਪ ਦੁਹਾਗਣੀ ਨੇ) ਗਿਆਨ (ਰੂਪੀ) ਪਦਾਰਥ ਗੁਆ ਲਿਆ (ਜਾਣੋ)।।੧।। |
| **ਬਾਬਾ ਮਾਇਆ ਭਰਮਿ ਭੁਲਾਇ॥ ਭਰਮਿ ਭੁਲੀ ਡੋਹਾਗਣੀ ਨਾ ਪਿਰ ਅੰਕਿ ਸਮਾਇ ॥ ੧ ॥ ਰਹਾਉ ॥** | {ਪ੍ਰਸ਼ਨ: ਕਿਸ ਦੀ ਭੁਲਾਈ ਮਨਮੁਖ ਰੂਪ ਇਸਤ੍ਰੀ ਭੁੱਲ ਰਹੀ ਹੈ ? ਉੱਤਰ:} ਹੇ ਬਾਬਾ ! ਮਾਇਆ (ਸਭ ਕਿਸੇ ਨੂੰ) ਭਰਮ ਵਿਚ (ਪਾਕੇ ਸੱਚੇ ਰਾਹ ਤੋਂ) ਭੁਲਾ ਦੇਂਦੀ ਹੈ, (ਇਸ ਤਰ੍ਹਾਂ ਮਾਇਆ ਕਰਕੇ) ਭਰਮ ਵਿਚ ਭੁੱਲੀ ਹੋਈ (ਮਨਮੁਖ ਰੂਪੀ) ਦੁਹਾਗਣੀ ਪਤੀ (=ਪਰਮੇਸ਼ੁਰ) ਦੇ ਸਰੂਪ ਵਿਚ ਨਹੀਂ ਸਮਾ ਸਕਦੀ।।੧।।ਰਹਾਉ।। |
| **ਭੂਲੀ ਫਿਰੈ ਦਿਸੰਤਰੀ ਭੂਲੀ ਗ੍ਰਿਹੁ ਤਜਿ ਜਾਇ ॥ ਭੂਲੀ ਡੂੰਗਰਿ ਥਲਿ ਚੜੈ ਭਰਮੈ ਮਨੁ ਡੋਲਾਇ ॥** | (ਉਹ ਗੁਰੂ ਦੀ ਸਿਖ੍ਯਾ ਤੋਂ ਵਿਹੂਣੀ ਮਨਮੁਖ ਰੂਪੀ ਇਸਤ੍ਰੀ) ਭੁੱਲੀ ਹੋਈ ਹੀ ਘਰ ਬਾਰ ਤ੍ਯਾਗ ਕੇ ਟੁਰ ਪੈਂਦੀ ਹੈ ਤੇ ਦੇਸ ਦੇਸਾਂਤ੍ਰਾਂ ਵਿਚ ਭੁੱਲੀ ਹੋਈ ਹੀ ਪਈ ਭਟਕਦੀ ਹੈ। (ਕਦੇ) ਪਰਬਤ ਉਤੇ (ਕਦੇ) ਥਲ (ਰੇਤ ਦੇ ਟਿੱਲਿਆਂ) ਉਤੇ ਭੁੱਲੀ ਹੋਈ ਹੀ ਜਾ ਚੜ੍ਹਦੀ ਹੈ, (ਪਰ ਹਰ ਥਾਂ ਜਾਕੇ ਭਰਮ ਵਿਚ) ਭਰਮਦੀ ਹੈ ਤੇ ਮਨ ਡੋਲਦਾ ਰਹਿੰਦਾ ਹੈ। (ਹਾਂ) ਉਹ ਧੁਰ ਤੋਂ |

* ਰਹਾਉ ਵਿਚ ਦੱਸਿਆ ਹੈ ਕਿ ਮਾਇਆ ਭੁਲਾਉਂਦੀ ਹੈ ਜੀਵਾਂ ਨੂੰ ਭਰਮ ਵਿਚ ਪਾਕੇ।

**ਧੁਰਹੁ ਵਿਛੁੰਨੀ ਕਿਉ ਮਿਲੈ ਗਰਬਿ ਮੁਠੀ ਬਿਲਲਾਇ ॥ ੨ ॥**

ਵਿਛੁੜੀ ਹੋਈ ਕਿਵੇਂ ਮਿਲੇ, (ਉਹ) ਅਹੰਕਾਰ ਵਿਚ ਠਗੀ ਹੋਈ (ਅੰਤ ਨੂੰ ਬੀ) ਰੋਵੇਗੀ।।੨।।

{ਪ੍ਰਸ਼ਨ: ਕਿਆ ਮਨਮੁਖ ਰੂਪ ਇਸਤ੍ਰੀ ਸਦਾ ਰੋਵੇਗੀ ? ਉਸ ਲਈ ਕੋਈ ਆਸ ਨਹੀਂ ? ਤਾਂ ਉੱਤਰ ਦੇਂਦੇ ਹਨ ਕਿ}

**ਵਿਛੁੜਿਆ ਗੁਰੁ ਮੇਲਸੀ ਹਰਿ ਰਸਿ ਨਾਮ ਪਿਆਰਿ ॥ ਸਾਚਿ ਸਹਜਿ ਸੋਭਾ ਘਣੀ ਹਰਿ ਗੁਣ ਨਾਮ ਅਧਾਰਿ ॥ ਜਿਉ ਭਾਵੈ ਤਿਉ ਰਖੁ ਤੂੰ ਮੈ ਤੁਝ ਬਿਨੁ ਕਵਨੁ ਭਤਾਰੁ ॥ ੩ ॥**

(ਦੁਹਾਗਣ ਇਸਤ੍ਰੀ ਸਰੀਖੇ ਮਨਮੁਖ ਨੂੰ ਬੀ) ਜੋ ਵਿਛੁੜ ਰਿਹਾ ਹੈ ਗੁਰੂ (ਹੀ) ਮੇਲ ਲਏਗਾ (ਕੀਕੂੰ ? ਉੱਤਰ:) ਹਰੀ ਨਾਮ ਦੇ ਪਿਆਰ ਵਿਚ (ਪਾਕੇ ਤੇ ਉਸ ਤੋਂ ਉਪਜੇ) ਹਰੀ ਰਸ ਵਿਚ (ਲਾਕੇ ਤੇ ਉਸ ਤੋਂ ਪ੍ਰਾਪਤ ਹੋਣ ਵਾਲੇ) ਸੱਚ ਵਿਚ (ਤੇ ਸੱਚ ਤੋਂ ਪ੍ਰਾਪਤ ਹੋਣ ਵਾਲੇ ਸਹਿਜ=) ਗਿਆਨ ਵਿਚ (ਪੁਚਾਕੇ, ਜਿਸ ਤੋਂ ਕਿ ਆਤਮ-) ਸ਼ੋਭਾ ਬਹੁਤ (ਬਣਦੀ ਹੈ,) (ਐਸੀ ਕਿ ਫਿਰ ਉਸ ਸੁਹਾਗਣ ਹੋਈ ਦਾ ਜੀਵਨ ਹੀ) ਨਾਮ ਦੇ ਆਧਾਰ ਵਿਚ (ਤੇ ਈਸ਼੍ਵਰ ਦੇ) ਗੁਣਾਂ-(ਨੁਵਾਦ ਵਿਚ ਹੋ ਜਾਂਦਾ ਹੈ। ਓਹ ਫੇਰ ਪਰਮ ਪ੍ਰੇਮ ਵਿਚ ਆਖਦੀ ਹੈ ਕਿ ਹੇ ਵਾਹਿਗੁਰੂ !) ਜਿਵੇਂ (ਤੈਨੂੰ) ਭਾਵੇ (ਮੈਨੂੰ) ਤੂੰ ਤਿਵੇਂ ਰੱਖ, ਤੇਰੇ ਬਿਨਾਂ ਮੇਰਾ ਪਤੀ (ਮਾਲਕ) ਹੋਰ ਕੌਣ ਹੈ? (ਭਾਵ ਕੋਈ ਨਹੀਂ ਹੈ)।।੩।।

**ਅਖਰ ਪੜਿ ਪੜਿ ਭੁਲੀਐ ਭੇਖੀ ਬਹੁਤੁ ਅਭਿਮਾਨੁ ॥ ਤੀਰਥ ਨਾਤਾ ਕਿਆ ਕਰੇ ਮਨ ਮਹਿ ਮੈਲੁ ਗੁਮਾਨੁ॥ ਗੁਰ ਬਿਨੁ ਕਿਨਿ ਸਮਝਾਈਐ ਮਨੁ ਰਾਜਾ ਸੁਲਤਾਨੁ ॥ ੪ ॥**

(ਪਰ ਜੋ ਮਨ ਦੇ ਮਗਰ ਲੱਗ ਕੇ ਮਨਮੁਖ ਹੋਏ ਹਨ ਓਹ ਚਾਹੋ ਪੰਡਿਤ ਹੋ ਜਾਣ, ਕੁਛ ਲਾਭ ਨਹੀਂ, ਕਿਉਂਕਿ ਬਹੁਤੀ) ਵਿਦ੍ਯਾ ਪੜ੍ਹ ਪੜ੍ਹ ਕੇ ਬੀ (ਮਾਯਾ ਵਿਚ ਹੀ) ਭੁੱਲੇ ਰਹੀਦਾ ਹੈ; (ਤੇ ਜੇ ਭੇਖ ਧਾਰਨ ਕਰ ਲਈਏ ਤਾਂ) ਭੇਖ ਨਾਲ (ਬੀ) ('ਅਸੀਂ ਅਤੀਤ ਹਾਂ', ਐਸੇ) ਬਹੁਤੇ ਅਭਿਮਾਨ (ਦੀ ਮੈਲ ਮਨ ਵਿਚ ਵਧਦੀ ਹੈ)। (ਜੇ ਤੀਰਥ ਭੌਂ ਲਏ ਤਾਂ) ਤੀਰਥਾਂ ਦਾ ਨ੍ਹਾਤਾ ਕੀਹ ਸੰਵਾਰੇਗਾ (ਜਦ ਕਿ) ਮਨ ਵਿਚ ਗੁਮਾਨ ਦੀ ਮੈਲ (ਕਿ ਮੈਂ ਤੀਰਥੀ ਹਾਂ ਭਰੀ ਪਈ ਹੈ। ਸੋ ਇਹ ਗੱਲ ਵੀਚਾਰ ਕਰੋ ਕਿ ਹੁਣ ਤਾਈਂ) ਗੁਰੂ ਤੋਂ ਬਿਨਾਂ ਕਿਸ ਨੇ ਸਮਝਾਇਆ ਹੈ ਮਨ ਨੂੰ (ਜੋ ਆਪੇ) ਰਾਜਾ (ਤੇ) ਸੁਲਤਾਨ ਬਣ ਬਹਿੰਦਾ ਹੈ।।੪।।

**ਪ੍ਰੇਮ ਪਦਾਰਥੁ ਪਾਈਐ ਗੁਰਮੁਖਿ ਤਤੁ ਵੀਚਾਰੁ॥ ਸਾ ਧਨ ਆਪੁ ਗਵਾਇਆ ਗੁਰ ਕੈ ਸਬਦਿ ਸੀਗਾਰੁ॥ ਘਰ ਹੀ ਸੋ ਪਿਰੁ ਪਾਇਆ ਗੁਰ ਕੈ ਹੇਤਿ ਅਪਾਰੁ ॥੫॥**

(ਇਸ ਦੇ ਉਲਟ) ਗੁਰਮੁਖ (ਗੁਰੂ ਤੋਂ) ਪ੍ਰੇਮ ਦਾ ਪਦਾਰਥ ਪਾ ਲੈਂਦਾ ਹੈ (ਤੇ ਪ੍ਰੇਮ ਤੋਂ) ਤੱਤ ਵੀਚਾਰ (=ਗ੍ਯਾਨ) ਪਾ ਲੈਂਦਾ ਹੈ। (ਹਾਂ ਗੁਰਮੁਖ ਰੂਪ) ਇਸਤ੍ਰੀ ਗੁਰੂ ਦੇ ਸ਼ਬਦ ਦੁਆਰਾ ਸ਼ਿੰਗਾਰ ਕਰਕੇ ਆਪਾ ਭਾਵ ਗੁਆ ਲੈਂਦੀ ਹੈ, (ਓਹ ਫੇਰ ਭਟਕਦੀ ਨਹੀਂ ਫਿਰਦੀ ਉਹ) ਘਰ ਵਿਚ ਹੀ ਉਸ ਪਤੀ ਨੂੰ ਪਾ ਲੈਂਦੀ ਹੈ, (ਕੀਕੂੰ ? ਉੱਤਰ:) ਗੁਰੂ ਦੇ ਅਪਾਰ ਪਜਾਰ ਦੁਆਰਾ।।੫।।

**ਗੁਰ ਕੀ ਸੇਵਾ ਚਾਕਰੀ ਮਨੁ ਨਿਰਮਲੁ ਸੁਖੁ ਹੋਇ ॥ ਗੁਰ ਕਾ ਸਬਦੁ ਮਨਿ ਵਸਿਆ ਹਉਮੈ ਵਿਚਹੁ**

ਗੁਰੂ ਦੀ ਟਹਿਲ ਸੇਵਾ ਨਾਲ ਮਨ ਨਿਰਮਲ ਹੋ ਜਾਂਦਾ ਹੈ, (ਮਨ ਦੇ ਨਿਰਮਲ ਹੋਣ ਨਾਲ) ਸੁਖ ਹੋ ਜਾਂਦਾ ਹੈ। ਗੁਰੂ ਦਾ ਦਿੱਤਾ ਸ਼ਬਦ (ਜਦ) ਮਨ ਵਿਚ ਵੱਸ ਜਾਂਦਾ ਹੈ (ਤਦ ਮਨ)

| | |
|---|---|
| **ਖੋਇ ॥ ਨਾਮੁ ਪਦਾਰਥੁ ਪਾਇਆ ਲਾਭੁ ਸਦਾ ਮਨਿ ਹੋਇ ॥ ੬ ॥** | ਵਿਚੋਂ ਹਉਮੈ ਗੁਆਚ ਜਾਂਦੀ ਹੈ। (ਸੋ ਸਮਝ ਲਓ ਕਿ ਗੁਰੂ ਤੋਂ) ਨਾਮ ਰੂਪੀ ਪਦਾਰਥ ਪਾ ਲਿਆਂ ਮਨ ਵਿਚ ਸਦਾ ਲਾਹਾ ਹੁੰਦਾ ਹੈ।।੬।। |
| **ਕਰਮਿ ਮਿਲੈ ਤਾ ਪਾਈਐ ਆਪਿ ਨ ਲਇਆ ਜਾਇ ॥ ਗੁਰ ਕੀ ਚਰਣੀ ਲਗਿ ਰਹੁ ਵਿਚਹੁ ਆਪੁ ਗਵਾਇ ॥ ਸਚੇ ਸੇਤੀ ਰਤਿਆ ਸਚੋ ਪਲੈ ਪਾਇ ॥ ੭ ॥** | (ਹਾਂ ਭਾਈ ਗੁਰੂ ਦੀ) ਕ੍ਰਿਪਾ ਦੁਆਰਾ (ਹੀ) ਮਿਲੇ (ਤਾਂ ਨਾਮ ਰੂਪੀ ਪਦਾਰਥ) ਪਾਈਦਾ ਹੈ, ਆਪੇ (ਨਾਮ ਪਦਾਰਥ) ਨਹੀਂ ਲਿਆ ਜਾ ਸਕਦਾ। (ਇਸ ਲਈ) ਗੁਰੂ ਦੀ ਚਰਨੀਂ ਲਗਾ ਰਹੁ, (ਪਰ) ਆਪਾ ਭਾਵ (ਮਨ) ਵਿਚੋਂ ਗੁਆਕੇ। (ਇਹ ਗਲ ਸਮਝ ਲੈ ਕਿ) ਸੱਚੇ ਨਾਲ ਰੱਤੇ ਰਿਹਾਂ ਸੱਚ ਹੀ ਪੱਲੇ ਪਏਗਾ, (ਕਦੇ ਕੂੜ ਨਾ ਪੱਲੇ ਪਵੇਗਾ)।।੭।। |
| **ਭੁਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰੁ ॥ ਗੁਰਮਤਿ ਮਨੁ ਸਮਝਾਇਆ ਲਾਗਾ ਤਿਸੈ ਪਿਆਰੁ ॥ ਨਾਨਕ ਸਾਚੁ ਨ ਵੀਸਰੈ ਮੇਲੇ ਸਬਦੁ ਅਪਾਰੁ ॥੮॥੧੨॥** | ਸਭ ਕੋਈ ਭੁੱਲਣ ਵਿਚ ਹੈ, ਪਰ ਗੁਰੂ (ਤੇ) ਕਰਤਾਰ ਭੁੱਲ ਵਿਚ ਨਹੀਂ ਹੈ, (ਐਸੇ ਅਭੁੱਲ) ਗੁਰੂ ਦੀ ਮਤਿ ਦੁਆਰਾ (ਜਿਸ ਨੇ) ਮਨ ਨੂੰ ਸਮਝਾ ਲਿਆ ਹੈ ਉਸ ਨੂੰ (ਕਰਤਾਰ ਨਾਲ) ਪਿਆਰ ਲੱਗ ਜਾਂਦਾ ਹੈ। ਹੇ ਨਾਨਕ ! (ਜਿਸ ਨੂੰ) ਸੱਚਾ (ਨਾਮ) ਨਹੀਂ ਵਿਸਰਦਾ (ਉਸ ਨੂੰ) ਅਪਾਰ ਸ਼ਬਦ (ਵਾਹਿਗੁਰੂ ਨਾਲ) ਮੇਲ ਲੈਂਦਾ ਹੈ।।੮।।੧੨।। |

**ਵਜਾਖਜਾ**-ਇਸ ਸ਼ਬਦ ਵਿਚ ਮਨਮੁਖ ਨੂੰ ਵਿਸ਼ੇਸ਼ ਕਰਕੇ ਲਿਆ ਹੈ, ਜਿਸ ਦਾ ਜ਼ਿਕਰ ਕਿ ਪਿਛਲੇ ਸ਼ਬਦ ਵਿਚ ਸੀ। ਮਨਮੁਖ ਨੂੰ ਵਾਹਿਗੁਰੂ ਦੇ ਸੰਬੰਧ ਤੋਂ ਛੁੱਟੜ ਹੋਈ ਦੁਹਾਗਣੀ ਕਰਕੇ ਦੱਸਿਆ ਹੈ, ਇਸ ਦੇ ਪਤੀ ਤੋਂ ਛੁੱਟੇ ਹੋਣ ਦਾ ਕਾਰਣ ਮਾਇਆ ਦੱਸਿਆ ਹੈ, ਜੋ ਭਰਮ ਵਿਚ ਪਾਈ ਰੱਖਦੀ ਹੈ। ਗੁਰੂ ਦੀ ਸਿਖਜਾ ਨਾਲ ਮਨ ਨਿਸ਼ਚੇ ਦੇ ਘਰ ਆ ਜਾਂਦਾ ਹੈ, ਆਪਣੇ ਮਨ ਦੇ ਮਗਰ ਲਗਿਆਂ ਮਾਇਆ ਨਹੀਂ ਬਿਲਾਉਂਦੀ, ਭਰਮ ਕਿਸੇ ਨਾ ਕਿਸੇ ਸ਼ਕਲ ਵਿਚ ਪਿਆ ਰਹਿੰਦਾ ਹੈ, ਮਾਇਆ ਫੇਰ ਲੋਭ ਆਦਿ ਨੂੰ ਅੰਦਰੋਂ ਪਰੇ ਨਹੀਂ ਹੋਣ ਦੇਂਦੀ। ਅਤੀਤਤਾਈ ਵਿਚ ਭੇਖ, ਵਿਦਜਾ ਆਦਿ ਦਾ ਅਭਿਮਾਨ ਵਧ ਜਾਂਦਾ ਹੈ। ਚਾਹੋ ਮਨਮੁਖ ਤੀਰਥ ਪਰਸੇ, ਚਾਹੋ ਤਪ ਕਰੇ, ਚਾਹੋ ਵਿਦਜਾ ਘੋਟੇ, ਉਸ ਦਾ ਖਹਿੜਾ ਮਾਇਆ ਛੋੜਦੀ ਨਹੀਂ, ਭਰਮ ਮਿਟਣ ਨਹੀਂ ਦੇਂਦੀ। ਇਸ ਹਾਲਤ ਦਾ ਦਾਰੂ ਸੱਚੇ ਜਗਜਾਸੂ ਲਈ, ਜਿਵੇਂ ਗੁਰੂ ਕੀ ਸ਼ਰਣ ਹੈ, ਤਿਵੇਂ ਮਨਮੁਖ ਲਈ ਬੀ ਗੁਰੂ ਕੀ ਸ਼ਰਣ ਦਾਰੂ ਹੈ।

ਅੰਕ ੪ ਦੀ ਅੰਤਲੀ ਤੁਕ ਵਿਚ ਦੱਸਦੇ ਹਨ ਕਿ ਮਾਨੁਖ ਦਾ ਮਨ ਮਨੋਰਾਜਾਂ ਵਿਚ ਰਹਿੰਦਾ ਹੈ। ਆਪ ਹੀ ਰਾਜਾ ਤੇ ਪਾਤਸ਼ਾਹ ਬਣ ਬਣ ਬਹਿੰਦਾ ਹੈ। ਯਾ ਇਉਂ ਕਿ ਕਦੇ ਰਾਜਾ ਤੇ ਕਦੇ ਸੁਲਤਾਨ ਬਣ ਬਹਿੰਦਾ ਹੈ ਤੇ ਐਉਂ ਆਪਣਾ ਵਕਤ ਖਜਾਲੀਂ ਪਿਆਂ ਗੁਆ ਲੈਂਦਾ ਹੈ। ਇਸ ਦਾ ਦਾਰੂ ਗੁਰੂ ਹੈ। ਗੁਰੂ ਜੋ ਮਤਿ ਦੇਂਦਾ ਹੈ ਉਹ ਮਨੋਰਾਜ ਤੋਂ ਕੱਢਕੇ ਸਿਮਰਨ ਵਿਚ ਟਿਕਾਉਂਦੀ ਹੈ।

ਅੰਕ ੫ ਵਿਚ ਪ੍ਰਕਾਰ ਦੱਸਦੇ ਹਨ-ਪਹਿਲਾਂ ਗੁਰੂ ਪਾਸੋਂ ਵਾਹਿਗੁਰੂ ਦਾ ਪ੍ਰੇਮ ਪ੍ਰਾਪਤ ਹੁੰਦਾ ਹੈ, ਉਸ ਤੋਂ ਫੇਰ ਤਤ ਦੀ ਵੀਚਾਰ ਮਿਲਦੀ ਹੈ, ਕਿਉਂਕਿ ਪ੍ਰੇਮ ਨਾਲ ਹਉਂ ਬਿਲਾ ਜਾਂਦੀ ਹੈ ਤੇ ਰਬ ਜੀ ਨਾਲ ਖਿੱਚ ਪੈ ਜਾਂਦੀ ਹੈ। ਗੁਰੂ ਦੇ ਸ਼ਬਦ ਮਾਨੋਂ ਜੀਵ ਦੇ ਗਹਿਣੇ ਬਣ ਜਾਂਦੇ ਹੈਨ, ਜਗਜਾਸੂ ਸੁਹਣੱਪ ਵਿਚ ਆ ਜਾਂਦਾ ਹੈ। ਭਾਵ ਇਹ ਕਿ ਅੰਦਰ ਇਕ ਆਪਣੀ ਸੁੰਦਰਤਾ ਦਾ ਅਹਿਸਾਸ ਪੈਦਾ ਹੋ ਜਾਂਦਾ ਹੈ। ਇਸ ਦੀ ਖਿੱਚ ਤੇ ਸੁਹਣੱਪ ਤੇ ਸਾਈਂ ਰੀਝਦਾ ਹੈ ਤੇ ਓਹਨੂੰ ਤੀਰਥਾਂ, ਥਲਾਂ, ਪਰਬਤਾਂ ਤੇ ਤਪ ਤਾਪੇ ਬਿਨਾਂ ਘਰ ਵਿਚ ਵਸਦਿਆਂ ਹੀ ਪ੍ਰਭੂ ਮਿਲਾ ਲੈਂਦਾ ਹੈ। ਪਰ ਇਸ ਦਾ ਕਾਰਣ ਉਹੋ ਗੁਰੂ ਦਾ ਦਿੱਤਾ ਪ੍ਰੇਮ ਪਦਾਰਥ ਹੈ।

ਅੰਕ ੬ ਵਿਚ ਦੱਸਦੇ ਹਨ ਕਿ ਗੁਰੂ ਕੀ ਸੇਵਾ ਕਰਨੇ ਨਾਲ ਮਨ ਨਿਰਮਲ ਹੁੰਦਾ ਹੈ, ਕਿਉਂਕਿ ਇਹ ਸੇਵਾ ਨਿਸ਼ਕਾਮ ਹੁੰਦੀ ਹੈ, ਇਸ ਸੇਵਾ ਨਾਲ ਗੁਰੂ 'ਸ਼ਬਦ' ਦੀ ਦਾਤ ਦੇਂਦਾ ਹੈ, ਫੇਰ ਇਹ ਸ਼ਬਦ ਮਨ ਵਿਚ ਵਸ ਜਾਂਦਾ ਹੈ, ਜਿਸ ਕਰਕੇ ਹਉਮੈਂ ਦੂਰ ਹੁੰਦੀ ਹੈ ਤੇ ਨਾਮ ਰੂਪੀ ਪਦਾਰਥ ਮਨ ਵਿਚ ਟਿਕ ਜਾਂਦਾ ਹੈ ਜਿਸ ਕਰਕੇ ਲਾਹਾ ਹੀ ਲਾਹਾ ਪ੍ਰਾਪਤ ਹੁੰਦਾ ਹੈ।

ਅੰਕ ੭ ਵਿਚ ਗੁਰੂ ਕੀ ਸੇਵਾ ਤੇ ਸੇਵਾ ਤੋਂ ਮੇਹਰ ਦੀ ਪ੍ਰਾਪਤੀ ਦੱਸਕੇ ਇਕ ਸਰਬ ਕਾਲੀ ਸੱਚ ਦੱਸਦੇ ਹਨ ਕਿ ਜੇ ਸੱਚ ਦੀ ਲਗਨ ਵਿਚ ਰਹੋਗੇ ਤਾਂ 'ਸੱਚ' ਪ੍ਰਾਪਤ ਹੋਵੇਗਾ, ਕਿਉਂਕਿ ਜਿਸ ਸ਼ੈ ਨੂੰ ਲਗਨ ਲਾਓ ਓਹੋ ਮਿਲਦੀ ਹੈ*। ਸੱਚ ਦੇ ਮਗਰ ਲਗਿਆਂ ਸੱਚ ਹੀ ਮਿਲੇਗਾ। ਗੁਰੂ ਸੱਤਜ ਸਰੂਪ ਵਿਚ ਲੱਗਾ ਸੱਚ ਦਾ ਰੂਪ ਹੋ ਰਿਹਾ ਹੈ। ਉਸ ਦੇ ਸੰਗ ਕੀਤਿਆਂ ਸੱਚ (ਸਤਜ ਸਰੂਪ ਹੀ) ਪ੍ਰਾਪਤ ਹੋਵੇਗਾ।

ਅੰਕ ੮ ਵਿਚ ਇਕ ਆਤਮਕ ਸੱਚ ਦੱਸਦੇ ਹਨ ਕਿ ਸਭ ਕੋਈ ਭੁੱਲਣ ਵਿਚ ਹੈ, ਕਿਉਂਕਿ ਸਭ ਕੋਈ ਅਲਪੱਗ ਹੈ। ਅਲਪੱਗ ਦੇ ਕਰਨਿਆਂ ਵਿਚ ਭੁੱਲ ਹੋਣੀ ਹੋਈ। ਸਰਵੱਗ ਭੁੱਲ ਨਹੀਂ ਕਰਦਾ, ਕਿਉਂਕਿ ਉਹ ਸਭ ਕੁਛ ਜਾਣਦਾ ਹੈ। ਸਰਵੱਗ ਇਕ ਅਕਾਲ ਪੁਰਖ ਹੈ, ਇਸ ਕਰਕੇ ਉਹ ਅਭੁੱਲ ਹੈ। ਦੂਸਰਾ ਗੁਰੂ ਅਭੁੱਲ ਹੈ ਕਿਉਂਕਿ ਉਹ ਸਰਵੱਗ ਵਾਹਿਗੁਰੂ ਵਿਚ ਲੀਨ ਹੁੰਦਾ ਹੈ। ਉਹ ਸਰਵ ਅਨਾਤਮ ਤੋਂ ਪਰੇ ਆਤਮਾ ਵਿਚ ਆਤਮਾ ਹੋ ਰਿਹਾ ਹੁੰਦਾ ਹੈ, ਉਹ ਸਰਵ ਵਜਾਪੀ ਵਿਚ ਅਭੇਦ ਰਹਿੰਦਾ ਹੈ, ਇਸ ਕਰਕੇ ਉਸ ਵਿਚ ਸਰਵੱਗਤਾ ਹੁੰਦੀ ਹੈ, ਉਹ ਬੀ ਭੁੱਲ ਨਹੀਂ ਕਰਦਾ। ਕਿਉਂਕਿ ਗੁਰੂ ਅਭੁੱਲ ਹੈ, ਉਸ ਦੀ ਮਤਿ ਨਾਲ ਸੱਚਾ ਪਿਆਰ ਲਗਦਾ ਹੈ, ਉਸ ਪਜਾਰ ਲਈ ਉਹ ਸੱਚਾ ਨਾਮ ਦੇਂਦਾ ਹੈ, ਉਸ ਦਾ ਦਿੱਤਾ ਅਖੁੱਟ ਸ਼ਬਦ-ਪਾਰ ਰਹਿਤ ਸ਼ਬਦ-ਸਾਈਂ ਨਾਲ ਮੇਲ ਦੇਂਦਾ ਹੈ।

ਇਹ ਤਾਂ ਹੈ ਗੁਰਬਾਣੀ ਦਾ ਆਸ਼ਾ, ਜੈਸਾ ਕਿ ਸਤਿਗੁਰੂ ਜੀ ਨੇ ਬਾਣੀ ਵਿਚ ਫੁਰਮਾਇਆ ਹੈ :-

ਗੁਰੁ ਕਰਤਾ ਗੁਰੁ ਕਰਣਹਾਰੁ।। {ਸਿਰੀ ਰਾਗ ਮ:੫-੯੯}

ਪੁਨਾ:- ਗੁਰੁ ਕਰਤਾ ਗੁਰੁ ਕਰਣੈ ਜੋਗੁ।। ਗੁਰੁ ਪਰਮੇਸਰੁ ਹੈ ਭੀ ਹੋਗੁ।।
ਕਹੁ ਨਾਨਕ ਪ੍ਰਭਿ ਇਹੈ ਜਨਾਈ।। ਬਿਨੁ ਗੁਰ ਮੁਕਤਿ ਨ ਪਾਈਐ ਭਾਈ।। {ਗੋਂਡ ਮ:੫-੭}

ਕਈ ਸਜਣ ਐਉਂ ਬੀ ਅਰਥ ਕਰਦੇ ਹਨ ਕਿ 'ਕਰਤਾਰ ਰੂਪ' ਗੁਰੂ ਅਭੁੱਲ ਹੈ। ਇਸ ਅਰਥ ਕਰਨ ਵਿਚ ਬੀ ਗੁਰੂ ਨੂੰ ਅਭੁੱਲ ਮੰਨਿਆ ਹੈ, ਕਿਉਂਕਿ ਉਸ ਨੂੰ ਕਰਤਾਰ ਰੂਪ ਮੰਨਿਆ ਹੈ। ਕਰਤਾਰ ਅਭੁੱਲ ਹੈ ਹੀ, ਯਥਾ:-

ਕਰਤਾ ਆਪਿ ਅਭੁਲੁ ਹੈ ਨ ਭੁਲੈ ਕਿਸੈ ਦਾ ਭੁਲਾਇਆ।। {ਵਾਰ ਮਾਝ ਮ:੧-੧੪}

ਜੇ ਕਹੀਏ ਕਰਤਾਰ, ਜੋ ਗੁਰੂ ਦਾ ਰੂਪ ਹੈ, ਤਾਂ ਅੰਕ ੭ ਵਿਚੋਂ ਵਿਸ਼ਯ ਗੁਰੂ ਦਾ ਚਲਾ ਆ ਰਿਹਾ ਹੈ, ਅਰਥ ਅਪ੍ਰਸੰਗਕ ਹੋ ਜਾਏਗਾ। ਦੂਜੇ-ਕਰਤਾਰ ਤਾਂ ਹੈ ਹੀ 'ਗੁਰੂਨਾਂ-ਗੁਰੂ' ਉਸ ਨੂੰ 'ਗੁਰੂ ਤੁਲ' ਕਹਿਣ ਵਿਚ ਕੀਹ ਉਪਮਾ ਹੈ ?

**ਨਿਰੁਕ੍ਤ**- ਮੁਠਾ ਜਾਇ-ਮੁੱਠਾ ਜਾਂਦਾ ਹੈ, ਲੁਟਿਆ ਹੋਇਆ ਯਾ ਚੁਰਾਇਆ ਹੋਇਆ ਜਾਂਦਾ ਹੈ, ਭਾਵ ਸੱਖਣੇ ਤੋਂ ਹੈ। ਲੁਟਾ ਪੁਟਾ ਕੇ ਖਾਲੀ ਜਾਂਦਾ ਹੈ।

ਡੂੰਗਰਿ-ਡੂੰਘਰ ਉਤੇ। ਪਹਾੜ ਉਤੇ।

ਥਲਿ-ਥਲ ਉਤੇ। ਦੁਆਬਾ ਸਿੰਧ ਸਾਗਰ ਦੀ ਥਲੀ ਜੋ ਉਚੀ ਥਾਂ ਹੈ। ਯਾ ਰਾਜਪੂਤਾਨੇ ਦੇ ਰੇਤ ਥਲਿਆਂ ਵਾਲੇ ਇਲਾਕਿਆਂ ਤੇ ਤਪ ਸਥਾਨ, ਭਾਵ ਉਚੇਰੇ ਰੇਤਲੇ ਥਾਵਾਂ ਤੋਂ ਹੈ; ਕਿਉਂ ਜੋ ਪਦ 'ਚੜੈ' ਵਰਤਿਆ ਹੈ।

ਭਤਾਰੁ-ਭਰਤਾ। ਪਤੀ। ਅਖਰ-ਹਰਫ। ਭਾਵ ਹੈ ਵਿਦਜਾ ਜੋ ਪੁਸਤਕਾਂ ਵਿਚ

* ਸਾਈ ਵਸਤੁ ਪਰਾਪਤਿ ਹੋਈ ਜਿਸੁ ਸੇਤੀ ਮਨੁ ਲਾਇਆ।। {ਸੂਹੀ ਮ:੧ ਛੰਤ-੨}

ਅੱਖਰਾਂ ਦੁਆਰੇ ਲਿਖੀ ਹੈ। ਰਾਜਾ ਸੁਲਤਾਨੁ-{ਸੰਸ:, ਰਾਜਨ੍। ਅ.:, ਸੁਲਤਾਨ} ਥੋੜੇ ਇਲਾਕੇ ਤੇ ਰਾਜ ਕਰਨ ਵਾਲਾ ਰਾਜਾ, ਵਡੇ ਇਲਾਕੇ ਤੇ ਰਾਜ ਕਰਨੇ ਵਾਲਾ ਸੁਲਤਾਨ। ਮਹਾਰਾਜਾ ਅਧਿਰਾਜ। (੨) ਇਸ ਤੁਕ ਦੇ ਅਰਥ ਹੋਰਵੇਂ ਬੀ ਕਰਦੇ ਹਨ। ਯਥਾ:-ਮਨ ਤਾਂ ਅਹੰਕਾਰ ਨਾਲ ਰਾਜਾ ਤੇ ਸੁਲਤਾਨ ਬਣਿਆ ਬੈਠਾ ਹੈ, ਇਸ ਨੂੰ ਗੁਰੂ ਹੀ ਸਮਝਾਕੇ ਨੰਮ੍ਰਤਾ ਵਿਚ ਲਿਆ ਸਕਦਾ ਹੈ, ਹੋਰ ਕੋਈ ਨਹੀਂ। (੩) ਗੁਰੂ ਤੋਂ ਬਿਨਾਂ ਮਨ ਨੂੰ ਕਉਣ ਸਮਝਾ ਸਕਦਾ ਹੈ, ਕਿ ਭਾਈ ਤੂੰ ਤਾਂ ਬੜੇ ਰਾਜੇ ਵਾਙੂ ਉੱਚ ਹਸਤੀ ਹੈਂ, ਤੂੰ ਕੰਗਾਲ ਕਿਉਂ ਬਣ ਗਿਆ। 'ਅਛਤ ਰਾਜ ਬਿਛੁਰਤ ਦੁਖੁ ਪਾਇਆ' (ਸੋਰਠਿ ਰਵਿਦਾਸ-੧) ਵਾਲੀ ਗੱਲ ਹੈ। ਕਿ ਮਨ ਜੋਤਿ ਸਰੂਪ ਹੈ, ਸ਼ਾਹਾਂ ਦਾ ਸ਼ਾਹ ਹੈ. ਇਹ ਗੱਲ ਗੁਰੂ ਹੀ ਸਮਝਾ ਸਕਦਾ ਹੈ।

## {ਸਿਰੀ ਰਾਗੁ ਮਹਲਾ ੧, ਅਸਟਪਦੀ-੧੩}

**ਪ੍ਰਾਕ੍ਰਥਨ**-ਪਿਛਲੇ ਸ਼ਬਦ ਵਿਚ ਦੱਸਿਆ ਸੀ ਕਿ ਮਨਮੁਖ ਭਰਮ ਵਿਚ ਭੁੱਲਾ ਫਿਰਦਾ ਹੈ। ਫੇਰ ਦੱਸਿਆ ਸੀ ਕਿ ਭਰਮ ਵਿਚ ਭੁਲਾਉਣ ਵਾਲੀ ਹੈ ਮਾਇਆ। ਪਰ ਮਾਇਆ ਦਾ ਪ੍ਰਕਾਰ ਕੁਛ ਉਤਨਾ ਕੁ ਦੱਸਿਆ ਸੀ ਜੋ ਢੁੰਡਾਊ ਮਨਮੁਖਾਂ ਨੂੰ ਭੁਲਾਉਂਦਾ ਹੈ ਤੇ ਉਨ੍ਹਾਂ ਨੂੰ ਤੀਰਥੀਂ, ਪਹਾੜੀਂ ਲਈ ਫਿਰਦਾ ਹੈ। ਹੁਣ ਮਾਇਆ ਦਾ ਉਹ ਪ੍ਰਕਾਰ ਦੱਸਦੇ ਹਨ ਜੋ ਵਿਸ਼ੇਸ਼ ਕਰਕੇ 'ਗ਼ਾਫ਼ਲਾਂ' 'ਮਾਇਆ ਰਤਿਆਂ' ਨੂੰ ਭੁਲਾਉਂਦਾ ਹੈ।

| ਮੂਲ | ਅਰਥ |
|---|---|
| **ਸਿਰੀ ਰਾਗੁ ਮਹਲਾ ੧ ॥** | |
| **ਤ੍ਰਿਸਨਾ ਮਾਇਆ ਮੋਹਣੀ ਸੁਤ ਬੰਧਪ ਘਰ ਨਾਰਿ ॥ ਧਨਿ ਜੋਬਨਿ ਜਗੁ ਠਗਿਆ ਲਬਿ ਲੋਭਿ ਅਹੰਕਾਰਿ ॥ ਮੋਹ ਠਗਉਲੀ ਹਉ ਮੁਈ ਸਾ ਵਰਤੈ ਸੰਸਾਰਿ ॥ ੧ ॥** | ਪੁੱਤ੍ਰਾਂ, ਸਾਕਾਂ ਤੇ ਘਰ ਦੀ ਇਸਤ੍ਰੀ ਦੀ ਤ੍ਰਿਸ਼ਨਾ (ਮਾਇਆ ਹੈ, ਇਹ) ਮਾਇਆ ਮੋਹ ਲੈਣ ਵਾਲੀ (ਭਾਵ ਠੱਗਣੀ) ਹੈ। ਧਨ ਨੇ, ਜੋਬਨ ਨੇ, ਲਬ ਲੋਭ ਤੇ ਹੰਕਾਰ ਨੇ ਜਗਤ ਠੱਗ ਲਿਆ ਹੈ, (ਏਹ ਠੱਗ ਹਨ)। ਮੋਹ (ਉਹ) ਠਗ-ਬੂਟੀ* ਹੈ (ਜਿਸ ਮੋਹ ਨਾਲ ਕਿ ਸਭਨਾਂ ਦੀ ਹਉਂ ਅਰਥਾਤ) ਅਸਲੀ ਸੁਰਤ (ਹੀ ਮਾਨੋ) ਮਰ ਜਾਂਦੀ ਹੈ, ਉਹ ਸੰਸਾਰ ਵਿਚ ਵਰਤ ਰਹੀ ਹੈ†।।੧।। |
| **ਮੇਰੇ ਪ੍ਰੀਤਮਾ ਮੈ ਤੁਝ ਬਿਨੁ ਅਵਰੁ ਨ ਕੋਇ ॥ ਮੈ ਤੁਝ ਬਿਨੁ ਅਵਰੁ ਨ ਭਾਵਈ ਤੂੰ ਭਾਵਹਿ ਸੁਖੁ ਹੋਇ ॥ ੧ ॥ ਰਹਾਉ ॥** | (ਪਰ) ਹੇ ਮੇਰੇ ਪ੍ਰੀਤਮ (ਵਾਹਿਗੁਰੁ) ! ਤੇਰੇ ਬਿਨਾਂ ਮੇਰਾ (ਤਾਂ) ਹੋਰ ਕੋਈ ਨਹੀਂ ਹੈ, (ਹਾਂ) ਮੈਨੂੰ ਤੇਰੇ ਬਿਨਾਂ ਹੋਰ ਕੁਛ ਨਹੀਂ ਭਾਉਂਦਾ (ਇਕ) ਤੂੰਹੋਂ ਭਾਉਂਦਾ ਹੈਂ (ਤਾਂ ਮੈਨੂੰ) ਸੁਖ ਹੁੰਦਾ ਹੈ।।੧।।ਰਹਾਉ।। |
| **ਨਾਮੁ ਸਾਲਾਹੀ ਰੰਗ ਸਿਉ ਗੁਰ ਕੈ ਸਬਦਿ ਸੰਤੋਖੁ ॥ ਜੋ ਦੀਸੈ ਸੋ** | (ਇਸ ਲਈ ਮੈਂ ਗੁਰੂ ਦੇ ਦਿਤੇ) ਨਾਮ ਨੂੰ ਪ੍ਰੇਮ ਨਾਲ ਸਲਾਹੁੰਦਾ ਹਾਂ (ਅਤੇ) ਗੁਰੂ ਦੇ ਸ਼ਬਦ (=ਉਪਦੇਸ਼) ਦੁਆਰਾ |

* ਉਹ ਬੂਟੀ ਜੋ ਠਗ ਲੋਕ ਖੁਲਾ ਕੇ ਬੇਹੋਸ਼ ਕਰਦੇ ਤੇ ਲੁਟ ਲੈਂਦੇ ਹਨ।

† ਐਉਂ ਬੀ ਇਸ ਪਦੇ ਦੇ ਅਰਥ ਲਾ ਲਈਦੇ ਹਨ :- ਮਾਇਆ ਦੀ ਤ੍ਰਿਸ਼ਨਾ (ਮੋਹਿਣੀ ਅਰਥਾਤ ਠਗਣੀ ਹੈ ਇਸ) ਠਗਣੀ ਨੇ, ਪੁੱਤਾਂ, ਸਾਕਾਂ ਤੇ ਘਰ ਦੀ ਨਾਰ ਨੇ (ਹਾਂ) ਧਨ ਨੇ, ਜੋਬਨ ਨੇ, ਲਬ ਨੇ, ਲੋਭ ਨੇ, ਹੰਕਾਰ ਨੇ (ਠਗ ਬਣਕੇ) ਜਗਤ ਨੂੰ ਲੁਟ ਲਿਆ ਹੈ। (ਇਨ੍ਹਾਂ ਦੀ ਪਾਈ) ਮੋਹ (ਰੂਪੀ) ਠਗਉਲੀ ਨਾਲ ਜੀਵਾਂ ਦੀ ਹਉਂ (=ਅਸਲੀ ਸੁਰਤ) ਮਰ ਗਈ ਹੈ। (ਹੋਰ ਲਈ ਦੇਖੋ ਨਿਰੁਕ੍ਤ)

**ਚਲਸੀ ਕੂੜਾ ਮੋਹੁ ਨ ਵੇਖੁ ॥ ਵਾਟ ਵਟਾਊ ਆਇਆ ਨਿਤ ਚਲਦਾ ਸਾਥੁ ਦੇਖੁ ॥ ੨ ॥**

(ਤ੍ਰਿਸ਼ਨਾਂ ਦੀ ਥਾਂ) ਸੰਤੋਖ ਨੂੰ (ਧਾਰਨ ਕਰਦਾ ਹਾਂ; ਅਤੇ ਮਨ ਨੂੰ ਆਖਦਾ ਹਾਂ ਕਿ) ਜੋ ਦਿੱਸਦਾ ਹੈ ਉਸ (ਸਾਰੇ ਨੇ) ਚਲੇ ਜਾਣਾ ਹੈ, (ਇਸ ਦਾ) ਮੋਹ ਕੂੜਾ ਹੈ (ਇਸ ਵਲ ਮੋਹ ਦੀ ਨਜ਼ਰ ਨਾਲ) ਨਾ ਵੇਖ। (ਤੂੰ ਬੀ ਇਸ ਵਿਚ) ਰਸਤੇ ਦਾ ਇਕ ਮੁਸਾਫਰ (ਹੋਕੇ) ਆਇਆ ਹੈਂ, (ਹੇ ਮੇਰੇ ਮਨ ! ਇਸ ਸਾਰੇ) ਸਾਥ ਨੂੰ (ਸਥਿਰ ਨਾ ਸਮਝ, ਕਾਫਲੇ ਵਾਂਙੂ) ਸਦਾ ਚਲ ਰਿਹਾ ਦੇਖ।।੨।।

**ਆਖਣਿ ਆਖਹਿ ਕੇਤੜੇ ਗੁਰ ਬਿਨੁ ਬੂਝ ਨ ਹੋਇ ॥ ਨਾਮੁ ਵਡਾਈ ਜੇ ਮਿਲੈ ਸਚਿ ਰਪੈ ਪਤਿ ਹੋਇ ॥ ਜੋ ਤੁਧੁ ਭਾਵਹਿ ਸੇ ਭਲੇ ਖੋਟਾ ਖਰਾ ਨ ਕੋਇ ॥ ੩ ॥**

(ਇਹ ਜਗਤ ਚਲਣੀ ਸਰਾਂ ਹੈ, ਇਹ ਗਲ) ਕਹਿਵਤ (ਵਾਂਙੂ) ਕਿਤਨੇ (ਹੀ) ਲੋਕ ਆਖਦੇ ਹਨ (ਪਰ ਇਸ ਦੀ ਸੱਚਮੁਚ ਦੀ) ਸੋਝੀ ਗੁਰੂ ਬਿਨਾਂ ਪ੍ਰਾਪਤ ਨਹੀਂ ਹੁੰਦੀ। ਨਾਮ ਦੀ ਵਡਿਆਈ ਜੇ (ਗੁਰੂ ਤੋਂ) ਮਿਲ ਪਵੇ (ਤਦ ਮਨ ਕੂੜ ਤੋਂ ਉਠਦਾ ਤੇ) ਸੱਚ ਵਿਚ ਰੰਗਿਆ ਜਾਂਦਾ ਹੈ (ਤੇ ਵਾਹਿਗੁਰੂ ਦੇ ਦਰ) ਪਤਿ ਬਣ ਜਾਂਦੀ ਹੈ। (ਹਾਂ, ਹੇ ਮੇਰੇ ਪ੍ਰੀਤਮ ! ਐਉਂ) ਜੋ ਤੈਨੂੰ ਭਾ ਜਾਂਦੇ ਹਨ ਉਹੀ ਭਲੇ ਹਨ (ਇਹੀ ਪਛਾਣ ਹੈ, ਕਿਸੇ ਹੋਰ ਪਛਾਣ ਨਾਲ) ਖੋਟਾ ਖਰਾ ਕੋਈ ਨਹੀਂ (ਪਛਾਣ ਹੁੰਦਾ)।।੩।।

**ਗੁਰ ਸਰਣਾਈ ਛੁਟੀਐ ਮਨਮੁਖ ਖੋਟੀ ਰਾਸਿ ॥**

(ਪਰ ਪਰਮੇਸ਼ੁਰ ਦਾ ਨਾਮ ਸੁਰਤ ਵਿਚ ਨਾ ਵੱਸਣ ਕਰਕੇ) ਮਨਮੁਖ ਦੀ ਰਾਸ ਖੋਟੀ (ਰਹਿ ਜਾਂਦੀ) ਹੈ, (ਉਹ ਛੁਟਕਾਰਾ ਨਹੀਂ ਪਾਉਂਦਾ ਤੇ, ਇਸ ਦੇ ਮੁਕਾਬਲੇ ਤੇ) ਗੁਰੂ ਕੀ ਸ਼ਰਣ ਲੈਣੇ ਕਰਕੇ (ਗੁਰਮੁਖ ਬਣ ਜਾਈਦਾ ਹੈ ਤੇ) ਛੁੱਟ ਜਾਈਦਾ ਹੈ; (ਕਿਉਂਕਿ ਗੁਰਮੁਖ ਦੀ ਰਾਸ ਗੁਰੂ ਸ਼ਰਣ ਵਿਚ ਖਰੀ

**ਅਸਟ ਧਾਤੁ ਪਾਤਿਸਾਹ ਕੀ ਘੜੀਐ ਸਬਦਿ ਵਿਗਾਸਿ ॥**

ਖਰੀ ਕੱਠੀ ਹੁੰਦੀ ਹੈ, ਜਿਵੇਂ ਕਿ) ਅਠ ਧਾਤਾਂ (ਹੁੰਦੀਆਂ ਤਾਂ ਸਭੇ) ਪਾਤਸ਼ਾਹ ਦੀਆਂ ਹਨ (ਪਰ ਜੋ ਸਿੱਕਾ ਬਣਾਉਣ ਲਈ) ਘੜੀ ਜਾਂਦੀ ਹੈ (ਉਹ ਪਾਤਸ਼ਾਹੀ) ਲਿਖਤ ਨਾਲ (ਸ਼ਾਹੀ ਸਿੱਕਾ ਹੋਕੇ) ਪ੍ਰਕਾਸ਼ ਪਾਉਂਦੀ ਹੈ। (ਉਸ ਸਿੱਕੇ ਬਣੀ

**ਆਪੇ ਪਰਖੇ ਪਾਰਖੂ ਪਵੈ ਖਜਾਨੈ ਰਾਸਿ ॥ ੪ ॥**

ਨੂੰ) ਪਾਰਖੂ ਆਪੇ ਪਰਖ ਲੈਂਦਾ ਹੈ, (ਅਤੇ) ਰਾਸ (ਅਰਥਾਤ ਸ਼ੁੱਧ ਯਾ ਖਰੀ) ਹੋਣ ਕਰਕੇ (ਉਹ) ਖਜ਼ਾਨੇ ਪੈ ਜਾਂਦੀ ਹੈ। *(ਤਿਵੇਂ ਚਾਰ ਵਰਣ ਚਾਰ ਮਜ਼ਹਬਾਂ ਦੇ) ਅੱਠੇ ਪ੍ਰਕਾਰ ਦੇ (ਭਾਵ ਸਾਰੇ) ਮਨੁਖ ਹੈਨ ਤਾਂ ਵਾਹਿਗੁਰੂ ਦੇ, ਪਰ ਜੋ ਘੜੇ ਜਾਂਦੇ ਹਨ (ਸਚੀ ਟਕਸਾਲ ਵਿਚ ਓਹ) ਸਬਦ (=ਨਾਮ ਨਿਵਾਸ ਦੀ ਅੰਦਰ ਲਿਖਤ ਪੈਣ) ਨਾਲ ਪ੍ਰਕਾਸ਼ ਪਾਉਂਦੇ ਹਨ (ਕਿ ਏਹ ਗੁਰਮੁਖ ਹਨ, ਉਹਨਾਂ ਦੀ) ਪਰਖ ਪਾਰਖੂ ਆਪੇ ਕਰ ਲੈਂਦਾ ਹੈ, (ਤਦ ਉਹ ਰਾਸਿ=) ਸ਼ੁੱਧ ਹੋਣ ਕਰਕੇ (ਵਾਹਿਗੁਰੂ ਦੇ) ਸਰੂਪ ਵਿਚ ਤਦਰੂਪ ਹੋ ਜਾਂਦੇ ਹਨ।।੪।। (ਇਸ ਤਰ੍ਹਾਂ ਜੇ ਕੋਈ ਕਹੇ ਕਿ ਮੈਂ, ਹੇ ਵਾਹਿਗੁਰੂ ! ਤੇਰੀ ਕੀਮਤ ਪਾ ਲਈ ਹੈ, ਭਾਵ ਤੇਰਾ ਅੰਤ ਲੈ ਲਿਆ ਹੈ ਤਾਂ ਠੀਕ

* ਹੁਣ ਇਸ ਤੁਕ 'ਅਸਟਧਾਤੁ ਪਾਤਿਸਾਹ ਕੀ' ਤੇ ਉਸ ਤੋਂ ਅਗਲੀ ਦਾ ਅਰਥ ਦ੍ਰਿਸ਼ਟਾਂਤ ਵਿਚ ਚਲਿਆ ਕਿ ਸ਼ੁੱਧ ਹੋਕੇ ਕਿਵੇਂ ਪਰਮਾਤਮਾ ਨੂੰ ਪ੍ਰਾਪਤ ਹੋਈ ਦਾ ਹੈ।

**ਤੇਰੀ ਕੀਮਤਿ ਨਾ ਪਵੈ ਸਭ ਡਿਠੀ ਠੋਕਿ ਵਜਾਇ ॥ ਕਹਣੈ ਹਾਥ ਨ ਲਭਈ ਸਚਿ ਟਿਕੈ ਪਤਿ ਪਾਇ॥ ਗੁਰਮਤਿ ਤੂੰ ਸਾਲਾਹਣਾ ਹੋਰੁ ਕੀਮਤਿ ਕਹਣੁ ਨ ਜਾਇ ॥ ੫ ॥**

ਨਹੀਂ, ਕਿਉਂਕਿ) ਤੇਰਾ ਅੰਤ ਪੈ ਹੀ ਨਹੀਂ ਸਕਦਾ, (ਮੈਂ) ਸਾਰੀ (ਸ੍ਰਿਸ਼ਟੀ) ਚੰਗੀ ਤਰ੍ਹਾਂ ਪਰਖ ਪਰਖ ਕੇ ਦੇਖ ਲਈ ਹੈ। (ਕਹਿੰਦੇ ਸੁਣੇ ਹਨ ਕਿ ਅਸਾਂ ਅੰਤ ਪਾ ਲਿਆ ਹੈ ਪਰ) ਕਹਿਣੇ (ਨਾਲ) ਥਾਹ ਨਹੀਂ ਲੱਭਦੀ (=ਤੇਰੀ ਕੀਮਤ ਨਹੀਂ ਪੈਂਦੀ, ਹਾਂ ਜੇ ਕੋਈ) ਸੱਚ ਪੁਰ ਟਿਕ ਜਾਵੇ (ਤਾਂ ਉਹ ਤੇਰੇ ਹਜ਼ੂਰ) ਪਤਿ ਪ੍ਰਾਪਤ ਕਰ ਲੈਂਦਾ ਹੈ (ਭਾਵ ਗੁਰਮੁਖ ਪਦਵੀ ਪਾ ਲੈਂਦਾ ਹੈ, ਸੋ) ਗੁਰੂ ਦੀ ਮਤਿ (ਸਾਨੂੰ ਇਹੋ ਹੈ ਕਿ) ਤੈਨੂੰ (ਹੇ ਵਾਹਿਗੁਰੂ ਅਸਾਂ) ਸਲਾਹੁਣਾ (ਹੀ ਸਲਾਹੁਣਾ) ਹੈ, ਹੋਰ (ਤੇਰੀ) ਕੀਮਤ (ਅਸਾਂ ਜੀਵਾਂ ਤੋਂ) ਕਹੀ ਹੀ ਨਹੀਂ ਜਾ ਸਕਦੀ।।੫।।

**ਜਿਤੁ ਤਨਿ ਨਾਮੁ ਨ ਭਾਵਈ ਤਿਤੁ ਤਨਿ ਹਉਮੈ ਵਾਦੁ ॥ ਗੁਰ ਬਿਨੁ ਗਿਆਨੁ ਨ ਪਾਈਐ ਬਿਖਿਆ ਦੂਜਾ ਸਾਦੁ ॥ ਬਿਨੁ ਗੁਣ ਕਾਮਿ ਨ ਆਵਈ ਮਾਇਆ ਫੀਕਾ ਸਾਦੁ॥੬॥**

(ਸੋ ਹੇ ਗੁਰਸਿਖੋ ! ਸਿੱਟੇ ਦੀਆਂ ਗੱਲਾਂ ਇਹ ਤਿੰਨ ਜੇ ਕਿ) (ੳ) ਜਿਸ ਸਰੀਰ ਵਿਚ ਨਾਮ ਨਾ ਭਾਉਂਦਾ ਹੋਵੇ (ਸਮਝ ਲਓ ਕਿ) ਓਸ ਸਰੀਰ ਵਿਚ ਹਉਮੈ ਦਾ ਵਾਦ ਵਿਵਾਦ (ਹੀ ਵਸਦਾ) ਹੈ। ਗੁਰੂ ਤੋਂ ਬਿਨਾ ਗਿਆਨ ਨਹੀਂ ਮਿਲਦਾ। (ਅ) (ਜੋ ਗੁਰੂ ਤੋਂ ਬਿਨਾ ਹੈ, ਉਸ ਨੂੰ ਸਮਝ ਲਓ ਕਿ) ਦੂਈ ਦਾ ਸੁਆਦ (ਲੁਭਿਤ ਕਰ ਰਿਹਾ ਹੈ; ਦੂਈ ਦਾ ਸਭ ਸੁਆਦ ਬਿਖਿਆ=) ਮਾਇਕ (ਹੁੰਦਾ ਹੈ)। (ੲ) (ਸੋ ਨਾਮ ਤੇ ਗੁਰਮਤਿ ਦੇ) ਗੁਣਾਂ ਤੋਂ ਬਾਝ (ਕਿਸੇ ਨੇ) ਕੰਮ ਨਹੀਂ ਆਉਣਾ, (ਕਿਉਂਕਿ ਹੋਰ ਜੋ ਕੁਛ ਹੈ ਮਾਇਆ ਹੈ ਤੇ) ਮਾਇਆ ਦਾ ਸੁਆਦ (ਸਭ) ਫਿੱਕਾ ਹੈ।।੬।।

**ਆਸਾ ਅੰਦਰਿ ਜੰਮਿਆ ਆਸਾ ਰਸ ਕਸ ਖਾਇ ॥ ਆਸਾ ਬੰਧਿ ਚਲਾਈਐ ਮੁਹੇ ਮੁਹਿ ਚੋਟਾ ਖਾਇ॥ ਅਵਗਣਿ ਬਧਾ ਮਾਰੀਐ ਛੂਟੈ ਗੁਰਮਤਿ ਨਾਇ ॥ ੭ ॥**

(ਜਿਸ ਨੇ ਗੁਰਮਤਿ ਧਾਰਨ ਨਹੀਂ ਕੀਤੀ ਤੇ ਨਾਮ ਨਹੀਂ ਸਿਮਰਿਆ, ਉਹ ਪਿਛਲੇ ਜਨਮ ਦੀਆਂ) ਆਸਾਂ ਵਿਚ (ਬੱਧਾ) ਜੰਮਿਆ ਸੀ, (ਇਸ ਜੀਵਨ ਵਿਚ ਬੀ) ਆਸਾ (ਵਿਚ ਲੱਗਾ, ਮਾਯਕ) ਰਸਾਂ ਕਸਾਂ ਨੂੰ ਖਾਂਦਾ ਹੈ। (ਸੋ ਇਸੇ) ਆਸਾ ਵਿਚ ਬੰਨ੍ਹਿਆ ਹੋਇਆ (ਅਗੇ ਨੂੰ) ਚਲਾਇਆ ਜਾਏਗਾ, (ਅਗੇ ਜਾਕੇ) ਮੂੰਹੋਂ ਮੂੰਹ ਚੋਟਾਂ ਖਾਏਗਾ। (ਹਾਂ ਜੋ ਨਾਮ ਦੇ ਵਿਸਾਰੇ ਤੇ ਗੁਰੂ ਮਤਿ ਹੀਣਤਾ ਦੇ) ਔਗੁਣਾਂ ਵਿਚ ਬੱਧਾ (ਜਾਏਗਾ ਸੋ) ਮਾਰ ਖਾਏਗਾ, (ਜੋ) ਗੁਰਮਤਿ ਤੇ ਨਾਮ ਵਿਚ (ਲੱਗਾ ਹੋਇਆ ਜਾਏਗਾ ਸੋ) ਛੁੱਟ ਜਾਏਗਾ (ਭਾਵ ਮੁਕਤ ਹੋਵੇਗਾ)।।੭।।

{ਹੁਣ ਫੇਰ ਅਕਾਲ ਪੁਰਖ ਅੱਗੇ ਅਰਦਾਸ ਕਰਦੇ ਹਨ, ਜਿਵੇਂ ਪਿਛੇ ਰਹਾਉ ਵਿਚ ਤੇ ਅੰਕ ੫ ਵਿਚ ਕਰਦੇ ਆਏ ਹਨ; ਤੇ ਉਸ ਤੋਂ ਨਾਮ ਤੇ ਗੁਰਮਤਿ ਮੰਗਦੇ ਹਨ:।}

**ਸਰਬੇ ਥਾਈ ਏਕੁ ਤੂੰ ਜਿਉ ਭਾਵੈ ਤਿਉ ਰਾਖੁ ॥ ਗੁਰਮਤਿ ਸਾਚਾ**

(ਹੇ ਮੇਰੇ ਪ੍ਰੀਤਮ ! ਏਥੇ ਕਿ ਓਥੇ) ਸਭਨਾਂ ਥਾਵਾਂ ਵਿਚ ਇਕੋ (ਤੂੰ ਵਿਆਪਕ ਹੋ ਰਿਹਾ) ਹੈਂ, ਜਿਵੇਂ (ਤੈਨੂੰ) ਭਾਵੇ ਤਿਵੇਂ (ਸਾਨੂੰ) ਰਖ, (ਪਰ ਮਿਹਰ ਕਰ ਕਿ) ਗੁਰੂ ਦੀ ਮਤਿ ਦੁਆਰਾ ਸੱਚਾ (ਨਾਮ ਸਾਡੇ) ਮਨ ਵਿਚ ਵਸ ਜਾਵੇ, (ਕਿਉਂ ਜੋ ਆਪ ਦੀ ਦਰਗਾਹ ਵਿਚ) ਨਾਮ ਹੀ

**ਮਨਿ ਵਸੈ ਨਾਮੁ ਭਲੋ ਪਤਿ ਸਾਖੁ॥ ਹਉਮੈ ਰੋਗੁ ਗਵਾਈਐ ਸਬਦਿ ਸਚੈ ਸਚੁ ਭਾਖੁ ॥੮॥**

ਚੰਗੀ ਅਬਰੋ ਹੈ, (ਨਾਮ ਹੀ ਚੰਗਾ) ਸਾਥੀ* ਹੈ। (ਹਾਂ ਜੀਓ ਗੁਰੂ ਦੇ) ਸੱਚੇ ਸ਼ਬਦ ਦੁਆਰਾ (ਸਾਡਾ) ਹਉਮੈ ਰੋਗ ਗੁਆ ਦਿਓ ਤੇ 'ਸਤਯ (-ਨਾਮ' ਸਾਡਾ) ਭਾਸ਼ਣ (ਹੋਵੇ; ਭਾਵ ਸਤਯ ਨਾਮ ਸਿਮਰਦੇ ਰਹੀਏ)।।੮।।

**ਆਕਾਸੀ ਪਾਤਾਲਿ ਤੂੰ ਤ੍ਰਿਭਵਣਿ ਰਹਿਆ ਸਮਾਇ ॥ ਆਪੇ ਭਗਤੀ ਭਾਉ ਤੂੰ ਆਪੇ ਮਿਲਹਿ ਮਿਲਾਇ॥ ਨਾਨਕ ਨਾਮੁ ਨ ਵੀਸਰੈ ਜਿਉ ਭਾਵੈ ਤਿਵੈ ਰਜਾਇ ॥ ੯ ॥ ੧੩ ॥**

(ਹਾਂ ਮੇਰੇ ਪ੍ਰੀਤਮ !) ਤੂੰ ਆਕਾਸ਼ ਵਿਚ ਪਾਤਾਲ ਵਿਚ ਤਿੰਨਾਂ ਭਵਣਾਂ (ਲੋਕਾਂ) ਵਿਚ (ਅਰਥਾਤ ਸਭ ਥਾਂਈਂ) ਸਮਾ ਰਿਹਾ ਹੈਂ। ਤੂੰ ਆਪ ਹੀ ਭਗਤੀ ਹੈਂ, (ਤੂੰ ਆਪੇ) ਪ੍ਰੇਮ ਹੈਂ, (ਤੂੰ) ਆਪੇ (ਮਿਲਨੇ ਵਾਲਾ ਪ੍ਰੇਮੀ ਹੋਕੇ) ਮਿਲਦਾ ਹੈਂ (ਤੇ ਤੂੰ ਆਪੇ ਪ੍ਰੀਤਮ ਹੋਕੇ ਪ੍ਰੇਮੀਆਂ ਨੂੰ ਆਪਣੇ ਨਾਲ) ਮਿਲਾ ਲੈਂਦਾ ਹੈਂ। ਨਾਨਕ (ਅਰਦਾਸ ਕਰਦਾ ਹੈ ਕਿ ਮੈਨੂੰ ਆਪ ਦਾ) ਨਾਮ ਨਾ ਭੁੱਲੇ, (ਹੋਰ) ਜਿਵੇਂ (ਤੈਨੂੰ) ਭਾਵੇ, ਤਿਵੇਂ (ਤੇਰੀ) ਰਜ਼ਾ ਪਈ ਵਰਤੇ।।੯।।੧੩।।

**ਵਯਾਖਯਾ**-ਮਨ ਦੇ ਮਗਰ ਲੱਗ ਕੇ ਗੁਰੂ ਤੇ ਨਾਮ ਤੋਂ ਵਿਹੂਣੇ ਰਹਿਕੇ ਪਰਮਾਰਥੀ ਬਣਨ ਵਾਲਿਆਂ ਨੂੰ ਜੋ ਮਾਇਆ ਵਾਪਰਦੀ ਹੈ ਪਿਛਲੇ ਸ਼ਬਦ ਵਿਚ ਆ ਚੁਕੀ ਹੈ। ਹੁਣ 'ਮਾਇਆ ਪ੍ਰੇਮੀ ਗ਼ਾਫ਼ਲਾਂ' ਦੀ ਮਾਇਆ ਲੈਂਦੇ ਹਨ। ਇਸਤ੍ਰੀ ਪੁਤ੍ਰ ਸਨਬੰਧੀਆਂ ਤੇ ਮਾਇਆ ਦੀ ਤ੍ਰਿਸ਼ਨਾ ਨੂੰ ਮੋਹਣੀ ਅਰਥਾਤ 'ਠਗਣੀ' ਕਿਹਾ ਹੈ। ਧਨ, ਜੋਬਨ, ਲਬ, ਲੋਭ, ਹੰਕਾਰ ਦੀ ਮਾਇਆ ਨੂੰ 'ਠੱਗ' ਕਿਹਾ ਹੈ। ਠੱਗ ਧਤੂਰਾ ਆਦਿ ਕੋਈ 'ਠੱਗ-ਬੂਟੀ' ਪਿਲਾ ਕੇ ਬੇਹੋਸ਼ ਕਰਕੇ ਧਨ ਲੁੱਟਦੇ ਹਨ। ਏਥੇ ਮੋਹ ਨੂੰ ਠੱਗ-ਬੂਟੀ ਕਿਹਾ ਹੈ। ਇਸ ਮੋਹ ਦੇ ਕਾਰਣ ਜੀਵ ਦੀ ਹਉਂ, ਅਰਥਾਤ ਸ਼ੁੱਧ ਮੈਂ, ਅਪਣੀ ਸ਼ੁਧਤਾ ਵਿਚ ਨਹੀਂ ਰਹਿੰਦੀ, ਉਹ ਹਉਮੈ ਬਣ ਕੇ ਅਪਣੇ ਅਸਲੇ ਤੋਂ ਬੇਹੋਸ਼ ਯਾ ਮੁਰਦਾ ਹੋ ਜਾਂਦੀ ਹੈ। ਇਹ ਮੋਈ ਹੋਈ ਹਉਮੈ ਫੇਰ ਇਸਤ੍ਰੀ ਪੁਤ੍ਰ ਸਨਬੰਧੀਆਂ ਦੇ ਮੋਹ ਵਿਚ ਵਯਾਪਦੀ ਹੈ, ਇਹੀ ਅਹੰਕਾਰ ਕਰਦੀ ਤੇ ਲੋਭ ਵਿਚ ਵਰਤਦੀ ਹੈ, ਇਹ ਧਨ ਜੋਬਨ ਪਾ ਕੇ ਵਿਕਾਰਾਂ ਵਿਚ ਰਚਦੀ ਹੈ ਤੇ ਆਸਾ ਵਿਚ ਬੱਧੀ ਟੁਰਦੀ ਹੈ†। ਹੁਣ ਰਹਾਉ ਵਿਚ ਅਰਦਾਸ ਕਰਦੇ ਹੋਏ ਅਪਣੀ ਅਵਸਥਾ ਦੱਸਦੇ ਹਨ ਕਿ ਮੈਨੂੰ ਸੁਤ, ਬਨਿਤਾ, ਬੰਧਪ, ਧਨ, ਜੋਬਨ, ਲਬ, ਲੋਭ, ਅਹੰਕਾਰ ਕੁਛ ਨਹੀਂ ਭਾਉਂਦਾ। ਕੋਈ ਮੋਹ ਮੈਨੂੰ ਆਸਾ ਬੰਧ ਨਹੀਂ ਕਰ ਰਿਹਾ। ਮੈਨੂੰ ਕੇਵਲ ਤੂੰ ਚੰਗਾ ਲਗਦਾ ਹੈਂ, ਕਿਸੇ ਸ਼ੈ ਵਿਚ ਮੈਂ ਸੁਖ ਨਹੀਂ ਪ੍ਰਤੀਤ ਕਰਦਾ, ਮੈਨੂੰ ਸੁਖ ਤੇਰੇ 'ਚੰਗੇ ਲਗਣ' ਵਿਚ ਹੁੰਦਾ ਹੈ।

ਅੰਕ ੨ ਤੋਂ ਹੁਣ ਸੁਮਤਿ ਦੇਂਦੇ ਤੇ ਜਾਚ ਦੱਸਦੇ ਹਨ ਠੱਗਣੀ, ਠੱਗ ਤੇ ਠੱਗ-ਬੂਟੀ ਤੋਂ ਸੁਤੰਤ੍ਰ ਹੋਕੇ ਹਉਮੈ ਤੋਂ ਖਲਾਸੀ ਪਾਕੇ 'ਸ਼ੁੱਧ ਮੈਂ' ਵਿਚ ਜਾਗ ਪੈਣ ਦੀ। ਤ੍ਰੈ ਗਲਾਂ ਲੈਂਦੇ ਹਨ:-

(ੳ) ਸੰਸਾਰ ਦੇ ਲੋਕ-ਪਜਾਰੇ ਤੇ ਭੋਗਾਂ ਦੇ ਸਾਮਾਨ ਜੋ ਹਨ ਸਭ ਚਲਾਇਮਾਨ ਹਨ।

(ਅ) ਗੁਰੂ ਦੀ ਮਤਿ ਲਓ ਤੇ ਉਸ ਮਤਿ ਅਨੁਸਾਰ ਟੁਰੋ।

(ੲ) ਗੁਰੂ ਦੀ ਮਤਿ ਅਨੁਸਾਰ ਮਿਲੇ ਨਾਮ ਦਾ ਅਭਿਆਸ ਕਰੋ।

ਅਗੇ ਇਨ੍ਹਾਂ ਤਿੰਨਾਂ ਹੀ ਗਲਾਂ ਨੂੰ ਤਰ੍ਹਾਂ ਤਰ੍ਹਾਂ ਨਾਲ ਸਮਝਾਇਆ ਹੈ।

ਅੰਕ ੪ ਵਿਚ ਇਕ ਮਿਸਾਲ ਦਿਤੀ ਹੈ, ਉਹ ਹੈ ਮੁਹਰ, ਰੁਪੱਯੇ, ਪੈਸੇ ਆਦਿ ਸਿੱਕੇ ਦੀ, ਕਿ ਧਾਤਾਂ ਤਾਂ ਸਭੇ ਪਾਤਸ਼ਾਹ ਦੀਆਂ ਹਨ ਪਰ ਖ਼ਜ਼ਾਨੇ ਵਿਚ ਉਹੋ ਦਾਖ਼ਲ ਹੁੰਦੀਆਂ ਹਨ ਜੋ ਘੜੀਆਂ

* ਕਿਸੇ ਕਿਸੇ ਬੀੜ ਵਿਚ ਪਾਠ 'ਸਾਥੁ' ਦੀ ਥਾਂ 'ਸਾਖੁ' ਹੈ, ਪਰ ਪਾਵਨ ਆਦਿ ਬੀੜ ਵਿਚ ਪਾਠ 'ਸਾਥੁ' ਹੀ ਹੈ।

† ਇਸ ਤੁਕ ਦਾ ਹੋਰ ਭਾਵ ਅਰਥ ਨਿਰੁਕਤ ਵਿਚ ਦੇਖੋ।

ਜਾਂਦੀਆਂ ਹਨ ਤੇ ਜਿਨ੍ਹਾਂ ਉਤੇ ਪਾਤਸ਼ਾਹ ਦੀ ਲਿਖਤ ਪੈਂਦੀ ਹੈ। ਅਰਥਾਤ ਘੜ ਕੇ ਜਿਨ੍ਹਾਂ ਪੁਰ ਪਾਤਸ਼ਾਹ ਦਾ ਨਾਮ, ਸੰਨ ਆਦਿ, ਜੋ ਉਹ ਚਾਹੇ, ਠਪਿਆ ਜਾਂਦਾ ਹੈ। ਉਹਨਾਂ ਠੱਪੇ ਸਿੱਕਿਆਂ ਦੀ ਪਰਖ ਹੁੰਦੀ ਹੈ। ਜੋ ਰਾਸ ਅਰਥਾਤ ਖਰੇ ਹੁੰਦੇ ਹਨ, ਜਿਨ੍ਹਾਂ ਪਰ ਠੀਕ ਠੱਪਾ ਪਾਤਸ਼ਾਹ ਦਾ ਹੁੰਦਾ ਹੈ, ਓਹ ਖ਼ਜ਼ਾਨੇ ਪੈਂਦੇ ਹਨ। ਇਸੀ ਤਰ੍ਹਾਂ ਜੀਵ ਸਾਰੇ ਪਰਮੇਸ਼ੁਰ ਦੇ ਹਨ ਪਰ ਉਸ ਦੇ ਸਰੂਪ ਰੂਪੀ ਖ਼ਜ਼ਾਨੇ ਵਿਚ ਉਹੋ ਪਹੁੰਚਦੇ ਹਨ ਜੋ ਰਾਸ=ਅਰਥਾਤ ਖਰੇ ਯਾ ਸ਼ੁੱਧ ਹੁੰਦੇ ਹਨ। ਪਰਖਦਾ ਹੈ ਪਾਰਖੂ ਆਪ। ਤੇ ਪਰਖ ਕੀਹ ਹੁੰਦੀ ਹੈ ? ਕਿ ਇਨ੍ਹਾਂ ਦੀ ਸੁਰਤ ਘੜੀ ਗਈ ਹੈ, ਉਸ ਪਰ ਵਾਹਿਗੁਰੂ ਦਾ ਨਾਮ ਠੀਕ ਠਪਿਆ ਹੋਇਆ ਹੈ। ਅਰਥਾਤ ਨਾਮ ਨਾਲ ਅੰਕਿਤ ਹੋਕੇ ਸੁਰਤ ਤੇ ਆਤਮਾ ਰਾਸ=ਸ਼ੁੱਧ ਹੋ ਗਈ ਹੈ ? ਸ਼ੁੱਧ ਹੋਈ ਆਤਮਾ ਸ਼ੁੱਧ ਪਰਮਾਤਮ ਦੇਵ ਵਿਚ ਪ੍ਰਵੇਸ਼ ਕਰਦੀ ਹੈ।

ਅੰਕ ੬ ਵਿਚ ਗੁਰੂ ਦੀ ਮਤਿ ਤੇ ਨਾਮ ਦਾ ਹੀ ਉਪਦੇਸ਼ ਹੈ। ਦੱਸਿਆ ਹੈ ਕਿ ਜਿਨ੍ਹਾਂ ਨੂੰ ਨਾਮ ਨਹੀਂ ਭਾਉਂਦਾ ਓਹ ਹਉਮੈ ਦੇ ਝਗੜਿਆਂ ਵਿਚ ਹਨ, ਜਿਨ੍ਹਾਂ ਨੂੰ ਗੁਰੂ ਨਹੀਂ ਮਿਲਿਆ ਓਹ ਅਗਜਾਨੀ ਰਹਿੰਦੇ ਹਨ ਤੇ ਮਾਇਕ ਰਸਾਂ ਤੋਂ ਉਪਰ ਨਹੀਂ ਉਠਦੇ।

ਅੰਕ ੭-ਐਸੇ ਜੀਵ ਆਸਾ ਵਿਚ ਬੰਧਾਇਮਾਨ ਹਨ, ਸੋ ਬੱਧੇ ਆਉਂਦੇ, ਬੱਧੇ ਰਹਿੰਦੇ ਤੇ ਬੱਧੇ ਟੁਰ ਜਾਂਦੇ ਹਨ। ਇਨ੍ਹਾਂ ਆਸਾ ਬੰਧਿਆਂ ਨੂੰ ਅੱਗੇ ਜਾਕੇ ਦੁਖ ਹੁੰਦਾ ਹੈ।

ਅੰਕ ੯ ਵਿਚ ਅਰਦਾਸ ਹੈ ਕਿ ਤੂੰ ਸਾਨੂੰ ਗੁਰੂ ਮਿਲਾ, ਗੁਰਮਤਿ ਤੇ ਟੁਰਨਾ ਸਿਖਾਲ, ਨਾਮ ਨਾ ਵਿਸਰੇ, ਹਉਮੈ ਦੂਰ ਹੋਵੇ, ਤੇਰੀ ਰਜ਼ਾ ਮਿੱਠੀ ਲਗੇ। ਹਾਂ, ਸਾਨੂੰ ਨਾਮ ਨਾ ਭੁੱਲੇ ਤੇ ਰਜ਼ਾ ਵਿਚ ਤੁਰੀਏ।

**ਨਿਰੁਕ੍ਤ**-ਘਰ ਨਾਰਿ-ਘਰ ਦੀ ਇਸਤ੍ਰੀ। ਅਪਣੀ ਵਹੁਟੀ।

ਠਗਉਲੀ-ਠਗ ਮੂਰੀ-ਧਤੂਰਾ ਆਦਿ ਕੋਈ ਜ਼ਹਿਰੀਲੀ ਸ਼ੈ ਜੋ ਠੱਗ ਖੁਲਾ ਕੇ ਬੇਹੋਸ਼ ਕਰਕੇ ਯਾ ਮਾਰਕੇ ਲੁੱਟ ਲੈਂਦੇ ਸਨ। ਏਥੇ ਜੀਵਾਂ ਨੂੰ ਠੱਗਣ ਵਾਸਤੇ 'ਮੋਹ' ਨੂੰ ਠਗਉਲੀ ਦੱਸਿਆ ਹੈ। ਪਰ ਕਈ ਸਿਆਣੇ 'ਹਉ" ਨੂੰ ਠੱਗ-ਬੂਟੀ ਲੈਂਦੇ ਹਨ ਤੇ ਸ੍ਰਿਸ਼ਟੀ ਪਦ ਦਾ ਅਧਜਾਹਾਰ ਕਰਕੇ ਐਉਂ ਅਰਥ ਲਾਉਂਦੇ ਹਨ:- ਮੋਹ (ਦੇ ਕਾਰਣ ਸ੍ਰਿਸ਼ਟੀ) ਹਉਂ ਦੀ ਠੱਗ-ਬੂਟੀ ਨਾਲ ਮਰ ਗਈ (ਉਹੋ ਠੱਗ- ਬੂਟੀ ਹੁਣ ਬੀ) ਸੰਸਾਰ ਵਿਚ ਵਰਤ ਰਹੀ ਹੈ। ਇਹ 'ਹਉ' 'ਸ਼ੁੱਧ ਮੈਂ" ਨਹੀਂ ਲੈਂਦੇ।

ਸਚਿ ਰਪੈ-ਸੱਚ ਵਿਚ ਰੰਗਿਆ ਜਾ ਕੇ।

ਅਸਟ ਧਾਤੁ-ਅੱਠ ਧਾਤਾਂ:-ਸੋਨਾ, ਚਾਂਦੀ, ਤਾਂਬਾ, ਜਿਸਤ, ਸਿੱਕਾ, ਕਲੀ, ਲੋਹਾ, ਪਾਰਾ। ਕਈ ਸਜਣ ਪਾਰੇ ਦੀ ਥਾਂ ਪਿੱਤਲ ਗਿਣਦੇ ਹਨ, ਪਰ ਪਿਤਲ ਮਿਸ਼੍ਰਤ ਧਾਤੂ ਹੈ। ਦ੍ਰਿਸ਼ਟਾਂਤ ਵਿਚ ਅੱਠ ਧਾਤਾਂ ਹਨ : ੪ ਮਜ਼ਹਬ, ੪ ਵਰਣ। ਜੈਸੇ ਭਾਈ ਗੁਰਦਾਸ ਜੀ ਨੇ ਲਿਖਿਆ ਹੈ :-

ਅਸਟ ਧਾਤੁ ਇਕੁ ਧਾਤੁ ਜੋਤਿ ਜਗਾਇਆ।। {ਭਾ: ਗੁਰਦਾਸ ਵਾਰ ੨੦-੨}

ਇਸ ਸਤਰ ਵਿਚ ਸਤਿਗੁਰੂ ਜੀ ਦੇ ਅਖਰ ਘੱਟ ਵਰਤਣੇ ਤੇ ਭਾਵ ਅਰਥ ਬਹੁਤੇ ਭਰ ਦੇਣੇ ਦਾ ਕਮਾਲ ਹੈ। ਇਕ ਸਤਰ ਵਿਚ 'ਦ੍ਰਿਸ਼ਟਾਂਤ' ਤੇ 'ਦਾਦ੍ਰਿਸ਼ਟਾਂਤ' ਦੁਇ ਲੈ ਆਂਦੇ ਹਨ:-

| ਦ੍ਰਿਸ਼ਟਾਂਤ | ਦਾਦ੍ਰਿਸ਼ਟਾਂਤ |
|---|---|
| (ੳ) ਅਸਟ ਧਾਤਾਂ-ਭਾਵ ਸਭੇ ਧਾਤਾਂ। | ੧. ਚਾਰ ਵਰਣ, ਚਾਰ ਮਜ਼ਹਬ, ਭਾਵ ਸਾਰੇ ਮਨੁਖ। |
| (ਅ) ਪਾਤਸ਼ਾਹ-ਵਕਤ ਦਾ ਰਾਜਾ। | ੨. ਵਾਹਿਗੁਰੂ। ਅਕਾਲ ਪੁਰਖ। |
| (ੲ) ਘੜਨਾ-ਟਕਸਾਲ ਵਿਚ। | ੩. ਘੜਨਾ ਸਤਿਸੰਗ ਵਿਚ। ਜੋ ਜਪੁਜੀ ਦੇ ਅਖੀਰ ਦੱਸੀ ਜਤ, ਧੀਰਜ, ਮਤਿ,ਵੇਦ, ਭਉ, ਭਾਉ, ਆਦਿ ਦੀ ਸਚੀ ਟਕਸਾਲ ਵਰਣਨ ਕੀਤੀ ਹੈ। |

(ਸ) ਸਬਦਿ-ਪਾਤਸ਼ਾਹ ਦੇ ਨਾਮ ਆਦਿ ਦੀ ਲਿਖਤ, ਜੋ ਸਿੱਕਿਆਂ ਪਰ ਠੱਪੀ ਹੁੰਦੀ ਹੈ।

੪. ਪਰਮੇਸ਼ਰ ਦਾ ਨਾਮ ਜੋ ਜੀਵਾਂ ਦੀ ਸੁਰਤ ਵਿਚ ਪ੍ਰਵੇਸ਼ ਕਰਦਾ, ਉਨ੍ਹਾਂ ਨੂੰ ਉੱਜਲ ਕਰਕੇ, ਸ਼ੁਧ ਆਤਮ ਸਰੂਪਤਾ ਵਿਚ ਲੈ ਆਉਂਦਾ ਹੈ।

ਅਸਟ ਧਾਤ ਵਾਲੀ ਤੁਕ ਦੇ ਅਰਥ ਦਾਨੇ ਹੋਰਵੇਂ ਹੋਰਵੇਂ ਬੀ ਲਾਉਂਦੇ ਹਨ। ਯਥਾ:-

(੧) ਇਹ ਮਾਨੁਖ ਦੇਹ ਅੱਠਾਂ ਧਾਤਾਂ ਦੀ ਈਸ਼੍ਵਰ ਨੇ ਬਣਾਈ ਹੈ, ਇਸਨੂੰ ਗੁਰੂ ਸ਼ਬਦ ਦੁਆਰਾ ਘੜੀਏ, ਭਾਵ ਸਾਧੀਏ ਤਾਂ ਆਤਮ ਵਿਗਾਸ ਪ੍ਰਾਪਤ ਹੁੰਦਾ ਹੈ।

(੨) ਈਸ਼੍ਵਰ ਦੀ ਦਰਗਾਹ ਵਿਚ ਉਸਦੇ 'ਸਬਦਿ ਵਿਗਾਸਿ' ਅਰਥਾਤ ਉਸਦੇ ਹੁਕਮ ਦਾ ਪ੍ਰਕਾਸ਼ ਹੋਣੇ ਤੇ ਅੱਠ ਧਾਤੂਆਂ ਵਾਲੇ ਸਰੀਰ ਘੜੇ ਜਾਂਦੇ ਹਨ। ਫੇਰ ਕਰਮਾਂ ਅਨੁਸਾਰ ਪਰਖੇ ਜਾਂਦੇ ਹਨ। ਧਾਤਾਂ ਦੀ ਗਿਣਤੀ ਫੇਰ ਐਉਂ ਕਰਦੇ ਹਨ:-

(ੳ) ੪ ਮਾਤਾ ਦੀਆਂ-ਮਾਸ, ਨਾੜੀ, ਤ੍ਵਚਾ, ਰਕਤ।
੪ ਪਿਤਾ ਦੀਆਂ-ਹਡੀ, ਚਰਬੀ, ਬੀਰਜ, ਮੱਜਾ।

(ਅ) ਅਠ ਧਾਤ ਐਉਂ ਬੀ ਗਿਣਦੇ ਹਨ-ਖਲੜੀ, ਰੋਮ, ਲਹੂ, ਨਾੜੀ, ਹੱਡੀ, ਪਿੰਜਰ, ਚਰਬੀ, ਵੀਰਜ।

(ੲ) ਐਉਂ ਬੀ ਗੇਣਤੀ ਹੈ:-ਰਸ, ਲਹੂ, ਮਾਸ, ਚਰਬੀ, ਹਡੀ, ਮਿਝ, ਵੀਰਜ, ਓਜ।

(ਸ) ਰੋਮ, ਤ੍ਵਚਾ (ਖਲੜੀ), ਨਾੜਾਂ, ਲਹੂ, ਹਡੀ, ਚਰਬੀ, ਵੀਰਜ, ਸ੍ਨਾਯੂ (=Nerves) ਯਾ ਮਾਸ।

ਪਰ ਏਹ ਸਾਰੇ ਭਾਵ ਦਾਨਿਆਂ ਦੀ ਵਿਦਜਕ ਪ੍ਰਬੀਨਤਾ ਦੇ ਲਖਾਯਕ ਹਨ, ਸਿਧਾ ਤੇ ਪ੍ਰਸੰਗਕ ਅਰਥ ਮੂਲ ਵਾਲਾ ਹੈ।

ਹਾਥ-ਹਥ। 'ਹਥ ਨਾ ਲੱਭਣਾ' ਮੁਹਾਵਰਾ ਹੈ। ਕਿਸੇ ਪਾਣੀ ਦਾ ਤਲ ਇੰਨਾ ਡੂੰਘਾ ਹੋਵੇ ਕਿ ਉਸਦਾ ਥਾਹ ਨਾ ਲੱਭੇ ਉਸਨੂੰ ਆਖਦੇ ਹਨ ਕਿ 'ਹੱਥ ਨਹੀਂ ਲੱਭਦਾ'। ਪਾਣੀ ਹਥਾਲੜਾ ਹੈ, ਕਿ ਪਾਣੀ ਹਥਾਲੜਾ ਨਹੀਂ, ਬੋਲਕੇ ਪਾਣੀ ਦੇ ਘਟ ਵਧ ਡੂੰਘੇ ਹੋਣ ਦੀ ਮੁਰਾਦ ਲੈਂਦੇ ਹਨ। ਹਾਥ ਨ ਲਭਈ=ਜਿਸਦਾ ਥਾਹ ਨਹੀਂ ਲੱਭਦਾ। ਅੰਤ ਨਹੀਂ ਪਾਇਆ ਜਾ ਸਕਦਾ।

ਨਾਇ-ਨਾਮ ਨਾਲ। ਦੇਖੋ ਸਫਾ ੬੦।

ਭਲੋ ਪਤਿ ਸਾਥੁ=ਭਲੀ ਇੱਜ਼ਤ ਹੈ, ਭਲਾ ਸਾਥ ਯਾ ਸਾਥੀ ਹੈ।

ਭਾਖੁ-ਭਾਸ਼ਣ। ਏਥੇ ਭਾਖੁ ਪਦ ਲੋਟ੍ ਲਕਾਰ ਦੀ ਕ੍ਰਿਆ ਨਹੀਂ, ਸੰਗਜਾ ਹੈ:-ਭਾਸ਼ਣ, ਉਚਾਰਣ। ਅਰਦਾਸ ਕਰ ਰਹੇ ਹਨ ਇਸ ਕਰਕੇ ਕਿਸੇ ਨੂੰ 'ਭਾਖੁ=ਕਹੁ' ਐਉਂ ਆਗਿਆ ਨਹੀਂ ਦੇ ਰਹੇ। ਦੇਖੋ 'ਭਾਖਿਆ' ਸਫਾ ੬੦। ਰਜਾਇ-ਰਜ਼ਾ, ਪਰਮੇਸੁਰ ਦੀ ਮਰਜ਼ੀ। ਪਹ ਭਾਵ ਹੈ ਜਿਵੇਂ ਤੈਨੂੰ ਭਾਵੇ ਤੇਰੀ ਰਜ਼ਾ ਪਈ ਵਰਤੇ; ਅਪਣਾ ਕੰਮ ਕਰੇ। ਦੇਖੋ 'ਰਜਾ' ਸਫਾ ੪੭।

## {ਸਿਰੀ ਰਾਗੁ ਮਹਲਾ ੧, ਅਸਟਪਦੀ-੧੪}

**ਪ੍ਰਾਕ੍ਥਨ**-ਪਿਛਲੇ ਸ਼ਬਦ ਦੇ ਅਖੀਰ 'ਨਾਮ ਨਾ ਵਿਸਰਨ' ਦੀ ਯਾਚਨਾ ਕੀਤੀ ਸੀ। ਹੁਣ ਪਹਿਲੀ ਤੁਕ ਵਿਚ 'ਅਵਰੁ ਕਿ ਕਰੀ ਵੀਚਾਰੁ' ਕਹਿੰਦੇ ਹਨ, ਜਿਸ ਤੋਂ ਜਾਪਦਾ ਹੈ ਕਿ ਮਾਨੋਂ ਕਿਸੇ ਨੇ ਪ੍ਰਸ਼ਨ ਕੀਤਾ ਹੈ ਕਿ ਕਿਆ ਯਗਜ, ਹੋਮ, ਤਪ, ਕਰਵਤ, ਤਨ ਬਰਫੇ ਗਾਲਣਾ, ਵੇਦ ਵੀਚਾਰ ਤੇ ਮਨ ਹਠ ਦੇ ਹੋਰ ਕਰਮ ਅਸਫਲ ਹਨ ? ਉੱਤਰ ਵਿਚ ਪਹਿਲਾਂ ਅਪਣੇ ਦੁਆਰਾ ਮਾਨੋ ਅਪਣਾ ਨਾਮ ਸਿਮਰਨ ਦਾ ਤਜਰਬਾ ਤੇ ਹਾਲਤ ਦੱਸ ਕੇ ਸਾਰੇ ਕਰਮ ਗਿਣ ਕੇ ਨਾਮ ਦੀ ਤੁੱਲਤਾ ਤੇ ਨਾ ਅੱਪੜਦੇ ਦੱਸ ਕੇ ਫੇਰ ਨਾਮ ਦਾ ਉੱਚਾ ਫਲ ਦੱਸਦੇ ਤੇ ਉਪਦੇਸ਼ ਦੇਂਦੇ ਹਨ।

| ਮੂਲ | ਅਰਥ | |
|---|---|---|
| **ਸਿਰੀ ਰਾਗੁ ਮਹਲਾ ੧ ॥** | | |
| **ਰਾਮ ਨਾਮਿ ਮਨੁ ਬੇਧਿਆ ਅਵਰੁ ਕਿ ਕਰੀ ਵੀਚਾਰੁ ॥ ਸਬਦ ਸੁਰਤਿ ਸੁਖੁ ਊਪਜੈ ਪ੍ਰਭ ਰਾਤਉ ਸੁਖ ਸਾਰੁ॥ ਜਿਉ ਭਾਵੈ ਤਿਉ ਰਾਖੁ ਤੂੰ ਮੈ ਹਰਿ ਨਾਮੁ ਅਧਾਰੁ ॥ ੧ ॥** | (ਮੇਰਾ) ਮਨ ਰਾਮ ਦੇ ਨਾਮ ਨਾਲ ਵਿੰਨ੍ਹਿਆ ਗਿਆ ਹੈ (ਹੁਣ ਮੈਂ) ਹੋਰ ਵੀਚਾਰ ਕੀ ਕਰਾਂ। (ਹਾਂ) ਸੁਰਤ ਵਿਚ ਸ਼ਬਦ ਦੇ (ਨਿਵਾਸ ਨਾਲ) ਸੁਖ ਉਪਜਦਾ ਹੈ, (ਹਾਂ) ਪ੍ਰਭੂ ਦੇ ਪ੍ਰੇਮੀ ਹੋਏ ਰਹਿਣਾ (ਹੀ ਸਾਰੇ ਸੁਖਾਂ ਦਾ) ਸਾਰ ਸੁਖ ਹੈ। {ਅਰਦਾਸ:}(ਹੇ ਪ੍ਰਭੂ !) ਜਿਵੇਂ (ਤੈਨੂੰ) ਭਾਵੇ (ਮੈਨੂੰ) ਤੂੰ ਤਿਵੇਂ ਰਖ, (ਪਰ) ਮੈਨੂੰ (ਆਪਣੇ) ਹਰਿ ਨਾਮ ਦਾ ਆਧਾਰ (ਦੇਈ ਰੱਖ)।।੧।। | ਪ੍ਰਭੂ ਪ੍ਰਾਪਤੀ ਦੇ ਸਫਲ ਸਾਧਨ :- ਨਾਮ, ਲਿਵ, ਪ੍ਰੇਮ, ਰਜ਼ਾ। |
| **ਮਨ ਰੇ ਸਾਚੀ ਖਸਮ ਰਜਾਇ ॥ ਜਿਨਿ ਤਨੁ ਮਨੁ ਸਾਜਿ ਸੀਗਾਰਿਆ ਤਿਸੁ ਸੇਤੀ ਲਿਵ ਲਾਇ ॥ ੧ ॥ ਰਹਾਉ ॥** | (ਹਾਂ,) ਹੇ (ਮੇਰੇ) ਮਨ ! ਮਾਲਕ ਦੀ ਰਜ਼ਾ ਸੱਚੀ (ਸ਼ੈ) ਹੈ; ਜਿਸ ਨੇ (ਤੇਰਾ) ਮਨ ਤੇ ਤਨ ਸਾਜਿਆ ਤੇ ਸੰਵਾਰਿਆ ਹੈ, ਓਸ ਨਾਲ ਲਿਵ ਲਾ।।੧।।ਰਹਾਉ।। | |
| **ਤਨੁ ਬੈਸੰਤਰਿ ਹੋਮੀਐ ਇਕ ਰਤੀ ਤੋਲਿ ਕਟਾਇ॥ਤਨੁ ਮਨੁ ਸਮਧਾ ਜੇ ਕਰੀ ਅਨਦਿਨੁ ਅਗਨਿ ਜਲਾਇ ॥ ਹਰਿ ਨਾਮੈ ਤੁਲਿ ਨ ਪੁਜਈ ਜੇ ਲਖ ਕੋਟੀ ਕਰਮ ਕਮਾਇ ॥ ੨ ॥** | (ਲਿਵ ਦਾ ਮਾਰਗ ਤੂੰ ਨਾ ਧਾਰੇਂ ਤੇ ਤਪਾਂ ਹਠਾਂ ਦੇ ਰਸਤੇ ਪਵੇਂ ਤਾਂ ਸਫਲਤਾ ਨਹੀਂ, ਦੇਖ) (ਜੇ ਆਪਣੇ) ਸਰੀਰ ਨੂੰ ਇਕਰਤੀਰਤੀ ਭਰਤੋਲਕੇ ਕੱਟੀਏ ਤੇ ਅਗਨੀ ਵਿਚ ਹੋਮ ਕਰ ਦੇਈਏ, (ਅਤੇ) ਜੇ ਤਨ ਤੇ ਮਨ (ਦੋਹਾਂ ਨੂੰ ਯੱਗ ਅਗਨੀ ਦੇ ਕੁੰਡ ਵਿਚ ਪਾਉਣ ਵਾਲੀਆਂ) ਲਕੜੀਆਂ ਬਣਾ ਲਈਏ ਤੇ ਰੋਜ਼ ਰੋਜ਼ ਅੱਗ ਵਿਚ ਬਾਲਦੇ ਰਹੀਏ; (ਤੇ ਨਾਲ ਏਹੋ ਜੇਹੇ ਹੋਰ) ਕਰਮ ਲੱਖਾਂ ਕ੍ਰੋੜਾਂ ਕਮਾਉਂਦੇ ਰਹੀਏ (ਤਾਂ ਬੀ ਓਹ ਸਾਰੇ) ਹਰੀ ਨਾਮ ਦੀ ਤੁਲਨਾ ਨੂੰ ਨਹੀਂ ਪਹੁੰਚਣਗੇ।।੨।। | ਪ੍ਰਭੂ ਪ੍ਰਾਪਤੀ ਦੇ ਅਸਫਲ ਸਾਧਨ:- ਹੋਮ, ਯਗ, |
| **ਅਰਧ ਸਰੀਰੁ ਕਟਾਈਐ ਸਿਰਿ ਕਰਵਤੁ ਧਰਾਇ ॥ ਤਨੁ ਹੈਮੰਚਲਿ ਗਾਲੀਐ ਭੀ ਮਨ ਤੇ ਰੋਗੁ ਨ ਜਾਇ॥ ਹਰਿ ਨਾਮੈ ਤੁਲਿ ਨ ਪੁਜਈ ਸਭ ਡਿਠੀ ਠੋਕਿ ਵਜਾਇ ॥ ੩ ॥** | ਜੇ ਸਿਰ ਤੇ ਕਰਵੱਤ (ਆਰਾ) ਧਰਵਾਕੇ ਸਰੀਰ ਨੂੰ ਅੱਧੋ ਅੱਧ ਕਟਵਾ ਲਈਏ, (ਹਾਂ ਚਾਹੋ) ਤਨ ਨੂੰ ਹਿਮਾਲਯ ਪਹਾੜ (ਦੀ ਬਰਫ) ਵਿਚ ਗਲਾ ਸਟੀਏ (ਤਦ) ਬੀ ਮਨ ਤੋਂ (ਹਉਮੈਂ ਦਾ) ਰੋਗ ਨਹੀਂ ਜਾਏਗਾ। (ਇਹ ਸਭ ਕੁਛ ਕੀਤਾ) ਹਰੀ ਨਾਮ ਦੀ ਤੁਲਨਾ ਵਿਚ ਨਹੀਂ ਪਹੁੰਚੇਗਾ, (ਅਸਾਂ) ਸਭੋ (ਕੁਛ) ਚੰਗੀ ਤਰ੍ਹਾਂ ਪਰਖ ਪਰਖਕੇ ਵੇਖ ਲਿਆ ਹੈ। (ਭਾਵ ਐਵੇਂ ਨਹੀਂ ਅਸੀਂ ਕਹਿ ਰਹੇ ਸਭ ਕੁਛ ਜਾਣਦੇ ਹੋਏ ਫੇਰ ਚੰਗੀ ਤਰ੍ਹਾਂ ਪਰਤਾਕੇ ਤੇ ਵੀਚਾਰਾਂ ਕਰਕੇ ਕਹਿ ਰਹੇ ਹਾਂ)।।੩।। | ਕਰਵਤ, ਹਿਮਾਲੇ ਗਲਨਾ। |

**ਕੰਚਨ ਕੇ ਕੋਟ ਦਤੁ ਕਰੀ ਬਹੁ ਹੈਵਰ ਗੈਵਰ ਦਾਨੁ ॥ ਭੂਮਿ ਦਾਨੁ ਗਊਆ ਘਣੀ ਭੀ ਅੰਤਰਿ ਗਰਬੁ ਗੁਮਾਨੁ ॥ ਰਾਮ ਨਾਮਿ ਮਨੁ ਬੇਧਿਆ ਗੁਰਿ ਦੀਆ ਸਚੁ ਦਾਨੁ ॥ ੪ ॥**

ਸੋਨੇ ਦੇ ਕੋਟ ਪੁੰਨ ਕਰ ਦਿਆਂ, ਬਹੁਤੇ ਚੰਗੇ ਘੋੜੇ ਤੇ ਸ੍ਰੇਸ਼ਟ ਹਾਥੀ ਦਾਨ ਦੇ ਦਿਆਂ, ਜ਼ਿਮੀਂ ਦਾਨ ਕਰਾਂ, ਬਹੁਤੀਆਂ ਗਊਆਂ (ਮਣਸ ਦਿਆਂ), ਤਦ ਬੀ ਅੰਦਰ (ਦਾਤਾਂ ਦੇਣ ਦਾ ਗਰਬ=) ਹੰਕਾਰ (ਬਣਿਆ ਰਹਿੰਦਾ ਤੇ ਦਾਤਾ ਹੋਣ ਦਾ) ਗੁਮਾਨ (ਵਧਦਾ ਰਹਿੰਦਾ ਹੈ; ਤੇ ਇਹ ਸਭ ਕੁਛ ਅਸਫਲ ਦੇਖਕੇ ਮੈਂ ਗੁਰੂ ਪਾਸ ਗਿਆ ਉਸ) ਗੁਰੂ ਨੇ (ਮੈਨੂੰ) ਦਾਨ ਦਿਤਾ ਸੱਚ; (ਉਹ ਸੱਚ ਕੀ ਹੈਸੀ ? ਏਹੋ ਜੋ) ਮਨ ਰਾਮ ਦੇ ਨਾਮ ਨਾਲ ਵਿੰਨ੍ਹਿਆ ਗਿਆ ਹੈ।।੪।।

ਹੋਰ ਸਾਧਨ ਜੋ ਸਫਲ ਨਹੀਂ, ਏਹ ਸਾਰੇ ਸਾਧਨ ਅਵਿਦਜ ਤੇ ਵਿਦਜ ਸਾਰੇ ਕਰ ਸਕਦੇ ਹਨ। ਸਫਲ ਸਾਧਨ:- ਗੁਰੂ ਤੇ ਨਾਮ।

**ਮਨਹਠ ਬੁਧੀ ਕੇਤੀਆ ਕੇਤੇ ਬੇਦ ਬੀਚਾਰ ॥ ਕੇਤੇ ਬੰਧਨ ਜੀਅ ਕੇ ਗੁਰਮੁਖਿ ਮੋਖ ਦੁਆਰ ॥ ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ ॥ ੫ ॥**

(ਆਪੋ ਆਪਣੇ) ਮਨ ਦੀਆਂ ਹਠ ਵਾਲੀਆਂ ਅਕਲਾਂ ਅਨੇਕਾਂ ਪਈਆਂ ਹੋਣ, ਵੇਦ (ਆਦਿ ਸ਼ਾਸਤ੍ਰਾਂ ਦੇ ਪੜ੍ਹੇ ਸੁਣੇ) ਵੀਚਾਰ ਕਈ ਪਏ ਹੋਣ, (ਹੋਰ ਇਸ ਪ੍ਰਕਾਰ ਦੇ) ਕਈ (ਉਪ੍ਰਾਲੇ ਹੋਣ, ਸਭ) ਜੀ ਦੇ ਬੰਧਨ (ਹੋ ਢੁਕਦੇ ਹਨ), ਮੁਕਤੀ ਦਾ ਦੁਆਰਾ (ਕੇਵਲ) ਗੁਰੂ ਦੁਆਰਾ (ਮਿਲਦਾ ਹੈ)। (ਉਪਰ ਦੱਸੇ) ਸੱਚ ਤੋਂ ਸਭ ਕੁਛ ਹੇਠਾਂ ਹੈ (ਇਹ) ਸੱਚ ਦਾ ਆਚਾਰ (ਅਰਥਾਤ ਨਾਮ ਦਾ ਸਿਮਰਨ ਸਭ ਜੱਗਾਂ, ਹੋਮਾਂ, ਤਪਾਂ, ਦਾਨਾਂ, ਸਿਆਣਪਾਂ ਤੇ ਵਿਦਯਾ ਆਦਿ ਤੋਂ) ਉੱਚਾ ਹੈ*।।੫।।

ਵਿਦਵਾਨਾਂ ਦੇ ਕੀਤੇ ਅਸਫਲ ਸਾਧਨ:- ਮਨ ਹਠ ਦੀਆਂ ਅਕਲਾਂ, ਸ਼ਾਸਤ੍ਰ ਵੇਦਾਂ ਦੀ ਸੁਣੀ ਪੜ੍ਹੀ ਵੀਚਾਰ ਮਾਤ੍ਰ। ਸਫਲ ਸਾਧਨ:- ਸਚ, ਨਾਮ ਤੇ ਨਾਮ ਦਾ ਆਚਾਰ।

{ਹੁਣ ਤੋਲ ਮਾਪ ਵਾਲੀ ਦ੍ਰਿਸ਼ਟੀ ਤੋਂ ਉਠ ਕੇ ਬ੍ਰਹਮਦ੍ਰਿਸ਼ਟੀ† ਨਾਲ ਸਭ ਕਿਸੇ ਨੂੰ ਦੇਖਦੇ ਹਨ}

**ਸਭੁ ਕੋ ਊਚਾ ਆਖੀਐ ਨੀਚੁ ਨ ਦੀਸੈ ਕੋਇ ॥ ਇਕਨੈ ਭਾਂਡੇ ਸਾਜਿਐ ਇਕੁ ਚਾਨਣੁ ਤਿਹੁ ਲੋਇ॥ ਕਰਮਿ ਮਿਲੈ ਸਚੁ ਪਾਈਐ ਧੁਰਿ ਬਖਸ ਨ ਮੇਟੈ ਕੋਇ ॥ ੬ ॥**

ਸਭ ਕਿਸੇ ਨੂੰ ਉੱਚਾ ਹੀ ਆਖੀਏ (ਤਾਂ ਠੀਕ ਹੈ, ਕਿਉਂਕਿ ਬ੍ਰਹਮ ਦ੍ਰਿਸ਼ਟੀ ਨਾਲ ਦੇਖਿਆਂ) ਨੀਚ ਕੋਈ ਨਹੀਂ ਦਿੱਸਦਾ। (ਦੇਖੋ) ਇਕੋ ਹੀ (ਮਿੱਟੀ ਤੋਂ ਸਾਰੇ) ਸਰੀਰ ਰਚੇ ਗਏ ਹਨ ਤੇ (ਤਿੰਨਾਂ ਲੋਕਾਂ, ਭਾਵ) ਸਾਰੇ ਸੰਸਾਰ ਵਿਚ ਇਕੋ ਚਾਨਣਾ ਹੈ (ਅਰਥਾਤ ਹਰੀ ਦੀ ਜੀਵਨ ਸੱਤਾ ਇਕੋ ਹੀ ਸਾਰਿਆਂ ਲੋਕਾਂ ਨੂੰ ਜੀਵਨ ਦੇ ਰਹੀ ਹੈ। ਹੁਣ ਰਹੀ ਸੱਚ ਅਰਥਾਤ ਸੱਚੇ ਨਾਮ ਦੀ ਗੱਲ ਜੋ ਅਸੀਂ ਕਹਿੰਦੇ ਆਏ ਹਾਂ ਸੋ ਉਹ) ਸੱਚਾ ਨਾਮ (ਬੀ ਉਸ ਇਕੋ ਦੀ) ਬਖਸ਼ਿਸ਼ ਦੁਆਰਾ ਮਿਲੇ ਤਾਂ ਪਾਈਦਾ ਹੈ (ਅਤੇ) ਉਸ ਧੁਰੋਂ (ਹੋਈ) ਬਖਸ਼ਿਸ਼ ਨੂੰ ਕੋਈ ਮੇਟ ਹੀ ਨਹੀਂ ਸਕਦਾ।।੬।।

ਬ੍ਰਹਮ ਦ੍ਰਿਸ਼ਟੀ:- ਜੀਉ ਪਿੰਡ ਦੀ ਏਕਤਾ।

ਬਖਸ਼ਿਸ਼ ਦੀ ਏਕਤਾ।

* ਸਚਹੁ ਓਰੈ ਸਭ ਕਿਹੁ ਲਖ ਸਿਆਣਪ ਸਭਾ ਥੋੜੀ।
ਉਪਰਿ ਸਚੁ ਅਚਾਰੁ ਚਮੋੜੀ।।੧੯।। {ਭਾਈ ਗੁਰਦਾਸ ਵਾਰ ੧੯}

† ਬ੍ਰਹਮ ਦ੍ਰਿਸ਼ਟੀ=ਤਿਸ ਕੈ ਭਾਣੈ ਕੋਇ ਨ ਭੂਲਾ ਜਿਨਿ ਸਗਲ ਬ੍ਰਹਮੁ ਪਛਾਤਾ।। {ਸੋਰਠਿ ਮ:੫-੬}

**ਸਾਧੁ ਮਿਲੈ ਸਾਧੂ ਜਨੈ ਸੰਤੋਖੁ ਵਸੈ ਗੁਰ ਭਾਇ ॥**

(ਬਖਸ਼ਿਸ਼ ਦਾ ਪ੍ਰਕਾਰ ਐਉਂ ਦਾ ਹੈ ਕਿ ਜਦੋਂ ਬਖਸ਼ਿਸ਼ ਦਾ ਉਦੈ ਹੁੰਦਾ ਹੈ ਤਾਂ) ਸਾਧਨਾਂ ਦੀ ਇਛਾ ਵਾਲਾ (ਹੋਕੇ ਜੀਵ) ਮਿਲ ਪੈਂਦਾ ਹੈ ਸਾਧੂ (=ਸਾਧਨਾ ਨਾਲ ਸਿੱਧੀ ਨੂੰ ਪ੍ਰਾਪਤ ਹੋਏ) ਪੁਰਖ ਨੂੰ, (ਉਸ ਵਿਚ) ਗੁਰੂ ਭਾਵਨਾਂ ਦੁਆਰਾ ਮਨ ਵਿਚ ਸੰਤੋਖ ਆ ਵਸਦਾ ਹੈ। (ਹੁਣ) ਜੇ (ਉਸ) ਸਤਿਗੁਰੂ ਵਿਚ ਸਮਾ ਜਾਵੇ* ਤਾਂ ਅਕੱਥ (=ਅਕਾਲ ਪੁਰਖ) ਦੀ ਕਥਾ ਦਾ ਵੀਚਾਰ (ਭਾਵ ਗਜਾਨ ਵੀਚਾਰ†) ਪ੍ਰਾਪਤ ਹੁੰਦਾ ਹੈ। (ਐਉਂ ਉਹ ਬਖਸ਼ਿਸ਼ ਨੂੰ ਪ੍ਰਾਪਤ ਜੀਵ ਵਾਹਿਗੁਰੂ ਦੇ ਪ੍ਰਾਪਤੀ ਰੂਪੀ) ਅੰਮ੍ਰਿਤ ਨੂੰ ਪੀਏਗਾ ਤੇ ਤ੍ਰਿਪਤ ਹੋ ਜਾਏਗਾ (ਜਦ) ਦਰਗਾਹ ਵਿਚ (ਜਾਏਗਾ ਤਾਂ) ਪੈਧਾ (ਅਰਥਾਤ ਆਤਮਿਕ ਲਿਬਾਸ ਨਾਲ ਸ਼ਸ਼ੋਭਿਤ) ਜਾਏਗਾ।।੭।।

ਸਾਧਕ ਤੇ ਗੁਰੂ।

**ਅਕਥ ਕਥਾ ਵੀਚਾਰੀਐ ਜੇ ਸਤਿਗੁਰ ਮਾਹਿ ਸਮਾਇ ॥ ਪੀ ਅੰਮ੍ਰਿਤੁ ਸੰਤੋਖਿਆ ਦਰਗਹਿ ਪੈਧਾ ਜਾਇ ॥੭॥**

ਪ੍ਰਾਪਤੀ ਤੇ ਤ੍ਰਿਪਤੀ।

**ਘਟਿ ਘਟਿ ਵਾਜੈ ਕਿੰਗੁਰੀ ਅਨਦਿਨੁ ਸਬਦਿ ਸੁਭਾਇ ॥ਵਿਰਲੇ ਕਉ ਸੋਝੀ ਪਈ ਗੁਰਮੁਖਿ ਮਨੁ ਸਮਝਾਇ ॥ ਨਾਨਕ ਨਾਮੁ ਨ ਵੀਸਰੈ ਛੂਟੈ ਸਬਦੁ ਕਮਾਇ ॥ ੮ ॥ ੧੪॥**

(ਉਵ ਦੇਖੋ ਤਾਂ ਵਾਹਿਗੁਰੂ ਦੀ ਮਿਹਰ ਬੀ ਹਰ ਜੀਵ ਉਤੇ ਹਰ ਵੇਲੇ ਹੋ ਰਹੀ ਹੈ, ਕਿਉਂਕਿ) ਹਰ ਹਿਰਦੇ ਵਿਚ ਹਰ ਵੇਲੇ ਸੁਭਾਵਕ ਹੀ ਸ਼ਬਦ ਦੁਆਰਾ ਕਿੰਗਰੀ ਵਜ ਰਹੀ ਹੈ, (ਜਿਸ ਵਲੋਂ ਜੀਵ ਗ਼ਾਫ਼ਲ ਹਨ, ਹਾਂ ਕਿਸੇ) ਵਿਰਲੇ ਨੂੰ (ਇਸ ਦੀ) ਸੋਝੀ ਪੈਂਦੀ ਹੈ ਜੋ ਕਿ ਮਨ ਨੂੰ ਗੁਰੂ ਦੁਆਰਾ ਸਬੁਧ ਕਰ ਲੈਂਦਾ ਹੈ। (ਸੋ) ਹੇ ਨਾਨਕ ! (ਜੋ ਕੋਈ ਗੁਰੂ ਦੇ) ਸ਼ਬਦ ਨੂੰ ਕਮਾਏਗਾ (ਤੇ ਨਾਮ ਵਿਚ ਰਹੇਗਾ, ਐਸਾ ਕਿ ਉਸ ਨੂੰ) ਨਾਮ ਵਿਸਰੇ ਹੀ ਨਾ, (ਉਹ) ਮੁਕਤ ਹੋ ਜਾਏਗਾ।।੮।।੧੪।।

ਮੁਕਤੀ।

**ਵਜਾਖਜਾ–** ਇਸ ਅਸਟਪਦੀ ਵਿਚ ਦੱਸੇ 'ਨਾਮ ਨਾ ਵਿਸਰੇ' ਵਿਚ ਅਪਣੇ ਦੁਆਰਾ ਨਾਮੀ ਪੁਰਖ ਦੀ ਅਵਸਥਾ ਵਰਣਨ ਕਰਦੇ ਹਨ। ਇਹ ਵਿਸ਼ਯ ਰਹਾਉ ਦੇ ਅੰਤ ਤਕ ਚਲਦਾ ਹੈ ਮਨ ਵਿਚ ਰਾਮ ਦਾ ਨਾਮ ਵੱਸੇ, ਐਸਾ ਕਿ ਉਹ ਉਸਨੂੰ ਵਿੰਨ੍ਹ ਕੇ ਮਾਨੋ ਅੰਦਰ ਧਸ ਗਿਆ ਹੈ। ਇਸ ਤਰ੍ਹਾਂ ਜਿਸ ਦੀ ਸੁਰਤ ਵਿਚ ਨਾਮ ਪ੍ਰੋ ਹੋ ਗਿਆ ਹੈ ਤੇ ਜੋ ਇਸਤਰ੍ਹਾਂ 'ਪ੍ਰਭ ਰਾਤਉ' ਹੋਗਿਆ ਹੈ ਅਰਥਾਤ ਪ੍ਰਭੂ ਪ੍ਰੇਮ ਦੀ ਰੰਗਣ ਦਾ ਰੰਗਿਆ ਹੋਇਆ ਬਣ ਗਿਆ ਹੈ ਤੇ ਜੋ ਵਾਹਿਗੁਰੂ ਦੇ ਪਰਨੇ ਰਹਿੰਦਾ ਹੈ, ਉਹ ਅਰਦਾਸ ਕਰਦਾ ਹੈ ਕਿ ਮੈਨੂੰ ਇਹ ਨਾਮ ਆਧਾਰ ਦੇਈ ਰੱਖ, ਹੋਰ ਜਿਵੇਂ ਤੂੰ ਰਖੇਂ ਮੈਂ ਉਸ ਤਰ੍ਹਾਂ ਤੇਰੀ ਰਜ਼ਾ ਵਿਚ ਰਹਾਂ। ਫੇਰ ਇਸਦਾ ਵੇਰਵਾ ਰਹਾਉ ਵਿਚ ਕੀਤਾ ਹੈ ਕਿ ਖਸਮ ਦੀ ਰਜ਼ਾ ਸਦਾ ਸੱਚੀ ਹੈ, ਉਹਨੂੰ ਮੰਨ ਲਵੇ ਮਿੱਠੀ ਕਰਕੇ। ਇਉਂ ਸਮਝੇ ਕਿ ਮੇਰਾ ਤਾਂ ਕੁਛ ਹੈ ਹੀ ਨਹੀਂ 'ਜੀਉ ਪਿੰਡ' ਸਭ ਉਸਦਾ ਹੈ। ਫੇਰ ਉਸੇ ਦੀ ਰਜ਼ਾ ਵਿਚ ਟੁਰਨਾ ਤੇ ਉਸੇ ਨਾਲ ਲਿਵ ਲਾਈ ਰਖਣਾ ਇਹੀ ਉਸਤੋਂ 'ਕਦੇ ਨਾ ਵਿਛੁੜਨਾ' ਹੋਇਆ, ਤੇ 'ਨਾ ਵਿਛੁੜਨ' ਹੀ ਤਾਂ ਪਰਮਗਤੀ ਹੈ

ਹੁਣ ਅੰਕ ੧ ਤੋਂ ੫ ਦੇ ਅੰਤ ਤਕ ਓਹ ਸਾਧਨ ਲੈਂਦੇ ਹਨ ਜੋ ਹਿੰਦੁਸਤਾਨ ਵਿਚ ਤਦੋਂ ਵਿਸ਼ੇਸ਼

* ਮੁਰਦਾ ਹੋਇ ਮੁਰੀਦੁ ਸੋ ਗੁਰ ਗੋਰਿ ਸਮਾਵੈ।। {ਭਾਈ ਗੁਰਦਾਸ ਵਾਰ ੯-੨੨}

† ਬਾਵਰੇ ਤੈ ਗਿਆਨ ਬੀਚਾਰੁ ਨ ਪਾਇਆ।। {ਸੂਹੀ ਕਬੀਰ-੪}

ਪ੍ਰਵਿਰਤ ਸਨ ਤੇ ਜੋ ਨਾਮ ਦੇ ਮੁਕਾਬਲੇ ਤੇ ਤੁੱਛ ਸਨ ਤੇ ਹਨ।

ਅੰਕ ੫ ਦੇ ਅਖੀਰ ਤੇ ਫੁਰਮਾਉਂਦੇ ਹਨ।

'ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ।।'

ਇਸ ਤੁਕ ਦਾ ਸੰਬੰਧ ਪਿਛਲੇ ਸਾਰੇ ਉਚਾਰੇ ਖ਼ਜਾਲਾਂ ਨਾਲ ਹੈ। ਇਸ ਦਾ ਉਸ ਤੋਂ ਵਿਛੋੜ ਕੇ ਨਿਰਾ ਇਹ ਅਰਥ ਕਰਨਾ ਕਿ 'ਸਚ ਬੋਲਣਾਂ ਸਭ ਤੋਂ ਉਚਾ ਹੈ ਤੇ ਸਚ ਬੋਲਣ ਤੋਂ ਉਚਾ ਸਚ ਦਾ ਆਚਾਰ' ਹੈ ਇਸ ਅਰਥ ਦੇ ਅਸਲੀ ਅਰਥ ਦੀ ਵਿਸ਼ਾਲਤਾ ਨੂੰ ਘਟਾਉਣਾ ਹੈ। ਇਹ ਸੱਚ ਤਾਂ ਉਸ ਸੱਚ ਵਿਚ ਸ਼ਾਮਲ ਹੈ ਜੋ ਗੁਰੂ ਜੀ ਇਸ ਤੁਕ ਤੋਂ ਪਹਿਲੀਆਂ ਤੁਕਾਂ ਵਿਚ ਦੱਸ ਆਏ ਹਨ। ਨਿਰਾ ਇਹ ਅਰਥ ਨਹੀਂ ਜੋ ਚਲਦੇ ਆਏ ਖ਼ਜਾਲ ਦੀ ਲੜੀ ਨੂੰ ਭੁਲਾਕੇ ਇਕੋ ਇਹੋ ਵਿਕੋਲਿਤਰਾ ਅਰਥ ਕਰਨਾ ਹੈ। ਪਿਛੇ ਜੋ ਸੱਚ ਨਿਰੂਪਣ ਕਰਦੇ ਆਏ ਹਨ ਉਹ ਸੱਚ ਇਸ ਪ੍ਰਕਾਰ ਹੈ:- ਹਰੀ ਨਾਮ ਨਾਲ ਮਨ ਦਾ ਵਿੰਨ੍ਹੇ ਜਾਣਾ, ਪ੍ਰਭੁ ਰਾਤਉ ਹੋਣਾ, ਖਸਮ ਦੀ ਰਜ਼ਾਇ ਤੇ ਟਿਕਣਾ, ਤੇ ਉਸ ਵਿਚ ਲਿਵ ਲਾਉਣੀ।

ਫਿਰ ਅੰਕ ੪ ਦੇ ਅਖ਼ੀਰ ਗੁਰੂ ਜੀ ਨੇ ਇਸ ਸੱਚ ਦੀ ਵਜਾਖਜਾ ਆਪ ਕਰ ਦਿਤੀ ਹੈ :-

'ਰਾਮ ਨਾਮਿ ਮਨੁ ਬੇਧਿਆ ਗੁਰ ਦੀਆ ਸਚੁ ਦਾਨੁ।।'

ਜਿਹੜਾ ਰਾਮ ਦੇ ਨਾਮ ਨਾਲ ਮਨ ਵਿੰਨ੍ਹਿਆ ਗਿਆ ਹੈ ਇਹ 'ਸੱਚ' ਗੁਰੂ ਨੇ ਮੈਨੂੰ ਦਾਨ ਕੀਤਾ ਹੈ। ਜੇ ਗੁਰੂ ਜੀ ਦੇ ਉਸ ਸੱਚ ਦਾ ਹੋਰ ਵੇਰਵਾ ਵੇਖਣਾ ਹੋਵੇ ਕਿ ਜੋ ਸੱਚ ਸਭ ਕਰਮ, ਧਰਮ, ਹਠ, ਜੋਗ, ਜਗ, ਹਵਨ, ਤਪ ਤੋਂ ਉੱਪਰ ਹੈ, ਜਿਸ ਲਈ 'ਨਾਮ ਤੁਲਿ ਕਛੁ ਅਵਰੁ ਨ ਹੋਇ।' {ਸੁਖਮਨੀ ੨-੮} ਫੁਰਮਾਯਾ ਹੈ, ਤਾਂ ਆਸਾ ਦੀ ਵਾਰ ਦੀ ਦਸਵੀਂ ਪਉੜੀ ਦੇ ਸ਼ਲੋਕ ਵਿਚ ਦੇਖੋ:-

ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ।। ਕੂੜਿ ਕੀ ਮਲੁ ਉਤਰੈ ਤਨੁ ਕਰੇ ਹਛਾ ਧੋਇ।। ਸਚੁ ਤਾ ਪਰੁ ਜਾਣੀਐ ਜਾ ਸਚਿ ਧਰੇ ਪਿਆਰੁ।। ਨਾਉ ਸੁਣਿ ਮਨੁ ਰਹਸੀਐ ਤਾ ਪਾਏ ਮੋਖ ਦੁਆਰੁ।। ਸਚੁ ਤਾ ਪਰੁ ਜਾਣੀਐ ਜਾ ਜੁਗਤਿ ਜਾਣੈ ਜੀਉ।। ਧਰਤਿ ਕਾਇਆ ਸਾਧਿ ਕੈ ਵਿਚਿ ਦੇਇ ਕਰਤਾ ਬੀਉ।। ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ।। ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ।। ਸਚੁ ਤਾਂ ਪਰੁ ਜਾਣੀਐ ਜਾ ਆਤਮ ਤੀਰਥਿ ਕਰੇ ਨਿਵਾਸੁ।। ਸਤਿਗੁਰੂ ਨੋ ਪੁਛਿ ਕੈ ਬਹਿ ਰਹੈ ਕਰੇ ਨਿਵਾਸੁ।। ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ।। ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ।। {ਵਾਰ ਆਸਾ: ਮ:੧-੧੦}

ਇਹ ਸਚ ਹੈ ਜੋ ਸਭ ਤੋਂ ਉਪਰ ਹੈ, ਤੇ ਜੋ ਹਰ ਗੁਰ ਸਿਖ ਦੇ ਪੱਲੇ ਹੋਣਾ ਗੁਰੂ ਜੀ ਲੋਚਦੇ ਹਨ।

ਅੰਕ ੬ ਵਿਚ ਜਗਤ ਦੇ ਜੀਵਾਂ ਨੂੰ ਬ੍ਰਹਮ ਦ੍ਰਿਸ਼ਟੀ ਨਾਲ ਦੇਖਦੇ ਹਨ। ਪਿਛਲੇ ਅੰਕਾਂ ਵਿਚ ਤਪਾਂ, ਹਠਾਂ, ਜੱਗਾਂ, ਹੋਮਾਂ, ਦਾਨਾਂ ਆਦਿ ਨੂੰ ਜੋ ਨਾਮ ਤੋਂ ਨੀਵਾਂ ਕਿਹਾ, ਉਹ ਇਕ ਤੁਲਵੀਂ ਵੀਚਾਰ ਦ੍ਰਿਸ਼ਟੀ ਸੀ ਜੋ ਇਕ ਅਮਰ-ਵਾਕਿਆ ਦਾ ਨਿਰਣਾ ਕਰਦੀ ਸੀ। ਹੁਣ ਬ੍ਰਹਮ ਦ੍ਰਿਸ਼ਟੀ ਹੈ ਜਿਸ ਵਿਚ ਸਮਤਾ ਹੀ ਸਮਤਾ ਹੁੰਦੀ ਹੈ। ਇਹ ਦ੍ਰਿਸ਼ਟੀ ਦੱਸਦੀ ਹੈ ਕਿ ਕਰਤਾਰ ਵਲੋਂ ਕੋਈ ਵਧ ਘਟ ਵਰਤਾਉ ਨਹੀਂ ਹੋ ਰਿਹਾ ਅਤੇ ਜੀਵ ਬੀ ਕਿਸੇ ਨਿੰਦਤ ਨਜ਼ਰ ਨਾਲ ਨਹੀਂ ਵੇਖੇ ਜਾਣੇ ਚਾਹੀਦੇ, ਤੇ ਯਥਾਰਥ ਸਮਝ ਦਿਤੀ ਹੈ ਸਦਾ ਹੋ ਰਹੀ ਬਖਸ਼ਿਸ਼ ਦੇ ਭਾਗੀ ਹੋਣ ਦੀ। ਸਰੀਰਾਂ ਦਾ ਇਕੋ ਤਰ੍ਹਾਂ ਤੇ ਤੱਤਾਂ ਤੋਂ ਹੋਣਾਂ, ਵਾਹਿਗੁਰੂ ਦੀ ਇਕੋ ਜੋਤਿ ਦਾ ਸਭ ਵਿਚ ਹੋਣਾ ਦੱਸਕੇ ਉਸਦੀ ਰਹਿਮਤ ਨੂੰ ਬੀ ਇਕੋ ਜਿਹਾ ਘਟ ਘਟ ਵਿਚ ਸਬਦ ਦੇ ਰੂਪ ਵਿਚ ਵੱਸਦੇ ਹੋਣਾਂ-ਜੋ ਪਾਰ ਉਤਾਰੇ ਦਾ ਵਸੀਲਾ ਹੈ, ਵਰਣਨ ਕੀਤਾ ਹੈ। ਇਹ ਗਲ ਅਗੇਰੇ ਚੱਲਕੇ 'ਘਟਿ ਘਟਿ ਵਾਜੈ ਕਿੰਗੁਰੀ' (ਅੰਕ ੮) ਵਿਚ ਦੱਸੀ ਹੈ।

ਅੰਕ ੭ ਵਿਚ ਹੁਣ ਪਹਿਲਾਂ ਵਿਸ਼ੇਸ਼ ਕ੍ਰਿਪਾ ਨੂੰ ਲੈਂਦੇ ਹਨ ਕਿ ਉਹ ਗੁਰੂ ਦੇ ਵਸੀਲੇ ਹੁੰਦੀ ਹੈ।

ਸਾਧਕ ਸਾਧੂ ਨੂੰ ਮਿਲੇ ਉਸ ਵਿਚ ਜੀਵ ਦੀ ਗੁਰਮੁਖ ਯਾ ਗੁਰੂ ਭਾਵਨਾ ਹੋਵੇ; ਤਦ ਸੰਤੋਖ ਆਉਂਦਾ ਹੈ। ਇਹ ਸੰਤੋਖ ਹੋਰ ਸਾਧਨਾਂ ਦੀ (ਜੋ ਵਾਹਿਗੁਰੂ ਪ੍ਰਾਪਤੀ ਲਈ ਅਸਫਲ ਹਨ) ਲੋੜ ਮੇਟਕੇ ਤਸੱਲੀ ਪੂਰਬਕ ਸਿਮਰਨ ਵਿਚ ਲਾ ਦੇਂਦਾ ਹੈ। ਫੇਰ 'ਸਤਿਗੁਰ ਮਾਹਿ ਸਮਾਇ' ਅਰਥਾਤ ਉਸਦੀ ਆਗਯਾ ਪਾਲਣ, ਉਸਦੀ ਸੁਰਤ ਨਾਲ ਸੁਰਤ ਮੇਲਣ ਨਾਲ ਵਾਹਿਗੁਰੂ ਦੀ ਗਲ ਬਾਤ ਸਮਝੇ ਪੈਂਦੀ ਤੇ ਪ੍ਰਾਪਤੀ ਦਾ ਅੰਮ੍ਰਿਤ ਮਿਲਕੇ ਤ੍ਰਿਪਤੀ ਹੋ ਜਾਂਦੀ ਹੈ। ਏਥੇ ਜਿਹੜਾ 'ਸੰਤੋਖਿਆ' ਪਦ ਕਿਹਾ ਹੈ ਇਸ ਦਾ ਭਾਵ 'ਤ੍ਰਿਪਤੀ' ਹੈ-ਆਤਮ ਤ੍ਰਿਪਤੀ। ਇਸ ਦਾ ਫਲ ਹੈ ਪੂਰਨ ਪਦ ਦੀ ਪ੍ਰਾਪਤੀ, ਜਿਸਨੂੰ ਇਸੇ ਅੰਕ ੭ ਵਿਚ 'ਦਰਗਹਿ ਪੈਧਾ ਜਾਇ' ਤੁਕ ਵਿਚ ਦੱਸਿਆ ਹੈ, ਜੋ ਗਲ ਕਿ ਅੰਕ ਅੱਠ ਦੇ ਅਖੀਰ ਫੇਰ ਸਪਸ਼ਟ ਕਰ ਦਿਤੀ ਹੈ 'ਛੂਟੈ ਸਬਦੁ ਕਮਾਇ' ਆਖ ਕੇ। 'ਛੂਟੈ' ਦਾ ਸਾਫ ਅਰਥ ਹੈ-ਮੁਕਤੀ ਪਾਏਗਾ।

ਨਿਰੁਕ੍ਤ-ਬੇਧਿਆ-{ਸੰਸਕ੍ਰਿਤ, ਵੇਧਨੰ। ਹਿੰਦੀ, ਬੇਧਨਾ} ਵਿੰਨ੍ਹਿਆ ਗਿਆ ਹੈ। ਮਨ ਦੇ ਉਪਰ ਉਪਰ ਨਹੀਂ, ਪਰ ਮਨ ਦੇ ਅੰਦਰ ਡੂੰਘਾ ਲਹਿ ਗਿਆ ਹੈ। ਕੁਛ ਐਦਾਂ ਦਾ ਭਾਵ ਹੈ ਕਿ 'ਸਗਯਾਤ ਮਨ' ਤੋਂ ਨੀਵਾਂ ਲਹਿ ਕੇ 'ਅਰਧ ਸਗਯਾਤ' ਤੇ ਫੇਰ 'ਅਗਯਾਤ ਮਨ' ਦੀਆਂ ਡੂੰਘੀਆਂ ਤੈਹਾਂ ਤਕ ਚਲਾ ਗਿਆ ਹੈ*।

ਸਬਦ ਸੁਰਤਿ-ਭਾਵ ਹੈ ਸੁਰਤ ਵਿਚ ਸ਼ਬਦ ਦੀ ਸਮਾਈ ਅਵਸਥਾ। ਇਸੇ ਨਿਰੁਕ੍ਤ ਵਿਚ ਅਗੇ ਵੇਖੋ 'ਕਿੰਗੁਰੀ' ਪਦ।

(੨) ਗਯਾਨ ਮਾਰਗ ਵਾਲੇ ਇਸਦਾ ਅਰਥ ਕਰਦੇ ਹਨ:- ਗੁਰੂ ਦੇ ਉਪਦੇਸ਼ ਤੋਂ ਉਪਜੀ ਸੁਰਤਿ (=ਵੀਚਾਰ ਯਾ ਗਯਾਨ)।

(੩) ਅਥਵਾ ਗੁਰੂ ਦੇ ਉਪਦੇਸ਼ ਵਿਚ ਲਾਏ ਧਯਾਨ ਨਾਲ।

(੪) ਯੋਗੀ ਅਰਥ ਕਰਦੇ ਹਨ-ਅਨਾਹਤ ਸ਼ਬਦ ਵਿਚ ਲਗੀ ਸੁਰਤ।

ਪ੍ਰਭ ਰਾਤਉ-ਪ੍ਰਭੂ ਦੇ ਪ੍ਰੇਮ ਵਿਚ ਰਤੇ ਰਹਿਣ ਨਾਲ। ਪ੍ਰਭੂ ਦੇ ਪ੍ਰੇਮੀ ਹੋਏ ਰਹਿਣੇ ਨਾਲ।

(ਅ) ਉਹ ਜੋ ਪ੍ਰਭੂ ਦੇ ਪ੍ਰੇਮ ਵਿਚ ਰਚ ਰਿਹਾ ਹੈ।

ਸੁਖੁ ਸਾਰ- ਸਾਰ ਸੁਖ ਹੈ। ਸਾਰੇ ਸੁਖਾਂ ਦਾ ਤਤ ਰੂਪ ਸੁਖ ਹੈ। ਸਭ ਤੋਂ ਸ਼ਿਰੋਮਣੀ ਸੁਖ ਹੈ।

ਬੈਸੰਤਰਿ-ਅੱਗ ਵਿਚ।

ਹੋਮੀਐ-{ਸੰਸ:, ਹਵਨੰ। ਕਿਸੇ ਦੇਵਤਾ ਆਦਿ ਦੇ ਨਮਿਤ ਜੌਂ ਤਿਲ ਘਿਉ ਆਦਿ ਦੀ ਆਹੂਤੀ ਦੇਣੀ ਅਗਨੀ ਵਿਚ} ਹੋਮ ਕਰੀਏ। ਹਵਨ ਪੁਰਾਤਨ ਸਮੇਂ 'ਕਰਮ ਵਿਸ਼ਵਾਸ਼ੀ' ਲੋਕਾਂ ਦਾ ਇਕ ਵਡਾ ਸਾਧਨ ਸੀ। ਯੱਗ ਸਮੇਂ ਬੀ ਹੋਮ ਕਰਦੇ ਸਨ। ਹੋਮ ਕਈ ਪ੍ਰਕਾਰ ਦੇ ਸਨ, ਅਸ੍ਵਮੇਧ, ਗੋਮੇਧ ਆਦਿਕ, ਇਨ੍ਹਾਂ ਵਿਚ ਇਕ ਯਗ 'ਪੁਰਖ ਮੇਧ' ਬੀ ਸੀ। ਜਿਸ ਵਿਚ ਮਾਨੁਖ ਦੀ ਬਲੀ ਦੇਂਦੇ ਸਨ। 'ਰਤੀ ਤੋਲਿ ਕਟਾਇ' ਵਿਚ ਇਹੋ ਅਹੂਤੀ ਦੇਣ ਦਾ ਖਯਾਲ ਮੌਜੂਦ ਹੈ।

ਸਮਧਾ- ਲੱਕੜੀਆਂ, ਬਾਲਣ ਦੀਆਂ ਲੱਕੜਾਂ। ਪਰ ਵਿਸ਼ੇਸ਼ ਕਰਕੇ ਉਨ੍ਹਾਂ ਨੂੰ ਆਖਦੇ ਸਨ ਜੋ ਯੱਗ ਸਮੇਂ ਹੋਮ ਲਈ ਬਾਲੀਆਂ ਜਾਂਦੀਆਂ ਸਨ।

ਕਰਵਤੁ-{ਸੰਸ:, ਕਰਪਤ੍ਰੰ} ਆਰਾ, ਲਕੜੀ ਕੱਟਣ ਦਾ ਹਥਯਾਰ। ਆਰੀ ਛੋਟੀ ਹੁੰਦੀ ਹੈ, ਆਰਾ ਵਡਾ ਹੁੰਦਾ ਹੈ। ਬਨਾਰਸ ਵਿਚ ਇਕ ਵੱਡਾ ਆਰਾ ਹੁੰਦਾ ਸੀ ਜਿਸ ਹੇਠਾਂ ਸਿਰ ਧਰਕੇ ਅਪਣੇ ਸਰੀਰ ਨੂੰ ਦੋ ਫਾਂਗ ਚਿਰਵਾਕੇ ਲੋਕ ਸਮਝਦੇ ਸਨ ਮੁਕਤੀ ਮਿਲਦੀ ਹੈ। ਐਸਾ ਆਰਾ ਪ੍ਰਯਾਗ ਵਿਚ

* ਸਗਯਾਤ ਮਨ ਉਹ ਹੈ ਜੋ ਜਾਗ੍ਰਤ ਵਿਚ ਕੰਮ ਕਰਦਾ ਹੈ। ਅਰਧ ਸਗਯਾਤ ਮਨ ਸ੍ਵਪਨ ਵਿਚ ਬੀ ਜਾਗਦਾ ਤੇ ਕੰਮ ਕਰਦਾ ਹੈ। ਅਗਯਾਤ ਮਨ, ਸੁਖੋਪਤੀ ਵਿਚ ਬੀ ਜਾਗਦਾ ਹੁੰਦਾ ਹੈ।

ਬੀ ਹੁੰਦਾ ਸੀ। ਅੰਗ੍ਰੇਜ਼ੀ ਰਾਜ ਵਿਚ ਇਹ ਕਰਮ ਬੰਦ ਕੀਤੇ ਗਏ।

ਹੈਮੰਚਲਿ-{ਸੰਸ:, ਹਿਮਾਚਲ:=ਬਰਫ ਦਾ ਪਹਾੜ} ਹੇਮੰਚਲ ਵਿਚ। ਹਿਮਾਲਯ ਪਹਾੜ ਵਿਚ। ਅਗਲੇ ਸਮੇ ਕਈ ਲੋਕ ਹਿਮਾਲਯ ਦੇ ਬਰਫਾਨੀ ਥਾਈਂ ਜਾਕੇ ਤਪ ਕਰਦੇ ਉਥੇ ਹੀ ਪ੍ਰਾਣ ਤਜਾਗਦੇ ਸਨ। ਇਸ ਨੂੰ ਹਿਮਾਂਚਲ ਵਿਚ ਸਰੀਰ ਗਾਲਣਾਂ ਆਖਦੇ ਸਨ। ਜਿਵੇਂ ਪਾਂਡਵ ਗਲੇ ਲਿਖੇ ਹਨ।

ਕੰਚਨ ਕੇ ਕੋਟ-ਸੋਨੇ ਦੇ ਕਿਲ੍ਹੇ। ਗੁਰੂ ਜੀ ਦਾ ਇਸ਼ਾਰਾ ਲੰਕਾ ਵਲ ਜਾਪਦਾ ਹੈ ਜੋ ਸੋਨੇ ਦੀ ਬਣੀ ਹੋਈ ਪ੍ਰਸਿਧ ਹੈ। ਭਾਵ ਹੈ ਕਿ ਕਿਤਨਾ ਬੜਾ ਦਾਨੀ ਹੋ ਜਾਵਾਂ ਕਿ ਸੋਨੇ ਦੀ ਲੰਕਾ ਵਰਗੇ ਕੋਟ ਕਿਲ੍ਹੇ ਦਾਨ ਕਰ ਸਕਾਂ।

ਕਈ ਸਜਣ ਖਜ਼ਾਲ ਕਰਦੇ ਹਨ ਕਿ ਕਿਲ੍ਹੇ ਸੋਨੇ ਦੇ ਖ਼ਜ਼ਾਨੇ ਨਾਲ ਭਰੇ ਹੋਏ ਦਾਨ ਕਰਾਂ। ਜਿਵੇਂ ਬੋਧੀ ਰਾਜਾ ਹਰਸ਼ ਹਰ ਸਾਲ ਸਾਰਾ ਖ਼ਜ਼ਾਨਾ ਦਾਨ ਕਰ ਦਿਆ ਕਰਦਾ ਸੀ।

ਦਤੁ ਕਰੀ-ਤੋਂ ਭਾਵ ਪੁੰਨ ਕਰ ਦੇਣ ਦਾ ਹੈ। ਦਾਨ ਤੇ ਦੱਤ ਦਾ ਭਾਵ ਲਗ ਪਗ ਇਕੋ ਹੀ ਹੈ। ਦੱਤ ਵਿਚ ਭਲੇ ਅਰਥ ਦੇ ਦੇਣਾ ਹੈ, ਦਾਨ ਵਿਚ ਵਿਧੀ ਅਨੁਸਾਰ ਦੇਣ ਦੀ ਝਲਕ ਹੈ। {ਸੰਸ: ਦਤ੍ਰ=ਦਿਤਾ ਹੋਇਆ}।

ਹੈਵਰ-ਹੈ+ਵਰ=ਚੰਗੇ ਘੋੜੇ। ਗੈਵਰ-ਗੈ+ਵਰ=ਚੰਗੇ ਹਾਥੀ।

ਮਨ ਹਠ ਬੁਧੀ-ਉਹ ਬੁਧੀ ਜੋ ਆਪ ਨੂੰ ਦਰੁਸਤ ਸਮਝਦੀ ਤੇ ਉਸ ਉਪਰ ਹਠ ਧਾਰਦੀ ਹੈ ਤੇ ਹੋਰ ਕਿਸੇ ਨੂੰ ਗਥਰ ਹੇਠ ਨਹੀਂ ਲਿਆਉਂਦੀ। ਵਿਸ਼ੇਸ਼ ਭਾਵ ਹੈ ਉਸ ਪੁਰਖ ਤੋਂ ਜੋ ਗੁਰੂ ਮਤਿ ਧਾਰਨ ਨਹੀਂ ਕਰਦਾ ਤੇ ਅਪਣੀ ਮਨ ਦੀ ਮਤਿ ਦੇ ਮਗਰ ਹਠ ਨਾਲ ਟੁਰਦਾ ਹੈ।

ਲੋਇ-ਲੋਕ। ਓਰੈ-{ਪੰ:, ਓਰੇ} ਉਰੇ। ਅਗੇ ਪਦ ਉਪਰ ਪਿਆ ਹੈ ਇਸ ਕਰਕੇ ਓਰੈ ਦਾ ਅਰਥ ਹੇਠਾਂ ਯਾ ਨੀਵਾਂ ਕਰੀਦਾ ਹੈ। ਭਾਂਡੇ-ਬਰਤਨ, ਭਾਵ ਹੈ ਸਰੀਰ।

ਸਾਧੁ, ਸਾਧੂ-ਦੋਹਾਂ ਦਾ ਮੂਲ ਅਰਥ ਹੈ-ਭਲਾ ਲੋਕ। ਦੂਸਰਾ ਅਰਥ ਹੈ ਸਾਧਨਾਂ ਕਰਨ ਵਾਲਾ। ਪਰ ਏਥੇ ਵਿਤ੍ਰੇਕਵਾਂ ਭਾਵ ਰਖਿਆ ਗਿਆ ਸਪਸ਼ਟ ਹੈ। 'ਸਾਧੁ' ਦਾ ਭਾਵ ਹੈ ਉਹ ਜੋ ਪਰਮੇਸ਼ਰ ਦੀ ਪ੍ਰਾਪਤੀ ਲਈ ਸਾਧਨਾ ਕਰਨੀ ਚਾਹੁੰਦਾ ਹੈ। ਲੱਗਾ ਹੋਇਆ ਜਗਜਾਸੂ ਯਾ ਸਿਖ। 'ਸਾਧੂ ਜਨੈ' ਦਾ ਭਾਵ ਹੈ ਉਹ ਜੋ ਸਾਧਨਾ ਕਰਕੇ ਸਾਧੂ ਹੋ ਗਿਆ ਹੈ ਤੇ ਸਾਈਂ ਦਾ ਜਨ ਬਣ ਚੁਕਾ ਹੈ। ਭਾਵ ਗੁਰਮੁਖ ਜਨ ਨੂੰ।

(ਅ) ਇਸ ਤੁਕ ਦਾ ਅਰਥ ਐਉਂ ਬੀ ਕਰਦੇ ਹਨ ਕਿ ਭਲੇ ਪੁਰਖ ਨੂੰ ਭਲਾ ਪੁਰਖ ਮਿਲੈ ਤਾਂ ਸੰਤੋਖ ਫਲ ਹੁੰਦਾ ਹੈ। ਪਰ ਇਹ ਅਰਥ ਚੱਲ ਰਹੇ ਪ੍ਰਸੰਗ ਨਾਲ ਢੁਕਦਾ ਨਹੀ।

(ੲ) ਸਾਧੂ-ਗਜਾਨ ਸਪੰਨ ਗੁਰੂ ਮਿਲੇ ਸਾਧੂ (ਸਾਧਕ) ਨੂੰ, ਭਾਵ ਪਰਮਾਰਥ ਪ੍ਰਾਪਤੀ ਦੇ ਇਛਾਵਾਨ ਨੂੰ। ਇਸ ਦਾ ਅਰਥ ਭਾਵ ਪਹਿਲੇ ਮੂਲ ਵਾਲਾ ਹੀ ਹੈ। ਕੇਵਲ 'ਸਾਧੁ' ਤੇ 'ਸਾਧੂ' ਦੇ ਅਰਥ ਉਸਤੋਂ ਉਲਟਵੇਂ ਹਨ। ਭਾਵ ਦਾ ਫਰਕ ਕੋਈ ਨਹੀਂ।

ਕਿੰਗੁਰੀ-ਇਕ ਸਾਜ਼ ਜਿਸ ਪਰ ਇਕ ਤਾਰ ਤੇ ਹੇਠਾਂ ਦੋ ਤੂੰਬੇ ਹੁੰਦੇ ਹਨ; ਜੋਗੀ ਭਿਖ ਮੰਗਦੇ ਵਜਾਉਂਦੇ ਫਿਰਦੇ ਹਨ। ਇਸਨੂੰ 'ਕਿੰਗ' ਬੀ ਕਹਿੰਦੇ ਹਨ।

(ਅ) ਇਕ ਪ੍ਰਕਾਰ ਦੀ ਵੀਣਾ ਨੂੰ ਬੀ ਕਹਿ ਲੈਂਦੇ ਹਨ।

ਪਰ ਏਥੇ ਜੋਗੀਆਂ ਵਾਲੀ ਕਿੰਗ ਮਤਲਬ ਹੈ। ਉਹ ਕਦੇ ਕਿਸੇ ਵੇਲੇ ਵਜਾਉਣ ਵਾਲੇ ਦੀ ਇਛਾ ਨਾਲ ਵਜਦੀ ਹੈ। ਪਰ ਵਯਾਪਕ ਸਬਦ ਦੀ ਕਿੰਗਰੀ ਦਸਮ ਦੁਆਰ ਵਿਚ ਵਜ ਰਹੀ ਹੈ।

(੨) ਮੁਰਾਦ ਅਨਾਹਦ ਸਬਦ ਤੋਂ ਲੈਂਦੇ ਹਨ ਜੋ ਦਸਮ ਦੁਆਰ ਵਿਚ ਹੁੰਦਾ ਹੈ।

(੩) ਪਰ ਕਈ ਸਜਣ 'ਗੁਰਾਂ ਦਾ ਉਪਦੇਸ਼' ਕਿੰਗਰੀ ਦਾ ਭਾਵ ਲੈਂਦੇ ਹਨ, ਪਰ ਉਪਦੇਸ਼ ਘਟ ਘਟ ਵਿਚ ਸੁਭਾਵਕ ਨਹੀਂ ਹੋ ਰਿਹਾ।

(੪) ਕਈ ਕਿੰਗਰੀ ਦਾ ਅਰਥ 'ਘਟ ਘਟ ਵਿਚ ਵਜਾਪਕ ਪ੍ਰਕਾਸ਼' ਕਈ 'ਵਜਾਪਕ ਚੇਤਨ ਸੱਤਾ' ਕਰਦੇ ਹਨ ਪਰ ਪ੍ਰਕਾਸ਼ ਤੇ ਚੇਤਨ ਸੱਤਾ ਵਜਿਆ ਨਹੀਂ ਕਰਦੇ।

(੫) ਪਰ ਕਈ ਸ਼ਬਦ ਬ੍ਰਹਮ ਭਾਵ ਲੈਂਦੇ ਹਨ। ਸ਼ਬਦ ਬ੍ਰਹਮ ਘਟ ਘਟ ਵਿਚ ਵਜਾਪਕ ਹੈ। ਇਹ ਅਰਥ ਮੂਲ ਅਰਥ ਨਾਲ ਢੁੱਕਵਾਂ ਹੈ।

ਅਸਲ ਵਿਚ ਗੁਰੂ ਜੀ ਇਸ਼ਾਰਾ ਅਨਾਹਤ ਸ਼ਬਦ ਵਲ ਕਰ ਰਹੇ ਹਨ, ਜੋ ਦਸਮ ਦੁਆਰ ਵਿਚ ਸੁਤੇ ਹੁੰਦਾ ਹੈ। ਪਰ ਕਈ ਅਧੂਨਕ 'ਸ਼ਬਦ ਉਪਾਸ਼ਕਾਂ' ਤੋਂ ਡਰਦੇ ਜੋ ਕੰਨਾਂ ਵਿਚ ਸ਼ਬਦ ਦਾ ਥਾਂ ਮੰਨਦੇ ਹਨ, ਅਰਥ ਹੋਰਵੇਂ ਕਰਨ ਦਾ ਜਤਨ ਕਰਦੇ ਹਨ। ਪਰ ਗੁਰੂ ਕਾ ਅਨਾਹਤ ਸਬਦ ਦਸਮ ਦੁਆਰ ਦੀ ਖੇਲ ਹੈ। ਉਸਦਾ ਸਾਧਨ ਸਾਹਿਬ 'ਨਾਮ ਸਿਮਰਨ' ਦੱਸਦੇ ਹਨ, ਕੰਨਾਂ ਵਿਚ ਬੁੱਜੇ ਦੇਣਾਂ ਨਹੀਂ ਦੱਸਦੇ। ਯਥਾ:- ਪ੍ਰਭ ਕੈ ਸਿਮਰਨਿ ਅਨਹਦ ਝੁਨਕਾਰ।। {ਸੁਖਮਨੀ ੧-੨}

ਇਸ ਲਈ ਗੁਰੂ ਆਸ਼ਯ ਨੂੰ ਵਧੇਰੇ ਖੋਜ ਨਾਲ ਠੀਕ ਕਰਕੇ ਸਮਝਣਾ ਯੋਗ ਹੈ। ਅਸਲ ਕਿੰਗਰੀ ਦਾ ਵਰਣਨ ਤੀਸਰੇ ਗੁਰੂ ਜੀ ਰਾਮਕਲੀ ਮਹਲਾ ੩ ਅਸਟਪਦੀਆਂ ਦੇ ਪਹਿਲੇ ਸ਼ਬਦ ਵਿਚ ਕਰਦੇ ਹਨ, ਜਿਸਦੀ ਪਹਿਲੀ ਤੁਕ ਹੈ:- 'ਸਰਮੈ ਦੀਆ ਮੁੰਦ੍ਰਾ ਕੰਨੀ ਪਾਇ ਜੋਗੀ........।'

## {ਸਿਰੀ ਰਾਗੁ ਮਹਲਾ ੧, ਅਸਟਪਦੀ-੧੫}

**ਪ੍ਰਾਕ੍ਰਥਨ**-ਨਾਮ ਵਿਹੂਣੇ ਧਨ ਪ੍ਰੇਮੀ ਪ੍ਰਤੀ ਉਪਦੇਸ਼ ਹੈ। ਧਉਲਰ, ਧਨ, ਤਨ ਨਾਲ ਨਹੀਂ ਨਿਭਦੇ। ਇਹ ਸਭ ਸੁਪਨੇ ਦੀ ਮਾਇਆ ਹੈ। ਵਾਹਿਗੁਰੂ ਦਾ ਨਾਮ ਮਾਇਆ ਨੂੰ ਦੂਰ ਕਰਦਾ ਤੇ ਆਤਮ ਦਾਨ ਦੇਂਦਾ ਹੈ, ਜੋ ਗੁਰੂ ਦੁਆਰਾ ਮਿਲਦਾ ਹੈ।

| ਮੂਲ | ਅਰਥ |
|---|---|
| **ਸਿਰੀ ਰਾਗੁ ਮਹਲਾ ੧ ॥** | |
| **ਚਿਤੇ ਦਿਸਹਿ ਧਉਲਹਰ ਬਗੇ ਬੰਕ ਦੁਆਰ ॥ ਕਰਿ ਮਨ ਖੁਸੀ ਉਸਾਰਿਆ ਦੂਜੈ ਹੇਤਿ ਪਿਆਰਿ॥ ਅੰਦਰੁ ਖਾਲੀ ਪ੍ਰੇਮ ਬਿਨੁ ਢਹਿ ਢੇਰੀ ਤਨੁ ਛਾਰੁ ॥ ੧ ॥** | ਚਿੱਟੇ ਮਹਿਲ (ਚਿੱਤ੍ਰਕਾਰੀਆਂ ਨਾਲ) ਚਿੱਤ੍ਰੇ ਹੋਏ (ਜੋ) ਦਿਸ ਰਹੇ ਹਨ (ਜਿਨ੍ਹਾਂ ਦੇ) ਦਰਵਾਜੇ ਬੀ ਚਿੱਟੇ ਤੇ ਬਾਂਕੇ (=ਸੁਹਣੇ ਬਣੇ ਹੋਏ) ਹਨ, (ਜਿਨ੍ਹਾਂ ਨੂੰ ਉਹਨਾਂ ਦੇ ਉਸਾਰਨ ਵਾਲਿਆਂ ਨੇ) ਮਨ ਦੀ ਖੁਸ਼ੀ ਕਰਨ ਲਈ ਪਿਆਰ ਨਾਲ ਉਸਾਰਿਆ ਹੈ (ਜਿਨ੍ਹਾਂ ਦਾ ਮਨ ਕਿ ਈਸ਼੍ਵਰ ਤੋਂ ਛੁਟ) ਦੂਜੇ (ਨਾਲ) ਹਿਤ ਵਿਚ ਹੈ; (ਤੇ ਉਹਨਾਂ ਦਾ) ਅੰਦਰ (ਵਾਹਿਗੁਰੂ ਦੇ) ਪ੍ਰੇਮ ਤੋਂ ਖਾਲੀ ਹੈ (ਓਹ ਨਹੀਂ ਲਖ ਸਕੇ ਕਿ ਏਹ ਮੰਦਰ ਇਕ ਦਿਨ) ਢਹਿਕੇ ਢੇਰੀ (ਹੋ ਜਾਣਗੇ ਅਤੇ ਇਨ੍ਹਾਂ ਵਿਚ ਵੱਸਣ ਵਾਲਾ) ਸਰੀਰ ਸੁਆਹ ਹੋ ਜਾਵੇਗਾ।।੧।। |
| **ਭਾਈ ਰੇ ਤਨੁ ਧਨੁ ਸਾਥਿ ਨ ਹੋਇ ॥ ਰਾਮ ਨਾਮੁ ਧਨੁ ਨਿਰਮਲੋ** | ਹੇ ਭਾਈ ! (ਮੰਦਰ ਤਾਂ ਕਿਤੇ ਰਹੇ, ਮੰਦਰਾਂ ਵਿਚ ਵੱਸਣ ਵਾਲਾ) ਸਰੀਰ (ਤੇ ਭੋਗਾਂ ਦੇ ਸਾਮਾਨ ਪੈਦਾ ਕਰਨ ਵਾਲਾ) ਧਨ (ਜੀਵ ਦੇ) ਨਾਲ (ਕੁਛ ਬੀ) ਨਹੀਂ ਜਾਂਦਾ। (ਨਾਲ ਜਾਣ ਵਾਲਾ) ਧਨ ਰਾਮ ਦਾ ਨਾਮ ਹੈ (ਜੋ) ਨਿਰਮਲ (ਹੈ, ਭਾਵ ਜਿਸ ਨਾਲ ਪਾਪਾਂ ਦੀ ਮੈਲ ਕੋਈ ਨਹੀਂ ਲਗ ਸਕਦੀ ਤੇ ਜੋ |

**ਗੁਰੁ ਦਾਤਿ ਕਰੇ ਪ੍ਰਭੁ ਸੋਇ ॥ ੧॥ ਰਹਾਉ ॥**

ਪਾਪਾਂ ਦੀ ਮੈਲ ਧੋ ਦੇਂਦਾ ਹੈ)। { ਪ੍ਰਸ਼ਨ: ਇਹ ਕਿੱਥੋਂ ਤੇ ਕਿਵੇਂ ਮਿਲਦਾ ਹੈ ? ਉੱਤਰ:} (ਇਹ ਧਨ ਗੁਰੂ ਪਾਸ ਹੁੰਦਾ ਹੈ, ਜੋ) ਉਹ ਪ੍ਰਭੂ (ਤੇ) ਗੁਰੂ ਦਾਤ ਕਰਕੇ ਦੇਂਦਾ ਹੈ (ਭਾਵ ਮੁੱਲ ਨਾਲ ਯਾ ਕਿਸੇ ਹੋਰ ਤਰ੍ਹਾਂ ਨਾਲ ਨਹੀਂ ਮਿਲਦਾ, ਉਹ ਦਾਤ ਵਿਚ ਮਿਲਦਾ ਹੈ। ਵਾਹਿਗੁਰੂ ਬਖਸ਼ਿਸ਼ ਕਰਕੇ ਗੁਰੂ ਮੇਲਦਾ ਹੈ ਤੇ ਗੁਰੂ ਨਾਮ ਧਨ ਬਖਸ਼ਿਸ਼ ਕਰਕੇ ਵਾਹਿਗੁਰੂ ਨਾਲ ਮੇਲਦਾ ਹੈ।)।।੧।।ਰਹਾਉ।।

**ਰਾਮ ਨਾਮੁ ਧਨੁ ਨਿਰਮਲੋ ਜੇ ਦੇਵੈ ਦੇਵਣਹਾਰੁ ॥ ਆਗੈ ਪੂਛ ਨ ਹੋਵਈ ਜਿਸੁ ਬੇਲੀ ਗੁਰੁ ਕਰਤਾਰੁ ॥ ਆਪਿ ਛਡਾਏ ਛੁਟੀਐ ਆਪੇ ਬਖਸਣਹਾਰੁ ॥ ੨ ॥**

(ਹਾਂ) ਰਾਮ ਨਾਮ ਰੂਪੀ ਧਨ ਨਿਰਮਲ ਹੈ (ਭਾਵ ਆਪ ਨਿਰਮਲ ਹੈ ਤੇ ਤਨ, ਮਨ, ਬੁਧੀ ਨੂੰ ਨਿਰਮਲ ਕਰਦਾ ਹੈ) ਜੇਕਰ (ਇਹ ਨਿਰਮਲ ਧਨ) ਦੇਣਹਾਰਾ (ਦਾਤਾ) ਦੇ ਦੇਵੇ (ਤਾਂ ਜਾਣੋ ਉਹ ਜੀਵ ਦਾ ਬੇਲੀ ਬਣ ਗਿਆ, ਤੇ ਇਹ ਨਿਯਮ ਹੈ ਕਿ) ਜਿਸ ਦਾ ਬੇਲੀ ਗੁਰੂ ਕਰਤਾਰ ਹੋਵੇਗਾ, (ਉਸਨੂੰ) ਅੱਗੇ (ਗਿਆਂ ਕੋਈ) ਪੁੱਛ ਗਿੱਛ ਨਹੀਂ ਹੋਵੇਗੀ। (ਗਲ ਕੀਹ ਉਹ) ਆਪ ਹੀ (ਕੀਤੇ ਮਾੜੇ ਕਰਮ) ਬਖਸ਼ਣੇ ਵਾਲਾ ਹੈ (ਤੇ ਉਨ੍ਹਾਂ ਦੇ ਫਲ ਭੋਗਣ ਤੋਂ) ਆਪ ਹੀ ਛੁਡਾਏ ਤਾਂ ਛੁਟ ਸਕੀਦਾ ਹੈ।।੨।।

**ਮਨਮੁਖੁ ਜਾਣੈ ਆਪਣੇ ਧੀਆ ਪੂਤ ਸੰਜੋਗੁ ॥ ਨਾਰੀ ਦੇਖਿ ਵਿਗਾਸੀਅਹਿ ਨਾਲੇ ਹਰਖੁ ਸੁ ਸੋਗੁ॥ ਗੁਰਮੁਖਿ ਸਬਦਿ ਰੰਗਾਵਲੇ ਅਹਿਨਿਸਿ ਹਰਿ ਰਸੁ ਭੋਗੁ ॥੩॥**

{ਮਨਮੁਖ ਤੇ ਗੁਰਮੁਖ ਦਾ ਫਰਕ:} ਮਨਮੁਖ ਧੀਆਂ ਪੁਤਾਂ ਨੂੰ ਆਪਣੇ ਸਮਝ ਲੈਂਦਾ ਹੈ, (ਪਰ ਓਹ ਤਾਂ) ਸੰਜੋਗ (ਕਰਕੇ ਆ ਮਿਲੇ ਹਨ, ਉਹ) ਇਸਤ੍ਰੀ ਨੂੰ ਵੇਖਕੇ ਖੁਸ਼ ਹੁੰਦਾ ਹੈ (ਪਰ ਉਸ) ਹਰਖ਼ (=ਖੁਸ਼ੀ) ਦੇ ਨਾਲ ਸੋਗ (ਲੱਗਾ ਰਹਿੰਦਾ) ਹੈ। (ਪਰ) ਗੁਰਮੁਖ (ਲੋਕ) ਸਬਦ ਦੁਆਰਾ ਅਨੰਦਮਯ ਰਹਿੰਦੇ ਹਨ, (ਕਿਉਂਕਿ) ਓਹ (ਵਿਸ਼ੇ ਰਸ ਨਹੀਂ ਪਰ) ਹਰੀ ਰਸ ਨੂੰ ਦਿਨੇ ਰਾਤ ਭੋਗਦੇ ਹਨ।।੩।।

**ਚਿਤੁ ਚਲੈ ਵਿਤੁ ਜਾਵਣੋ ਸਾਕਤ ਡੋਲਿ ਡੋਲਾਇ ॥ ਬਾਹਰਿ ਢੂੰਢਿ ਵਿਗੁਚੀਐ ਘਰ ਮਹਿ ਵਸਤੁ ਸੁਥਾਇ ॥ ਮਨਮੁਖਿ ਹਉਮੈ ਕਰਿ ਮੁਸੀ ਗੁਰਮੁਖਿ ਪਲੈ ਪਾਇ ॥੪॥**

{ਮਾਇਆ ਪਰਾਇਣ ਹੋਣ ਕਰਕੇ ਮਨਮੁਖ ਨੂੰ ਹੁਣ ਸਾਕਤ ਆਖਦੇ ਹਨ} ਸਾਕਤ (ਪਹਿਲੋਂ ਤਾਂ ਮਾਇਆ ਕੱਠੀ ਕਰਨ ਦੇ ਫਿਕਰਾਂ ਵਿਚ) ਡੋਲਦਾ ਰਹਿੰਦਾ ਹੈ (ਤੇ ਕੱਠੀ ਕਰਕੇ ਬੀ ਟਿਕਦਾ ਨਹੀਂ, ਕਿਉਂਕਿ ਇਹ) ਮਾਇਆ ਨਾਸ਼ਮਾਨ ਹੈ (ਇਸ ਦੇ ਗਿਆਂ ਤੇ ਫੇਰ) ਡੋਲਣਾ ਪੈਂਦਾ ਹੈ, (ਐਉਂ) ਚਿਤ ਚਲਦਾ ਹੀ ਰਹਿੰਦਾ ਹੈ। (ਉਸ ਨੂੰ ਇਹ ਸਮਝ ਨਹੀਂ ਪੈਂਦੀ ਕਿ ਹਰਿ ਧਨ ਰੂਪੀ) ਵਸਤੂ (ਹਿਰਦੇ ਰੂਪੀ) ਸੁਹਣੇ ਥਾਂ ਵਿਚ ਘਰ ਵਿਚ ਹੀ ਹੈ (ਇਸ ਨੂੰ ਜੇ) ਬਾਹਰ ਢੂੰਡੀਏ ਤਾਂ ਖ਼ਰਾਬ ਹੋਈਦਾ ਹੈ। (ਇਸ ਪ੍ਰਕਾਰ) ਮਨਮੁਖੀ (ਸ੍ਰਿਸ਼ਟੀ) ਹਉਮੈ ਕਰਕੇ (ਹਰਿ ਧਨ ਤੋਂ) ਲੁੱਟੀ ਗਈ ਹੈ, (ਪਰ) ਗੁਰਮੁਖ (ਦੁਨੀਆਂ) ਨੇ (ਹਰਿ ਧਨ ਆਪਣੇ) ਪੱਲੇ ਪਾ ਲਿਆ ਹੈ।।੪।।

**ਸਾਕਤ ਨਿਰਗੁਣਿਆਰਿਆ ਆਪਣਾ ਮੂਲੁ ਪਛਾਣੁ ॥ ਰਕਤੁ**

{ਹੁਣ ਸਾਕਤ ਨੂੰ ਸਨਮੁਖ ਕਰਕੇ ਉਪਦੇਸ਼ ਦੇਂਦੇ ਹਨ:} ਹੇ ਗੁਣਾਂ ਤੋਂ ਸੱਖਣੇ ਸਾਕਤ ! ਆਪਣਾ ਮੂਲ (ਤਾਂ) ਪਛਾਣ, ਇਹ (ਤੇਰਾ) ਤਨ (ਜਿਸ ਲਈ ਮਹਲ ਉਸਾਰਦਾ ਤੇ ਜਿਸ ਦਾ ਮਾਣ ਕਰਦਾ ਹੈਂ ਮਾਤਾ ਦੀ) ਰੱਤ (ਤੇ ਪਿਤਾ ਦੇ) ਬੀਰਜ

**ਬਿੰਦੁ ਕਾ ਇਹੁ ਤਨੋ ਅਗਨੀ ਪਾਸਿ ਪਿਰਾਣੁ ॥ ਪਵਣੈ ਕੈ ਵਸਿ ਦੇਹੁਰੀ ਮਸਤਕਿ ਸਚੁ ਨੀਸਾਣੁ ॥ ੫ ॥**

ਤੋਂ (ਬਣਿਆ) ਹੈ, (ਇਸ ਨੂੰ) ਅਗਨੀ ਦੇ ਪਾਸ (ਬ ਪਿਆ) ਪਛਾਣ ਲੈ, (ਭਾਵ ਇਹ ਕਿ ਅਗਨੀ ਦੀ ਸਮੀਪਤਾ ਨੇ ਰਕਤ ਬਿੰਦ ਨੂੰ ਪਕਾ ਕੇ ਤੈਨੂੰ ਬਣਾਇਆ ਹੈ)। (ਹਾਂ ਫੇਰ ਇਹ ਤੇਰੀ) ਦੇਹ ਸੁਆਸਾਂ (ਰੂਪੀ ਫੂਕ) ਦੇ ਅਧੀਨ ਹੈ, (ਫੇਰ ਇਨ੍ਹਾਂ ਸੁਆਸਾਂ ਨੇ ਇਕ ਦਿਨ ਮੁੱਕ ਜਾਣਾ ਹੈ, ਸਦਾ ਨਹੀਂ ਰਹਿਣਾ, ਇਸ ਗੱਲ ਦਾ ਸੱਚਾ=) ਅਟੱਲ ਨਿਸ਼ਾਨ (ਤੇਰੇ) ਮੱਥੇ ਉਤੇ ਪਿਆ ਹੋਇਆ ਹੈ (ਕਿ ਐਤਨਾਂ ਚਿਰ ਪ੍ਰਾਣਾਂ ਨੇ ਰਹਿਣਾ ਹੈ)।।੫।।

**ਬਹੁਤਾ ਜੀਵਣੁ ਮੰਗੀਐ ਮੁਆ ਨ ਲੋੜੈ ਕੋਇ ॥ ਸੁਖ ਜੀਵਣੁ ਤਿਸੁ ਆਖੀਐ ਜਿਸੁ ਗੁਰਮੁਖਿ ਵਸਿਆ ਸੋਇ ॥ ਨਾਮ ਵਿਹੂਣੇ ਕਿਆ ਗਣੀ ਜਿਸੁ ਹਰਿ ਗੁਰ ਦਰਸੁ ਨ ਹੋਇ॥੬॥**

(ਅਸਚਰਜ ਹੈ ਕਿ ਇਹ ਜਾਣਕੇ ਬੀ) ਮਰਨਾ ਕੋਈ ਨਹੀਂ ਚਾਹੁੰਦਾ, (ਸਗੋਂ) ਬਹੁਤਾ ਹੀ ਬਹੁਤਾ ਜੀਵਨ ਮੰਗੀਦਾ ਹੈ। (ਫਿਰ ਦੇਖੋ ਕਿ ਇਹ ਜੀਵਨ ਦੁੱਖਾਂ ਨਾਲ ਵੇੜ੍ਹਿਆ ਪਿਆ ਹੈ, ਇਸ ਨੂੰ ਸੁਖ ਜੀਵਨ ਨਹੀਂ ਕਹਿ ਸਕੀਦਾ, ਹਾਂ) ਸੁਖ ਜੀਵਨ ਉਸ (ਜੀਵਨ ਨੂੰ) ਕਹਿ ਸਕੀਦਾ ਹੈ ਕਿ ਗੁਰੂ ਦੁਆਰਾ ਜਿਸ (ਜੀਵਣ ਵਿਚ) ਉਹ (ਪ੍ਰਭੂ ਮਨ ਵਿਚ) ਵਸ ਗਿਆ ਹੋਵੇ। ਨਾਮ ਤੋਂ ਸੱਖਣੇ (ਦੇ ਜੀਵਨ) ਨੂੰ (ਜੀਵਨ ਹੀ) ਕੀਹ ਗਿਣੀਏ, ਜਿਸਨੂੰ ਕਿ ਹਰੀ ਤੇ ਗੁਰੂ ਦਾ ਦਰਸ਼ਨ ਹੀ ਨਹੀਂ ਹੁੰਦਾ।।੬।।

{ਹੁਣ ਜੀਵ ਦੀ ਇਸ ਭੁੱਲ ਦਾ ਕਾਰਣ ਤੇ ਦਾਰੂ ਦੱਸਦੇ ਹਨ:}

**ਜਿਉ ਸੁਪਨੈ ਨਿਸਿ ਭੁਲੀਐ ਜਬ ਲਗਿ ਨਿਦ੍ਰਾ ਹੋਇ ॥ ਇਉ ਸਰਪਨਿ ਕੈ ਵਸਿ ਜੀਅੜਾ ਅੰਤਰਿ ਹਉਮੈ ਦੋਇ ॥ ਗੁਰਮਤਿ ਹੋਇ ਵੀਚਾਰੀਐ ਸੁਪਨਾ ਇਹੁ ਜਗੁ ਲੋਇ ॥ ੭ ॥**

ਜਿਵੇਂ ਰਾਤ ਨੂੰ ਸੁਪਨੇ ਵਿਚ ਭੁੱਲ ਜਾਈਦਾ ਹੈ, (ਤੇ ਭੁੱਲੇ ਰਹੀਦਾ ਹੈ) ਜਦ ਤਕ ਕਿ ਨੀਂਦ ਵਿਚ ਹੋਈਦਾ ਹੈ। ਇਸੀ ਤਰ੍ਹਾਂ ਜੀਵ (ਮਾਯਾ ਰੂਪੀ) ਸਰਪਣੀ ਦੇ ਵੱਸ ਵਿਚ ਪਿਆ ਹੋਇਆ (ਮਾਨੋ ਸੁੱਤਾ ਪਿਆ) ਹੈ, (ਉਸ ਮਾਯਕ ਨੀਂਦ ਵਿਚ ਇਸ ਦੇ) ਅੰਦਰ ਹਉਮੈ (ਉਪਜੀ ਹੈ, ਇਸ ਹਉਮੈ ਤੋਂ ਦੋਇ=) ਦੁਐਤ (ਭਾਵਨੀ ਪੈਦਾ ਹੋਈ ਹੈ)। {ਪ੍ਰਸ਼ਨ: ਮਾਯਕ ਨਿੰਦ੍ਰਾ ਕਿਵੇਂ ਦੂਰ ਹੋਵੇ ? ਉੱਤਰ:} ਜੇ ਗੁਰੂ ਦੀ ਮਤਿ (ਪ੍ਰਾਪਤ) ਹੋ ਜਾਵੇ (ਤੇ ਉਸ ਨਾਲ) ਵੀਚਾਰ ਕਰੀਏ (ਤਦ) ਇਹ ਜਗ ਸੁਪਨਾ ਪ੍ਰਤੀਤ ਹੋ ਆਵੇਗਾ। (ਜਦ ਸੁਪਨਾ ਸੁਪਨਾ ਹੋ ਦਿੱਸਦਾ ਹੈ ਤਾਂ ਜਾਗ੍ਰਤ ਹੁੰਦੀ ਹੈ, ਨੀਂਦ ਬਿਲਾ ਗਈ ਹੁੰਦੀ ਹੈ)।।੭।।

**ਅਗਨਿ ਮਰੈ ਜਲੁ ਪਾਈਐ ਜਿਉ ਬਾਰਿਕ ਦੂਧੈ ਮਾਇ ॥ ਬਿਨੁ ਜਲ ਕਮਲ ਸੁ ਨਾ ਥੀਐ ਬਿਨੁ ਜਲ ਮੀਨੁ ਮਰਾਇ ॥ ਨਾਨਕ ਗੁਰਮੁਖਿ ਹਰਿ ਰਸਿ ਮਿਲੈ ਜੀਵਾ ਹਰਿ ਗੁਣ ਗਾਇ ॥ ੮ ॥ ੧੫ ॥**

(੩) ਹੇ ਨਾਨਕ ! (ਜੇ) ਗੁਰੂ ਦੁਆਰਾ (ਮੈਨੂੰ ਹਰੀ ਰਸ ਮਿਲ ਪਵੇ ਤੇ) ਹਰੀ ਰਸ ਦੁਆਰਾ (ਪ੍ਰਭੂ) ਮਿਲ ਪਵੇ (ਤਦ ਮੈਂ) ਹਰੀ ਦੇ ਗੁਣ ਗਾ ਗਾ ਕੇ ਹੀ ਜੀਵਾਂਗਾ। (੧) (ਹਾਂ ਤਦ ਮੈਂ ਹਰੀ ਰਸ ਬਿਨਾਂ ਐਉਂ ਨਹੀਂ ਜੀ ਸਕਾਂਗਾ, ਕਿ ਜਿਵੇਂ ਬਲਦੀ) ਅੱਗ ਨਹੀਂ ਬੁਝੀ ਰਹਿ ਸਕਦੀ ਜਲ ਬਿਨਾਂ, ਜਿਵੇਂ ਬਾਲਕ (ਪ੍ਰਸੰਨ) ਨਹੀਂ ਰਹਿ ਸਕਦਾ ਮਾਂ ਦੇ ਦੁੱਧ ਬਿਨਾਂ, (੨) ਜਿਵੇਂ ਕਮਲ ਨਹੀਂ ਹੋ ਸਕਦਾ ਜਲ ਬਿਨਾਂ, ਤੇ ਜਿਵੇਂ ਮੱਛੀ ਨਹੀਂ ਜਿਉਂਦੀ ਰਹਿ ਸਕਦੀ ਜਲ ਬਿਨਾਂ।।੮।।੧੫।।

**ਵ੍ਯਾਖ੍ਯਾ**-ਇਸ ਸ਼ਬਦ ਵਿਚ 'ਮਾਯਾ ਰਸ' ਤੇ 'ਹਰੀ ਰਸ' ਨੂੰ ਲਿਆ ਹੈ। ਨਾਲ ਮਨਮੁਖ ਤੇ ਗੁਰਮੁਖ ਨੂੰ ਇਨ੍ਹਾਂ ਦਾ ਧਾਰਨੀ ਦੱਸਕੇ ਉਪਦੇਸ਼ ਦਿਤਾ ਹੈ। ਮਨਮੁਖ ਨੂੰ ਸਾਕਤ ਬੀ ਕਿਹਾ ਹੈ। ਗੁਰਮਤਿ ਤੋਂ ਵਿਹੂਣਾ ਮਨ ਦੇ ਆਖੇ ਟੁਰਨ ਵਾਲਾ ਮਨਮੁਖ ਹੈ, ਉਹ ਮਨਮਤੀਆ ਪਰਮਾਰਥੀ ਬੀ ਹੋ ਸਕਦਾ ਹੈ, ਨਿਰਾ ਦੁਨੀਆਂਦਾਰ ਬੀ ਹੋ ਸਕਦਾ ਹੈ। ਇਥੇ ਉਸ ਨੂੰ ਇਸੇ ਕਰਕੇ ਨਾਲ 'ਸਾਕਤ' ਬੀ ਕਿਹਾ ਹੈ। ਸਾਕਤ ਉਹ ਹੈ ਜੋ ਸ਼ਕਤੀ ਦਾ ਉਪਾਸ਼ਕ ਹੈ, ਪਰਮੇਸ਼ੁਰ ਤੇ ਗੁਰੂ ਤੋਂ ਮੁਨਕਿਰ ਹੈ। ਪਰ ਗੁਰਬਾਣੀ ਵਿਚ ਇਸ ਦਾ ਅਕਸਰ ਭਾਵ 'ਮਾਯਾ ਪ੍ਰੇਮੀ' ਦਾ ਲਿਆ ਹੈ। ਜੋ ਸਾਈਂ ਨਾਲੋਂ ਟੁੱਟਾ ਹੈ ਤੇ ਮਾਯਾ ਵਿਚ ਖਚਿਤ ਹੈ। ਜਿਵੇਂ ਕਿ ਆਮ ਦੁਨੀਆਂਦਾਰ ਹੁੰਦੇ ਹਨ। ਉਹਨਾਂ ਦਾ ਲੱਛਣ ਕਰਦੇ ਹਨ ਕਿ ਧੀਆਂ ਪੁਤਾਂ ਨੂੰ ਪਿਆਰ ਕਰਦੇ ਹਨ, ਸੁਹਣੇ ਮਹਲ ਉਸਾਰਦੇ ਹਨ, ਧਨ ਕੱਠਾ ਕਰਦੇ ਹਨ, ਪਰ ਪ੍ਰਭੂ ਪ੍ਰੇਮ ਤੋਂ ਅੰਦਰ ਖਾਲੀ ਹੁੰਦਾ ਹੈ, ਹਰੇਕ ਸ਼ੈ, ਜਿਸ ਨੂੰ ਇਕ ਪ੍ਰਭੂ ਤੋਂ ਜੁਦਾ 'ਦੂਜੀ' ਕਹਿ ਸਕੀਦਾ ਹੈ, ਉਸ ਦੇ ਹਿਤ ਵਿਚ ਉਹ ਸੁਤੇ ਹੀ ਗ਼ਲਤਾਨ ਹੁੰਦੇ ਹੈਨ। ਇਨ੍ਹਾਂ ਨੂੰ 'ਸਾਕਤ ਮਨਮੁਖਿ' ਕਿਹਾ ਹੈ। ਇਹ ਗਲਾਂ ਅੰਕ ੧, ਅੰਕ ੩, ਅੰਕ ੬ ਵਿਚ ਦਿਖਲਾਈਆਂ ਹੈਨ। ਇਨ੍ਹਾਂ ਦੀ ਅਸਾਰਤਾ ਰਹਾਉ ਵਿਚ ਦੱਸੀ ਹੈ ਤੇ ਇਸ ਦੇ ਟਾਕਰੇ ਤੇ ਰਾਮ ਨਾਮ ਰੂਪੀ ਧਨ ਦੇ ਸੰਚਯ ਕਰਨ ਦੀ ਸਿਖ੍ਯਾ ਦਿੱਤੀ ਹੈ। 'ਉਸ ਮਾਯਕ ਧਨ' ਦੇ ਟਾਕਰੇ ਤੇ ਇਸ ਨੂੰ 'ਨਿਰਮਲ ਧਨ' ਕਿਹਾ ਹੈ। ਕਿਉਂਕਿ ਪ੍ਰਭੂ ਨਿਰਮਲ ਹੈ, ਉਸ ਦਾ ਨਾਮ ਬੀ ਨਿਰਮਲ ਹੈ। ਇਸ ਦੀ ਪ੍ਰਾਪਤੀ ਲਈ ਸਾਰੇ ਦੈਵੀ ਗੁਣ ਧਾਰੀ ਦੇ ਹਨ, ਗੁਰੂ ਸੇਵਾ ਤੇ ਨੰਮ੍ਰਤਾ, ਸੱਚ ਤੇ ਘਾਲ, ਧਾਰਨ ਕਰੀਦੀ ਹੈ। ਇਸ ਕਰਕੇ ਇਹ ਧਨ ਬਿਨਾ ਕਿਸੇ ਮੈਲ ਧਾਰੇ ਦੇ ਮਿਲਦਾ ਹੈ, ਇਸ ਕਰਕੇ ਬੀ ਨਿਰਮਲ ਹੈ। ਫਿਰ ਇਹ ਨਿਰਾ ਨਿਰਮਲ ਨਹੀਂ ਜਿਵੇਂ ਗਗਨ ਹੈ ਪਰ ਜਲ ਵਤ ਨਿਰਮਲ ਹੈ ਜੋ ਦੂਜਿਆਂ ਦੀ ਮੈਲ ਧੋਣੇ ਨੂੰ ਸਮਰਥ ਹੈ:-

ਭਰੀਐ ਮਤਿ ਪਾਪਾ ਕੈ ਸੰਗਿ॥ ਓਹੁ ਧੋਪੈ ਨਾਵੈ ਕੈ ਰੰਗਿ॥

ਸੋ ਰਾਮ ਨਾਮ ਸਾਰੇ ਪਾਪਾਂ ਦੀ ਮੈਲ ਧੋ ਦੇਂਦਾ ਹੈ। ਸਰੀਰ, ਮਨ ਤੇ ਬੁਧੀ ਤ੍ਰੈਹਾਂ ਨੂੰ ਮੈਲ ਰਹਿਤ ਕਰ ਦੇਂਦਾ ਹੈ। ਸਰੀਰ ਨੂੰ ਪਾਪਾਂ ਤੋਂ, ਮਨ ਨੂੰ ਮੰਦ ਵਾਸ਼ਨਾ ਤੋਂ, ਬੁਧੀ ਨੂੰ ਅਨਿਸਚੇ ਤੇ ਵਿਪਰਯਯ ਆਦਿ ਤੋਂ। ਇਸ ਧਨ ਦੀ ਪ੍ਰਾਪਤੀ ਗੁਰੂ ਤੋਂ ਦੱਸੀ ਤੇ ਉਹ ਅਮੁੱਲ ਮਿਲਦੀ ਦੱਸੀ ਹੈ। ਗੁਰੂ ਇਸ ਨੂੰ ਵੇਚਦਾ ਨਹੀਂ, ਦਾਤ ਕਰਦਾ ਹੈ*। ਜਿਸ ਪਰ ਤੁੱਠਦਾ ਹੈ ਉਸ ਨੂੰ ਮਿਲਦਾ ਹੈ। ਇਸ ਦਾ ਭਾਵ ਹੋਇਆ ਕਿ ਗੁਰੂ ਦੀ ਸ਼ਰਣ ਲਓ ਤੇ ਉਸ ਨੂੰ ਅਪਣੇ ਉੱਤੇ ਕ੍ਰਿਪਾਲ ਹੋਣ ਦਾ ਅਵਸਰ ਦਿਓ। ਓਹ ਨਾਮ ਦਾਨ ਦੇਊ। ਫਿਰ ਦੱਸਿਆ ਕਿ ਇਸ ਦਾ ਫੇਅਲ ਇਹ ਹੋਊ ਕਿ ਗੁਰੂ ਕਰਤਾਰ ਦੀ ਤੁਸਾਂ ਨੂੰ ਮਿੱਤ੍ਰਤਾ ਪ੍ਰਾਪਤ ਹੋਊ, ਇਹ ਮਿਤ੍ਰਤਾ ਅੱਗੇ ਜਾਕੇ ਸਭ ਪੁੱਛਾਂ ਤੋਂ ਛੁਡਾ ਕੇ ਸਿੱਧਾ ਹਰੀ ਚਰਣਾਂ ਵਿਚ ਲੈ ਜਾਂਦੀ ਹੈ। ਇਹ ਵਿਸ਼ਯ ਅੰਕ ੨ ਵਿਚ ਮੁੱਕਾ। ਅੰਕ ੩ ਵਿਚ ਗੁਰਮੁਖ ਦਾ ਵਿਸ਼ਯ ਥੋੜਾ ਜਿਹਾ ਸ਼ੁਰੂ ਹੋ ਜਾਂਦਾ ਹੈ। ਇਸੀ ਤਰ੍ਹਾਂ ਅੰਕ ੪ ਵਿਚ 'ਸਾਕਤ ਮਨਮੁਖ' ਦੀ ਚਿਤ ਦੀ ਖਿੰਡਾਉ ਦੀ ਦਸ਼ਾ ਦੱਸਦੇ ਹੋਏ ਅਖ਼ੀਰਲੀ ਸਤਰ ਵਿਚ ਫੇਰ ਗੁਰਮੁਖ ਦਾ ਜ਼ਿਕਰ ਕਰ ਜਾਂਦੇ ਹਨ ਕਿ 'ਹਰਿ ਧਨ' ਤੋਂ 'ਮਨਮੁਖੀ ਸਾਕਤ ਦੁਨੀਆਂ' ਖ਼ਾਲੀ ਜਾਂਦੀ ਹੈ, ਪਰ ਗੁਰਮੁਖ ਇਸ ਧਨ ਦੇ ਪੱਲੇ ਭਰ ਕੇ ਲੈ ਜਾਂਦਾ ਹੈ।

ਅੰਕ ੫ ਤੇ ੬ ਵਿਚ ਫੇਰ ਸਾਕਤ ਪ੍ਰਤੀ ਉਪਦੇਸ਼ ਹੈ ਕਿ ਤਨ ਧਨ ਦਾ ਬ੍ਰਿਥਾ ਅਹੰਕਾਰ ਨਾ ਕਰ, ਆਪਣਾ ਨੀਵਾਂ ਅਸਲਾ ਦੇਖ ਤੇ ਜੀਵਨ ਦਾ ਲੰਮੇਰਾਪਨ ਤੇ ਭੋਗਾਂ ਦੇ ਸੁਆਦਾਂ ਵਲ ਤੱਕ ਕੇ ਗ਼ਾਫ਼ਲ ਨਾ ਹੋ, ਇਹ ਤਨ ਧਨ ਸਭ ਕੁਛ ਨਾਸ਼ਮਾਨ ਹੈ ਤੇ ਜੀਉਂਦੇ ਜੀ ਬੀ ਇਸ ਆਪਣੇ ਜੀਵਨ ਨੂੰ ਸੁਖ ਜੀਵਨ ਨਾ ਸਮਝ, ਕਿਉਂਕਿ ਚਿੰਤਾ ਨਾਲ ਵੇੜ੍ਹਿਆ ਹੈ, ਪਰ ਗੁਰਮੁਖ ਦਾ ਜੀਵਨ 'ਸੁਖ ਜੀਵਨ' ਹੈ, ਕਿਉਂਕਿ ਉਸ ਦੇ ਅੰਦਰ ਨਾਮ ਵੱਸ ਗਿਆ ਹੈ ਤੇ ਨਾਮ ਵਿਹੂਣੇ ਦਾ ਜੀਵਨ ਸੁਖ ਜੀਵਨ ਹੀ

* ਜਪੁਜੀ ਵਿਚ ਅਮੁਲ ਦੀ ਪਉੜੀ ਵਿਚ ਅਮੁਲ ਦਾ ਵੇਰਵਾ ਆ ਚੁਕਾ ਹੈ। ਦੇਖੋ ਪੰਨਾ ੧੨੪ ਤੋਂ ੧੩੩।

ਨਹੀਂ, ਉਸ ਦਾ ਜੀਵਨ ਹੀ ਕੁਛ ਨਹੀਂ। ਜੈਸਾ ਕਿ ਫੁਰਮਾਯਾ ਹੈ:-

ਸੋ ਜੀਵਿਆ ਜਿਸੁ ਮਨਿ ਵਸਿਆ ਸੋਇ।। ਨਾਨਕ ਅਵਰੁ ਨ ਜੀਵੈ ਕੋਇ।। {ਵਾਰ ਮਾਝ ਮ:੧-੧੦

ਅੰਕ ੭ ਵਿਚ ਹੁਣ 'ਸਾਕਤ ਮਨਮੁਖ' ਦੀ ਭੁੱਲ ਦਾ ਕਾਰਣ ਤੇ ਦਾਰੂ ਦੱਸਦੇ ਹਨ ਦ੍ਰਿਸ਼ਟਾਂਤ ਨੀਂਦਰ ਦਾ ਲੈਂਦੇ ਹਨ ਕਿ ਜੀਵ ਨਿੰਦ੍ਰਾ ਵਿਚ ਸੁਪਨੇ ਵੇਖਦਾ ਹੈ। ਉਹ ਜੋ ਕੁਛ ਦੇਖਦਾ ਹੈ ਉਹ ਸੱਚ ਮੁਚ ਨਹੀਂ ਹੁੰਦਾ। ਨੀਂਦ ਖੁੱਲ੍ਹਦੇ ਹੀ ਉਹ ਝੂਠਾ ਪ੍ਰਤੀਤ ਦੇ ਜਾਂਦਾ ਹੈ, ਪਰ ਸੁਪਨੇ ਵਿਚ ਉਹ ਸਭ ਕੁਛ ਸੱਚ ਭਾਸਦਾ ਹੈ। ਇਸੀ ਤਰ੍ਹਾਂ 'ਸਾਕਤ ਮਨਮੁਖ' ਮਾਯਾ ਦੇ ਅਸਰ ਹੇਠ ਹੈ। ਮਾਯਾ ਨੂੰ ਇਕ ਸਰਪਨੀ ਕਿਹਾ ਹੈ ਕਿ ਇਸ ਦੇ ਵਿਚ ਕੋਈ ਜ਼ਹਿਰ ਹੁੰਦਾ ਹੈ ਜਿਸ ਕਰਕੇ ਡੰਗਿਆ ਮਨੁੱਖ ਨੀਂਦ ਵਾਕੂ ਬੇਹੋਸ਼ ਹੋ ਜਾਂਦਾ ਹੈ। ਤਿਵੇਂ ਮਾਯਾ ਦੀ ਦਿੱਤੀ ਨੀਂਦ ਵਿਚ ਜੀਵ ਸ੍ਵਪਨ ਅਵਸਥਾ ਵਿਚ ਹੈ, ਉਹ ਨਾਸ਼ਮਾਨ ਨੂੰ ਸਦਾ ਥਿਰ ਤੇ ਝੂਠੀ ਨੂੰ ਸੱਚੀ ਵੇਖਦਾ ਤੇ ਉਸ ਅਨੁਸਾਰ ਕਾਰਜ ਕਰਦਾ ਹੈ। ਇਸ ਸੁਪਨੇ ਵਿਚ ਹਉਮੈ ਪ੍ਰਧਾਨ ਹੁੰਦੀ ਹੈ, ਉਹ ਉਸ ਨੂੰ ਦੂਈ ਵਿਚ ਲੈ ਜਾਂਦੀ ਹੈ। ਦੂਈ ਵਿਚ ਲਪਟਿਆ ਉਹ ਸੱਚ ਵਲੋਂ ਤੇ ਸੱਚੇ ਵਲੋਂ, ਜੋ ਇਕ ਹੈ, ਗ਼ਾਫ਼ਲ ਰਹਿੰਦਾ ਹੈ ਤੇ ਦੂਈ ਦੇ ਪ੍ਰੇਮ ਵਿਚ ਭੁੱਲਾ ਹੋਇਆ ਬੰਧਨਾਂ ਵਾਲੇ ਕਰਮ ਕਰਦਾ ਹੈ।

ਹੁਣ ਦਾਰੂ ਦੱਸਦੇ ਹਨ:- ਗੁਰਮਤਿ। ਜਿਸ ਨੂੰ ਇਹ ਪ੍ਰਾਪਤ ਹੋ ਜਾਵੇ ਉਸਨੂੰ ਜਗਤ ਨਾਸ਼ਮਾਨ, ਘਰ ਬਾਰ, ਇਸਤ੍ਰੀ, ਪੁਤ੍ਰ, ਪਦਾਰਥ ਸੰਜੋਗੀ ਮੇਲੇ ਦਿੱਸ ਪੈਂਦੇ ਹਨ। ਸੱਚਾ ਧਨ 'ਹਰੀ ਦਾ ਨਾਮ'-ਸਦਾ ਰਹਿਣੇ ਦਾ ਥਾਂ-'ਹਰੀ ਦੀ ਸ਼ਰਣ' ਦਿੱਸ ਪੈਂਦੀ ਹੈ, ਤੇ ਗੁਰੂ ਦੇ ਦਿੱਤੇ ਨਾਮ ਨਾਲ ਉਸ ਦੀ ਪ੍ਰਾਪਤੀ ਹੋ ਜਾਂਦੀ ਹੈ।

ਅੰਕ ੮ ਵਿਚ ਆਪਣੇ ਦੁਆਰਾ ਗੁਰਮਤਿ ਨੂੰ ਪ੍ਰਾਪਤ ਗੁਰਮੁਖ ਦੀ ਉੱਚੀ ਅਵਸਥਾ ਦ੍ਰਿੜਾਉਂਦੇ ਹਨ-ਚਾਰ ਦ੍ਰਿਸ਼ਟਾਂਤ ਦੇਂਦੇ ਹਨ, ਚੌਹਾਂ ਵਿਚ 'ਜਲ' ਨੂੰ ਲੈਂਦੇ ਹਨ, ਉਸਦਾ ਦਾਦ੍ਰਿਸ਼ਟਾਂਤ 'ਹਰੀ ਰਸ' ਨੂੰ ਲੈਂਦੇ ਹਨ। ਆਪ ਦਾ ਅਰਸ਼ੀ ਕਵੀ ਮਨ ਏਥੇ ਕਾਵ੍ਯ ਦਾ ਕਟਾਖ੍ਯ ਬੰਨ੍ਹਦਾ ਹੈ। 'ਰਸ' ਨਾਮ ਬੀ 'ਜਲ' ਦਾ ਹੈ। ਸੋ 'ਜਲ' ਤੇ 'ਰਸ' ਪਦਾਂ ਨੂੰ ਵਰਤਕੇ ਦੋਹੀਂ ਪਾਸੀਂ ਵਰਤਦੇ ਹਨ, ਦ੍ਰਿਸ਼ਟਾਂਤ ਵਿਚ ਬੀ ਤੇ ਦਾਦ੍ਰਿਸ਼ਟਾਂਤ ਵਿਚ ਬੀ। ਜਲ ਬਿਨਾਂ ਅੱਗ ਨਹੀਂ ਬੁਝਦੀ, ਦੁੱਧ ਰੂਪੀ ਜਲ ਬਿਨਾਂ ਬਾਲ ਨਹੀਂ ਪਲਦਾ, ਸਰ ਦੇ ਜਲ ਬਿਨਾਂ ਕਵਲ ਨਹੀਂ ਹੁੰਦਾ, ਛੰਭ, ਨਦੀ, ਸਾਗਰ ਦੇ ਜਲ ਬਿਨਾਂ ਮੱਛੀ ਨਹੀਂ ਜੀਉਂਦੀ ਤਿਵੇਂ ਹਰੀ ਨਾਮ ਤੋਂ ਉਪਜੇ 'ਹਰੀ ਰਸ' ਬਿਨਾਂ ਗੁਰਮੁਖ ਨਹੀਂ ਜੀਉਂਦਾ। ਚਾਰੇ ਦ੍ਰਿਸ਼ਟਾਂਤ ਫੇਰ ਇਕ ਹੋਰ ਖੂਬੀ ਰਖਦੇ ਹਨ :-

(੧) ਅੱਗ ਜਲ ਨਾਲ ਬੁਝਦੀ ਹੈ। ਸਰਬ ਪ੍ਰਕਾਰ ਦੀ ਤ੍ਰਿਸ਼ਨਾ, ਜੋ ਅਗਨੀ ਵਤ ਅੰਦਰ ਬਲਦੀ ਹੈ 'ਹਰੀ ਰਸ' ਨਾਲ ਮਿਟਦੀ ਹੈ। ਇਉਂ ਹਰੀ ਰਸ ਮਨਫੀ ਹਾਲਤ ਨੂੰ ਕੱਟਕੇ ਠੰਢ ਦੀ ਮੁਸਬਤ ਹਾਲਤ ਅੰਦਰ ਪੈਦਾ ਕਰਦਾ ਹੈ।

(੨) ਹੁਣ ਦੱਸਦੇ ਹਨ ਕਿ ਨਾਮ-ਪ੍ਰੇਮੀ ਦੇ ਅੰਦਰ 'ਹਰੀ ਦਾ ਨਾਮ' ਆਧਾਰ ਹੋ ਜਾਂਦਾ ਹੈ:-

ਸਿਮਰਿ ਸਿਮਰਿ ਨਾਮੁ ਬਾਰੰਬਾਰ।। ਨਾਨਕ ਜੀਅ ਕਾ ਇਹੈ ਅਧਾਰ।। {ਸੁਖਮਨੀ ੨੪-੨}

ਜਿਸਤਰ੍ਹਾਂ ਬੱਚੇ ਦਾ ਆਧਾਰ ਦੁਧ ਹੁੰਦਾ ਹੈ।

'ਖੀਰ ਅਧਾਰਿ ਬਾਰਿਕੁ ਜਬ ਹੋਤਾ ਬਿਨੁ ਖੀਰੈ ਰਹਨੁ ਨ ਜਾਈ।।' {ਮਲਾਰ ਮ: ੫-੨}

ਇਹ ਮੁਸਬਤ ਹਾਲਤ ਦੀ ਹੋਰ ਤਰੱਕੀ ਹੋ ਗਈ।

(੩) ਫਿਰ ਗੁਰਮੁਖ ਸਦਾ ਆਤਮ ਖੇੜੇ ਵਿਚ ਰਹਿੰਦਾ ਹੈ। ਉਸ ਖੇੜੇ ਲਈ ਕਮਲ ਨੂੰ ਲਿਆ ਹੈ ਜੋ ਜਲ ਆਸਰੇ 'ਖਿੜਿਆ ਕਮਲ' ਹੁੰਦਾ ਹੈ। ਤਿਵੇਂ ਹਰੀ ਰਸ ਦੇ ਆਧਾਰ ਨਾਲ ਗੁਰਮੁਖ ਨਾ ਕੇਵਲ ਜੀਉਂਦਾ ਹੈ ਪਰ ਕਵਲ ਵਾਕੂ ਖਿੜਿਆ ਰਹਿੰਦਾ ਹੈ।

(੪) ਅੰਤਮ ਦ੍ਰਿਸ਼ਟਾਂਤ 'ਮੱਛੀ ਪਾਣੀ' ਦਾ ਲਿਆ ਕਿ ਜਿਵੇਂ ਮੱਛੀ ਦਾ ਜੀਵਨ ਹੀ ਜਲ ਹੈ

ਜਾਂਦਾ ਹੈ, ਜਲ ਬਿਨਾਂ ਉਸ ਦੀ ਮੌਤ ਖਿਨ ਪਲ ਵਿਚ ਹੋ ਜਾਂਦੀ ਹੈ। ਤਿਵੇਂ ਗੁਰਮੁਖ ਦਾ ਜੀਵਨ ਹੀ 'ਹਰੀ ਰਸ' ਹੁੰਦਾ ਹੈ, ਹਰੀ ਰਸ ਬਿਨਾ ਉਸਦਾ ਜੀਵਨ ਮੌਤ ਤੁੱਲ ਹੋ ਜਾਂਦਾ ਹੈ:-

ਤਿਉ ਹਰਿ ਬਿਨੁ ਮਰੀਐ ਰੇ ਮਨਾ ਜੋ ਬਿਰਥਾ ਜਾਵੈ ਸਾਸੁ।। {ਸੋਰਠਿ ਮ:੧-੨}

ਜਦ ਗੁਰਮੁਖ ਐਉਂ ਨਾਮ ਰਸ ਵਿਚ ਉਸਦਾ ਰੂਪ ਹੀ ਹੋ ਜਾਂਦਾ ਹੈ ਤਦ ਕੀਹ ਉਹ ਕ੍ਰਿਯਾਹੀਨ ਹੋ ਜਾਂਦਾ ਹੈ ? ਨਹੀਂ। ਉਸਦੀ ਕ੍ਰਿਯਾ ਇਕ ਖੇਲ ਵਾਙੂ ਰਹਿ ਜਾਂਦੀ ਹੈ, ਓਹ ਕ੍ਰੀੜਾ ਮਾਤ੍ਰ ਹੁੰਦੀ ਹੈ। ਜਿਵੇਂ ਬਾਲਕ ਦੁਧ ਪੀਕੇ ਕ੍ਰੀੜਾ ਵਿਚ ਹੁੰਦਾ ਹੈ, ਕਵਲ ਜਲ ਪੀਕੇ ਝੂੰਮਦਾ ਮਾਨੋ ਕ੍ਰੀੜਾ ਵਿਚ ਹੈ, ਜਿਵੇਂ ਮੱਛੀ ਜਲ ਆਸਰੇ ਕ੍ਰੀੜਾ ਕਰਦੀ ਹੈ, ਤਿਵੇਂ ਹਰੀ ਰਸ ਵਿਚ ਰੱਜੇ ਅਘਾਏ ਗੁਰਮੁਖ ਦੀ ਕ੍ਰੀੜਾ ਹਰੀ ਦੇ ਗੁਣਾਂ ਦਾ ਗਾਯਨ ਹੁੰਦਾ ਹੈ। ਉਹ ਉਸ ਰੰਗ ਰੰਗਿਆ, ਉਸ ਰਸ ਰਸਿਆ ਹੋਇਆ ਹਰੀ ਦੇ ਗੁਣ ਗਾਯਨ ਦੇ ਸੰਗੀਤਕ ਲਹਿਰੇ ਵਿਚ ਹੁੰਦਾ ਹੈ। ਇਹ ਗਲ ਇਸ ਕਰਕੇ ਦੱਸੀ ਕਿ ਉਸਦਾ ਆਤਮਾ ਤਾਂ ਹਰੀ ਨਾਲ ਅਭੇਦ ਹੋ ਚੁਕਾ ਹੈ ਪਰ ਜੀਵਨ ਪ੍ਰਯੰਤ ਉਸ ਦੀਆਂ ਬ੍ਰਿਤੀਆਂ, ਉਸਦਾ ਮਨ, ਉਸਦਾ ਸਰੀਰ ਤੇ ਇੰਦ੍ਰੇ ਹਰੀ ਰੰਗ ਵਿਚ ਰਹਿੰਦੇ ਹਨ। ਜਦ ਤਕ ਸਰੀਰਕ ਕ੍ਰਿਯਾ ਚਲਦੀ ਹੈ ਤੇ ਮਨ ਤੇ ਬ੍ਰਿਤੀਆਂ ਹਰੀ ਦੇ ਗੁਣ ਗਾਯਨ ਵਿਚ ਸੰਗੀਤਕ ਲਹਿਰੇ ਵਿਚ ਰਹਿੰਦੀਆਂ ਹਨ, ਓਹ ਸੁੱਕੇ ਰੁੱਖ ਵਾਙੂ ਖੁਸ਼ਕ ਯਾ ਪੱਥਰ ਵਾਙੂ ਅਚੱਲ ਤੇ ਅਕ੍ਰੈ ਨਹੀਂ ਹੋ ਜਾਂਦਾ। ਉਹ ਰਸ, ਸੁਆਦ, ਗੁਣ ਗਾਯਨ ਦੀ ਝੂੰਮ ਵਿਚ 'ਸਫਲਿਓ ਬਿਰਖੁ ਹਰੀਆਵਲਾ'* ਹੁੰਦਾ ਹੈ। ਇਸ ਸਹਜ ਰੰਗ ਰਤੇ ਸੰਸਾਰਕ ਕ੍ਰੀੜਾ ਬੀ ਉਸਦੀ ਸੁਹਣੀ ਤੇ ਸਫਲ ਹੁੰਦੀ ਰਹਿੰਦੀ ਹੈ।

**ਨਿਰੁਕ੍ਤ**-ਚਿਤੇ-ਚਿਤ੍ਰੇ ਹੋਏ। ਜਿਨ੍ਹਾਂ ਤੇ ਚਿਤ੍ਰਕਾਰੀਆਂ, ਮੂਰਤਾਂ, ਫੁਲ, ਵੇਲਾਂ ਬੂਟੇ ਪਾਏ ਹੋਏ ਹੋਣ। ਧਉਲਹਰ-{ਸੰਸ:, ਧਵਲ ਗ੍ਰਿਹੰ। ਚਿਟਾ ਮਹਲ (੨) ਮੁਰਾਦ ਰਾਜ ਮਹਲ ਤੋਂ ਬੀ ਹੋਯਾ ਕਰਦੀ ਹੈ। ਬਗੇ-ਚਿੱਟੇ। ਬੰਕ-ਬਾਂਕੇ ਭਾਵ ਸੁੰਦਰ।

ਨਿਰਮਲੋ-ਨਿਰਮਲ ਹੈ। ਜੋ ਮੈਲ ਰਹਿਤ ਹੈ ਤੇ ਮੈਲ ਰਹਿਤ ਕਰਦਾ ਹੈ। ਯਥਾ:-

ਭਰੀਐ ਮਤਿ ਪਾਪਾ ਕੈ ਸੰਗਿ।। ਓਹੁ ਧੋਪੈ ਨਾਵੈ ਕੈ ਰੰਗਿ।। {ਜਪੁਜੀ-੨੦}

ਸੰਜੋਗੁ-ਜੋ ਸੰਜੋਗ (ਕਰਕੇ ਮਿਲੇ ਹਨ)। ਭਾਵ ਜੋ ਕਰਮਾਂ ਅਨੁਸਾਰ ਮਿਲਦੇ ਤੇ ਵਿਛੜਦੇ ਹਨ। ਸਦਾ ਨਾਲ ਨਹੀਂ ਰਹਿੰਦੇ।

ਰੰਗਾਵਲੇ-ਪ੍ਰੇਮ ਵਾਲੇ। ਆਨੰਦ ਮਯ। ਸੁਆਦ ਵਿਚ। ਇਹ ਪਦ ਬਹੂ ਬਚਨ ਹੋਣ ਕਰਕੇ ਇਸ ਅੰਕ ਵਿਚ ਆਏ ਪਦ 'ਮਨਮੁਖ' ਤੇ 'ਗੁਰਮੁਖ' ਬੀ ਬਹੂ ਬਚਨ ਵਿਚ ਲੈਣੇ ਹਨ।

ਵਿਤੁ-ਦੌਲਤ। ਪਦਾਰਥ। ਮੁਸੀ-ਲੁੱਟੀ ਗਈ। ਮੁਸੀ ਇਸਤ੍ਰੀ ਲਿੰਗ ਹੋਣ ਕਰਕੇ ਭਾਵ ਹੈ 'ਮਨਮੁਖੀ ਸ੍ਰਿਸ਼ਟੀ'।

ਰਕਤੁ ਬਿੰਦੁ-ਰਕਤ ਤੋਂ ਮੁਰਾਦ ਉਸ ਸ਼ੈ ਦੀ ਹੈ ਜੋ ਬੀਰਯ ਨੂੰ ਧਾਰਨ ਕਰਦੀ ਹੈ, ਜਿਸ ਨੂੰ ਅੰਗ੍ਰੇਜ਼ੀ ਵਿਚ 'ਓਵਮ' (Ovum) ਆਖਦੇ ਹਨ। ਬਿੰਦ ਤੋਂ ਮੁਰਾਦ ਉਸ ਸ਼ੈ ਦੀ ਹੈ ਜਿਸ ਤੋਂ ਦੇਹ ਬਣਦੀ ਹੈ, ਜਿਸ ਨੂੰ ਅੰਗ੍ਰੇਜ਼ੀ ਵਿਚ 'ਸਪਰਮੈਟੋਜ਼ੋਆ' (Spermatozoa) ਕਹਿੰਦੇ ਹਨ, ਜਿਸ ਨੂੰ 'ਰਕਤ' ਧਾਰਨ ਕਰਦੀ ਹੈ ਤੇ ਮਾਤਾ ਦੇ ਪੇਟ ਵਿਚ ਵਧ ਮੌਲਕੇ ਸਰੀਰ ਬਣਾ ਦੇਂਦੀ ਹੈ।

ਪਿਰਾਣੁ-{ਸੰਸ:, ਪ੍ਰਗਜਾਨੰ=ਪਛਾਣ} ਪਛਾਣ। ਗੁਰਬਾਣੀ ਵਿਚ ਆਯਾ ਹੈ:-

ਪੂਰਬ ਪ੍ਰੀਤਿ ਪਿਰਾਣਿ ਲੈ ਮੋਟਉ ਠਾਕੁਰੁ ਮਾਣਿ।। {ਮਾਰੂ ਵਾਰ ਮ:੩-੧੩}

ਇਥੇ ਅਰਥ ਪਛਾਣ ਹੀ ਲਗਦਾ ਹੈ।

* ਸਿਰੀ ਰਾਗੁ ਮ: ੧ ਅਸਟਪਦੀ ੧੦-੨।

ਅਗਨੀ ਪਾਸਿ ਪਿਰਾਣੁ-ਦਾ ਭਾਵ ਹੈ ਕਿ ਇਕ ਤਾਂ ਤੇਰਾ ਮੂਲ ਰਕਤ ਬਿੰਦ ਹੈ, ਕੇਵਲ ਸਮੀਪਤਾ ਉਸ ਵੇਲੇ ਅੱਗ ਦੀ ਸੀ ਜਿਸ ਨੇ ਸਰੀਰ ਬਣਾ ਦਿਤਾ; ਇਹ ਬੀ ਪਛਾਣ ਲੈ। ਜਠਰਾਗਨੀ ਵਿਚ ਬਣਦਾ ਹੈ ਸਰੀਰ। ਇਉਂ ਅਗਨੀ ਮੂਲ ਨਾਲ ਗਈ ਕਿ ਰਕਤ ਬਿੰਦ ਨੂੰ ਪਕਾ ਕੇ ਅਗਨੀ ਨੇ ਤੈਨੂੰ ਬਣਾਇਆ ਹੈ, ਇਹ ਹੈ ਤੇਰਾ ਮੂਲ। ਪਰ ਜੇ ਰਕਤ ਬਿੰਦ ਦਾ ਨੀਵਾਂ ਮੂਲ ਦੱਸ ਕੇ 'ਅੰਤ' ਬੀ ਅਗਨੀ ਦੱਸਿਆ ਜਾਵੇ ਤਾਂ ਅਰਥ ਐਉਂ ਲਗਦਾ ਹੈ ਕਿ ਤੇਰਾ ਮੂਲ ਤਾਂ ਇਹ ਹੈ ਤੇ ਅੰਤ ਤੇਰਾ ਅਗਨੀ ਵਿਚ (ਸੁਆਹ ਹੋ ਜਾਣਾ ਹੈ ਇਹ ਗਲ ਬੀ) ਪਛਾਣ ਲੈ।

(੨) ਕਈ ਸਿਆਣੇ ਇਹ ਅਰਥ ਲਾਉਣ ਲਈ ਪਿਰਾਣੁ ਦਾ ਅਰਥ ਹੋਰਵੇਂ ਕਰਨਾ ਪਸੰਦ ਕਰਦੇ ਹਨ, ਪਿਰਾਣੁ ਦਾ ਮੂਲ 'ਪ੍ਰਯਾਣ' ਸਮਝਕੇ 'ਜਾਣਾ' ਅਰਥ ਕਰਦੇ ਹਨ ਕਿ ਤੇਰਾ ਅੰਤ ਅਗਨੀ ਪਾਸ ਜਾਣਾ ਹੈ।

ਮਸਤਕਿ ਸਚੁ ਨੀਸਾਣੁ-ਤੇਰੇ ਮੱਥੇ ਤੇ ਸੱਚਾ ਨਿਸ਼ਾਨਾ ਪਿਆ ਹੈ ਕਿ ਇਕ ਦਿਨ ਦੇਹ ਨੇ ਨਹੀਂ ਰਹਿਣਾ। ਹੋਰਵੇਂ ਬੀ ਭਾਵ ਲੈਂਦੇ ਹਨ:-

(੨) ਤੇਰੇ ਮੱਥੇ ਤੇ 'ਸੱਚ' ਦਾ ਨਿਸ਼ਾਨ ਪਿਆ ਹੋਇਆ ਹੈ (ਤਾਂ ਤੇ ਤੂੰ ਸਿਮਰਨ ਵਿਚ ਲੱਗ)।

ਨਿਸਿ-ਰਾਤ ਨੂੰ। ਸਰਪਨਿ-ਸਰਪਣੀ। ਸੱਪਣੀ। ਭਾਵ ਹੈ ਮਾਯਾ। ਜੈਸੇ ਫੁਰਮਾਯਾ ਹੈ:-

'ਮਾਇਆ ਹੋਈ ਨਾਗਨੀ ਜਗਤਿ ਰਹੀ ਲਪਟਾਇ।।' {ਵਾਰ ਗੂਜਰੀ ਮ:੩-੫}

ਵੇਦਾਂਤ ਅਨੁਸਾਰ ਮਾਯਾ ਹੈ ਅਵਿਦਯਾ। ਯੋਗ ਅਨੁਸਾਰ ਅਵਿਦਯਾ ਹੈ ਪਹਿਲਾ ਕਲੇਸ਼। ਇਸ ਦਾ ਰੂਪ ਹੈ ਅਨਾਤਮਾ ਵਿਚ ਆਤਮ ਬੁਧੀ ਕਰਨੀ। ਅਨਿੱਤ ਨੂੰ ਨਿਤ ਸਮਝਣਾ ਆਦਿ।

ਲੋਇ-{ਸੰਸ:, ਲੋਕ=ਦੇਖਣਾ। ਪ੍ਰਾ:, ਲੋਇ। ਪੰਜਾਬੀ, ਲੋਇ=ਪ੍ਰਕਾਸ਼, ਚਾਨਣ}ਦਿੱਸੇਗਾ, ਪ੍ਰਤੀਤ ਹੋਵੇਗਾ। ੨. ਕਈ ਲੋਇ ਨੂੰ ਲੋਟ ਲਕਾਰ ਵਿਚ ਸਮਝਕੇ 'ਦੇਖ' ਅਰਥ ਕਰਦੇ ਹਨ। ਦੇਖੋ ਪੰਨਾ ੧੫੨, ੪੬੮। ਮੀਨੁ-{ਸੰਸ:, ਮੀਨ:=ਮਛ}ਮੱਛੀ।

## {ਸਿਰੀ ਰਾਗੁ ਮਹਲਾ ੧, ਅਸਟਪਦੀ-੧੬}

**ਪ੍ਰਾਕਥਨ**-ਵਾਹਿਗੁਰੂ ਪ੍ਰਾਪਤੀ ਕਠਨ ਦੱਸੀਦੀ ਹੈ, ਜਿਵੇਂ ਪਰਬਤ ਸਿਖਰ ਤੇ ਪਜਾਰੇ ਨੂੰ ਮਿਲਣ ਜਾਣਾ ਯਾ ਸਮੁੰਦਰੋਂ ਪਾਰ ਪ੍ਰੀਤਮ ਨੂੰ ਮਿਲਣਾ। ਉਹ ਕਠਨਤਾ ਕਿਵੇਂ ਸੁਗਮਤਾ ਹੋ ਜਾਵੇ ? ਇਹ ਗੱਲ ਹੈ ਜੋ ਇਸ ਸ਼ਬਦ ਵਿਚ ਹੱਲ ਕੀਤੀ ਹੈ।

| ਮੂਲ | ਅਰਥ |
|---|---|
| **ਸਿਰੀ ਰਾਗੁ ਮਹਲਾ ੧ ॥**<br>**ਡੂੰਗਰੁ ਦੇਖਿ ਡਰਾਵਣੋ ਪੇਈਅੜੈ ਡਰੀਆਸੁ ॥ ਊਚਉ ਪਰਬਤੁ ਗਾਖੜੋ ਨਾ ਪਉੜੀ ਤਿਤੁ ਤਾਸੁ ॥ ਗੁਰਮੁਖਿ ਅੰਤਰਿ ਜਾਨਿਆ ਗੁਰਿ ਮੇਲੀ ਤਰੀਆਸੁ ॥ ੧ ॥**<br>**ਭਾਈ ਰੇ ਭਵਜਲੁ ਬਿਖਮੁ ਡਰਾਂਉ ॥** | ਡਰਾਉਣਾ ਪਹਾੜ ਵੇਖ ਕੇ (ਮੈਂ) ਪੇਕੇ ਘਰ (ਬੈਠੀ ਹੀ) ਡਰ ਰਹੀ ਸਾਂ। (ਕਿਉਂਕਿ ਉਹ) ਪਰਬਤ ਬਹੁਤ ਉੱਚਾ ਹੈ (ਜਿਸ ਤੇ ਮੇਰੇ ਪ੍ਰੀਤਮ ਦਾ ਘਰ ਦੱਸੀਦਾ ਹੈ ਤੇ ਜਿਸ ਦੀ ਚੜ੍ਹਾਈ ਬੀ) ਬੜੀ ਔਖੀ ਹੈ, ਨਾਂ ਹੀ ਓਥੇ (=ਉਸ ਘਰ ਪਹੁੰਚਣ ਲਈ ਕੋਈ) ਉਸ ਦੀ ਪਉੜੀ ਹੈ। (੪) ਹੇ ਭਾਈ! (ਉਸ ਪਰਬਤ ਉਦਾਲੇ) ਕਠਨ ਤੇ ਡਰਾਉਣਾ ਭਵ ਸਾਗਰ ਹੈ, (੩) (ਮੈਨੂੰ ਗੁਰੂ ਮਿਲ ਪਿਆ ਉਸ) ਗੁਰੂ ਦੁਆਰਾ (ਮੈਂ) ਜਾਣਿਆ (ਕਿ ਉਹ) ਅੰਦਰੇ ਹੈ (ਸੋ ਉਸ ਦੀ ਮਦਦ ਨਾਲ ਮੈਂ ਸਾਗਰ ਤੋਂ) ਤਰ ਗਈ, (ਫਿਰ ਓਸੇ) ਗੁਰੂ ਨੇ (ਪ੍ਰੀਤਮ ਨਾਲ |

**ਪੂਰਾ ਸਤਿਗੁਰੁ ਰਸਿ ਮਿਲੈ ਗੁਰੁ ਤਾਰੇ ਹਰਿ ਨਾਉ ॥ ੧ ॥ਰਹਾਉ॥**

ਮੈਂ) ਮੇਲ ਦਿਤੀ। (੫) (ਹਾਂ ਭਾਈ ! ਜੇ) ਪੂਰਾ ਸਤਿਗੁਰੂ (ਕਿਸੇ ਨੂੰ) ਪਿਆਰ ਨਾਲ ਮਿਲ ਪਵੇ (ਤਾਂ ਉਹ) ਗੁਰੂ (ਉਸ ਨੂੰ) ਹਰੀ ਨਾਮ (ਦੇਕੇ) ਤਾਰ ਲੈਂਦਾ ਹੈ* (ਭਾਵ ਸੰਸਾਰ ਸਾਗਰ ਤੋਂ ਤਾਰ ਕੇ ਪਰਮੇਸ਼ੁਰ ਪਾਸ ਪਹੁੰਚਾ ਦੇਂਦਾ ਹੈ)।।੧।।ਰਹਾਉ।।

**ਚਲਾ ਚਲਾ ਜੇ ਕਰੀ ਜਾਣਾ ਚਲਣਹਾਰੁ ॥ ਜੋ ਆਇਆ ਸੋ ਚਲਸੀ ਅਮਰੁ ਸੁ ਗੁਰੁ ਕਰਤਾਰੁ ॥ ਭੀ ਸਚਾ ਸਾਲਾਹਣਾ ਸਚੈ ਥਾਨਿ ਪਿਆਰੁ ॥ ੨ ॥**

{ਪ੍ਰਸ਼ਨ: ਕਿਆ ਨਿਰੇ ਵੈਰਾਗ ਕਰਨ ਨਾਲ ਕਰਤਾਰ ਮਿਲ ਪੈਂਦਾ ਹੈ ? ਉੱਤਰ:} (ਵੈਰਾਗਵਾਨ ਹੋਕੇ ਮੈਂ ਇਥੋਂ) 'ਚੱਲਣਾ ਹੈ, ਚੱਲਣਾ ਹੈ' ਦੀ ਜੇ ਪਿਆ ਆਖਾਂ (ਤੇ ਸੱਚ ਮੁਚ) ਜਾਣ ਬੀ ਲਵਾਂ ਕਿ (ਮੈਂ) ਚਲਣਹਾਰ ਹਾਂ, (ਹਾਂ ਇਹ ਬੀ ਸਮਝ ਲਵਾਂ ਕਿ ਏਥੇ ) ਜੋ (ਕੋਈ) ਆਇਆ ਹੈ ਸੋ ਚਲਾ ਜਾਏਗਾ (ਥਿਰ ਨਹੀਂ ਰਹੇਗਾ ਤੇ) ਕੇਵਲ ਗੁਰੂਕਰਤਾਰ ਅਮਰ ਹੈ, (ਤਦ) ਬੀ ਸੱਚੇ ਥਾਨ (ਸਾਧ ਸੰਗਤ) ਵਿਚ ਪਜਾਰ ਨਾਲ ਸੱਚੇ ਨੂੰ ਸਲਾਹੁਣਾ (ਕਲਜਾਣ ਲਈ ਜ਼ਰੂਰੀ) ਹੈ। (ਭਾਵ ਵੈਰਾਗਵਾਨ ਹੋਕੇ ਨਿਰੇ ਵੈਰਾਗ ਨਾਲ ਹੀ ਨਹੀਂ ਪਰ ਨਾਲ ਵਾਹਿਗੁਰੂ ਦੀ ਸਿਫਤ ਸਲਾਹ ਵਿਚ ਰੱਤਿਆਂ ਕਲਜਾਣ ਹੋਵੇਗੀ, ਤੇ ਉਹ ਸਿਫਤ ਸਲਾਹ ਵਿਚ ਸੱਚੇ ਸਤਿਸੰਗ ਵਿਚ ਜਾਕੇ ਪਿਆਰ ਦੁਆਰਾ ਲਗਣਾ ਹੈ)।।੨।।

**ਦਰ ਘਰ ਮਹਲਾ ਸੋਹਣੇ ਪਕੇ ਕੋਟ ਹਜਾਰ ॥ ਹਸਤੀ ਘੋੜੇ ਪਾਖਰੇ ਲਸਕਰ ਲਖ ਅਪਾਰ ॥ ਕਿਸ ਹੀ ਨਾਲਿ ਨ ਚਲਿਆ ਖਪਿ ਖਪਿ ਮੁਏ ਅਸਾਰ ॥ ੩ ॥**

{ਵੈਰਾਗ ਨਾਲ ਸਿਫਤ ਸਲਾਹ ਕਰਨ ਦੀ ਲੋੜ ਦੱਸ ਕੇ ਹੁਣ ਨਾਮ ਦੀ ਲੋੜ ਦੱਸਦੇ ਹਨ, ਪਰ ਪਹਿਲੋਂ ਸਰੀਰ, ਮਾਲ ਮਿਲਖ, ਬਦਫੈਲੀਆਂ, ਮੋਹ ਆਦਿ ਦੀ ਨਿਸ਼ਫਲਤਾ ਆਪ ਦਰਸਾਉਂਦੇ ਹਨ} (ਕਿਸੇ ਪਾਸ) ਸੁਹਣੇ ਦਰਾਂ ਵਾਲੇ ਘਰ ਤੇ ਮਹਲ (ਅਨੇਕਾਂ) ਹੋਣ, ਪੱਕੇ ਕਿਲ੍ਹੇ ਹਜ਼ਾਰਾਂ ਹੋਣ; ਹਾਥੀ, ਘੋੜੇ, (ਲੋਹੇ ਦੀਆਂ) ਝੁੱਲਾਂ ਵਾਲੇ ਲੱਖਾਂ ਹੋਣ, ਫੌਜਾਂ ਬੇਗਿਣਤ ਹੋਣ, (ਪਰ ਇਹ ਸਾਰਾ ਕੁਛ ਕਦੇ) ਕਿਸੇ ਦੇ ਨਾਲ ਨਹੀਂ ਗਿਆ, (ਇਨ੍ਹਾਂ ਨੂੰ ਇਕੱਠੇ ਕਰਨ ਵਾਲੇ ਅਸਾਰ=) ਗ਼ਾਫਲ ਖਪ ਖਪ ਕੇ ਹੀ ਮਰ ਗਏ।।੩।।

**ਸੁਇਨਾ ਰੁਪਾ ਸੰਚੀਐ ਮਾਲੁ ਜਾਲੁ ਜੰਜਾਲੁ ॥ ਸਭ ਜਗ ਮਹਿ ਦੋਹੀ ਫੇਰੀਐ ਬਿਨੁ ਨਾਵੈ ਸਿਰਿ ਕਾਲੁ ॥**

ਸੋਨਾ ਚਾਂਦੀ ਕੱਠੀ ਕਰੀਏ (ਇਹ ਅਪਣੇ ਲਈ) ਜਾਲ (ਤਾਣੀ ਦਾ ਹੈ ਤੇ) ਮਾਲ (ਕੱਠਾ ਕਰੀਏ ਤਾਂ ਅਪਣੇ ਲਈ) ਜੰਜਾਲ (ਸਹੇੜੀ ਦਾ ਹੈ)। (ਹਾਂ) ਸਾਰੇ ਜਹਾਨ ਵਿਚ (ਸਾਡੀ) ਦੁਹਾਈ ਫੇਰੀ ਜਾਏ (ਕਿ ਐਸਾ ਵਡਾ ਰਾਜਾ ਯਾ ਭਾਵੇਂ ਕੋਈ ਕਿਤਨਾ ਹੋਰ ਵੀ ਵਡਾ ਹੋਵੇ ਪਰ ਸਿਰਤੋਂ ਕਾਲ ਨੇ ਨਹੀਂ ਟਲਨਾ ਕਿਉਂਕਿ ਇਹ) ਨਾਮ ਹੀਣਾ (ਚੱਲਿਆ ਹੈ, ਇਸ ਕਰਕੇ) ਸਿਰ ਤੇ ਕਾਲ ਰਹੇਗਾ। (ਭਾਵ 'ਬਿਨ ਨਾਵੇ' ਜਾਣ ਦਾ ਫਲ ਮੁੜ ਮੁੜ ਜੰਮਣਾ ਮਰਨਾ ਜਾਰੀ ਰਹੇਗਾ, ਇਹ ਹੈ ਅਰਥ 'ਬਿਨੁ ਨਾਵੈ ਸਿਰਿ ਕਾਲੁ' ਦਾ)। ਜਦੋਂ ਸਰੀਰ ਢਹਿ ਪਏਗਾ,

* ਐਉਂ ਬੀ ਅਰਥ ਕਰਦੇ ਹਨ ਕਿ ਜੇ ਜਗਜਾਸੂ ਪ੍ਰੇਮ ਨਾਲ ਪੂਰੇ ਗੁਰੂ ਨੂੰ ਮਿਲ ਪਵੇ ਤਾਂ ਗੁਰੂ ਹਰੀ ਨਾਮ ਦੇ ਕੇ ਤਾਰ ਲੈਂਦਾ ਹੈ।

**ਪਿੰਡੁ ਪੜੈ ਜੀਉ ਖੇਲਸੀ ਬਦਫੈਲੀ ਕਿਆ ਹਾਲੁ ॥ ੪ ॥**

(ਭਾਵ ਮਰ ਜਾਏਗਾ ਤਾਂ ਇਸਨੂੰ ਖਿਡਾਉਣ ਵਾਲਾ ਖਿਲਾਰੀ) ਆਤਮਾ ਟੁਰ ਜਾਏਗਾ (ਜਿਵੇਂ ਖੇਡਾਂ ਖੇਡ ਕੇ ਚਲਾ ਜਾਂਦਾ ਹੈ ਖਿਲਾਰੀ, ਤਾਂ ਸੋਚ ਲਓ ਕਿ) ਬਦਫੈਲੀਆਂ (ਕਰਨੇ ਵਾਲਿਆਂ) ਦਾ ਕੀਹ ਹਾਲ ਹੋਵੇਗਾ ? (ਭਾਵ ਮੰਦੇ ਕੰਮ ਕਰਨ ਵਾਲਿਆਂ ਦਾ ਮੰਦਾ ਹਾਲ ਹੋਵੇਗਾ, ਤਾਂ ਤੇ ਸਹਿਜ ਵੈਰਾਗ ਧਾਰਦੇ ਹੋਏ ਨਾਮ ਵਿਚ ਲਗੋ)।।੪।।

{ਨਾਮ ਵਿਹੂਣੇ ਹੋਕੇ ਭੋਗਾਂ ਵਿਚ ਰੁੱਝੇ ਰਹਿਣ ਦਾ ਫਲ ਹੋਰ ਦਰਸਾਉਂਦੇ ਹਨ:}

**ਪੁਤਾ ਦੇਖਿ ਵਿਗਸੀਐ ਨਾਰੀ ਸੇਜ ਭਤਾਰ ॥ ਚੋਆ ਚੰਦਨੁ ਲਾਈਐ ਕਾਪੜੁ ਰੂਪੁ ਸੀਗਾਰੁ ॥ ਖੇਹੂ ਖੇਹ ਰਲਾਈਐ ਛੋਡਿ ਚਲੈ ਘਰ ਬਾਰੁ॥੫॥**

ਨਾਰੀਆਂ ਪਤੀਆਂ ਨੂੰ (ਤੇ ਪਤੀ ਨਾਰੀਆਂ ਨੂੰ) ਸੇਜਾ ਤੇ ਦੇਖਕੇ ਖਿੜਦੇ ਹਨ* (ਤੇ ਦੁਇ) ਪੁਤਾਂ (ਨੂੰ ਗੋਦੀ ਲੈਕੇ) ਖਿੜਦੇ ਹਨ। ਰੂਪ ਦੇ ਸ਼ਿੰਗਾਰ (ਕਰਨੇ ਲਈ ਚੰਗਾ) ਕਪੜਾ ਲਾਈਦਾ ਹੈ (ਤੇ ਭੋਗਾਂ ਲਈ) ਚੋਆ ਚੰਦਨ (ਤਨਾਂ ਨੂੰ) ਲਾਈਦਾ ਹੈ, (ਪਰ ਦੇਖੋ ਜਦ ਜੀਵ) ਘਰ ਬਾਰ ਛਡ ਕੇ ਟੁਰ ਪੈਂਦਾ ਹੈ (ਭਾਵ ਮਰ ਜਾਂਦਾ ਹੈ ਤਾਂ ਇਸ ਦੇ ਸਰੀਰ ਦੀ) ਮਿੱਟੀ (ਧਰਤੀ ਦੀ) ਮਿੱਟੀ ਵਿਚ ਰਲ ਰਲਾ ਜਾਂਦੀ ਹੈ।।੫।।

{ਹੋਰ ਅਨਸਥਿਰਤਾ ਦਿਖਾ ਕੇ ਵੈਰਾਗ ਤੇ ਨਾਮ ਦਾ ਉਪਦੇਸ਼ ਕਰਦੇ ਹਨ:}

**ਮਹਰ ਮਲੂਕ ਕਹਾਈਐ ਰਾਜਾ ਰਾਉ ਕਿ ਖਾਨੁ ॥ ਚਉਧਰੀ ਰਾਉ ਸਦਾਈਐ ਜਲਿ ਬਲੀਐ ਅਭਿਮਾਨ ॥ ਮਨਮੁਖਿ ਨਾਮੁ ਵਿਸਾਰਿਆ ਜਿਉ ਡਵਿ ਦਧਾ ਕਾਨੁ ॥ ੬ ॥**

(ਦੁਨੀਆਂ ਵਿਚ ਵਡੇ ਬਣਕੇ ਆਪਨੂੰ) ਸਰਦਾਰ, ਪਾਤਸ਼ਾਹ, ਰਾਜਾ, ਰਾਣਾ, ਕਿ ਖ਼ਾਨ ਕਹਿਵਾ ਲਈਏ; ਚਉਧਰੀ ਕਿ ਰਾਉ ਸਦਵਾ ਲਈਏ (ਪਰ ਐਸੇ ਕਰਨੇ ਵਿਚ) ਅਭਿਮਾਨ ਦੀ (ਅੱਗ ਵਿਚ) ਪਏ ਸੜੀਦਾ ਹੈ। ਮਨਮੁਖ (ਇਨ੍ਹਾਂ ਕੰਮਾਂ ਵਿਚ ਰੁਝਕੇ) ਨਾਮ ਨੂੰ ਵਿਸਾਰ ਦੇਂਦਾ ਹੈ। (ਤਦ ਉਹ) ਬਨ ਦੀ ਅੱਗ ਨਾਲ ਸੜਿਆ ਕਾਨਾਂ ਜੇਹਾ (ਨਜ਼ਰੀ ਆਉਂਦਾ ਹੈ)।।੬।।

**ਹਉਮੈ ਕਰਿ ਕਰਿ ਜਾਇਸੀ ਜੋ ਆਇਆ ਜਗ ਮਾਹਿ ॥ ਸਭੁ ਜਗੁ ਕਾਜਲ ਕੋਠੜੀ ਤਨੁ ਮਨੁ ਦੇਹ ਸੁਆਹਿ ॥ ਗੁਰਿ ਰਾਖੇ ਸੇ ਨਿਰਮਲੇ ਸਬਦਿ ਨਿਵਾਰੀ ਭਾਹਿ ॥੭॥**

ਜਗਤ ਵਿਚ ਆਇਆ ਹੋਇਆ ਜੋ ਹਉਮੈ ਕਰਦਾ ਕਰਦਾ (ਏਥੋਂ) ਜਾਏਗਾ (ਉਸ ਲਈ) ਸਾਰਾ ਜਗਤ ਕਜਲ ਦੀ ਕੋਠੜੀ (ਵਾਂਞੂ ਹੈ, ਉਸ ਦਾ) ਤਨ ਤੇ ਮਨ ਤੇ (ਅੰਦਰਲਾ ਸੂਖਮ) ਸਰੀਰ (ਬੀ) ਸੁਆਹ (ਵਰਗਾ ਮੈਲਾ) ਹੋ ਜਾਂਦਾ ਹੈ। (ਏਥੇ ਕੇਵਲ) ਓਹ ਮੈਲ ਰਹਿਤ ਹੁੰਦੇ ਹਨ (ਜਿਨ੍ਹਾਂ ਨੂੰ) ਗੁਰੂ ਬਚਾ ਲੈਂਦਾ ਹੈ, (ਉਨ੍ਹਾਂ ਦੀ ਤ੍ਰਿਸ਼ਨਾ ਰੂਪੀ) ਅਗਨੀ (ਗੁਰੂ-) ਸ਼ਬਦ ਦੁਆਰਾ ਨਿਵਾਰ ਦੇਂਦਾ ਹੈ।।੭।।

**ਨਾਨਕ ਤਰੀਐ ਸਚਿ ਨਾਮਿ ਸਿਰਿ ਸਾਹਾ ਪਾਤਿਸਾਹੁ ॥ ਮੈ ਹਰਿ ਨਾਮੁ ਨ ਵੀਸਰੈ ਹਰਿ ਨਾਮੁ**

{ਸਿੱਧਾਂਤ} ਹੇ ਨਾਨਕ ! (ਸਿਧਾਂਤ ਦੀ ਗਲ ਇਹ ਹੈ ਕਿ) ਸਚੇ ਨਾਮ ਦੁਆਰਾ (ਸੰਸਾਰ ਸਾਗਰ ਨੂੰ) ਤਰ ਜਾਈਦਾ ਹੈ। (ਕਿਸ ਦੇ ਨਾਮ ਨਾਲ ? ਉਸ ਦੇ ਨਾਮ ਨਾਲ) ਜੋ ਸ਼ਾਹਾਂ ਤੋਂ ਬੀ ਸ਼ਿਰੋਮਣੀ ਪਾਤਸ਼ਾਹ (ਅਰਥਾਤ ਵਾਹਿਗੁਰੂ) ਹੈ। {ਅਰਦਾਸ:} (ਹੇ ਪ੍ਰਭੂ) ਮੈਨੂੰ ਹਰੀ ਦਾ ਨਾਮ ਨਾ ਭੁੱਲੇ, (ਮੈਨੂੰ ਤਾਂ) ਹਰੀ

* 'ਵਿਗਸੀਐ' ਦੇਹੁਲੀ ਦੀਪਕ ਹੈ। ਨਾਰੀ ਭਤਾਰ (ਪਰਸਪਰ) ਖਿੜਦੇ ਹਨ। (ਦੋਵੇਂ) ਪੁਤਾਂ ਨੂੰ ਦੇਖ ਕੇ ਖਿੜਦੇ ਹਨ।

| | |
|---|---|
| **ਰਤਨੁ ਵੇਸਾਹੁ ॥ ਮਨਮੁਖ ਭਉਜਲਿ ਪਚਿ ਮੁਏ ਗੁਰਮੁਖਿ ਤਰੇ ਅਥਾਹੁ ॥ ੮ ॥ ੧੬ ॥** | ਨਾਮ (ਰੂਪੀ) ਰਤਨ ਦਾ ਹੀ ਭਰੋਸਾ ਹੈ। (ਸੋ ਭਾਈ ! ਤੁਸੀਂ ਬੀ ਸਮਝ ਕਰ ਲਓ ਕਿ) ਮਨਮੁਖ (ਲੋਕ) ਭਵਸਾਗਰ ਵਿਚ ਖੁਆਰ ਹੋਕੇ ਮਰੇ ਹਨ (ਪਰ) ਗੁਰਮੁਖ ਇਸ ਅਥਾਹ (ਸਮੁੰਦਰ) ਨੂੰ ਤਰੇ ਹਨ। (ਭਾਵ ਹੈ ਕਿ ਮਨਮੁਖ ਡੁਬਦੇ ਹਨ ਤੇ ਗੁਰਮੁਖ ਤਰਦੇ ਹਨ ਭਵ ਸਾਗਰ ਤੋਂ ਜੋ ਅਥਾਹ ਹੈ। ਇਹ ਸਰਵ ਕਾਲੀ ਸੱਚ ਵਰਣਨ ਕੀਤਾ ਹੈ)।।੮।।੧੬।। |

**ਵਯਾਖਯਾ**–ਇਸ ਸ਼ਬਦ ਦੇ ਪਹਿਲੇ ਤੇ ਰਹਾਉ ਦੇ ਅੰਕ ਨੂੰ ਸਮਝਣ ਲਈ ਇਹ ਤਸਵੀਰ ਅਖਾਂ ਅੱਗੇ ਲਿਆਓ। ਇਕ ਬੀਬੀ ਹੈ ਜਿਸਦੀ ਕੁੜਮਾਈ ਹੋਈ ਹੈ, ਯਾ ਹੋਣ ਵਾਲੀ ਹੈ, ਯਾ ਉਸਦੀ ਤੀਬਰ ਇੱਛਾ ਕਿਸੇ ਇਕ ਪ੍ਰੀਤਮ ਨਾਲ ਮੰਗੇਵੇ ਦੀ ਹੈ। ਹੈ ਅਜੇ ਉਹ ਅਪਣੇ ਪੇਕੇ ਘਰ। ਉਸਨੂੰ ਲੋਕੀਂ ਡਰਾਉਂਦੇ ਹਨ ਕਿ ਉਹ ਤੇਰਾ ਵਾਂਛਤ ਪ੍ਰੀਤਮ ਇਕ ਪਹਾੜ ਤੇ ਰਹਿੰਦਾ ਹੈ, ਜੋ ਸਮੁੰਦਰ ਦੇ ਵਿਚ ਹੈ, ਉਹ ਪਹਾੜ ਡਰਾਉਣਾ ਹੈ, ਅਰਥਾਤ ਉਸ ਵਿਚ ਭੈ ਦਾਇਕ ਜੰਤੂ ਰਹਿੰਦੇ ਹਨ, ਫਿਰ ਬਹੁਤ ਉੱਚਾ ਹੈ, ਤੇ ਬੜਾ ਕਠਨ ਹੈ ਚੜਨ ਨੂੰ, ਕੋਈ ਸੜਕ ਪਹਿਆ ਨਹੀਂ ਹੈ। ਫੇਰ ਚੜ ਜਾਓ ਤਾਂ ਉਪਰ ਉਸ ਪਜਾਰੇ ਦੇ ਮਹਲ ਤੇ ਚੜਨ ਲਈ ਓਥੇ ਕੋਈ ਪੌੜੀ ਨਹੀਂ ਹੈ। ਇਹ ਸੁਣਕੇ ਉਹ ਡਰ ਰਹੀ ਹੈ। ਉਸਨੂੰ ਅਚਾਨਕ ਕੋਈ ਪ੍ਰੀਤਮ ਦਾ ਮਹਿਰਮ ਮਿਲ ਪੈਂਦਾ ਹੈ ਜੋ ਉਸਨੂੰ ਸੌਖਾ ਰਾਹ ਦੱਸ ਦੇਂਦਾ ਹੈ ਤਾਂ ਉਸਦਾ ਡਰ ਦੂਰ ਹੋ ਜਾਂਦਾ ਹੈ ਤੇ ਓਹ ਉਸਦੇ ਦੱਸੇ ਰਾਹ ਟੁਰਕੇ ਪਹੁੰਚ ਪੈਂਦੀ ਹੈ। ਇਸੀ ਤਰ੍ਹਾਂ ਇਕ ਜਗਯਾਸੂ ਨੂੰ ਜੋ ਵਾਹਿਗੁਰੂ ਪ੍ਰਾਪਤੀ ਦਾ ਇਛਾਵਾਨ ਹੈ, ਪਰ ਬੈਠਾ ਗ੍ਰਿਹਸਤ ਆਸ਼੍ਰਮ ਵਿਚ ਹੈ, ਪੰਡਿਤ ਕਿ ਵਿਖਯਾਨਕ, ਕਾਜ਼ੀ ਕਿ ਮੁੱਲਾਂ ਡਰਾਉਂਦੇ ਹਨ ਕਿ ਪਰਮੇਸੁਰ ਦਾ ਮਿਲਨਾ ਮਹਾਨ ਕਠਨ ਹੈ। ਤੂੰ ਗ੍ਰਿਹਸਤ ਵਿਚ ਹੈਂ, ਤਯਾਗ ਦਾ ਰਾਹ ਤੇ ਸਾਧਨ ਬੜੇ ਭਯਾਨਕ ਹਨ। ਉਹ ਡਰ ਰਿਹਾ ਹੈ ਕਿ ਇੰਨੇ ਨੂੰ ਉਸ ਨੂੰ ਸੱਚਾ ਗੁਰੂ ਮਿਲ ਪੈਂਦਾ ਹੈ। ਉਹ ਦੱਸਦਾ ਹੈ ਕਿ ਡਰ ਨਾਂ, ਉਹ ਵਾਹਿਗੁਰੂ ਤੈਥੋਂ ਬਾਹਰ, ਤੈਥੋਂ ਦੂਰ, ਬਿਖਮ ਥਾਈਂ, ਭੈਜਲਾਂ ਤੋਂ ਪਾਰ ਨਹੀਂ ਕਿਤੇ ਵੱਸਦਾ, ਉਹ ਤਾਂ ਤੇਰੇ ਅੰਦਰ ਹੈ। ਭੈਜਲ ਤੇ ਕਠਨ ਪਹਾੜ ਤੇਰੇ ਮੋਹ ਮਾਯਾ ਦੇ ਫਸੇਵੇਂ ਹਨ। ਉਹ ਗੁਰੂ ਉਸਨੂੰ ਦੱਸਦਾ ਹੈ ਕਿ ਅੰਦਰੋਂ ਉਸਨੂੰ ਮਿਲ ਪੈਣ ਦਾ ਰਸਤਾ ਉਸੇ ਦਾ 'ਨਾਉਂ' ਬੜਾ ਸੁਗਮ ਤ੍ਰੀਕਾ ਹੈ, ਹਠਾਂ, ਤਪਾਂ, ਕਠਨ ਸਾਧਨਾਂ ਦੀ ਲੋੜ ਨਹੀਂ ਹੈ। ਇਹ ਜੋ ਸੰਸਾਰ ਰੂਪੀ ਡਰਾਉਣਾ ਸਮੁੰਦਰ ਹੈ ਇਸ ਨਾਲ ਮੋਹ ਛੋੜ ਦੇਹ ਤੇ ਨਾਮ ਸਿਮਰ। ਇਉਂ ਨਾਮ ਨਾਲ ਸੁਖੈਨ ਤਰ ਜਾਈਦਾ ਹੈ ਕਿਉਂਕਿ ਨਾਮ ਨਾਲ ਉਹ ਅੰਦਰੇ ਦਿੱਸ ਪੈਂਦਾ ਹੈ। ਇਸ ਤਰ੍ਹਾਂ ਗੁਰੂ ਅੰਦਰੇ ਦਿਖਾਕੇ ਉਸ ਪ੍ਰੀਤਮ ਨਾਲ ਮੇਲ ਕਰਾ ਦੇਂਦਾ ਹੈ। ਐਉਂ ਰਸਤਾ ਜੋ ਕਠਨ ਤੇ ਗਾਖੜਾ ਦਿੱਸਦਾ ਸੀ ਤੇ ਡਰਾਉਣਾ ਹੋ ਹੋ ਕੇ ਨਿਰਾਸਾ ਵਿਚ ਲੈ ਲੈ ਜਾਂਦਾ ਸੀ, ਸੌਖਾ ਹੋ ਜਾਂਦਾ ਹੈ। ਯਥਾ:-

ਸਾਗਰੁ ਤਰਿਓ ਬਾਛਰ ਖੋਜ।। ਖੇਦੁ ਨ ਪਾਇਓ ਨਹ ਫੁਨਿ ਰੋਜ*।। {ਰਾਮਕਲੀ ਮ:੫-੫੧}

ਇਹ ਪ੍ਰਕਰਣ ਮੁੱਕਾ 'ਰਹਾਉ' ਦੇ ਅੰਤ ਤਕ।

ਅੰਕ ੨ ਤੋਂ ਦ੍ਰਿਸ਼ਟਾਂਤ ਦਾ ਕੋਈ ਅੰਗ ਨਹੀਂ ਲੈਂਦੇ, ਸਿੱਧਾ ਉਪਦੇਸ਼ ਦੇਂਦੇ ਹਨ। ਨਾਮ ਤੇ ਸਿਫਤ ਸਲਾਹ ਦੀ ਸੁਮਤਿ ਸ਼ੁਰੂ ਹੋ ਜਾਂਦੀ ਹੈ। ਪਹਿਲੇ ਜਗਤ ਦੀ ਅਨਸਥਿਰਤਾ ਦੱਸਕੇ ਕਹਿੰਦੇ ਹਨ ਕਿ ਜੇ ਤੂੰ ਜਗਤ ਅਨਸਥਿਰ ਜਾਣਕੇ ਵੈਰਾਗ ਧਾਰ ਬੀ ਲਵੇਂ ਤਦ ਬੀ ਇਹ ਕਾਫੀ ਨਹੀਂ। ਇਸਦੇ ਨਾਲ ਸਤਿਸੰਗ ਦੀ ਲੋੜ ਹੈ। ਉਹ ਸੱਚਾ ਟਿਕਾਣਾ ਹੈ, ਓਥੇ ਪਿਆਰ ਪਾ ਤੇ ਓਥੋਂ ਜਾਚ ਸਿੱਖ ਹਰੀ ਦੇ ਗੁਣ ਗਾਉਣ ਦੀ।

* ਗ਼ਮ। ਰੋਗ।

ਅੰਕ ੩, ੪, ੫, ੬ ਵਿਚ ਵੈਰਾਗ ਦਾ ਉਪਦੇਸ਼ ਕਰਦੇ ਹੋਏ ਫੇਰ ਦੋ ਰੁਕਨ ਅੱਖਾਂ ਅੱਗੇ ਲਿਆਉਂਦੇ ਹਨ, ਮੰਦੇ ਕਰਮ ਤੇ ਉਨ੍ਹਾਂ ਦਾ ਅੰਤ ਨੂੰ ਬੁਰਾ ਫਲ ਦੱਸ ਕੇ ਉਸ ਵਲੋਂ ਹੋੜਨੇ ਦੀ ਸਲਾਹ ਦੇਂਦੇ ਹਨ ਤੇ ਨਾਮ ਜਪਣੇ ਦਾ ਉਪਦੇਸ਼ ਕਰਦੇ ਹਨ। ਗ਼ਾਫ਼ਲ ਰਹਿਕੇ ਦੁਨੀਆਂ ਦੀਆਂ ਪ੍ਰਾਪਤੀਆਂ ਦੇ ਫਲ ਜੀਉਂਦੇ ਜੀ ਜਲਨਾ ਦੱਸਦੇ ਹਨ ਤੇ ਡਉ ਦੇ ਜਲੇ ਕਾਨੇ ਵਾਙੂ ਬਾਹਰੋਂ ਚਮਤਕਾਰ ਤੇ ਅੰਦਰੋਂ ਸੁਆਹ ਹੋਏ ਕਾਨੇ ਵਾਙੂ ਦਰਸਾਉਂਦੇ ਹਨ।

ਅੰਕ ੭ ਵਿਚ ਸਾਰੀ ਗਲ ਦਾ ਨਿਚੋੜ ਕੱਢਦੇ ਹਨ ਕਿ ਜਗਤ ਵਿਚ ਆਕੇ ਜੀਵਾਂ ਦੇ ਜੀਵਨ ਹਉਮੈ ਵਿਚ ਬੀਤਦੇ ਹਨ। ਸਭ ਮੋਹ, ਹੰਕਾਰ, ਲਾਲਚ ਤੇ ਫਸੌਤੀਆਂ ਹਉਂ ਕਰਕੇ ਪੈਂਦੀਆਂ ਹਨ। ਜਗਤ ਕੱਜਲ ਦੀ ਕੋਠੀ ਵਤ ਹੈ। ਹਉਂ ਦੇ ਕਾਰਣ ਲੋਕ ਅੰਨ੍ਹੇ ਹਨ ਜੋ ਏਥੇ ਵਿਕਾਰਾਂ ਦੇ ਕਲੰਕ ਸਹੇੜਦੇ ਹਨ। ਜੋ ਏਥੇ ਆਕੇ ਗੁਰੂ ਦੀ ਟੇਕ ਲੈਂਦੇ ਹਨ, ਗੁਰੂ ਉਨ੍ਹਾਂ ਨੂੰ ਸ਼ਬਦ ਦੇਂਦਾ ਹੈ, ਸ਼ਬਦ ਨਾਲ ਹਉਮੈ ਦੀ ਲਾਈ ਤ੍ਰਿਸ਼ਨਾ ਅਗਨੀ ਬੁਝ ਜਾਂਦੀ ਹੈ।

ਅੰਕ ਅੱਠ ਵਿਚ ਇਹੋ ਸਿੱਧਾਂਤ ਜਾਰੀ ਹੈ:- ਕਿ ਹਰੀ ਨਾਮ ਤਾਰਦਾ ਹੈ; ਇਹ ਨਾਮ ਨਾ ਭੁੱਲੇ। ਨਾਮ ਨਾਲ ਗੁਰਮੁਖ ਹੋਕੇ ਤਰ ਜਾਈਦਾ ਹੈ, ਨਾਮ ਵਿਮੁਖ ਰਹਿਕੇ ਪਚ ਪਚ ਮਰੀਦਾ ਹੈ।

**ਨਿਰੁਕ੍ਤ**-ਡੂੰਗਰੁ-{ਸੰਸ:, ਤੁੰਗ+ਗਿਰਿ:=ਉੱਚਾ ਪਹਾੜ। ਡਿੰਗਲ ਭਾਸਾ: ਡੂੰਘਰ। ਡੂਗਰ। ਦੇਖੋ ਪੰਨਾ ੫੭੪।} ਪਹਾੜ। ਪੇਈਅੜੈ-ਪੇਕੇ, ਭਾਵ ਇਸ ਸੰਸਾਰ ਵਿਚ। ਦੇਖੋ 'ਪੇਈਆ' ਪੰਨਾ ੩੨੧।

ਗਾਖੜੋ-{ਪੰਜਾਬੀ।} ਕਠਨ, ਔਖਾ। ਤਿਤੁ-ਓਥੇ। ਤਾਸੁ-ਉਸਨੂੰ। ਦੇਖੋ ਪੰਨਾ ੨੯੯, ੫੪੧।

ਤਰੀਆਸੁ-ਤਰ ਗਈ। ਭਵਜਲੁ-ਸੰਸਾਰ ਸਾਗਰ। ਦੇਖੋ 'ਭਉਜਲ' ਪੰਨਾ ੩੧੩।

ਬਿਖਮੁ-{ਸੰਸ:, ਵਿਖ਼ਮ:} ਔਖਾ, ਕਠਨ। ਰਸਿ ਮਿਲੈ-ਰਸ ਨਾਲ ਮਿਲੇ। ਖ਼ੁਸ਼ ਹੋਕੇ ਮਿਲੇ। ਪਜ਼ਾਰ ਨਾਲ ਮਿਲੇ। ੨. ਐਉਂ ਬੀ ਕਰਦੇ ਹਨ ਕਿ ਜਗਜਾਸੂ ਪਜਾਰ ਨਾਲ ਮਿਲੇ ਗੁਰੂ ਨੂੰ।

ਕੋਟ-ਕਿਲ੍ਹੇ। ਦੇਖੋ ਪੰਨਾ ੨੫੭, ੨੨੮, ੪੪੦।　　ਹਸਤੀ-ਹਾਥੀ।

ਪਾਖਰੇ-ਲੋਹੇ ਦੀਆਂ ਜ਼ੰਜੀਰਦਾਰ ਝੁੱਲਾਂ ਜੋ ਘੋੜਿਆਂ ਤੇ ਤੀਰਾਂ ਤੋਂ ਰਖਜਾ ਲਈ ਪਾਉਂਦੇ ਸਨ। ਫੇਰ ਏਹ ਸ਼ਿੰਗਾਰ ਹੋ ਗਏ। ਦੇਖੋ ਪੰਨਾ ੨੪੭।

੨. ਪਾਖਰੇ ਦਾ ਅਰਥ ਅੰਬਾਰੀਆਂ ਤੇ ਕਾਠੀਆਂ ਬੀ ਕਰ ਲੈਂਦੇ ਹਨ।

ਅਸਾਰ-ਓਹ ਜੋ ਸਾਰ ਨਹੀਂ ਜਾਣਦੇ। ਗ਼ਾਫ਼ਲ ਲੋਕ। ੨. ਬੇਖ਼ਬਰ।

ਦੋਹੀ ਫੇਰੀਐ-ਇਸ ਦਾ ਅਰਥ ਕਰਦੇ ਹਨ ਕਿ ਮਸ਼ਹੂਰੀ ਹੋ ਜਾਏ। ਡੰਕੇ ਦੀ ਜੋਟ ਖ਼ਬਰ ਦੇ ਦਿਤੀ ਜਾਵੇ। ਪਰ ਪੁਰਾਤਣ ਵਰਤਾਉ ਇਹ ਸੀ ਕਿ ਜਿਸ ਦੇ ਨਾਂ ਦੀ ਦੋਹੀ ਫਿਰ ਜਾਵੇ ਉਸ ਦਾ ਨਾਂ ਲੀਤਿਆਂ ਫੇਰ ਕੋਈ ਵਾਰ ਨਹੀਂ ਸੀ ਕਰਦਾ, ਇਥੋਂ ਤਾਈਂ ਕਿ ਦੋਹੀ ਵਾਲੇ ਦਾ ਨਾਂ ਸੁਣਕੇ ਡਾਕੂ ਚੋਰ ਬੀ ਛਡ ਦੇਂਦੇ ਸਨ। ਰਾਜੇ, ਪ੍ਰਸਿੱਧ ਬਲੀ ਤੇ ਦੇਵਤਿਆਂ ਦੇ ਨਾਮ ਦੀ ਲੋਕੀ ਦੁਹਾਈ ਦੇਂਦੇ ਹੁੰਦੇ ਸੀ। ਮਤਲਬ: ਮਦਦ ਲਈ ਪੁਕਾਰ ਕੀਤੀ ਜਾਂਦੀ ਸੀ ਕਿਸੇ ਬੜੇ ਬਲੀ ਮਹਾਨ ਪੁਰਖ ਦੀ।

ਬਦਫੈਲੀ-{ਅ.:, ਬਦ+ਫਿਅ਼ਲੀ} ਮਾੜੀ ਕਰਨੀ। ਬੁਰੇ ਕੰਮ।

ਚੋਆ-ਅਗਰ ਦੀ ਲਕੜ ਤੋਂ ਟਪਕਾ ਕੇ ਕੱਢਿਆ ਤੇਲ। ਆਮ ਭਾਵ ਅਤਰ ਦਾ ਲੈਂਦੇ ਹਨ। ਖੁਸ਼ਬੂ ਵਾਲੇ ਅਰਕਾਂ ਨੂੰ ਬੀ ਆਖ ਲੈਂਦੇ ਹਨ, ਜੋ ਨਾਲ ਦੁਆਰਾ ਚੁਆ ਕੇ ਕੱਢਦੇ ਹਨ। ਐਉਂ ਕੱਢੇ ਅਰਕ ਉਤੇ ਜੋ ਤਿਰਵਰਾ ਤਰ ਆਉਂਦਾ ਹੈ, ਉਹ ਚੁੱਕ ਲੈਂਦੇ ਹਨ। ਇਸ ਨੂੰ ਚੋਆ ਆਖਦੇ ਹਨ, ਚੁਆ ਕੇ ਕੱਢਣ ਕਰਕੇ। ਗੁਲਾਬ ਆਦਿ ਦਾ ਅਤਰ ਬੀ ਇਸ ਤ੍ਰੀਕੇ ਨਾਲ ਕੱਢਦੇ ਹਨ। ਦੇਖੋ ਪੰਨਾ ੨੭੮।　　ਮਹਰ-{ਸੰਸ:, ਮਹਤ੍ਤਰ:} ਵਡਾ। ਮੁਖੀ। ਸਰਦਾਰ। ਪੈਂਚ।

ਮਲੂਕ-{ਅ:, ਮਲਿਕ ਦਾ ਬਹੁ ਬਚਨ ਮੁਲੂਕ} ਪਾਤਸ਼ਾਹ।

ਰਾਉ-ਛੋਟਾ ਰਾਜਾ। ਇਹ ਪਦ ਦੋ ਵੇਰ ਆਇਆ ਹੈ। ਦੂਜੀ ਵੇਰ 'ਰਾਉ' ਦਾ ਭਾਵ ਜਾਪਦਾ ਹੈ, ਉਹ ਪਦ ਜੋ ਨਾਵਾਂ ਦੇ ਨਾਲ ਸਤਿਕਾਰ ਲਈ ਪਹਿਲੋਂ ਹੀ ਲਾ ਲਈਦਾ ਹੈ, ਜਿਵੇਂ, ਕ੍ਰਿਸ਼ਨ ਰਾਉ, ਇਹੋ ਪਦ 'ਰਾਇ' ਰੂਪ ਵਿਚ ਬੀ ਲਗਦਾ ਹੈ, ਜਿਵੇਂ ਗੁਲਾਬ ਰਾਇ। ਸੋ ਦੋ ਵੇਰ 'ਰਾਉ' ਪਦ ਪੁਨਰੁਕਤੀ ਨਹੀਂ ਹੈ। ਜਲਿ-{ਸੰਸ:, ਜ੍ਵਾਲ:=ਅਗਨੀ}।

ਅਭਿਮਾਨ-ਅਭਿਮਾਨ ਦੀ (ਜਲਿ=ਅੱਗ ਵਿਚ)

ਡਵਿ ਦਧਾ ਕਾਨੁ-ਡਵਿ=ਬਨ ਦੀ ਅੱਗ ਨਾਲ। ਦਧਾ=ਸੜਿਆ ਹੋਇਆ। ਕਾਨੁ=ਕਾਨਾ। ਭਾਵ ਹੈ ਦਿੱਸਦਾ ਦਮਕਦਾ ਹੈ ਪਰ ਹੁੰਦਾ ਅੰਦਰੋਂ ਸੜਿਆ ਹੋਇਆ ਹੈ। ਡਵ=ਆਪੇ ਲਗੀ ਬਨ ਅਗਨੀ ਨੂੰ ਆਖਦੇ ਹਨ; ਦਾਵਾਨਾਲ। ਬਨ ਅਗਨੀ ਨਾਲ ਕਾਨਾ ਵਿਚੋਂ ਸੜ ਜਾਂਦਾ ਹੈ। ਜੋ ਅਗ ਸਰਕੜੇ ਨੂੰ ਆਪ ਲਾਉਂਦੇ ਹਨ ਉਸ ਨਾਲ ਉਸ ਦਾ ਬਾਹਰਲਾ ਨਿਕੰਮਾ ਹਿੱਸਾ ਸੜਦਾ ਹੈ ਪਰ ਕਾਨਾ ਠੀਕ ਰਹਿੰਦਾ ਹੈ। (ਡਉ-ਦੇਖੋ ਪੰਨਾ ੨੯੩) ਭਾਹਿ-ਅੱਗ। ਦੇਖੋ ਪੰਨਾ ੨੮੧।

ਵੇਸਾਹੁ-ਭਰੋਸਾ, ਸਿਦਕ। (੨) ਵੇਸਾਹੁ ਦਾ ਅਰਥ ਏਥੇ ਬੀ 'ਖਰੀਦਿਆ' ਕਰ ਲੈਂਦੇ ਹਨ। ਦੇਖੋ ਪੰਨਾ ੨੬੪, ੨੬੫, ੪੬੭।

ਅੰਤ੍ਰੀਵ ਅਰਥ-ਇਸ ਸ਼ਬਦ ਵਿਚ ਆਏ ਕਈ ਪਦਾਂ ਦੇ ਅੰਤ੍ਰੀਵ ਅਰਥ ਬੀ ਕਰੀਦੇ ਹਨ ਯਥਾ:- ਡੂੰਗਰੁ-ਅਗਜਾਨ।

ਦੇਖਿ-ਪੁਰਾਣਾਂ ਸ਼ਾਸਤ੍ਰਾਂ ਅਨੁਸਾਰ ਸੁਣ ਪੜ੍ਹ ਕੇ।

ਪੇਈਅੜੈ-ਇਸ ਲੋਕ ਵਿਚ (ਇਹ ਗੁਰਬਾਣੀ ਵਿਚ ਆਮ ਭਾਵ ਲਈਦਾ ਹੈ)।

ਊਚਉ ਪਰਬਤ-ਅਗਜਾਨ ਰੂਪੀ, ਅਥਵਾ ਜਮ ਮਾਰਗ ਰੂਪੀ।

ਪਉੜੀ-ਪੁੰਨਾਂ ਰੂਪੀ ਪਉੜੀ, ਅਥਵਾ, ਸਾਧਨਾ ਰੂਪੀ ਪਉੜੀ।

ਭਵਜਲੁ-ਸੰਸਾਰ ਸਾਗਰ (ਇਹ ਆਮ ਪ੍ਰਸਿਧ ਹੈ)। ਦੇਖੋ ਪੰਨਾ ੩੧੩।

ਰਸਿ ਮਿਲੈ-ਪ੍ਰੇਮੀ ਹੋਕੇ ਜਗਜਾਸੂ ਗੁਰੂ ਨੂੰ ਮਿਲੇ।

ਚਲਾ ਚਲਾ-ਮਰ ਜਾਣਾ ਹੈ, ਮਰ ਜਾਣਾ ਹੈ।

ਥਾਨਿ ਪਿਆਰੁ-ਸਾਧ ਸੰਗਤਿ। ਕਾਜਲ-ਵਿਸ਼ੇ ਰੂਪ। ਤਨੁ-ਸਥੂਲ ਸਰੀਰ।

## {ਸਿਰੀ ਰਾਗੁ ਮਹਲਾ ੧, ਅਸਟਪਦੀ-੧੭}

**ਪ੍ਰਾਕ੍ਰਥਨ**-ਇਹ ਵਾਰਤਾਲਾਪ ਕਿਸੇ ਮੁਸਲਮਾਨ ਨਾਲ ਹੋਈ ਜਾਪਦੀ ਹੈ। ਪਦ ਪਦਾਰਥ ਤਦੇ ਅ਼ਰਬੀ ਫ਼ਾਰਸੀ ਦੇ ਵਰਤੇ ਹਨ। ਇਸ ਦੁਨੀਆਂ ਨੂੰ ਦੱਸਿਆ ਹੈ ਕਿ ਮੁਕਾਮ ਨਹੀਂ, ਸਦਾ ਠਹਿਰਨੇ ਦਾ ਥਾਉਂ ਨਹੀਂ। ਫੇਰ ਮੁਕਾਮ ਕਿੱਥੇ ਹੈ ? ਲੋਕ ਪ੍ਰਲੋਕ ਕਿਸੇ ਥਾਂ ਨੂੰ ਮੁਕਾਮ ਨਹੀਂ ਮੰਨਿਆ, ਕਿਉਂਕਿ ਮੁਕਾਮ ਪ੍ਰਕ੍ਰਿਤੀ ਵਿਚ ਹਨ। ਪ੍ਰਕ੍ਰਿਤੀ ਵਿਚ ਚਾਲ ਹੈ। ਉਹ ਇਕ ਸੂਰਤ ਤੋਂ ਬਦਲਦੀ ਚਲਦੀ ਰਹਿੰਦੀ ਹੈ। ਉਸ ਵਿਚ ਦੇ ਸਾਰੇ ਹਾਲ ਬਦਲਵੇਂ ਯਾ ਚਾਲ ਵਿਚ ਹਨ। ਸੋ ਪ੍ਰਕ੍ਰਿਤੀ ਤੋਂ ਲੰਘਕੇ ਆਤਮਾਂ ਸਦਾ ਇਕ ਰਸ ਹੈ। ਜੁਗ ਜੁਗ ਏਕੋ ਵੇਸ ਹੈ। ਉਸ ਵਿਚ ਸਾਰੇ ਜੀਵ ਨਾਮ ਜਪਕੇ ਪਹੁੰਚਦੇ ਤੇ ਤਦਰੂਪ ਹੁੰਦੇ ਹਨ, ਤਾਂਤੇ ਇਹ ਨਿਹਚਲ ਮੁਕਾਮ ਆਖਿਆ ਉਹ ਹੈ ਜੋ ਸਦਾ ਥਿਰ ਹੈ ਤੇ ਉਸ ਵਿਚ ਤਦਰੂਪ ਹੋਕੇ ਸਦਾ ਥਿਰ ਹੋਈਦਾ ਹੈ। ਉਹ ਸਦਾ ਸਥਿਰਤਾ ਹੈ। ਉਸ ਨੂੰ 'ਮੁਕਾਮ' ਕਹਿਣੇ ਦਾ ਇਹ ਭਾਵ ਹੈ ਜੋ ਇਸ ਸ਼ਬਦ ਵਿਚ ਦਰਸਾਯਾ ਹੈ।

| ਮੂਲ | ਅਰਥ |
|---|---|
| ਸਿਰੀ ਰਾਗੁ ਮਹਲਾ ੧ ਘਰੁ ੨ ॥ ਮੁਕਾਮੁ ਕਰਿ ਘਰਿ ਬੈਸਣਾ ਨਿਤ ਚਲਣੈ ਕੀ ਧੋਖ ॥ ਮੁਕਾਮੁ ਤਾ ਪਰੁ ਜਾਣੀਐ ਜਾ ਰਹੈ ਨਿਹਚਲੁ ਲੋਕ ॥ ੧ ॥ | (ਏਥੇ ਇਹ ਮੰਨ ਕੇ) ਘਰ ਵਿਚ ਬੈਠਣਾ ਕਿ (ਇਹ ਸਦਾ ਦੇ) 'ਠਹਿਰਨੇ ਦਾ ਥਾਉਂ" ਹੈ (ਭੁੱਲ ਹੈ, ਕਿਉਂਕਿ ਜਦ) ਸਦਾ (ਇਥੋਂ) ਚਲੇ ਜਾਣ ਦੀ ਧੁਖਧੁਖੀ ਲਗ ਰਹੀ ਹੈ (ਤਾਂ ਇਹ ਕਾਹਦਾ ਮੁਕਾਮ ਹੋਇਆ ?) ਮੁਕਾਮ ਤਾਂ (ਇਸ ਥਾਉਂ ਨੂੰ) ਤਦ (ਪੱਕਾ) ਜਾਣਨਾ ਚਾਹੀਏ ਜੇ (ਇਹ) ਲੋਕ ਨਿਹਚਲ ਰਹੇ (ਭਾਵ ਸਦਾ ਰਹਿਣੇ ਵਾਲਾ ਹੋਵੇ)।।੧।। |
| ਦੁਨੀਆ ਕੈਸਿ ਮੁਕਾਮੇ ॥ ਕਰਿ ਸਿਦਕੁ ਕਰਣੀ ਖਰਚੁ ਬਾਧਹੁ ਲਾਗਿ ਰਹੁ ਨਾਮੇ ॥ ੧ ॥ ਰਹਾਉ ॥ | (ਇਹ) ਦੁਨੀਆਂ ਮੁਕਾਮ ਕਿਸ ਤਰ੍ਹਾਂ ਹੋ ਸਕਦੀ ਹੈ ? (ਭਾਵ ਨਹੀਂ ਹੋ ਸਕਦੀ; ਜਦ ਇਹ ਪੱਕਾ ਮੁਕਾਮ ਨਹੀਂ ਤਾਂ ਇਹ ਮੁਸਾਫਰੀ ਹੈ। ਸੋ ਚਾਹੀਦਾ ਹੈ ਕਿ ਏਥੇ ਪਰਮੇਸ਼ੁਰ ਉਤੇ) ਸਿਦਕ ਧਾਰਕੇ, ਕਰਣੀ ਦਾ ਖਰਚ (ਪੱਲੇ) ਬੰਨ੍ਹੋ। {ਪ੍ਰਸ਼ਨ: ਇਹ ਖਰਚ ਕਿਵੇਂ ਕਮਾਈਦਾ ਹੈ ? ਉੱਤਰ:} (ਪਰਮੇਸ਼ੁਰ ਦੇ) ਨਾਮ ਨੂੰ ਲੱਗੇ ਰਹੋ। (ਭਾਵ ਨਾਮ ਜਪੋ ਤਾਂ ਤੁਸਾਡੇ ਹਿਰਦੇ ਵਿਚ ਕਰਣੀ=ਪ੍ਰੇਮਾ ਭਗਤੀ ਸਥਿਰ ਹੋਵੇਗੀ, ਓਹ ਅੱਗੇ ਗਿਆਂ ਦੌਲਤ ਹੋਵੇਗੀ ਜੋ ਖਰਚ ਵਾਂਙੂ ਕੰਮ ਆਵੇਗੀ)।।੧।।ਰਹਾਉ।। |
| ਜੋਗੀ ਤ ਆਸਣੁ ਕਰਿ ਬਹੈ ਮੁਲਾ ਬਹੈ ਮੁਕਾਮਿ ॥ ਪੰਡਿਤ ਵਖਾਣਹਿ ਪੋਥੀਆ ਸਿਧ ਬਹਹਿ ਦੇਵ ਸਥਾਨਿ ॥ ੨ ॥ | (ਜੇ ਤੁਸੀਂ ਆਖੋ ਕਿ ਦੇਖੋ ਜੀ) ਜੋਗੀ ਤਾਂ (ਮਠ ਬਣਾ ਕੇ) ਆਸਣ ਲਾ ਕੇ ਬੈਠਦਾ ਹੈ, ਮੁੱਲਾਂ (ਤਕੀਏ ਕਿ ਮਸੀਤ ਨੂੰ) ਮੁਕਾਮ ਬਣਾ ਕੇ ਬੈਠਦਾ ਹੈ। (ਦੇਖੋ) ਪੰਡਿਤ ਦੇਵ ਸਥਾਨ (ਸ਼ਿਵ ਦੁਆਲੇ ਕਿ ਠਾਕੁਰ ਦੁਆਰੇ) ਵਿਚ (ਬੈਠਾ) ਪੋਥੀਆਂ ਦੀ ਕਥਾ ਵਜਾਖਜਾ ਕਰਦਾ ਹੈ ਤੇ ਸਿੱਧ ਹਿਮਾਲਯ (ਆਦਿ ਥਾਈਂ ਸਮਾਧੀਆਂ ਲਾਕੇ) ਬੈਠਦਾ ਹੈ।।੨।। |
| ਸੁਰ ਸਿਧ ਗਣ ਗੰਧਰਬ ਮੁਨਿ ਜਨ ਸੇਖ ਪੀਰ ਸਲਾਰ ॥ ਦਰਿ ਕੂਚ ਕੂਚਾ ਕਰਿ ਗਏ ਅਵਰੇ ਭਿ ਚਲਣਹਾਰ ॥ ੩ ॥ | (ਇਸੀ ਤਰ੍ਹਾਂ) ਦੇਵਤੇ (ਸੁਰਗ ਵਿਚ), ਸਿੱਧ, ਗਣ, ਗੰਧ੍ਰਬ, ਮੁਨੀ ਲੋਕ (ਯਾ ਮੋਨੀ ਲੋਕ) ਸ਼ੇਖ, ਪੀਰ, ਤੇ ਸਰਦਾਰ (ਆਪੋ ਆਪਣੇ ਟਿਕਾਣੇ ਮੁਕਾਮ ਤਾਂ ਕਰਕੇ ਬੈਠਦੇ ਹਨ, ਪਰ ਨਾਲ ਹੀ ਵੀਚਾਰ ਕਰ ਲਓ ਕਿ ਇਹ ਸਾਰੇ) ਕੂਚ ਦਰ ਕੂਚ ਕਰਦੇ ਚਲੇ ਗਏ (ਤੇ) ਹੋਰ (ਜਿਹੜੇ ਰਹਿੰਦੇ ਹਨ ਓਹ ਬੀ) ਚਲਣਹਾਰ ਹਨ (ਭਾਵ ਚਲੇ ਜਾਣਗੇ)।।੩।। |
| ਸੁਲਤਾਨ ਖਾਨ ਮਲੂਕ ਉਮਰੇ ਗਏ ਕਰਿ ਕਰਿ ਕੂਚੁ ॥ ਘੜੀ ਮੁਹਤਿ ਕਿ ਚਲਣਾ ਦਿਲ ਸਮਝੁ ਤੂੰ ਭਿ ਪਹੂਚੁ ॥ ੪ ॥ | ਪਾਤਸ਼ਾਹ, ਖਾਨ, ਸ਼ਾਹ, ਅਮੀਰ ਉਮਰੇ (ਵਾਰੋ ਵਾਰੀ) ਕੂਚ ਕਰਦੇ ਕਰਦੇ ਚਲੇ ਗਏ। (ਇਥੋਂ) ਘੜੀ ਕਿ ਦੋ ਘੜੀ ਵਿਚ (ਭਾਵ ਛੇਤੀ) ਚੱਲ ਪੈਣਾ ਹੈ; ਹੇ (ਮੇਰੇ) ਦਿਲ ! ਤੂੰ ਬੀ ਅਪਣੇ ਆਪ ਨੂੰ (ਪਰਲੋਕ ਵਿਚ) ਪਹੁੰਚਿਆ (ਸਮਝ ਲੈ)।।੪।। |
| ਸਬਦਾਹ ਮਾਹਿ ਵਖਾਣੀਐ ਵਿਰਲਾ ਤ ਬੂਝੈ ਕੋਇ ॥ ਨਾਨਕੁ ਵਖਾਣੈ ਬੇਨਤੀ ਜਲਿ ਥਲਿ ਮਹੀਅਲਿ | (ਪਰ ਜੋ ਸਦਾ ਥਿਰ ਨਿਹਚਲ ਮੁਕਾਮ ਹੈ ਉਹ) ਸ਼ਬਦਾਂ ਦੁਆਰਾ ਵਰਣਨ ਤਾਂ ਕਰ ਦੇਈਦਾ ਹੈ, (ਪਰ) ਉਸ ਨੂੰ (ਸੱਚ ਮੁਚ) ਬੁਝਦਾ ਕੋਈ ਵਿਰਲਾ ਹੈ। ਉਹ ਜਲ ਥਲ ਤੇ ਧਰਤੀ ਆਕਾਸ਼ ਵਿਚਕਾਰ (ਸਾਰੇ ਹੀ) ਹੈ (ਉਸ ਅਗੇ) ਨਾਨਕ |

**ਸੋਇ ॥ ੫ ॥**

ਬੇਨਤੀ ਕਰਦਾ ਹੈ।।੫।।

**ਅਲਾਹੁ ਅਲਖੁ ਅਗੰਮੁ ਕਾਦਰੁ ਕਰਣਹਾਰੁ ਕਰੀਮੁ ॥ ਸਭ ਦੁਨੀ ਆਵਣ ਜਾਵਣੀ ਮੁਕਾਮੁ ਏਕੁ ਰਹੀਮੁ ॥ ੬ ॥**

(ਹਾਂ ਸੱਚਾ ਮੁਕਾਮ ਉਹੀ ਇਕੋ) ਅਲਾਹ ਹੈ (ਜੋ) ਅਲਖ ਹੈ, ਗੰਮਤਾ ਤੋਂ ਪਰੇ ਹੈ, ਕਾਦਰ ਹੈ, ਰਚਨਹਾਰ ਹੈ, (ਕਰੀਮ=) ਮੇਹਰ ਕਰਨ ਵਾਲਾ ਹੈ (ਹਾਂ) ਓਹ ਰਹਿਮਤਾਂ ਕਰਨੇ ਵਾਲਾ ਇਕੋ ਹੈ ਜੋ (ਸਦਾ ਥਿਰ) ਮੁਕਾਮ ਹੈ, (ਹੋਰ) ਸਾਰੀ ਦੁਨੀਆਂ ਆਉਣ ਜਾਣ ਵਾਲੀ ਹੈ।।੬।।

**ਮੁਕਾਮੁ ਤਿਸ ਨੋ ਆਖੀਐ ਜਿਸੁ ਸਿਸਿ ਨ ਹੋਵੀ ਲੇਖੁ ॥ ਅਸਮਾਨੁ ਧਰਤੀ ਚਲਸੀ ਮੁਕਾਮੁ ਓਹੀ ਏਕੁ ॥ ੭ ॥**

(ਸਦਾ ਥਿਰ) ਮੁਕਾਮ ਉਸ ਨੂੰ ਕਹੀਦਾ ਹੈ, ਜਿਸ ਦੇ ਸਿਰ ਤੇ ਕੋਈ ਲੇਖ ਨਾ ਹੋਵੇ। (ਸੋ ਉਹ ਹੈ ਇਕੋ ਰਹੀਮ, ਹੋਰ ਦੇਖ ਲਓ) ਅਸਮਾਨ, ਧਰਤੀ (ਸਭ) ਚਲੀ ਜਾਏਗੀ, ਓਹ ਇਕੋ (ਪੱਕਾ) ਮੁਕਾਮ (ਕਾਇਮ) ਰਹੇਗਾ।।੭।।

**ਦਿਨ ਰਵਿ ਚਲੈ ਨਿਸਿ ਸਸਿ ਚਲੈ ਤਾਰਿਕਾ ਲਖ ਪਲੋਇ ॥ ਮੁਕਾਮੁ ਓਹੀ ਏਕੁ ਹੈ ਨਾਨਕਾ ਸਚੁ ਬੁਗੋਇ ॥ ੮ ॥ ੧੭ ॥ ਮਹਲੇ ਪਹਿਲੇ ਸਤਾਰਹ ਅਸਟਪਦੀਆ ॥**

ਸੂਰਜ ਤੇ ਚੰਦ੍ਰਮਾਂ, ਦਿਨ ਤੇ ਰਾਤ ਚਲੇ ਜਾਣਗੇ, ਲੱਖਾਂ ਤਾਰੇ ਚਲਾਇਮਾਨ ਹੋ ਜਾਣਗੇ, ਉਹੋ ਇਕੋ (ਰਹੀਮ ਹੀ) ਮੁਕਾਮ ਹੈ (ਜੋ ਸਦਾ ਥਿਰ ਰਹੇਗਾ) ਹੇ ਨਾਨਕ ! (ਇਹੋ ਸੱਚ ਹੈ, ਇਹ) ਸੱਚ (ਡੰਕੇ ਦੀ ਚੋਟ) ਕਹਿ ਦੇਹ।।੮।।੧੭।। ਪਹਿਲੇ ਮਹਲੇ ਦੀਆਂ ਸਤਾਰਾਂ ਅਸਟਪਦੀਆਂ (ਹੀ ਹਨ, ਜੋ ਏਥੇ ਮੁੱਕੀਆਂ)।

**ਵਯਾਖਯਾ** – ਇਸ ਸ਼ਬਦ ਵਿਚ ਵਾਹਿਗੁਰੂ ਤੋਂ ਅਤ੍ਰਿਕਤ ਹਰ ਸ਼ੈ, ਹਰ ਲੋਕ, ਹਰ ਟਿਕਾਣੇ, ਹਰ ਜੀਵ ਦੀ ਅਨਸਥਿਰਤਾ ਦਿਖਾਈ ਹੈ। ਸਦਾਥਿਰ ਵਾਹਿਗੁਰੂ ਜੀ ਨੂੰ 'ਰਹੀਮ' (= ਦਿਆਲੂ) ਕਹਿਕੇ ਦਿਖਲਾਇਆ ਹੈ। ਮੁਕਾਮ ਅਰਬੀ ਪਦ ਹੈ- 'ਮੁਕਾਮ'। ਇਸਦਾ ਅਰਥ ਹੈ=ਖੜੇ ਹੋਣ ਦੀ ਥਾਂ, ਠਹਰਨ ਦੀ ਥਾਂ, ਟਿਕ ਕੇ ਰਹਿਣ ਦੀ ਥਾਂ। ਗੁਰੂ ਜੀ ਨੇ ਇਸਨੂੰ ਤੀਸਰੇ ਅਰਥਾਂ ਵਿਚ ਏਥੇ ਲਿਆ ਹੈ - ਟਿਕ ਕੇ ਰਹਿਣੇ ਦੀ ਥਾਂ; ਤੇ ਇਸਦੇ ਇਹ ਅਰਥ ਲੈ ਕੇ ਕਿਹਾ ਹੈ ਕਿ ਜਿਥੋਂ ਸਦਾ ਚੱਲਣੇ ਦੀ ਧੁਖਧੁਖੀ ਲਗੀ ਰਹਿੰਦੀ ਹੈ ਉਹ ਟਿਕ ਕੇ ਰਹਿਣੇ ਦਾ ਥਾਂ ਕੀਕੂੰ ਕਿਹਾ ਜਾ ਸਕਦਾ ਹੈ। ਹਾਂ ਤਦੇ ਇਸ ਦੁਨੀਆਂ ਨੂੰ ਮੁਕਾਮ ਕਹਿ ਸਕਦੇ ਹਾਂ ਜੇ ਇਹ ਲੋਕ ਨਿਹਚਲ ਹੋਵੇ, ਅਰਥਾਤ ਇਹ ਲੋਕ ਸਦੈਵੀ ਹੋਵੇ ਤੇ ਟਿਕ ਕੇ ਲੋਕੀ ਇਥੇ ਰਹਿ ਸਕਦੇ ਹੋਣ। ਜਿਥੋਂ ਸਾਰੇ ਚਲੇ ਗਏ ਤੇ ਚਲੇ ਜਾ ਰਹੇ ਹਨ, ਜਿਸਨੇ ਆਪ ਨਹੀਂ ਰਹਿਣਾ ਉਹ ਲੋਕ ਮੁਕਾਮ ਕੀਕੂੰ ਹੋ ਸਕਦਾ ਹੈ। ਜਿਥੇ ਹਰ ਜੀਵ ਨੂੰ ਬੀ ਅਪਣੇ ਚਲਣੇ ਦੀ ਹੀ ਧੁਖਧੁਖੀ ਲਗ ਰਹੀ ਹੈ ਉਸਨੂੰ 'ਟਿਕ ਕੇ ਰਹਿਣੇ ਦਾ ਥਾਂ' ਕੀਕੂੰ ਮੰਨ ਸਕਦੇ ਹਾਂ। ਹੁਣ ਜੇ ਕੋਈ ਕਹੇ ਕਿ ਏਥੇ ਲੋਕੀ ਮੁਕਾਮ ਬਣਾ ਕੇ ਰਹਿ ਰਹੇ ਹਨ:ਜਿਵੇਂ ਕਿ ਜੋਗੀ ਆਸਣ ਲਾਉਂਦਾ ਹੈ, ਮਠ ਬਣਾਉਂਦਾ ਹੈ, ਜੋਗੀਆਂ ਦੇ ਹੋਰ ਕਈ ਟਿਕਾਣੇ ਬੀ ਹਨ; ਮੁੱਲਾਂ ਲੋਕ ਤਕੀਏ ਤੇ ਮਸੀਤਾਂ ਬਣਾ ਕੇ ਅਪਣੇ ਜਾਣੇ ਟਿਕ ਕੇ ਵੱਸਦੇ ਹਨ; ਪੰਡਿਤ ਤੇ ਸਿੱਧ ਬੈਠਦੇ ਹਨ। ਦੋਹਾਂ ਦੇ ਟਿਕਾਉ ਲਈ ਇਕ ਪਦ ਵਰਤਿਆ ਹੈ - 'ਦੇਵਸਥਾਨ'। ਜਿਸਦੇ ਇਕ ਤੋਂ ਵਧੀਕ ਅਰਥ ਹਨ:-

੧. ਦੇਉਤਿਆਂ ਦਾ ਮੰਦਰ। ੨. ਹਿਮਾਲਯ ਪਰਬਤ, ਕੈਲਾਸ਼ ਆਦਿ ਥਾਵਾਂ, ਸੁਮੇਰ ਪਰਬਤ। ਉਚੇ ਪਹਾੜ ਜਿਥੇ ਸਿੱਧ ਹੋਏ ਜੋਗੀ ਟਿਕਦੇ ਹਨ। ਸੋ ਦੁਵੱਲੀ ਅਰਥ ਐਉਂ ਹੈ ਕਿ ਪੰਡਿਤ ਦੇਵ ਮੰਦਰਾਂ ਵਿਚ ਬੈਠਕੇ ਸ਼ਾਸਤ੍ਰਾਂ ਆਦਿ ਪੋਥੀਆਂ ਦੀ ਕਥਾ ਕਰਦੇ ਹਨ, ਤੇ ਸਿੱਧ ਹਿਮਾਲਯ ਆਦਿ (ਉਚੀ) ਥਾਈਂ ਸਮਾਧੀਆਂ ਲਾਕੇ ਬੈਠਦੇ ਹਨ। (ਸੋ 'ਦੇਵਸਥਾਨ' ਪਦ ਦੋਹੀਂ ਥਾਈਂ ਲਗ ਗਿਆ)। ਇਹ ਸੁਣਕੇ ਮਾਨੋਂ ਗੁਰੂ ਜੀ ਅੰਕ ੩ ਵਿਚ ਹੋਰ ਵਡੇ ਵਡੇ ਲੋਕ ਗਿਣਕੇ ਦੱਸਦੇ ਹਨ ਕਿ ਏਹ ਮੁਕਾਮ ਕਰ ਕਰ ਕੇ ਬੈਠੇ ਪਰ ਸਭ ਚਲੇ ਗਏ, ਕੋਈ ਟਿਕ ਕੇ ਨਾ ਰਿਹਾ, ਸੋ ਰਹਾਉ ਵਾਲੀ ਗਲ ਠੀਕ ਰਹੀ:-

''ਦੁਨੀਆ ਕੈਸਿ ਮੁਕਾਮੇ''॥

ਅੰਕ ੩,੪ ਵਿਚ ਇਹੋ ਵਿਸ਼ਯ ਚਲਦਾ ਹੈ। ਅੰਕ ੪ ਦੀ ਅਖ਼ੀਰਲੀ ਤੁਕ ਵਿਚ ਸੁਣਨ ਵਾਲੇ ਨੂੰ ਉਸ ਦੀ ਨਿਜ ਦੀ ਠੁਹਕਰ ਦੇਂਦੇ ਹਨ ਕਿ ਤੂੰ ਬੀ ਨਹੀਂ ਟਿਕਕੇ ਰਹਿਣਾ। ਹੁਣ ਪ੍ਰਸ਼ਨ ਹੁੰਦਾ ਹੈ ਕਿ ਫੇਰ ਆਪ ਕੋਈ 'ਸਦਾ ਥਿਰ ਟਿਕਾਣਾ' ਦੱਸੋ। ਤਦ ਅੰਕ ੫ ਵਿਚ ਫੁਰਮਾਉਂਦੇ ਹਨ ਕਿ ਸ਼ਬਦਾਂ ਵਿਚ ਸੰਖੇਪ ਕਿ ਵਿਆਖਯਾ ਨਾਲ ਦੱਸ ਦੇਈਦਾ ਹੈ, ਪਰ ਉਸਨੂੰ ਬੁੱਝਦਾ ਕੋਈ ਵਿਰਲਾ ਹੈ। ਬੁੱਝਣ ਦਾ ਮਤਲਬ ਕੇਵਲ ਸਮਝਣਾ ਮਾਤ੍ਰ ਨਹੀਂ, ਪਰ ਇਹ ਕਿ ਉਸਨੂੰ ਡੂੰਘੀ ਵੀਚਾਰ ਨਾਲ ਲਖਕੇ ਉਸਤੇ ਅਮਲ ਨਹੀਂ ਕਰਦਾ। ਉਹ ਗਲ ਇਹ ਹੈ ਕਿ ਜਲ ਕਿ ਥਲ, ਆਕਾਸ ਕਿ ਆਕਾਸ-ਧਰਤੀ ਦੇ ਵਿਚਾਲੇ ਕਿ ਉਦਾਲੇ ਕੋਈ ਥਾਂ ਨਹੀਂ; ਇਹ ਆਪ ਬੀ ਥਾਵਾਂ ਨਹੀਂ ਸਭ ਕੁਛ ਉਹੀ ਹੈ ਤੇ ਸਭਨਾਂ ਵਿਚ ਉਹੀ ਹੈ। ਉਹ ਹੈ ਸਦਾ ਥਿਰ, ਉਹ ਹੈ ਅਸਲੀਅਤ ਜੋ ਸਦਾ ਕਾਯਮ ਹੈ, ਉਸਦੀ ਜੋ 'ਹੋਂਦ' ਹੈ ਜੋ ਸੱਚ ਮੁਚ 'ਹੈ' ਹੈ, ਉਹ ਹੈ ਸਭ ਕੁਛ, ਹੋਰ ਮੁਕਾਮ ਯਾ ਥਾਵਾਂ ਤਾਂ ਉਸਦੀ ਹੋਂਦ ਕਰਕੇ ਕਹੀ ਦੀਆਂ ਹਨ, ਜੇ ਉਹ ਹੈ ਤਾਂ **ਉਸ** ਕਰਕੇ ਜਿਸਨੂੰ ਤੁਸੀਂ ਥਾਵਾਂ ਕਹਿੰਦੇ ਹੋ ਭਾਸਦੀਆਂ ਹਨ, ਥਾਵਾਂ ਅਪਣੇ ਆਪ ਸੁਤੰਤ੍ਰ ਕੁਛ ਨਹੀਂ ਹਨ। ਇਹ ਕਹਿਣਾ ਕਿ ਜਲ ਥਲ ਮਹੀਅਲ ਵਿਚ ਉਹ ਹੈ, ਸਮਝਣੇ ਮਾਤ੍ਰ ਲਈ ਹੈ, ਅਸਲ ਵਿਚ ਉਹ ਹੈ, ਉਸਦੀ 'ਸਦਾ ਥਿਰ ਹੋਂਦ' ਮਾਯਾ ਨੂੰ ਕਿ ਪ੍ਰਕ੍ਰਿਤੀ ਨੂੰ, ਦੇਸ਼ ਨੂੰ ਕਿ ਕਾਲ ਨੂੰ ਹੋਂਦ ਜੇਹੀ ਦੇ ਦੇਂਦੀ ਹੈ। ਸੋ ਉਹ ਹੈ ਸਭ ਕੁਛ, ਸਦਾ ਥਿਰ 'ਤਤ ਵਸਤੂ'। ਸੋ ਸਿੱਟਾ ਕੀ ਨਿਕਲਿਆ ਕਿ ਨਾ ਦੇਸ਼ ਵਿਚ ਨਾ ਕਾਲ ਵਿਚ ਕੋਈ ਸਥਿਰ ਟਿਕਾਣਾ ਹੈ। ਇਨ੍ਹਾਂ ਸਭਨਾਂ ਨੇ ਜੋ ਅਪਣਾ ਵਜੂਦ ਲਿਆ ਹੈ, ਉਸ 'ਤੱਤ ਵਸਤੂ' ਤੋਂ ਲਿਆ ਹੈ ਜੋ 'ਜੁਗੁ ਜੁਗੁ ਏਕੋ ਵੇਸੁ' ਹੈ; ਹਾਂ, ਜੋ ''ਅਚਲ ਮੂਰਤਿ ਅਨਭਉ ਪ੍ਰਕਾਸ'' ਹੈ। ਉਹ ਹੈ ਤਾਂ ''ਤੱਤ ਵਸਤੂ'', ਉਸਨੂੰ ਮੁਕਾਮ ਕਿਉਂ ਕਿਹਾ? ਇਸ ਲਈ ਕਿ ਉਹ ਅਚਲਤਾ ਹੈ ਤੇ ਅਸਲੀਅਤ ਹੈ। ਉਹ ਸਦਾ ਥਿਰਤਾ ਹੈ, ਇਸ ਕਰਕੇ ਅਸੀਂ ਜੋ 'ਮੁਕਾਮ' ਨੂੰ ਸਮਝਦੇ ਹਾਂ ਸਾਨੂੰ ਦੱਸਿਆ ਕਿ ਮੁਕਾਮ ਉਹ ਹੈ, ਭਾਵ ਕਿ ਸਦਾ ਥਿਰ ਟਿਕਾਣਾ ਉਹੀ ਹੈ।

ਮਤਾਂ ਸਾਨੂੰ ਭੁਲੇਖਾ ਪੈ ਜਾਵੇ ਕਿ ਜਿਵੇਂ 'ਦੇਸ਼' ਵਿਚ ਅੰਗੇ ਟਿਕਾਣੇ ਹਨ ਉਹ ਬੀ ਕੋਈ ਦੇਸ਼ ਵਿਚ ਟਿਕਾਣਾ ਹੈ। ਅਰਥਾਤ ਇਸ ਦਿੱਸਦੇ 'ਦੇਸ਼ ਦੇ' ਰੂਪ ਵਿਚ ਉਸਦੇ ਕਿਸੇ ਅਣੂ ਪ੍ਰਮਾਣੂ ਦੇ ਕਿਸੇ ਥਾਂ ਉਸਦਾ ਮੁਕਾਮ ਹੈ। ਇਸ ਭੁਲੇਵੇ ਤੋਂ ਰਖ੍ਯਾ ਕਰਨ ਲਈ ਆਪ ਜੀ ਅੰਕ ੬ ਵਿਚ ਫੁਰਮਾਉਂਦੇ ਹਨ ਕਿ ਉਹ 'ਅਲਾਹੁ' ਹੈ। 'ਅੱਲਹ' ਅਰਬੀ ਵਿਚ ਪਰਮੇਸ਼ੁਰ ਦਾ ਜ਼ਾਤੀ ਨਾਮ ਹੈ ਅਤੇ ਨਾਮ ਹੈ ਉਸ 'ਜ਼ਾਤ ਦਾ ਜੋ ਵਾਜਬੁਲ-ਵਜੂਦ' ਹੈ, ਜੋ 'ਕਾਯਮਬਿਲ-ਜ਼ਾਤ' ਹੈ ਅਤੇ ਜੋ ਹੱਕ ਹੈ ਤੇ ਇਸ ਕਰਕੇ ਇਬਾਦਤ ਕੀਤੇ ਜਾਣੇ ਦੇ ਯੋਗ ਹੈ। ਭਾਵ ਇਹ ਕਿ ਜੋ ਇਕਰਸ ਸਦਾ ਥਿਰ ਹੈ, ਅਦਲਦਾ-ਬਦਲਦਾ ਨਹੀਂ *।ਗੁਰੂ ਜੀ ਦੀ ਮੁਰਾਦ ਏਥੇ ਉਸਨੂੰ ਇਹ ਦੱਸਣ ਤੋਂ ਹੈ ਕਿ ਉਹ 'ਸਦਾ ਥਿਰ ਹਸਤੀ' ਹੈ 'ਤਤ ਵਸਤੂ' ਹੈ। ਫੇਰ ਉਸਨੂੰ ਅਲਖ ਤੇ ਅਗੰਮ ਆਖਿਆ ਹੈ, ਅਰਥਾਤ ਓਹ ਪੰਜ ਇੰਦ੍ਰਿਆਂ ਤੇ ਮਨ ਬੁਧੀ ਦੀ ਸਮਝ ਤੋਂ -ਅਲਖ-ਤੇ ਪਹੁੰਚ ਤੋਂ ਪਰੇ ਹੈ, ਐਉਂ ਉਸਨੂੰ ਦੇਸ਼ ਕਾਲ ਤੋਂ ਪਰੇ, ਪਰ ਤੱਤ ਵਸਤੂ, ਸਦਾ ਥਿਰ ਵਜੂਦ ਜਣਾਇਆ। ਇਥੇ ਸ਼ੁਬਹ ਪੈ ਸਕਦਾ ਹੈ ਕਿ ਗੁਰੂ ਜੀ ਕਿਤੇ ਅਵਜਕ੍ਰ ਪ੍ਰਕ੍ਰਿਤੀ ਨੂੰ ਤਾਂ ਨਹੀਂ ਕਹਿ ਰਹੇ, ਇਸ ਕਰਕੇ ਉਸਨੂੰ ਕਰਣਹਾਰ, ਕਾਦਰ ਤੇ ਰਹੀਮ ਦੱਸਦੇ ਹਨ। ਏਹ ਤ੍ਰੈਏ ਸਿਫਤਾਂ 'ਚੇਤਨ' ਦੀਆਂ ਹਨ। ਓਹ ਰਚਦਾ ਹੈ, ਰਚਕੇ ਅਪਣੀ ਰਚੀ ਹੋਈ ਕੁਦਰਤ ਉਤੇ ਕਾਦਰ ਹੈ, ਤੇ ਨਿਰੀ ਚੇਤਨਾ ਮਾਤ੍ਰ ਬੀ ਨਹੀਂ, ਉਹ ਪ੍ਰਿਯ ਸਰੂਪ ਬੀ ਹੈ ਕਿ ਉਸ ਵਿਚ ਰਹਿਮ ਵੱਸਦਾ ਹੈ। ਰਹੀਮ ਉਹੀ ਹੋ ਸਕਦਾ ਹੈ ਜੋ ਪ੍ਰਿਯ ਸਰੂਪ ਹੋਵੇ। ਸੋ ਉਹ ਇਕੋ ਸਦਾ ਥਿਰ ਹਸਤੀ ਹੈ ਤੇ ਐਸੀ ਹਸਤੀ

* ਆਂਕਿ ਤਗ਼ੱਯਰ ਨ ਪਜ਼ੀਰਦ ਤੁਈ।। ਆਂਕਿ ਨ ਮੁਰਦ ਅਸਤੋ ਨ ਮੀਰਦ ਤੁਈ।
ਅਰਥਾਤ -ਓਹ, ਜੋ ਬਦਲਦਾ ਨਹੀਂ, ਉਹ ਤੂੰ ਹੈਂ, ਓਹ ਜੋ ਨਾ ਕਦੇ ਮਰਿਆ ਹੈ ਤੇ ਨਾਂ ਕਦੇ ਮਰੇਗਾ ਉਹ ਤੂੰ ਹੈਂ।

ਹੋਣ ਕਰਕੇ ਉਹ ਸਭ ਮੁਕਾਮਾਂ (ਦੇਸ਼ਾਂ) ਦਾ ਮਾਨੋ ਸੁਤੇ ਸਿਧ ਉਪਜਾਊ ਤੇ ਟੇਕ ਹੈ, ਇਸ ਕਰਕੇ ਉਹ ਅਨਸਥਿਰ ਮੁਕਾਮਾਂ ਦੇ ਮੁਕਾਬਲੇ ਤੇ 'ਸਦਾ ਥਿਰ ਮੁਕਾਮ' ਕਿਹਾ ਹੈ। ਫਿਰ ਅੰਕ ੭ ਵਿਚ ਹੋਰ ਲੱਛਣ ਕਰਦੇ ਹਨ। ਕਿ 'ਹਰ ਸ਼ੈ', 'ਹਰ ਜੀਵ', 'ਹਰ ਹਾਲਤ' ਦੇ ਸਿਰ ਤੇ ਚੱਲਣੇ ਦਾ ਲੇਖ ਲਿਖਿਆ ਹੈ, ਕਿਉਂਕਿ ਸਾਰੀ ਪ੍ਰਕ੍ਰਿਤੀ ਹਰਕਤ ਵਿਚ ਹੈ, ਤੇ ਪ੍ਰਕ੍ਰਿਤੀ ਦੀ ਖੇਲ ਇਸ ਤਰ੍ਹਾਂ ਚਲ ਰਹੀ ਹੈ। ਸੋ ਹਰ ਸ਼ੈ ਦੇ ਸਿਰ 'ਚੱਲਦੇ ਰਹਣ ਦਾ ਤੇ ਚਲੇ ਜਾਣ ਦਾ ਮਾਨੋ ਲੇਖ' ਲਿਖਿਆ ਹੋਇਆ ਹੈ। 'ਅਖਰਾ ਸਿਰਿ ਸੰਜੋਗੁ ਵਖਾਣਿ॥' ਸਭ ਦੇ ਸਿਰ ਇਹ ਲੇਖ ਲਿਖਣੇ ਵਾਲਾ ਜੋ ਹੈ "ਅਚਲ ਮੂਰਤਿ" ਉਸਦੇ ਸਿਰ ਤੇ ਕੋਈ ਲੇਖ ਨਹੀਂ। 'ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ॥' ਇਹ ਬੀ ਉਸ ਅਚਲ ਮੂਰਤੀ ਦੀ ਚੇਤਨਤਾ ਤੇ ਸੁਤੰਤ੍ਰ ਚੇਤਨਤਾ ਤੇ ਸਦਾ ਥਿਰ ਅਜ਼ਲੀ ਅਸਲੀ ਚੇਤਨਤਾ ਦਾ ਲਖਾਯਕ ਹੈ। ਇਹ ਦੱਸਕੇ ਕਿ ਇਹ ਸੱਚਾ ਮੁਕਾਮ ਹੈ, ਕਿਹਾ: ਇਹ ਮੁਕਾਮ ਇਕੋ ਹੈ ਜੋ 'ਮੁਕਾਮ' ਕਹਾ ਸਕਦਾ ਹੈ; ਹੋਰ ਧਰਤੀ, ਅਸਮਾਨ, ਸੂਰਜ, ਸੂਰਜ ਤੋਂ ਬਣਿਆ ਦਿਨ ਰਾਤ ਤੇ ਰਾਤ ਨੂੰ ਨੂਰ ਦੇਣ ਵਾਲਾ ਚੰਦ, ਲੱਖਾਂ ਤਾਰੇ ਸਭ ਚਲ ਰਹੇ ਹਨ ਤੇ ਸਾਰੇ ਚਲੇ ਜਾਣਗੇ ਭਾਵ ਅੰਤ ਹੋ ਜਾਣਗੇ। ਇਸ ਲਈ ਗੁਰੂ ਜੀ ਸਚੀ ਗਲ ਦੱਸਦੇ ਹਨ, (ਅੰਕ ੮) ਕਿ ਮੁਕਾਮ ਇੱਕੋ ਉਹੋ 'ਅਚਲ ਮੂਰਤੀ, ਅਕਾਲ ਪੁਰਖ' ਹੈ। ਕਟਾਖਜ ਵਿਚ ਇਹ ਹੈ ਕਿ ਉਸ ਮੁਕਾਮ ਵਿਚ ਅਪਣਾ ਘਰ ਬਣਾਓ। ਇਟਾਂ ਪੱਥਰਾਂ ਦੇ ਘਰਾਂ ਨੂੰ ਮੁਕਾਮ ਨਾ ਸਮਝੋ, ਨਾ ਸੁਰਗ ਆਦਿ ਲੋਕਾਂ ਨੂੰ, ਨਾ ਬ੍ਰਹਮਾ ਆਦਿ ਦੇ ਲੋਕਾਂ ਨੂੰ ਘਰ ਸਮਝੋ। ਘਰ ਕਰਤਾਰ ਵਿਚ ਬਣਾਓ। ਉਥੇ ਘਰ ਬਨਾਉਣ ਦੀ ਤਰਕੀਬ ਰਹਾਉ ਵਿਚ ਦੱਸੀ ਹੈ:- 'ਲਾਗਿ ਰਹੁ ਨਾਮੇ॥' ਕੀਕੂੰ? ਸਿਦਕ ਧਾਰਕੇ, ਉਸ ਸਦਾ ਥਿਰ ਰਹੀਮ ਵਿਚ ਨਿਸਚਾ ਧਾਰਕੇ ਨਾਮ ਜਪੋ ਤੇ ਇਹ ਨਾਮ ਕਰਣੀ ਹੋ ਜਾਵੇ, ਪ੍ਰੇਮਾ ਭਗਤੀ ਬਣ ਜਾਵੇ; ਨਾਮ ਦਾ ਜਪ, ਨਾਮ ਦਾ ਸਿਮਰਣ, ਨਾਮ ਦਾ ਅਮਲ, ਨਾਮੀ ਵਿਚ ਤਦਰੂਪਤਾ ਦੇ ਦੇਵੇ। ਐਉਂ ਇਹ ਕਰਣੀ ਬਣ ਜਾਵੇਗਾ, ਜੋ ਕਰਨੀ ਕਿ ਉਸ ਸਦਾ ਥਿਰ ਮੁਕਾਮ-ਰਹੀਮ- ਵਿਚ ਲੈ ਜਾਵੇਗੀ।

ਨਿਰੁਕ੍ਤ-ਮੁਕਾਮੁ- {ਅ:, ਮੁਕਾਮ=ਠਹਿਰਨੇ ਦੀ ਥਾਂ} ਰਹਣੇ ਦੀ ਥਾਂ। ਠਹਿਰਨ ਦਾ ਟਿਕਾਣਾ। 'ਟਿਕ ਕੇ ਰਹਿਣੇ ਦੀ ਥਾਂ' ਇਸ ਅਰਥ ਵਿਚ ਵਰਤਿਆ ਹੈ ਗੁਰੂ ਜੀ ਨੇ।

ਧੋਖ-ਧੁਖਧੁਖੀ। ਚਿੰਤਾ, ਫਿਕਰ।

ਜਾ ਰਹੈ ਨਿਹਚਲੁ ਲੋਕ-ਜੇ ਇਹ ਲੋਕ ਸਦਾ ਥਿਰ ਰਹੇ ਤਾਂ। (੨) ਜਿਥੇ ਲੋਕੀ ਸਦਾ ਥਿਰ ਹੋਕੇ ਰਹਿਣ। ਲੋਕ ਪਦ ਦੇ ਦੋ ਅਰਥ ਹਨ:-੧.ਦੁਨੀਆ। ੨. ਵਸਣ ਵਾਲੇ ਮਾਨੁਖ! ਦੁਇ ਅਰਥ ਲਗਦੇ ਹਨ ਤੇ ਭਾਵ ਇਕੋ ਹੈ। ਸਿਦਕੁ- {ਅ਼:, ਸਿਦ਼ਕ਼=ਨਿਸਚਾ। ਭ੍ਰੋਸਾ।} ਨਿਹਚਾ।

ਮੁਲਾ-ਮੁੱਲਾਂ, ਮਸਲਮਾਨ ਮਤ ਦਾ ਇਕ ਵਡਕਾ। ਦੇਖੋ ਪੰਨਾ ੩੩੭, ੫੧੮।

ਸਿਧ-ਸਿਰੇ ਚੜ੍ਹ ਗਿਆ ਜੋਗੀ! ੨. ਜੈਨੀ ਸਾਧੂਆਂ ਦਾ ਸਿਰੇ ਚੜ੍ਹਿਆ ਬੰਦਾ। ਦੇਖੋ ਪੰਨਾ ੭੬, ੧੩੧,੧੪੧,੨੨੫।

ਦੇਵ ਸਥਾਨਿ-{ਸੰਸ:, ਦੇਵ ਸਥਾਨੰ} ਦੇਵ ਸਥਾਨ ਵਿਚ। ਸ਼ਿਵ, ਵਿਸ਼ਨੂੰ ਆਦਿ ਹਰ ਦੇਵਤੇ ਦਾ ਮੰਦਿਰ ਦੇਵ ਸਥਾਨ ਹੈ। ੨. ਸੁਮੇਰ, ਕੈਲਾਸ਼, ਹਿਮਾਲਯ ਦੇ ਹੋਰ ਉਚੇ ਟਿਕਾਣੇ ਜਿਥੇ ਯੋਗੀ ਲੋਕ ਜਾ ਟਿਕਦੇ ਹਨ ਦੇਵ ਸਥਾਨ ਕਹੀਦੇ ਹਨ।

ਵਿਸ਼ੇਸ਼:- ਪਰਮੇਸ਼ੁਰ ਜੀ ਦੇ ਪਿਆਰੇ ਭਗਤ 'ਵਾਹਿਗੁਰੂ ਸੰਗਮ' ਨੂੰ ਦੇਵ ਸਥਾਨ ਆਖਦੇ ਹਨ। ਇਸ ਦੇ ਵੇਰਵੇ ਲਈ ਦੇਖੋ ਭਗਤ ਬੇਣੀ ਜੀ ਦਾ ਸਾਰਾ ਸ਼ਬਦ:-

ਦੇਵ ਸਥਾਨੈ ਕਿਆ ਨੀਸਾਣੀ॥ {ਰਾਮਕਲੀ ਬੇਣੀ}

ਸੁਰ-ਦੇਵਤਾ। ਵਿਦ੍ਵਾਨ ਪੁਰਖ । ਦੇਖੋ ਪੰਨਾ ੭੬। ਗਣ-ਸ਼ਿਵ ਦੇ ਦਾਸ।

ਗੰਧਰਬ-{ਸੰਸ:, ਗੰਧਰ੍ਵ:} ਦੇਵਤਿਆਂ ਦੇ ਗਵੱਯੇ। ਗਾਉਣ ਵਾਲੇ ਦੇਵਤੇ।

ਮੁਨਿ ਜਨ-ਮੁਨੀ ਲੋਕ; ਤਯਾਗੀ ਪੁਰਖ। (੨) ਮੋਨੀ, (ਚੁਪ) ਰਹਿਣ ਵਾਲੇ! ਦੇਖੋ ਮੁਨਿ ਪੰਨਾ ੧੩੧।

ਸੇਖ- {ਅ:, ਸ਼ੇਖ਼=ਬੁੱਢਾ। ਵਡਾ} ਬਜ਼ੁਰਗ। ਦੀਨ ਦਾ ਵਡਕਾ।

ਪੀਰ-{ਫਾ:, ਪੀਰ=ਬੁੱਢਾ} ਬਜ਼ੁਰਗ। ਗੁਰੂ। ਮੁਰਸ਼ਿਦ। ਪੰਜਾਬੀ ਵਿਚ ਕਰਾਮਾਤੀ ਨੂੰ ਬੀ ਕਹਿੰਦੇ ਹਨ। ਯਥਾ:-ਪੀਰ ਪਿਆ ਪੀਰੀਆਂ ਲਾਉਂਦਾ ਹੈ। ਦੇਖੋ ਪੰਨਾ ੭੬, ੫੧੭।

ਸਲਾਰ- {ਫ਼ਾ:, ਸਾਲਾਰ} ਸਰਦਾਰ।

ਸੁਲਤਾਨ- {ਅ:,} ਵਡਾ ਪਾਤਸ਼ਾਹ। ਦੇਖੋ ਪੰਨਾ ੧੧੩।

ਖਾਨ-{ਤੁਰਕੀ, ਖ਼ਾਨ=ਪਾਤਸ਼ਾਹ} ਸਰਦਾਰ। ਅਮੀਰ। ਕਦੇ ਤੁਰਕਿਸਤਾਨ ਦੇ ਪਾਤਸ਼ਾਹ ਦਾ ਖਿਤਾਬ 'ਖ਼ਾਨ' ਸੀ। ਕੱਲਾਤ ਦੇ ਸ਼ਾਹ ਨੂੰ ਬੀ 'ਖ਼ਾਨ' ਹੁਣ ਤਕ ਕਹਿੰਦੇ ਹਨ। ਦੇਖੋ ਪੰਨਾ ੨੪੩।

ਮਲੂਕ-{ਅ:,ਮਲਕ ਦੀ ਜਮਾਂ} ਪਾਤਸ਼ਾਹ। ਦੇਖੋ ਮਲੂਕੀ ਪੰਨਾ ੩੪੩। ਉਮਰੇ-ਉਮਰਾਉ; ਅਮੀਰ।

ਸਬਦਾਹ ਮਾਹਿ-ਸ਼ਬਦਾਂ ਦੇ ਹੀ ਵਿਚ। (ਅ) ਗੁਰੂ ਕੀ ਰਚੀ ਬਾਣੀ ਵਿਚ।

(ੲ) ਸਬ+ਦਾਹ+ਵਿਚ (ਹੈ ਦੁਨੀਆਂ) ਐਸਾ ਬੀ ਅਰਥ ਲਾਉਣ ਦਾ ਜਤਨ ਹੁੰਦਾ ਹੈ ਪਰ ਇਹ ਖਿੱਚ ਹੈ।

ਰਹੀਮੁ-{ਅ:, ਰਹੀਮ=ਰਹਮ ਕਰਨ ਵਾਲਾ} ਦਿਆਲੂ। ਭਾਵ ਹੈ ਪਰਮੇਸ਼ੁਰ।

ਸਿਸਿ-ਸਿਰ ਉੱਤੇ। ਰਵਿ-{ਸੰਸ:,} ਸੂਰਜ। ਦੇਖੋ ਪੰਨਾ ੨੧੧। ਨਿਸਿ-ਰਾਤ। ਦੇਖੋ ਪੰਨਾ ੫੨੫।

ਸਸਿ-ਚੰਦ੍ਰਮਾ। ਤਾਰਿਕਾ-ਤਾਰੇ। ਦੇਖੋ ਪੰਨਾ ੨੧੧।

ਪਲੋਇ-{ਸੰਸ:, ਪਲਾਯਨੰ} ਚਲਾਯਮਾਨ ਹੋ ਜਾਣਾ।

ਬੁਗੋਇ-{ਫਾ:, ਬੁਗੋਇ} ਕਹੁ। ਲੋਟ ਲਕਾਰ ਹੈ- 'ਤੂੰ ਆਖ'।

{ਮਹਲੇ ਪਹਿਲੇ ਦੀਆਂ ਸਤਾਰਹ ਅਸਟਪਦੀਆਂ ਸਮਾਪਤ ਹੋਈਆਂ}

● ● ●

## ਸਿਰੀਰਾਗੁ ਮਹਲਾ ੩ ਘਰੁ ੧ ਅਸਟਪਦੀਆ



## ੴ ਸਤਿਗੁਰ ਪ੍ਰਸਾਦਿ॥

## {ਸਿਰੀ ਰਾਗੁ ਮਹਲਾ ੩, ਅਸਟਪਦੀ-੧੮}

**ਪ੍ਰਾਕ੍ਥਨ**- ਹੁਣ ਇਥੋਂ ਸ੍ਰੀ ਗੁਰੂ ਅਮਰਦਾਸ ਜੀ ਦੀਆਂ ਅਸਟਪਦੀਆਂ ਆਰੰਭ ਹੁੰਦੀਆਂ ਹਨ! ਇਨ੍ਹਾਂ ਦੇ ਅਰਥ ਸੁਗਮ ਹਨ, ਇਸ ਕਰਕੇ ਵਿਸਥਾਰ ਦੀ ਲੋੜ ਨਹੀਂ। ਸਾਰੀਆਂ ਅਸਟਪਦੀਆਂ ਵਿਚ ਗੁਰੂ ਦੀ ਮਿਹਰ, ਗੁਰੂ ਦੀ ਦਾਤ-ਨਾਮ, ਤੇ ਕਰਤਾ ਪੁਰਖ ਦੀ ਅਨੁਗ੍ਰਹਿ ਦਾ ਵੇਰਵਾ ਹੈ। ਵਿਚ ਵਿਚ ਗੁਰਮੁਖ ਮਨਮੁਖ ਦੀ ਵਿਵੇਚਨਾ ਆਪ ਹੁੰਦੀ ਜਾਂਦੀ ਹੈ। ਅਡ ਅਡ ਤਰ੍ਹਾਂ ਨਾਲ ਏਹ ਸਾਰੇ ਭਾਵ ਮੁੜ ਮੁੜ ਵਰਣਨ ਹੋਏ ਹਨ। ਇਸ ਲਈ ਨਹੀਂ ਕਿ ਗੁਰੂ ਜੀ ਵਿਦਵਾਨਾਂ ਦੀ ਪੁਨਰ ਉਕਤੀ ਨੂੰ ਨਹੀਂ ਸਨ ਜਾਣਦੇ, ਪਰ ਇਸ ਲਈ ਕਿ ਪੁਸਤਕ ਰਚਣਹਾਰਾਂ ਵਾਕੂ ਇਹ ਰਚਨਾ ਇਕ ਥਾਂ ਬੈਠਕੇ ਨਹੀਂ ਕੀਤੀ ਗਈ, ਇਹ ਤਾਂ ਅਡ ਅਡ ਸਿੱਖਾਂ, ਜਗਜਾਸੂਆਂ ਤੇ ਅਧਿਕਾਰੀਆਂ ਨੂੰ ਸਮੇ ਸਮੇ ਸਿਰ

ਜੋ ਉਪਦੇਸ਼ ਹੋਏ, ਯਾ ਪ੍ਰਸ਼ਨਾਂ ਦੇ ਉੱਤਰ ਦਿਤੇ, ਯਾ ਅਪਣੇ ਮਨ ਵਿਚ ਦੈਵੀ ਭਾਵ ਉਪਜੇ, ਜੋ ਬੀ ਵਾਹਿਗੁਰੂ ਜੀ ਵਲੋਂ ਹੁਕਮ ਆਇਆ* ਓਹ ਸ਼ਬਦਾਂ ਵਿਚ ਉਚਾਰੇ ਗਏ, ਯਾ ਉਸ ਵੇਲੇ ਹੀ ਸ਼ਬਦ ਰੂਪ ਵਿਚ ਉਤੋਂ ਉਤਰੇ ਜੋ ਉਸ ਸਮੇ ਗਾਵੇਂ, ਸੁਣੇ, ਸਮਝੇ ਜਾਣ ਤੋਂ ਛੁੱਟ ਲਿਖੇ ਬੀ ਗਏ ਤਾਂ ਜੋ ਅਗੋਂ ਬੀ ਆਉਣ ਵਾਲੀਆਂ ਨਸਲਾਂ ਲਈ ਇਨ੍ਹਾਂ ਮਹਾਂ ਵਾਕਾਂ ਤੋਂ ਲਾਭ ਮਿਲਦਾ ਰਹੇ!

ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥ {ਨਟ ਮਹਲਾ ੪-ਅਸਟ:੪}

ਜੀਵਾਂ ਦੇ ਸੁਭਾਵ ਅਡ ਅਡ ਹਨ, ਓਹੋ ਗਲ ਕਿਸੇ ਨੂੰ ਕਿਸੇ ਤਰ੍ਹਾਂ ਦੱਸੀ ਸੁਖਦਾਈ ਹੁੰਦੀ ਹੈ ਤੇ ਕਿਸੇ ਨੂੰ ਕਿਸੇ ਤਰ੍ਹਾਂ। ਇਸੇ ਕਰਕੇ ਪੰਜਵੇਂ ਸਤਿਗੁਰਾਂ ਨੇ ਸਾਰੀ ਬਾਣੀ ਸੰਕਲਤ ਕੀਤੀ ਸੀ ਕਿ ਹਰ ਪ੍ਰਾਣੀ ਇਸ ਤੋਂ ਯਥਾ ਸੁਭਾਵ ਤੇ ਯਥਾ ਰੁਚੀ ਤੇ ਲੋੜ ਮੂਜਬ ਲਾਭ ਉਠਾ ਸਕੇ। ਇਹ ਗੀਤ ਹੈ, ਪਰਮ ਉੱਤਮ ਗੀਤ ਹੈ ਪਰ ਇਹ ਬ੍ਰਹਮ ਵੀਚਾਰ ਹੈ। ਇਹ ਰਬੀ ਗਿਆਨ ਹੈ ਜੋ ਇਨ੍ਹਾਂ ਪੰਜਾਬੀ ਦੇ ਸਿੱਧੇ ਪੱਧਰੇ ਪਦਾਂ ਵਿਚ ਨਿਰੂਪਣ ਹੋਇਆ ਹੈ ਤਾਂ ਜੋ ਸਰਬ ਸਾਧਾਰਣ ਲਾਭ ਉਠਾ ਸਕੇ:-

ਲੋਗੁ ਜਾਨੈ ਇਹੁ ਗੀਤੁ ਹੈ ਇਹੁ ਤਉ ਬ੍ਰਹਮੁ ਬੀਚਾਰ ॥ {ਗਉੜੀ ਕਬੀਰ-੫੫}

ਹੈਰਾਨ ਹੋ ਜਾਈਦਾ ਹੈ ਦੇਖ ਦੇਖਕੇ ਕਿ ਇਕ ਇਕ ਸ਼ਬਦ ਵਿਚ ਪੂਰਨ ਗਯਾਨ, ਜੋ ਗੁਰੂ ਜੀ ਦਾਨ ਕਰ ਰਹੇ ਹਨ, ਨਿਰੂਪਣ ਹੋ ਰਿਹਾ ਹੈ। ਪਰ ਕਿਸੇ ਨੂੰ ਕਿਸੇ ਦਿਨ ਕਿਸੇ ਸ਼ਬਦ ਤੋਂ, ਕਿਸੇ ਵਾਕ ਤੋਂ, ਆਤਮ ਰੁਚੀ ਉਪਜਦੀ ਯਾ ਰਾਹਨੁਮਾਈ ਮਿਲਦੀ ਹੈ। ਇਕੋ ਜਗਯਾਸੂ ਨੂੰ ਕਿਸੇ ਵੇਲੇ ਕਿਸੇ ਸ਼ਬਦ ਨਾਲ ਰਸਾਵੇਸ਼ ਹੁੰਦਾ ਹੈ ਤੇ ਕਿਸੇ ਵੇਲੇ ਕਿਸੇ ਤੋਂ। ਇਸ ਕਰਕੇ ਗੁਰਬਾਣੀ ਵਿਚ ਪੁਨਰ ਉਕਤੀ ਨਹੀਂ ਸਮਝਣੀ ਚਾਹੀਏ, ਇਹ ਕਮਾਲ ਹੈ: ਇਸ ਇਤਨੀ ਬਹੁੱਲਤਾ ਵਿਚ ਤੇ ਅਨੇਕ ਰੰਗਾਂ ਵਿਚ ਉਪਦੇਸ਼ ਦੇਣ ਦਾ ਤੇ ਹਰ ਸਮੇ ਹਰ ਜੀਵ ਲਈ ਬ੍ਰਹਮ ਭੋਜਨ ਤਯਾਰ ਰਖਣ ਦਾ। ਇਹ ਰੂਹਾਨੀ ਰਚਨਾ ਦਾ ਕਮਾਲ ਹੈ। ਵਾਕ ਹੈ:-

ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ॥ {ਰਾਮ: ਦ: ਓਅੰਕਾਰਿ-੪੦}

ਤਥਾ:- ਬਾਣੀ ਉਚਰਹਿ ਸਾਧ ਜਨ ਅਮਿਉ ਚਲਹਿ ਝਰਣੇ॥ {ਗਉੜੀ ਵਾਰ ਮ: ੫-੯}

| ਮੂਲ | ਅਰਥ |
|---|---|
| **ਸਿਰੀ ਰਾਗੁ ਮਹਲਾ ੩ ਘਰੁ ੧ ਅਸਟਪਦੀਆ ੧ੴ ਸਤਿਗੁਰ ਪ੍ਰਸਾਦਿ॥ ਗੁਰਮੁਖਿ ਕ੍ਰਿਪਾ ਕਰੇ ਭਗਤਿ ਕੀਜੈ ਬਿਨੁ ਗੁਰ ਭਗਤਿ ਨ ਹੋਇ ॥ ਆਪੈ ਆਪੁ ਮਿਲਾਏ ਬੂਝੈ ਤਾ ਨਿਰਮਲੁ ਹੋਵੈ ਕੋਇ ॥ ਹਰਿ ਜੀਉ ਸਚਾ ਸਚੀ ਬਾਣੀ ਸਬਦਿ ਮਿਲਾਵਾ ਹੋਇ ॥ ੧ ॥** | {ਭਗਤੀ ਕਰਨੇ ਦੀ ਜਾਚ:} ਸ੍ਰੇਸ਼ਟ ਗੁਰੂ ਕ੍ਰਿਪਾ ਕਰੇ ਤਾਂ (ਹਰਿ ਜੀਉ ਦੀ) ਭਗਤੀ ਕੀਤੀ ਜਾ ਸਕਦੀ ਹੈ, ਗੁਰੂ (ਦੀ ਕ੍ਰਿਪਾ) ਤੋਂ ਬਿਨਾਂ (ਇਹ) ਭਗਤੀ ਹੋ ਨਹੀਂ ਸਕਦੀ। (ਭਗਤੀ ਦਾ ਚਾਹਵਾਨ ਜੀਵ ਜੇ ਕੋਈ) ਆਪ ਆਪਣੇ ਆਪ ਨੂੰ (ਗੁਰੂ ਦੀ ਸ਼ਰਨ ਵਿਚ) ਮਿਲਾਵੇ ਤਾਂ (ਉਸ ਨੂੰ ਭਗਤੀ ਦੀ) ਸੋਝੀ ਪਵੇਗੀ ਤਾਂ ਓਹ (ਕੂੜ ਦੀ ਮੈਲ ਤੋਂ) ਨਿਰਮਲ ਹੋਵੇਗਾ; (ਕਿਉਂਕਿ) ਹਰਿ ਜੀਉ (ਆਪ) ਸੱਚਾ ਹੈ (ਤੇ ਗੁਰੂ ਕੀ) ਬਾਣੀ ਬੀ ਸੱਚੀ ਹੈ, (ਉਸ ਦਾ ਦਿੱਤਾ ਸ਼ਬਦ=ਨਾਮ ਬੀ ਸੱਚਾ ਹੈ ਇਸ) ਨਾਮ ਦੁਆਰਾ (ਨਿਰਮਲ ਹੋ ਜਾਕੇ ਨਿਰਮਲ ਹਰਿ ਜੀਉ ਨਾਲ) ਮੇਲ ਹੋ ਜਾਂਦਾ ਹੈ॥੧॥ |

* ਜੋ ਕੁਝ ਬੀ ਗੁਰੂ ਸਾਹਿਬਾਂ ਦਾ ਗੁਰਬਾਣੀ ਦੇ ਰੂਪ ਵਿਚ ਹੈ ਸਭ ਹੁਕਮ ਹੀ ਧੁਰੋਂ ਵੇਲੇ ਵੇਲੇ ਆਇਆ ਹੈ ਕਿਉਂਕਿ ਸਦੀਵ ਜੋ ਸੁਰਤ ਸਾਈਂ ਨਾਲ ਜੁੜੀ ਰਹਿੰਦੀ ਸੀ। ਜੈਸਾ ਕਿ ਵਾਕ ਹੈ: ਹਉ ਆਪਹੁ ਬੋਲਿ ਨ ਜਾਣਦਾ ਮੈਂ ਕਹਿਆ ਸਭੁ ਹੁਕਮਾਉ ਜੀਉ॥ {ਸੂਹੀ ਮ: ੫-ਗੁਣਵੰਤੀ}

**ਭਾਈ ਰੇ ਭਗਤਿਹੀਣੁ ਕਾਹੇ ਜਗਿ ਆਇਆ ॥ ਪੂਰੇ ਗੁਰ ਕੀ ਸੇਵ ਨ ਕੀਨੀ ਬਿਰਥਾ ਜਨਮੁ ਗਵਾਇਆ॥ ੧॥ਰਹਾਉ॥**

{ਭਗਤੀ ਹੀਨ ਦਾ ਜਨਮ ਅਸਫਲ ਹੈ} ਹੇ ਭਾਈ! ਭਗਤੀ ਤੋਂ ਸੱਖਣਾ ਜਗਤ ਵਿਚ ਆਇਆ ਹੀ ਕਿਉਂ ਸੀ? (ਉਸ ਨੇ ਤਾਂ ਮਨੁੱਖਾ) ਜਨਮ ਐਵੇਂ ਗੁਆ ਲਿਆ, (ਕਿਉਂਕਿ ਉਸ ਨੇ) ਪੂਰੇ ਗੁਰੂ ਦੀ ਸੇਵਾ ਨਹੀਂ ਕੀਤੀ, (ਸੇਵਾ ਬਿਨ ਪ੍ਰਾਪਤੀ ਨਾ ਹੋਈ; ਪ੍ਰਾਪਤੀ ਬਿਨ ਜਨਮ ਅਸਫਲ।) ॥੧॥ ਰਹਾਉ॥

**ਆਪੇ ਹਰਿ ਜਗਜੀਵਨੁ ਦਾਤਾ ਆਪੇ ਬਖਸਿ ਮਿਲਾਏ ॥ ਜੀਅ ਜੰਤ ਏ ਕਿਆ ਵੇਚਾਰੇ ਕਿਆ ਕੋ ਆਖਿ ਸੁਣਾਏ ॥ ਗੁਰਮੁਖਿ ਆਪੇ ਦੇ ਵਡਿਆਈ ਆਪੇ ਸੇਵ ਕਰਾਏ ॥੨॥**

{ਬ੍ਰਹਮ ਦ੍ਰਿਸ਼ਟੀ ਤਰਸਾਂ ਵਾਲੀ} (ਪਰ ਜੇ ਲੰਮੀ ਨਦਰ ਨਿਹਾਲੀਏ ਤਾਂ) ਜਗਤ ਨੂੰ (ਆਤਮ) ਜੀਵਨ ਦਾ ਦਾਤਾ ਹਰਿ ਆਪ ਹੀ ਹੈ, (ਓਹ) ਆਪ ਹੀ (ਆਪਣੀ) ਬਖਸ਼ਿਸ਼ ਦੁਆਰਾ (ਗੁਰੂ) ਮਿਲਾ ਦੇਂਦਾ ਹੈ। ਏਹ ਜੀਵ ਜੰਤੂ ਵਿਚਾਰੇ ਕੀਹ ਹਨ (ਭਾਵ ਕੁਛ ਕਰਨ ਜੋਗੇ ਨਹੀਂ ਹਨ) ਕੋਈ (ਇਨ੍ਹਾਂ ਦੀ ਵੇਚਾਰਗੀ ਤੇ ਹਰਿ ਜੀਉ ਦੀ ਦਾਤਾਰਗੀ ਦਾ ਵੇਰਵਾ) ਕੀਹ ਕਹਿ ਕਹਿ ਦੱਸੇ? (ਕਿਉਂਕਿ ਹਰਿ ਜੀਉ) ਆਪ ਹੀ ਗੁਰੂ ਦੁਆਰਾ (ਨਾਮ ਦੀ) ਵਡਿਆਈ ਦੇਂਦਾ ਹੈ, ਤੇ ਆਪੇ (ਗੁਰੂ ਦੀ) ਸੇਵਾ ਕਰਾਉਂਦਾ ਹੈ॥੨॥

**ਦੇਖਿ ਕੁਟੰਬੁ ਮੋਹਿ ਲੋਭਾਣਾ ਚਲਦਿਆ ਨਾਲਿ ਨ ਜਾਈ ॥ ਸਤਿਗੁਰੁ ਸੇਵਿ ਗੁਣ ਨਿਧਾਨੁ ਪਾਇਆ ਤਿਸ ਕੀ ਕੀਮ ਨ ਪਾਈ॥ ਪ੍ਰਭੁ ਸਖਾ ਹਰਿ ਜੀਉ ਮੇਰਾ ਅੰਤੇ ਹੋਇ ਸਖਾਈ ॥ ੩ ॥**

{ਭਗਤਿ ਹੀਣ ਕਿਵੇਂ ਭੁੱਲ ਕਰਦਾ ਹੈ? ਉੱਤਰ:} ਕੁਟੰਬ ਨੂੰ ਦੇਖਕੇ (ਉਹ ਉਹਨਾਂ ਦੇ) ਮੋਹ ਵਿਚ ਲੁਭਾਇਮਾਨ ਹੋ ਜਾਂਦਾ ਹੈ, (ਪਰ ਨਹੀਂ ਸਮਝਦਾ ਕਿ ਇਹ ਕੁਟੰਬ) ਮੇਰੇ ਚੱਲਣ ਵੇਲੇ ਨਾਲ ਨਹੀਂ ਜਾਏਗਾ। (ਭਗਤੀ ਵਾਲਾ ਸਮਝਦਾ ਹੈ ਕਿ) ਸਤਿਗੁਰੂ ਦੀ ਸੇਵਾ ਕਰਕੇ ਗੁਣਾਂ ਦਾ ਸਾਗਰ (ਹਰਿ ਜੀਉ) ਪਾਇਆ ਜਾਂਦਾ ਹੈ (ਪਰ) ਉਸ ਦਾ ਮੁੱਲ ਨਹੀਂ ਪਾਇਆ ਜਾ ਸਕਦਾ। (ਉਸ ਨੇ ਸਮਝ ਲਿਆ ਕਿ) ਹਰਿ ਜੀਉ ਮੇਰਾ ਮਾਲਕ ਹੈ, (ਮੇਰਾ) ਮਿਤ੍ਰ ਹੈ, ਅੰਤ ਵੇਲੇ ਮੇਰਾ ਸਹਾਈ ਹੋਵੇਗਾ॥੩॥

**ਪੇਈਅੜੈ ਜਗਜੀਵਨੁ ਦਾਤਾ ਮਨਮੁਖਿ ਪਤਿ ਗਵਾਈ ॥ ਬਿਨੁ ਸਤਿਗੁਰ ਕੋ ਮਗੁ ਨ ਜਾਣੈ ਅੰਧੇ ਠਉਰ ਨ ਕਾਈ ॥ ਹਰਿ ਸੁਖਦਾਤਾ ਮਨਿ ਨਹੀ ਵਸਿਆ ਅੰਤਿ ਗਇਆ ਪਛੁਤਾਈ ॥ ੪ ॥**

ਇਹ ਜਗਤ ਨੂੰ ਜੀਵਨ ਦੇਣ ਵਾਲਾ ਦਾਤਾ (ਪੇਈਅੜੇ=) ਇਸ ਸੰਸਾਰ ਵਿਚ ਹੀ (ਪ੍ਰਾਪਤ ਹੋ ਸਕਦਾ ਸੀ, ਇਹ ਗਲ ਨਾ ਜਾਣਕੇ) ਮਨਮੁਖ ਨੇ (ਦਰਗਾਹ ਦੀ) ਪਤਿ ਗੁਆ ਲਈ ਹੈ। (ਕਿਉਂਕਿ ਭਗਤੀ ਨਾਲ ਨਿਰਮਲ ਹੋਏ ਤੋਂ ਬਿਨਾਂ ਜੀਵ ਅੰਨ੍ਹਾ ਰਹਿੰਦਾ ਹੈ। ਅੰਨ੍ਹੇ ਨੂੰ (ਨਿਜ ਦਾ) ਟਿਕਾਣਾ ਕੋਈ ਨਹੀਂ (ਲੱਭਦਾ ਤੇ) ਸਤਿਗੁਰੁ ਤੋਂ ਬਿਨਾਂ (ਨਿਰਮਲ ਹੋਣ ਦਾ) ਰਾਹ ਕੋਈ ਨਹੀਂ ਜਾਣਦਾ। (ਇਸ ਲਈ ਜਦ ਮਨਮੁਖ ਦੇ) ਮਨ ਵਿਚ ਹਰਿ ਸੁਖਦਾਤਾ ਨਹੀਂ ਵਸਿਆ। (ਓਹ) ਅੰਤ ਨੂੰ ਪਛੋਤਾਉਂਦਾ ਟੁਰਦਾ ਹੈ॥੪॥

**ਪੇਈਅੜੈ ਜਗਜੀਵਨੁ ਦਾਤਾ ਗੁਰਮਤਿ ਮੰਨਿ ਵਸਾਇਆ ॥ ਅਨਦਿਨੁ ਭਗਤਿ ਕਰਹਿ ਦਿਨੁ**

{ਭਗਤ ਯਾ ਗੁਰਮੁਖ ਦੀ ਕਰਨੀ ਤੇ ਪ੍ਰਾਪਤੀ} (ਗੁਰਮੁਖ ਕਿਵੇਂ ਬਣਦਾ ਹੈ? ਉੱਤਰ:) (ਗੁਰਮੁਖ) ਸੰਸਾਰ (ਵਿਚ ਹੁੰਦਿਆਂ) ਗੁਰੂ ਦੀ ਮਤਿ ਦੁਆਰਾ ਜਗਤ ਦੇ ਜੀਵਨ ਦਾਤੇ ਨੂੰ ਮਨ ਵਿਚ ਵਸਾ ਲੈਂਦਾ ਹੈ, ਦਿਨੇ ਰਾਤ ਲਗਾਤਾਰ ਹਰੀ ਦੀ

**ਰਾਤੀ ਹਉਮੈ ਮੋਹੁ ਚੁਕਾਇਆ ॥ ਜਿਸੁ ਸਿਉ ਰਾਤਾ ਤੈਸੋ ਹੋਵੈ ਸਚੇ ਸਚਿ ਸਮਾਇਆ ॥ ੫ ॥**

ਭਗਤੀ ਕਰਦਾ ਹੈ (ਜਿਸ ਕਰਕੇ ਉਸ ਦੀ) ਹਉਮੈ (ਤੇ ਹਉਮੈਂ ਤੋਂ ਲੱਗਾ ਜਗਤ ਦਾ) ਮੋਹ ਨਵਿਰਤ ਹੋ ਜਾਂਦਾ ਹੈ। (ਉਹ) ਸੱਤਜ ਸਰੂਪ (ਹਰਿ ਜੀਉ) ਵਿਚ ਸੱਚ ਦੁਆਰਾ ਸਮਾ ਜਾਂਦਾ ਹੈ (ਕਿਉਂਕਿ ਇਹ ਨਿਯਮ ਹੈ ਕਿ ਜੋ ਕੋਈ) ਜਿਸ ਨਾਲ ਰਚੇਗਾ ਉਸ ਵਰਗਾ ਹੀ ਹੋ ਜਾਏਗਾ॥੫॥

**ਆਪੇ ਨਦਰਿ ਕਰੇ ਭਾਉ ਲਾਏ ਗੁਰ ਸਬਦੀ ਬੀਚਾਰਿ ॥ ਸਤਿਗੁਰੁ ਸੇਵਿਐ ਸਹਜੁ ਊਪਜੈ ਹਉਮੈ ਤ੍ਰਿਸਨਾ ਮਾਰਿ ॥ ਹਰਿ ਗੁਣਦਾਤਾ ਸਦ ਮਨਿ ਵਸੈ ਸਚੁ ਰਖਿਆ ਉਰ ਧਾਰਿ ॥ ੬ ॥**

(ਪਰ ਇਸ ਵਿਚ ਕੋਈ ਹਉਮੈ ਸਹਾਈ ਨਹੀਂ ਹੁੰਦੀ ਸਗੋਂ ਇਹ ਭਰੋਸਾ ਸਹਾਈ ਹੁੰਦਾ ਹੈ ਕਿ ਹਰਿ) ਆਪੇ ਮਿਹਰ ਦ੍ਰਿਸ਼ਟੀ ਕਰਦਾ ਹੈ ਤੇ ਗੁਰੂ ਸ਼ਬਦ ਦੀ ਵੀਚਾਰ ਦੁਆਰਾ ਪ੍ਰੇਮ ਲੁਆ ਦੇਂਦਾ ਹੈ। ਹਾਂ, ਸਤਿਗੁਰ ਦੀ ਸੇਵਾ ਕੀਤਿਆਂ ਗਜਾਨ ਉਪਜਦਾ ਹੈ, ਹਉਮੈਂ (ਤੇ ਹਉਮੈਂ ਤੋਂ ਉਪਜੀ) ਤ੍ਰਿਸ਼ਨਾ ਮਾਰ ਹੋ ਜਾਂਦੀ ਹੈ। ਗੁਣਾਂ ਦਾ ਦਾਤਾ ਹਰੀ ਮਨ ਵਿਚ ਸਦਾ ਵੱਸ ਜਾਂਦਾ ਹੈ (ਕਿਉਂਕਿ ਉਹਨਾਂ ਨੇ) ਸੱਚ ਹਿਰਦੇ ਵਿਚ ਧਾਰਨ ਕਰੀ ਰਖਿਆ ਹੁੰਦਾ ਹੈ॥੬॥

**ਪ੍ਰਭੁ ਮੇਰਾ ਸਦਾ ਨਿਰਮਲਾ ਮਨਿ ਨਿਰਮਲਿ ਪਾਇਆ ਜਾਇ ॥ ਨਾਮੁ ਨਿਧਾਨੁ ਹਰਿ ਮਨਿ ਵਸੈ ਹਉਮੈ ਦੁਖੁ ਸਭੁ ਜਾਇ ॥ ਸਤਿਗੁਰਿ ਸਬਦੁ ਸੁਣਾਇਆ ਹਉ ਸਦ ਬਲਿਹਾਰੈ ਜਾਉ ॥ ੭ ॥**

(ਹਉਮੈਂ ਦੀ ਮੈਲ ਮਨ ਨਿਰਮਲ ਨਹੀਂ ਹੋਣ ਦੇਂਦੀ ਪਰ) ਪ੍ਰਭੂ ਮੇਰਾ ਸਦਾ ਨਿਰਮਲ ਹੈ, ਉਹ ਨਿਰਮਲ ਮਨ ਨਾਲ ਪ੍ਰਾਪਤ ਹੁੰਦਾ ਹੈ। (ਹਉਂ ਦੀ ਮੈਲ ਨਾਮ ਕੱਟਦਾ ਹੈ ਇਸ ਲਈ ਜੇ) ਹਰਿ ਨਾਮ ਰੂਪੀ ਨਿਧਾਨ ਹਿਰਦੇ ਵਿਚ ਵੱਸ ਜਾਏ ਤਾਂ ਹਉਮੈਂ (ਤੇ ਉਸ ਤੋਂ ਉਪਜੇ) ਦੁਖ ਸਭ ਚਲੇ ਜਾਂਦੇ ਹਨ। (ਇਸ ਲਈ) ਮੈਂ ਆਪਣੇ ਸਤਿਗੁਰੂ ਤੋਂ ਸਦਾ ਵਾਰਨੇ ਜਾਂਦਾ ਹਾਂ (ਕਿ ਜਿਸ ਨੇ) ਮੈਨੂੰ ਸ਼ਬਦ ਸੁਣਾਇਆ॥੭॥

**ਆਪਣੈ ਮਨਿ ਚਿਤਿ ਕਹੈ ਕਹਾਏ ਬਿਨੁ ਗੁਰ ਆਪੁ ਨ ਜਾਈ ॥ ਹਰਿ ਜੀਉ ਭਗਤਿ ਵਛਲੁ ਸੁਖਦਾਤਾ ਕਰਿ ਕਿਰਪਾ ਮੰਨਿ ਵਸਾਈ ॥ ਨਾਨਕ ਸੋਭਾ ਸੁਰਤਿ ਦੇਇ ਪ੍ਰਭੁ ਆਪੇ ਗੁਰਮੁਖਿ ਦੇ ਵਡਿਆਈ ॥ ੮ ॥ ੧ ॥ ੧੮ ॥**

(ਭਲਾ ਜੇ ਕੋਈ ਸ਼ਾਸਤ੍ਰ ਪੜ੍ਹਕੇ ਯਾ ਕਥਾ ਵਾਰਤਾ ਸੁਣਕੇ) ਆਪਣੇ ਚਿਤ ਵਿਚ (ਸੋਚੇ ਤੇ) ਮਨ ਵਿਚ ਆਖੇ (ਤੇ ਚੇਲਿਆਂ ਤੋਂ ਬੀ ਲੋਕਾਂ ਨੂੰ) ਕਹਾਏ (ਤਾਂ ਕੁਛ ਨਹੀਂ ਸਣਦਾ, ਕਿਉਂਕਿ) ਗੁਰੂ ਦੀ (ਕ੍ਰਿਪਾ ਤੋਂ) ਬਿਨਾਂ ਆਪਾ (ਭਾਵ ਹਉਮੈ) ਦੂਰ ਨਹੀਂ ਹੁੰਦੀ। ਹਰਿ ਜੀਉ ਭਗਤ ਵਛਲ ਹੈ, ਸੁਖਾਂ ਦਾ ਦਾਤਾ ਹੈ, ਉਹ ਕਿਰਪਾ ਕਰਕੇ ਮਨ ਵਿਚ ਆ ਵਸਦਾ ਹੈ। ਹੇ ਨਾਨਕ! ਸੁਰਤਿ (ਵਿਚ ਨਾਮ ਨਿਵਾਸ ਦੀ) ਸ਼ੋਭਾ ਪ੍ਰਭੂ ਆਪੇ ਦੇਂਦਾ ਹੈ ਤੇ ਆਪ ਹੀ (ਲੋਕ ਪ੍ਰਲੋਕ ਦੀ) ਵਡਿਆਈ ਬਖਸ਼ਦਾ ਹੈ(ਪਰ) ਗੁਰੂ ਦੁਆਰਾ*॥੮॥੧॥੧੮॥ {ਇਹੋ ਮਨਤੱਵ ਅਗਲੇ ਸ਼ਬਦ ਵਿਚ ਟੁਰਦਾ ਚਲਦਾ ਹੈ।-}

**ਵਜਾਖਜਾ, ਨਿਰੁਕ੍ਰ**-ਸੁਗਮ ਹੈ।

## {ਸਿਰੀ ਰਾਗੁ ਮਹਲਾ ੩, ਅਸਟਪਦੀ-੧੯}

**ਪ੍ਰਾਕ੍ਰਥਨ**- ਪਿਛਲੇ ਸ਼ਬਦ ਦਾ ਭਾਵ ਜਾਰੀ ਹੈ।

* ਐਉਂ ਬੀ ਅਰਥ ਕਰਦੇ ਹਨ ਕਿ ਪ੍ਰਭੂ ਆਪੇ ਗੁਰੂ ਦੁਆਰਾ (ਇਹ) ਗਜਾਤ (ਕਿ ਗੁਰੂ ਤੋਂ ਬਿਨਾਂ ਹਉਮੈ ਨਵਿਰਤ ਨਹੀਂ ਹੋਣੀ,) ਦੇਂਦਾ ਹੈ (ਤੇ ਜਗਤ ਦੀ) ਸ਼ੋਭਾ ਤੇ (ਪ੍ਰਲੋਕ ਦੀ) ਵਡਿਆਈ ਬੀ ਦੇਂਦਾ ਹੈ।

| ਮੂਲ | ਅਰਥ |
|---|---|
| **ਸਿਰੀ ਰਾਗੁ ਮਹਲਾ ੩ ॥** | |
| **ਹਉਮੈ ਕਰਮ ਕਮਾਵਦੇ ਜਮ ਡੰਡੁ ਲਗੈ ਤਿਨ ਆਇ ॥ ਜਿ ਸਤਿਗੁਰੁ ਸੇਵਨਿ ਸੇ ਉਬਰੇ ਹਰਿ ਸੇਤੀ ਲਿਵ ਲਾਇ ॥ ੧ ॥** | (ਗਲ ਕੀਹ) ਜੋ ਸਤਿਗੁਰੂ ਨੂੰ ਸੇਂਵਦੇ ਹਨ ਓਹ ਬਚ ਜਾਣਗੇ (ਕੀਕੂੰ? ਉੱਤਰ: ਗੁਰੂ ਕ੍ਰਿਪਾ ਨਾਲ) ਹਰਿ ਜੀਉ ਵਿਚ ਲਿਵ ਲਾਕੇ, (ਪਰ ਜੋ) ਹਉਮੈ ਦੇ ਕਰਮ ਕਰਦੇ ਹਨ ਉਨ੍ਹਾਂ ਨੂੰ ਜਮ ਡੰਡ ਲਗੇਗਾ॥੧॥ |
| **ਮਨ ਰੇ ਗੁਰਮੁਖਿ ਨਾਮੁ ਧਿਆਇ॥ ਧੁਰਿ ਪੂਰਬਿ ਕਰਤੈ ਲਿਖਿਆ ਤਿਨਾ ਗੁਰਮਤਿ ਨਾਮਿ ਸਮਾਇ ॥੧॥ਰਹਾਉ॥** | (ਤਾਂਤੇ) ਹੇ ਮੇਰੇ ਮਨ ਗੁਰੂ ਦੁਆਰਾ ਨਾਮ ਦਾ ਸਿਮਰਨ ਕਰ (ਪਰ ਇਹ ਸਮਝ ਲੈ ਕਿ) ਕਰਤੇ ਨੇ ਪਹਿਲੋਂ ਹੀ ਧੁਰ ਤੋਂ (ਜਿਨ੍ਹਾਂ ਦੇ ਭਾਗਾਂ ਵਿਚ) ਲਿਖ ਦਿਤਾ ਹੈ, ਉਨ੍ਹਾਂ ਦੀ ਸਮਾਈ ਗੁਰੂ ਮਤਿ ਦੁਆਰਾ ਨਾਮ ਵਿਚ ਹੋਣੀ ਹੈ * ॥੧॥ਰਹਾਉ॥ |
| **ਵਿਣੁ ਸਤਿਗੁਰ ਪਰਤੀਤਿ ਨ ਆਵਈ ਨਾਮਿ ਨ ਲਾਗੋ ਭਾਉ ॥ ਸੁਪਨੈ ਸੁਖੁ ਨ ਪਾਵਈ ਦੁਖ ਮਹਿ ਸਵੈ ਸਮਾਇ ॥੨॥** | ਸਤਿਗੁਰ ਤੋਂ ਬਿਨਾਂ ਭਰੋਸਾ ਨਹੀਂ ਬੱਝਦਾ ਤੇ ਨਾਮ ਵਿਚ ਪ੍ਰੀਤਿ ਨਹੀਂ ਉਪਜਦੀ। (ਨਾਮ ਵਿਚ ਪ੍ਰਤੀਤ ਬਿਨਾਂ) ਸੁਪਨੇ ਵਿਚ ਬੀ (ਆਤਮ) ਸੁਖ ਪ੍ਰਾਪਤ ਨਹੀਂ ਹੁੰਦਾ (ਇਉਂ ਨਾਮ ਹੀਨ) ਦੁਖ ਵਿਚ (ਰੋਜ਼) ਸੌਂਦਾ ਹੈ (ਤੇ ਦੁਖ ਵਿਚ ਹੀ) ਮਰ ਜਾਂਦਾ ਹੈ॥੨॥ |
| **ਜੇ ਹਰਿ ਹਰਿ ਕੀਚੈ ਬਹੁਤੁ ਲੋਚੀਐ ਕਿਰਤੁ ਨ ਮੇਟਿਆ ਜਾਇ ॥ ਹਰਿ ਕਾ ਭਾਣਾ ਭਗਤੀ ਮੰਨਿਆ ਸੇ ਭਗਤ ਪਏ ਦਰਿ ਥਾਇ ॥ ੩ ॥** | ਜੇ(ਸਤਿਗੁਰੂ ਤੋਂ ਬਿਨਾਂ) ਬਹੁਤੇਰਾ ਲੋਚੀਏ ਬੀ ਕਿ ਹਰਿ ਹਰਿ ਕਹੀਏ (ਪਰ) ਪਿਛੇ ਕੀਤੇ ਕਰਮ ਮੇਟੇ ਨਹੀਂ ਜਾ ਸਕਦੇ† ।(ਭਾਵ ਇਹ ਹੈ ਕਿ ਗੁਰੂ ਨਾਮ ਤੇ ਭਰੋਸਾ ਦ੍ਰਿੜ੍ਹਾ ਦਿੰਦਾ ਹੈ ਤਦ ਸਾਧਕ ਪੁਰਖ ਕਿਰਤ ਵਿਰੁੱਧ ਬੀ ਨਾਮ ਜਪਣ ਲਗ ਜਾਂਦਾ ਹੈ। ਕੀਤੇ ਕਰਮਾ ਅਨੁਸਾਰ ਦੁਖ ਪਾ ਰਿਹਾਂ ਨੂੰ ਦੇਖਕੇ ਜੋ) ਭਗਤ ਹਰੀ ਦਾ ਭਾਣਾ ਮੰਨ ਲੈਂਦੇ ਹਨ ਓਹ ਭਗਤ ਦਰ ਪ੍ਰਵਾਣ ਹੁੰਦੇ ਹਨ॥੩॥ |
| **ਗੁਰੁ ਸਬਦੁ ਦਿੜਾਵੈ ਰੰਗ ਸਿਉ ਬਿਨੁ ਕਿਰਪਾ ਲਇਆ ਨਾ ਜਾਇ॥ ਜੇ ਸਉ ਅੰਮ੍ਰਿਤੁ ਨੀਰੀਐ ਭੀ ਬਿਖੁ ਫਲੁ ਲਾਗੈ ਧਾਇ ॥ ੪ ॥** | (ਅਗਲੇ ਪਦੇ ਵਿਚ ਫੇਰ ਗੁਰੂ ਦੇ ਸ਼ਬਦ ਦ੍ਰਿੜ੍ਹਾਉਣ ਦਾ ਹੀ ਜ਼ਿਕਰ ਹੈ) ਗੁਰੂ ਪ੍ਰੇਮ ਨਾਲ ਸ਼ਬਦ ਦ੍ਰਿੜ੍ਹ ਕਰਾਉਂਦਾ ਹੈ, ਹਾਂ (ਸ਼ਬਦ ਗੁਰੂ) ਕਿਰਪਾ ਬਿਨਾਂ ਪ੍ਰਾਪਤ ਨਹੀਂ ਹੁੰਦਾ। (ਜਿਵੇਂ) ਜੇ (ਵਿਹੁ ਦੇ ਬੂਟੇ ਨੂੰ) ਸੈਂਕੜੇ ਵੇਰ ਅੰਮ੍ਰਿਤ ਸਿੰਜੀਏ (ਫਿਰ) ਬੀ (ਉਸਨੂੰ) ਫਲ ਵਿਹੁਲਾ ਹੀ (ਧਾਇ=) ਮੁੜ ਮੁੜ ਲੱਗੇਗਾ। (ਭਾਵ ਇਹ ਕਿ ਜਿਨ੍ਹਾਂ ਦੇ ਅੰਦਰ ਹਉਮੈਂ ਦਾ ਬੀਜ ਹਉਂ ਦੇ) |

* ਪ੍ਰਸ਼ਨ ਹੁੰਦਾ ਹੈ ਕਿ ਆਪਣੇ ਕੀਤੇ ਕਰਮਾਂ ਅਨੁਸਾਰ ਕਰਤੇ ਨੇ ਲੇਖ ਲਿਖਣੇ ਹਨ। ਚਾਹੋ ਸ੍ਵੈ-ਇਛਾ ਨਾਲ ਲਿਖਣੇ ਹਨ, ਸਾਨੂੰ ਕੀਕੂੰ ਪਤਾ ਲੱਗੇ ਕਿ ਸਾਡੇ ਭਾਗਾਂ ਵਿਚ ਲਿਖਿਆ ਹੈ ਕਿ ਨਹੀਂ? ਉੱਤਰ: ਅਸੀਂ ਸਤਿਸੰਗ ਕਰੀਏ, ਸ਼ਰਨ ਲਈਏ, ਨਾਮ ਪ੍ਰਾਪਤ ਹੋਕੇ ਲੱਗ ਪਈਏ। ਜੇ ਭਾਗਾਂ ਵਿਚ ਹੈ ਤਾਂ ਸਿਮਰਨ ਟੁਰ ਪਏਗਾ। ਇਸ ਲਈ ਧੁਰੋਂ ਲਿਖਤ ਦੱਸਦੇ ਹੋਏ ਬੀ ਫੇਰ ਉਪਦੇਸ਼ ਕਰੀ ਚਲਦੇ ਹਨ ਕਿ ਹੇ ਮੇਰੇ ਮਨ! ਗੁਰਮੁਖ ਹੋ ਕੇ ਸਿਮਰਨ ਕਰ। ਉਦਮ ਕਰੀ ਚਲ। ਯਥਾ:-

ਉਦਮੁ ਕਰਹੁ ਵਡਭਾਗੀਹੋ ਸਿਮਰਹੁ ਹਰਿ ਹਰਿ ਰਾਇ॥ {ਆਸਾ ਮ: ੫ ਛੰਤ-੬}

† ਲੇਖ ਯਾ ਭਾਗ ਬਣਦੇ ਹਨ ਸਾਡੀ 'ਕਿਰਤਿ' ਨਾਲ। ਯਥਾ:-

'ਹੁਕਮਿ ਚਲਾਏ ਆਪਣੈ ਕਰਮੀ ਵਹੈ ਕਲਾਮ॥' {ਵਾਰ ਸਾਰੰਗ ਮ: ੧-੯}

ਕਰਮ ਕਰਕੇ ਵਿਹੁਲਾ ਬ੍ਰਿਛ ਬਣ ਚੁਕਾ ਹੈ, ਉਨ੍ਹਾਂ ਮਨਮੁਖਾਂ ਨੂੰ ਸ਼ੁਭ ਸਿਖਿਆ ਦਿਤਿਆਂ ਅਸਰ ਨਹੀਂ ਹੁੰਦਾ ਕਿਉਂਕਿ ਬਾਰ ਬਾਰ ਕੀਤੇ ਕਰਮਾਂ ਤੋਂ ਦ੍ਰਿੜ ਸੁਭਾਵ ਪ੍ਰਬਲ ਹੋ ਚੁਕਾ ਹੁੰਦਾ ਹੈ * ॥੪॥

**ਸੇ ਜਨ ਸਚੇ ਨਿਰਮਲੇ ਜਿਨ ਸਤਿਗੁਰ ਨਾਲਿ ਪਿਆਰੁ ॥ ਸਤਿਗੁਰ ਕਾ ਭਾਣਾ ਕਮਾਵਦੇ ਬਿਖੁ ਹਉਮੈ ਤਜਿ ਵਿਕਾਰੁ ॥੫॥**

(ਇਸ ਕਰਕੇ ਸੁਣ ਭਾਈ) ਓਹੋ ਪੁਰਖ (ਹਉਂ ਦੀ ਮੈਲ ਤੋਂ) ਰਹਿਤ ਹਨ, ਉਹੀ ਸੱਚੇ ਹਨ, ਜਿਨ੍ਹਾਂ ਨੇ ਕਿ ਸਤਿਗੁਰ ਨਾਲ (ਪਹਿਲੋਂ) ਪਿਆਰ ਪਾਇਆ ਹੈ, (ਤੇ) ਸਤਿਗੁਰ ਨੂੰ ਜੋ ਕੁਛ ਭਾਉਂਦਾ ਹੈ (ਉਸਦੀ) ਕਮਾਈ ਕਰਦੇ ਹਨ (ਤੇ ਉਨ੍ਹਾਂ ਨੇ) ਹਉਮੈ ਰੂਪੀ ਵਿਖ ਨੂੰ ਛਡਿਆ ਹੈ ਜੋ ਵਿਕਾਰ ਰੂਪ ਹੈ। (ਭਾਵ ਹਉਮੈ ਇਸਦਾ ਅਪਣਾ ਸਰੂਪ ਨਹੀਂ,ਇਹ ਵਿਕਾਰ ਹੈ। ਅਥਵਾ ਹਉਮੈਂ ਤੋਂ ਪ੍ਰੇਰਿਤ ਹੋ ਜੋ ਵਿ+ਕਾਰ ਮਾੜਾ ਕਰਮ ਕਰੀਦਾ ਹੈ ਉਹ ਛਡ ਦਿਤਾ ਹੈ) ॥੫॥

**ਮਨ ਹਠਿ ਕਿਤੈ ਉਪਾਇ ਨ ਛੂਟੀਐ ਸਿਮ੍ਰਿਤਿ ਸਾਸਤ੍ਰ ਸੋਧਹੁ ਜਾਇ ॥ ਮਿਲਿ ਸੰਗਤਿ ਸਾਧੂ ਉਬਰੇ ਗੁਰ ਕਾ ਸਬਦੁ ਕਮਾਇ ॥ ੬ ॥**

(ਇਹ ਗਲ ਕਿ ਮਨਮੁਖ ਦੇ) ਮਨ ਹਠ ਨਾਲ (ਕੀਤੇ) ਕਿਸੇ ਉਪਾਵ ਨਾਲ ਛੁਟ ਨਹੀਂ ਸਕੀਦਾ (ਅਸੀਂ ਹੀ ਨਹੀਂ ਆਖਦੇ ਤੁਸੀਂ ਪੰਡਿਤਾਂ ਪਾਸ ਜਾਕੇ) ਸਿਮ੍ਰਤੀਆਂ ਤੇ ਸ਼ਾਸਤ੍ਰਾਂ ਨੂੰ ਬੀ ਸੋਧ ਕੇ ਵੇਖ ਲਵੋ। (ਉਹ ਬੀ ਤੁਸਾਂ ਨੂੰ ਦੱਸਣਗੇ ਕਿ ਜਿਨ੍ਹਾਂ ਦਾ ਉਧਾਰ ਹੋਇਆ ਹੈ ਓਹ) ਸਾਧੂ ਦੀ ਸੰਗਤ ਵਿਚ ਮਿਲਕੇ ਉਧਰੇ ਹਨ (ਤੇ ਉਸ ਸੰਗਤ ਵਿਚ) ਗੁਰੂ ਦੇ ਦਿਤੇ ਸ਼ਬਦ ਦੀ ਕਮਾਈ ਕਰਕੇ ॥੬॥

**ਹਰਿ ਕਾ ਨਾਮੁ ਨਿਧਾਨੁ ਹੈ ਜਿਸੁ ਅੰਤੁ ਨ ਪਾਰਾਵਾਰੁ ॥ ਗੁਰਮੁਖਿ ਸੇਈ ਸੋਹਦੇ ਜਿਨ ਕਿਰਪਾ ਕਰੇ ਕਰਤਾਰੁ ॥ ੭ ॥**

(ਪਦਾਰਥਾਂ ਦੇ ਮੋਹ ਵਿਚ ਹਉਂ ਦੇ ਕਰਮ ਨਾ ਕਰੋ, ਸਭ ਤੋਂ ਕੀਮਤੀ ਪਦਾਰਥ ਜੋ) ਨਿਧੀਆਂ ਦਾ ਖ਼ਜ਼ਾਨਾ ਹੈ ਹਰਿ ਦਾ ਨਾਮ ਹੈ, ਜਿਸਦੀ (ਕੀਮਤ ਕੂਤ ਦਾ) ਨਾ ਅੰਤ ਹੈ ਨਾ ਪਾਰ ਉਰਾਰ ਹੈ (ਭਾਵ ਜੋ ਅਨੰਤ ਹੈ)। ਜਿਨ੍ਹਾਂ ਉਤੇ ਕਰਤਾਰ (ਇਸ ਅਨੰਤ ਨਾਮ ਦੀ) ਕ੍ਰਿਪਾ ਕਰਦਾ ਹੈ ਉਹੀ ਗੁਰਮੁਖ (ਕਹੀਦੇ ਹਨ, ਉਹੀ ਲੋਕ ਪ੍ਰਲੋਕ ਵਿਚ) ਸ਼ੋਭਾ ਪਾਉਂਦੇ ਹਨ॥੭॥

**ਨਾਨਕ ਦਾਤਾ ਏਕੁ ਹੈ ਦੂਜਾ ਅਉਰੁ ਨ ਕੋਇ ॥ ਗੁਰ ਪਰਸਾਦੀ ਪਾਈਐ ਕਰਮਿ ਪਰਾਪਤਿ ਹੋਇ ॥ ੮ ॥ ੨ ॥ ੧੯ ॥**

ਹੇ ਨਾਨਕ! (ਸਭ ਸੁਖ) ਦਾਤਾ (ਹਰਿ ਜੀਉ) ਇਕੋ ਹੈ, ਦੂਜਾ ਹੋਰ ਕੋਈ ਨਹੀਂ ਹੈ। (ਉਹ) ਗੁਰੂ ਦੀ ਕ੍ਰਿਪਾ ਨਾਲ ਪਾਈਦਾ ਹੈ (ਤੇ ਗੁਰੂ ਉਸ ਹਰਿ ਜੀਉ ਦੀ) ਬਖਸ਼ਿਸ਼ ਨਾਲ ਪ੍ਰਾਪਤ ਹੁੰਦਾ ਹੈ॥੮॥੨॥੧੯॥

**ਵਜਾਖਜਾ, ਨਿਰੁਕ੍ਰ**-ਸੁਗਮ ਹੈ।

---

* ਨੀਰੀਐ ਦਾ ਅਰਥ ਪ੍ਰੋਸੀਏ ਕਰੀਏ ਤਾਂ ਅਰਥ ਬਣੇਗਾ: ਕਿ ਜ਼ਹਿਰੀਲੇ ਫਲਾਂ ਦੇ ਖਾਣੇ ਵਾਲੇ ਜੀਵ ਜੰਤੂ ਅਗੇ ਅੰਮ੍ਰਿਤ ਪ੍ਰੋਸੀਏ ਤਾਂ ਉਹ ਦੌੜਕੇ ਜ਼ਹਿਰੀਲੇ ਬੂਟੇ ਵਲ ਹੀ ਜਾਏਗਾ। ਮੁਰਾਦ ਇਸਦੀ ਬੀ ਸੁਭਾਵ ਦੀ ਪ੍ਰਬਲਤਾ ਦੀ ਹੈ। ਪ੍ਰੰਤੂ ਪ੍ਰਸੰਗ ਤੇ ਪਦਾਂ ਦੀ ਗੋਂਦ ਅਨੁਸਾਰ ਉਪਰਲਾ ਅਰਥ ਵਧੇਰੇ ਢੁੱਕਦਾ ਹੈ। ਨੀਰੀਐ= ਸਿੰਜੀਏ।

## {ਸਿਰੀ ਰਾਗੁ ਮਹਲਾ ੩, ਅਸਟਪਦੀ-੨੦}

**ਪ੍ਰਾਕ੍ਰਥਨ-** ਗੁਰਮੁਖ ਤੇ ਮਨਮੁਖ ਦਾ ਫਰਕ ਬ੍ਰਿਛ ਦੇ ਪੰਛੀ ਦੇ ਦ੍ਰਿਸ਼ਟਾਂਤ ਵਿਚ ਦੇਂਦੇ ਹਨ: ਸਰੀਰ ਰੂਪੀ ਬ੍ਰਿੱਛ ਹੈ, ਸੁਹਣਾ ਹੈ, ਇਹ ਸਭ ਪਾਸ ਹੈ। ਉਸ ਉਪਰ ਇਕ ਪੰਛੀ ਬੈਠਾ ਹੈ-ਜੀਵਾਤਮਾ, ਉਹ ਗੁਰਮੁਖ ਹੈ ਤਾਂ ਹੋਰ ਲੱਛਣ ਹਨ, ਮਨਮੁਖ ਹੈ ਤਾਂ ਹੋਰ ਲੱਛਣ ਹਨ।

| ਮੂਲ | ਅਰਥ |
|---|---|
| **ਸਿਰੀ ਰਾਗੁ ਮਹਲਾ ੩ ॥** | |
| **ਪੰਖੀ ਬਿਰਖਿ ਸੁਹਾਵੜਾ ਸਚੁ ਚੁਗੈ ਗੁਰ ਭਾਇ ॥ ਹਰਿ ਰਸੁ ਪੀਵੈ ਸਹਜਿ ਰਹੈ ਉਡੈ ਨ ਆਵੈ ਜਾਇ॥ ਨਿਜ ਘਰਿ ਵਾਸਾ ਪਾਇਆ ਹਰਿ ਹਰਿ ਨਾਮਿ ਸਮਾਇ ॥ ੧ ॥** | (ਸਰੀਰ ਰੂਪੀ ਇਕ) ਸੁਹਣਾ ਬ੍ਰਿਛ ਹੈ* (ਇਸ ਬ੍ਰਿਛ ਵਿਚ ਬੈਠਾ ਇਕ ਜੀਵ ਰੂਪੀ) ਪੰਛੀ ਹੈ (ਜੋ) ਗੁਰੂ ਦੇ ਪ੍ਰੇਮ ਵਿਚ ਆ ਕੇ ਸੱਚ ਦਾ ਚੋਗਾ ਚੁਗਦਾ ਹੈ**। (ਤੇ ਇਸ ਚੋਗ ਨਾਲ) ਹਰੀ ਰਸ ਪੀਂਦਾ ਹੈ (ਓਹ) ਸਹਜ*** ਵਿਚ ਰਹਿੰਦਾ ਹੈ (ਤੇ ਆਪਣੇ ਟਿਕਾਣੇ ਤੋਂ) ਨਾ ਉਡਦਾ ਹੈ ਨਾਂ ਕਿਤੇ ਆਉਂਦਾ ਜਾਂਦਾ ਹੈ****; (ਤਾਂ) ਆਪਣੇ ਸਰੂਪ ਵਿਚ ਵਾਸਾ ਪਾ ਲੈਂਦਾ ਹੈ, ਹਾਂ ਉਹ 'ਹਰਿ ਨਾਮ' ਦੁਆਰਾ 'ਹਰਿ' ਵਿਚ ਸਮਾਇਆ ਰਹਿੰਦਾ ਹੈ॥੧॥ |
| **ਮਨ ਰੇ ਗੁਰ ਕੀ ਕਾਰ ਕਮਾਇ ॥ ਗੁਰ ਕੈ ਭਾਣੈ ਜੇ ਚਲਹਿ ਤਾਂ ਅਨਦਿਨੁ ਰਾਚਹਿ ਹਰਿ ਨਾਇ ॥ ੧ ॥ ਰਹਾਉ ॥** | ਹੇ ਮੇਰੇ ਮਨ! (ਤੂੰ ਬੀ ਇਸ ਪੰਛੀ ਵਾਙੂ) ਗੁਰੂ ਦੀ (ਦੱਸੀ) ਕਾਰ ਦੀ ਕਮਾਈ ਕਰ। ਜੇ (ਤੂੰ) ਗੁਰੂ ਦੇ ਭਾਣੇ ਵਿਚ ਟੁਰੇਂਗਾ ਤਾਂ (ਤੂੰ ਬੀ) ਹਰਿ ਨਾਮ ਵਿਚ ਦਿਨੇ ਰਾਤ ਰਚਿਆ ਰਹੇਂਗਾ ॥੧॥ ਰਹਾਉ॥ |
| **ਪੰਖੀ ਬਿਰਖ ਸੁਹਾਵੜੇ ਊਡਹਿ ਚਹੁ ਦਿਸਿ ਜਾਹਿ ॥ ਜੇਤਾ ਊਡਹਿ ਦੁਖ ਘਣੇ ਨਿਤ ਦਾਝਹਿ ਤੈ ਬਿਲਲਾਹਿ॥ ਬਿਨੁ ਗੁਰ ਮਹਲੁ ਨ ਜਾਪਈ ਨਾ ਅੰਮ੍ਰਿਤ ਫਲ ਪਾਹਿ ॥ ੨ ॥** | (ਦੇਖ ਕਈ ਸਰੀਰ ਰੂਪੀ) ਸੁਹਣੇ ਬ੍ਰਿਛ ਹਨ†, ਪਰ (ਉਹਨਾਂ ਵਿਚ ਬੈਠੇ ਜੀਵ ਰੂਪੀ) ਪੰਛੀ (ਟਿਕ ਕੇ ਨਹੀਂ ਬੈਠਦੇ) ਉਹ ਉਡ ਉਡ ਕੇ ਚਹੁੰ ਲਾਂਭਾਂ ਵਿਚ ਜਾਂਦੇ ਹਨ। ਜਿਤਨਾ (ਵਧੀਕ ਓਹ) ਉਡਦੇ ਹਨ (ਉਤਨਾ) ਬਹੁਤ ਦੁਖ (ਪਾਉਂਦੇ ਹਨ, ਅੰਦਰੋਂ) ਨਿਤ ਸੜਦੇ ਹਨ ਤੇ ਵਿਰਲਾਪ ਕਰਦੇ ਹਨ। ਗੁਰੂ ਤੋਂ ਬਿਨਾਂ (ਹੋਣ ਕਰਕੇ ਓਹਨਾਂ ਨੂੰ ਅਪਣੇ) ਨਿਜ ਟਿਕਾਣੇ ਦਾ ਪਤਾ ਨਹੀਂ ਲਗਦਾ (ਕਿ ਅੰਦਰੇ ਹੈ, ਇਸ ਕਰਕੇ) ਅੰਮ੍ਰਿਤ ਰੂਪੀ ਫਲ (ਉਹਨਾਂ ਨੂੰ) ਪ੍ਰਾਪਤ ਨਹੀਂ ਹੁੰਦਾ॥੨॥ {ਭਾਵ ਜੀਵ ਰੂਪੀ ਪੰਛੀ ਜਿਤਨਾ ਵਧੀਕ ਪਦਾਰਥਾਂ ਦੇ ਮਗਰ ਭਟਕਦੇ ਹਨ, ਉਤਨਾ ਹੀ ਦੁਖੀ ਹੁੰਦੇ ਹਨ। ਗੁਰੂ ਮਿਲੇ, ਰਾਹ |

* ਕਾਇਆ ਬਿਰਖੁ ਪੰਖੀ ਵਿਚਿ ਵਾਸਾ॥ {ਮਾਰੂ ਮ: ੩ ਸੋਲਹਾ-੨੪}

** ਭਾਵ ਸੱਚ ਸਰੂਪ ਪਰਮਾਤਮਾ ਦੀ ਯਾਦ ਦੀ ਚੋਗ। *** ਤੁਰੀਆਵਸਥਾ, ਗਯਾਨ।

**** ਭਾਵ ਏਕਾਗ੍ਰਤਾ ਵਿਚ, ਸੁਤੇ ਟਿਕਾਉ ਵਿਚ ਰਹਿੰਦਾ ਹੈ, ਇੰਤਸ਼ਾਰ (ਖਿੰਡਾਉ) ਵਿਚ ਨਹੀਂ ਜਾਂਦਾ।

† ਪਹਿਲੀ ਤੁਕ ਵਿਚ ਸੁਹਾਵੜਾ ਤੇ ਏਥੇ ਸੁਹਾਵੜੇ ਪਦ ਦੱਸਦੇ ਹਨ ਕਿ ਇਹ ਦੋਏ ਪਦ ਬ੍ਰਿਛ ਦਾ ਵਿਸ਼ੇਸ਼ਨ ਹਨ, ਪੰਛੀ ਦਾ ਨਹੀਂ। ਕਿਉਂਕਿ ਪਹਿਲੀ ਤੁਕ ਵਿਚ ਬ੍ਰਿਛ ਇਕ ਬਚਨ ਹੈ ਤੇ ਸੁਹਾਵੜਾ ਬੀ ਇਕ ਬਚਨ ਹੈ; ਏਥੇ ਬ੍ਰਿਛ ਬਹੁ ਬਚਨ ਹੈ ਤੇ ਸੁਹਾਵੜੇ ਬੀ ਬਹੁ ਬਚਨ ਹੈ। ਜੇ ਦੋਹੀਂ ਥਾਈਂ ਪੰਛੀ 'ਸੁਹਾਵੜਾ' ਹੈ ਤਾਂ ਫਰਕ ਕੋਈ ਨਾ ਪਿਆ। ਇਸ ਕਰਕੇ ਦੋਹੀਂ ਥਾਈਂ ਬ੍ਰਿਛ ਸੁਹਾਵੜਾ ਹੈ ਪਰ ਪੰਛੀ ਦੀ ਕ੍ਰਿਯਾ ਵੱਖੋ ਵੱਖਰੀ ਹੈ। ਪਹਿਲਾ ਸੱਚ ਚੁਗਦਾ ਹੈ ਤੇ ਉਡਦਾ ਨਹੀਂ, ਦੂਸਰੇ ਉਡਦੇ ਹਨ।

ਦੱਸੇ ਤਾਂ ਸਰੂਪ ਦੀ ਲੱਖਤਾ ਹੋ ਆਵੇ ਤੇ ਮੁਕਤੀ ਰੂਪੀ ਫਲ ਮਿਲੇ, ਪਰ ਗੁਰੂ ਦਾ ਸੰਗ ਨਾਂ ਹੋਣ ਕਰਕੇ ਵਿਰਵੇ ਰਹਿ ਜਾਂਦੇ ਹਨ; ਇਹ ਮਨਮੁਖ ਦੀ ਦਸ਼ਾ ਹੈ। ਪਹਿਲੇ ਗੁਰਮੁਖ ਦੀ ਦਸ਼ਾ ਕਹੀ ਸੀ। ਗੁਰਮੁਖ ਆਪ ਤਾਂ 'ਨਿਜ ਘਰਿ ਵਾਸਾ ਪਾਇਆ' ਦੱਸ ਆਏ ਹਨ, ਹੁਣ ਅਗਲੀਆਂ ਤੁਕਾਂ ਵਿਚ ਦੱਸਦੇ ਹਨ ਕਿ ਗੁਰਮੁਖ ਅਗੋਂ ਉਪਕਾਰ ਕਿਵੇਂ ਕਰਦਾ ਹੈ:-}

**ਗੁਰਮੁਖਿ ਬ੍ਰਹਮੁ ਹਰੀਆਵਲਾ ਸਾਚੈ ਸਹਜਿ ਸੁਭਾਇ ॥ ਸਾਖਾ ਤੀਨਿ ਨਿਵਾਰੀਆ ਏਕ ਸਬਦਿ ਲਿਵ ਲਾਇ ॥ ਅੰਮ੍ਰਿਤ ਫਲੁ ਹਰਿ ਏਕੁ ਹੈ ਆਪੇ ਦੇਇ ਖਵਾਇ ॥ ੩ ॥**

(ਪਿਛੇ ਕਥਿਆ ਨਿਜ ਘਰ ਵਸਿਆ ਗੁਰਮੁਖ ਆਪ ਇਕ ਸਰਸ ਬ੍ਰਿਛ ਦੀ ਨਿਆਈਂ ਪਰਉਪਕਾਰੀ ਬਣ ਜਾਂਦਾ ਹੈ, ਐਉਂ ਕਿ) ਸੱਚੇ (ਵਾਹਿਗੁਰੂ) ਵਿਚ ਸਹਜ ਸੁਭਾਉ (ਲਗੇ ਰਹਿਣ ਕਰਕੇ ਉਹ) ਗੁਰਮੁਖ (ਉਸ ਨਾਲ ਤਦਰੂਪ ਹੋਇਆ ਆਪ) ਬ੍ਰਹਮ ਰੂਪ ਇਕ ਹਰੀਆਵਲਾ ਬ੍ਰਿਛ (ਬਣ ਜਾਂਦਾ ਹੈ), (ਹੋਰ ਸਰੀਰ ਰੂਪੀ ਬ੍ਰਿਛ ਤ੍ਰੈ ਸ਼ਾਖਾਂ ਵਿਚ ਹੁੰਦੇ ਹਨ, ਬ੍ਰਹਮ ਰੂਪਤਾ ਉਹਨਾਂ ਦੀ ਲੁਪਤ ਰਹਿੰਦੀ ਹੈ ਪਰ ਗੁਰਮੁਖ ਨੇ) ਤ੍ਰੈ ਸ਼ਾਖਾਂ* ਦੂਰ ਕੀਤੀਆਂ ਹਨ, (ਕੀਕੂੰ?) ਇਕ ਸ਼ਬਦ ਵਿਚ ਲਿਵਲਾਈ ਰੱਖ ਕੇ। (ਹੁਣ ਓਹ ਗੁਰਮੁਖ ਬ੍ਰਹਮ ਰੂਪ ਹੋਇਆ) ਆਪ ਹੀ (ਅਧਿਕਾਰੀਆਂ ਨੂੰ) ਅੰਮ੍ਰਿਤ ਫਲ ਖੁਆਲਦਾ ਹੈ। (ਉਹ ਫਲ ਕੀਹ ਹੈ? ਉੱਤਰ) ਹਰੀ, ਜੋ ਅਦੁਤੀ ਹੈ, ਉਹੀ ਅੰਮ੍ਰਿਤ ਫਲ ਹੈ। (ਭਾਵ ਗੁਰਮੁਖ ਅਗੋਂ ਨਾਮ ਦਾਨ ਦੇਕੇ ਹਰੀ ਦੀ ਪ੍ਰਾਪਤੀ ਰੂਪ ਫ਼ਲ ਦਾ ਦਾਤਾ ਹੋ ਜਾਂਦਾ ਹੈ)॥੩॥

{ਹੁਣ ਗੁਰੂ ਜੀ ਇਹ ਦੱਸਕੇ ਮਨਮੁਖ ਦੀ ਸੰਗਤ ਤੋਂ ਵਰਜਦੇ ਹਨ ਤੇ ਗੁਰਮੁਖ ਦੇ ਸਤਿਸੰਗ ਦਾ ਲੁਪਤ ਉਪਦੇਸ਼ ਕਰਦੇ ਹਨ:}

**ਮਨਮੁਖ ਊਭੇ ਸੁਕਿ ਗਏ ਨਾ ਫਲੁ ਤਿੰਨਾ ਛਾਉ॥ ਤਿੰਨਾ ਪਾਸਿ ਨ ਬੈਸੀਐ ਓਨਾ ਘਰੁ ਨ ਗਿਰਾਉ ॥**

ਮਨਮੁਖ (ਐਸੇ ਬ੍ਰਿਛ ਹਨ ਜੋ ਉਪਕਾਰੀ ਨਹੀਂ ਬਣਦੇ ਓਹ ਆਪ ਹੀ) ਖੜੇ ਖੜੇ ਸੁਕ ਜਾਂਦੇ ਹਨ, ਨਾ ਉਹਨਾਂ ਦੀ ਛਾਂ ਹੁੰਦੀ ਹੈ ਨਾ (ਉਨ੍ਹਾਂ ਨੂੰ) ਫਲ (ਪੈਂਦਾ ਹੈ; ਭਾਵ ਨਾਂ ਤਾਂ ਓਹ ਉਪਕਾਰੀ ਬਣਦੇ ਹਨ ਨਾਂ 'ਹਰਿ ਪ੍ਰਾਪਤੀ' ਰੂਪ ਫਲ ਉਹਨਾਂ ਨੂੰ ਲਗਦਾ ਹੈ)। ਉਨ੍ਹਾਂ ਪਾਸ (ਕਦੇ) ਨਾ ਬੈਠੀਏ (ਭਾਵ ਉਨ੍ਹਾਂ ਦਾ ਸੰਗ ਨਾ ਕਰੀਏ, ਕਿਉਂਕਿ) ਉਨ੍ਹਾਂ ਦਾ ਨਾਂ ਘਰ ਹੈ (ਭਾਵ ਨਿਜ ਸਰੂਪ ਵਿਚ ਟਿਕਾਣਾ ਨਹੀਂ) ਨਾ ਉਨ੍ਹਾਂ ਦਾ ਪਿੰਡ ਹੈ, (ਭਾਵ ਉਨ੍ਹਾਂ ਦਾ ਸਤਿਸੰਗ ਰੂਪੀ ਗਿਰਾਂ ਬੀ ਕੋਈ ਨਹੀਂ)।

**ਕਟੀਅਹਿ ਤੈ ਨਿਤ ਜਾਲੀਅਹਿ ਓਨਾ ਸਬਦੁ ਨ ਨਾਉ ॥੪॥**

ਓਹ (ਬਾਲਣ ਵਾਙੂ) ਨਿਤ ਕੱਟੇ ਤੇ ਸਾੜੇ ਜਾਂਦੇ ਹਨ (ਭਾਵ ਜੰਮਦੇ ਮਰਦੇ ਤੇ ਦੁਖਾਂ ਨਾਲ ਸੰਤਪਤ ਹੁੰਦੇ ਰਹਿੰਦੇ ਹਨ ਕਿਉਂਕਿ) ਉਹਨਾਂ ਨੇ (ਗੁਰੂ) ਸ਼ਬਦ (ਗੁਰ ਉਪਦੇਸ਼) ਪਾ ਕੇ ਨਾਮ ਨਹੀਂ ਜਪਿਆ॥੪॥

* ਤ੍ਰੈ ਸਾਖਾਂ ਹਨ ਤ੍ਰੈ ਗੁਣ: ਰਜੋ, ਸਤੋ, ਤਮੋ। ਗੀਤਾ ਵਿਚ ਵੇਦ ਨੂੰ ਤ੍ਰੈ ਗੁਣਾਂ ਵਿਚ ਲਿਖਿਆ ਹੈ। ਕਈ ਦਾਨੇ 'ਸੁਤ ਵਿਤ ਲੋਕ' ਤ੍ਰੈ ਇਛਜਾ ਨੂੰ ਬੀ ਤ੍ਰੈ ਸ਼ਾਖਾਂ ਕਹਿੰਦੇ ਹਨ। ਗੁਰਬਾਣੀ ਵਿਚ ਕਿਤੇ 'ਸਾਖਾ ਤੀਨਿ' ਦਾ 'ਕਰਮ, ਉਪਾਸਨਾ, ਗਜਾਨ' ਬੀ ਅਰਥ ਲਗਦਾ ਹੈ।

**ਹੁਕਮੇ ਕਰਮ ਕਮਾਵਣੇ ਪਇਐ ਕਿਰਤਿ ਫਿਰਾਉ ॥ ਹੁਕਮੇ ਦਰਸਨੁ ਦੇਖਣਾ ਜਹ ਭੇਜਹਿ ਤਹ ਜਾਉ ॥ ਹੁਕਮੇ ਹਰਿ ਹਰਿ ਮਨਿ ਵਸੈ ਹੁਕਮੇ ਸਚਿ ਸਮਾਉ ॥ ੫ ॥**

{ਪ੍ਰਸ਼ਨ ਹੁੰਦਾ ਹੈ ਕਿ ਐਸਾ ਕਿਉਂ ਹੁੰਦਾ ਹੈ? ਉੱਤਰ:} ਹੁਕਮ ਵਿਚ ਕਰਮ ਕਮਾਈ ਦੇ ਹਨ (ਪਰ ਹੁਕਮ ਕੀਤੇ ਕਰਮਾਂ ਤੋਂ) ਪਈ ਕਿਰਤ ਅਨੁਸਾਰ ਟੋਰਦਾ ਹੈ। (ਇਸੀ ਤਰ੍ਹਾਂ) ਹੁਕਮ ਦੁਆਰਾ ਹੀ (ਗੁਰਮੁਖ) ਦਰਸ਼ਨ ਦੇਖਦੇ ਹਨ*, (ਹੁਕਮ ਅਨੁਸਾਰ) ਜਿਥੇ (ਹਰਿ ਜੀਉ) ਘੱਲੇ ਉਥੇ ਜਾਣਾ ਹੁੰਦਾ ਹੈ। ਹੁਕਮ ਦੁਆਰਾ ਹੀ ਹਰੀ (ਪਾਪਾਂ ਦੇ) ਹਰਨੇ ਵਾਲਾ ਮਨ ਵਿਚ ਵਸਦਾ ਹੈ, ਹੁਕਮ ਦੁਆਰਾ ਹੀ 'ਸੱਚ' ਵਿਚ ਸਮਾ ਜਾਈਦਾ ਹੈ॥੫॥

(ਜੇ ਮਨਮੁਖ ਸਮਝ ਲੈਣ ਕਿ ਅਪਣੇ ਮਨ ਦੇ ਮਗਰ ਲੱਗਿਆਂ ਜੋ ਹਠ ਨਾਲ ਕਰਮ ਕਰਨੇ ਹਨ ਓਹ ਮੁਕਤੀ ਮਾਰਗ ਤੋਂ ਰੋਕਾਂ ਹਨ ਤੇ ਸਮਝ ਲੈਣ ਕਿ ਆਪਾ ਛਡਕੇ ਹੁਕਮ ਨਾਲ ਜੋ ਸੁਰ ਜੋੜਨੀ ਹੈ ਓਹ ਠੀਕ ਹੈ ਤਾਂ ਓਹ ਸੁਖੀ ਹੋ ਜਾਣ, ਪਰ ਓਹ)

**ਹੁਕਮੁ ਨ ਜਾਣਹਿ ਬਪੁੜੇ ਭੂਲੇ ਫਿਰਹਿ ਗਵਾਰ ॥ ਮਨਹਠਿ ਕਰਮ ਕਮਾਵਦੇ ਨਿਤ ਨਿਤ ਹੋਹਿ ਖੁਆਰੁ॥ ਅੰਤਰਿ ਸਾਂਤਿ ਨ ਆਵਈ ਨਾ ਸਚਿ ਲਗੈ ਪਿਆਰੁ ॥ ੬ ॥**

ਬਿਚਾਰੇ ਹੁਕਮ ਨੂੰ ਸਮਝਦੇ (ਹੀ) ਨਹੀਂ, ਗਵਾਰ (ਅਗਯਾਨੀ ਹੋਏ) ਭੁੱਲੇ ਫਿਰਦੇ ਹਨ, ਕਰਮ (ਬੀ) ਕਰਦੇ ਹਨ (ਅਪਣੇ ਮਨ ਦੇ ਮਗਰ ਲੱਗਕੇ ਤੇ) ਮਨ ਦੇ ਹਠ ਨਾਲ (ਉਨ੍ਹਾਂ ਦੇ ਕਰਨੇ ਨਾਲ) ਅੰਦਰ ਸ਼ਾਂਤੀ ਨਹੀਂ ਉਪਜਦੀ, ਨਾਂ ਹੀ ਸੱਚ ਵਿਚ ਉਨ੍ਹਾਂ ਦਾ ਪਿਆਰ ਪੈਂਦਾ ਹੈ,, (ਇਸ ਕਰਕੇ) ਸਦਾ ਸਦਾ ਖੁਆਰ ਹੁੰਦੇ ਹਨ, (ਭਾਵ ਓਹ ਈਸ਼੍ਵਰ ਪਰਾਇਣਤਾ ਵਿਚ ਉਸ ਨਾਲ ਅੰਦਰੋਂ ਜੁੜਦੇ ਨਹੀਂ, ਉਸ ਤੋਂ ਤ੍ਰੁਟੇ ਹੋਏ ਮਨ ਦੇ ਹਠ ਦੇ ਮਗਰ ਰਹਿੰਦੇ ਤੇ ਖੁਆਰ ਹੁੰਦੇ ਹਨ)॥੬॥

{ਐਉਂ ਮਨਮੁਖ ਸਾਈਂ ਤੋਂ ਵਿੱਥ ਤੇ ਰਹਿੰਦੇ ਹਨ, ਉਸ ਦੀ ਆਤਮ ਰਸ ਵਾਲੀ ਰੌ ਉਹਨਾਂ ਵਿਚ ਪ੍ਰਵੇਸ਼ ਨਹੀਂ ਕਰਦੀ। ਪਰ ਗੁਰਮੁਖਾਂ ਦਾ ਮਨ ਪ੍ਰੇਮ ਦੁਆਰਾ ਸਾਈਂ ਨਾਲ ਜੁੜ ਜਾਂਦਾ ਹੈ ਤੇ ਆਤਮ ਰਸ ਦੀ ਰੌ ਉਹਨਾਂ ਵਿਚ ਪ੍ਰਵੇਸ਼ ਕਰ ਜਾਂਦੀ ਹੈ। ਇਹ ਗਲ ਹੁਣ ਦੱਸਦੇ ਹਨ:}

**ਗੁਰਮੁਖੀਆ ਮੁਹ ਸੋਹਣੇ ਗੁਰ ਕੈ ਹੇਤਿ ਪਿਆਰਿ ॥ ਸਚੀ ਭਗਤੀ ਸਚਿ ਰਤੇ ਦਰਿ ਸਚੈ ਸਚਿਆਰ ॥ ਆਏ ਸੇ ਪਰਵਾਣੁ ਹੈ ਸਭ ਕੁਲ ਕਾ ਕਰਹਿ ਉਧਾਰੁ ॥ ੭ ॥**

ਗੁਰਮੁਖਾਂ ਦੇ ਮੂੰਹ ਗੁਰੂ ਦੇ ਹਿਤ ਪਿਆਰ ਨਾਲ ਸੁਹਣੇ (ਹੋ ਜਾਂਦੇ) ਹਨ, ਓਹ (ਵਾਹਿਗੁਰੂ ਦੀ) ਸੱਚੀ ਭਗਤੀ ਨਾਲ ਸੱਚੇ ਵਿਚ ਰਚੇ ਰਹਿੰਦੇ ਹਨ, (ਇਸ ਲਈ) ਸੱਚੇ ਦਰ ਵਿਚ ਓਹ ਸਚਿਆਰ (ਮੰਨੇ ਜਾਂਦੇ) ਹਨ। ਓਹ (ਜਗਤ ਵਿਚ) ਆਏ (ਦਰ) ਪਰਵਾਣ ਹੋ ਜਾਂਦੇ ਹਨ, (ਨਾ ਕੇਵਲ ਆਪ ਸਗੋਂ) ਸਭ ਕੁਲਾਂ ਦਾ ਉਧਾਰ ਕਰ ਦੇਂਦੇ ਹਨ॥੭॥

{ਨਾਮ ਸਾਧਨ ਕਰਦੇ ਹੋਏ ਸਾਈਂ ਦੀ ਨਦਰ ਤੇ ਸਿਦਕ ਰਖੋ। ਕਿਉਂਕਿ ਨਾਮ ਦੀ ਮੇਹਰ ਬੀ ਉਹੋ ਕਰਦਾ ਹੈ, ਇਹ ਗਲ ਹੁਣ ਦੱਸਦੇ ਹਨ।}

**ਸਭ ਨਦਰੀ ਕਰਮ ਕਮਾਵਦੇ ਨਦਰੀ ਬਾਹਰਿ ਨ ਕੋਇ ॥ ਜੈਸੀ**

ਵਾਹਿਗੁਰੂ ਦੀ ਦ੍ਰਿਸ਼ਟੀ ਹੇਠ ਸਾਰੇ (ਜੀਵ) ਕਰਮ ਕਰਦੇ ਹਨ, ਉਸ ਦੀ ਦ੍ਰਿਸ਼ਟੀ ਤੋਂ (ਬਾਹਰ=) ਉਹਲੇ

* ਭਾਵ-ਹਜ਼ੂਰੀ ਵਿਚ ਵੱਸਦੇ ਹਨ। ਜਿਥੇ ਦਰਸ਼ਨ ਕਰਦੇ ਰਹਿੰਦੇ ਹਨ।

| | |
|---|---|
| **ਨਦਰਿ ਕਰਿ ਦੇਖੈ ਸਚਾ ਤੈਸਾ ਹੀ ਕੋ ਹੋਇ ॥ ਨਾਨਕ ਨਾਮਿ ਵਡਾਈਆ ਕਰਮਿ ਪਰਾਪਤਿ ਹੋਇ ॥ ੮ ॥ ੩ ॥ ੨੦ ॥** | ਕੋਈ ਨਹੀਂ, ਜੇਹੋ ਜੇਹੀ ਦ੍ਰਿਸ਼ਟੀ ਕਰਕੇ ਸਚਾ (ਸਾਂਈਂ ਜਿਸਨੂੰ) ਦੇਖਦਾ ਹੈ, ਉਹ ਐਸਾ ਹੀ ਹੋ ਜਾਂਦਾ ਹੈ। (ਪਰ) ਹੇ ਨਾਨਕ! ਵਡਿਆਈਆਂ ਨਾਮ ਨਾਲ ਮਿਲਦੀਆਂ ਹਨ (ਤੇ ਨਾਮ) ਮਿਹਰ ਨਾਲ ਪ੍ਰਾਪਤ ਹੁੰਦਾ ਹੈ॥੮॥੩॥੨੦॥ |

ਵਯਾਖਯਾ– ਇਸ ਸ਼ਬਦ ਵਿਚ ਸਰੀਰ ਨੂੰ ਬ੍ਰਿਛ ਤੇ ਜੀਵਾਤਮਾ ਨੂੰ ਪੰਛੀ ਦੱਸਕੇ ਗੁਰਮੁਖ ਮਨਮੁਖ ਦਾ ਫਰਕ ਨਿਰਣੈ ਕੀਤਾ ਹੈ। ਜਿਨ੍ਹਾਂ ਦਾ ਜੀਵਾਤਮਾਂ ਗੁਰਮੁਖਤਾਈ ਦੇ ਗੁਣਾਂ ਨਾਲ ਸੱਚ ਪ੍ਰੇਮੀ ਹੋ ਗਿਆ ਹੈ, ਗੁਰੂ ਰਜ਼ਾ ਵਿਚ ਟੁਰਦਾ ਹੈ, ਉਹ ਨਾਮ ਸਿਮਰਦਾ ਤੇ ਹਰੀ ਰਸ ਪੀਂਦਾ ਹੋਇਆ, ਸ੍ਵੈ ਸਰੂਪ ਵਿਚ ਟਿਕਿਆ ਰਹਿੰਦਾ ਹੈ। ਅੰਤ ਉਹ ਹਰੀ ਵਿਚ ਸਮਾਉਂਦਾ ਹੈ। ਦੂਜਾ ਪੰਛੀ-ਭਾਵ ਮਨਮੁਖ, ਦਹਦਿਸ ਉਡਦਾ ਫਿਰਦਾ ਹੈ, ਭਾਵ ਭਟਕਣਾ ਵਿਚ ਰਹਿੰਦਾ ਹੈ, ਗੁਰਮਤ ਤੋਂ ਸੱਖਣਾ ਹੈ, ਉਹ ਉਪਕਾਰੀ ਨਹੀਂ, ਨਾਮ ਵਾਲਾ ਨਹੀਂ, ਤ੍ਰਿਸ਼ਨਾਂ, ਵਾਸ਼ਨਾਂ, ਜਲਨ ਵਿਚ ਹੈ, ਤੇ ਦੁਖੀ ਰਹਿੰਦਾ ਹੈ; ਮਨ ਹਠ ਦੇ ਮਗਰ ਟੁਰਦਾ ਹੈ, ਸੋ ਅਸ਼ਾਂਤ ਤੇ ਪਜਾਰ ਹੀਨ ਰਹਿੰਦਾ ਹੈ। ਪਰ ਗੁਰਮੁਖਾਂ ਦੀ ਦ੍ਰਿਸ਼ਟੀ ਇਹ ਹੁੰਦੀ ਹੈ ਕਿ ਵਾਹਿਗੁਰੂ ਦੀ ਨਦਰ ਹੈ, ਜੋ ਕੁਛ ਪ੍ਰਾਪਤ ਹੋਇਆ ਹੈ ਮੇਹਰ ਹੈ।

**ਨਿਰੁਕ੍ਤ**–ਸੁਗਮ ਹੈ।

## {ਸਿਰੀ ਰਾਗੁ ਮਹਲਾ ੩, ਅਸਟਪਦੀ-੨੧}

**ਪ੍ਰਾਕ੍ਥਨ**– ਹੋਰ ਵੇਰਵਾ ਦੱਸਦੇ ਹਨ:-

| ਮੂਲ | ਅਰਥ |
|---|---|
| **ਸਿਰੀ ਰਾਗੁ ਮਹਲਾ ੩ ॥** | {ਗੁਰਮੁਖ ਮਨਮੁਖ ਦਾ ਵੇਰਵਾ ਦੱਸਦੇ ਹਨ:-} |
| **ਗੁਰਮੁਖਿ ਨਾਮੁ ਧਿਆਈਐ ਮਨਮੁਖਿ ਬੂਝ ਨ ਪਾਇ ॥ ਗੁਰਮੁਖਿ ਸਦਾ ਮੁਖ ਊਜਲੇ ਹਰਿ ਵਸਿਆ ਮਨਿ ਆਇ ॥ ਸਹਜੇ ਹੀ ਸੁਖੁ ਪਾਈਐ ਸਹਜੇ ਰਹੈ ਸਮਾਇ ॥੧॥** | ਗੁਰਮੁਖ ਨਾਮ ਧਿਆਉਂਦੇ ਹਨ, ਮਨਮੁਖਾਂ ਨੂੰ (ਇਸ ਗਲ ਦੀ) ਸੋਝੀ ਨਹੀਂ ਪੈਂਦੀ। (ਨਾਮ ਧਿਆਉਂਦਿਆਂ) ਹਰਿ ਜੀਉ ਗੁਰਮੁਖਾਂ ਦੇ ਮਨ ਵਿਚ ਆ ਵਸਦਾ ਹੈ (ਇਸ ਕਰਕੇ ਓਹ) ਉਜਲੇ ਮੁਖ ਹੋ ਜਾਂਦੇ ਹਨ (ਭਾਵ ਦਰਗਾਹੇ ਸੁਰਖ਼ਰੂ ਹੋ ਜਾਂਦੇ * ਹਨ। ਇਉਂ ਕਿਸੇ ਹਠ ਧਾਰੇ ਬਿਨਾਂ) ਸਹਜੇ ਹੀ (ਓਹ) ਸੁਖ ਪਾਉਂਦੇ ਹਨ (ਤੇ ਸਦਾ) ਸਹਜ ਵਿਚ (ਤੁਰੀਆ ਵਿਚ) ਸਮਾਏ ਰਹਿੰਦੇ ਹਨ॥੧॥ |
| **ਭਾਈ ਰੇ ਦਾਸਨਿ ਦਾਸਾ ਹੋਇ ॥ ਗੁਰ ਕੀ ਸੇਵਾ ਗੁਰ ਭਗਤਿ ਹੈ ਵਿਰਲਾ ਪਾਏ ਕੋਇ ॥੧॥ਰਹਾਉ॥** | (ਇਸ ਲਈ) ਹੇ ਭਾਈ! (ਤੂੰ ਬੀ ਹਰੀ ਦੇ) ਦਾਸਾਂ ਦਾ ਦਾਸ ਹੋ। ਵਡੀ ਭਗਤੀ ਗੁਰੂ ਕੀ ਸੇਵਾ ਹੈ, (ਪਰ ਇਹ) ਕਿਸੇ ਵਿਰਲੇ ਨੂੰ ਪ੍ਰਾਪਤ ਹੁੰਦੀ ਹੈ॥੧॥ਰਹਾਉ॥ |
| | {ਗੁਰੂ ਕੀ ਸੇਵਾ ਦਾ ਕੀਹ ਰੂਪ ਹੈ? ਉੱਤਰ:} (ਗੁਰੂ ਦੇ ਭਾਣੇ ਵਿਚ ਟੁਰਨਾ ਗੁਰੂ ਸੇਵਾ ਹੈ ਸੋ ਤੂੰ ਬੀ) ਜੇ ਗੁਰੂ ਦੇ ਭਾਣੇ ਵਿਚ |

* ਜਿਨਾ ਅੰਦਰਿ ਨਾਮੁ ਨਿਧਾਨੁ ਹੈ ਗੁਰਬਾਣੀ ਵੀਚਾਰਿ॥
ਤਿਨ ਕੇ ਮੁਖ ਸਦ ਉਜਲੇ ਤਿਤੁ ਸਚੈ ਦਰਬਾਰਿ॥ {ਵਾਰਾਂ ਤੇ ਵਧੀਕ ਸਲੋਕ ਮ: ੪-੧੫}

**ਸਦਾ ਸੁਹਾਗੁ ਸੁਹਾਗਣੀ ਜੇ ਚਲਹਿ ਸਤਿਗੁਰ ਭਾਇ ॥ ਸਦਾ ਪਿਰੁ ਨਿਹਚਲੁ ਪਾਈਐ ਨਾ ਓਹੁ ਮਰੈ ਨ ਜਾਇ ॥ ਸਬਦਿ ਮਿਲੀ ਨਾ ਵੀਛੁੜੈ ਪਿਰ ਕੈ ਅੰਕਿ ਸਮਾਇ ॥ ੨ ॥**

ਟੁਰੇਂ ਤਾਂ ਸਦਾ ਸੁਹਾਗ ਵਾਲੀ ਸੁਹਾਗਣ ਹੋ ਜਾਏਂ, (ਭਾਵ ਵਾਹਿਗੁਰੂ ਨੂੰ ਪ੍ਰਾਪਤ ਗੁਰਮੁਖ ਹੋ ਜਾਏਂ; ਕਿਉਂਕਿ ਹਰਿ ਜੀਉ) ਸਦੈਵੀ ਪਤੀ ਹੈ, ਉਹ ਨਿਹਚਲ ਹੈ (ਉਹ) ਪ੍ਰਾਪਤ ਹੋ ਜਾਂਦਾ ਹੈ, ਨਾ ਓਹ ਮਰਦਾ ਹੈ ਤੇ ਨਾਂ ਓਹ (ਅਪਣਿਆਂ ਨੂੰ ਛਡਕੇ ਕਿਤੇ) ਚਲਾ ਜਾਂਦਾ ਹੈ। (ਜੋ ਉਸਨੂੰ) ਨਾਮ (ਦੀ ਕਮਾਈ) ਦੁਆਰਾ (ਜਗਜਾਸੂ ਰੂਪੀ ਸੁਹਾਗਣ) ਮਿਲ ਪੈਂਦੀ ਹੈ, (ਤੇ ਜੋ ਕਦੇ) ਨਹੀਂ ਵਿਛੁੜਦੀ, (ਓਹ ਉਸੇ) ਪਤੀ (ਦੇ ਅੰਕ=) ਸਰੂਪ ਵਿਚ ਸਮਾ ਜਾਂਦੀ ਹੈ॥੨॥

**ਹਰਿ ਨਿਰਮਲੁ ਅਤਿ ਊਜਲਾ ਬਿਨੁ ਗੁਰ ਪਾਇਆ ਨ ਜਾਇ ॥ ਪਾਠੁ ਪੜੈ ਨਾ ਬੂਝਈ ਭੇਖੀ ਭਰਮਿ ਭੁਲਾਇ ॥ ਗੁਰਮਤੀ ਹਰਿ ਸਦਾ ਪਾਇਆ ਰਸਨਾ ਹਰਿ ਰਸੁ ਸਮਾਇ ॥ ੩ ॥**

(ਅਸੀਂ ਮੈਲੇ ਹਾਂ) ਹਰਿ ਜੀਉ ਨਿਰਮਲ ਹੈ, ਅਤਿ ਉੱਜਲ ਹੈ, (ਨਾਮ ਬਿਨਾ ਮੈਲ ਨਹੀਂ ਉਤਰਦੀ, ਨਾਮ ਗੁਰੂ ਦੇਂਦਾ ਹੈ, ਤਾਂਤੇ) ਗੁਰੂ ਬਿਨਾਂ ਉਹ ਪਾਇਆ ਨਹੀਂ ਜਾ ਸਕਦਾ। ਨਾਂ (ਨਿਰੇ ਆਪ ਕੀਤੇ) ਪਾਠਾਂ ਦੇ ਪੜ੍ਹਨ ਨਾਲ (ਉਸਦੀ) ਸੋਝੀ ਪੈਂਦੀ ਹੈ, ਭੇਖਾਂ ਦੇ (ਧਾਰਨ ਕਰਨੇ) ਨਾਲ ਭਰਮਾਂ ਵਿਚ ਭੁੱਲੇ ਰਹੀਦਾ ਹੈ। ਗੁਰੂ ਦੀ ਮਤਿ ਦੁਆਰਾ ਸਦੈਵੀ ਹਰਿ ਜੀਉ ਪਾਈਦਾ ਹੈ, (ਕਿਉਂਕਿ ਗੁਰਮਤਿ ਦੁਆਰਾ) ਰਸਨਾਂ ਵਿਖੇ ਹਰੀ ਰਸ ਸਮਾਇਆ ਰਹਿੰਦਾ ਹੈ॥੩॥

**ਮਾਇਆ ਮੋਹੁ ਚੁਕਾਇਆ ਗੁਰਮਤੀ ਸਹਜਿ ਸੁਭਾਇ ॥ ਬਿਨੁ ਸਬਦੈ ਜਗੁ ਦੁਖੀਆ ਫਿਰੈ ਮਨਮੁਖਾ ਨੋ ਗਈ ਖਾਇ ॥ ਸਬਦੇ ਨਾਮੁ ਧਿਆਈਐ ਸਬਦੇ ਸਚਿ ਸਮਾਇ ॥ ੪ ॥**

(ਮੈਲ ਕਿਹੜੀ ਸਾਨੂੰ ਲਗ ਰਹੀ ਹੈ? ਉੱਤਰ:- ਮਾਇਆ ਮੋਹ ਰੂਪੀ ਮੈਲ ਹੈ, ਇਹ) ਮਾਇਆ ਮੋਹ (ਦੀ ਮੈਲ) ਗੁਰੂ ਦੀ (ਲੀਤੀ) ਮਤਿ ਦੁਆਰਾ ਸਹਜ ਸੁਭਾਵ ਹੀ ਦੂਰ ਹੋ ਜਾਂਦੀ ਹੈ। (ਗੁਰੂ ਦੀ ਮਤਿ ਕੀਹ ਮਿਲਦੀ ਹੈ? ਉਹ ਨਾਮ ਦੀ ਮਤ ਹੈ, ਸੋ) ਬਿਨਾਂ (ਇਸ) ਨਾਮ ਦੇ ਜਗਤ ਦੁਖੀ ਪਿਆ ਭਟਕਦਾ ਹੈ, (ਇਹ ਮੈਲ) ਮਨਮੁਖਾਂ ਨੂੰ (ਤਾਂ) ਖਾ (ਹੀ) ਜਾਂਦੀ ਹੈ। ਨਾਮ (ਗੁਰੂ ਦੇ) ਉਪਦੇਸ਼ ਦੁਆਰਾ ਧਿਆਈ ਦਾ ਹੈ, ਤੇ ਇਸ (ਗੁਰੂ ਦਿਤੇ ਸ਼ਬਦ=) ਨਾਮ ਦੁਆਰਾ ਸੱਤ ਸਰੂਪ (ਵਾਹਿਗੁਰੂ) ਵਿਚ ਸਮਾ ਜਾਈਦਾ ਹੈ॥੪॥

**ਮਾਇਆ ਭੂਲੇ ਸਿਧ ਫਿਰਹਿ ਸਮਾਧਿ ਨ ਲਗੈ ਸੁਭਾਇ ॥ ਤੀਨੇ ਲੋਅ ਵਿਆਪਤ ਹੈ ਅਧਿਕ ਰਹੀ ਲਪਟਾਇ ॥ ਬਿਨੁ ਗੁਰ ਮੁਕਤਿ ਨ ਪਾਈਐ ਨਾ ਦੁਬਿਧਾ ਮਾਇਆ ਜਾਇ ॥ ੫ ॥**

(ਜੇ ਕਹੋ ਕਿ ਸਮਾਧੀਆਂ ਲਾਉਣ ਵਾਲੇ ਤਾਂ ਪਹੁੰਚ ਪੈਂਦੇ ਹੋਣਗੇ ਤਾਂ ਫੁਰਮਾਉਂਦੇ ਹਨ ਕਿ) ਸਿੱਧ (ਲੋਕ ਬੀ) ਮਾਇਆ ਵਿਚ ਭੁੱਲੇ ਫਿਰਦੇ ਹਨ, (ਉਨ੍ਹਾਂ ਦੀ) ਸੁਭਾਵਕ ਸਮਾਧੀ ਨਹੀਂ ਲਗਦੀ (ਸੋ ਓਹ ਬੀ ਪਰਮਾਤਮਾਂ ਨੂੰ ਨਹੀਂ ਪਹੁੰਚਦੇ)। (ਇਹ ਮਾਇਆ) ਤਿੰਨਾ ਲੋਕਾਂ ਵਿਚ ਫੈਲ ਰਹੀ ਹੈ ਤੇ ਬਹੁਤ ਚੰਬੜ ਗਈ ਹੈ। ਮਾਇਆ ਜੋ ਦੁਬਿਧਾ (ਦਾ ਸਰੂਪ ਹੈ, ਗੁਰੂ ਬਿਨਾਂ) ਦੂਰ ਨਹੀਂ ਹੁੰਦੀ, (ਇਸ ਕਰਕੇ) ਗੁਰੂ ਬਿਨਾਂ ਮੁਕਤੀ ਪ੍ਰਾਪਤ ਨਹੀਂ ਹੁੰਦੀ ॥੫॥

**ਮਾਇਆ ਕਿਸ ਨੋ ਆਖੀਐ ਕਿਆ ਮਾਇਆ ਕਰਮ ਕਮਾਇ ॥ ਦੁਖਿ ਸੁਖਿ ਏਹੁ ਜੀਉ ਬਧੁ ਹੈ ਹਉਮੈ**

(ਪ੍ਰਸ਼ਨ: ਹੇ ਗੁਰੋ!) ਮਾਇਆ ਕਿਸਨੂੰ ਆਖੀਦਾ ਹੈ? ਮਾਇਆ ਕੀਹ ਕਰਮ ਕਰਦੀ ਕਰਾਉਂਦੀ ਹੈ?

(ਉੱਤਰ:- ਜਿਸ ਕਰਕੇ) ਇਹ ਜੀਵ ਦੁਖ ਸੁਖ ਵਿਚ

**ਕਰਮ ਕਮਾਇ ॥ ਬਿਨੁ ਸਬਦੈ ਭਰਮੁ ਨ ਚੂਕਈ ਨਾ ਵਿਚਹੁ ਹਉਮੈ ਜਾਇ ॥ ੬ ॥**

ਬੰਧਾਇਮਾਨ ਹੈ (ਉਹ ਮਾਇਆ ਹੈ ਤੇ ਇਹ ਮਾਇਆ) ਹਉਮੈ ਦੇ ਕਰਮ ਕਰ ਰਹੀ ਹੈ। {ਹੁਣ ਇਸ ਮਾਇਆ ਦੇ ਦੂਰ ਕਰਨ ਦਾ ਉਪਰਾਲਾ ਦੱਸਦੇ ਹਨ:} (ਗੁਰੂ ਦੇ)ਉਪਦੇਸ਼ ਬਿਨਾ (ਆਪਣੇ ਆਪ ਨੂੰ ਦੁਖੀ ਸੁਖੀ ਸਮਝਣੇ ਦਾ) ਭਰਮ ਨਵਿਰਤ ਨਹੀਂ ਹੁੰਦਾ, ਨਾ ਇਹ ਹਉਮੈ (ਕਿ ਮੈਂ ਮਨ ਹਾਂ, ਮੈਂ ਸਰੀਰ ਹਾਂ ਤੇ ਪੁਤ੍ਰ ਪਦਾਰਥ ਮੇਰੇ ਹਨ) ਵਿਚੋਂ ਦੂਰ ਹੁੰਦੀ ਹੈ॥੬॥

**ਬਿਨੁ ਪ੍ਰੀਤੀ ਭਗਤਿ ਨ ਹੋਵਈ ਬਿਨੁ ਸਬਦੈ ਥਾਇ ਨ ਪਾਇ ॥ ਸਬਦੇ ਹਉਮੈ ਮਾਰੀਐ ਮਾਇਆ ਕਾ ਭ੍ਰਮੁ ਜਾਇ ॥ ਨਾਮੁ ਪਦਾਰਥੁ ਪਾਈਐ ਗੁਰਮੁਖਿ ਸਹਜਿ ਸੁਭਾਇ ॥੭॥**

ਨਾਂ ਹੀ ਪ੍ਰੀਤਿ ਬਿਨਾਂ ਭਗਤੀ ਹੁੰਦੀ ਹੈ, (ਨਾਂ ਹੀ ਗੁਰ ਭਗਤੀ ਬਿਨਾ ਗੁਰ ਉਪਦੇਸ਼ ਮਿਲਦਾ ਹੈ ਤੇ) ਨਾਂ ਹੀ ਗੁਰ ਉਪਦੇਸ਼ ਬਿਨਾਂ ਥਾਇ (ਨਿਜ ਰੂਪ ਦਾ ਟਿਕਾਣਾ) ਮਿਲਦਾ ਹੈ। (ਹਾਂ ਭਾਈ ਗੁਰ) ਉਪਦੇਸ਼ ਨਾਲ ਹੀ ਹਉਮੈ ਮਰਦੀ ਹੈ (ਤੇ ਹਉਂ ਮਰਨ ਨਾਲ) ਮਾਇਆ ਦਾ ਭਰਮ ਨਵਿਰਤ ਹੁੰਦਾ ਹੈ। (ਸੋ ਭਾਈ) 'ਸਹਜ ਸੁਭਾਵ (ਗਜਾਨ)' ਲਈ ਗੁਰੂ ਦੁਆਰਾ ਨਾਮ ਪਦਾਰਥ ਪ੍ਰਾਪਤ ਕਰਨਾ ਚਾਹੀਏ॥੭॥

**ਬਿਨੁ ਗੁਰ ਗੁਣ ਨ ਜਾਪਨੀ ਬਿਨੁ ਗੁਣ ਭਗਤਿ ਨ ਹੋਇ ॥ ਭਗਤਿ ਵਛਲੁ ਹਰਿ ਮਨਿ ਵਸਿਆ ਸਹਜਿ ਮਿਲਿਆ ਪ੍ਰਭੁ ਸੋਇ ॥ ਨਾਨਕ ਸਬਦੇ ਹਰਿ ਸਾਲਾਹੀਐ ਕਰਮਿ ਪਰਾਪਤਿ ਹੋਇ ॥ ੮ ॥ ੪ ॥੨੧॥**

(ਕਿਉਂਕਿ) ਗੁਰੂ ਤੋਂ ਬਿਨਾਂ ਗੁਣਾਂ ਦਾ ਪਤਾ ਨਹੀਂ ਲਗਦਾ (ਜਿਨ੍ਹਾਂ ਗੁਣਾਂ ਨਾਲ ਕਿ ਮਾਇਆ ਦੇ ਲਾਏ ਅਵਗੁਣ ਨਵਿਰਤ ਹੋਣੇ ਹਨ ਤੇ ਉਨ੍ਹਾਂ) ਗੁਣਾਂ ਬਿਨਾਂ ਭਗਤੀ ਨਹੀਂ ਹੋਣੀ। (ਹਾਂ ਉਨ੍ਹਾਂ ਗੁਣਾਂ ਨਾਲ) ਭਗਤ ਵਛਲ ਹਰਿ ਜੀਉ ਮਨ ਵਿਚ ਆ ਵਸਦਾ ਹੈ, (ਐਉਂ) ਸਹਜੇ ਹੀ ਉਹ ਪ੍ਰਭੂ ਮਿਲ ਪੈਂਦਾ ਹੈ। ਹੇ ਨਾਨਕ ! ਸ਼ਬਦ ਦੁਆਰਾ ਹਰਿ ਜੀਉ ਦੀ ਸਿਫਤ ਸਲਾਹ ਕਰੀਏ। (ਉਹ ਆਪਣੀ) ਕ੍ਰਿਪਾ ਦੁਆਰਾ (ਆਪ ਹੀ) ਪ੍ਰਾਪਤ ਹੋ ਜਾਂਦਾ ਹੈ ॥੮॥੨॥੨੧॥

**ਵਜਾਖਜਾ ਤੇ ਨਿਰੁਕ੍ਤ-** ਸੁਗਮ ਹੈ।

## {ਸਿਰੀ ਰਾਗੁ ਮਹਲਾ ੩, ਅਸਟਪਦੀ-੨੨}

**ਪ੍ਰਾਕ੍ਥਨ-** ਭਗਤਾਂ ਦੇ ਨਮੂਨੇ ਦੱਸਕੇ ਨਾਮ ਵਾਲਿਆਂ ਦੀ ਕਲਜ਼ਾਣ ਹੁੰਦੀ ਦੱਸੀ ਹੈ, ਚਾਹੋ ਓਹ ਕੁਲ ਦੇ ਨੀਵੇਂ ਸਨ। ਗੁਰੂ ਤੇ ਨਾਮ ਤੋਂ ਹੀਣੇ, ਜੋਗੀ, ਸਨਜਾਸੀ ਤੇ ਪੰਡਿਤਾਂ ਦੀ ਅਵਸਥਾ ਅਮੁਕਤ ਦੱਸੀ ਹੈ।

| ਮੂਲ | ਅਰਥ |
|---|---|
| **ਸਿਰੀ ਰਾਗੁ ਮਹਲਾ ੩ ॥** | {ਗੁਰਬਾਣੀ ਦੀ ਮਹਿਮਾ ਦੱਸਦੇ ਹਨ:-} |
| **ਮਾਇਆ ਮੋਹੁ ਮੇਰੈ ਪ੍ਰਭਿ ਕੀਨਾ ਆਪੇ ਭਰਮਿ ਭੁਲਾਏ ॥ ਮਨਮੁਖਿ ਕਰਮ ਕਰਹਿ ਨਹੀ ਬੂਝਹਿ ਬਿਰਥਾ** | ਮਾਇਆ ਦਾ ਮੋਹ ਮੇਰੇ ਪ੍ਰਭੂ ਨੇ (ਹੀ) ਰਚਿਆ ਹੈ (ਤੇ ਜੀਵਾਂ ਨੂੰ ਉਸ ਦੇ) ਭਰਮ ਵਿਚ ਆਪੇ ਭੁਲਾਇਆ ਹੈ। (ਇਹ ਗਲ) ਨਾਂ ਸਮਝ ਕੇ (ਕਿ ਮਾਇਆ ਦਾ ਕਰਤਾ ਉਹ ਆਪ ਹੈ ਤੇ ਮੈਂ ਕਿਉਂ ਮਾਇਆ ਦੇ ਅਸਰ ਹੇਠ ਆਪ ਨੂੰ ਕਰਤਾ ਮੰਨਦਾ ਹਾਂ) ਮਨਮੁਖ (ਮਨ ਹੱਠ ਦੇ) ਕਰਮ ਕਰਦਾ ਹੈ (ਜਿਸ ਕਰਕੇ ਇਸ) |

**ਜਨਮੁ ਗਵਾਏ ॥ ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਏ ॥ ੧ ॥**

ਅਗਜਾਨ ਵਸ ਹੋਏ ਨੇ ਜਨਮ ਬਿਰਥਾ ਗੁਆ ਲਿਆ ਹੈ। ਗੁਰਬਾਣੀ ਇਸ ਜਗਤ ਵਿਚ (ਮਾਇਆ ਦੇ ਮੋਹ ਦਾ ਹਨੇਰਾ ਦੂਰ ਕਰਨੇ ਲਈ) ਚਾਨਣਾ ਹੈ, (ਪਰ ਓਹ ਗੁਰੂ ਦੀ) ਕ੍ਰਿਪਾ ਨਾਲ ਹੀ ਮਨ ਵਿਚ ਆ ਕੇ ਵਸਦੀ ਹੈ॥੧॥

**ਮਨ ਰੇ ਨਾਮੁ ਜਪਹੁ ਸੁਖੁ ਹੋਇ ॥ ਗੁਰੁ ਪੂਰਾ ਸਾਲਾਹੀਐ ਸਹਜਿ ਮਿਲੈ ਪ੍ਰਭੁ ਸੋਇ ॥ ੧ ॥ ਰਹਾਉ ॥**

ਹੇ ਮੇਰੇ ਮਨ! (ਇਹ ਬਾਣੀ ਨਾਮ ਦੀ ਮਤਿ ਦੇਂਦੀ ਹੈ, ਸੋ) ਨਾਮ ਜਪੋ ਤਾਂ ਸੁਖ ਹੋ ਜਾਏਗਾ। (ਇਸ ਦੇ ਦਾਤੇ) ਪੂਰੇ ਗੁਰੂ ਦੀ ਸ਼ਲਾਘਾ ਕਰੀਏ (ਤਦ) ਉਹ ਪ੍ਰਭੂ ਸਹਜ ਸੁਭਾਵ (ਹੀ) ਮਿਲ ਪੈਂਦਾ ਹੈ ॥੧॥ ਰਹਾਉ॥

**ਭਰਮੁ ਗਇਆ ਭਉ ਭਾਗਿਆ ਹਰਿ ਚਰਣੀ ਚਿਤੁ ਲਾਇ ॥ ਗੁਰਮੁਖਿ ਸਬਦੁ ਕਮਾਈਐ ਹਰਿ ਵਸੈ ਮਨਿ ਆਇ ॥ ਘਰਿ ਮਹਲਿ ਸਚਿ ਸਮਾਈਐ ਜਮਕਾਲੁ ਨ ਸਕੈ ਖਾਇ ॥ ੨ ॥**

(ਨਾਮ ਦੁਆਰਾ ਜਦ) ਹਰਿ ਜੀਉ ਦੇ ਚਰਨਾਂ ਵਿਚ ਚਿਤ ਲਾ ਲਈਦਾ ਹੈ ਤਾਂ (ਮਾਇਆ ਮੋਹ ਤੋਂ ਉਪਜਿਆ) ਭ੍ਰਮ ਦੂਰ ਹੋ ਜਾਂਦਾ ਹੈ ਤੇ (ਜਨਮ ਮਰਨ ਆਦਿ ਦਾ) ਭਉ ਦੂਰ ਹੋ ਜਾਂਦਾ ਹੈ। (ਐਉਂ ਜਦ) ਗੁਰੂ ਦੁਆਰਾ ਸ਼ਬਦ ਦੀ ਕਮਾਈ ਕਰੀਏ ਤਾਂ (ਸੁਤੇ ਹੀ) ਹਰਿ ਜੀਉ ਮਨ ਵਿਚ ਆ ਵਸਦਾ ਹੈ। (ਹਾਂ ਜੀ ਤਦੋਂ ਅਪਣੇ) ਘਰ (ਅੰਤਹਕਰਣ) ਵਿਚ (ਹੀ) ਮਹਲ (=ਸਰੂਪ ਪਾ ਲਈਦਾ ਹੈ; ਇਸ ਸਰੂਪ ਦੀ ਪ੍ਰਾਪਤੀ ਵਿਚ ਸੱਚ ਪ੍ਰਾਪਤ ਹੁੰਦਾ ਹੈ ਤੇ ਉਸ) ਸੱਚ ਵਿਚ ਸਮਾ ਜਾਈਦਾ ਹੈ (ਫੇਰ) ਜਮ ਕਾਲ (ਇਸ ਜੀਵ ਨੂੰ) ਖਾ ਨਹੀਂ ਸਕੇਗਾ (ਭਾਵ ਕਾਲ ਅਪਣੇ ਗੇੜ ਵਿਚ ਨਹੀਂ ਰਖ ਸਕੇਗਾ)॥੨॥

**ਨਾਮਾ ਛੀਬਾ ਕਬੀਰੁ ਜੋੁਲਾਹਾ ਪੂਰੇ ਗੁਰ ਤੇ ਗਤਿ ਪਾਈ ॥ ਬ੍ਰਹਮ ਕੇ ਬੇਤੇ ਸਬਦੁ ਪਛਾਣਹਿ ਹਉਮੈ ਜਾਤਿ ਗਵਾਈ ॥ ਸੁਰਿ ਨਰ ਤਿਨ ਕੀ ਬਾਣੀ ਗਾਵਹਿ ਕੋਇ ਨ ਮੇਟੈ ਭਾਈ ॥ ੩ ॥**

{ਪ੍ਰਸ਼ਨ : ਕੀ ਐਸੇ ਕੋਈ ਪਾਰਗਿਰਾਮੀ ਲੋਕ ਸੱਚ ਮੁਚ ਹੋਏ ਬੀ ਹਨ? ਉੱਤਰ:} ਨਾਮਾ (ਸੀ) ਛੀਂਬਾ (ਤੇ) ਕਬੀਰ (ਸੀ) ਜੁਲਾਹਾ, (ਇਨ੍ਹਾਂ ਨੇ) ਪੂਰੇ ਗੁਰੂ ਤੋਂ (ਨਾਮ ਲੈ ਕੇ) ਮੁਕਤੀ ਪ੍ਰਾਪਤ ਕੀਤੀ। ਓਹ ਬ੍ਰਹਮ ਦੇ ਜਾਣਨਹਾਰ (=ਬ੍ਰਹਮ ਗਿਆਨੀ) ਹੋ ਗਏ, (ਓਹ ਸਰਬ ਵਿਚ ਵਜਾਪਕ) ਬ੍ਰਹਮ ਨੂੰ ਪਛਾਣਦੇ ਸਨ, (ਇਉਂ ਉਹਨਾਂ ਨੇ) ਹਉਮੈ ਦੀ ਜਾਤਿ ਹੀ ਦੂਰ ਕਰ ਲਈ ਸੀ*। ਉਹਨਾਂ ਦੀ ਬਾਣੀ ਸੁਰ ਤੇ ਨਰ ਗਾਉਂਦੇ ਹਨ, ਜਿਸ ਬਾਣੀ ਨੂੰ ਕੋਈ ਮੇਟ ਨਹੀਂ ਸਕਦਾ (ਭਾਵ ਉਹਨਾਂ ਦੀ ਬਾਣੀ ਪ੍ਰਮਾਣੀਕ ਮੰਨੀ ਜਾਂਦੀ ਹੈ)॥੩॥

**ਦੈਤ ਪੁਤੁ ਕਰਮ ਧਰਮ ਕਿਛੁ ਸੰਜਮ ਨ ਪੜੈ ਦੂਜਾ ਭਾਉ ਨ ਜਾਣੈ ॥ ਸਤਿਗੁਰੁ ਭੇਟਿਐ ਨਿਰਮਲੁ ਹੋਆ ਅਨਦਿਨੁ ਨਾਮੁ ਵਖਾਣੈ ॥ ਏਕੋ**

(ਫੇਰ ਦੇਖੋ ਪ੍ਰਹਲਾਦ ਜੋ) ਦੈਤ ਦਾ ਪੁਤ੍ਰ (ਸੀ, ਉਹ) ਕਰਮ ਧਰਮ (ਤੇ ਸ਼ਾਸਤ੍ਰਾਂ ਵਿਚ ਦੱਸੇ) ਸੰਜਮ**(ਆਦਿ) ਕੁਛ ਨਹੀਂ ਪੜ੍ਹਿਆ ਸੀ, (ਪਰ ਓਹ) ਦੁਐਤ ਦਾ ਭਾਵ ਮਾਤ੍ਰ ਬੀ ਨਹੀਂ ਸੀ ਜਾਣਦਾ (ਕਿਉਂਕਿ ਉਹ) ਸਤਿਗੁਰਾਂ ਨੂੰ ਮਿਲਕੇ ਨਿਰਮਲ ਹੋ ਗਿਆ ਹੋਇਆ ਸੀ, (ਤੇ ਉਹ) ਦਿਨੇ ਰਾਤ ਨਾਮ ਉਚਾਰਦਾ ਰਹਿੰਦਾ ਸੀ। (ਉਹ) ਇਕੋ (ਕਰਤਾਰ ਨੂੰ ਹੀ ਸੱਥਾ

---

* ਭਾਵ ਹਉਮੈਂ ਦੀ ਲੇਸ਼ ਮਾਤ੍ਰ ਬੀ ਨਹੀਂ ਰਹਿਣ ਦਿਤੀ ਸੀ। ਐਉਂ ਬੀ ਕਰਦੇ ਹਨ ਕਿ ਉਹਨਾਂ ਨੇ ਜਾਤ ਦੇ ਨੀਵੇਂ ਉਚੇ ਹੋਣ ਦਾ ਭਰਮ ਦੂਰ ਕਰ ਲਿਆ ਸੀ। ਪਰੰਤੂ ਉਪਰਲਾ ਅਰਥ ਵਧੇਰੇ ਢੁਕਦਾ ਹੈ।

** ਓਹ ਕਰਮ ਜਿਨ੍ਹਾਂ ਨਾਲ ਇੰਦ੍ਰੇ ਦਮਨ ਕੀਤੇ ਜਾਣ ਤੇ ਸੰਕਲਪ ਵਿਕਲਪ ਸਾਧੇ ਜਾਣ। ਨੇਮ ਬ੍ਰਤ ਆਦਿ ਬੀ ਅਰਥ ਕਰ ਲੈਂਦੇ ਹਨ।

† ਨਾਰਦ ਨੂੰ।

**ਪੜੈ ਏਕੋ ਨਾਉ ਬੂਝੈ ਦੂਜਾ ਅਵਰੁ ਨ ਜਾਣੈ ॥ ੪ ॥**

ਘੋਖਣ ਵਾਙੂ) ਪੜਦਾ ਸੀ ਤੇ ਇਕੋ ਨਾਮ ਨੂੰ ਹੀ ਸਮਝਦਾ ਸੀ (ਕਿ ਤਾਰਨਹਾਰ ਹੈ), ਦੂਜਾ ਹੋਰ ਕੁਛ ਨਹੀਂ ਸੀ ਜਾਣਦਾ (ਭਾਵ ਹਰਿ ਜੀਉ ਤੋਂ ਬਿਨਾਂ ਉਸਦਾ ਪਿਆਰ ਹੋਰ ਕਿਸੇ ਨਾਲ ਹੈ ਹੀ ਨਹੀਂ ਸੀ) ॥੪॥

{ਪ੍ਰਸ਼ਨ : ਛੇ ਦਰਸ਼ਨਾਂ ਵਾਲੇ ਕਿਆ ਮੁਕਤ ਨਹੀਂ ਹੁੰਦੇ? ਉੱਤਰ:}

**ਖਟੁ ਦਰਸਨ ਜੋਗੀ ਸੰਨਿਆਸੀ ਬਿਨੁ ਗੁਰ ਭਰਮਿ ਭੁਲਾਏ ॥ ਸਤਿਗੁਰੁ ਸੇਵਹਿ ਤਾ ਗਤਿ ਮਿਤਿ ਪਾਵਹਿ ਹਰਿ ਜੀਉ ਮੰਨਿ ਵਸਾਏ ॥ ਸਚੀ ਬਾਣੀ ਸਿਉ ਚਿਤੁ ਲਾਗੈ ਆਵਣੁ ਜਾਣੁ ਰਹਾਏ ॥ ੫ ॥**

ਗੁਰੂ ਤੋਂ ਬਿਨਾਂ (ਜੋ ਲੋਕ) ਖਟ ਦਰਸ਼ਨਾਂ (ਵਿਚੋਂ ਚਾਹੋ ਕਿਸੇ ਵਿਚ ਹਨ, ਚਾਹੋ) ਜੋਗੀ ਹਨ, (ਚਾਹੋ) ਸੰਨਯਾਸੀ, (ਸਭ) ਭਰਮ ਵਿਚ ਭੁੱਲੇ ਰਹਿੰਦੇ ਹਨ। (ਓਹ ਬੀ ਜੇ) ਸਤਿਗੁਰ ਦੀ ਸੇਵਾ ਕਰਕੇ ਹਰਿ ਜੀਉ ਨੂੰ ਮਨ ਵਿਚ ਵਸਾ ਲੈਣਗੇ ਤਾਂ ਗਤਿ ਮਿਤਿ* ਪਾ ਲੈਣਗੇ। (ਸੋ ਤੁਸੀਂ ਭਾਈ ਜਨੋਂ ! ਪੱਕ ਜਾਣੋ ਕਿ ਜਿਸ ਦਾ) ਚਿਤ (ਗੁਰੂ ਕੀ) ਸਚੀ ਬਾਣੀ ਨਾਲ ਲਗ ਜਾਏਗਾ† (ਉਸਦਾ) ਆਵਣ ਜਾਣ ਮਿਟ ਜਾਏਗਾ॥੫॥

{ਪ੍ਰਸ਼ਨ:- ਕੀਹ ਪੰਡਿਤ ਮੁਕਤਿ ਨਹੀਂ ਹੁੰਦੇ? ਉੱਤਰ:}

**ਪੰਡਿਤ ਪੜਿ ਪੜਿ ਵਾਦੁ ਵਖਾਣਹਿ ਬਿਨੁ ਗੁਰ ਭਰਮਿ ਭੁਲਾਏ ॥ ਲਖ ਚਉਰਾਸੀਹ ਫੇਰੁ ਪਇਆ ਬਿਨੁ ਸਬਦੈ ਮੁਕਤਿ ਨ ਪਾਏ ॥ ਜਾ ਨਾਉ ਚੇਤੈ ਤਾ ਗਤਿ ਪਾਏ ਜਾ ਸਤਿਗੁਰੁ ਮੇਲਿ ਮਿਲਾਏ ॥ ੬ ॥**

ਪੰਡਿਤ (ਸ਼ਾਸਤ੍ਰ) ਪੜ੍ਹ ਘੋਖ ਕੇ ਝਗੜੇ (ਬਹਿਸਾਂ ਹੀ) ਕਰਦੇ ਹਨ, ਗੁਰੂ (ਧਾਰੇ) ਬਿਨਾਂ (ਓਹ ਬੀ) ਭਰਮ ਵਿਚ ਭੁੱਲੇ ਰਹਿੰਦੇ ਹਨ (ਇਸ ਕਰਕੇ ਸ਼ਬਦ ਨੂੰ ਪ੍ਰਾਪਤ ਨਹੀਂ ਹੁੰਦੇ)। ਸ਼ਬਦ ਬਿਨਾ ਹੋਣ ਕਰਕੇ ਓਹ ਮੁਕਤੀ ਨਹੀਂ ਪਾਉਂਦੇ ਲਖ ਚਉਰਾਸੀ ਦੇ ਗੇੜ ਵਿਚ ਹੀ ਭਟਕਦੇ ਹਨ; (ਪਰ) ਜੇ (ਉਹ ਬੀ) ਨਾਮ ਚਿਤਾਰਨ ਲਗ ਜਾਣ ਤਾਂ ਮੁਕਤੀ ਪਾ ਲੈਣਗੇ (ਪਰ) ਜਦੋਂ ਕਿ ਸਤਿਗੁਰੂ (ਉਨ੍ਹਾਂ ਨੂੰ ਆਪਣੇ) ਮੇਲ ਵਿਚ ਮਿਲਾ ਲਵੇ ॥੬॥

{ਸਤਿਗੁਰ ਤੇ ਨਾਮ ਕਿੱਥੇ ਹੁੰਦੇ ਹਨ? ਉੱਤਰ:}

**ਸਤਸੰਗਤਿ ਮਹਿ ਨਾਮੁ ਹਰਿ ਉਪਜੈ ਜਾ ਸਤਿਗੁਰੁ ਮਿਲੈ ਸੁਭਾਏ॥ ਮਨੁ ਤਨੁ ਅਰਪੀ ਆਪੁ ਗਵਾਈ ਚਲਾ ਸਤਿਗੁਰ ਭਾਏ ॥ ਸਦ ਬਲਿਹਾਰੀ ਗੁਰ ਅਪੁਨੇ ਵਿਟਹੁ ਜਿ ਹਰਿ ਸੇਤੀ ਚਿਤੁ ਲਾਏ ॥੭॥**

ਸਤਿ ਸੰਗਤਿ ਵਿਚ ਹਰਿ ਜੀਉ ਦਾ ਨਾਮ ਉਪਜਦਾ ਹੈ, (ਓਥੇ) ਸਤਿਗੁਰ ਜੇ ਸਹਜ ਸੁਭਾਵ ਮਿਲ ਪਵੇ ਤਾਂ ਮਨ ਤੇ ਤਨ ਉਸਨੂੰ ਅਰਪ ਦਿਓ, ਆਪਾ ਗੁਆ ਦਿਓ (ਤੇ ਨਿਸਚੇ ਕਰ ਲਓ ਕਿ ਹੁਣ) ਸਤਿਗੁਰ ਦੇ ਭਾਣੇ ਵਿਚ ਟੁਰਨਾ ਹੈ। (ਮੈਂ ਹੇ ਭਾਈ!) ਅਪਣੇ ਸਤਿਗੁਰੂ ਤੋਂ ਸਦਾ ਬਲਿਹਾਰਨੇ ਜਾਂਦਾ ਹਾਂ, ਜਿਸਨੇ ਹਰਿ ਜੀਉ ਨਾਲ (ਮੇਰਾ) ਚਿਤ ਲਾ ਦਿਤਾ ॥੭॥

{ਪ੍ਰਸ਼ਨ: ਕੀਹ ਬ੍ਰਹਮਣ ਨਹੀਂ ਮੁਕਤ ਹੁੰਦੇ? ਉੱਤਰ:}

**ਸੋ ਬ੍ਰਾਹਮਣੁ ਬ੍ਰਹਮੁ ਜੋ ਬਿੰਦੇ ਹਰਿ ਸੇਤੀ ਰੰਗਿ ਰਾਤਾ ॥ ਪ੍ਰਭੁ ਨਿਕਟਿ**

ਬ੍ਰਹਮਣ ਉਹ ਹੈ ਜੋ ਬ੍ਰਹਮ ਨੂੰ ਜਾਣ ਲੈਂਦਾ ਹੈ ਤੇ ਜੋ (ਨਿਰਾ ਮਨ ਨਾਲ ਜਾਣਨ ਮਾਤ੍ਰ ਹੀ ਨਹੀਂ ਸਗੋਂ) ਹਰਿ ਜੀਉ ਦੇ ਪ੍ਰੇਮ ਵਿਚ ਰਤਾ ਰਹਿੰਦਾ ਹੈ। (ਉਹ ਬ੍ਰਹਮਣ ਬੀ ਮੁਕਤ ਹੈ। ਸੋ ਭਾਈ ਤੁਸੀਂ ਬੀ ਜਤਨ ਕਰੋ, ਕਿਉਂਕਿ) ਪ੍ਰਭੂ ਸਭਨਾਂ

---

* ਮੁਕਤੀ। (੨)ਮੁਕਤੀ ਤੇ ਉਸਦੀ ਲੱਖਤਾ (੩) ਸੰਸਾਰ ਤੋਂ ਛੁਟਕਾਰਾ ਤੇ ਵਾਹਿਗੁਰੂ ਵਿਚ ਮਾ ਜਾਣਾ ਅਰਥਾਤ ਸਮਾ ਜਾਣਾ।

† ਗੁਰੂ ਦੀ ਉਚਾਰੀ ਬਾਣੀ। (੨) ਇਸਦਾ ਭਾਵ ਗੁਰੂ ਦੀ ਦਿਤੀ ਬਾਣੀ ਭਾਵ ਨਾਮ ਤੋਂ ਬੀ ਲੈਂਦੇ ਹਨ।

| | |
|---|---|
| **ਵਸੈ ਸਭਨਾ ਘਟ ਅੰਤਰਿ ਗੁਰਮੁਖਿ ਵਿਰਲੈ ਜਾਤਾ ॥ ਨਾਨਕ ਨਾਮੁ ਮਿਲੈ ਵਡਿਆਈ ਗੁਰ ਕੈ ਸਬਦਿ ਪਛਾਤਾ ॥ ੮ ॥ ੫ ॥ ੨੨ ॥** | ਦੇ ਹਿਰਦੇ ਵਿਚ (ਨੇੜੇ ਤੋਂ) ਨੇੜੇ ਵਸਦਾ ਹੈ (ਪਰ ਉਸਨੂੰ) ਗੁਰੂ ਦੁਆਰਾ ਪਛਾਣਿਆ ਕਿਸੇ ਵਿਰਲੇ ਨੇ ਹੈ। ਹੇ ਨਾਨਕ! ਨਾਮ ਰੂਪੀ ਵਡਿਆਈ (ਉਨ੍ਹਾਂ ਤੋਂ) ਮਿਲਦੀ ਹੈ, (ਜਿਨ੍ਹਾਂ ਨੇ) ਗੁਰੂ ਦੀ ਸਿਖ੍ਯਾ ਦੁਆਰਾ (ਹਰਿ ਜੀਉ ਨੂੰ) ਪਛਾਣਿਆ ਹੈ॥੮॥੫॥੨੨॥ |

**ਵ੍ਯਾਖ੍ਯਾ, ਨਿਰੁਕ੍ਤ**-ਸੁਗਮ ਹੈ।

## {ਸਿਰੀ ਰਾਗੁ ਮਹਲਾ ੩, ਅਸਟਪਦੀ-੨੩}

**ਪ੍ਰਾਕ੍ਥਨ**- ਇਸ ਸ਼ਬਦ ਵਿਚ 'ਸਹਜ' ਦਾ ਸਰੂਪ ਦੱਸਿਆ ਹੈ, ਇਸ ਦੇ ਲੱਛਣ ਕਹੇ ਹਨ, ਇਸ ਦੀ ਪ੍ਰਾਪਤੀ ਦਾ ਤ੍ਰੀਕਾ ਦੱਸਿਆ ਹੈ। ਇਤਨਾ ਖੁਹਲ ਕੇ ਦਰਸਾਇਆ ਹੈ ਕਿ ਸੁਖੱਲੇ ਹੀ ਸਾਰੀ ਸਮਝ ਪੈ ਜਾਂਦੀ ਹੈ।

| ਮੂਲ | ਅਰਥ |
|---|---|
| **ਸਿਰੀ ਰਾਗੁ ਮਹਲਾ ੩ ॥** | |
| **ਸਹਜੈ ਨੋ ਸਭ ਲੋਚਦੀ ਬਿਨੁ ਗੁਰ ਪਾਇਆ ਨ ਜਾਇ ॥ ਪੜਿ ਪੜਿ ਪੰਡਿਤ ਜੋਤਕੀ ਥਕੇ ਭੇਖੀ ਭਰਮਿ ਭੁਲਾਏ ॥ ਗੁਰ ਭੇਟੇ ਸਹਜੁ ਪਾਇਆ ਆਪਣੀ ਕਿਰਪਾ ਕਰੇ ਰਜਾਇ॥੧॥** | ਸਭ (ਲੁਕਾਈ) ਸਹਜ ਨੂੰ ਲੋਚਦੀ ਹੈ (ਪਰ) ਗੁਰੂ ਤੋਂ ਬਿਨਾਂ (ਸਹਜ ਦੀ) ਪ੍ਰਾਪਤੀ ਨਹੀਂ ਹੁੰਦੀ। ਪੰਡਿਤ ਪੜ੍ਹ ਪੜ੍ਹਕੇ ਥੱਕ ਗਏ(ਪਤਾ ਨਾਂ ਲਗਾ) ਜੋਤਸ਼ੀ (ਜੋਤਸ਼ ਲਾ ਲਾ ਥਕੇ, ਥਹੁ ਨਾ ਪਿਆ ਕਿ ਸਹਜ ਕਿਥੋਂ ਲੱਭਦਾ ਹੈ*; ਇਸੀ ਤਰ੍ਹਾਂ) ਭੇਖਧਾਰੀ (ਨਾਂ ਲੱਭ ਸਕੇ) ਭਰਮ ਵਿਚ ਭੁੱਲੇ ਰਹੇ। (ਕੇਵਲ ਉਹਨਾਂ ਨੇ) ਸਹਜ ਪ੍ਰਾਪਤ ਕੀਤਾ ਹੈ (ਜੋ) ਗੁਰੂ ਦੇ ਮੇਲੇ (ਹੋਏ ਹੋਏ) ਹਨ, (ਗੁਰੂ ਦੇ ਕੌਣ ਮੇਲੇ ਹੋਏ ਹਨ? ਜਿਨ੍ਹਾਂ ਉਤੇ ਵਾਹਿਗੁਰੂ) ਅਪਣੀ ਰਜ਼ਾ ਵਿਚ ਕ੍ਰਿਪਾ ਕਰਦਾ ਹੈ॥੧॥ |
| **ਭਾਈ ਰੇ ਗੁਰ ਬਿਨੁ ਸਹਜੁ ਨ ਹੋਇ॥ ਸਬਦੈ ਹੀ ਤੇ ਸਹਜੁ ਊਪਜੈ ਹਰਿ ਪਾਇਆ ਸਚੁ ਸੋਇ ॥ ੧ ॥ ਰਹਾਉ ॥** | ਹੇ ਭਾਈ! ਗੁਰੂ ਤੋਂ ਬਿਨਾਂ ਸਹਜ (ਪ੍ਰਾਪਤ) ਨਹੀਂ ਹੁੰਦਾ। (ਗੁਰੂ ਦੇ ਦਿਤੇ) ਉਪਦੇਸ਼ (ਦੀ ਕਮਾਈ) ਨਾਲ ਹੀ ਸਹਜ ਪੈਦਾ ਹੁੰਦਾ ਹੈ। (ਸਹਜ ਕੀ ਹੈ?) ਉਹ ਸਚਾ ਹਰੀ (ਜਿਸ ਵੇਲੇ) ਪ੍ਰਾਪਤ ਹੋ ਗਿਆ (ਸਹਜ ਹੋ ਗਿਆ)॥੧॥ਰਹਾਉ॥ |
| **ਸਹਜੇ ਗਾਵਿਆ ਥਾਇ ਪਵੈ ਬਿਨੁ ਸਹਜੈ ਕਥਨੀ ਬਾਦਿ ॥** | ਸਹਜ ਵਿਚ ਹੀ (ਹਰੀ ਦਾ ਜਸ ਕੀਤਾ) ਗਾਂਵਿਆ ਪ੍ਰਵਾਨ ਹੁੰਦਾ ਹੈ, ਸਹਜ ਤੋਂ ਬਿਨਾ (ਸਾਰੀ) ਕਥਨੀ ਹੀ ਬਿਰਥਾ ਹੈ। |
| **ਸਹਜੇ ਹੀ ਭਗਤਿ ਊਪਜੈ ਸਹਜਿ ਪਿਆਰਿ ਬੈਰਾਗਿ ॥** | {ਭਗਤੀ ਦਾ ਰੂਪਕ ਕੀਹ ਹੈ? ਉੱਤਰ:} (ਸੰਸਾਰ ਤੋਂ) ਵੈਰਾਗ ਵਿਚ ਰਹਿਣਾ (ਤੇ ਹਰਿ ਜੀਉ ਦੇ) ਸਹਜ ਪਿਆਰ ਵਿਚ ਰਹਿਣਾ (ਭਗਤੀ ਹੈ), (ਇਹ) ਭਗਤੀ ਸਹਜ ਨਾਲ ਹੀ ਉਪਜਦੀ (ਪ੍ਰਾਪਤ ਹੁੰਦੀ) ਹੈ। (ਫਿਰ ਤ੍ਰਿਸ਼ਨਾ ਵਲੋਂ) ਸ਼ਾਂਤਿ ਤੇ (ਅੰਤ੍ਰੀਵ ਆਤਮੇ) ਸੁਖ ਬੀ (ਭਗਤਾਂ ਨੂੰ) ਸਹਜ ਤੋਂ ਹੀ |

* ਕੋਈ ਸ਼ੈ ਗੁਆਚ ਜਾਏ ਤਾਂ ਜਜੋਤਸ਼ੀ ਜਜੋਤਸ਼ ਲਾ ਲਾਕੇ ਥਹੁ ਪਤੇ ਦੱਸਦੇ ਹਨ।

**ਸਹਜੈ ਹੀ ਤੇ ਸੁਖ ਸਾਤਿ ਹੋਇ ਬਿਨੁ ਸਹਜੈ ਜੀਵਣੁ ਬਾਦਿ ॥੨॥**

ਮਿਲਦਾ ਹੈ, (ਹਾਂ) ਸਹਜ ਤੋਂ ਬਿਨਾ (ਸਾਰਾ) ਜੀਵਨ ਹੀ ਬਿਰਥਾ ਹੈ॥੨॥

**ਸਹਜਿ ਸਾਲਾਹੀ ਸਦਾ ਸਦਾ ਸਹਜਿ ਸਮਾਧਿ ਲਗਾਇ ॥ ਸਹਜੇ ਹੀ ਗੁਣ ਊਚਰੈ ਭਗਤਿ ਕਰੇ ਲਿਵ ਲਾਇ ॥ ਸਬਦੇ ਹੀ ਹਰਿ ਮਨਿ ਵਸੈ ਰਸਨਾ ਹਰਿ ਰਸੁ ਖਾਇ ॥੩॥**

(ਭਗਤ) ਸਹਜ ਵਿਚ ਹੀ ਨਿਤ ਨਿਤ (ਹਰਿ ਜੀਉ ਨੂੰ) ਸਲਾਹੁੰਦਾ ਹੈ, ਸਹਜ ਵਿਚ ਹੀ ਸਮਾਧੀ ਲਗਾਉਂਦਾ ਹੈ। (ਜਦ ਸਮਾਧੀ ਵਿਚ ਨਾਂ ਹੋਵੇ ਤਦ ਉਥਾਨ ਨਹੀਂ ਹੋ ਜਾਂਦਾ ਤਦੋਂ ਹਰਿ ਜੀਉ ਦੇ) ਸਹਜ ਨਾਲ ਗੁਣ ਗਾਉਂਦਾ ਹੈ (ਅਤੇ ਇਹ ਕੀਰਤਨ) ਭਗਤੀ ਲਿਵ ਲਾ ਕੇ ਹੀ ਕਰਦਾ ਹੈ, (ਕਿਉਂਕਿ ਸਬਦੇ=) ਨਾਮ ਬਾਣੀ ਨਾਲ ਹੀ ਮਨ ਵਿਚ ਹਰਿ ਜੀਉ ਆ ਵਸਦਾ ਹੈ ਤੇ ਰਸਨਾਂ ਹਰੀ ਦੇ ਰਸ ਦਾ ਸੁਖ ਮਾਣਦੀ ਹੈ ॥੩॥

**ਸਹਜੇ ਕਾਲੁ ਵਿਡਾਰਿਆ ਸਚ ਸਰਣਾਈ ਪਾਇ ॥ ਸਹਜੇ ਹਰਿ ਨਾਮੁ ਮਨਿ ਵਸਿਆ ਸਚੀ ਕਾਰ ਕਮਾਇ ॥ ਸੇ ਵਡਭਾਗੀ ਜਿਨੀ ਪਾਇਆ ਸਹਜੇ ਰਹੇ ਸਮਾਇ॥੪॥**

(ਅਸਾਂ ਕਾਲ ਦੂਰ ਕਰਨ ਲਈ ਯੋਗਕ ਕ੍ਰਿਯਾ 'ਕਾਲ ਬੰਚਨ' ਆਦਿ ਨਹੀਂ ਕੀਤੀਆਂ, ਅਸਾਂ ਤਾਂ ਅਪਣੇ ਆਪ ਨੂੰ ) ਸੱਚ (ਸੱਤਜ ਸਰੂਪ) ਦੀ ਸ਼ਰਣੀ ਪਾਕੇ ਸਹਜ ਨਾਲ ਹੀ ਕਾਲ ਨੂੰ ਦੂਰ ਕਰ ਲਿਆ ਹੈ। {ਕੀਕੂੰ? ਉੱਤਰ:} (ਪਹਿਲੋਂ) ਸੱਚੀ ਕਾਰ ਕੀਤੀ (ਗੁਰੂ ਸ਼ਰਣਾਈ ਪੈਣ ਦੀ ਤੇ ਉਹਨਾਂ ਦਾ ਦੱਸਿਆ) ਸਹਜ ਵਿਚ ਹਰੀ ਨਾਮ ਮਨ ਵਿਚ ਆ ਵਸਿਆ। (ਹਾਂ ਜੀਉ) ਓਹ (ਸਾਰੇ ਹੀ) ਵਡਭਾਗੀ ਹਨ ਜਿਨ੍ਹਾਂ ਨੇ (ਹਰੀ) ਪਾ ਲਿਆ ਹੈ (ਤੇ ਜੋ ) ਸਹਜ ਵਿਚ ਸਮਾ ਰਹੇ ਹਨ॥੪॥

**ਮਾਇਆ ਵਿਚਿ ਸਹਜੁ ਨ ਊਪਜੈ ਮਾਇਆ ਦੂਜੈ ਭਾਇ॥ਮਨਮੁਖ ਕਰਮ ਕਮਾਵਣੇ ਹਉਮੈ ਜਲੈ ਜਲਾਇ॥ਜੰਮਣੁ ਮਰਣੁ ਨ ਚੂਕਈ ਫਿਰਿ ਫਿਰਿ ਆਵੈ ਜਾਇ॥੫॥**

ਮਾਇਆ ਵਿਚ ਸਹਜ ਨਹੀਂ ਉਪਜਦਾ, ਮਾਇਆ ਦੁਤੀਆ ਭਾਵ ਵਿਚ (ਰਖਦੀ) ਹੈ, (ਦੂਜੇ ਭਾਵ ਵਿਚ) ਮਨਮੁਖ ਕਰਮ ਕਰਦੇ ਹਨ* (ਆਪ) ਹਉਮੈ ਵਿਚ ਸੜਦੇ ਹਨ (ਹੋਰਨਾਂ ਨੂੰ) ਸਾੜਦੇ ਹਨ, (ਉਹਨਾਂ ਦਾ) ਜੰਮਣ ਮਰਣ ਮੁੱਕਦਾ ਨਹੀਂ, ਫਿਰ ਫਿਰ ਆਉਂਦੇ ਜਾਂਦੇ ਰਹਿੰਦੇ ਹਨ॥੫॥

**ਤ੍ਰਿਹੁ ਗੁਣਾ ਵਿਚਿ ਸਹਜੁ ਨ ਪਾਈਐ ਤ੍ਰੈ ਗੁਣ ਭਰਮਿ ਭੁਲਾਇ ॥ ਪੜੀਐ ਗੁਣੀਐ ਕਿਆ ਕਥੀਐ ਜਾ ਮੁੰਢਹੁ ਘੁਥਾ ਜਾਇ ॥ ਚਉਥੇ ਪਦ ਮਹਿ ਸਹਜੁ ਹੈ ਗੁਰਮੁਖਿ ਪਲੈ ਪਾਇ ॥ ੬ ॥**

ਤ੍ਰੈ ਗੁਣਾਂ ਵਿਚ ਸਹਜ ਨਹੀਂ ਲੱਭਦਾ, ਤ੍ਰੈ ਗੁਣ ਭਰਮ ਵਿਚ ਭੁਲਾਈ ਰਖਦੇ ਹਨ। (ਜੀਵ ਸੁਖ ਦੁਖ ਮੋਹ ਆਦਿ ਵਿਚ ਪੀੜਤ ਰਹਿੰਦਾ ਹੈ), (ਜੇ ਓਹ) ਪੜ੍ਹ ਤੇ ਵੀਚਾਰ ਵੀ ਲਵੇ ਤੇ ਕਥਨ ਬੀ ਕਰ ਲਵੇ ਤਾਂ ਕੀਹ (ਲਾਭ?) ਜਦ ਕਿ (ਉਹ) ਮੁੱਢੋਂ ਹੀ ਘੁੱਸਿਆ (ਪਿਆ ਫਿਰਦਾ) ਹੈ! ਸਹਜ ਤਾਂ ਚਉਥੇ ਪਦ (ਤੁਰੀਆ) ਵਿਚ ਹੁੰਦਾ ਹੈ, ਜੋ ਗੁਰੂ ਦੁਆਰਾ ਮਿਲਦਾ ਹੈ† ॥੬॥

* ਗੁਰ ਵਾਕ ਹੈ:- ਹੁਕਮੇ ਕਰਮ ਕਮਾਵਣੇ ਪਇਐ ਕਿਰਤਿ ਫਿਰਾਉ॥ {ਸਿਰੀ: ਮ:੩ ਅਸਟ:-੨੦}
ਭਾਵ ਹੈ ਕਿ ਕਾਰ ਹੁਕਮ ਵਿਚ ਹੈ ਪਰ ਹੁਕਮ ਕੀਤੀ ਕਾਰ ਮੂਜਬ ਪੈਂਦਾ ਹੈ।

† ਰਾਗ ਮਾਝ ਵਿਚ ਆਪ ਜੀ ਦਾ ਵਾਕ ਹੈ:-
ਵੇਦੁ ਪੁਕਾਰੈ ਤ੍ਰਿਬਿਧਿ ਮਾਇਆ॥ ਮਨਮੁਖ ਨ ਬੂਝਹਿ ਦੂਜੈ ਭਾਇਆ॥
ਤ੍ਰੈ ਗੁਣ ਪੜਹਿ ਹਰਿ ਏਕੁ ਨ ਜਾਣਹਿ ਬਿਨੁ ਬੂਝੇ ਦੁਖੁ ਪਾਵਣਿਆ॥ {ਮਾਝ ਮ: ੩ ਅਸਟ:-੩੧}
ਸ੍ਰੀ ਕ੍ਰਿਸ਼ਨ ਜੀ ਨੇ ਬੀ ਗੀਤਾ ਵਿਚ ਦੱਸਿਆ ਹੈ ਕਿ ਵੇਦ ਤ੍ਰੈ ਗੁਣਾਂ ਨੂੰ ਦੱਸਦੇ ਹਨ, ਤੂੰ ਤ੍ਰੈ ਗੁਣਾਂ ਤੋਂ ਅਤੀਤ ਹੋ।
ਯਥਾ-ਤ੍ਰੈ ਗੁਣ੍ ਵਿਖ਼ਯਾ ਵੇਦਾ ਨਿਸ੍ਤ੍ਰੈ ਗੁਣਯੋ ਭਵਾਰ੍ਜੁਨ॥ {ਗੀਤਾ ਦੂਸਰਾ ਅਧ੍ਯਾਯ}
ਗੁਰੂ ਨਾਨਕ ਦੇਵ ਜੀ ਦਾ ਵਾਕ ਹੈ:- ਸਾਖਾ ਤੀਨਿ ਕਹੈ ਨਿਤ ਬੇਦੁ॥ {ਆਸਾ ਮ: ੧-੧੨}

**ਨਿਰਗੁਣ ਨਾਮੁ ਨਿਧਾਨੁ ਹੈ ਸਹਜੇ ਸੋਝੀ ਹੋਇ ॥ ਗੁਣਵੰਤੀ ਸਾਲਾਹਿਆ ਸਚੇ ਸਚੀ ਸੋਇ ॥ ਭੁਲਿਆ ਸਹਜਿ ਮਿਲਾਇਸੀ ਸਬਦਿ ਮਿਲਾਵਾ ਹੋਇ ॥੭॥**

ਨਿਰਗੁਣ (ਪਰਮੇਸ਼ੁਰ) ਦਾ ਨਾਮ (ਇਕ) ਨਿਧੀਆਂ ਦਾ ਖਜ਼ਾਨਾ ਹੈ, (ਇਸ ਦੀ) ਸੋਝੀ ਸਹਜ ਦੁਆਰਾ ਹੋ ਜਾਂਦੀ ਹੈ। (ਸਹਜ ਦੁਆਰਾ ਹੀ) ਗੁਣਵੰਤਿਆਂ ਨੇ (ਉਸ) ਸੱਚੇ ਨੂੰ ਸਲਾਹਿਆ ਹੈ, (ਉਹਨਾਂ ਦੀ) ਸ਼ੋਭਾ ਬੀ (ਫੇਰ) ਸੱਚੀ ਹੁੰਦੀ ਹੈ। (ਪਰਮਾਤਮਾਂ ਤੋਂ) ਭੁੱਲਿਆਂ ਨੂੰ ਬੀ (ਗੁਰੂ) ਸਹਜ ਦੁਆਰਾ (ਸਾਈਂ ਨਾਲ) ਮਿਲਾ ਦੇਵੇਗਾ (ਪਰ ਤਾਂ ਜੇ ਪਹਿਲੋਂ ਉਹਨਾਂ ਨੂੰ) ਸ਼ਬਦ ਦੁਆਰਾ (ਗੁਰੂ ਦਾ) ਮਿਲਾਵਾ ਹੋ ਜਾਵੇ॥੭॥

**ਬਿਨੁ ਸਹਜੈ ਸਭੁ ਅੰਧੁ ਹੈ ਮਾਇਆ ਮੋਹੁ ਗੁਬਾਰੁ ॥ ਸਹਜੇ ਹੀ ਸੋਝੀ ਪਈ ਸਚੈ ਸਬਦਿ ਅਪਾਰਿ ॥ ਆਪੇ ਬਖਸਿ ਮਿਲਾਇਅਨੁ ਪੂਰੇ ਗੁਰ ਕਰਤਾਰਿ ॥੮॥**

ਸਹਜ (ਅਵਸਥਾ ਨੂੰ ਪ੍ਰਾਪਤ ਹੋਏ) ਬਿਨਾਂ (ਜੀਵ ਨੂੰ) ਸਭ ਅੰਧੇਰਾ (ਅਗਜਾਨ ਹੀ) ਰਹਿੰਦਾ ਹੈ, (ਉਸ ਪਰ) ਮਾਇਆ ਦੇ ਮੋਹ ਦਾ ਗੁਬਾਰ (ਛਾਇਆ ਰਹਿੰਦਾ) ਹੈ, (ਪਰ) ਸੱਚੇ ਦੇ ਅਪਾਰ ਸ਼ਬਦ ਦੁਆਰਾ (ਸਹਜ ਦੀ ਸੋਝੀ) ਸਹਜੇ ਹੀ ਪੈ ਜਾਂਦੀ ਹੈ। (ਹਾਂ) ਪੂਰਾ ਗੁਰੂ ਕਰਤਾਰ ਆਪੇ ਹੀ (ਅਪਣੀ) ਬਖਸ਼ੀਸ਼ ਦੁਆਰਾ ਮੇਲ ਦੇਂਦਾ ਹੈ॥੮॥

**ਸਹਜੇ ਅਦਿਸਟੁ ਪਛਾਣੀਐ ਨਿਰਭਉ ਜੋਤਿ ਨਿਰੰਕਾਰੁ ॥ ਸਭਨਾ ਜੀਆ ਕਾ ਇਕੁ ਦਾਤਾ ਜੋਤੀ ਜੋਤਿ ਮਿਲਾਵਣਹਾਰੁ ॥ ਪੂਰੈ ਸਬਦਿ ਸਲਾਹੀਐ ਜਿਸ ਦਾ ਅੰਤੁ ਨ ਪਾਰਾਵਾਰੁ ॥ ੯ ॥**

ਸਹਜ (ਦੀ ਪ੍ਰਾਪਤੀ ਹੋ ਜਾਏ ਤਾਂ ਇਸ ਸਹਜ) ਨਾਲ ਨਾ ਦਿੱਸਣ ਵਾਲੇ (ਪਰਮਾਤਮਾ) ਨੂੰ (ਜੋ ਅੰਦਰ ਬਾਹਰ ਹੁੰਦਾ ਹੋਇਆ ਬੀ ਨਹੀਂ ਦਿੱਸਦਾ ਤੇ ਜੋ) ਨਿਰਭਉ ਹੈ, ਜੋਤ ਸਰੂਪ ਹੈ ਤੇ ਅਕਾਰ ਰਹਿਤ ਹੈ, ਪਛਾਣ ਲਈਦਾ ਹੈ, (ਭਾਵ ਜਦ ਆਤਮਾਂ ਹਉਂ ਤੋਂ ਅਤੀਤ ਹੋ ਅਪਣੇ ਸਹਜ ਵਿਚ ਆ ਜਾਂਦੀ ਹੈ ਤਾਂ ਉਹ ਨਿਰਗੁਣ ਪਰਮਾਤਮਾ ਨੂੰ ਬੀ ਸਿਆਣ ਲੈਂਦੀ ਹੈ। ਉਹ ਨਿਰਗੁਣ ਨਿਰੰਕਾਰ ਜੋ) ਸਭਨਾਂ ਜੀਆਂ ਦਾ ਇਕੋ ਦਾਤਾ ਹੈ (ਸਹਜ ਨੂੰ ਪ੍ਰਾਪਤ ਹੋਏ) ਜੋਤ (ਰੂਪ ਭਗਤ) ਨੂੰ (ਅਪਣੀ) ਜੋਤ ਵਿਚ ਮਿਲਾਵਣਹਾਰ ਹੋ ਜਾਂਦਾ ਹੈ। (ਇਸ ਲਈ) ਪੂਰੇ ਗੁਰੂ ਦੇ ਸ਼ਬਦ ਦੁਆਰਾ (ਨਿਰੰਕਾਰ ਦੀ) ਸਿਫਤ ਸਲਾਹ ਕਰੋ ਜਿਸ ਦਾ ਕਿ ਨਾਂ ਅੰਤ ਹੈ ਨਾ ਪਾਰ ਉਰਾਰ ਹੈ (ਯਾ ਜੋ ਸਮੁੰਦਰ ਵਾਙੂ ਬੇਅੰਤ ਹੈ) ॥੯॥

**ਗਿਆਨੀਆ ਕਾ ਧਨੁ ਨਾਮੁ ਹੈ ਸਹਜਿ ਕਰਹਿ ਵਾਪਾਰੁ ॥ ਅਨਦਿਨੁ ਲਾਹਾ ਹਰਿ ਨਾਮੁ ਲੈਨਿ ਅਖੁਟ ਭਰੇ ਭੰਡਾਰ ॥ ਨਾਨਕ ਤੋਟਿ ਨ ਆਵਈ ਦੀਏ ਦੇਵਣਹਾਰਿ ॥ ੧੦ ॥ ੬ ॥ ੨੩ ॥**

(ਇਹ ਨਾ ਸਮਝੋ ਕਿ ਗਜਾਨਵਾਨ ਹੋਕੇ ਗਜਾਨੀ ਨਾਮ ਛੋੜ ਦੇਂਦੇ ਹਨ, ਨਹੀਂ) ਗਜਾਨੀ ਦੀ ਤਾਂ ਦੌਲਤ ਹੀ ਨਾਮ ਹੈ, (ਓਹ ਨਾਮ ਧਨ ਦੇ ਸ਼ਾਹ ਹੁੰਦੇ ਹਨ ਤੇ ਜਗਜਾਸੂਆਂ ਨਾਲ) ਸਹਜ ਵਿਚ (ਨਾਮ ਦਾ) ਵਪਾਰ ਕਰਦੇ ਹਨ। ਹਰ ਰੋਜ਼ ਹਰੀ ਦੇ ਨਾਮ ਦੇ ਵਪਾਰ ਦਾ ਲਾਭ ਲੈਂਦੇ ਹਨ, (ਇਸ ਤਰ੍ਹਾਂ ਨਾਮ ਨਾਲ ਉਨ੍ਹਾਂ ਦੇ) ਭੰਡਾਰੇ ਭਰੇ ਪਏ ਹਨ (ਜੋ) ਅਖੁੱਟ ਹਨ। ਹੇ ਨਾਨਕ! ਦੇਣਹਾਰ (ਪ੍ਰਭੂ ਦੇ) ਦਿਤੇ ਹੋਣ ਕਰਕੇ (ਉਨ੍ਹਾਂ ਨਾਮ ਖਜ਼ਾਨਿਆਂ ਦੀ) ਤੋਟ (ਕਦੇ ਨਹੀਂ) ਆਉਂਦੀ ॥੧੦॥

**ਵ੍ਯਾਖ੍ਯਾ–** ਆਤਮਾਂ ਜਦ ਅਪਣੇ ਆਪ ਵਿਚ ਹੈ ਤਾਂ ਸਹਜ ਵਿਚ ਹੈ। ਜਦ ਹਉਂ ਕਰਕੇ ਆਛਾਦਨ ਹੋ ਜਾਏ ਤਾਂ ਅਸਹਜ ਵਿਚ ਹੈ। ਇਸ ਹਉਮੈ ਦੇ ਨਵਿਰਤ ਕੀਤਿਆਂ ਆਤਮਾਂ ਫਿਰ ਸਹਜ ਅਵਸਥਾ ਵਿਚ ਹੈ। ਸਹਜ ਨੂੰ ਦੂਜਾ ਭਾਉ ਅਸਹਜ ਕਰਦਾ ਹੈ, ਦੂਜਾ ਭਾਉ ਮਾਯਾ ਹੈ। ਯਥਾ:-

ਮਾਇਆ ਵਿਚਿ ਸਹਜੁ ਨ ਉਪਜੈ ਮਾਇਆ ਦੂਜੈ ਭਾਇ॥

ਤ੍ਰੈ ਗੁਣ ਮਾਇਆ ਵਿਚ ਹਨ ਸੋ ਸਹਜ ਤ੍ਰੈ ਗੁਣਾਂ ਤੋਂ ਉਪਰ ਹੈ, ਯਥਾ:- ਤ੍ਰਿਹੁ ਗੁਣਾ ਵਿਚਿ ਸਹਜੁ ਨ ਪਾਈਐ ....। ਸਹਜ ਕਿਥੇ ਹੈ?-'ਚਉਥੇ ਪਦ ਮਹਿ ਸਹਜੁ ਹੈ।' ਇਸ ਕਰਕੇ 'ਸਹਜ' ਦਾ ਅਰਥ ਗਿਆਨ ਬੀ ਕੀਤਾ ਜਾਂਦਾ ਹੈ, ਅਦ੍ਰਿਸ਼ਟ ਆਤਮਾ ਦੀ ਪਛਾਣ ਦਾ ਨਾਮ ਬੀ 'ਸਹਜ' ਦਸਿਆ ਹੈ; ਇਸ ਕਰਕੇ ਬੀ ਗਿਆਨ ਅਰਥ ਲਾਉਂਦੇ ਹਨ। ਯਥਾ:

ਸਹਜੇ ਅਦਿਸਟੁ ਪਛਾਣੀਐ ਨਿਰਭਉ ਜੋਤਿ ਨਿਰੰਕਾਰੁ॥

ਪਰ ਸਹਜ ਪਦ ਉਸ ਗਿਆਨ ਲਈ, ਜੋ ਕਰਮ ਕਾਂਡ ਦੇ ਪ੍ਰਯਤਨ ਨਾਲ; ਹਠ ਯੋਗ ਨਾਲ ਤੇ ਕਈ ਤਤਿਖ੍ਯਾ ਨਾਲ ਲੱਭਿਆ ਜਾਵੇ ਉਸ ਵਾਸਤੇ ਨਹੀਂ। ਪਰ ਜੋ ਸਹਿ ਸੁਭਾ, ਸੁਤੇ ਹੀ, ਸੁਗਮਤਾ ਨਾਲ ਸਰੂਪ ਦੀ ਪ੍ਰਾਪਤੀ ਹੋਵੇ ਉਹ ਸਹਜ ਹੈ। ਇਸ ਤਰ੍ਹਾਂ ਸਹਜ ਭਗਤੀ ਮਾਰਗ ਹੈ, ਜਿਸ ਵਿਚ ਸੁਖੱਲਿਆਂ ਨਾਮ ਬਾਣੀ ਸਿਫਤ ਸਲਾਹ ਪ੍ਰੇਮ ਅਰਦਾਸ ਸ਼ੁਕਰ ਆਦਿ ਨਾਲ ਹਉਂ ਨਵਿਰਤ ਹੋਕੇ ਆਤਮਾ ਅਪਣੇ ਅਸਲੀ ਆਤਮ ਸੁਭਾਵ ਵਿਚ ਆ ਜਾਂਦੀ ਹੈ, ਤੇ ਜਿਸ ਪਰਮਾਤਮ ਦੇਵ ਦੀ ਪ੍ਰੇਮਾ ਭਗਤੀ ਕਰਦੀ ਰਹੀ ਹੈ ਉਸ ਨੂੰ ਪ੍ਰਾਪਤ ਹੋ ਜਾਂਦੀ ਹੈ। ਇਸ ਸਾਰੇ ਮਾਰਗ ਨੂੰ ਬੀ ਸਹਜ ਹੀ ਕਿਹਾ ਹੈ। ਸਹਜੇ ਦਾ ਅਰਥ ਸੁੱਖਲੇ ਬੀ ਹੈ; ਨਿਰਯਤਨ ਬੀ ਅਰਥ ਹੈ। ਇਸ ਤਰ੍ਹਾਂ ਸਾਰੇ ਅਰਥ ਇਸ ਸ਼ਬਦ ਵਿਚ ਲਗਦੇ ਹਨ। ਇਸ ਸ਼ਬਦ ਦੇ ਪਹਿਲੇ ਪਦੇ ਵਿਚ ਦੋ ਵੇਰ ਸਹਜ ਪਦ 'ਸਹਜ ਮਾਰਗ' ਦੇ ਅਰਥ ਦੇਂਦਾ ਹੈ। ਜਿਸਦਾ ਵਪਾਰ ਦਸਵੇਂ ਪਦੇ ਵਿਚ ਦਸਿਆ ਹੈ, ਯਥਾ:-

ਗਿਆਨੀਆ ਕਾ ਧਨੁ ਨਾਮੁ ਹੈ ਸਹਜਿ ਕਰਹਿ ਵਾਪਾਰੁ॥

{ਸਹਜ ਕਿਵੇਂ ਪ੍ਰਾਪਤ ਹੁੰਦਾ ਹੈ? ਉੱਤਰ:} (ਪਹਿਲਾਂ) ਸ਼ਬਦ ਦੁਆਰਾ ਨਾਮ ਮਨ ਵਿਚ ਵਸਦਾ ਹੈ, ਯਥਾ-ਸ਼ਬਦੇ ਹੀ ਹਰਿ ਮਨਿ ਵਸੈ ...॥ ਫੇਰ ਜਦ ਹਰੀ ਮਨ ਵਿਚ ਵਸ ਜਾਂਦਾ ਹੈ ਤਾਂ ਸਹਜ ਵਿਚ ਆਕੇ ਅੰਦਰ ਰਚ ਰਹੇ ਅਦ੍ਰਿਸ਼ਟ ਪਰਮਾਤਮਾ ਨੂੰ ਪਛਾਣ ਲਈ ਦਾ ਹੈ, ਯਥਾ:-

ਸਹਜੇ ਅਦਿਸਟੁ ਪਛਾਣੀਐ ਨਿਰਭਉ ਜੋਤਿ ਨਿਰੰਕਾਰੁ॥

ਪੰਜਵੇਂ ਸਤਿਗੁਰਾਂ ਨੇ ਬੀ ਸਹਜ ਪ੍ਰਾਪਤੀ ਦਾ ਤ੍ਰੀਕਾ ਇਹੋ ਦੱਸਿਆ ਹੈ। ਯਥਾ:-

ਗਉੜੀ ਮਹਲਾ ੫॥ ਗੁਰ ਕਾ ਸਬਦੁ ਰਿਦ ਅੰਤਰਿ ਧਾਰੈ॥ ਪੰਚ ਜਨਾ ਸਿਉ ਸੰਗੁ ਨਿਵਾਰੈ॥
ਦਸ ਇੰਦ੍ਰੀ ਕਰਿ ਰਾਖੈ ਵਾਸਿ॥ ਤਾਕੈ ਆਤਮੈ ਹੋਇ ਪਰਗਾਸੁ॥੧॥
ਐਸੀ ਦ੍ਰਿੜਤਾ ਤਾਕੈ ਹੋਇ॥ ਜਾ ਕਉ ਦਇਆ ਮਇਆ ਪ੍ਰਭ ਸੋਇ॥੧॥ਰਹਾਉ॥
ਸਾਜਨੁ ਦੁਸਟੁ ਜਾ ਕੈ ਏਕ ਸਮਾਨੈ॥ਜੇਤਾ ਬੋਲਣੁ ਤੇਤਾ ਗਿਆਨੈ॥
ਜੇਤਾ ਸੁਨਣਾ ਤੇਤਾ ਨਾਮੁ॥ ਜੇਤਾ ਪੇਖਨੁ ਤੇਤਾ ਧਿਆਨੁ॥੨॥
ਸਹਜੇ ਜਾਗਣੁ ਸਹਜੇ ਸੋਇ॥ ਸਹਜੇ ਹੋਤਾ ਜਾਇ ਸੁ ਹੋਇ॥
ਸਹਜਿ ਬੈਰਾਗੁ ਸਹਜੇ ਹੀ ਹਸਨਾ॥ ਸਹਜੇ ਚੂਪ ਸਹਜੇ ਹੀ ਜਪਨਾ ॥੩॥ {ਅਸਟਪਦੀ-੩}

ਸਹਜ ਪਦ ਦੇ ਅਰਥ ਤੇ ਭਾਵਾਂ ਵਿਚ, ਲੱਛਣਾਂ ਵਿਚ ਕਿ ਰੂਪ ਵਿਚ, ਕਿਸੇ ਭੁਲੇਵੇ ਦੀ ਗੁੰਜਾਇਸ਼ ਨਾ ਰਹਿ ਜਾਵੇ, ਸ੍ਰੀ ਗੁਰੂ ਅਮਰਦਾਸ ਜੀ ਨੇ ਇਸ ਸ਼ਬਦ ਵਿਚ ਖੁਹਲਕੇ ਵ੍ਯਾਖ੍ਯਾ ਆਪ ਕਰ ਦਿਤੀ ਹੈ। ਇਹ ਪਦ ਆਦਿ ਪਾਤਸ਼ਾਹੀ ਤੋਂ ਵਰਤਣ ਵਿਚ ਸੀ, ਇਸ ਕਰਕੇ ਆਪ ਜੀ ਨੇ ਇਹ ਸਿਖੀ ਦਾ ਮੁਕਤੀ ਦਾ 'ਆਦਰਸ਼ਕ ਪਦ' ਟੀਕੇ ਕਰਨ ਵਾਙੂ ਆਪ ਖੁਹਲ ਦਿਤਾ ਹੈ। ਕਿ ਨਿਰਸੰਸੇ ਤੇ ਵਿਤ੍ਰੇਕਵੀਂ ਸਮਝ ਪੈ ਜਾਵੇ*। ਪੰਜਵੀਂ ਪਾਤਸ਼ਾਹੀ ਦੇ ਵਾਕ ਬੀ ਇਸ ਪਰ ਹੈਨ†।

---

*ਸੰਸਕ੍ਰਿਤ ਭਾਸ਼ਾ ਦੇ ਪਦ ਅਕਸਰ ਬਹੁਤ ਅਰਥਾਂ ਵਿਚ ਵਰਤਣੇ ਦਾ ਰਿਵਾਜ ਹੈ। ਕੋਈ ਭੁਲੇਵਾ ਨਾ ਰਹੇ ਇਸ ਲਈ ਜਿਸ ਅਰਥ ਵਾਸਤੇ ਸਤਗੁਰਾਂ ਨੇ ਇਸਨੂੰ ਸੰਕੇਤ ਕੀਤਾ ਹੈ ਉਹ ਇਸ ਸਬਦ ਵਿਚ ਖੁਹਲਕੇ ਦੱਸਣ ਵਿਚ ਬੜੀ ਰਹਮਤ ਕੀਤੀ ਹੈ।

† ਦੇਖੋ ਰਾਗ ਗਉੜੀ ਅਸਟਪਦੀਆ, ਮਹਲੇ ਪੰਜਵੇਂ ਦੀ ਤੀਜੀ: 'ਗੁਰ ਕਾ ਸਬਦੁ ਰਿਦ ਅੰਤਰਿ ਧਾਰੈ॥

ਨਮੂਨਾ ਉਪਰ ਦਿਤਾ ਹੈ। ਖ਼ੁਦ ਗੁਰੂ ਨਾਨਕ ਸਾਹਿਬ ਜੀ ਦੇ ਵਾਕ ਇਸ ਪ੍ਰਕਾਰ ਹੈਨ:-

ਸਹਜ ਸਮਾਧਿ ਸਦਾ ਲਿਵ ਹਰਿ ਸਿਉ ਜੀਵਾਂ ਹਰਿ ਗੁਨ ਗਾਈ॥
ਗੁਰ ਕੈ ਸਬਦਿ ਰਤਾ ਬੈਰਾਗੀ ਨਿਜ ਘਰਿ ਤਾੜੀ ਲਾਈ॥ {ਸਾਰਗ ਮ:੧ ਅਸਟ:੧}
ਭੂਖ ਪਿਆਸਾ ਜਗੁ ਭਇਆ ਤਿਪਤਿ ਨਹੀ ਬਿਨੁ ਸਤਿਗੁਰ ਪਾਏ॥
ਸਹਜੈ ਸਹਜੁ ਮਿਲੈ ਸੁਖੁ ਪਾਈਐ ਦਰਗਹ ਪੈਧਾ ਜਾਏ ॥੪॥ {ਪ੍ਰਭਾਤੀ ਮ:੧ ਅਸਟ:-੭}

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਪੁਜੀ ਵਿਚ ਹੀ- 'ਸੁਣਿਐ ਲਾਗੈ ਸਹਜਿ ਧਿਆਨੁ' ਫੁਰਮਾਯਾ ਹੈ।

ਚੌਥੇ ਸਤਿਗੁਰਾਂ ਦਾ ਵਾਕ ਹੈ:-

ਮਤਿ ਪ੍ਰਗਾਸ ਭਈ ਹਰਿ ਧਿਆਇਆ ਗਿਆਨਿ ਤਤਿ ਲਿਵ ਲਾਇ॥
ਅੰਤਰਿ ਜੋਤਿ ਪ੍ਰਗਟੀ ਮਨੁ ਮਾਨਿਆ ਹਰਿ ਸਹਜਿ ਸਮਾਧਿ ਲਗਾਇ॥ {ਸਾਰਗ ਮ: ੪-੪}

**ਨਿਰੁਕ੍ਤ**-ਸਹਜੁ-{ਸਹ+ਜ=ਜੋ ਨਾਲ ਹੀ ਉਪਜੇ} ਨਾਲ ਉਪਜਿਆ, ਕੁਦਰਤੀ। ਕਿਸੇ ਸ੍ਵੈ. ਯਾ ਵਜਕਤੀ ਦਾ ਕੁਦਰਤੀ ਅਸਲੀ ਸੁਭਾਵ। ਕੋਈ ਸ਼ੈ ਅਪਣੇ ਆਪ ਵਿਚ। ਇਸਦੀ ਵਿਸ਼ੇਸ਼ ਵਿਵੇਚਨਾ ਸ਼ਬਦ ਵਿਚ ਆਈ ਹੈ ਜੋ ਵਜਾਖਜਾ ਵਿਚ ਹੋਰ ਖੋਲ੍ਹੀ ਗਈ ਹੈ। ਦੇਖੋ ਪੰਨਾ ੨੬੯, ੪੯੨।

ਸਹਜੈ-ਸਹਜ। 'ਨੋ' ਪਦ ਮਗਰੋਂ ਲਗਣ ਕਰਕੇ ਸਹਜ ਦਾ ਸਹਜੈ ਬਣਿਆ ਹੈ, ਅਰਥ ਹੈ 'ਸਹਜ ਨੂੰ'। ਸਹਜੈ-ਸਹਜ ਦੁਆਰਾ। ਸਹਜ ਵਿਚ। ਸਹਜੇ-ਸੁਭਾਵਕ ਹੀ। ਸੁਤੇ ਹੀ।

## {ਸਿਰੀ ਰਾਗੁ ਮਹਲਾ ੩, ਅਸਟਪਦੀ-੨੪}

**ਪ੍ਰਾਕ੍ਥਨ**- ਨਾਮ, ਗੁਰੂ, ਗੁਰਮੁਖ, ਮਨਮੁਖ ਤੇ ਈਸ਼੍ਵਰ ਪਰਾਇਣਤਾ।

| ਮੂਲ | ਅਰਥ |
| --- | --- |
| **ਸਿਰੀ ਰਾਗੁ ਮਹਲਾ ੩ ॥** | |
| **ਸਤਿਗੁਰਿ ਮਿਲਿਐ ਫੇਰੁ ਨ ਪਵੈ ਜਨਮ ਮਰਣ ਦੁਖੁ ਜਾਇ ॥ ਪੂਰੈ ਸਬਦਿ ਸਭ ਸੋਝੀ ਹੋਈ ਹਰਿ ਨਾਮੈ ਰਹੈ ਸਮਾਇ॥੧॥** | ਸਤਿਗੁਰ ਦੇ ਮਿਲ ਪੈਣ ਨਾਲ ਭੁਲੇਵਾ* ਨਹੀਂ ਪੈਂਦਾ, (ਸੋ) ਜਨਮ ਮਰਨ ਦਾ ਦੁਖ ਚਲਾ ਜਾਂਦਾ ਹੈ। (ਕਿਉਂਕਿ ਸਤਿਗੁਰੂ ਸਿਖ ਨੂੰ ਪੂਰਾ ਸ਼ਬਦ ਦੇਂਦਾ ਹੈ, ਉਸ) ਪੂਰੇ ਸ਼ਬਦ ਦੁਆਰਾ (ਸਿੱਖ ਨੂੰ) ਸਾਰੀ ਸੋਝੀ ਹੋ ਜਾਂਦੀ ਹੈ (ਉਸ ਸੋਝੀ ਦਾ ਸਦਕਾ ਸਿਖ ਸਦਾ) ਹਰਿ ਨਾਮ ਵਿਚ ਸਮਾਇਆ ਰਹਿੰਦਾ ਹੈ॥੧॥ |
| **ਮਨ ਮੇਰੇ ਸਤਿਗੁਰ ਸਿਉ ਚਿਤੁ ਲਾਇ ॥ ਨਿਰਮਲੁ ਨਾਮੁ ਸਦ ਨਵਤਨੋ ਆਪਿ ਵਸੈ ਮਨਿ ਆਇ ॥ ੧ ॥ ਰਹਾਉ ॥** | (ਤਾਂ ਤੇ) ਹੇ ਮੇਰੇ ਮਨ! ਸਤਿਗੁਰੂ ਨਾਲ (ਅਪਣਾ) ਚਿਤ ਲਾ; (ਚਿਤ ਲਾਉਣੇ ਨਾਲ) ਪਰਮੇਸ਼ੁਰ ਦਾ ਨਿਰਮਲ ਨਾਮ (ਜੋ) ਸਦੀਵ ਨਵਾਂ** ਰਹਿੰਦਾ ਹੈ ਆਪੇ (ਤੇਰੇ) ਮਨ ਵਿਚ ਆ ਵਸੇਗਾ†॥੧॥ਰਹਾਉ॥ |
| **ਹਰਿ ਜੀਉ ਰਾਖਹੁ ਅਪੁਨੀ ਸਰਣਾਈ** | {ਮਨ ਨੂੰ ਇਹ ਆਖਦੇ ਨੌਤਨ ਨਾਮ ਦੇ ਉਛਾਲ ਵਿਚ ਅਰਦਾਸ ਵਿਚ ਚਲੇ ਜਾਂਦੇ ਹਨ:} ਹੇ ਹਰਿ ਜੀਉ! (ਸਦਾ) |

* ਫੇਰੁ=ਭੁਲੇਵਾ। (ਅ) ਚੁਰਾਸੀ ਦਾ ਫੇਰਾ ਬੀ ਅਰਥ ਕਰਦੇ ਹਨ। **ਨਵਤਨ={ਸੰਸ:, ਨੂਤਨ}=ਨਵਾਂ।

† ਸਤਿਗੁਰੂ ਨਾਮ ਦਾ ਉਮਾਹੂ ਚਸ਼ਮਾ ਹੈ। ਉਸ ਨਾਲ ਮਨ ਲਾਇਆਂ ਆਪੇ ਨਾਮ ਪ੍ਰਵੇਸ਼ ਕਰਦਾ ਹੈ।

**ਜਿਉ ਰਾਖਹਿ ਤਿਉ ਰਹਣਾ॥ ਗੁਰ ਕੈ ਸਬਦਿ ਜੀਵਤੁ ਮਰੈ ਗੁਰਮੁਖਿ ਭਵਜਲੁ ਤਰਣਾ ॥੨॥**

ਅਪਣੀ ਸ਼ਰਨ ਵਿਚ (ਸਾਨੂੰ) ਰਖੋ, ਜਿਵੇਂ (ਤੁਸੀਂ) ਰਖੋਗੇ (ਅਸਾਂ) ਤਿਵੇਂ ਹੀ ਰਹਿਣਾ ਹੈ; (ਤਾਂ ਜੋ) ਗੁਰੂ ਦੇ ਸ਼ਬਦ ਦੁਆਰਾ (ਇਹ ਮਨ) ਜੀਉਂਦਿਆਂ ਮਰ ਜਾਵੇ (ਤੇ ਇਸ ਨੂੰ) ਗੁਰਮੁਖ ਹੋਕੇ ਭਵ ਸਾਗਰ ਨੂੰ ਤਰਣਾ(ਨਸੀਬ ਹੋਵੇ)॥੨॥

**ਵਡੈ ਭਾਗਿ ਨਾਉ ਪਾਈਐ ਗੁਰਮਤਿ ਸਬਦਿ ਸੁਹਾਈ ॥ ਆਪੇ ਮਨਿ ਵਸਿਆ ਪ੍ਰਭੁ ਕਰਤਾ ਸਹਜੇ ਰਹਿਆ ਸਮਾਈ ॥੩॥**

ਨਾਮ ਵਡੇ ਭਾਗਾਂ ਕਰਕੇ ਪਾਈਦਾ ਹੈ, (ਐਉਂ ਇਹੋ ਜੀਵ ਦੀ) ਮਤਿ ਗੁਰੂ ਸ਼ਬਦ ਦੁਆਰਾ ਸ਼ੋਭਨੀਕ ਹੁੰਦੀ ਹੈ। (ਇਸ ਤਰ੍ਹਾਂ ਗੁਰ ਸ਼ਬਦ ਦੀ ਬਰਕਤ ਨਾਲ) ਕਰਤਾ ਪ੍ਰਭੂ ਆਪੇ ਮਨ ਵਿਚ ਆ ਵਸਦਾ ਹੈ, (ਉਪ੍ਰੰਤ ਮਨ) ਸਹਜ ਵਿਚ ਸਮਾਇਆ ਰਹਿੰਦਾ ਹੈ॥੩॥

**ਇਕਨਾ ਮਨਮੁਖਿ ਸਬਦੁ ਨ ਭਾਵੈ ਬੰਧਨਿ ਬੰਧਿ ਭਵਾਇਆ ॥ ਲਖ ਚਉਰਾਸੀਹ ਫਿਰਿ ਫਿਰਿ ਆਵੈ ਬਿਰਥਾ ਜਨਮੁ ਗਵਾਇਆ ॥੪॥**

{ਹੁਣ ਫੇਰ ਦ੍ਰਿਸ਼ਟੀ ਮਨਮੁਖ ਤੇ ਪਈ ਹੈ} ਇਕਨਾਂ ਮਨਮੁਖਾਂ ਨੂੰ ਨਾਮ ਨਹੀਂ ਭਾਉਂਦਾ (ਓਹ ਮੋਹ ਮਾਇਆ ਦੇ) ਬੰਧਨ ਵਿਚ ਬੰਧੇ ਹੋਏ ਭਵਾਏ ਜਾਂਦੇ ਹਨ। ਹਾਂ, ਚਉਰਾਸੀ ਲਖ (ਜੂਨ ਵਿਚ) ਮੁੜ ਮੁੜ ਆਉਂਦੇ (ਤੇ ਅਪਣਾ ਮਨੁੱਖਾ) ਜਨਮ ਬਿਰਥਾ ਗੁਆ ਜਾਂਦੇ ਹਨ॥੪॥

**ਭਗਤਾ ਮਨਿ ਆਨੰਦੁ ਹੈ ਸਚੈ ਸਬਦਿ ਰੰਗਿ ਰਾਤੇ ॥ ਅਨਦਿਨੁ ਗੁਣ ਗਾਵਹਿ ਸਦ ਨਿਰਮਲ ਸਹਜੇ ਨਾਮਿ ਸਮਾਤੇ ॥੫॥**

{ਹੁਣ ਫੇਰ ਗੁਰਮੁਖ ਦੀ ਸੁਖੀ ਅਵਸਥਾ ਦਿਖਾਲਦੇ ਹਨ:} ਭਗਤ ਸ਼ਬਦ ਦੁਆਰਾ ਸੱਚੇ (ਸੱਤਜ ਸਰੂਪ ਵਾਹਿਗੁਰੂ) ਦੇ ਪ੍ਰੇਮ ਵਿਚ ਰਚੇ ਰਹਿੰਦੇ ਹਨ (ਇਸ ਕਰਕੇ ਉਹਨਾਂ ਦੇ) ਮਨ ਵਿਚ ਆਨੰਦ (ਬਣਿਆ) ਰਹਿੰਦਾ ਹੈ। (ਓਹ) ਹਰ ਦਿਨ (ਯਾ) ਦਿਨੇ ਰਾਤ ਦੋ ਕੰਮ ਕਰਦੇ ਹਨ, (੧.) ਸਦਾ ਨਿਰਮਲ (ਭਾਵ ਵਾਹਿਗੁਰੂ) ਦਾ ਗੁਣ ਗਾਉਂਦੇ ਹਨ (ਤੇ ੨.) ਸੁਭਾਵਕ ਹੀ ਨਾਮ ਵਿਚ ਸਮਾਏ ਰਹਿੰਦੇ ਹਨ॥੫॥

**ਗੁਰਮੁਖਿ ਅੰਮ੍ਰਿਤ ਬਾਣੀ ਬੋਲਹਿ ਸਭ ਆਤਮ ਰਾਮੁ ਪਛਾਣੀ ॥ ਏਕੋ ਸੇਵਨਿ ਏਕੁ ਅਰਾਧਹਿ ਗੁਰਮੁਖਿ ਅਕਥ ਕਹਾਣੀ ॥ ੬ ॥**

(ਓਹ ਅਪਣੇ ਵਿਚ ਸਮਾਏ ਹੋਏ ਹੀ ਨਹੀਂ ਰਹਿੰਦੇ, ਓਹ) ਗੁਰਮੁਖ ਸਭ ਆਤਮਾ ਨੂੰ ਰਾਮ ਰੂਪ (ਕਰਕੇ) ਪਛਾਣਦੇ* ਹਨ (ਇਸ ਕਰਕੇ ਓਹ ਸਭ ਨਾਲ) ਮਿੱਠੀ ਬਾਣੀ ਬੋਲਦੇ ਹਨ। (ਫਿਰ ਉਹਨਾਂ ਦੀ ਦ੍ਰਿਸ਼ਟੀ ਐਸੀ ਹੈ ਕਿ ਸਭ ਨੂੰ ਆਤਮ ਰਾਮ ਪਛਾਣਦੇ ਹੋਏ) ਇਕੋ ਦੀ ਸੇਵਾ ਕਰਦੇ ਹਨ, ਇਕੋ ਨੂੰ ਆਰਾਧਦੇ ਹਨ (ਇਸ ਕਰਕੇ) ਗੁਰਮੁਖ ਦੀ ਕਥਾ ਅਕੱਥ ਹੈ॥੬॥

**ਸਚਾ ਸਾਹਿਬੁ ਸੇਵੀਐ ਗੁਰਮੁਖਿ ਵਸੈ ਮਨਿ ਆਇ ॥ ਸਦਾ ਰੰਗਿ ਰਾਤੇ ਸਚ ਸਿਉ ਅਪੁਨੀ ਕਿਰਪਾ ਕਰੇ ਮਿਲਾਇ ॥ ੭ ॥**

{ਤਾਂ ਤੇ ਅਸੀਂ ਬੀ ਹੁਣ ਉਹੋ ਗੁਰਮੁਖਾਂ ਵਾਲਾ ਜਤਨ ਕਰੀਏ। ਕੀਹ ? ਉੱਤਰ:} ਸੱਚੇ ਸਾਹਿਬ ਦੀ ਸੇਵਾ ਗੁਰੂ ਦੁਆਰਾ ਕਰੀਏਂ (ਤਦ ਉਹ ਆਪੇ ਸਾਡੇ) ਮਨ ਵਿਚ (ਬੀ) ਆ ਵੱਸੇਗਾ। (ਐਉਂ) ਸੱਚ ਨਾਲ ਸਦਾ ਪ੍ਰੇਮ ਸੰਯੁਕਤ ਰਚੇ ਰਹੀਏ ( ਤਦ ਉਹ) ਅਪਣੀ ਕ੍ਰਿਪਾ ਕਰਕੇ (ਸਾਨੂੰ ਅਪਣੇ ਨਾਲ) ਮਿਲਾ ਲਏਗਾ॥੭॥

* (ਅ) ਸਭ ਨੂੰ ਆਪਣਾ ਆਪ ਕਰਕੇ ਪਛਾਣਦੇ ਹਨ।

{ਮਤੇ ਅਪਣੀ ਕਰਨੀ ਕਿ ਨਾਮ ਆਰਾਧਣ ਤੋਂ 'ਹਉਂ ਬੁੱਧੀ' ਹੋ ਜਾਵੇ, ਸੋ ਇਸ ਕਰਤੱਤੂ ਦਾ ਕਰਤਾ ਪਨ ਬੀ ਈਸ਼੍ਵਰ ਅਰਪਨ ਕਰਕੇ ਆਪ ਹਉਂ ਅਤੀਤ ਰਹਿੰਦੇ ਹਨ, ਯਥਾ:}

**ਆਪੇ ਕਰੇ ਕਰਾਏ ਆਪੇ ਇਕਨਾ ਸੁਤਿਆ ਦੇਇ ਜਗਾਇ ॥ ਆਪੇ ਮੇਲਿ ਮਿਲਾਇਦਾ ਨਾਨਕ ਸਬਦਿ ਸਮਾਇ ॥ ੮ ॥ ੭ ॥ ੨੪ ॥**

(ਸਭ ਕੁਛ ਕਰਤਾ) ਆਪ ਹੀ ਕਰਦਾ ਹੈ, ਆਪ ਹੀ ਕਰਾਉਂਦਾ ਹੈ (ਕਰਨੀ ਕਰਤਤ੍ਰ ਦਾ ਮਾਣ ਕੋਈ ਨਾ ਕਰੇ। ਕਿਉਂਕਿ ਓਹ ਕਈ ਵੇਰ) ਸੁੱਤਿਆਂ ਨੂੰ ਜਗਾਕੇ ਦੇਂਦਾ ਹੈ (ਭਾਵ ਅਵਿਦਯਾ ਵਿਚ ਪਿਆਂ ਨੂੰ ਨਾਮ ਦਾ ਰੰਗ ਲਾ ਦੇਂਦਾ ਹੈ। ਕੀਕੂੰ?) ਆਪੇ (ਗੁਰੂ ਦਾ) ਮੇਲ ਮਿਲਾ ਦੇਂਦਾ ਹੈ ਹੇ ਨਾਨਕ! (ਤੇ ਆਪੇ) ਸ਼ਬਦ ਵਿਚ (=ਅਪਣੇ ਸਰੂਪ ਵਿਚ) ਸਮਾ ਲੈਂਦਾ ਹੈ ॥੮॥੭॥੨੪॥

## ਵ੍ਯਾਖ੍ਯਾ, ਨਿਰੁਕ੍ਤ-ਸੁਗਮ ਹੈ।

## {ਸਿਰੀ ਰਾਗੁ ਮਹਲਾ ੩, ਅਸਟਪਦੀ-੨੫}

**ਪ੍ਰਾਕ੍ਕਥਨ-** 'ਸੱਚ' ਦਾ ਜੀਵਨ ਕੀਹ ਹੁੰਦਾ ਹੈ, ਇਹ ਨਿਰੂਪਣ ਕੀਤਾ ਹੈ।

| ਮੂਲ | ਅਰਥ |
|---|---|
| **ਸਿਰੀ ਰਾਗੁ ਮਹਲਾ ੩ ॥** | |
| **ਸਤਿਗੁਰਿ ਸੇਵਿਐ ਮਨੁ ਨਿਰਮਲਾ ਭਏ ਪਵਿਤੁ ਸਰੀਰ ॥ ਮਨਿ ਆਨੰਦੁ ਸਦਾ ਸੁਖੁ ਪਾਇਆ ਭੇਟਿਆ ਗਹਿਰ ਗੰਭੀਰੁ ॥ ਸਚੀ ਸੰਗਤਿ ਬੈਸਣਾ ਸਚਿ ਨਾਮਿ ਮਨੁ ਧੀਰ ॥੧॥** | ਸਤਿਗੁਰ ਦੀ ਸੇਵਾ ਕਰਨੇ ਨਾਲ ਸਰੀਰ ਪਵਿਤ੍ਰ ਹੋ ਜਾਂਦੇ ਹਨ, ਮਨ ਨਿਰਮਲ ਹੋ ਜਾਂਦਾ ਹੈ, (ਤੇ ਨਿਰਮਲ ਹੋਏ) ਮਨ ਵਿਚ ਆਨੰਦ ਆ ਵਸਦਾ ਹੈ, (ਸੋ ਜਿਨ੍ਹਾਂ ਨੇ ਸਤਿਗੁਰ ਸੇਵਿਆ ਹੈ ਉਨ੍ਹਾਂ ਨੇ ਆਵਣ ਜਾਣ ਵਾਲਾ ਨਹੀਂ ਪਰ) ਸਦੈਵੀ ਸੁਖ ਪ੍ਰਾਪਤ ਕਰ ਲਿਆ ਹੈ (ਕਿਉਂਕਿ ਉਨ੍ਹਾਂ ਨੂੰ ਅਨੰਦ ਸਰੂਪ) ਅਥਾਹ ਤੇ ਗੰਭੀਰ (ਪਰਮਾਤਮ ਦੇਵ) ਮਿਲ ਪਿਆ ਹੁੰਦਾ ਹੈ। (ਇਹ ਪ੍ਰਾਪਤੀ ਤਾਂ ਹੋਈ ਜੋ ਉਨ੍ਹਾਂ ਨੇ ਪਹਿਲੋਂ ਸਤਿਗੁਰ ਦੀ) ਸੱਚੀ ਸੰਗਤ ਵਿਚ ਬੈਠਣਾ ਕੀਤਾ ਸੀ; (ਜਿਸ ਕਰਕੇ) ਮਨ ਸੱਚੇ ਨਾਮ ਵਿਚ ਟਿਕ ਗਿਆ ਸੀ (ਅਥਵਾ ਧੀਰਜ ਸਹਿਤ ਹੋ ਗਿਆ ਸੀ)॥੧॥ |
| **ਮਨ ਰੇ ਸਤਿਗੁਰੁ ਸੇਵਿ ਨਿਸੰਗੁ ॥ ਸਤਿਗੁਰੁ ਸੇਵਿਐ ਹਰਿ ਮਨਿ ਵਸੈ ਲਗੈ ਨ ਮੈਲੁ ਪਤੰਗੁ ॥ ੧ ॥ ਰਹਾਉ॥** | (ਤਾਂਤੇ) ਹੇ ਮੇਰੇ ਮਨ! ਸਤਿਗੁਰ ਦੀ ਸੇਵਾ ਸੰਗ ਲਾਹ ਕੇ ਕਰ, ਸਤਿਗੁਰ ਦੀ ਸੇਵਾ ਕਰਨੇ ਨਾਲ ਹਰਿ ਜੀਉ ਮਨ ਵਿਚ ਆ ਵਸਦਾ ਹੈ, (ਫਿਰ ਇਸ ਮਨ ਨੂੰ ਹਉਮੈ ਦੀ) ਮੈਲ ਨਹੀਂ ਲਗਦੀ (ਨਾਂ ਹੀ ਪਾਪ ਰੂਪੀ) ਕੀੜਾ ਲਗਦਾ ਹੈ*॥੧॥ ਰਹਾਉ॥ |
| | {'ਸਚਿ ਨਾਮਿ ਮਨੁ ਧੀਰ' ਕਹਿਕੇ ਹੁਣ ਫੁਰਮਾਉਂਦੇ ਹਨ ਕਿ} |

* ਜਿਸ ਤਰ੍ਹਾਂ ਕਪੜੇ ਨੂੰ ਲੇਹਾ ਆਦਿ ਲਗ ਜਾਂਦਾ ਹੈ। ਪਤੰਗੁ=ਕੀੜਾ। ਲੇਹਾ।

**ਸਚੈ ਸਬਦਿ ਪਤਿ ਊਪਜੈ ਸਚੇ ਸਚਾ ਨਾਉ ॥ ਜਿਨੀ ਹਉਮੈ ਮਾਰਿ ਪਛਾਣਿਆ ਹਉ ਤਿਨ ਬਲਿਹਾਰੈ ਜਾਉ ॥ ਮਨਮੁਖ ਸਚੁ ਨ ਜਾਣਨੀ ਤਿਨ ਠਉਰ ਨ ਕਤਹੂ ਥਾਉ ॥੨॥**

ਸੱਚੇ (ਈਸ਼੍ਵਰ) ਦਾ ਨਾਮ (ਬੀ) ਸੱਚਾ ਹੈ* (ਜੋ ਗੁਰੂ ਦੇ ਦਿਤੇ) ਸੱਚੇ ਉਪਦੇਸ਼ ਦੁਆਰਾ (ਮਿਲਦਾ ਹੈ, ਜਿਸ ਦੇ ਮਿਲਨ ਨਾਲ ਲੋਕ ਪ੍ਰਲੋਕ ਦੀ) ਪਤਿ ਉਪਜਦੀ ਹੈ। ਜਿਨ੍ਹਾਂ ਨੇ (ਉਸ ਸੱਚੇ ਨੂੰ ਸੱਚੇ ਨਾਮ ਦੁਆਰਾ) ਹਉਮੈਂ ਮਾਰਕੇ ਪਛਾਣ ਲਿਆ ਹੈ ਮੈਂ ਉਨ੍ਹਾਂ ਤੋਂ ਸਦਕੇ ਜਾਂਦਾ ਹਾਂ; (ਪਰ) ਮਨਮੁਖਾਂ ਨੇ (ਇਸ ਸੱਚ ਅਰਥਾਤ) ਸੱਚ ਸਰੂਪ (ਈਸ਼੍ਵਰ) ਨੂੰ ਨਹੀਂ ਪਛਾਣਿਆ, ਉਨ੍ਹਾਂ ਦਾ ਥਹੁ ਟਿਕਾਣਾ ਕਿਤੇ ਨਹੀਂ ਬੱਝਦਾ (ਭਾਵ ਨਾ ਲੋਕ ਵਿਚ ਨਾ ਪ੍ਰਲੋਕ ਵਿਚ)॥੨॥

**ਸਚੁ ਖਾਣਾ ਸਚੁ ਪੈਨਣਾ ਸਚੇ ਹੀ ਵਿਚਿ ਵਾਸੁ ॥ ਸਦਾ ਸਚਾ ਸਾਲਾਹਣਾ ਸਚੈ ਸਬਦਿ ਨਿਵਾਸੁ ॥**

੨. (ਕਿੰਤੂ ਗੁਰਮੁਖਾਂ ਦਾ) ਨਿਵਾਸ ਸਚੇ ਨਾਮ ਵਿਚ ਹੋ ਜਾਂਦਾ ਹੈ, (ਓਹ) ਸਦਾ ਸਚੇ (ਵਾਹਿਗੁਰੂ) ਦੀਆਂ ਸਲਾਹੁਤਾਂ (ਗੁਣ ਗਾਇਨ) ਵਿਚ ਰਹਿੰਦੇ ਹਨ। ੧. (ਇਸ ਤਰ੍ਹਾਂ ਉਨ੍ਹਾਂ ਦਾ) ਵਾਸਾ ਸਚੇ (ਵਾਹਿਗੁਰੂ) ਵਿਚ ਹੀ ਹੋਇਆ ਰਹਿੰਦਾ ਹੈ (ਜਿਸਦੀ ਤਾਸੀਰ ਨਾਲ ਨਾ ਕੇਵਲ ਉਨ੍ਹਾਂ ਦਾ ਪਰਮਾਰਥ ਸੰਵਰਿਆ ਹੈ ਸਗੋਂ ਉਨ੍ਹਾਂ ਦਾ) ਖਾਣਾ ਪਹਿਨਣਾ (ਆਦਿ ਆਹਾਰ ਵਿਹਾਰ ਸਭ) ਸੱਚ ਰੂਪਤਾ ਵਾਲੇ ਹੋ ਜਾਂਦੇ ਹਨ**।

**ਸਭੁ ਆਤਮ ਰਾਮੁ ਪਛਾਣਿਆ ਗੁਰਮਤੀ ਨਿਜ ਘਰਿ ਵਾਸੁ ॥੩॥**

੩. (ਐਉਂ ਉਨ੍ਹਾਂ ਦਾ ਵਾਸਾ) ਗੁਰਮਤਿ ਦੁਆਰਾ ਅਪਣੇ ਸਰੂਪ ਵਿਚ ਹੋ ਜਾਂਦਾ ਹੈ, (ਤੇ ਬਾਹਰ ਓਹ) ਸਭ (ਦ੍ਰਿਸ਼ਜ ਨੂੰ) ਬ੍ਰਹਮ ਸਰੂਪ ਕਰਕੇ ਸਿਆਣਦੇ ਹਨ†॥੩॥

(ਉਨ੍ਹਾਂ ਦੇ ਨਾ ਕੇਵਲ ਮਨ ਵਿਚ ਈਸ਼੍ਵਰ ਵਸਦਾ ਹੈ, ਭਾਵ ਨਾ ਕੇਵਲ ਉਨ੍ਹਾਂ ਦੀ ਬ੍ਰਿਤੀ ਵਿਚ ਬ੍ਰਹਮ ਆਰੂੜ ਰਹਿੰਦਾ ਹੈ)

**ਸਚੁ ਵੇਖਣੁ ਸਚੁ ਬੋਲਣਾ ਤਨੁ ਮਨੁ ਸਚਾ ਹੋਇ ॥ ਸਚੀ ਸਾਖੀ ਉਪਦੇਸੁ ਸਚੁ ਸਚੇ ਸਚੀ ਸੋਇ ॥ ਜਿੰਨੀ ਸਚੁ ਵਿਸਾਰਿਆ ਸੇ ਦੁਖੀਏ ਚਲੇ ਰੋਇ ॥ ੪ ॥**

ਉਨ੍ਹਾਂ ਦਾ ਤਨ ਬੀ ਮਨ (ਦੇ ਨਾਲ ਹੀ) ਸੱਤਜ ਸਰੂਪਤਾ ਵਾਲਾ ਹੋ ਗਿਆ ਹੈ††। (ਇਸ ਕਰਕੇ) ਉਨ੍ਹਾਂ ਦਾ ਵੇਖਣਾ ਤੇ ਬੋਲਣਾ ਆਦਿ (ਬਿਵਹਾਰ) ਸੱਚ ਹੀ ਸੱਚ ਹੋਏ ਰਹਿੰਦੇ ਹਨ। (ਓਹ ਜੋ) ਉਪਦੇਸ਼ (ਕਰਦੇ ਹਨ, ਜੋ ਉਪਦੇਸ਼ ਵਿਚ) ਸਾਖੀ (ਵਾਰਤਾ ਸੁਣਾਉਂਦੇ ਹਨ ਉਹ) ਸੱਚ ਹੀ ਸੱਚ ਹੁੰਦਾ ਹੈ (ਇਸ ਕਰਕੇ ਉਨ੍ਹਾਂ ਦੀ) ਸ਼ੋਭਾ (ਜੋ ਖਿਲਰਦੀ ਹੈ) ਸੱਚੀ ਹੁੰਦੀ ਹੈ, (ਕਿਉਂਕਿ) ਹੋਏ ਜੋ ਸੱਚੇ, (ਪਰ) ਜਿਨ੍ਹਾਂ ਨੇ ਸੱਚ ਨੂੰ ਭੁਲਾ ਦਿੱਤਾ ਹੈ ਓਹ (ਇਥੋਂ) ਦੁਖੀਏ ਹੋਕੇ ਰੋਂਦੇ ਟੁਰਦੇ ਹਨ॥੪॥

{ਫਿਰ ਮਨਮੁਖ ਵਲ ਹੀ ਦ੍ਰਿਸ਼ਟੀ ਦਿਵਾਕੇ ਸਤਿ ਉਪਦੇਸ਼ ਦੇਂਦੇ ਹਨ:-}

**ਸਤਿਗੁਰੁ ਜਿਨੀ ਨ ਸੇਵਿਓ ਸੇ ਕਿਤੁ ਆਏ ਸੰਸਾਰਿ ॥**

ਜਿਨ੍ਹਾਂ ਨੇ ਸਤਿਗੁਰ ਦੀ ਸੇਵਾ ਨਹੀਂ ਕੀਤੀ, ਓਹ ਸੰਸਾਰ ਵਿਚ ਕਿਉਂ ਆਏ? (ਜਦ ਏਥੋਂ ਜਾਣਗੇ ਤਾਂ)

*ਯਥਾ:- ਸਾਚਾ ਸਾਹਿਬੁ ਸਾਚੁ ਨਾਇ॥ {ਜਪੁਜੀ-੪}

**ਭਾਵ ਉਨ੍ਹਾਂ ਦੇ ਖਾਣ ਪੀਣ ਪਹਿਨਣ ਆਦਿ ਸਾਰੇ ਕੰਮਾਂ ਵਿਚ ਸੱਚ ਦਾ ਵਰਤਾਉ ਹੁੰਦਾ ਹੈ, ਕਿਸੇ ਗਲ ਵਿਚ ਝੂਠ, ਬਨਾਵਟ, ਛਲ ਦਾ ਵਰਤਾਉ ਨਹੀਂ ਹੁੰਦਾ। ਇਉਂ ਬੀ ਭਾਵ ਲੈਂਦੇ ਹਨ ਕਿ ਉਨ੍ਹਾਂ ਦਾ ਖਾਣ ਪੀਣ ਆਦਿ ਸਾਰੇ ਵਿਹਾਰ ਨਾਮ ਦੇ ਰੰਗ ਵਿਚ ਹੁੰਦੇ ਹਨ।

† ਸਭ ਆਤਮਾਵਾਂ (ਜੀਵਾਂ ਨੂੰ) ਰਾਮ ਰੂਪ ਪਹਿਚਾਨਦੇ ਹਨ। ਅਥਵਾ ਸਭ ਨੂੰ ਅਪਣਾ ਆਪ ਪਛਾਣਦੇ ਹਨ।

††ਭਾਵ ਇੰਦ੍ਰੈ ਬੀ ਬ੍ਰਹਮਾਕਾਰ ਹੋਏ ਰਹਿੰਦੇ ਹਨ।

**ਜਮ ਦਰਿ ਬਧੇ ਮਾਰੀਅਹਿ ਕੂਕ ਨ ਸੁਣੈ ਪੂਕਾਰ ॥ ਬਿਰਥਾ ਜਨਮੁ ਗਵਾਇਆ ਮਰਿ ਜੰਮਹਿ ਵਾਰੋ ਵਾਰ ॥੫॥**

ਜਮ ਦੁਆਰ ਉਤੇ ਬੰਧਾਇਮਾਨ ਹੋਣਗੇ, ਮਾਰ ਖਾਣਗੇ, (ਜਿਥੇ ਕਿ) ਕੋਈ ਕੂਕ ਪੁਕਾਰ ਨਹੀਂ ਸੁਣਦਾ (ਭਾਵ ਉਨ੍ਹਾਂ ਦੀ ਬਾਹੁੜੀ ਨਹੀਂ ਕਰਦਾ, ਫਿਰ) ਬਾਰ ਬਾਰ ਜਨਮ ਮਰਨ ਹੁੰਦਾ ਹੈ, (ਇਸ ਤਰ੍ਹਾਂ ਓਹ ਮਨੁੱਖਾ) ਜਨਮ ਬਿਰਥਾ ਗੁਆ ਲੈਂਦੇ ਹਨ॥੫॥

**ਏਹੁ ਜਗੁ ਜਲਤਾ ਦੇਖਿ ਕੈ ਭਜਿ ਪਏ ਸਤਿਗੁਰ ਸਰਣਾ ॥ ਸਤਿਗੁਰਿ ਸਚੁ ਦਿੜਾਇਆ ਸਦਾ ਸਚਿ ਸੰਜਮਿ ਰਹਣਾ ॥ ਸਤਿਗੁਰ ਸਚਾ ਹੈ ਬੋਹਿਥਾ ਸਬਦੇ ਭਵਜਲੁ ਤਰਣਾ ॥੬॥**

(ਇਉਂ) ਇਸ ਜਗਤ ਨੂੰ (ਤ੍ਰਿਸ਼ਨਾ ਅੱਗ ਵਿਚ) ਸੜਦਾ ਵੇਖਕੇ (ਗੁਰਮੁਖ) ਨੱਠਕੇ ਗੁਰੂ ਦੀ ਸ਼ਰਣ ਜਾ ਪਏ; ਸਤਿਗੁਰੂ ਨੇ ਸੱਚ ਦ੍ਰਿੜ ਕਰਾ ਦਿੱਤਾ (ਤੇ ਸਮਝਾ ਦਿੱਤਾ ਕਿ) ਸਦਾ ਸੱਚ ਵਿਚ ਤੇ (ਸੱਚ ਦੀ) ਮ੍ਰਿਯਾਦਾ ਵਿਚ ਰਹਿਣਾ ਹੈ (ਭਾਵ ਸੱਚੇ ਦੀ ਉਪਾਸ਼ਨਾ ਕਰਦੇ ਹੋਏ ਆਪਣੇ ਅਰਥ ਪਰਮਾਰਥ ਵਿਚ ਸੱਚ ਦੇ ਮੰਡਲ ਤੋਂ ਬਾਹਰ ਨਹੀਂ ਜਾਣਾ। ਹੋਰ ਸੰਜਮਾਂ ਦੀ ਥਾਂ ਸੱਚ ਦਾ ਸੰਜਮ ਧਾਰਨ ਕਰਨਾ ਹੈ। ਸੋ ਭਾਈ!) ਸਤਿਗੁਰੂ ਸੱਚਾ ਜਹਾਜ਼ ਹੈ (ਉਸ ਦੇ ਦਿੱਤੇ) ਉਪਦੇਸ਼ ਦੁਆਰਾ (ਉਸ ਜਹਾਜ਼ ਦੇ ਆਸਰੇ) ਸੰਸਾਰ ਸਾਗਰ ਨੂੰ ਤਰਨਾ ਹੁੰਦਾ ਹੈ॥੬॥

**ਲਖ ਚਉਰਾਸੀਹ ਫਿਰਦੇ ਰਹੇ ਬਿਨੁ ਸਤਿਗੁਰ ਮੁਕਤਿ ਨ ਹੋਈ ॥ ਪੜਿ ਪੜਿ ਪੰਡਿਤ ਮੋਨੀ ਥਕੇ ਦੂਜੈ ਭਾਇ ਪਤਿ ਖੋਈ ॥ ਸਤਿਗੁਰਿ ਸਬਦੁ ਸੁਣਾਇਆ ਬਿਨੁ ਸਚੇ ਅਵਰੁ ਨ ਕੋਈ ॥ ੭ ॥**

{ਸਤਿਗੁਰ ਦੀ ਮਹਿਮਾ ਹੋਰ ਦੱਸਦੇ ਹਨ} ਬਿਨਾ ਸਤਿਗੁਰ (ਭਾਵ ਸਤਿਗੁਰ ਵਿਮੁਖ ਹੋਇਆਂ ਕਿਸੇ ਦੀ) ਮੁਕਤੀ ਨਾ ਹੋਈ, ਚੁਰਾਸੀ ਲਖ (ਜੂਨਾਂ) ਵਿਚ (ਹੀ) ਘੁੰਮਦੇ ਰਹੇ। ਪੰਡਿਤ (ਬੀ) ਪੜ੍ਹ ਪੜ੍ਹ ਕੇ ਥੱਕ ਗਏ (ਤੇ ਸਮਾਧੀਆਂ ਲਾ ਲਾਕੇ) ਮੋਨੀ ਥਕ ਗਏ, (ਕਿਉਂਕਿ ਓਹ) ਦ੍ਵੈਤਾਭਾਵ ਵਿਚ ਸਨ (ਉਨ੍ਹਾਂ ਨੇ ਅਮੁਕਤ ਰਹਿਕੇ ਪ੍ਰਲੋਕ ਵਿਚ ਆਪਣੀ) ਪਤਿ ਗੁਆ ਲਈ। (ਜੋ ਸਤਿਗੁਰੂ ਦੀ ਸ਼ਰਣ ਪਏ, ਉਨ੍ਹਾਂ ਨੂੰ) ਸਤਿਗੁਰ ਨੇ ਉਪਦੇਸ਼ ਸੁਣਾਇਆ (ਕਿ ਦੁਐਤ ਦਾ ਭਾਵ ਛਡ ਦਿਓ ਇਕ ਦੀ ਸ਼ਰਣ ਲਓ, ਉਸ ਇਕ) ਸੱਚੇ ਬਿਨਾਂ ਹੋਰ ਕੋਈ ਨਹੀਂ (ਸ਼ਰਣ ਯੋਗ ਤੇ ਤਾਰਣ ਯੋਗ)॥੭॥

**ਜੋ ਸਚੈ ਲਾਏ ਸੇ ਸਚਿ ਲਗੇ ਨਿਤ ਸਚੀ ਕਾਰ ਕਰੰਨਿ ॥ ਤਿਨਾ ਨਿਜ ਘਰਿ ਵਾਸਾ ਪਾਇਆ ਸਚੈ ਮਹਲਿ ਰਹੰਨਿ ॥ ਨਾਨਕ ਭਗਤ ਸੁਖੀਏ ਸਦਾ ਸਚੈ ਨਾਮਿ ਰਚੰਨਿ ॥ ੮ ॥ ੧੭ ॥ ੮ ॥ ੨੫ ॥**

ਜੋ (ਪੁਰਸ਼ ਗੁਰੂ ਅਥਵਾ ਵਾਹਿਗੁਰੂ ਨੇ) ਸਚੇ (ਮਾਰਗ) ਵਿਚ ਲਾਏ ਹਨ, ਓਹ ਸੱਚ ਵਿਚ ਲਗੇ ਹਨ (ਓਹ) ਸਦਾ ਸਚੀ ਕਾਰ (ਨਾਮ ਬਾਣੀ ਸ਼ੁਭ ਆਚਰਨ ਦੀ) ਕਰਦੇ ਹਨ। ਉਨ੍ਹਾਂ ਨੇ ਅਪਣੇ ਸਰੂਪ ਵਿਚ ਵਾਸਾ ਪਾ ਲਿਆ ਹੈ, ਹਾਂ ਓਹ ਸੱਚੇ ਦੇ ਸਰੂਪ ਵਿਚ (ਟਿਕੇ) ਰਹਿੰਦੇ ਹਨ*। ਹੇ ਨਾਨਕ (ਐਸੇ ਜਨ) ਭਗਤ (ਹਨ ਜੋ) ਸਦਾ ਸੁਖੀਏ ਹਨ (ਓਹ) ਸਚੇ ਨਾਮ ਵਿਚ ਰਚੇ ਰਹਿੰਦੇ ਹਨ॥੮॥੧੭॥੮॥੨੫॥

**ਵਯਾਖਯਾ–** ਸੱਚ ਦਾ ਜੀਵਨ ਦੱਸਿਆ ਹੈ। ਸੱਚ ਦੀ ਤਾਰੀਫ ਪਿਛੇ ਕੀਤੀ ਹੈ। ਆਸਾ ਦੀ ਵਾਰ ਵਿਚ ਭੀ ਹੈ।

ਸੱਚ ਤੋਂ ਸੱਚ ਬੋਲਣਾ, ਸੱਚਾ ਜੀਵਨ ਬਸਰ ਕਰਨਾ, ਅਹਾਰ ਵਿਹਾਰ ਸੱਚ ਦਾ ਕਰਨਾ,

* ਪਹਿਲੋਂ ਨਿਜ ਸਰੂਪ ਦੀ ਲੱਖਤਾ ਤੇ ਫੇਰ ਪਰਮਾਤਮ ਸਰੂਪ ਦੀ ਲੱਖਤਾ, ਭਾਵ ਜੀਵ ਤਤ ਬ੍ਰਹਮ ਤਤ ਦੇ ਮੇਲ ਵਿਚ ਹੋ ਜਾਂਦਾ ਹੈ।

ਅਮਲ ਸੱਚ ਦੇ ਕਰਨੇ, ਅੰਦਰ ਸੱਚ ਨੂੰ ਅਨੁਭਵ ਕਰਨਾ, ਸੱਤਜ ਸਰੂਪ ਪਰਮਾਤਮਾਂ ਨੂੰ ਪਹੁੰਚਣਾ, ਜੀਵਨ ਨੂੰ ਉਸ ਨਾਲ ਸਨਿਗਧ ਬਸਰ ਕਰਨਾ; ਇਹ ਕੁਛ ਸੱਚ ਵਿਚ ਲਿਆ ਹੈ। ਸੱਤਜ ਸਰੂਪ ਨੂੰ ਸਮਝਣਾ ਕਾਫੀ ਨਹੀਂ, ਅਨੁਭਵ ਕਰਕੇ ਬੀ ਲੋੜ ਬਾਕੀ ਹੈ ਕਿ ਮਨ ਤੇ ਬ੍ਰਿਤੀਆਂ ਵਿਚ ਸੱਤਜ ਸਰੂਪ ਆਰੂੜ ਰਹੇ। ਇਥੋਂ ਤਾਈਂ ਕਿ ਇੰਦ੍ਰੇ ਬੀ ਬ੍ਰਹਮਾਕਾਰ ਹੋਏ ਰਹਿਣ। ਇਹ ਸੱਚ ਸੰਪੂਰਨ ਰਸ ਪੂਰਨ ਜੀਵਨ ਗੁਰਮੁਖ ਦਾ ਦੱਸਿਆ ਹੈ।

{ਅੱਠ ਅਸਟਪਦੀਆਂ ਮਹਲੇ ਤੀਜੇ ਦੀਆਂ ਸਮਾਪਤ}

● ● ●

# ਸਿਰੀਰਾਗੁ ਮਹਲਾ ੫॥

## {ਸਿਰੀ ਰਾਗੁ ਮਹਲਾ ੫, ਅਸਟਪਦੀ-੨੬}

**ਪ੍ਰਾਕ੍ਰਥਨ**– ਇਸ ਸ਼ਬਦ ਵਿਚ ਦੱਸਿਆ ਹੈ ਕਿ ਤਰ੍ਹਾਂ ਤਰ੍ਹਾਂ ਦੀਆਂ ਥੁੜਾਂ, ਲੋੜਾਂ ਤੇ ਦੁਖਾਂ ਦੇ ਵਿਹੜੇ ਲੋਕ, ਜੋ ਨਾਮ ਆਸ਼੍ਰਿਤ ਹੋ ਜਾਂਦੇ ਹਨ, ਉਹ ਬਹੁਤ ਚੰਗੇ ਰਹਿੰਦੇ ਹਨ ਉਹਨਾਂ ਤੋਂ ਜੋ ਨਾਮ ਵਿਹੂਣੇ ਹਨ, ਚਾਹੋ ਵਿਦਵਾਨ ਹਨ, ਤਪੀ ਹਨ, ਸਾਧਨਾ ਵਾਲੇ ਹਨ, ਅਮੀਰ ਹਨ, ਕੁਟੰਬੀ ਹਨ, ਰਾਜੇ ਹਨ ਤੇ ਸਰੀਰ ਕਰਕੇ ਅਰੋਗ ਤੇ ਰਿਸ਼ਟ ਪੁਸ਼ਟ ਹਨ। ਇਨ੍ਹਾਂ ਪਿਛਲਿਆਂ ਦੇ ਉਧਾਰ ਦਾ ਦਾਰੂ ਬੀ ਨਾਮ ਤੇ ਗੁਰੂ ਦੀ ਗੁਰਮਤਿ ਦੱਸੀ ਹੈ। ਸਭ ਮੁਸ਼ਕਲਾਂ ਦਾ ਦਾਰੂ ਨਾਮ ਦੱਸਿਆ ਹੈ।

ਅਗਲੇ ਦੋ ਸ਼ਬਦ ਪੰਜਵੇਂ ਸਤਿਗੁਰਾਂ ਦੀਆਂ ਅਸ਼ਟਪਦੀਆਂ ਹਨ। ਸਿਰਨਾਮਾ ਪਿਛਲਾ ਹੀ ਮਾਨੋਂ ਆ ਰਿਹਾ ਹੈ। ਇਸੇ ਲਈ ਇਥੇ ਆਰੰਭ ਵਿਚ ਮੰਗਲ ਨਹੀਂ ਹੈ।

| ਮੂਲ | ਅਰਥ |
|---|---|
| **ਸਿਰੀ ਰਾਗੁ ਮਹਲਾ ੫ ॥** | |
| **ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ ॥ ਲਾਗੂ ਹੋਏ ਦੁਸਮਨਾ ਸਾਕ ਭਿ ਭਜਿ ਖਲੇ ॥ ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ ॥ ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ॥੧॥** | ਜਿਸਨੂੰ ਸਖਤ ਔਖਿਆਈ ਆ ਬਣੇ ਤੇ ਕੋਈ (ਉਸਨੂੰ) ਓਟ ਆਸਰਾ ਨਾ ਦੇਵੇ, ਦੁਸ਼ਮਨ (ਉਸਦਾ) ਪਿੱਛਾ ਕਰਨ ਵਾਲੇ ਹੋ ਖੜੋਣ ਤੇ ਸਾਕ (ਮਦਦ ਕਰਨੋਂ) ਨੱਠ ਜਾਣ; (ਗਲ ਕੀਹ ਉਸ ਦੇ ) ਸਾਰੇ ਆਸਰੇ ਤ੍ਰੁੱਟ ਜਾਣ ਤੇ ਸਭ ਪਨਾਹਾਂ (ਯਾ ਪਨਾਹਾਂ ਦੇਣ ਵਾਲੇ) ਮੁੱਕ ਜਾਣ, (ਜੇ) ਉਸਨੂੰ ਪਾਰਬ੍ਰਹਮ ਚਿਤ ਆਵੇ ਤਾਂ ਤਤੀ ਵਾਉ ਨਾ ਲੱਗੇ॥੧॥ |
| **ਸਾਹਿਬੁ ਨਿਤਾਣਿਆ ਕਾ ਤਾਣੁ ॥ ਆਇ ਨ ਜਾਈ ਥਿਰੁ ਸਦਾ ਗੁਰ ਸਬਦੀ ਸਚੁ ਜਾਣੁ ॥ ੧॥ਰਹਾਉ ॥** | (ਓਹ) ਸਾਹਿਬ ਤਾਣ ਹੀਣਾਂ ਦਾ ਤਾਣ ਹੈ, (ਓਹ) ਸਦਾ ਥਿਰ ਹੈ, ਨਾ ਆਉਂਦਾ ਹੈ ਨਾ ਜਾਂਦਾ ਹੈ, (ਇਹ ਗਲ) ਗੁਰੂ ਦੇ ਉਪਦੇਸ਼ ਦੁਆਰਾ ਸੱਚ ਜਾਣ ਲੈ, (ਭਾਵ ਨਿਸਚੇ ਕਰ ਲੈ ਕਿ ਵਾਹਿਗੁਰੂ ਸਦਾ ਥਿਰ ਹੈ ਤੇ ਨਿਤਾਣਿਆਂ ਦਾ ਤਾਣ ਹੈ। ਇਹ ਗਲ ਗੁਰੂ ਉਪਦੇਸ਼ ਹੀ ਨਿਸਚੇ ਕਰਾਉਂਦਾ ਹੈ। ਅਪਣੀ ਮਤਿ ਯਾ ਚਤੁਰ ਲੋਕਾਂ ਦੀਆਂ ਸੁਣੀਆਂ ਪੜੀਆਂ ਹੁੱਜਤਾਂ ਗੁਰਮਤਿ ਦਾ 'ਸੱਚ' ਨਿਸਚੇ ਨਹੀਂ ਹੋਣ ਦੇਂਦੀਆਂ, ਇਸ ਲਈ ਕਿਹਾ ਹੈ ਕਿ ਗੁਰੂ ਦੇ ਉਪਦੇਸ਼ ਦੁਆਰਾ 'ਸੱਚ' ਨੂੰ ਨਿਸਚੇ ਕਰ)॥੧॥ ਰਹਾਉ॥ |

**ਜੇ ਕੋ ਹੋਵੈ ਦੁਬਲਾ ਨੰਗ ਭੁਖ ਕੀ ਪੀਰ ॥ ਦਮੜਾ ਪਲੈ ਨਾ ਪਵੈ ਨਾ ਕੋ ਦੇਵੈ ਧੀਰ ॥ ਸੁਆਰਥੁ ਸੁਆਉ ਨ ਕੋ ਕਰੇ ਨਾ ਕਿਛੁ ਹੋਵੈ ਕਾਜੁ ॥ ਚਿਤਿ ਆਵੈ ਓਸੁ ਪਾਰਬ੍ਰਹਮੁ ਤਾ ਨਿਹਚਲੁ ਹੋਵੈ ਰਾਜੁ ॥ ੨ ॥**

ਜੇ ਕੋਈ (ਸਰੀਰ ਕਰਕੇ ਤਾਂ ਹੋ ਜਾਏ) ਕਮਜ਼ੋਰ (ਤੇ ਬਾਹਰੋਂ ਤਨ ਰਖਯਾ ਲਈ ਉਸਨੂੰ) ਨੰਗ ਤੇ ਭੁਖ ਦੀ ਪੀੜਾ ਵਿਆਪੀ ਰਹੇ (ਅਤੇ ਪਦਾਰਥ ਵਲੋਂ ਉਸਨੂੰ ਕਿਸੇ ਪਾਸਿਓਂ) ਰੁਪੱਯਾ ਪ੍ਰਾਪਤ ਨਾ ਹੋਵੇ (ਇਥੋਂ ਤਾਈਂ ਕਿ ਕੋਈ) ਧੀਰਜ ਦਿਲਾਸਾ ਬੀ ਨਾਂ ਦੇਵੇ (ਉਸਦਾ) ਸੁਆਰਥ (ਉਸਦਾ) ਸੁਆਉ ਬੀ ਕੋਈ ਪੂਰਾ ਨਾ ਕਰੇ, ਨਾਂ ਹੀ (ਕਿਸੇ ਤਰ੍ਹਾਂ ਉਸਦਾ) ਕੋਈ ਕੰਮ ਸਿਰੇ ਚੜ੍ਹੇ (ਪਰ ਜੇ) ਉਸਨੂੰ ਪਾਰਬ੍ਰਹਮ ਚਿਤ ਆ ਜਾਵੇ ਤਾਂ ਉਸਨੂੰ (ਧ੍ਰੂ ਵਾਙੂ) ਅਟਲ ਰਾਜ ਮਿਲ ਜਾਂਦਾ ਹੈ॥੨॥

**ਜਾ ਕਉ ਚਿੰਤਾ ਬਹੁਤੁ ਬਹੁਤੁ ਦੇਹੀ ਵਿਆਪੈ ਰੋਗੁ ॥ ਗ੍ਰਿਸਤਿ ਕੁਟੰਬਿ ਪਲੇਟਿਆ ਕਦੇ ਹਰਖੁ ਕਦੇ ਸੋਗੁ॥ ਗਉਣੁ ਕਰੇ ਚਹੁ ਕੁੰਟ ਕਾ ਘੜੀ ਨ ਬੈਸਣੁ ਸੋਇ ॥ ਚਿਤਿ ਆਵੈ ਓਸੁ ਪਾਰਬ੍ਰਹਮੁ ਤਨੁ ਮਨੁ ਸੀਤਲੁ ਹੋਇ ॥ ੩ ॥**

ਜਿਸ (ਦੇ ਮਨ) ਨੂੰ (ਤਾਂ) ਬਹੁਤ ਹੀ ਬਹੁਤ ਚਿੰਤਾ ਵਿਆਪੀ ਹੋਵੇ ਤੇ ਦੇਹ ਨੂੰ ਰੋਗ ਲਗਾ ਹੋਵੇ, (ਅਪਣੇ ਕੁਟੰਬ ਤੇ ਗ੍ਰਿਹਸਤ ਵਿਚ ਹੋਣ ਕਰਕੇ) ਕੁਟੰਬ ਕਬੀਲੇ ਦੇ (ਦੁਖਾਂ, ਸੁਖਾਂ, ਮਰਨ ਜੰਮਣ, ਸੰਕਟ ਆਦਿ ਝੇੜਿਆਂ ਨਾਲ) ਵੇੜ੍ਹਿਆ ਕਦੇ ਹਰਖ ਕਦੇ ਸ਼ੋਕ ਵਿਚ ਰਹਿੰਦਾ ਹੋਵੇ। (ਇਨ੍ਹਾਂ ਮੁਸ਼ਕਲਾਂ ਦੇ ਹੱਲ ਕਰਨ ਵਿਚ ਯਾ ਉਵੇਂ ਜੇ ਓਹ) ਚਾਰੇ ਕੂੰਡਾ ਭਜਦਾ ਫਿਰਦਾ ਹੋਵੇ, (ਅਪਣੇ ਅਰਾਮ ਲਈ) ਘੜੀ ਭਰ ਬੈਠਣਾ ਨਾਂ ਮਿਲਦਾ ਹੋਵੇ ਸੁ (ਪਰ) ਜੇ ਉਸਨੂੰ ਪਾਰਬ੍ਰਹਮ ਚਿਤ ਆ ਜਾਵੇ ਤਾਂ ਤਨ ਮਨ ਠੰਢਾ ਹੋ ਜਾਵੇ॥੩॥

{ਹੁਣ ਤਕ ਗ੍ਰਿਹਸਤ ਵਿਚ ਗ਼ਾਫਲਾਂ ਤੇ ਦੁਖੀਆਂ ਦਾ ਜ਼ਿਕਰ ਸੀ। ਹੁਣ ਪਾਪੀਆਂ ਦਾ ਜ਼ਿਕਰ ਕਰਦੇ ਹਨ}

**ਕਾਮਿ ਕਰੋਧਿ ਮੋਹਿ ਵਸਿ ਕੀਆ ਕਿਰਪਨ ਲੋਭਿ ਪਿਆਰੁ ॥ ਚਾਰੇ ਕਿਲਵਿਖ ਉਨਿ ਅਘ ਕੀਏ ਹੋਆ ਅਸੁਰ ਸੰਘਾਰੁ ॥ ਪੋਥੀ ਗੀਤ ਕਵਿਤ ਕਿਛੁ ਕਦੇ ਨ ਕਰਨਿ ਧਰਿਆ ॥ ਚਿਤਿ ਆਵੈ ਓਸੁ ਪਾਰਬ੍ਰਹਮੁ ਤਾ ਨਿਮਖ ਸਿਮਰਤ ਤਰਿਆ ॥ ੪ ॥**

ਜਿਸਨੂੰ ਕਾਮ ਨੇ, ਕ੍ਰੋਧ ਨੇ, ਮੋਹ ਨੇ, ਲੋਭ ਨੇ* ਵਸ ਵਿਚ ਕਰ ਲਿਆ ਹੋਵੇ। (ਧਨ ਵਾਨ ਹੋਵੇ ਪਰਧਨ ਦੇ ) ਪਿਆਰ ਕਰਕੇ ਸੂਮਤਾ** ਵਿਚ ਹੋਵੇ, (ਹਾਂ) ਉਸਨੇ ਜੇ ਚਾਰੇ ਮਹਾਨ ਕਿਲਵਿਖ† (ਤੇ ਹੋਰ ਸਾਰੇ) ਪਾਪ ਬੀ ਕੀਤੇ ਹੋਏ ਹੋਣ ਅਤੇ ਹੋਇਆ ਹੋਵੇ (ਉਸਤੋਂ) ਰਾਖਸ਼ਸਾਂ†† (ਵਾਙੂ) ਹੱਤਯਾ ਕਰਨੇ ਵਾਲਾ (ਪਾਪ)। (ਧਰਮ ਵਲੋਂ ਬੇਖ਼ਬਰ ਐਸਾ ਹੋਵੇ ਕਿ ਉਸਨੇ ਕਦੇ ਧਰਮ ਦੀ ਕੋਈ) ਪੋਥੀ, ਕਿ (ਹਰਿ ਜਸ ਦੇ ਕੋਈ) ਗੀਤ, (ਹਰੀ ਤੇ ਹਰਿ ਭਗਤਾਂ ਦੀਆਂ ਕਰਨੀਆਂ ਦੀਆਂ) ਕਵਿਤਾਵਾਂ, ਕੁਛ ਬੀ ਕਦੇ ਕੰਨਾਂ ਵਿਚ ਨਾ ਧਰਿਆ ਹੋਵੇ (ਭਾਵ ਸੁਣਿਆਂ ਨਾ ਹੋਵੇ), ਜੇ ਉਸਨੂੰ ਪਾਰਬ੍ਰਹਮੁ ਚਿਤ ਆ ਜਾਵੇ ਤਾਂ ਪਲ ਭਰ ਦੇ ਸਿਮਰਨ ਨਾਲ (ਅਜਾਮਲ ਵਤ) ਤਰ ਗਿਆ (ਜਾਣੋ, ਭਾਵ ਤਰ ਜਾਏਗਾ)॥੪॥

{ਹੁਣ ਤੱਕ ਤਰ੍ਹਾਂ ਤਰ੍ਹਾਂ ਦੇ ਦੁਖੀਆਂ ਨੂੰ ਨਾਮ ਮਿਲਣ ਤੇ ਉੱਤਮਤਾ ਦੱਸੀ ਸੀ ਤੇ ਉਨ੍ਹਾਂ ਨੂੰ ਸੁਖ ਦੇਣ ਦੀ ਨਾਮ ਦੀ-ਵਾਹਿਗੁਰੂ ਪ੍ਰੇਮ ਦੀ-ਸਾਮਰਥ ਦੱਸੀ ਸੀ। ਹੁਣ ਨਾਮ ਤੇ

---

* ਕਾਮ ਕ੍ਰੋਧ ਲੋਭ ਮੋਹ ਕਰਤਾ ਕਾਰਕ ਵਿਚ ਹਨ। ** 'ਕਿਰਪਨ' ਇਸਤ੍ਰੀ ਲਿੰਗ ਹੈ, ਅਰਥ ਹੈ ਕਿਰਪਨਤਾ

† ਚਾਰ ਕਿਲਵਿਖ ਯਾ ਉਗ੍ਰ ਪਾਪ ਇਹ ਹਨ:- ਸ਼ਰਾਬ, ਸੋਨੇ ਦੀ ਚੋਰੀ, ਗੁਰ ਨਾਰੀ ਦਾ ਪਾਪ, ਗਊ ਬ੍ਰਹਮਣ ਦਾ ਘਾਤ। †† ਅਸੁਰ=ਰਾਖਸ਼ਸ, ਬਹੂ ਬਚਨ ਹੈ। ਸੰਘਾਰੁ = ਹਿੰਸਾ ਬ੍ਰਿਤੀ। ਸੰਘਾਰ-ਪਨਾ।

**ਸਾਸਤ ਸਿੰਮ੍ਰਿਤਿ ਬੇਦ ਚਾਰਿ ਮੁਖਾਗਰ ਬਿਚਰੇ ॥ ਤਪੇ ਤਪੀਸਰ ਜੋਗੀਆ ਤੀਰਥਿ ਗਵਨੁ ਕਰੇ ॥ ਖਟੁ ਕਰਮਾ ਤੇ ਦੁਗੁਣੇ ਪੂਜਾ ਕਰਤਾ ਨਾਇ ॥ ਰੰਗੁ ਨ ਲਗੀ ਪਾਰਬ੍ਰਹਮ ਤਾ ਸਰਪਰ ਨਰਕੇ ਜਾਇ ॥ ੫ ॥**

ਪ੍ਰੇਮ ਵਿਹੂਣਿਆਂ ਦੀ ਵਿਦਵਤਾ, ਤਪ ਕਰਮ ਦੀ ਨਿਸਫਲਤਾ ਦੱਸਦੇ ਹਨ;} (ਛੇ) ਸ਼ਾਸਤ੍ਰ, (ਸਤਾਈ) ਸਿੰਮ੍ਰਤੀਆਂ, ਚਾਰੇ ਵੇਦ ਕੰਠੋਂ ਚੰਗੀ ਤਰ੍ਹਾਂ ਉਚਾਰਦਾ ਹੋਵੇ, (ਭਾਵੇਂ ਕੋਈ) ਤਪਸ੍ਵੀਆਂ ਦਾ ਤਪੀਸ੍ਵਰ (=ਵਡਾ ਤਪੀ) ਹੋਵੇ, (ਕੋਈ) ਜੋਗੀਆਂ (ਦਾ ਵਡਾ) ਹੋਵੇ, (ਚਾਹੇ) ਤੀਰਥਾਂ ਤੇ ਭਉਂਦਾ ਫਿਰੇ, (ਚਾਹੇ) ਖਟ ਕਰਮਾਂ ਤੋਂ ਦੂਣੇ (ਬਾਰਾਂ ਕਰਮ) ਕਰਦਾ ਹੋਵੇ, ਇਸ਼ਨਾਨ ਕਰਦਾ ਹੋਵੇ, ਪੂਜਾ ਕਰਦਾ ਹੋਵੇ, (ਜੇ ਉਸਨੂੰ) ਪਾਰਬ੍ਰਹਮ ਦਾ ਪ੍ਰੇਮ ਨਹੀਂ ਲਗੇਗਾ ਤਾਂ ਉਹ ਜ਼ਰੂਰ ਨਰਕ ਨੂੰ ਹੀ ਜਾਏਗਾ॥੫॥

**ਰਾਜ ਮਿਲਕ ਸਿਕਦਾਰੀਆ ਰਸ ਭੋਗਣ ਬਿਸਥਾਰ ॥ ਬਾਗ ਸੁਹਾਵੇ ਸੋਹਣੇ ਚਲੈ ਹੁਕਮੁ ਅਫਾਰ ॥ ਰੰਗ ਤਮਾਸੇ ਬਹੁ ਬਿਧੀ ਚਾਇ ਲਗਿ ਰਹਿਆ ॥ ਚਿਤਿ ਨ ਆਇਓ ਪਾਰਬ੍ਰਹਮੁ ਤਾ ਸਰਪ ਕੀ ਜੂਨਿ ਗਇਆ ॥੬॥**

ਰਾਜ (ਹੋਵੇ), ਜਾਇਦਾਦਾਂ (ਹੋਣ), ਸਿਕਦਾਰੀਆਂ (ਹੋਣ), ਰਸਦਾਈ ਭੋਗਾਂ ਦੇ ਖਿਲਾਰੇ (ਹੋਣ), ਸੁਹਣੇ ਬਾਗ (ਹੋਣ, ਜੋ ਬੜੇ) ਸੁਹਾਵਣੇ (ਲੱਗਣ) ਤੇ ਅਮੋੜ ਹੁਕਮ ਟੁਰੇ। ਖੇਲਾਂ ਤਮਾਸ਼ੇ ਤਰ੍ਹਾਂ ਤਰ੍ਹਾਂ ਦੇ (ਹੋਣ, ਜਿਨ੍ਹਾਂ ਵਿਚ) ਚਾਉ ਚੜਿਆ ਰਹੇ। (ਐਸੇ ਪੁਰਖ ਨੂੰ) ਪਾਰਬ੍ਰਹਮ ਚਿਤ ਨਾਂ ਆਇਆ ਤਾਂ (ਜਾਣੋ) ਸੱਪ ਦੀ ਜੂਨ ਵਿਚ ਗਿਆ॥੬॥

**ਬਹੁਤੁ ਧਨਾਢਿ ਅਚਾਰਵੰਤੁ ਸੋਭਾ ਨਿਰਮਲ ਰੀਤਿ ॥ ਮਾਤ ਪਿਤਾ ਸੁਤ ਭਾਈਆ ਸਾਜਨ ਸੰਗਿ ਪਰੀਤਿ ॥ ਲਸਕਰ ਤਰਕਸਬੰਦ ਬੰਦ ਜੀਉ ਜੀਉ ਸਗਲੀ ਕੀਤ ॥ ਚਿਤਿ ਨ ਆਇਓ ਪਾਰਬ੍ਰਹਮੁ ਤਾ ਖੜਿ ਰਸਾਤਲਿ ਦੀਤ ॥ ੭ ॥**

{ਹੁਣ ਸ੍ਰੇਸ਼ਟਾਚਾਰੀ, ਲੋਕਾਂ ਵਿਚ ਹਰ ਦਿਲ ਅਜ਼ੀਜ਼ ਪੁਰਖ ਨੂੰ ਲੈਂਦੇ ਹਨ:} ਬਹੁਤ ਸ਼ਾਹੂਕਾਰ ਹੋਵੇ (ਅਚਾਰਵੰਤ=) ਚੰਗੇ ਕੰਮ ਕਰਨ ਵਾਲਾ ਹੋਵੇ (ਐਸਾ ਕਿ ਲੋਕਾਂ ਨਾਲ ਉਸਦੀ ਵਰਤੋਂ ਦੀ) ਰੀਤਿ ਨਿਰਮਲ ਹੋਵੇ, (ਐਸੀ ਕਿ ਆਪੇ ਪਈ) ਸ਼ੋਭਾ ਹੋਵੇ। ਮਾਤਾ ਪਿਤਾ, ਪੁਤ੍ਰਾਂ, ਭਰਾਵਾਂ, ਸਜਣਾਂ (ਸਭਨਾ) ਨਾਲ ਪਯਾਰ ਹੋਵੇ। (ਹਾਂ ਉਸ ਅਗੇ) ਸਨੱਧ ਬੱਧ ਫੌਜਾਂ ਬੰਦਨਾਂ ਕਰਦੀਆਂ ਤੇ ਸਾਰੀਆਂ ਜੀ ਜੀ ਕਰਕੇ ਬੋਲਦੀਆਂ ਹੋਣ। ਜੇ ਉਸਨੂੰ ਪਾਰਬ੍ਰਹਮ ਚਿਤ ਨਹੀਂ ਆਉਂਦਾ ਤਾਂ ਉਸਨੂੰ (ਅੰਤ ਸਮੇਂ) ਲੈ ਜਾਕੇ (ਸਭ ਤੋਂ) ਨੀਵੇਂ ਨਰਕ ਵਿਚ ਦੇ ਦੇਣਗੇ॥੭॥

**ਕਾਇਆ ਰੋਗੁ ਨ ਛਿਦ੍ਰੁ ਕਿਛੁ ਨਾ ਕਿਛੁ ਕਾੜਾ ਸੋਗੁ ॥ ਮਿਰਤੁ ਨ ਆਵੀ ਚਿਤਿ ਤਿਸੁ ਅਹਿਨਿਸਿ ਭੋਗੈ ਭੋਗੁ ॥ ਸਭ ਕਿਛੁ ਕੀਤੋਨੁ ਆਪਣਾ ਜੀਇ ਨ ਸੰਕ ਧਰਿਆ ॥ ਚਿਤਿ ਨ ਆਇਓ ਪਾਰਬ੍ਰਹਮੁ ਜਮਕੰਕਰ ਵਸਿ ਪਰਿਆ ॥ ੮ ॥**

{ਹੁਣ ਅਰੋਗ ਦੇਹਿ ਵਾਲੇ ਭੋਗੀ ਨੂੰ ਲੈਂਦੇ ਹਨ:} (ਜਿਸਦੀ) ਦੇਹੀ ਨੂੰ ਕੋਈ ਅਹੁਰ ਨਹੀਂ, ਨਾ (ਜਿਸਦੀ ਦੇਹ ਵਿਚ ਕੋਈ) ਅੰਗ ਭੰਗ ਹੈ, ਨਾ (ਉਸਨੂੰ) ਕੋਈ (ਕਾੜਾ=) ਜਲਨ ਕਿ ਚਿੰਤਾ (ਵਾਪਰਦੀ ਹੈ), ਨਾ ਕੋਈ ਸੋਗ (ਪੈਂਦਾ ਹੈ), ਮੌਤ ਉਸਨੂੰ ਯਾਦ ਹੀ ਨਹੀਂ ਆਉਂਦੀ, ਦਿਨੇ ਰਾਤ ਭੋਗ ਹੀ ਭੋਗਦਾ ਰਹਿੰਦਾ ਹੈ; (ਜਿਸਨੇ ਬਾਹੂ ਬਲ ਤੇ ਚਤੁਰਾਈ ਨਾਲ) ਸਭ ਕੁਛ ਆਪਣਾ ਕਰ ਲਿਆ ਹੈ, (ਕਿਸੇ ਗਲੇ ਤੇ ਕਿਸੇ ਤੋਂ ਉਸਨੇ ਆਪਣੇ) ਜੀਅ ਵਿਚ (ਕੋਈ ਕਦੇ) ਸੰਗ ਨਾ ਕੀਤੀ ਹੋਵੇ। ਉਸਨੂੰ ਪਾਰਬ੍ਰਹਮ ਚਿਤ ਨਹੀਂ ਆਇਆ, (ਉਹ ਅੰਤ ਨੂੰ ਜਾਣ ਲਓ ਕਿ) ਜਮਦੂਤਾਂ ਦੇ ਵੱਸ ਪੈ ਗਿਆ ਹੈ ॥੮॥

**ਕਿਰਪਾ ਕਰੇ ਜਿਸੁ ਪਾਰਬ੍ਰਹਮੁ ਹੋਵੈ ਸਾਧੂ ਸੰਗੁ ॥ ਜਿਉ ਜਿਉ ਓਹੁ ਵਧਾਈਐ ਤਿਉ ਤਿਉ ਹਰਿ ਸਿਉ ਰੰਗੁ ॥ ਦੁਹਾ ਸਿਰਿਆ ਕਾ ਖਸਮੁ ਆਪਿ ਅਵਰੁ ਨ ਦੂਜਾ ਥਾਉ ॥ ਸਤਿਗੁਰ ਤੁਠੈ ਪਾਇਆ ਨਾਨਕ ਸਚਾ ਨਾਉ ॥ ੯ ॥ ੧ ॥ ੨੬ ॥**

{ਸਿਧਾਂਤ:-} ਜਿਸ ਉਤੇ ਪਾਰਬ੍ਰਹਮ (ਅਪਣੀ) ਕਿਰਪਾ ਕਰੇ (ਉਸ ਨੂੰ) ਸਾਧੂ ਦਾ ਸੰਗ (ਪ੍ਰਾਪਤ) ਹੋ ਜਾਂਦਾ ਹੈ, (ਹੁਣ) ਜਿਉਂ ਜਿਉਂ ਉਹ (ਸਾਧੂ ਦਾ ਸੰਗ) ਵਧਾਈ ਦਾ ਹੈ ਤਿਉਂ ਤਿਉਂ ਹਰੀ ਨਾਲ ਪਜਾਰ (ਵਧਦਾ ਹੈ)। (ਲੋਕ ਪ੍ਰਲੋਕ) ਦੋਹਾਂ ਸਿਰਿਆਂ ਦਾ ਮਾਲਕ (ਉਹ ਪਾਰਬ੍ਰਹਮ) ਆਪ ਹੈ, (ਜੀਵਾਂ ਲਈ) ਹੋਰ ਕੋਈ ਦੂਜਾ ਟਿਕਾਣਾ (ਸੁਖ ਦਾ) ਨਹੀਂ ਹੈ। ਹੇ ਨਾਨਕ! ਸਤਿਗੁਰ ਦੇ ਤੁਠਣ ਨਾਲ (ਹੀ) ਸਚਾ ਨਾਮ ਪਾਇਆ ਹੈ। (ਭਾਵ ਹੈ ਪਾਈਦਾ ਹੈ) ॥੯॥੧॥੨੬॥

**ਵਜਾਖਜਾ**–ਇਸ ਸ਼ਬਦ ਵਿਚ ਦੋ ਪਹਿਲੂ ਦਰਸਾਏ ਹਨ: ਪਹਿਲਾ ਅੰਕ ੪ ਦੇ ਅਖੀਰ ਤਕ ਹੈ ਤੇ ਦੂਸਰਾ ਅੰਕ ੮ ਦੇ ਅਖੀਰ ਤਕ। ਰਹਾਉ ਵਿਚ ਤੇ ਅੰਤਲੇ ਅੰਕ ਵਿਚ ਦੋਹਾਂ ਲਈ ਸਿੱਧਾਂਤ ਤੇ ਵਾਂਛਤ ਦੀ ਪ੍ਰਾਪਤੀ ਦਾ ਉਪਰਾਲਾ ਦੱਸਿਆ ਹੈ।

ਪਹਿਲੇ ੩ ਅੰਕਾਂ ਵਿਚ ਪਰਮੇਸ਼ੁਰ ਦੇ ਨਾਮ ਦੀ ਓਹ ਪ੍ਰਾਗੱਲਭ ਸ਼ਕਤੀ ਦਰਸਾਈ ਹੈ ਜੋ ਨਾ ਕੇਵਲ ਪਰਮਾਰਥਿਕ ਸਾਧਨ ਰੂਪਤਾ ਵਿਚ ਸਫਲ ਹੁੰਦੀ ਤੇ ਮਜ਼ਲੇ ਅਪੜਾਉਂਦੀ ਹੈ, ਸਗੋਂ ਸੰਸਾਰਕ ਦੁੱਖਾਂ, ਕਸ਼ਟਾਂ, ਨਿਰਾਸਤਾਈਆਂ, ਥੁੜਾਂ, ਲੋੜਾਂ, ਨਿਤਾਣਤਾਈਆਂ, ਬੀਮਾਰੀਆਂ ਆਦਿ ਊਣਤਾਈਆਂ ਤੇ ਵਿਪਦਾਂ ਵੇਲੇ ਬੀ ਸਹਾਈ ਹੁੰਦੀ ਹੈ।

ਅੰਕ ੪ ਵਿਚ ਪਰਮਾਰਥਿਕ ਗਿਰਾਉ ਦੀਆਂ ਹਾਲਤਾਂ ਲਈਆਂ ਹਨ। ਚਾਹੋ ਕਿਸੇ ਵਿਚ ਪੰਜਾਂ ਦੂਤਾਂ ਦੀ ਪ੍ਰਬਲਤਾ, ਕੁਕਰਮਾਂ ਤੇ ਪਾਪਾਂ ਦੀ ਭਰਮਾਰ ਹੋ ਜਾਵੇ, ਇਥੋਂ ਤਾਈਂ ਕਿ ਉਸ ਦੀ ਬ੍ਰਿਤੀ ਹੀ ਰਾਖਸ਼ਸ ਹੋ ਗਈ ਹੋਵੇ। ਐਉਂ ਕਿ ਰਾਖਸ਼ਾਂ ਵਰਗੀ ਬੇ-ਤਰਸੀ ਵਾਲੀ ਹੱਤਜਾ ਕਰਦਾ ਰਿਹਾ ਹੋਵੇ, ਉਸ ਦਾ ਫਲ ਰਾਖਸ਼ਸ ਬ੍ਰਿਤੀ ਹੁੰਦੀ ਹੈ। ਸੁਭਾਵ ਹੀ ਹਤਜਾ ਕਰਨ ਦਾ ਹੋ ਜਾਂਦਾ ਹੈ। ਉਸ ਨੂੰ ਬੀ ਜੇ ਪਰਮੇਸ਼ੁਰ ਦਾ ਨਾਮ ਪ੍ਰਾਪਤ ਹੋ ਜਾਵੇ ਤਾਂ ਉਹ ਬੀ ਤਰ ਜਾਂਦਾ ਹੈ।

ਇਨ੍ਹਾਂ ਚੌਹਾਂ ਅੰਕਾਂ ਵਿਚ ਇਹ ਗਲ ਵਿਸ਼ੇਸ਼ ਕਰਕੇ ਨਿਰੂਪਣ ਹੋ ਰਹੀ ਦਿੱਸਦੀ ਹੈ ਕਿ ਪਰਮੇਸ਼ੁਰ ਦੇ ਨਾਮ ਵਾਲਾ ਬੰਦਾ ਥੁੜਾਂ ਵਿਚ, ਦੁਖਾਂ ਵਿਚ, ਔਖਾਂ ਤੇ ਕਸ਼ਟਾਂ ਵਿਚ ਚੰਗਾ ਹੈ ਉਹਨਾਂ ਨਾਲੋਂ ਜੋ ਅਗਲੇ ੪ ਅੰਕਾਂ ਵਿਚ ਦਰਸਾਏ ਹਨ ਕਿ ਜੋ ਨਾਮ ਤੋਂ ਵਿਹੂਣੇ ਹਨ,ਚਾਹੇ ਓਹ ਵਿਦ੍ਵਾਨ ਹਨ, ਚਾਹੋ ਤਪੀ, ਜੋਗੀ, ਕਰਮ ਕਾਂਡੀ ਹਨ, ਚਾਹੋ ਤੀਰਥਾਟਨੀ ਤੇ ਪੂਜਾ ਕਰਨੇ ਵਾਲੇ ਹਨ। ਨਾਮ ਪ੍ਰਾਪਤੀ ਦੁਆਰਾ ਸਾਈਂ ਦਾ ਪ੍ਰੇਮ ਲਗੇ ਬਾਝ ਉਨ੍ਹਾਂ ਦੀ ਗਤੀ ਕਰਮਾਂ ਅਨੁਸਾਰ ਉਰਧ ਕਿਸਮ ਦੀ ਨਹੀਂ ਹੁੰਦੀ।

ਸੋ ਪਹਿਲੇ ੪ ਅੰਕਾਂ ਵਿਚ ਨਾਮ ਦਾ ਪ੍ਰਤਾਪ ਦਿਖਾਕੇ ਹੁਣ ਅੰਕ ੫ ਤੋਂ ਨਾਮ ਵਿਹੂਣਿਆਂ ਦੀ ਗਤੀ ਦੱਸਦੇ ਹਨ। ਜੋ ਪ੍ਰਭੂ ਪ੍ਰੇਮ ਤੋਂ ਸੱਖਣੇ ਰਹਿਕੇ ਅਪਣੇ ਜਾਣੇ ਚੰਗੇ ਕਰਮ ਕਰਦੇ ਹਨ, ਉਹਨਾਂ ਦੇ ਓਹ ਕਰਮ ਬੀ ਅਸਫਲ ਜਾਂਦੇ ਹਨ। ਓਹ ਜੀਵ ਦੇ ਕਰਮ ਚਕ੍ਰ ਨੂੰ ਨਹੀਂ ਤੋੜਦੇ, ਕਰਮ ਦੇ ਗੇੜ ਦੇ ਜਮਾਂ ਖਰਚ ਟੁਰੇ ਰਹਿੰਦੇ ਹਨ। ਸੋ ਕਰਮਾਂ ਦੇ ਕੁੱਠੇ, ਵਾਸ਼ਨਾਂ ਦੇ ਬੱਧੇ ਓਹ ਅਧੋਗਤੀਆਂ ਨੂੰ ਟੁਰੇ ਜਾਂਦੇ ਹਨ। ਕਾਰਣ ਇਹ ਹੈ, ਜੋ ਗੁਰਬਾਣੀ ਵਿਚ ਜਗਾ ਜਗਾ ਦੱਸਿਆ ਹੈ ਕਿ ਵਾਹਿਗੁਰੂ ਪ੍ਰੇਮ ਨਾਲ ਖਿਚਿਆ ਜੀਵ ਵਾਹਿਗੁਰੂ ਸ਼ਰਣ ਵਿਚ ਪਹੁੰਚ ਜਾਂਦਾ ਹੈ। ਇਸ ਬਿਨਾਂ ਕਰਮਾਂ ਦੇ ਹਿਸਾਬ ਵਿਚ ਰਹਿੰਦਾ ਹੈ. ਓਹ ਕਰਮ ਆਪੋ ਆਪਣੇ ਬਣੇ ਵਾਸ਼ਨਾ ਤ੍ਰਿਸ਼ਨਾ ਵਾਲੇ ਸੁਭਾਵਾਂ ਅਨੁਸਾਰ ਅਧੋਗਤੀਆਂ ਵਿਚ ਧੱਕੀ ਲਈ ਚਲਦੇ ਹਨ। ਇਸ ਪੱਖ ਵਿਚ ਗੁਰੂ ਜੀ ਨੇ ਇਨ੍ਹਾਂ ੪ ਅੰਕਾਂ ਵਿਚ ਕਈ ਪ੍ਰਕਾਰ ਦੇ ਪ੍ਰਭੂ ਪ੍ਰੇਮ ਤੋਂ ਵਿਰਵੇ ਲੋਕ ਗਿਣੇ ਹਨ। ਪਹਿਲਾਂ ਲਏ ਹਨ ਸ਼ਾਸਤ੍ਰੱਗ ਵਿਦਵਾਨ, ਫੇਰ ਤਪੱਸ੍ਵੀ, ਜੋਗੀ ਤੇ

ਤੀਰਥਾਟਨੀ, ਇਸ਼ਨਾਨੀ, ਪੂਜਕ, ਤੇ ੧੨ ਕਰਮਾਂ ਦੇ ਕਰਣਹਾਰੇ; ਏਹ ਸਾਰੇ ਅਪਣੀ ਵਲੋਂ ਸਾਧਨ ਕਰਦੇ ਹਨ ਪਰ ਏਹ ਸਾਧਨ ਪਰਮਾਤਮ ਮੇਲ ਵਿਚ ਨਹੀਂ ਲੈ ਜਾਂਦੇ, ਕਿਉਂਕਿ ਉਹਨਾਂ ਦੇ ਮਨਾਂ ਦੀ ਸੇਧ, ਉਸ ਵਲ ਖਿਚ, ਇਨ੍ਹਾਂ ਵਿਚ ਨਹੀਂ ਹੁੰਦੀ। ਨਾ ਨਾਮ ਤੇ ਸਿਫਤ ਸਲਾਹ ਹੁੰਦੀ ਹੈ ਜੋ ਖਿੱਚ ਪਾ ਦੇਂਦੀ ਹੈ। ਜਿਵੇਂ ਖੂਹ ਵਿਚ ਡਿਗਾ ਡੋਲ ਖੂਹ ਦੇ ਪਾਣੀ ਵਿਚ ਹੀ ਰਗੜੀਂਦਾ ਰਹਿੰਦਾ ਹੈ, ਜੇ ਉਸ ਦੇ ਗਲ ਗਲਾਵਾਂ ਪੈ ਜਾਵੇ ਤੇ ਉਪਰ ਨੂੰ ਖਿੱਚ ਵੱਜੇ ਤਾਂ ਓਹ ਬਾਹਰ ਨਿਕਲੇ ਤੇ ਸਲਾਮਤੀ ਦੇ ਟਿਕਾਣੇ ਪਹੁੰਚੇ। ਜੇ ਸ਼ੁਭ ਕਰਮਾਂ ਦੇ ਬਲ ਨਾਲ ਕੋਈ ਸ੍ਵਰਗ ਆਦਿਕਾਂ ਨੂੰ ਪ੍ਰਾਪਤ ਹੁੰਦੇ ਹਨ ਤਦ ਪੁੰਨਾਂ ਦੇ ਖੈ ਹੋਣੇ ਤੇ ਫੇਰ ਗਿਰਾਉ ਹੁੰਦਾ ਹੈ ਤੇ ਉਹੀ ਗੇੜ ਚਲਦਾ ਹੈ। ਸੋ ਦੁਖ ਸੁਖ ਦਾ ਚਕਰ ਚਲਦਾ ਰਹਿੰਦਾ ਹੈ। ਦੁਖ ਭਗਵੰਤ ਦੀ ਭਗਤੀ ਤੇ ਪ੍ਰੇਮ ਨਾਲ ਨਿਪਟਦਾ ਹੈ।

ਅੰਕ ੬ ਵਿਚ ਗੁਰੂ ਜੀ ਨੇ ਰਾਜੇ, ਮਲਕ, ਉਹਦੇਦਾਰ ਲਏ ਹਨ, ਤੇ ਉਹਨਾਂ ਦੇ ਭੋਗਾਂ ਦੇ ਸਾਮਾਨ ਗਿਣੇ ਹਨ। ਓਹ ਐਉਂ ਦੀਸਣਹਾਰ ਵਿਚ ਰੁੱਝੇ ਰਹਿੰਦੇ ਹਨ ਤੇ ਪਾਰਬ੍ਰਹਮ ਦਾ ਪ੍ਰੇਮ ਨਾ ਲਗਣ ਕਰਕੇ ਕਰਮਾਂ ਅਨੁਸਾਰ ਅਧੋਗਤੀ ਨੂੰ ਜਾਂਦੇ ਦੱਸੇ ਹਨ।

ਇਸੀ ਤਰ੍ਹਾਂ ਅੰਕ ੭ ਵਿਚ ਓਹ ਆਦਮੀ ਲਏ ਹਨ, ਜੋ ਦੂਸਰਿਆ ਨੂੰ ਸੁਖ ਦੇਂਦੇ, ਭਲੇ ਵਰਤਾਉ ਕਰਦੇ, ਹਰ ਦਿਲ ਅਜ਼ੀਜ਼ ਹੁੰਦੇ ਹਨ, ਪੈਸੇ ਵਾਲੇ ਹੋਣ ਕਰਕੇ ਕਿਸੇ ਦੀ ਥੁੜ ਪੂਰੀ ਕਰ ਦੇਂਦੇ ਹਨ, ਭਾਈਚਾਰੇ ਦੀ ਪ੍ਰੀਤਿ ਵਰਤਦੇ, ਸਭ ਨੂੰ ਜੀ ਜੀ ਕਰਦੇ ਹਰ ਮਨ ਪਿਆਰੇ ਮਸ਼ਹੂਰ ਹੋ ਜਾਂਦੇ ਹਨ, ਪਰ ਪਾਰਬ੍ਰਹਮ ਉਹਨਾਂ ਦੇ ਧਯਾਨ ਵਿਚ ਨਹੀਂ ਹੁੰਦਾ, ਉਹ ਬੀ ਕਰਮ ਗੇੜ ਵਿਚ ਰਹਿੰਦੇ ਹਨ ਤੇ ਕਰਮ ਫਲ ਅਨੁਸਾਰ ਗਤੀ ਨੂੰ ਜਾਂਦੇ ਹਨ।

ਅੰਕ ੮ ਵਿਚ ਆਪ ਦੀ ਦ੍ਰਿਸ਼ਟੀ ਉਹਨਾਂ ਤੇ ਪਈ ਹੈ ਜੋ ਅੰਕ ੬ ਨਾਲੋਂ ਰਤਾ ਕੁ ਫ਼ਰਕ ਰਖਦੇ ਹਨ। ਇਹ ਹਨ ਸਰੀਰ ਵਿਚ ਬਲੀ ਤੇ ਅਰੋਗ ਲੋਕ ਜੋ ਆਪ ਅਮੀਰਾਂ ਵਾਕੂ ਭੋਗਾਂ ਦੇ ਮਾੜੇ ਅਸਰਾਂ ਨਾਲ ਛੇਤੀ ਰੋਗ ਗ੍ਰਸਤ ਨਹੀਂ ਹੋ ਜਾਂਦੇ। ਜੋ ਦੁਨੀਆਂ ਵਿਚ ਨਿਸੰਗ ਵਿਚਰਦੇ ਹਨ, ਨਾ ਡਰਦੇ ਹਨ ਕਿਸੇ ਤੋਂ ਤੇ ਨਾਂ ਕਿਸੇ ਕਰਮ ਤੋਂ ਸੰਕੋਚ ਕਰਦੇ ਹਨ, ਨਾ ਕਿਸੇ ਪਾਪ ਤੋਂ ਸੂਗ ਕਰਦੇ ਹਨ। ਕਈ ਵਾਰੀ ਐਸਿਆਂ ਨੂੰ ਦੇਖ ਕੇ ਲੋਕੀਂ ਆਖਦੇ ਹਨ:- 'ਦੇਖੋ ਜੀ ਪਾਪੀ ਕਿਵੇਂ ਸੁਖੀ ਹਨ। ਹੁਣ ਕੋਈ ਕਿਉਂ ਨਾ ਨਿਸੰਗ ਹੋਕੇ ਪਾਪ ਕਮਾਵੇ।' ਪਰ ਗੁਰੂ ਜੀ ਦੱਸਦੇ ਹਨ ਕਿ ਏਹ ਬੀ ਉਪਰ ਨਹੀਂ ਉਠ ਸਕਦੇ। ਅਪਣੇ ਮਾੜੇ ਕਰਮਾਂ ਦੀ ਖੈਂਚ ਨਾਲ ਅਧੋਗਤੀ ਨੂੰ ਜਾਂਦੇ ਹਨ।

ਹੁਣ ਅੰਕ ੯ ਵਿਚ ਉਸ ਨਾਮ ਦੀ ਵਿਧੀ ਦੱਸਦੇ ਹਨ, ਜਿਸ ਦੀ 'ਹੋਂਦ' ਦੁਖਾਂ, ਪਾਪਾਂ, ਕਸ਼ਟਾਂ ਵੇਲੇ ਆ ਕਲਜਾਨ ਕਰਦੀ ਹੈ, ਜਿਸ ਦੀ 'ਅਣਹੋਂਦ' ਵਿਦਯਾ, ਕਰਮ, ਧਰਮ, ਦੌਲਤ, ਬਲ, ਐਸ੍ਵਰਜ ਦੇ ਹੁੰਦਿਆਂ ਅਧੋਗਤੀ ਨੂੰ ਲੈ ਜਾਂਦੀ ਹੈ। ਉਹ ਐਉਂ ਹੈ:-

ਪਹਿਲੇ ਸਾਧੂ ਦਾ ਸੰਗ ਮਿਲੇ, ਇਸ ਮੇਲ ਨੂੰ ਪਾਰਬ੍ਰਹਮ ਦੀ ਪਹਿਲੀ ਕ੍ਰਿਪਾ ਸਮਝਿਆ ਜਾਵੇ। ਜਿਉਂ ਜਿਉਂ ਸਾਧੂ ਨਾਲ ਸੰਗ ਵਧੇ ਤਿਉਂ ਤਿਉਂ ਪਾਰਬ੍ਰਹਮ ਨਾਲ ਪ੍ਰੇਮ ਵਧੇ। ਕਿਉਂਕਿ ਓਹ ਤ੍ਰੁੱਠ ਕੇ ਨਾਮ ਦਾਨ ਦੇਵੇਗਾ, ਉਸ ਨਾਮ ਦੀ ਕਮਾਈ ਨਾਲ ਪਾਰਬ੍ਰਹਮ ਦਿੱਸੇਗਾ, ਕਿ ਲੋਕ ਪ੍ਰਲੋਕ ਦੋਹਾਂ ਸਿਰਿਆਂ ਦਾ ਮਾਲਕ ਉਹੀ ਹੈ, ਤੇ ਇਕੋ ਉਹੋ ਹੈ ਤੇ ਹੋਰ ਉਸ ਬਿਨਾਂ ਜੀਵਾਂ ਦੀ ਸ਼ੁਭ ਗਤੀ ਲਈ ਕੋਈ ਟਿਕਾਣਾਂ ਹੀ ਨਹੀਂ ਹੈ। ਇਹ ਹੈ ਉਪਦੇਸ਼ ਜੋ ਅੰਕ ੯ ਵਿਚ ਦਿੱਤਾ ਹੈ।

**ਨਿਰੁਕ੍ਤ-** ਮੁਸਕਲੁ- {ਅ:, ਮੁਸ਼ਕਿਲ} ਕਠਨਤਾ, ਔਖਿਆਈ।

ਢੋਈ - {ਪੰ:} ਆਸਰਾ। ਓਟ। ਪਨਾਹ। ਦੇਖੋ ਪੰਨਾ ੪੬੪।

ਲਾਗੂ-{ਪੰ:, ਲਗਨਾ ਤੋਂ, ਜੋ ਲੱਗੇ ਸੋ ਲਾਗੂ} ਪਿਛੇ ਲੱਗ ਪੈਣ ਵਾਲਾ। ਉਹ ਸਜਣ ਬੀ ਹੋ ਸਕਦਾ ਹੈ ਤੇ ਦੁਸ਼ਮਨ ਬੀ। ਇਸ ਕਰਕੇ ਇਸਦੇ ਦੁਏ ਅਰਥ ਹਨ। ਏਥੇ ਵੈਰ ਭਾਵ ਨਾਲ ਪਿਛੇ

ਲਗਣਾ ਮੁਰਾਦ ਹੈ ਕਿ ਦੁਸ਼ਮਣ ਮਗਰ ਪੈ ਜਾਣ ਦੁਖ ਦੇਣ ਲਈ। ਬਾਣੀ ਵਿਚ ਹੋਰਥੇ ਬੀ ਆਇਆ ਹੈ:- ਤੂੰ ਵਿਸਰਹਿ ਤਾਂ ਸਭੁ ਕੋ ਲਾਗੂ ...॥ {ਆਸਾ ਮ:੫-੪੯}

ਆਉਗਣ ਫਿਰਿ ਲਾਗੂ ਭਏ ....॥ {ਸਿਰੀ ਰਾਗ ਮ: ੧-੧੫}

ਦੂਜੇ ਅਰਥਾਂ ਵਿਚ ਆਮ ਗੀਤਾਂ ਵਿਚ ਆਇਆ ਹੈ।

ਆਸਰਾ, ਅਸਰਾਉ } ਦੁਹਾਂ ਦਾ ਅਰਥ ਆਸਰਾ ਹੀ ਹੈ ਪਰ ਐਉਂ ਬੀ ਫਰਕ ਸਮਝ ਵਿਚ ਆਉਂਦਾ ਹੈ ਕਿ ਨੇੜੇ ਦੇ ਨੂੰ 'ਆਸਰਾ' ਕਹੀਦਾ ਹੈ ਤੇ ਦੂਰ ਦੇ ਨੂੰ ਅਸਰਾਉ। ਮਾਂ ਪਿਉ ਦਾ ਆਸਰਾ ਹੈ, ਸਸ ਸਹੁਰੇ ਦਾ ਅਸਰਾਉ ਹੈ।

ਦੂਬਲਾ- {ਸੰਸ:, ਦੁਰ੍ਬਲ:} ਬਲ ਵਿਚ ਘਟ ਗਿਆ ਹੋਇਆ। ਕਮਜ਼ੋਰ। ਨਿਤਾਣਾ।

ਨੰਗ ਭੁਖ ਕੀ ਪੀਰ-ਤਨ ਨੂੰ ਕਪੜੇ ਤੇ ਪੇਟ ਨੂੰ ਖਾਣੇ ਦੀ ਕਮੀ ਯਾ ਅਣਹੋਂਦ ਦੀ ਪੀੜ।

ਦਮੜਾ*-{ਫਾ:, ਦਿਰਮ। ਹਿੰਦੀ, ਦਾਮ} ਰੁਪੱਯਾ।

ਸੁਆਰਥੁ-{ਸੰਸ:, ਸ੍ਵਾਰਥ:= ਅਪਣਾ ਕੰਮ} ਪਰ ਪੰਜਾਬੀ ਵਿਚ ਇਸਦਾ ਅਰਥ ਅਪਣੇ ਕੰਮ ਯਾ ਅਪਣੀ ਗ਼ਰਜ਼ ਤੋਂ ਛੁਟ 'ਪਰਾਏ ਦਾ ਕੰਮ ਅਪਣਾ ਕੰਮ ਸਮਝ ਕੇ ਕਰਨਾ' ਬੀ ਭਾਵ ਹੁੰਦਾ ਹੈ। ਜਿਵੇਂ ਕਹੀਦਾ ਹੈ 'ਫਲਾਣੇ ਦੀ ਧੀ ਦਾ ਵਿਆਹ ਹੈ, ਉਹ ਪਰਦੇਸੀ ਹੈ ਮੈਂ ਉਸ ਸੁਆਰਥ ਤੇ ਚਲਿਆ ਹਾਂ।' ਅਰਥਾਤ-ਪਰ ਸੁਆਰਥ ਦੇ ਕੰਮ ਤੇ ਚਲਿਆ ਹਾਂ। ਇਸ ਤੁਕ ਵਿਚ ਭਾਵ ਇਹ ਹੈ ਕਿ ਕੋਈ ਪੁਰਸ਼ ਉਸਦੇ ਕੰਮ ਨੂੰ 'ਪਰ ਸੁਆਰਥ' ਸਮਝ ਕੇ ਬੀ ਨਹੀਂ ਕਰਦਾ।

ਸੁਆਉ-ਇਹ ਪਦ ਬੀ ਸੁਆਰਥ ਦਾ ਹੀ ਰੂਪ ਹੈ ਜੋ ਪ੍ਰਾਕ੍ਰਿਤ ਵਿਚੋਂ ਹੋਕੇ ਇਸ ਪੰਜਾਬੀ ਰੂਪ ਵਿਚ ਆਇਆ ਹੈ। ਅਪਣੀ ਗ਼ਰਜ਼। ਤੁਕ ਵਿਚ ਭਾਵ ਇਹ ਹੈ ਕਿ ਕੋਈ 'ਉਸਦਾ ਕੰਮ' ਸਮਝਕੇ ਬੀ ਨਹੀਂ ਕਰਦਾ। ਦੇਖੋ ਪੰਨਾ ੪੬੨।

ਕਿਰਪਨ-{ਸੰਸ:, ਕ੍ਰਿਪਣ:=ਸ਼ੂਮ} ਪਰ ਏਥੇ ਇਹ ਪਦ ਇਸਤ੍ਰੀ ਲਿੰਗ ਰੂਪ ਵਿਚ ਹੈ ਇਸ ਕਰਕੇ ਅਰਥ ਹੈ-ਕ੍ਰਿਪਨਤਾ। ਸ਼ੂਮਪੁਣਾ।

ਚਾਰੇ ਕਿਲਵਿਖ- {ਸੰਸ:, ਕਿਲ੍ਵਿਖੰ=ਪਾਪ} ਸ਼ਾਸਤ੍ਰਾਂ ਵਿਚ ਮੰਨੇ ਚਾਰ ਉਗ੍ਰ ਪਾਪ: ੧.ਗਊ ਬ੍ਰਹਮਣ ਦਾ ਘਾਤ, ੨.ਸੋਨੇ ਦੀ ਚੋਰੀ, ੩.ਗੁਰੂ ਇਸਤ੍ਰੀ ਨਾਲ ਵਿਭਚਾਰ, ੪.ਸ਼ਰਾਬ ਪੀਣੀ (ਮਦਰਾ ਪਾਨ)।

ਅਸੁਰ ਸੰਘਾਰ-ਅਸੁਰਾਂ ਤੁੱਲ ਸੰਘਾਰ ਕਰਨੇ ਵਾਲਾ। ਜਿਵੇਂ ਰਾਖਸ਼ ਹੱਤਯਾ ਕਰਦੇ ਹਨ ਉਸ ਤਰ੍ਹਾਂ ਦੀ ਹੱਤਯਾ ਕਰਨੀ। ਰਾਖਸ਼ਸ ਬ੍ਰਿਤੀ ਤੋਂ ਜ਼ਾਲਮਾਨਾਂ ਕਤਲਾਂ ਦੇ ਕਰਦੇ ਰਹਣ ਨਾਲ ਬ੍ਰਿਤੀ ਹੀ ਹੱਤਯਾ ਕਰਨ ਵਾਲੀ ਬਣ ਜਾਂਦੀ ਹੈ। ਭਾਵ ਹੈ ਰਾਖਸ਼ਸ ਬ੍ਰਿਤੀ ਵਾਲਾ। ਦੇਖੋ ਪੰਨਾ ੩੯੬,੫੬੩।

ਨ ਕਰਨਿ ਧਰਿਆ-ਕੰਨਾਂ ਵਿਚ ਧਾਰਨ ਨਾ ਕੀਤਾ। ਭਾਵ ਕਦੇ ਕੰਨੀਂ ਨਾ ਸੁਣਿਆ। ਜੇ ਸੁਣਿਆ ਤਾਂ ਅਨਸੁਣਿਆ ਕੀਤਾ। ਨਿਮਖ-ਅੱਖ ਦੇ ਪਲਕਾਰੇ ਜਿੰਨਾਂ ਚਿਰ।

ਮੁਖਾਗਰ-ਮੂੰਹ ਦੇ ਅਗਲੇ ਭਾਗ ਤੋਂ। ਕੰਠੋਂ, ਮੂੰਹ ਜ਼ੁਬਾਨੀ।

ਬਿਚਰੇ-{ਵਿ= ਵਿਸ਼ੇਸ਼ ਕਰਕੇ + ਉਚਰੇ} ਚੰਗੀ ਤਰ੍ਹਾਂ ਉਚਾਰੇ। ਮੂਹੋਂ ਬਿਚਰੇ ਦਾ ਪ੍ਰਸੰਗਕ ਅਰਥ 'ਮੂੰਹੋਂ ਉਚਾਰੇ' ਹੀ ਠੀਕ ਢੁੱਕਦਾ ਹੈ। ਭਾਵ ਮੂੰਹ ਜ਼ੁਬਾਨੀ ਸੁਣਾਵੇ। ਪਰਮ ਸਨਾਤਨ ਸਮਿਆਂ ਵਿਚ ਸਦੀਆਂ ਬੱਧੀ ਵੇਦ ਕੰਠ ਕੀਤੇ ਤੇ ਸੁਣਾਏ ਜਾਯਾ ਕਰਦੇ ਸਨ।

(੨) 'ਵਿਚਾਰ ਕਰੇ' ਬੀ ਅਰਥ ਕਰਦੇ ਹਨ। ਪਰ 'ਮੂੰਹ ਜ਼ੁਬਾਨੀ ਵਿਚਾਰ ਕਰੇ' ਕੁਛ ਠੀਕ

* ਆਮ ਬੋਲੀ ਵਿਚ ਦਮੜੀ ਪੈਸੇ ਦੇ ਚੌਥੇ ਹਿਸੇ ਨੂੰ ਆਖਦੇ ਹਨ।

ਢੁੱਕਵਾਂ ਅਰਥ ਨਹੀਂ ਬਣਦਾ।

ਸਾਸਤ-{ਸੰਸ:, ਸ਼ਾਸਤ੍ਰੰ} ਪ੍ਰਸਿਧ ਛੇ ਸ਼ਾਸਤ੍ਰ ਹਨ। ਜੋ ਦਰਸ਼ਨ ਸ਼ਾਸਤ੍ਰ ਤੇ ਖਟ ਸ਼ਾਸਤ੍ਰ ਬੀ ਕਹੀਦੇ ਹਨ:-ਸਾਂਖ,ਯੋਗ, ਨਯਾਯ, ਬੈਸੇਸਿਕ, ਮੀਂਮਾਸਾ, ਵੇਦਾਂਤ। ਦੇਖੋ ਪੰਨਾ ੩੩੦, ੧੯੭। ਉਂਞ ਇਹ ਪਦ ਕਈ ਵੇਰ ਵਧੇਰੇ ਗੇਣਤੀ ਬੀ ਅਪਣੇ ਵਿਚ ਲੈ ਲੈਂਦਾ ਹੈ।

ਸਿੰਮ੍ਰਿਤਿ-ਇਨ੍ਹਾਂ ਵਿਚ ਧਰਮ ਦੀ ਬਿਵਸਥਾ ਨਿਰੂਪਣ ਹੁੰਦੀ ਹੈ। ਏਹ ੨੭ ਪ੍ਰਸਿਧ ਹਨ, ਦੇਖੋ ਵੇਰਵਾ ਪੰਨਾ ੧੯੭ ਪਰ।

ਬੇਦ-{ਸੰਸ:ਵੇਦ:} ਵੇਦ ਚਾਰ ਹਨ। ਯਥਾ:- ਰਿਗ, ਸ਼ਾਮ, ਯਜੁਰ, ਅਥਰਵ। ਏਹ ਈਸ਼੍ਵਰ ਕ੍ਰਿਤ ਮੰਨੇ ਜਾਂਦੇ ਹਨ।

ਖਟੁ ਕਰਮਾ ਤੇ ਦੁਗੁਣੇ-ਛੇ ਕਰਮਾਂ ਦੇ ਦੂਣੇ ਅਰਥਾਤ ੧੨ ਕਰਮ।

੧. ਛੇ ਕਰਮ ਬ੍ਰਾਹਮਣ ਦੇ ਏਹ ਹਨ-ਵੇਦ ਪੜਨਾ ਪੜਾਉਣਾ, ਦਾਨ ਦੇਣਾ ਲੈਣਾ, ਯੱਗ ਕਰਣਾ ਕਰਾਉਣਾ।

੨. ਯੋਗ ਦੇ ਛੇ ਕਰਮ ਏਹ ਹਨ- ਧੋਤੀ, ਵਸਤੀ, ਨੇਤੀ, ਤ੍ਰਾਟਕ, ਨਿਉਲੀ, ਕਪਾਲ ਭ੍ਾਂਤੀ। ਯਥਾ:- ਨਿਉਲੀ ਕਰਮ ਖਟੁ ਕਰਮ ਕਰੀਜੈ॥ {ਰਾਮਕਲੀ ਮ:੧-ਅਸਟ:-੫}

੩. ਵੈਸ਼ਨਵ ਧਰਮ ਦੇ ਖਟ ਕਰਮ ਏਹ ਹਨ=ਇਸ਼ਨਾਨ, ਸੰਧਯਾ, ਜਪੁ, ਹੋਮ, ਅਤਿਥਿ ਪੂਜਾ, ਦੇਵ ਪੂਜਾ।

ਮਨੂੰ ਨੇ ਛੇ ਕਰਮ ਹੋਰ ਬੀ ਲਿਖੇ ਹਨ:- ਤਪ, ਵੇਦ ਅਭਯਾਸ, ਇੰਦ੍ਰੈ ਦਮਨ, ਅਹਿੰਸਾ, ਗੁਰੂ ਸੇਵਾ, ਗਯਾਨ। ਇਸੀ ਤਰ੍ਹਾਂ ਖਟ ਕਰਮ ਕਈ ਹਨ। ਇਹ ਤੇ ਹੋਰ ਵੇਰਵਾ ਪਿਛੇ ਪੰਨਾ ੧੯੭-੯੮ ਪਰ ਬੀ ਆ ਚੁਕਾ ਹੈ।

ਗੁਰਬਾਣੀ ਦੇ ਗਯਾਨੀ ਸਜਣ ੧੨ ਕਰਮ ਐਉਂ ਗਿਣਦੇ ਹਨ*:-

੧.੨. ਵੇਦ ਪੜ੍ਹਨਾਂ ਪੜ੍ਹਾਉਣਾ, ੩.੪.ਯੱਗ ਕਰਨਾ ਕਰਾਉਣਾ, ੫.੬. ਦਾਨ ਦੇਣਾ ਲੈਣਾ। ਬਾਕੀ ਦੇ ਛੇਆਂ ਵਿਚ ਰਤਾ ਰਤਾ ਫਰਕ ਕਰਦੇ ਹਨ, ਜੋ ਏਹ ਹਨ:-

(ੳ) ਸ਼ਨਾਨ, ਸੰਧਯਾ, ਤਪ, ਹਵਨ, ਦੇਵ ਪੂਜਾ, ਅਤਿਥੀ ਅਰਚਨ। (ਅ) ਸ਼ਨਾਨ, ਜਪ ਤੀਰਥ ਯਾਤ੍ਰਾ, ਹਵਨ, ਦੇਵ ਪੂਜਾ, ਅਤਿਥੀ ਅਰਚਨ। (ੲ) ਸ਼ਨਾਨ, ਸੰਧਯਾ, ਜਪ, ਹਵਨ, ਵੇਦ ਅਰਚਨ, ਅਤਿਥਿ ਪੂਜਾ।

ਸ੍ਰੀ ਨਰੋਤਮ ਜੀ ੧੨ ਕਰਮ ਦੀ ਥਾਂ ੧੨ ਗੁਣ ਗਿਣਿਆਂ ਕਰਦੇ ਸਨ ਕਿ ਇਨ੍ਹਾਂ ੧੨ ਗੁਣਾਂ ਸੰਯੁਕਤ ਹੋਵੇ:-

੧. ਧਨ, ੨. ਸ਼ੁਭ ਕੁਲ ਦਾ ਜਨਮ, ੩.ਤਪ, ੪.ਉਦਾਰਤਾ, ੫.ਵਿਦ੍ਵਤਾ, ੬. ਇੰਦ੍ਰਯ ਜਿਤ, ੭. ਸੁੰਦਰਤਾ, ੮. ਪ੍ਰਤਾਪ, ੯. ਉਦਮ, ੧੦.ਬਲ, ੧੧. ਅਸ਼ਟਾਂਗ ਯੋਗ, ੧੨. ਉੱਤਮ ਪ੍ਰੱਗਯਾ।

ਨਾਇ-{ਪੰ:, ਨ੍ਹਾਉਣਾ ਤੋਂ ਨ੍ਹਾਇ, ਨਾਇ} ਇਸ਼ਨਾਨ। (੨) ਨ੍ਹਾਕੇ, ਨ੍ਹਾਵੇ।

ਸਰਪਰ-ਅਵਸ਼ਯ ਹੀ, ਜ਼ਰੂਰ ਹੀ। ਮਿਲਕ-{ਅ:,} ਮਲਕੀਅਤ ਜਾਇਦਾਦਾਂ ਆਦਿ।

ਸਿਕਦਾਰ-{ਫਾ:, ਸਿਕਦਾਇਰ} ਪਰਗਣਿਆਂ ਦਾ ਹਾਕਮ। ਮੁਰਾਦ ਸਰਦਾਰ ਯਾ ਹਾਕਮ ਤੋਂ ਹੁੰਦੀ ਹੈ।

ਅਚਾਰਵੰਤੁ-ਕਰਮ ਕਰਨ ਵਾਲਾ। ਚੰਗੇ ਕਰਮ ਕਰਨ ਵਾਲਾ।

---

* ਤੁਕ ਵਿਚ ਪੂਜਾ ਤੇ ਇਸ਼ਨਾਨ ਹੋਣ ਕਰਕੇ ਦੱਸਦੇ ਹਨ ਕਿ ਦੂਜੇ ਛੇ ਕਰਮਾਂ ਦਾ ਪਤਾ ਵਿਚ ਹੀ ਦਿਤਾ ਹੈ ਅਰਥਾਤ ਛੇ ਕਰਮਾਂ ਤੋਂ ਦੂਣੇ ਜੈਸਾ ਕਿ ਪੂਜਾ ਕਰਤਾ, ਨਾਇ ਆਦਿ।

ਅਫਾਰ {ਪੰ:, ਅਫਾਰਾ, ਅਫਾਰ}ਆਫਰਿਆ ਹੋਇਆ। ਭਾਵ ਹੰਕਾਰ ਨਾਲ ਆਪੇ ਵਿਚ ਫੁਲਿਆ ਹੋਇਆ। ਹੰਕਾਰੀ। (ਅ) ਅਫਾਰ ਦਾ ਅਰਥ ਅਮੋੜ ਬੀ ਹੈ, ਦੇਖੋ ਪੰਨਾ ੪੫੨। ਅ+ਫਾਰ=ਜੋ ਨਾ ਫੇਰਿਆ ਜਾ ਸਕੇ*। ਅਫਾਰ ਹੁਕਮ=ਨਾ ਫੇਰੇ ਜਾਣ ਵਾਲਾ ਹੁਕਮ।

ਤਰਕਸ- {ਫਾ:, ਤਰਕਸ਼}ਤੀਰ ਰੱਖਣੇ ਦਾ ਭੱਥਾ।

ਤਰਕਸਬੰਦ-{ਫਾ:, ਤਰਕਸ਼ਬੰਦ}ਤਰਕਸ਼ ਬੰਨ੍ਹਣੇ ਵਾਲਾ, ਮੁਰਾਦ ਹੈ ਸਨੱਧਬੱਧ ਸਿਪਾਹੀ।

ਬੰਦ-{ਹਿੰ:,}ਬੰਦਨਾ, ਨਮਸਕਾਰ, ਬੰਦਗੀ। ਰਸਾਤਲਿ-{ਸੰਸ:, ਰਸਾਤਲੰ} ਧਰਤੀ ਦੇ ਹੇਠਾਂ। ਛੇਵੇਂ ਪਤਾਲ ਦਾ ਨਾਉਂ ਹੈ। ਏਥੇ ਦੈਂਤ ਤੇ ਦਾਨਵ ਰਹਿੰਦੇ ਹਨ।

ਛਿਦ੍ਰ-{ਸੰਸ:, ਛਿਦ੍ਰੰ} ਛੇਕ, ਫੁਟ, ਜ਼ਖਮ। ਮੁਰਾਦ ਹੈ ਅੰਗ ਭੰਗ ਨਾਂ ਹੋਵੇ।

ਕਾੜਾ-{ਪੰ:,}ਸੰਤਾਪ। ਮਨ ਦੀ ਤਪਸ਼। ਕੁੜ੍ਹਨ ਸੜਨ।

ਅਹਿਨਿਸਿ-ਦਿਨ ਰਾਤ। ਦੇਖੋ ਪੰਨਾ ੨੭੭।

ਜਮ ਕੰਕਰ-ਜਮ ਦਾ ਦਾਸ, ਜਮ ਦੂਤ।

ਦੁਹਾ ਸਿਰਿਆ-ਦੁਹਾਂ ਟਿਕਾਣਿਆਂ ਦਾ। ਭਾਵ ਲੋਕ ਪ੍ਰਲੋਕ ਦੋਹਾਂ ਜਹਾਨਾਂ ਦਾ।

## {ਸਿਰੀ ਰਾਗੁ ਮਹਲਾ ੫, ਅਸਟਪਦੀ-੨੭}

**ਪ੍ਰਾਕ੍ਰਥਨ-** ਇਸ ਸ਼ਬਦ ਵਿਚ ਤਰ੍ਹਾਂ ਤਰ੍ਹਾਂ ਦੇ ਸਾਧਨਾਂ ਵਾਲਿਆਂ ਦਾ ਜ਼ਿਕਰ ਹੈ ਤੇ ਪ੍ਰਸ਼ਨ ਹੈ ਕਿ ਕਿਹੜੀ ਗੱਲ ਰੱਬ ਜੀ ਨੂੰ ਭਾਉਂਦੀ ਹੈ। ਅੰਤ ਜਾਕੇ ਦੱਸਿਆ ਹੈ ਕਿ ਰੱਬ ਜੀ ਦੀ ਸ਼ਰਣ ਲੈਣੀ ਤੇ ਗੁਰੂ ਦੇ ਆਸ਼੍ਰਿਤ ਹੋਕੇ ਟੁਰਨਾ ਇਹ ਠੀਕ ਮਾਰਗ ਹੈ, ਤੇ ਪ੍ਰਾਪਤੀ ਸਾਈਂ ਨੂੰ ਭਾ ਜਾਣੇ ਤੇ ਹੁੰਦੀ ਹੈ।

| ਮੂਲ | ਅਰਥ |
|---|---|
| **ਸਿਰੀ ਰਾਗੁ ਮਹਲਾ ੫ ਘਰੁ ੫ ॥** | |
| **ਜਾਨਉ ਨਹੀ ਭਾਵੈ ਕਵਨ ਬਾਤਾ ॥ ਮਨ ਖੋਜਿ ਮਾਰਗੁ ॥ ੧ ॥ ਰਹਾਉ॥** | ਮੈਂ ਨਹੀਂ ਜਾਣਦਾ ਕਿ (ਪ੍ਰਭੂ ਨੂੰ) ਕਿਹੜੀ ਗਲ ਚੰਗੀ ਲਗਦੀ ਹੈ। ਮਨਾ! ਕੋਈ ਰਾਹ ਖੋਜ॥੧॥ ਰਹਾਉ॥ |
| **ਧਿਆਨੀ ਧਿਆਨੁ ਲਾਵਹਿ ॥ ਗਿਆਨੀ ਗਿਆਨੁ ਕਮਾਵਹਿ ॥ ਪ੍ਰਭੁ ਕਿਨ ਹੀ ਜਾਤਾ ॥੧॥** | (ਪ੍ਰਵਿਰਤ ਮਾਰਗ ਏਹ ਦਿੱਸਦੇ ਹਨ, ਤੇ ਐਉਂ ਚਲ ਰਹੇ ਹਨ:)(ਇਕ) ਧਿਆਨੀ (ਹਨ ਓਹ) ਧਿਆਨ ਲਾਉਂਦੇ ਹਨ। (ਇਕ) ਗਯਾਨੀ (ਹਨ ਉਹ) ਗਿਆਨ ਕਮਾਉਂਦੇ ਹਨ। (ਪਰ) ਪ੍ਰਭੂ ਨੂੰ (ਸੱਚ ਮੁਚ) ਕਿਸੇ ਨੇ ਹੀ ਜਾਤਾ ਹੈ॥੧॥ |
| **ਭਗਉਤੀ ਰਹਤ ਜੁਗਤਾ ॥ ਜੋਗੀ ਕਹਤ ਮੁਕਤਾ ॥ ਤਪਸੀ ਤਪਹਿ ਰਾਤਾ ॥ ੨ ॥** | (ਇਕ) ਭਗਉਤੀ (ਹੁੰਦੇ ਹਨ ਓਹ ਅਪਣੇ ਮਤਿ ਦੀਆਂ) ਜੁਗਤੀਆਂ ਵਿਚ ਰਹਿੰਦੇ ਹਨ†।ਜੋਗੀ ਕਹਿੰਦੇ ਹਨ (ਕਿ ਅਸੀਂ ਯੋਗ ਕ੍ਰਿਯਾ ਦੁਆਰਾ) ਮੁਕਤ (ਹੋਏ ਹਾਂ)। (ਇਕ) ਤਪੱਸ੍ਵੀ (ਹੈ ਜੋ) ਤਪ ਵਿਚ (ਰੁੱਝਾ) ਰਹਿੰਦਾ ਹੈ॥੨॥ |

* ਜਿਸ ਹੁਕਮ ਨੂੰ ਕੋਈ ਫਾੜ ਨਾ ਸਕੇ, ਅ+ਫਾੜ।

† ਤਿਲਕ, ਮਾਲਾ, ਬ੍ਰਤ, ਆਦਿ ਜੁਗਤਾਂ ਨਾਲ ਟੁਰਦੇ ਹਨ।

**ਮੋਨੀ ਮੋਨਿਧਾਰੀ ॥ ਸਨਿਆਸੀ ਬ੍ਰਹਮਚਾਰੀ ॥ ਉਦਾਸੀ ਉਦਾਸਿ ਰਾਤਾ ॥ ੩ ॥**

(ਇਕ) ਮੋਨੀ (ਹੈ ਜੋ) ਚੁਪ ਧਾਰੀ (ਬੈਠਾ) ਹੈ। ਸਨਜਾਸੀ (ਨਿਰੇ ਸਨਜਾਸ ਵਿਚ ਹੈ ਤੇ) ਬ੍ਰਹਮਚਾਰੀ (ਨਿਰੇ ਬ੍ਰਹਮਚਰਜ ਵਿਚ ਰੁੱਝਾ ਹੋਇਆ ਹੈ)। ਉਦਾਸੀ (ਨਿਰੇ) ਉਦਾਸ (ਰਹਿਣ) ਵਿਚ ਲੱਗਾ ਹੋਇਆ ਹੈ॥੩॥

**ਭਗਤਿ ਨਵੈ ਪਰਕਾਰਾ ॥ ਪੰਡਿਤੁ ਵੇਦੁ ਪੁਕਾਰਾ ॥ ਗਿਰਸਤੀ ਗਿਰਸਤਿ ਧਰਮਾਤਾ ॥ ੪ ॥**

(ਵੈਸ਼ਨਵ ਭਗਤ) ਨੌ ਪ੍ਰਕਾਰ ਦੀ ਭਗਤੀ (ਦੇ ਅੰਗ ਪ੍ਰਤਿ ਅੰਗ ਪੂਰੇ ਕਰਨ ਵਿਚ ਰੁੱਝਾ ਹੈ), ਪੰਡਿਤ ਵੇਦ (ਪਾਠ ਨੂੰ) ਕੂਕ ਰਿਹਾ ਹੈ। ਗ੍ਰਿਹਸਤੀ ਗ੍ਰਿਹਸਤ ਧਰਮ ਵਿਚ ਮਸਤ ਹੈ॥੪॥

**ਇਕ ਸਬਦੀ ਬਹੁ ਰੂਪਿ ਅਵਧੂਤਾ॥ ਕਾਪੜੀ ਕਉਤੇ ਜਾਗੂਤਾ ॥ ਇਕਿ ਤੀਰਥਿ ਨਾਤਾ ॥ ੫ ॥**

(ਇਕ) ਇਕ ਸ਼ਬਦੀਏ ਹਨ, (ਇਕ) ਬਹੁਰੂਪੀਏ (ਹਨ, ਇਕ) ਅਵਧੂਤ (ਹਨ, ਇਕ) ਕਾਪੜੀਏ ਹਨ, (ਇਕ) ਕਉਤੇ (ਹਨ, ਇਕ ਖਾਸ ਖਾਸ ਰਾਤਾਂ ਨੂੰ) ਜਗਰਾਤੇ ਕਰਨ ਵਾਲੇ (ਹਨ। ਇਕ) ਤੀਰਥ ਤੇ ਇਸ਼ਨਾਨ ਕਰਨ ਵਾਲੇ ਹਨ॥੫॥

**ਨਿਰਹਾਰ ਵਰਤੀ ਆਪਰਸਾ ॥ ਇਕਿ ਲੂਕਿ ਨ ਦੇਵਹਿ ਦਰਸਾ ॥ ਇਕਿ ਮਨ ਹੀ ਗਿਆਤਾ ॥ ੬ ॥**

(ਇਕ ਫਲੋਹਾਰ ਖਾਣ ਤੋਂ ਬਿਨਾਂ) ਨਿਰਆਹਾਰੀ (ਰਹਿਕੇ) ਵਰਤ ਰਖਣ ਵਾਲੇ (ਹਨ, ਇਕ) ਕਿਸੇ ਨਾਲ ਛੁਹੰਦੇ (ਹੀ) ਨਹੀਂ। ਇਕ ਲੁਕ ਲੁਕ (ਬੈਠਦੇ ਹਨ) ਦਰਸ਼ਨ (ਬੀ) ਨਹੀਂ ਦੇਂਦੇ (ਭਾਵ ਕਿਸੇ ਦੇ ਮੱਥੇ ਨਹੀਂ ਲਗਦੇ)। ਇਕ (ਅਪਣੇ) ਮਨ ਵਿਚ (ਆਪੇ) ਗਿਆਨੀ (ਬਣੇ ਬੈਠੇ) ਹਨ॥੬॥

**ਘਾਟਿ ਨ ਕਿਨ ਹੀ ਕਹਾਇਆ ॥ ਸਭ ਕਹਤੇ ਹੈ ਪਾਇਆ ॥ ਜਿਸੁ ਮੇਲੇ ਸੋ ਭਗਤਾ ॥ ੭ ॥**

ਕਿਸੇ ਨੇ (ਬੀ) ਆਪ ਨੂੰ ਘੱਟ ਨਹੀਂ ਕਹਾਇਆ। ਸਾਰੇ ਆਖਦੇ ਹਨ (ਕਿ ਅਸਾਂ ਨੇ ਉਚ ਪਦ) ਪਾ ਲਿਆ ਹੈ। (ਪਰੰਤੂ ਸੱਚ ਇਹ ਹੈ ਕਿ) ਜਿਸ ਨੂੰ (ਪ੍ਰਭੂ ਅਪਣੇ ਨਾਲ) ਮੇਲ ਲਵੇ ਉਹੀ ਭਗਤ ਹੈ (ਅਰਥਾਤ ਉਸ ਨੇ ਪ੍ਰਭੂ ਪਾਇਆ ਹੈ) ॥੭॥

**ਸਗਲ ਉਕਤਿ ਉਪਾਵਾ ॥ ਤਿਆਗੀ ਸਰਨਿ ਪਾਵਾ ॥ ਨਾਨਕੁ ਗੁਰ ਚਰਣਿ ਪਰਾਤਾ॥੮॥੨॥੨੭॥**

(ਇਸ ਲਈ ਮੈਂ ਨਾਨਕ ਨੇ) ਸਾਰੀਆਂ ਸਿਆਣਪਾਂ ਤੇ ਉਪਾਉ ਛੱਡ ਦਿਤੇ ਹਨ (ਤੇ ਪ੍ਰਭੂ ਦੀ ) ਸ਼ਰਣ ਪੈ ਗਿਆ ਹਾਂ, (ਹਾਂ, ਉਸ ਦੀ ਸ਼ਰਣ ਪ੍ਰਾਪਤੀ ਲਈ) ਨਾਨਕ ਗੁਰੂ ਦੇ ਚਰਨੀ ਪੈ ਗਿਆ ਹੈ ॥੮॥੨॥੨੭॥

**ਵਜਾਖਜਾ–** ਇਸ ਸ਼ਬਦ ਵਿਚ ਕਈ ਕਦਮ ਹਨ। ਪਹਿਲਾ ਹੈ ਅਸਮੰਜਸ ਮਈ ਪ੍ਰਸ਼ਨ:- ਮੈਂ ਨਹੀਂ ਜਾਣਦਾ ਕਿ ਪ੍ਰਭੂ ਨੂੰ ਕਿਹੜੀ ਗਲ ਭਾਉਂਦੀ ਹੈ? ਇਸ ਅਸਮੰਜਸ ਵਿਚ ਭਾਵ ਇਹ ਹੈ ਕਿ ਦੱਸੋ ਪ੍ਰਭੂ ਨੂੰ ਕਿਹੜੀ ਗਲ ਭਾਉਂਦੀ ਹੈ? ਇਸ ਦਾ ਉੱਤਰ ਹੈ:- 'ਖੋਜਿ ਮਾਰਗੁ'। ਇਸ ਤੋਂ ਅੱਗੇ ਮਾਰਗਾਂ ਦਾ ਵੇਰਵਾ ਟੁਰਦਾ ਹੈ ਤੇ ਐਉਂ ਜਾਪਦਾ ਹੈ ਕਿ ਏਹ ਸਾਰੇ ਮਾਰਗ ਇਕ ਪੱਖੇ ਹਨ; ਯਾ ਨਿਰੇ ਸਾਧਨ ਰੂਪ ਹਨ, ਯਾ ਨਿਰੇ ਸਮਝ ਗੋਚਰੇ ਹਨ; ਪਿਆਰ ਵਾਲੇ ਨਹੀਂ। ਅਪਣੀ ਸੇਧ ਯਾ ਨਿਸ਼ਾਨਾ ਅਕਾਲ ਪੁਰਖ ਨੂੰ ਨਹੀਂ ਬੰਨ੍ਹਦੇ। ਅਕਾਲ ਪੁਰਖ 'ਜੀਵਤ ਹਸਤੀ' ਹੈ। ਇਨਸਾਨ ਦਾ ਆਪਾ ਬੀ 'ਜੀਵਤ' ਹੈ, ਦੋ ਜੀਵਤ ਵਸਤੂਆਂ ਨੂੰ ਮੇਲਣਹਾਰ 'ਪ੍ਰੇਮ' ਹੁੰਦਾ ਹੈ। 'ਭਾਵ (ਪ੍ਰੇਮ) ਵਿਹੂਣੇ' ਸਾਧਨ ਜੀਵਤ ਹਸਤੀਆਂ ਨੂੰ ਨਹੀਂ ਮੇਲ ਸਕਦੇ। ਇਹ ਗਲ ਇਨ੍ਹਾਂ ਮਤਾਂ ਵਿਚ ਯਾ ਨਜ਼ਰ ਉਹਲੇ ਹੁੰਦੀ ਹੈ ਯਾ ਗੌਣ ਹੁੰਦੀ ਹੈ। ਇਸੇ ਕਰਕੇ ਭਾਈ ਗੁਰਦਾਸ ਜੀ ਨੇ ਉਚਾਰਿਆ ਹੈ:-

ਭਾਉ ਨਾ ਬ੍ਰਹਮੈ ਲਿਖਿਆ.........॥ {ਵਾਰ ੧-੨੫}

ਸੋ ਰਹਾਉ ਤੋਂ ਮਗਰੋਂ ਅੰਕ ੬ ਦੇ ਅੰਤ ਤਕ ਏਹ ਮਾਰਗ, ਜੋ ਕਿਸੇ ਨਾ ਕਿਸੇ ਗਲੇ ਊਣੇ ਰਹਿ

ਜਾਂਦੇ ਹਨ ਗਿਣੇ ਹਨ। ਸਾਰੇ ਗਿਣਕੇ ਅੰਕ ੭ ਵਿਚ ਦੱਸਿਆ ਹੈ ਕਿ ਫੇਰ ਸਾਰੇ ਕਿਸੇ ਅਪਣੀ ਨਜੂਨਤਾ ਯਾ ਥੁੜ ਨੂੰ ਨਹੀਂ ਲਖਦੇ ਨਾ ਇਕਰਾਰ ਕਰਦੇ ਹਨ। ਕੋਈ ਘੱਟ ਨਹੀਂ ਅਖਵਾਉਂਦਾ, ਸਾਰੇ ਮੁਕੰਮਲ ਤੇ ਸੋਲਾਂ ਆਨੇ ਦਰੁਸਤ ਹੋਣ ਦਾ ਦਾਅਵਾ ਕਰਦੇ ਹਨ। ਸਾਰੇ, ਜੋ ਆਪੋ ਵਿਚ ਫਰਕ ਰਖਦੇ ਹੋਣ, ਪੂਰੇ ਠੀਕ ਨਹੀਂ ਹੋ ਸਕਦੇ; ਇਸ ਲਈ ਅਸਮੰਜਸ ਫੇਰ ਬਣੀ ਰਹੀ। ਪਰ ਗੁਰੂ ਜੀ ਇਸੇ ਅੰਕ ਦੀ ਅਖੀਰਲੀ ਸਤਰ ਵਿਚ ਨਿਰਣਾ ਕਰ ਦੇਂਦੇ ਹਨ:- 'ਜਿਸੁ ਮੇਲੇ ਸੋ ਭਗਤਾ' ਅਰਥਾਤ ਜਿਸ ਨੂੰ 'ਭਗਵੰਤ' ਆਪ ਅਪਣੇ ਨਾਲ ਮੇਲ ਲਵੇ ਉਹ 'ਭਗਤ' ਹੈ। ਇਸ ਨਿਕੇ ਜਿਹੇ ਵਾਕ ਵਿਚ ਦਾਰਸ਼ਨਿਕ ਪਹਿਲੂ ਤੋਂ ਬੀ ਉੱਤਰ ਦੇ ਦਿਤਾ ਹੈ ਤੇ ਭਗਤੀ ਪ੍ਰੇਮ ਦੇ ਨੁਕਤੇ ਤੋਂ ਬੀ ਉੱਤਰ ਦੇ ਦਿਤਾ ਹੈ। ਦਾਰਸ਼ਨਿਕ ਪਹਿਲੂ ਇਹ ਹੈ ਕਿ ਜੀਵ ਜੋ 'ਅੰਤ' ਵਿਚ ਹੈ, ਉਹ ਅਪਣੇ 'ਅੰਤ' ਵਾਲੇ ਉਪਰਾਲਿਆਂ ਨਾਲ 'ਅਨੰਤ' ਵਿਚ ਨਹੀਂ ਅੱਪੜ ਸਕਦਾ। ਜੀਵ ਦੇ ਪ੍ਰਯਤਨ, ਜੇ ਓਹ ਸੱਚੇ ਦਿਲੋਂ ਬੀ ਕੀਤੇ ਜਾਣ ਤਾਂ ਸਾਧਕ ਜੀਵ ਨੂੰ 'ਅੰਤ' ਦੀ ਸੀਮਾ ਤੇ ਲੈ ਜਾਂਦੇ ਹਨ, ਜਿਥੋਂ ਜਾਕੇ ਅਗੇ 'ਅਨੰਤ' ਨੇ ਸ਼ੁਰੂ ਹੋਣਾ ਹੈ। ਉਸ ਵੇਲੇ 'ਅਨੰਤ' ਨੇ ਕੋਈ ਕ੍ਰਿਸ਼ਮਾ ਕਰਕੇ ਅੰਤ ਦੀ ਸੀਮਾ ਤੇ ਅੱਪੜੇ 'ਅੰਤ' ਵਾਲੇ ਨੂੰ ਅਪਣੀ 'ਅਨੰਤਤਾਈ' ਵਿਚ ਖਿੱਚ ਲੈਣਾ ਹੈ। 'ਅੰਤ ਵਾਲਾ' ਆਪ ਕਿਸੇ ਅਪਣੇ ਹੀਲੇ ਨਾਲ 'ਅਨੰਤ' ਵਿਚ ਪ੍ਰਵੇਸ਼ ਨਹੀਂ ਕਰ ਸਕਦਾ। ਕਿਉਂਕਿ ਅੰਤ ਵਾਲੇ ਦਾ ਕੋਈ ਕਰਤੱਤੂ ਅਨੰਤ ਤੇ ਹਾਵੀ ਹੋ ਨਹੀਂ ਸਕਦਾ। ਸੋ ਇਸ ਵਾਕ ਦਾ ਭਾਵ ਇਹ ਹੈ, ਕਿ ਸਾਰੇ ਕਹਿੰਦੇ ਹਨ ਕਿ ਪਾ ਲਿਆ ਹੈ, ਪਰ ਕੋਈ 'ਅੰਤ' ਵਾਲਾ 'ਅਨੰਤ' ਨੂੰ ਨਹੀਂ ਪਾ ਸਕਦਾ। 'ਅਨੰਤ ਵਾਲਾ' ਹੀ ਅੰਤ ਵਾਲੇ ਨੂੰ ਅਪਣੀ ਅਨੰਤਤਾਈ ਵਿਚ ਤਦਰੂਪ ਕਰ ਸਕਦਾ ਹੈ। ਸੋ ਜਿਸ ਨੂੰ 'ਅਨੰਤ' ਆਪ ਅਪਣੀ 'ਅਨੰਤਤਾਈ' ਵਿਚ ਮੇਲ ਲਵੇ ਸਮਝੋ ਕਿ ਉਸੇ ਨੇ ਪਾਇਆ ਹੈ, ਉਹ ਅਨੰਤ ਵਿਚ ਮਿਲਕੇ ਅਨੰਤ ਹੋ ਗਿਆ ਹੈ, ਹਾਂ ਉਹ ਭਗਵੰਤ ਵਿਚ ਭਗਵੰਤ ਰੂਪ ਹੋ ਗਿਆ ਭਗਤ ਹੈ।

ਹੁਣ ਲਓ ਪ੍ਰੇਮ ਮਾਰਗ। ਸਾਧਾਰਨ ਪ੍ਰੇਮ 'ਇਸਤ੍ਰੀ ਭਰਤਾ' ਦੇ ਵਿਚ ਬੀ, ਇਸਤ੍ਰੀ 'ਪਤੀ ਪ੍ਰਾਪਤੀ ਦੇ ਸਾਰੇ ਸਾਧਨ' ਕਰਕੇ ਹਜ਼ੂਰੀ ਵਿਚ ਪਹੁੰਚਦੀ ਹੈ। ਪਰ ਅੰਤ ਨੂੰ ਪਤੀ ਅਪਣੇ ਪ੍ਰੇਮ ਵਿਚ ਲੀਨ ਉਸ ਨੂੰ ਅਪਣੇ ਪ੍ਰੇਮ ਨਾਲ ਕਰਦਾ ਹੈ। ਯਥਾ:-

ਬਾਂਹ ਪਕੜਿ ਠਾਕੁਰਿ ਹਉ ਘਿਧੀ ...॥ {ਜੈਤਸਰੀ ਛੰਤ ਮ: ੫-੧}

ਸਾਈ ਸੋਹਾਗਣਿ ਠਾਕੁਰਿ ਧਾਰੀ॥ {ਰਾਮਕਲੀ ਮ:੧, ਓਅੰਕਾਰੁ-੨੯}

ਸਾਈ ਸੁੋਹਾਗਣਿ ਸਾਈ ਭਾਗਣਿ ਜੈ ਪਿਰਿ ਕਿਰਪਾ ਧਾਰੀ॥ {ਰਾਮਕਲੀ ਵਾਰ ਮ:੫-੬}

ਇਸੀ ਤਰ੍ਹਾਂ ਪ੍ਰੇਮੀ ਯਾ ਭਗਤ ਅਕਾਲ ਪੁਰਖ ਨਾਲ ਪ੍ਰੇਮ ਕਰਦਾ, ਉਸ ਦੇ ਦਰ ਅੱਪੜਦਾ ਹੈ। ਆਪਣਾ ਆਪ ਨਿਰਮਲ ਕਰਕੇ, ਹੋਰ ਸਾਰੇ ਪਿਆਰਾਂ ਤੋਂ ਸਾਫ ਕਰਕੇ, ਉਸ ਦੇ ਪਜ਼ਾਰ ਵਿਚ ਰੱਤਾ ਉਸ ਦੀ ਚਰਣ ਸ਼ਰਣ ਜਾ ਖੜਾ ਹੁੰਦਾ ਹੈ। ਅਰ 'ਦਰ ਕਬੂਲ ਭਗਤ' ਉਸ ਵੇਲੇ ਹੁੰਦਾ ਹੈ ਜਿਸ ਵੇਲੇ ਵਾਹਿਗੁਰੂ ਉਸ ਨੂੰ ਆਪਣੇ 'ਪਿਆਰ-ਅੰਕ' ਵਿਚ ਲੈ ਲੈਂਦਾ ਹੈ। ਯਥਾ:-

ਸੇ ਭਗਤ ਸੇ ਭਗਤ ਭਲੇ ਜਨ ਨਾਨਕ ਜੀ ਜੋ ਭਾਵਹਿ ਮੇਰੇ ਹਰਿ ਭਗਵੰਤਾ॥ {ਆਸਾ ਮ:੪ ਸੋ ਪੁਰਖੁ

ਤਥਾ:- ਸੇ ਭਗਤ ਸੇ ਸੇਵਕ ਮੇਰੀ ਜ਼ਿੰਦੁੜੀਏ ਜੋ ਪ੍ਰਭ ਮੇਰੇ ਮਨਿ ਭਾਣੇ ਰਾਮ॥

ਸੇ ਹਰਿ ਦਰਗਹ ਪੈਨਾਇਆ ਮੇਰੀ ਜਿੰਦੁੜੀਏ ਅਹਿਨਿਸਿ ਸਾਚਿ ਸਮਾਇ ਰਾਮ॥

{ਬਿਹਾ: ਮ: ੪ ਛੰਤ-੬

ਗੁਰੂ ਮਾਰਗ ਜਦੋਂ ਅਕਾਲ ਪੁਰਖ ਭਗਤ ਉਤੇ, ਜੋ ਉਸ ਪਰਾਇਣ ਹੋ ਚੁਕਾ ਹੈ, ਆਪਣੇ ਅੰਕ ਸਮਾ ਲੈਣ ਦੀ ਮਿਹਰ ਕਰਦਾ ਹੈ ਤਾਂ ਉਸ ਮਿਹਰ ਨੂੰ 'ਨਦਰ' ਕਹਿੰਦੇ ਹਨ। ਹਾਂ ਓਹ ਮਿਹਰਾਂ ਦਾ ਮਾਲਕ ਆਪਣੇ ਦਰ ਖੜੇ ਪ੍ਰੇਮੀ ਨੂੰ ਜਦ ਨਿਹਾਲ ਕਰਦਾ ਹੈ ਤਾਂ ਨਦਰ ਨਾਲ। ਯਥਾ:-

ਨਾਨਕ ਨਦਰੀ ਪਾਈਐ ...॥ {ਜਪੁਜੀ}

ਪੁਨਾ:- ਨਾਨਕ ਨਦਰੀ ਨਦਰਿ ਨਿਹਾਲ॥ {ਜਪੁਜੀ}

ਇਸ ਲਈ ਗੁਰੂ ਜੀ ਨੇ ਫੁਰਮਾਯਾ - ਜਿਸੁ ਮੇਲੇ ਸੋ ਭਗਤਾ॥

ਹੁਣ ਅੰਕ ੮ ਚੱਲਿਆ, ਇਸ ਵਿਚ ਉਹ ਉਪਰਾਲਾ ਦੱਸਦੇ ਹਨ ਕਿ ਜਿਸ ਨਾਲ 'ਨਦਰ' ਪ੍ਰਾਪਤ ਹੋਣ ਦਾ ਅਵਸਰ ਬਣੇ। ਨਦਰ ਕਿਸੇ ਸਾਧਨ ਦਾ ਫਲ ਨਹੀਂ। ਕੋਈ ਸਾਧਨ ਮਿਹਨਤ ਮਜ਼ਦੂਰੀ ਨਹੀਂ, ਜਿਸ ਦੀ ਸਾਂਟ ਵਿਚ ਮਜ਼ਦੂਰੀ ਵਾਂਙੂ 'ਨਦਰ' ਜ਼ਰੂਰੀ ਮਿਲਦੀ ਹੈ। 'ਨਦਰ' ਮਿਹਰ ਹੈ ਜੋ ਸ੍ਵੈਛੰਦ ਸੁਤੰਤ੍ਰਤਾਈ ਦੀ ਦਾਤ ਹੈ। ਪਰ ਇਸ ਦੇ ਚਾਹਵਾਨ ਕੀਹ ਕਰਦੇ ਹਨ? ਸਾਰੀਆਂ ਸਿਆਣਪਾਂ ਤੇ ਯੁਕਤੀ ਨਾਲ ਪ੍ਰਾਪਤ ਹੋਣ ਵਾਲੇ ਸਮਝੇ ਗਏ ਉਪਾਵ ਛੱਡ ਦੇਂਦੇ ਹਨ। ਸਾਰੇ ਹਉਂ ਨਾਲ ਕੀਤੇ ਜਾਣ ਵਾਲੇ ਕਰਮਾਂ ਦੀ ਟੇਕ ਛੋੜ ਦੇਂਦੇ ਹਨ। ਨਿਰੋਲ ਆਪਾ ਭਾਵ, ਸਾਈਂ ਪ੍ਰੇਮ ਵਿਚ ਉਸ ਦੇ ਅਰਪਨ ਕਰਦੇ ਹਨ। ਤਦੇ ਫੁਰਮਾਇਆ ਹੈ: 'ਤਿਆਗੀ' - 'ਸਰਨਿ ਪਾਵਾ॥' ਸਭ ਸਿਆਣਪਾਂ ਤਿਆਗ ਕੇ ਸ਼ਰਨ ਪੈ ਜਾਂਦੇ ਹਨ। ਦਸਮ ਗੁਰੂ ਜੀ ਦਾ ਬਚਨ ਹੈ:-

ਸੋ ਨਰ ਕਾਲ ਫਾਸ ਤੇ ਬਾਚੇ ਜੋ ਹਰਿ ਸਰਣਿ ਸਿਧਾਏ॥ {ਬਿਲਾਵਲ ਪਾ: ੧੦}

ਸ਼ਰਣ ਪੈਣਾ ਇਕ ਸੇਧ ਹੈ, ਜੋ ਸਿੱਧੀ ਸਾਈਂ ਚਰਨਾਂ ਨਾਲ ਬੰਨ੍ਹਦੀ ਹੈ, ਇਧਰ ਉਧਰ ਤਿਆਗ ਕੇ ਸ਼ਰਨ ਪੈ ਡੀਂਗ ਡੋਲਣ ਨਹੀਂ ਦੇਂਦੀ:-

ਸਾਈ ਵਸਤੁ ਪਰਾਪਤਿ ਹੋਈ ਜਿਸੁ ਸਿਉ ਲਾਇਆ ਹੇਤੁ॥ {ਸਿਰੀ ਰਾਗ ਪਹਰੇ ਮ: ੧-੧}

ਜੀਉਂਦੇ ਦਾ ਹਿਤ ਜੀਉਂਦੇ ਪਾਸ ਲੈ ਜਾਂਦਾ ਹੈ। ਸਾਈਂ ਜੀਵਤ ਹਸਤੀ, ਅਸੀਂ ਜੀਵਤ ਜੀਵ, ਪ੍ਰੇਮ ਮੇਲਣਹਾਰ, ਸਿਧਾ ਰਾਹ ਹੈ। ਜਦੋਂ ਪ੍ਰੇਮ ਕਰਦਿਆਂ ਪ੍ਰੇਮ ਨਿਸ਼ਕਾਮ, ਨਿਰੋਲ ਪ੍ਰੇਮ ਲਈ ਪ੍ਰੇਮ ਹੋ ਜਾਂਦਾ ਹੈ ਤਦ ਅੰਤ ਵਾਲਾ ਅੰਤ ਦੀ ਅੰਤਲੀ ਸੀਮਾ ਤੇ ਪ੍ਰੀਤਮ ਨਾਲ ਵਿੱਥ ਦੀ ਹੱਦ ਉਤੇ ਅੱਪੜ ਪੈਂਦਾ ਹੈ। ਨਦਰ ਵਾਲਾ ਪਾਤਸ਼ਾਹ ਤੁੱਠਦਾ ਹੈ, ਨਦਰ ਕਰਦਾ ਹੈ ਤੇ ਸ਼ਰਨਾਗਤ ਨੂੰ, ਏਕਾਂਕੀ ਪ੍ਰੀਤ ਵਾਲੇ ਨੂੰ, ਆਪਣੇ ਅੰਕ ਸਮਾ ਲੈਂਦਾ ਹੈ।

ਆਸਾ ਮਨਸਾ ਸਗਲ ਪੂਰੀ ਪ੍ਰਿਅ ਅੰਕਿ ਅੰਕੁ ਮਿਲਾਈ॥ {ਜੈਤਸਰੀ ਛੰਤ ਮ:੫-੧}

'ਨਦਰ' ਸੁਤੰਤ੍ਰ ਤੇ ਸ੍ਵੈਛੰਦ ਹੈ। ਇਹ ਗੱਲ ਨਿਰਾਸਤਾ ਵਾਲੀ ਨਹੀਂ, ਕਿਉਂਕਿ ਉਸ ਪ੍ਰਿਯ ਸਰੂਪ ਪ੍ਰਭੂ ਦਾ 'ਬਿਰਦ' ਹੈ ਨਦਰ, ਸਾਡਾ ਹੱਕ ਨਹੀਂ। ਕਿਸੇ ਮੁੱਲੋਂ ਅਸੀਂ ਖ੍ਰੀਦ ਨਹੀਂ ਸਕਦੇ, ਪਰ ਪ੍ਰੇਮ ਵਾਲੇ ਭਗਤਾਂ ਤੇ ਤ੍ਰੁੱਠ ਪੈਣਾ ਉਸ ਦਾ ਬਿਰਦ ਹੈ। ਯਥਾ:-

ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ॥ {ਬਿਹਾਗੜਾ ਮਹਲਾ ੫-੪}

ਪਰੰਤੂ ਇਹ ਗੱਲ ਕਿ 'ਪ੍ਰੇਮ ਲੱਗੇ ਤੇ ਸਿਰੇ ਚੜ੍ਹੇ' ਗੁਰੂ ਸਹਾਯਤਾ ਨਾਲ ਹੁੰਦੀ ਹੈ। ਉਹ ਨਾਮ ਦਾਨ ਦੇਂਦਾ ਹੈ, ਉਹ ਸਿਫਤ ਸਲਾਹ ਵਿਚ ਮਗਨ ਕਰਦਾ ਹੈ, ਉਹ ਆਪਣੀ ਸਿਖ ਮਤਿ ਤੇ ਹਦਾਯਤ ਨਾਲ ਡੀਂਗੇ ਡੋਲਣ ਨਹੀਂ ਦਿੰਦਾ। ਉਹ ਆਪਣੀ ਛੋਹ, ਆਪਣੀ ਮੇਹਰ, ਆਪਣੇ ਸਤਿਸੰਗ ਨਾਲ ਨਿਸ਼ਕਾਮ ਤੇ ਏਕਾਂਕੀ ਪ੍ਰੇਮ ਵਿਚ ਲੈ ਜਾਂਦਾ ਹੈ। ਇਸ ਲਈ ਗੁਰੂ ਜੀ ਇਸ ਸ਼ਬਦ ਵਿਚ ਅੰਤਲੀ ਸਿਖਯਾ ਦਾਨ ਇਹ ਕਰਦੇ ਹਨ:- 'ਨਾਨਕੁ ਗੁਰ ਚਰਣਿ ਪਰਾਤਾ॥' ਅਰਥਾਤ ਨਾਨਕ ਗੁਰੂ ਦੀ ਚਰਨੀ ਪੈ ਗਿਆ ਹੈ। ਇਸ ਵਿਚ ਇਹ ਉਪਦੇਸ਼ ਦੇਂਦੇ ਹਨ ਕਿ ਗੁਰੂ ਦੀ ਚਰਣੀ ਲਗਕੇ ਪ੍ਰਭੂ ਦੀ ਸ਼ਰਣ ਪੈ ਜਾਓ, ਤੇ ਹੋਰ ਜਿਤਨੇ ਮਾਰਗ ਹਨ ਸਭ ਤਯਾਗ ਦਿਓ:- 'ਤਿਆਗੀ ਸਰਨਿ ਪਾਵਾ' ਹੋ ਜਾਓ।

ਬਿਨੈ:- ਇਸ ਸ਼ਬਦ ਵਿਚ ਦੱਸਿਆ ਗੁਰੂ ਕਾ ਆਸ਼ਾ ਪੂਰੇ ਵਿਸਥਾਰ ਵਿਚ ਸਮਝਣੇ ਲਈ, ਸੁਖਮਨੀ ਸਾਹਿਬ ਦੀ ਤੀਸਰੀ ਅਸਟਪਦੀ ਦਾ ਵੀਚਾਰ ਨਾਲ ਪਾਠ ਕਰ ਲੈਣਾ ਚਾਹੀਏ।

**ਨਿਰੁਕ੍ਤ**-ਧਿਆਨੀ-{ਸੰਸ:, ਧ੍ਯਾਨਿਨ੍} ਧਿਆਨ ਲਾਉਣ ਵਾਲਾ। ਮੁਰਾਦ ਉਸ ਧ੍ਯਾਨੀ ਤੋਂ ਹੈ ਜੋ ਈਸ਼੍ਵਰ ਵਿਚ ਭਗਤੀ ਭਾਵਨਾਂ ਤੋਂ ਬਿਨਾਂ ਚਿਤ ਬ੍ਰਿਤੀਆਂ ਨੂੰ ਨਿਰੁੱਧ ਕਰਨ ਵਿਚ ਜੁੜਦਾ

ਹੈ। ਉਸ ਜੋਗੀ ਤੋਂ ਬੀ ਮੁਰਾਦ ਹੈ ਜੋ ਵਿਭੂਤੀਆਂ* ਦੀ ਪ੍ਰਾਪਤੀ ਲਈ ਧਾਰਨਾ ਧਜਾਨ ਸਮਾਧੀ (=ਸੰਜਮ) ਕਰਦਾ ਹੈ। ਉਸ 'ਧਿਆਨ' ਤੋਂ ਮਤਲਬ ਨਹੀਂ ਜਿਸ ਵਿਚ ਈਸ਼੍ਵਰ ਧਜੇਯ ਹੈ ਤੇ ਪ੍ਰੇਮ ਭਾਵਨਾ ਨਾਲ ਚਿਤ ਵਿਚ ਧਿਆਈਦਾ ਹੈ। ਜਿਸ ਬਾਬਤ ਵਾਕ ਹੈ:-

ਪੰਚਾ ਕਾ ਗੁਰੁ ਏਕੁ ਧਿਆਨੁ॥ {ਜਪੁਜੀ ੧੬}

ਭਾਈ ਗੁਰਦਾਸ ਜੀ ਲਿਖਦੇ ਹਨ:-

ਸਤਿਗੁਰੁ ਸਤਿ ਸਰੂਪ ਹੈ ਧਿਆਨ ਮੂਲ ਗੁਰਮੂਰਤਿ ਜਾਣੈ॥ {ਵਾਰ ੬-੧੯}

ਜਿਸ ਨੂੰ ਸਹਿਜ ਧਿਆਨ ਬੀ ਆਖਿਆ ਹੈ, ਯਥਾ:-

ਸੁਣਿਐ ਲਾਗੈ ਸਹਿਜ ਧਿਆਨੁ॥ {ਜਪੁਜੀ-੧੦}

ਗਿਆਨੀ-{ਸੰਸ:, ਗਜਾਨਿਨ੍} ਗਜਾਨ ਵਾਲਾ, ਮੁਰਾਦ ਹੈ ਉਸ ਗਜਾਨੀ ਤੋਂ ਜਿਸ ਨੂੰ ਸਾਂਖੀ ਬੀ ਆਖਦੇ ਹਨ। ਜੋ ਕਰਤਾ ਪੁਰਖ ਦੀ ਲੋੜ ਨਹੀਂ ਰਖਦਾ, ਪ੍ਰਕ੍ਰਿਤੀ ਤੇ ਪੁਰਖ ਦਾ ਗਜਾਨ ਪ੍ਰਾਪਤ ਕਰਕੇ ਛੁਟਕਾਰਾ ਲੋੜਦਾ ਹੈ।

ਏਥੇ ਉਸ ਗਜਾਨੀ ਤੋਂ ਮੁਰਾਦ ਨਹੀਂ, ਜਿਸ ਦੀ ਵਿਵੇਚਨਾ ਸੁਖਮਨੀ ਸਾਹਿਬ ਦੀ ਅਸਟਪਦੀ ਅੱਠਵੀਂ ਵਿਚ ਕੀਤੀ ਹੈ। ਜੋ ਬ੍ਰਹਮ ਨੂੰ ਅਪਣਾ ਪ੍ਰੀਤਮ ਬਣਾਕੇ ਉਸ ਦੇ ਤਤ੍ਵ ਗਜਾਨ ਨੂੰ ਪ੍ਰਾਪਤ ਹੁੰਦਾ ਹੈ। ਜਿਸ ਬਾਬਤ ਫੁਰਮਾਇਆ ਹੈ:-

ਬ੍ਰਹਮ ਗਿਆਨੀ ਏਕ ਸੰਗਿ ਹੇਤਾ॥ {ਸੁਖਮਨੀ ੮-੬}

ਭਗਉਤੀ-{ਸੰਸ:, ਭਗਵਤ, ਭਗਉਤੀ =ਭਗਵੰਤ ਦਾ} ਵੈਸ਼ਨਵ ਫਿਰਕੇ ਦਾ ਆਦਮੀ ਜੋ ਤੁਲਸੀ ਮਾਲਾ, ਬ੍ਰਤਿ, ਸੀਧਾ ਆਦਿ ਦੀਆਂ ਜੁਗਤਾਂ ਨਾਲ ਜੀਵਨ ਟੋਰਦਾ ਹੈ ਤੇ ਕਈ ਤਰ੍ਹਾਂ ਦੇ ਸੰਜਮ ਕਰਦਾ ਹੈ।

੨. ਹੋ ਸਕਦਾ ਹੈ ਕਿ ਇਹ ਪਦ 'ਭਗਤੀਏ' ਦੇ ਅਰਥਾਂ ਵਾਲਾ ਹੋਵੇ। ਭਗਤੀਏ ਗਵਈਆਂ ਨੂੰ ਕਹਿੰਦੇ ਹਨ ਜੋ ਠਾਕੁਰ ਮੰਦਰਾਂ ਵਿਚ ਗਾਉ ਵਜਾਕੇ, ਨਿਰਤਕਾਰੀ ਕਰਕੇ, ਜੀਵਨ ਟੋਰਦੇ ਹੈਨ। ਸੋ ਗੁਰੂ ਜੀ ਦਾ ਭਾਵ ਏਥੇ ਦਿਖਾਵੇ ਦੀ ਭਗਤੀ ਵਾਲੇ ਤੋਂ ਹੈ ਯਾ ਰਸਮ ਪ੍ਰਸਤੀ ਦੀ ਭਗਤੀ ਵਾਲੇ ਤੋਂ ਹੈ ਜੋ ਕਈ ਜੁਗਤਾਂ ਨਾਲ ਅਪਣੇ ਕਰਮ ਕਰਦਾ ਹੈ।

ਇਸ ਤੋਂ ਉਹ 'ਭਗਉਤੀ' ਮੁਰਾਦ ਨਹੀਂ ਹੈ ਜਿਸ ਬਾਬਤ ਤੀਸਰੇ ਸਤਿਗੁਰਾਂ ਦਾ ਵਾਕ ਹੈ:-

ਸੋ ਭਗਉਤੀ ਜੋ ਭਗਵੰਤੈ ਜਾਣੈ॥ ਗੁਰ ਪਰਸਾਦੀ ਆਪੁ ਪਛਾਣੈ॥
ਧਾਵਤੁ ਰਾਖੈ ਇਕਤੁ ਘਰਿ ਆਣੈ॥ ਜੀਵਤੁ ਮਰੈ ਹਰਿ ਨਾਮੁ ਵਖਾਣੈ॥
ਐਸਾ ਭਗਉਤ੍ਰੀ ਉਤਮੁ ਹੋਇ॥ ਨਾਨਕ ਸਚਿ ਸਮਾਵੈ ਸੋਇ॥ {ਵਾਰ ਸਿਰੀ ਰਾਗ ਮ:੩-੧੪}

ਇਹ ਭਗਉਤੀ ਸ਼ਰਣ ਹੀ ਲੈ ਰਿਹਾ ਹੈ।

ਜੋਗੀ-{ਸੰਸ:, ਯੋਗਿਨ੍} ਯੋਗੀ। ਹਠ ਯੋਗ ਕਰਨੇ ਵਾਲਾ। ਰਾਜ ਯੋਗ ਕਰਨੇ ਵਾਲਾ। ਦੋਇ ਜੋ ਵਿਭੂਤੀਆਂ ਲਈ ਯੋਗ ਕਰਦੇ ਹੈਨ। ਰਾਜ ਯੋਗੀ ਚਿਤ ਬ੍ਰਿਤੀਆਂ ਦਾ ਨਿਰੋਧ ਕਰਦਾ ਹੈ। ਬ੍ਰਿਤੀਆਂ ਦੇ ਨਿਰੋਧ ਮਾਤ੍ਰ ਤੋਂ ਅਗੇਰੇ ਹੈ ਪਰਮਾਤਮ ਦੇਵ ਵਿਚ ਪ੍ਰਾਪਤ ਹੋਣ ਦਾ ਪਦ। ਇਕ ਐਵੇਂ ਮੰਗ ਪਿੰਨ ਖਾਣ ਵਾਲੇ ਜੋਗੀ ਬੀ ਫਿਰਦੇ ਹਨ, ਜਿਨ੍ਹਾਂ ਬਾਬਤ ਵਾਕ ਹੈ:-

ਏਹੁ ਜੋਗੁ ਨ ਹੋਵੈ ਜੋਗੀ ਜਿ ਕੁਟੰਬੁ ਛੋਡਿ ਪਰਭਵਣੁ ਕਰਹਿ॥ {ਰਾਮਕਲੀ ਮ:੩ ਅਸਟਪਦੀ-੧}

ਇਥੇ ਜੋਗ ਤੋਂ ਉਸ ਭਗਤੀ ਜੋਗ ਦੀ ਮੁਰਾਦ ਨਹੀਂ ਜੋ ਕਬੀਰ ਜੀ ਨੇ ਦੱਸਿਆ ਹੈ:-

ਕਬੀਰ ਮੈ ਜਾਨਿਓ ਪੜਿਬੋ ਭਲੋ ਪੜਿਬੇ ਸਿਉ ਭਲ ਜੋਗੁ॥

* ਭਾਵ, ਰਿਧੀਆਂ, ਸਿਧੀਆਂ, ਕਰਾਮਾਤਾਂ ਆਦਿਕ।

ਭਗਤਿ ਨ ਛਾਡਉ ਰਾਮ ਕੀ ਭਾਵੈ ਨਿੰਦਉ ਲੋਗੁ॥ {ਸਲੋਕ ਕਬੀਰ-੪੫}

ਇਹ ਭਗਤੀ ਜੋਗ ਹੈ, ਜੋ 'ਸ਼ਰਣ ਲੈਣ' ਦਾ ਹੀ ਸਰੂਪ ਹੈ।

ਤਪਸੀ-{ਸੰਸ:, ਤਪਸ੍ਵੀ} ਤਪ ਕਰਨੇ ਵਾਲਾ। ਜੋ ਸਰੀਰ ਨੂੰ ਅਗਨੀ ਆਦਿ ਦਾ ਤਾਪ ਦੇਵੇ। ਜੋ ਜਲ, ਧੁੱਪ, ਅਗਨੀ, ਬਰਫ ਆਦਿ ਦੇ ਕਸ਼ਟ ਦੇ ਦੇ ਕੇ ਸਰੀਰ ਨੂੰ ਸਾਧੇ । ਯਥਾ:-

ਇਸੁ ਦੇਹੀ ਕਉ ਬਹੁ ਸਾਧਨਾ ਕਰੈ॥ ਮਨ ਤੇ ਕਬਹੂ ਨ ਬਿਖਿਆ ਟਰੈ॥ {ਸੁਖਮਨੀ ੩-੩}

ਮੋਨੀ-ਮੌਨ ਧਾਰਨ ਵਾਲਾ। ਚੁਪ ਸਾਧਣ ਵਾਲਾ। ਦੇਖੋ ਪੰਨਾ ੯੪।

ਮੋਨਿ ਵਿਗੂਤਾ॥ ਕਿਉ ਜਾਗੈ ਗੁਰ ਬਿਨੁ ਸੂਤਾ॥ {ਵਾਰ ਆਸਾ ਮ: ੧-੯}

ਐਸੇ ਮੋਨੀਆਂ ਤੋਂ ਮੁਰਾਦ ਹੈ। ਏਥੇ ਐਸੇ ਘੱਟ ਬੋਲਣ ਵਾਲਿਆਂ ਤੋਂ ਮੁਰਾਦ ਨਹੀਂ, ਜਿਨ੍ਹਾਂ ਬਾਬਤ ਫੁਰਮਾਯਾ ਹੈ:-

ਬਾਣੀ ਰੋਕਿਆ ਰਹੈ ਦੁਆਰ॥ ਤਉ ਮਨੁ ਮਤਵਾਰੋ ਪੀਵਨਹਾਰ॥ {ਗਉ: ਕਬੀਰ, ਵਾਰ ਸੱਤ}

ਪੁਨਾ:- ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ॥ {ਰਾਮਕਲੀ ਅਨੰਦ-੧੪}

ਸਨਿਆਸੀ-{ਸੰਸ:, ਸਨ੍ਯਾਸਿਨੑ} ਤਿਆਗੀ। ਤਯਾਗੀ ਸਾਧੂਆਂ ਦੀ ਇਕ ਸੰਪ੍ਰਦਾਇ। ਦਤਾਤ੍ਰੇਯ ਆਦਿ ਦੀ ਸੰਪ੍ਰਦਾ ਦੇ ਡੰਡੀ ਆਦਿ ਸਾਧੂ। ਜਿਨ੍ਹਾਂ ਬਾਬਤ ਫੁਰਮਾਨ ਹੈ:-

ਸੰਨਿਆਸੀ ਹੋਇਕੈ ਤੀਰਥਿ ਭ੍ਰਮਿਓ॥ {ਮਾਰੂ ਮਹਲਾ ੫-੧੫}

ਸੰਨਿਆਸੀ ਬਿਭੂਤ ਲਾਇ ਦੇਹ ਸਵਾਰੀ॥ {ਗਉ: ਮ:੪-੩੯}

ਇਥੇ ਉਸ ਸੰਨਯਾਸ ਤੋਂ ਮੁਰਾਦ ਨਹੀਂ ਜੋ ਦਸਮ ਗੁਰੂ ਜੀ ਨੇ ਦੱਸਿਆ ਹੈ:-

ਰੇ ਮਨ ਐਸੋ ਕਰਿ ਸੰਨਿਆਸਾ॥

ਬਨ ਸੇ ਸਦਨ ਸਭੈ ਕਰਿ ਸਮਝਹੁ ਮਨ ਹੀ ਮਾਹਿ ਉਦਾਸਾ॥ {ਰਾਮਕਲੀ ਪਾ:੧੦}

ਬ੍ਰਹਮਚਾਰੀ-{ਸੰਸ:, ਬ੍ਰਹਮਚਾਰਿਨ} ਜੋ ਬ੍ਰਹਮਚਰਯ ਧਾਰਨ ਕਰੇ। ਜੋ ਇਸਤ੍ਰੀ ਸੰਭੋਗ ਤੋਂ ਬਚੇ ਤੇ ਜਤ ਸਤ ਰਖੇ। (੨) ਹਿੰਦੂ ਮਤ ਦੇ ਚਾਰ ਆਸ਼੍ਰਮਾਂ (੧. ਬ੍ਰਹਮਚਰਜ, ੨. ਗ੍ਰਿਹਸਤ, ੩. ਬਾਨਪ੍ਰਸਥ, ੪. ਸੰਨਿਆਸ) ਵਿਚੋਂ ਪਹਿਲਾ ਆਸ਼੍ਰਮ, ਜਿਸ ਵਿਚ ਜਤੀ ਰਹਿਕੇ ਵਿਦਯਾ ਪਾਈਦੀ ਹੈ।

ਬ੍ਰਹਮਚਾਰਿ ਬ੍ਰਹਮਚਜੁ ਕੀਨਾ ਹਿਰਦੈ ਭਇਆ ਗੁਮਾਨਾ॥

ਸੰਨਿਆਸੀ ਹੋਇ ਕੈ ਤੀਰਥਿ ਭ੍ਰਮਿਓ ਉਸੁ ਮਹਿ ਕ੍ਰੋਧੁ ਬਿਗਾਨਾ॥ {ਮਾਰੂ ਮ:੫-੧੫}

ਉਦਾਸੀ-{ਸੰਸ:, ਉਦਾਸਿਨੑ} ਜੋ ਗ੍ਰਿਹਸਤ ਆਦਿ ਬੰਧਨ ਤੋਂ ਸੁਤੰਤ੍ਰ ਰਹਿਕੇ ਉਦਾਸ ਬ੍ਰਿਤੀ ਰਖੇ। ਕੋਈ ਸਾਧੂ, ਜਿਨ੍ਹ ਗ੍ਰਿਹਸਤ ਤਿਆਗ ਦਿੱਤਾ ਹੈ। ਪਹਿਲੋਂ ਇਹ ਕੋਈ ਦ੍ਰਿੜ ਸੰਪ੍ਰਦਾ ਨਹੀਂ ਸੀ। ਸੰਨਯਾਸੀ ਤੇ ਜੋਗੀ ਆਦਿ ਨੂੰ ਉਦਾਸੀ ਕਹਿ ਲਿਆ ਕਰਦੇ ਸਨ*। ਇਸ ਪਦ ਤੋਂ ਉਹ ਉਦਾਸੀ ਮੁਰਾਦ ਨਹੀਂ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਉਪਾਸ਼ਕ ਹਨ ਤੇ ਈਸ਼੍ਵਰ ਦੀ ਪ੍ਰੇਮ ਪ੍ਰਾਪਤੀ ਨੂੰ ਪਯਾਰ ਕਰਦੇ ਹਨ। ਐਸਾ ਸੱਚਾ ਉਦਾਸੀ ਗੁਰਸਿਖੀ ਦੀ ਸਾਰੀ ਘਾਲ ਨਾਮ ਬਾਣੀ ਵਾਲੀ, ਸ਼ਰਣਾਗਤ ਹੋਣ ਵਾਲੀ ਕਰਦਾ ਹੈ, ਕੇਵਲ ਉਹ ਗ੍ਰਿਹਸਤ ਆਸ਼੍ਰਮ ਨਹੀਂ ਧਾਰਨ ਕਰਦਾ।

ਭਗਤਿ -{ਸੰਸ:, ਭਕ੍ਤਿ:}ਭਗਤੀ। ਇਥੇ ਨੌਂ ਪ੍ਰਕਾਰ ਦੀ ਭਗਤੀ ਨੂੰ ਲੈ ਰਹੇ ਹਨ, ਜਿਸ ਵਿਚ ਲੱਗੇ ਭਗਤ ਇਨ੍ਹਾਂ ਦੇ ਅੰਗ ਪ੍ਰਤਿ ਅੰਗ ਦੇ ਅਡੰਬਰਾਂ ਵਿਚ ਰਹਿ ਜਾਂਦੇ ਹਨ। ਇਹ ਅਕਸਰ ਬੁਤ-ਪਰੱਸਤ ਹੁੰਦੇ ਹਨ। ਵੈਰਾਗੀ ਵਿਵੇਕੀ ਹੋਕੇ ਈਸ਼੍ਵਰ ਪ੍ਰੇਮ ਤੇ ਸਿਮਰਣ ਦੁਆਰਾ ਵਾਹਿਗੁਰੂ ਪ੍ਰਾਪਤੀ ਦਾ ਆਦਰਸ਼ ਲਾਂਭੇ ਰਹਿ ਜਾਂਦਾ ਹੈ। ਜਿਸ ਬਾਬਤ ਫੁਰਮਾਇਆ ਹੈ:-

* ਜਿਵੇਂ ਸੰਨਯਾਸੀ ਇਕ ਸੰਪ੍ਰਦਾ ਬੀ ਹੈ ਤੇ ਆਮ ਤੌਰ ਤੇ ਤਯਾਗੀ ਪੁਰਖ ਨੂੰ ਬੀ ਸੰਨਯਾਸੀ ਕਹਿ ਲੈਂਦੇ ਹਨ। ਤਿਵੇਂ ਉਦਾਸੀ ਦਾ ਅਰਥ ਗ੍ਰਿਹਸਤ ਆਸ਼੍ਰਮ ਤੋਂ ਉਦਾਸ ਰਹਿਣ ਵਾਲੇ ਦੇ ਆਮ ਅਰਥ ਬੀ ਦੇਂਦਾ ਹੈ ਤੇ ਗੁਰੂ ਨਾਨਕ ਦੇਵ ਜੀ ਦੇ ਸਪੁਤ੍ਰ ਸ੍ਰੀ ਚੰਦ ਜੀ ਤੋਂ ਚਲੀ ਸੰਪ੍ਰਦਾ ਨੂੰ ਬੀ ਉਦਾਸੀਨ ਸੰਪ੍ਰਦਾ ਤੇ ਸਾਧੂ ਨੂੰ ਉਦਾਸੀ ਆਖਦੇ ਹਨ।

ਮਨਮੁਖ ਭਗਤਿ ਕਰਹਿ ਬਿਨੁ ਸਤਿਗੁਰ ਵਿਣੁ ਸਤਿਗੁਰੁ ਭਗਤਿ ਨ ਹੋਈ ਰਾਮ॥
{ਸੂਹੀ ਮ: ੩ ਛੰਤ-੨}

ਨੌਂ ਪ੍ਰਕਾਰ ਦੀ ਭਗਤੀ ਇਹ ਹੈ:-

੧. ਸ੍ਰਵਣ-ਇਸ਼ਟ ਦੇਵ ਦਾ ਕੀਰਤਨ ਯਾ ਯਸ ਸੁਣਨਾ। ੨. ਕੀਰਤਨ-ਆਪ ਗੁਣ ਗਾਯਨ ਯਾ ਕਥਨ ਕਰਨਾ। ੩. ਸਿਮਰਣ-ਯਾਦ ਕਰਨਾ, ਨਾਮ ਸਿਮਰਨਾ। ੪. ਚਰਨ ਸੇਵਾ। ੫. ਅਰਚਨ-ਫੁਲ ਚੰਦਨ ਨਾਲ ਪੂਜਣਾ। ੬. ਬੰਦਨ-ਮੱਥਾ ਟੇਕਣਾ। ੭. ਸਖ੍ਯ-ਇਸ਼ਟਦੇਵ ਵਿਚ ਮਿੱਤ੍ਰ ਭਾਵਨਾ! ੮. ਦਾਸ੍ਯ ਯਾ ਸੇਵਕ ਭਾਵਨਾ ਇਸ਼ਟਦੇਵ ਵਿਚ। ੯. ਆਤਮ ਨਿਵੇਦਨ-ਆਪਣਾ ਆਪਾ ਅਰਪ ਦੇਣਾ।

ਭਗਤਿ ਤੋਂ ਏਥੇ ਮੁਰਾਦ ਉਨ੍ਹਾਂ 'ਭਗਤਾਂ' ਦੀ ਨਹੀਂ ਜੋ ਪਰਮੇਸ਼ੁਰ ਨੂੰ ਨਿਸ਼ਾਨਾ ਬੰਨ੍ਹਕੇ, ਹਰੀ ਕੀਰਤਨ ਤੇ ਸਿਮਰਣ ਦੁਆਰਾ ਕਰਤਾ ਪੁਰਖ ਦੀ ਸ਼ਰਣ ਨੂੰ ਪ੍ਰਾਪਤ ਹੋਏ ਰਹਿੰਦੇ ਹਨ। ਜਿਨ੍ਹਾਂ ਬਾਬਤ ਫੁਰਮਾਣ ਹੈ:

ਸੋ ਭਗਤੁ ਜੋ ਗੁਰਮੁਖਿ ਹੋਵੈ ਹਉਮੈ ਸਬਦਿ ਜਲਾਇਆ ਰਾਮ॥....
ਨਾਨਕ ਸੇ ਭਗਤ ਹਰਿ ਕੈ ਦਰਿ ਸਾਚੇ ਅਨਦਿਨੁ ਨਾਮੁ ਸਮਾਲੇ॥ {ਸੂਹੀ ਮਹਲਾ ੩ ਛੰਤ-੨}

ਪੰਡਿਤੁ-{ਸੰਸ:, ਪੰਡਿਤ:=ਪੜ੍ਹਿਆ ਹੋਇਆ} ਸੰਸਕ੍ਰਿਤ ਵੇਤਾ। ਵੇਦ ਪਾਠੀ। ਜੋ ਪੜ੍ਹਦੇ ਹਨ ਪਰ ਗੁੜਦੇ ਨਹੀਂ, ਕਮਾਈ ਨਹੀਂ ਕਰਦੇ ਤੇ ਅਨੁਭਵ ਨਹੀਂ ਖੁਲਦਾ:-

ਪੰਡਿਤੁ ਆਖਾਏ ਬਹੁਤੀ ਰਾਹੀ ਕੋਰੜ ਮੋਠ ਜਿਨੇਹਾ।। {ਰਾਮਕਲੀ ਵਾਰ ਮਹਲਾ ੫-੭}

ਇਹ ਉਸ ਪੰਡਿਤ ਬਾਬਤ ਨਹੀਂ ਕਿਹਾ ਜਿਸ ਬਾਬਤ ਕਿਹਾ ਹੈ:-

ਸੋ ਪੰਡਿਤੁ ਜੋ ਮਨੁ ਪਰਬੋਧੈ॥ ਰਾਮ ਨਾਮੁ ਆਤਮ ਮਹਿ ਸੋਧੈ॥ {ਸੁਖਮਨੀ, ੯-੪}

ਐਸਾ ਪੰਡਿਤ ਸ਼ਰਣ ਪ੍ਰਾਪਤ ਹੁੰਦਾ ਹੈ।

ਗਿਰਸਤਿ-{ਸੰਸ:, ਗ੍ਰਿਹਸ੍ਥ:} ਬਿਵਹਾਰ ਕਰਕੇ ਇਸਤ੍ਰੀ ਪੁਤ੍ਰਾਂ ਦੇ ਵਿਚ ਰਹਿਕੇ ਜੀਵਨ ਬਸਰ ਕਰਨੇ ਵਾਲਾ। (ਅ) ਐਸਾ ਗ੍ਰਿਹਸਤੀ ਜੋ ਇਸਤ੍ਰੀ , ਪੁਤ੍ਰ, ਪਦਾਰਥ ਆਦਿ ਦੀ ਮੋਹ ਮਾਇਆ ਵਿਚ ਹੈ, ਪਰ ਦਾਨ ਪੁੰਨ ਬੀ ਕਰਦਾ ਹੈ, ਤੀਰਥ ਬੀ ਪਰਸ ਆਉਂਦਾ ਹੈ, ਹੋਰ ਕਰਮ ਬੀ ਕਰਨ ਦਾ ਜਤਨ ਕਰਦਾ ਹੈ, ਪਰ ਈਸ਼੍ਵਰ ਪ੍ਰੇਮ ਵਿਚ, ਸਿਮਰਨ ਤੇ ਕੀਰਤਨ ਵਿਚ ਆਕੇ ਵਾਹਿਗੁਰੂ ਪ੍ਰੇਮ ਵਿਚ ਨਹੀਂ ਲਗਾ ਹੋਇਆ। ਏਥੇ ਉਸ ਗ੍ਰਿਹਸਤੀ ਤੋਂ ਮੁਰਾਦ ਨਹੀਂ ਜਿਸ ਬਾਬਤ ਫੁਰਮਾਇਆ ਹੈ:-

ਇਕਿ ਗਿਰਹੀ ਸੇਵਕ ਸਾਧਿਕਾ ਗੁਰਮਤੀ ਲਾਗੇ॥
ਨਾਮੁ ਦਾਨੁ ਇਸਨਾਨੁ ਦ੍ਰਿੜੁ ਹਰਿ ਭਗਤਿ ਸੁ ਜਾਗੇ॥ {ਆਸਾ ਮਹਲਾ ੧-ਅਸਟ:੧੪}

ਇਕ ਸਬਦੀ- ਇਕ ਸ਼ਬਦ ਉਚਾਰਨ ਵਾਲਾ। ਉਹ ਸਾਧੂ ਜੋ ਇਕ ਸ਼ਬਦ 'ਆਲਖ ਆਲਖ' ਯਾਂ ਕੋਈ ਹੋਰ ਐਸਾ ਪਦ ਉਚਾਰਦਾ ਗਲੀਆਂ ਕੂਚਿਆਂ ਵਿਚੋਂ ਲੰਘ ਜਾਂਦਾ ਹੈ। ਕਿਸੇ ਘਰ ਅੱਗੇ ਖੜੋਕੇ ਨਹੀਂ ਮੰਗਦਾ। ਉਸ ਨੂੰ ਚਲਦੇ ਨੂੰ ਭਿਖਿਆ ਮਿਲ ਜਾਂਦੀ ਹੈ।

(੨) ਵਜਾਕਰਣ ਦੀ ਰੀਤੀ ਨਾਲ ਇਕ ਸ਼ਬਦ ਦਾ ਸ਼ੁਧ ਜਾਣ ਲੈਣਾ ਕਾਮਨਾ ਪੂਰਨਹਾਰ ਤੇ ਕਲਜਾਣਕਾਰੀ ਮੰਨਿਆਂ ਜਾਂਦਾ ਹੈ। ਐਸਾ ਮੰਨਣੇ ਵਾਲਾ।

(੩) ਕੋਈ ਵੇਦਾਂਤ ਦੇ ਵਾਕ ਨੂੰ ਜੋ ਅਭੇਦ ਨਿਰੂਪਣ ਕਰਦਾ ਹੈ, ਉਚਾਰਣ ਮਾਤ੍ਰ ਨਾਲ ਕਲਜਾਣ ਸਮਝਦੇ ਹਨ।

ਏਥੇ ਉਸ 'ਏਕ ਸ਼ਬਦ' ਤੋਂ ਮੁਰਾਦ ਨਹੀਂ ਜਿਸ ਬਾਬਤ ਫੁਰਮਾਣ ਹੈ:-

ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ ਬਾਹੁੜਿ ਜਨਮਿ ਨ ਆਵਾ॥ {ਬਿਲਾਵਲੁ ਮ: ੧-੨}

ਇਹ 'ਇਕ ਸ਼ਬਦ' ਦਾ ਅੰਤਰ ਨਿਵਾਸ, ਸ਼ਰਣਾਗਤ ਮਾਰਗ ਦੀ ਵਸਤੂ ਹੈ।

ਬਹੁ ਰੂਪਿ-ਬਹੁਤੇ ਰੂਪ ਧਾਰਨ ਕਰਨ ਵਾਲਾ। ਸਾਂਗ ਭਰਕੇ ਪੈਸੇ ਮੰਗਣ ਵਾਲੇ ਤੋਂ ਮੁਰਾਦ ਨਹੀਂ ਹੈ, ਪਰ ਐਸੇ 'ਭਗਤੀਆਂ' ਤੋਂ ਮੁਰਾਦ ਹੈ, ਜੋ ਰਾਸਾਂ ਤੇ ਲੀਲਾ ਵਿਚ ਕਦੇ ਰਾਮ, ਕਦੇ ਕ੍ਰਿਸ਼ਨ, ਕਦੇ ਗੋਪੀ, ਕਦੇ ਗੋਪ, ਕਦੇ ਰਾਧਾਂ, ਕਦੇ ਸੀਤਾ ਜੀ ਦੇ ਰੂਪ ਧਾਰਨ ਕਰਕੇ ਭਗਵਾਨ ਦੀਆਂ ਲੀਲਾ ਪਾਕੇ ਹੀ ਕਲਜਾਣ ਸਮਝਦੇ ਹਨ।

ਅਵਧੂਤਾ- {ਸੰਸ:, ਅਵਧੂਤ:=ਤਿਆਗੀ, ਸੰਨਜਾਸੀ} ਉਹ ਸਾਧੂ ਜੋ ਅਕਸਰ ਸੁਆਹ ਵਿਚ ਰਾਤ ਨੂੰ ਲੇਟਦੇ ਹਨ ਤੇ ਸਵੇਰੇ ਸੁਆਹ ਕੰਬਾਕੇ ਅਰਥਾਤ ਝਾੜਕੇ ਉੱਠ ਟੁਰਦੇ ਹਨ। ਜੋ ਘਰ ਬਾਰ ਤਿਆਗਕੇ ਫਿਰਦੇ ਹਨ। ਅਉਧੂ ਬੀ ਉਸੇ ਨੂੰ ਆਖਦੇ ਹਨ ਜੋ ਵਰਣਾਸ਼੍ਰਮ ਦੀ ਪਕੜ ਛੋੜ ਦੇਂਦੇ ਹਨ। ਸ਼ੁਭ ਅਵਧੂਤ ਦੇ ਲਛਣ ਗੁਰੂ ਜੀ ਨੇ ਆਪ ਕੀਤੇ ਹਨ। ਯਥਾ:-

ਸੁਣਿ ਮਾਛਿੰਦ੍ਰਾ ਨਾਨਕੁ ਬੋਲੈ॥ ਵਸਗਤਿ ਪੰਚ ਕਰੇ ਨਹ ਡੋਲੈ॥
ਐਸੀ ਜੁਗਤਿ ਜੋਗ ਕਉ ਪਾਲੇ॥ ਆਪਿ ਤਰੈ ਸਗਲੇ ਕੁਲ ਤਾਰੇ॥੧॥
ਸੋ ਅਉਧੂਤੁ ਐਸੀ ਮਤਿ ਪਾਵੈ॥ ਅਹਿਨਿਸਿ ਸੁੰਨਿ ਸਮਾਧਿ ਸਮਾਵੈ॥੧॥ਰਹਾਉ॥

{ਰਾਮਕਲੀ ਮ: ੧-੫}

ਸੋ ਅਉਧੂਤੀ ਜੋ ਧੂਪੈ ਆਪੁ॥ ਭਿਖਿਆ ਭੋਜਨੁ ਕਰੈ ਸੰਤਾਪੁ॥
ਅਉਹਠ ਪਟਣ ਮਹਿ ਭੀਖਿਆ ਕਰੈ॥ ਸੋ ਅਉਧੂਤੀ ਸਿਵ ਪੁਰਿ ਚੜੈ॥{ਰਾਮਕਲੀ ਵਾਰ ਮ:੧-੧੨}

ਕਾਪੜੀ- ਲੀਰਾਂ ਦੇ ਕਪੜੇ ਪਹਿਨਣ ਵਾਲਾ। ਭਗਵੇ ਕਪੜੇ ਪਾਉਣ ਵਾਲਾ ਤੇ ਇਸ ਭੇਖ ਵਿਚ ਕਲਜਾਣ ਸਮਝਣ ਵਾਲਾ। ਇਕ ਪ੍ਰਕਾਰ ਦੇ ਸਾਧੂ, ਜਿਨ੍ਹਾਂ ਦਾ ਇਕ ਲਛਣ ਹੈ ਲੀਰਾਂ ਦੇ ਭਗਵੇ ਕਪੜੇ। ਇਕ ਹੈ: ਦੇਸ਼ਾਟਨ ਤੇ ਹਥ ਵਿਚ ਕਮੰਡਲ। ਯਥਾ:-

ਹਾਥ ਕਮੰਡਲੁ ਕਾਪੜੀਆ ਮਨਿ ਤ੍ਰਿਸਨਾ ਉਪਜੀ ਭਾਰੀ॥　{ਮਾਰੂ ਮ:੧ ਅਸਟ-੭}
ਜੋਗੀ ਭੋਗੀ ਕਾਪੜੀ ਕਿਆ ਭਵਹਿ ਦਿਸੰਤਰ॥　{ਆਸਾ ਮ:੧ ਅਸਟ:੧੪}

(੨) ਇਕ ਨੀਵੀਂ ਜਾਤ ਡੂੰਮਾਂ ਮਰਾਸੀਆਂ ਵਰਗੀ, ਜੋ ਅਕਸਰ ਰਾਜਸਥਾਨ ਵਿਚ ਹੁੰਦੀ ਹੈ। ਪੰਜਾਬ ਵਿਚ ਬੀ ਇਕ ਨੀਵੀਂ ਜਾਤ ਦਾ ਨਾਮ ਹੈ।

ਉਪਰਲੀ ਤੁਕ ਵਿਚ ਮੁਰਾਦ ਉਸ ਤਜਾਗੀ ਸਾਧੂ ਤੋਂ ਹੈ ਜੋ ਭਗਵੇ ਕਪੜੇ ਤੇ ਉਹ ਬੀ ਅਕਸਰ ਟਲੀਆਂ ਦੇ ਪਹਿਨਦਾ ਹੈ ਤੇ ਇਸ਼ ਨੂੰ ਬੜੀ ਗੱਲ ਸਮਝਦਾ ਹੈ।

ਕਉਤੇ- ਗਾਉਂਦੇ ਵਜਾਉਂਦੇ ਹੋਏ ਰਾਮ ਕ੍ਰਿਸ਼ਨ ਦੀ ਲੀਲਾ ਦੇ ਪ੍ਰਸੰਗ ਕਥਨ ਕਰਨ ਵਾਲੇ ਜੋ ਲੀਲਾ ਰਾਸ ਨਹੀਂ ਪਾਉਂਦੇ, ਪਰ ਜੀਵਨ ਕਥਾ ਕਵਿਤਾ ਵਿਚ ਰਚੀ ਹੋਈ ਉਚਾਰੀ ਜਾਂਦੇ ਹਨ ਤੇ ਸਾਜ਼ ਨਾਲ ਵੱਜੀ ਜਾਂਦੇ ਹਨ। (੨) ਸੁਆਂਗ ਭਰਨ ਵਾਲਾ ਬੀ ਅਰਥ ਕਰਦੇ ਹਨ। (੩) ਗੱਲਾਂ ਨਾਲ ਖੁਸ਼ ਕਰ ਲੈਣ ਵਾਲਾ ਮਸਖਰਾ ਯਾ ਵਿਦੂਖਕ ਅਰਥ ਬੀ ਕਰਦੇ ਹਨ। ਕਉਤੇ ਨੂੰ ਕਵੀ ਸਮਝਕੇ ਰਾਜ ਦਰਬਾਰਾਂ ਦੇ ਕਸਬੀ ਕਵੀ ਵੀ ਸਮਝ ਲੈਂਦੇ ਹਨ।

ਜਾਗੂਤਾ- ਜਾਗਣ ਵਾਲਾ। ਮੁਰਾਦ ਹੈ ਉਨ੍ਹਾਂ ਭਗਤਾਂ ਤੋਂ ਜੋ ਏਕਾਦਸ਼ੀ, ਅਮੱਸਜਾ, ਪੁੰਨਜਾਂ ਆਦਿ ਨੂੰ ਸਾਰੀ ਰਾਤ ਜਗਰਾਤਾ ਕਰਦੇ ਹਨ। ਇਹ ਰਾਤ ਦੇ ਜਾਗਣ ਨੂੰ ਹੀ ਇਕ ਸਾਧਨ ਕਲਜਾਣ ਦਾ ਸਮਝਦੇ ਹਨ ਤੇ ਕਈ ਉਪਾਵਾਂ ਨਾਲ ਜਗਰਾਤੇ ਕਰਦੇ ਹਨ*।

ਨਿਰਹਾਰ ਵਰਤੀ-{ਸੰਸ:, ਨਿਰਾਹਾਰ:} ਆਹਾਰ ਨਾ ਖਾਕੇ ਬ੍ਰਤ ਰਖਣ ਵਾਲੇ। ਕਈ ਲੋਕ ਬ੍ਰਤ ਰਖਦੇ ਹਨ ਤੇ ਦੜਊ ਆਦਿ ਫਲੋਹਾਰ ਖਾਂਦੇ ਹਨ, ਕਈ ਨਿਰੇ ਫਲ ਖਾਂਦੇ ਹਨ, ਕਈ ਕੁਛ

*ਆਮ ਲੋਕੀ ਬੀ ਮੁਰਾਦ ਪੂਰੀ ਹੋਣ ਤੇ ਜਗਰਾਤਾ ਕਰਦੇ ਹਨ। ਪਹਿਲੋਂ ਸੁੱਖਣਾ ਸੁੱਖ ਛਡਦੇ ਹਨ। ਹਿੰਦੀ ਵਿਚ ਜਗਰਾਤੇ ਨੂੰ ਰਤਜਗਾ ਕਹਿੰਦੇ ਹਨ।

ਨਹੀਂ ਖਾਂਦੇ, ਓਹ 'ਨਿਰਾਹਾਰ-ਵਰਤੀ' ਕਹੇ ਜਾਂਦੇ ਹਨ।

ਆਪਰਸਾ- ਉਹ ਸਾਧੂ ਜੋ ਕਿਸੇ ਨਾਲ ਛੋਹੇ ਨਾ। ਨਾ ਛੋਹਕੇ ਅਪਣੇ ਆਪ ਨੂੰ ਜੋ ਪਵਿਤ੍ਰ ਮੰਨਦੇ ਹਨ।

ਲੂਕਿ-ਲੁਕ ਕੇ ਰਹਿਣ ਵਾਲਾ। ਜੋ ਲੋਕ ਚਿਲ੍ਹੇ ਯਾ ਚਿੱਲੇ ਕਟਦੇ ਹਨ, ਓਹ ਨੀਵੀਆਂ ਕੋਠੀਆਂ ਯਾ ਹੁਜਰਿਆਂ ਵਿਚ ਲੁਕ ਕੈ ਬੈਠਦੇ ਚਿਲੇ ਕੱਟਦੇ ਹਨ। ਜੈਨੀ ਸਾਧੂ ਬੀ ਡੂੰਘੇ ਡੂੰਘੇ ਥਾਂ ਕੱਚੇ ਪੱਕੇ ਬਣਾਏ ਭੋਰਿਆਂ ਵਿਚ ਬੈਠਦੇ ਹਨ। ਰਾਜਪੂਤਾਨੇ ਵਿਚ ਕਈ ਐਸੇ ਪੱਕੇ ਥਾਉਂ ਦੇਖੀਦੇ ਹਨ। ਪਹਾੜੀ ਗੁਫਾ ਵਿਚ ਸਾਧੂ ਛਿਪਕੇ ਤਪ ਕਰਦੇ ਹਨ।

ਮਨ ਹੀ ਗਿਆਤਾ- ਮਨ ਦੇ ਗਿਆਨ ਨੂੰ ਹੀ ਗਯਾਨ ਮੰਨਣ ਵਾਲੇ। ਜੋ 'ਪਰਮਾਤਮਾਂ ਦੀ ਪ੍ਰਾਪਤੀ' ਯਾ 'ਅਨੁਭਵ ਗਿਆਨ' ਤੱਕ ਨਹੀਂ ਅੱਪੜਦੇ, ਕੇਵਲ ਮਨ ਦੀ ਵਾਕਫੀ ਮਾਤ੍ਰ ਨੂੰ ਗਯਾਨ ਸਮਝ ਕੇ ਗਯਾਨੀ ਬਣ ਬੈਠਦੇ ਹਨ*। ਪਰ ਵਿਸ਼ੇਸ਼ ਮੁਰਾਦ ਉਹਨਾਂ ਤੋਂ ਜਾਪਦੀ ਹੈ, ਜੋ ਸੁਣ ਸੁਣਾ ਕੇ ਗਯਾਨ ਦੀਆਂ ਗੱਪਾਂ ਮਾਰਦੇ ਆਪ ਨੂੰ ਗਯਾਨੀ ਪ੍ਰਗਟ ਕਰਦੇ ਹਨ।

(ਅ) ਰਾਸਧਾਰੀਆਂ ਵਿਚ ਅਗੂਏ ਨੂੰ ਗਯਾਨੀ ਕਹਿੰਦੇ ਹਨ।

ਉਕਤਿ-{ਸੰਸ:, ਯੁਕ੍ਤਿ:} ਦਲੀਲ। ਜੁਗਤੀ।ਸਿਆਣਪ।

ਤਿਆਗੀ-ਤਯਾਗ ਕੇ। ਛਡ ਕੇ। ਪਾਵਾ-ਪਿਆ ਹਾਂ।

ਪਰਾਤਾ-ਪਿਆ ਹਾਂ (ਗੁਰੂ ਨਾਨਕ ਸ਼ਰਣ ਵਿਚ)।

## ੧ਓ ਸਤਿਗੁਰ ਪ੍ਰਸਾਦਿ॥

## ਸਿਰੀ ਰਾਗੁ ਮਹਲਾ ੧ ਘਰੁ ੩॥

### {ਸਿਰੀ ਰਾਗ ਮਹਲਾ ੧-ਜੋਗੀ ਅੰਦਰਿ ਜੋਗੀਆ...}

**ਪ੍ਰਾਕ੍ਥਨ-** ਇਸ ਸ਼ਬਦ ਵਿਚ ਗੁਰੂ ਜੀ ਨੇ ਅਪਣੇ ਨਿਰਾਲੇ ਹਉਂ ਰਹਤ ਢੰਗ ਤੇ ਅਪਣੇ ਸੰਸਾਰ ਵਿਚ ਕੀਤੇ ਜਾ ਰਹੇ ਕਾਰਜ ਨੂੰ ਵਰਣਨ ਕੀਤਾ ਹੈ। ਉਸ ਨੂੰ ਜੋ ਪਰਮ ਉੱਤਮ ਫਲ ਲੱਗਾ ਉਹ ਵੀ ਦਰਸਾਇਆ ਹੈ। ਤੇ ਇਸ ਸਾਰੇ ਵਿਚ ਪ੍ਰੇਮੀ ਪੁਰਖ ਲਈ ਪ੍ਰਭੂ ਪ੍ਰਾਪਤੀ ਦਾ ਪਰਮ ਉੱਤਮ ਉਪਦੇਸ਼ ਹੈ।

| ਮੂਲ | ਅਰਥ |
|---|---|
| **੧ਓ ਸਤਿਗੁਰ ਪ੍ਰਸਾਦਿ॥** | |
| **ਸਿਰੀ ਰਾਗੁ ਮਹਲਾ ੧ ਘਰੁ ੩॥** | |
| **ਜੋਗੀ ਅੰਦਰਿ ਜੋਗੀਆ ॥ ਤੂੰ ਭੋਗੀ** | (ਹੇ ਕਰਤਾਰਾ†!) ਤੂੰ (ਅਪਵਰਗ†† ਵਿਚ ਰਹਿਣ ਵਾਲੇ) |

* ਜਿਵੇਂ ਇਮਤਿਹਾਨ ਪਾਸ ਕਰ ਲੈਣ ਵਾਲੇ ਗਯਾਨੀ ਅਜ ਕਲ ਹੈਨ, ਤਿਵੇਂ ਗਯਾਨ ਤੋਂ ਅਨਜਾਣ ਪਰ ਪੜ੍ਹੇ ਮਾਤ੍ਰ ਗਯਾਨੀ ਅੱਗੇ ਬੀ ਹੁੰਦੇ ਸਨ।

† ਅੰਕ ੧੫ ਵਿਚ 'ਕਰਤੈ' ਤੇ 'ਕਰਤਾਰ' ਪਦ ਵਰਤਿਆ ਹੈ ਤੇ ਫੇਰ 'ਪ੍ਰਭੂ' ਪਉੜੀ ੧੭, ੧੮, ੧੯ ਵਿਚ। ਬਾਕੀ ਸਾਰੇ ਸਰਵ ਨਾਮ ਵਰਤੇ ਹਨ।

†† ਭੋਗ ਦੇ ਉਲਟ ਅਵਸਥਾ। ਪੂਰਨ ਤਯਾਗ ਵੈਰਾਗ ਤੇ ਅੰਦਰਲੀ ਜੁੜੀ ਦਸ਼ਾ ਨੂੰ ਅਪਵਰਗ ਆਖਦੇ ਹਨ।

**ਅੰਦਰਿ ਭੋਗੀਆ ॥ ਤੇਰਾ ਅੰਤੁ ਨ ਪਾਇਆ ਸੁਰਗਿ ਮਛਿ ਪਇਆਲਿ ਜੀਉ ॥ ੧ ॥**

ਜੋਗੀਆਂ ਵਿਚ ਜੋਗੀ ਹੈਂ (ਤੇ ਭੋਗ ਵਿਚ ਰਹਿਣ ਵਾਲੇ) ਭੋਗੀਆਂ ਵਿਚ ਭੋਗੀ ਹੈਂ, ਤੇਰਾ ਅੰਤ ਨਾ (ਕਿਸੇ ਨੇ) ਸੁਰਗ ਵਿਚ ਨਾ ਪਤਾਲ ਵਿਚ, ਨਾ (ਹੀ) ਮਾਤ ਲੋਕ ਵਿਚ ਪਾਇਆ ਹੈ॥੧॥

**ਹਉ ਵਾਰੀ ਹਉ ਵਾਰਣੈ ਕੁਰਬਾਣੁ ਤੇਰੇ ਨਾਵ ਨੋ ॥ ੧ ॥ ਰਹਾਉ ॥**

ਮੈਂ (ਤੇਰੇ ਤੋਂ) ਸਦਕੇ ਹਾਂ, (ਹਾਂ,) ਮੈਂ ਸਦਕੇ ਹਾਂ (ਤੇ) ਤੇਰੇ ਨਾਮ ਤੋਂ ਬੀ ਸਦਕੇ ਹਾਂ (ਜਿਸ ਨਾਮ ਨਾਲ ਕਿ ਤੇਰੇ ਵਿਚ ਪਿਆਰ ਪੈ ਜਾਂਦਾ ਹੈ)॥੧॥ ਰਹਾਉ॥

**ਤੁਧੁ ਸੰਸਾਰੁ ਉਪਾਇਆ ॥ ਸਿਰੇ ਸਿਰਿ ਧੰਧੇ ਲਾਇਆ ॥ ਵੇਖਹਿ ਕੀਤਾ ਆਪਣਾ ਕਰਿ ਕੁਦਰਤਿ ਪਾਸਾ ਢਾਲਿ ਜੀਉ ॥੨॥**

(ਹੇ ਕਰਤਾ!) ਤੂੰਹੋਂ ਸੰਸਾਰ ਪੈਦਾ ਕੀਤਾ, ਸਿਰੇ ਸਿਰ (ਭਾਵ, ਹਰ ਇਕ ਜੀਵ ਨੂੰ ਵਖੋ ਵਖ) ਕੰਮਾਂ ਵਿਚ ਲਾ ਦਿਤਾ ਹੈ, (ਫੇਰ ਤੂੰ ਇਸ) ਅਪਣੇ ਰਚੇ ਹੋਏ (ਸੰਸਾਰ) ਨੂੰ ਵੇਖਦਾ (=ਸੰਭਾਲਦਾ) ਹੈਂ, (ਆਪ ਨੇ) ਕੁਦਰਤ (ਐਸੀ) ਰਚੀ ਹੈ (ਕਿ ਜਿਸ ਵਿਚ ਚੌਪੜ ਦੀ ਖੇਡ ਵਾਙੂ) ਪਾਸਾ-ਢਾਲੀ ਹੋ ਰਹੀ ਹੈ* ॥੨॥

**ਪਰਗਟਿ ਪਾਹਾਰੈ ਜਾਪਦਾ ॥ ਸਭੁ ਨਾਵੈ ਨੋ ਪਰਤਾਪਦਾ ॥ ਸਤਿਗੁਰ ਬਾਝੁ ਨ ਪਾਇਓ ਸਭ ਮੋਹੀ ਮਾਇਆ ਜਾਲਿ ਜੀਉ ॥ ੩ ॥**

{ਹੁਣ ਪ੍ਰਾਪਤੀ ਦਾ ਉਪਾਉ ਦੱਸਦੇ ਹਨ:} ਤੂੰ (ਇਸ ਸੰਸਾਰ) ਪਸਾਰੇ ਵਿਚ ਜ਼ਾਹਰਾ ਦਿੱਸਦਾ ਹੈਂ, (ਜਾਣੇ ਯਾ ਅਨਜਾਣੇ) ਸਭ ਕੋਈ (ਤੇਰੇ) ਨਾਮ ਨੂੰ ਹੀ ਪਿਆ ਤੜਫਦਾ ਹੈ, (ਪਰ) ਸਭ (ਸ੍ਰਿਸ਼ਟੀ) ਮਾਇਆ ਦੇ ਜਾਲ ਵਿਚ ਫਸੀ ਹੋਈ ਹੈ, (ਇਸ ਕਰਕੇ) ਸਤਿਗੁਰੂ ਤੋਂ ਬਿਨਾਂ (ਤੈਨੂੰ ਕਿਸੇ ਨੇ) ਨਹੀਂ ਪਾਇਆ। (ਭਾਵ ਇਹ ਹੈ ਕਿ ਜਗਤ ਜੋ ਪਦਾਰਥਾਂ ਦੇ ਮਗਰ ਭੱਜ ਰਿਹਾ ਹੈ ਉਹ ਅਸਲ ਵਿਚ ਧੁਰ ਅੰਦਰਲੀ ਆਤਮਾ ਦੀ ਤੜਪ ਪਰਮੇਸ਼ਰ ਦੀ ਪ੍ਰਾਪਤੀ='ਨਾਮ' ਦੇ ਲਈ ਹੈ; ਪਰ ਮਾਇਆ ਕਰਕੇ ਜੀਵ ਉਸ ਨੂੰ ਸਮਝਦੇ ਨਹੀਂ। ਇਸ ਮਾਯਾ ਦੇ ਕੱਟਣ ਲਈ ਗੁਰੂ ਦੀ ਲੋੜ ਹੈ, ਫਿਰ ਉਹੀ ਪਦਾਰਥਕ ਤੜਪ ਪਰਮਾਰਥਿਕ ਤੜਪ ਸਹੀ ਹੋ ਆਵੇਗੀ)॥੩॥

**ਸਤਿਗੁਰ ਕਉ ਬਲਿ ਜਾਈਐ ॥ ਜਿਤੁ ਮਿਲਿਐ ਪਰਮ ਗਤਿ ਪਾਈਐ ॥ ਸੁਰਿ ਨਰ ਮੁਨਿ ਜਨ ਲੋਚਦੇ ਸੋ ਸਤਿਗੁਰਿ ਦੀਆ ਬੁਝਾਇ ਜੀਉ ॥ ੪ ॥**

(ਤਾਂ ਤੇ) ਸਤਿਗੁਰੂ ਤੋਂ ਸਦਕੇ ਜਾਣਾ ਚਾਹੀਏ, ਜਿਸਦੇ ਮਿਲਿਆਂ ਪੂਰਨ ਗਤੀ (ਪੂਰਨ ਮੁਕਤੀ) ਪਾ ਲਈਦੀ ਹੈ। (ਮੁਕਤੀ ਦਾ ਸਰੂਪ 'ਪਰਗਟਿ ਪਾਹਾਰੈ ਜਾਪਦਾ' ਦੀ ਲੱਖਤਾ ਹੈ, ਜਿਸਨੂੰ) ਸੁਰਿ ਨਰ ਤੇ ਮੁਨੀ ਜਨ ਲੋਚਦੇ ਹਨ, ਉਹ (ਪਰਗਟਿ ਪਾਹਾਰੈ ਵਾਲਾ ਕਰਤਾਰ) ਸਤਿਗੁਰੂ (ਜੀਵਾਂ ਨੂੰ ਬੁਝਾ ਅਰਥਾਤ) ਲਖਾ ਦੇਂਦਾ ਹੈ॥੪॥

**ਸਤਸੰਗਤਿ ਕੈਸੀ ਜਾਣੀਐ ॥ ਜਿਥੈ ਏਕੋ ਨਾਮੁ ਵਖਾਣੀਐ ॥ ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ**

{ਪ੍ਰਸ਼ਨ:} (ਜਿਥੇ ਸਤਿਗੁਰੂ ਵੱਸਦਾ ਹੈ ਉਸ) ਸਤਿ ਸੰਗਤ ਨੂੰ ਕੀਕੂੰ ਪਛਾਣੀਏ? {ਉੱਤਰ:} ਜਿਥੇ ਇਕੋ ਨਾਮ ਦਾ ਜ਼ਿਕਰ (ਵਜ਼ਾਖਜ਼ਾ) ਹੁੰਦੀ ਹੋਵੇ (ਉਹ ਸਤਿਸੰਗਤ ਹੈ। ਕਿਉਂਕਿ

* ਚੌਪੜ ਵਿਚ ਤ੍ਰੈ ਪਾਸੇ ਹੁੰਦੇ ਹਨ ਇਥੇ ਤ੍ਰੈ ਗੁਣ ਰੂਪੀ ਕੁਦਰਤ ਹੈ, ਜੀਵ ਨਰਦਾਂ ਹਨ, ਮੋਖ ਲਈ ਜਤਨ ਹੋ ਰਹੇ ਹਨ। ਮੋਖ ਲਈ ਭਾਵ ਇਸ ਕਰਕੇ ਹੈ ਕਿ ਅਗਲੀ ਤੁਕ ਵਿਚ ਈਸ਼੍ਵਰ ਪ੍ਰਾਪਤੀ ਦਾ ਜ਼ਿਕਰ ਚੱਲ ਪੈਂਦਾ ਹੈ।

**ਦੀਆ ਬੁਝਾਇ ਜੀਉ ॥੫॥**

ਵਾਹਿਗੁਰੂ ਦਾ) ਹੁਕਮ (ਉਸ) ਇਕੋ (ਦੇ) ਨਾਮ (ਸਿਮਰਣ) ਦਾ ਹੈ, ਹੇ ਨਾਨਕ! (ਉਹ ਨਾਮ ਦਾ ਹੁਕਮ) ਸਤਿਗੁਰੂ ਨੇ ਬੁਝਾ ਦਿਤਾ ਹੈ ॥੫॥

**ਇਹੁ ਜਗਤੁ ਭਰਮਿ ਭੁਲਾਇਆ॥ ਆਪਹੁ ਤੁਧੁ ਖੁਆਇਆ ॥ ਪਰਤਾਪੁ ਲਗਾ ਦੋਹਾਗਣੀ ਭਾਗ ਜਿਨਾ ਕੇ ਨਾਹਿ ਜੀਉ ॥ ੬ ॥**

{ਹੁਣ ਪਿਛੇ ਕਹੇ ਮਾਇਆ ਜਾਲ ਦਾ ਹਾਲ ਦੱਸਦੇ ਹਨ:} ਇਹ ਜਗਤ ਭਰਮ ਵਿਚ ਭੁੱਲਾ ਪਿਆ ਹੈ, ਤੂੰ ਆਪਣੇ ਤੋਂ ਭੁੱਲਾ ਰਖਿਆ ਹੈ, (ਉਸ ਭੁੱਲੇ ਜਗਤ ਨੂੰ) ਦੁਹਾਗਣਾਂ(ਸਮਾਨ) ਸੰਤਾਪ ਲੱਗਾ ਰਹਿੰਦਾ ਹੈ, ਜਿਨ੍ਹਾਂ ਦੇ ਭਾਗਾਂ ਵਿਚ (ਮਿਲਾਪ) ਨਹੀਂ ਹੈ ॥੬॥

**ਦੋਹਾਗਣੀ ਕਿਆ ਨੀਸਾਣੀਆ ॥ ਖਸਮਹੁ ਘੁਥੀਆ ਫਿਰਹਿ ਨਿਮਾਣੀਆ ॥ ਮੈਲੇ ਵੇਸ ਤਿਨਾ ਕਾਮਣੀ ਦੁਖੀ ਰੈਣਿ ਵਿਹਾਇ ਜੀਉ ॥ ੭ ॥**

{ਪ੍ਰਸ਼ਨ:} ਦੁਹਾਗਣਾਂ (ਛੁੱਟੜਾਂ) ਦੀਆਂ ਨਿਸ਼ਾਨੀਆਂ ਕੀਹ ਹਨ? {ਉੱਤਰ :} ਉਹ ਅਪਣੇ ਪਤੀ ਤੋਂ ਘੁੱਥੀਆਂ ਮਾਣ ਹੀਣ (ਹੋਈਆਂ ਭਟਕਦੀਆਂ) ਫਿਰਦੀਆਂ ਹਨ, (ਹਾਂ) ਉਨ੍ਹਾਂ (ਛੁੱਟੜਾਂ) ਇਸਤ੍ਰੀਆਂ ਦੇ ਵੇਸ ਮੈਲੇ ਹੁੰਦੇ ਹਨ ਤੇ ਰਾਤ ਦੁਖਾਂ ਵਿਚ ਬੀਤਦੀ ਹੈ। (ਭਾਵ ਪਰਮੇਸ਼ਰ ਤੋਂ ਭੁੱਲਿਆਂ ਨੂੰ ਸਤਿ ਸੰਗ ਦਾ ਆਦਰ, ਪਿਆਰ, ਆਸਰਾ ਨਹੀਂ ਮਿਲਦਾ, ਸੁਭਾਵ ਉਨ੍ਹਾਂ ਦੇ ਮੈਲੇ ਹੁੰਦੇ ਹਨ,ਤੇ ਉਮਰ ਉਨ੍ਹਾਂ ਦੀ ਸੰਸਾਰਕ ਦੁਖਾਂ ਸੁਖਾਂ ਕਰਕੇ ਚਿੰਤਾ ਤੇ ਪੀੜਾ ਵਿਚ ਬੀਤਦੀ ਹੈ) ॥੭॥

**ਸੋਹਾਗਣੀ ਕਿਆ ਕਰਮੁ ਕਮਾਇਆ॥ ਪੂਰਬਿ ਲਿਖਿਆ ਫਲੁ ਪਾਇਆ ॥ ਨਦਰਿ ਕਰੇ ਕੈ ਆਪਣੀ ਆਪੇ ਲਏ ਮਿਲਾਇ ਜੀਉ ॥ ੮ ॥**

{ਪ੍ਰਸ਼ਨ:} ਸੁਹਾਗਣਾਂ ਨੇ ਕੀਹ ਕਰਮ ਕਮਾਇਆ ਹੈ? {ਉੱਤਰ:} ਪਿਛਲਾ ਲਿਖਿਆ ਹੋਇਆ (ਜੋ ਸੀ ਉਸਦਾ) ਫੱਲ (ਉਨ੍ਹਾਂ ਨੇ) ਪਾਇਆ ਹੈ। (ਉਨ੍ਹਾਂ ਉਤੇ ਹੁਣ) ਅਪਣੀ ਮਿਹਰ ਦ੍ਰਿਸ਼ਟੀ ਪਾਕੇ (ਵਾਹਿਗੁਰੂ) ਆਪੇ (ਅਪਣੇ ਨਾਲ) ਮਿਲਾ ਲਏਗਾ*॥੮॥

**ਹੁਕਮੁ ਜਿਨਾ ਨੋ ਮਨਾਇਆ ॥ ਤਿਨ ਅੰਤਰਿ ਸਬਦੁ ਵਸਾਇਆ ॥ ਸਹੀਆ ਸੇ ਸੋਹਾਗਣੀ ਜਿਨ ਸਹ ਨਾਲਿ ਪਿਆਰੁ ਜੀਉ ॥ ੯ ॥**

ਜਿਨ੍ਹਾਂ ਨੂੰ (ਆਪੇ ਅਪਣਾ) ਹੁਕਮ ਮਨਾਉਂਦਾ ਹੈ, ਉਨ੍ਹਾਂ ਦੇ ਅੰਦਰ ਸ਼ਬਦ ਵਸਾ ਦੇਂਦਾ ਹੈ। (ਇਸ ਸ਼ਬਦ ਦੁਆਰਾ) ਜਿਨ੍ਹਾਂ ਸਖੀਆਂ (=ਜਗਜਾਸੂਆਂ) ਨੂੰ ਸ਼ਹੁ (=ਕਰਤਾਰ) ਨਾਲ ਪਿਆਰ (ਪੈ ਜਾਂਦਾ ਹੈ) ਉਹ ਸੁਹਾਗਣਾਂ (ਕਹੀ ਦੀਆਂ) ਹਨ (ਭਾਵ ਓਹ ਗੁਰਮੁਖ ਕਹੀਦੇ ਹਨ) ॥੯॥

**ਜਿਨਾ ਭਾਣੇ ਕਾ ਰਸੁ ਆਇਆ ॥ ਤਿਨ ਵਿਚਹੁ ਭਰਮੁ ਚੁਕਾਇਆ ॥ ਨਾਨਕ ਸਤਿਗੁਰੁ ਐਸਾ ਜਾਣੀਐ ਜੋ ਸਭਸੈ ਲਏ ਮਿਲਾਇ ਜੀਉ ॥ ੧੦ ॥**

(ਸੋ) ਜਿਨ੍ਹਾਂ ਨੂੰ (ਪਿਆਰ ਪੈ ਜਾਂਦਾ ਹੈ ਉਨ੍ਹਾਂ ਨੂੰ ਕਰਤਾਰ ਦੇ) ਭਾਣੇ ਦਾ ਸੁਆਦ ਆ ਜਾਂਦਾ ਹੈ, ਉਨ੍ਹਾਂ ਨੇ (ਅਪਣੇ ਤੇ ਕਰਤਾਰ ਦੇ) ਵਿਚੋਂ (ਅਪਣੀ ਹਉਂ ਤੇ ਕਰਤਾਪਣੇ ਦਾ) ਭਰਮ ਚੁਕਾ ਦਿਤਾ ਹੁੰਦਾ ਹੈ। ਹੇ ਨਾਨਕ! ਸਤਿਗੁਰੂ ਐਸਾ ਜਾਣੀਏ ਕਿ ਜੋ ਸਭ ਕਿਸੇ ਨੂੰ (ਕਰਤਾਰ ਨਾਲ) ਮੇਲ ਲੈਂਦਾ ਹੈ॥੧੦॥

* ਭਾਵ:- ਫਲ ਤੋਂ ਭਾਵ ਕਰਮ ਲੈਂਦੇ ਹਨ ਤੇ ਉਸ ਅਨੁਸਾਰ ਪੂਰਬਲਾ ਲਿਖਿਆ। ਗੁਰਬਾਣੀ ਵਿਚ ਇਹ ਗਲ ਆਉਂਦੀ ਹੈ:- ਹੁਕਮਿ ਚਲਾਏ ਆਪਣੈ ਕਰਮੀ ਵਹੈ ਕਲਾਮ॥ {ਵਾਰ ਸਾਰੰਗ ਮ: ੧-੯}

(ਅ) ਪੂਰਬ ਲਿਖਿਆ ਕਰਤਾ ਪੁਰਖ ਦਾ ਤੇ ਉਸੇ ਦਾ ਫਲ।

**ਸਤਿਗੁਰਿ ਮਿਲਿਐ ਫਲੁ ਪਾਇਆ ॥ ਜਿਨਿ ਵਿਚਹੁ ਅਹਕਰਣੁ ਚੁਕਾਇਆ ॥ ਦੁਰਮਤਿ ਕਾ ਦੁਖੁ ਕਟਿਆ ਭਾਗੁ ਬੈਠਾ ਮਸਤਕਿ ਆਇ ਜੀਉ ॥ ੧੧ ॥**

ਸਤਿਗੁਰੂ ਨੂੰ ਮਿਲ ਪੈਣੇ ਕਰਕੇ (ਉਨ੍ਹਾਂ ਨੇ ਹੀ) ਫਲ ਪਾਇਆ ਹੈ, ਜਿਨ੍ਹਾਂ ਨੇ (ਭਾਣੇ ਵਲ ਰੁਖ਼ ਕੀਤਾ ਤੇ ਅਪਣੇ ਤੇ ਕਰਤਾਰ ਦੇ) ਵਿਚਾਲਿਓਂ ਹੰਕਾਰ (ਦਾ ਡੇਰਾ) ਉਠਾ ਦਿੱਤਾ ਹੈ। (ਉਨ੍ਹਾਂ ਦਾ) ਖੋਟੀ ਮਤਿ ਵਾਲਾ ਦੁੱਖ ਕਟਿਆ ਗਿਆ (ਸਮਝੋ, ਉਨ੍ਹਾਂ ਦੇ) ਮਸਤਕ* ਤੇ (ਸਚ ਮੁਚ) ਸੁਭਾਗ ਆਕੇ ਬੈਠ ਗਿਆ (ਜਾਣੋ)। (ਭਾਵ ਉਹ ਮਤ ਖੋਟੀ ਹੈ ਜੋ ਈਸ਼੍ਵਰ ਵਿਮੁਖ ਰੱਖਕੇ ਜਗਤ ਮੋਹ ਵਿਚ ਪਾਉਂਦੀ ਤੇ ਅਨੇਕ ਤਰ੍ਹਾਂ ਦੀਆਂ ਭੁਲਾਂ ਤੇ ਪਾਪ ਕਰਾਉਂਦੀ ਹੈ। ਉਹ ਦੁਰਮਤਿ ਗੁਰੂ ਦੀ ਦਿਤੀ ਮਤਿ ਕੱਟ ਦੇਂਦੀ ਹੈ) ॥੧੧॥

**ਅੰਮ੍ਰਿਤੁ ਤੇਰੀ ਬਾਣੀਆ ॥ ਤੇਰਿਆ ਭਗਤਾ ਰਿਦੈ ਸਮਾਣੀਆ ॥ ਸੁਖ ਸੇਵਾ ਅੰਦਰਿ ਰਖਿਐ ਆਪਣੀ ਨਦਰਿ ਕਰਹਿ ਨਿਸਤਾਰਿ ਜੀਉ ॥ ੧੨ ॥**

(ਹੇ ਕਰਤਾਰ!) ਤੇਰੀ ਬਾਣੀ ਅੰਮ੍ਰਿਤ (ਅਮਰ ਕਰਨੇ ਵਾਲੀ) ਹੈ, (ਇਹ) ਤੇਰੇ ਭਗਤਾਂ ਦੇ ਮਨ ਵਿਚ ਸਮਾਈ ਰਹਿੰਦੀ ਹੈ। (ਇਸ) ਸੁਖਦਾਈ ਸੇਵਾ ਨੂੰ ਅੰਦਰ (ਰਖਿਐ) ਰਖਣੇ ਨਾਲ (ਤੂੰ) ਅਪਣੀ ਮੇਹਰ ਦ੍ਰਿਸ਼ਟੀ ਨਾਲ (ਭਗਤਾਂ ਦਾ) ਨਿਸਤਾਰਾ ਕਰ ਦੇਂਦਾ ਹੈ† ॥੧੨॥

**ਸਤਿਗੁਰੁ ਮਿਲਿਆ ਜਾਣੀਐ ॥ ਜਿਤੁ ਮਿਲਿਐ ਨਾਮੁ ਵਖਾਣੀਐ ॥ ਸਤਿਗੁਰ ਬਾਝੁ ਨ ਪਾਇਓ ਸਭ ਥਕੀ ਕਰਮ ਕਮਾਇ ਜੀਉ ॥੧੩॥**

(ਇਹ ਗਲਾਂ ਜੋ ਕਹਿ ਰਹੇ ਹਾਂ) ਸਤਿਗੁਰੂ ਦੇ ਮਿਲ ਪਿਆਂ ਹੀ ਸਮਝ ਸਕੀ ਦੀਆਂ ਹਨ ( ਭਾਵ ਤਜਰਬੇ ਨਾਲ ਠੀਕ ਸੋਝੀ ਪੈਂਦੀ ਹੈ), ਜਿਸਨੂੰ ਮਿਲਿਆਂ ਨਾਮ ਉਚਾਰਨ ਲੱਗ ਪਈ ਦਾ ਹੈ। (ਹਾਂ ਪੱਕ ਜਾਣੋਂ ਕਿ) ਸਤਿਗੁਰੂ ਤੋਂ ਬਿਨਾਂ (ਕਿਸੇ ਨੇ ਕਦੇ ਕਰਤਾਰ ਤੇ ਉਸਦਾ ਨਾਮ) ਨਹੀਂ ਪਾਇਆ (ਹੋਰ ਨਾਨਾ ਪ੍ਰਕਾਰ ਦੇ) ਕਰਮ ਕਰ ਕਰਕੇ ਸਭ (ਲੁਕਾਈ) ਥੱਕ ਰਹੀ ਹੈ॥੧੩॥

**ਹਉ ਸਤਿਗੁਰ ਵਿਟਹੁ ਘੁਮਾਇਆ॥ ਜਿਨਿ ਭ੍ਰਮਿ ਭੁਲਾ ਮਾਰਗਿ ਪਾਇਆ ॥ ਨਦਰਿ ਕਰੇ ਜੇ ਆਪਣੀ ਆਪੇ ਲਏ ਰਲਾਇ ਜੀਉ ॥੧੪॥**

ਮੈਂ ਸਤਿਗੁਰੂ ਤੋਂ ਸਦਕੇ ਹਾਂ, ਜਿਸਨੇ (ਮੈਂ) ਭਰਮ ਵਿਚ ਭੁੱਲੇ ਹੋਏ ਨੂੰ (ਸੱਚੇ) ਰਸਤੇ ਪਾ ਦਿਤਾ, (ਹਾਂ ਸਤਿਗੁਰੂ) ਜਦ ਅਪਣੀ ਮਿਹਰ ਦ੍ਰਿਸ਼ਟੀ ਕਰਦਾ ਹੈ (ਤਾਂ ਅਪਣੇ ਨਾਲ) ਆਪੇ ਰਲਾ ਲੈਂਦਾ ਹੈ ॥੧੪॥

{ਅੰਕ ੩ ਵਿਚ ਫੁਰਮਾਇਆ ਸੀ ਕਿ ਕਰਤਾਰ ਸੰਸਾਰ ਪਸਾਰੇ ਵਿਚ ਜ਼ਾਹਰਾ ਤੇ ਪ੍ਰਤੱਖ ਦਿੱਸ ਰਿਹਾ ਹੈ††। ਪ੍ਰਸਨ ਹੁੰਦਾ ਹੈ: ਉਹ ਜੇ ਪ੍ਰਗਟ ਹੈ ਤਾਂ ਹਰ ਕਿਸੇ ਨੂੰ ਕਿਉਂ ਨਹੀਂ ਦਿੱਸਦਾ?

* ਮੱਥੇ ਤੇ ਭਾਗ ਆ ਬੈਠਾ ਦਾ ਭਾਵ ਹੈ ਕਿ ਈਸ਼੍ਵਰ ਲੱਖਤਾ ਦੀ ਪ੍ਰਤੀਤੀ ਹਰ ਵੇਲੇ ਹੁੰਦੀ ਰਹਿੰਦੀ ਹੈ, ਮਸਤਕ ਖਿੜਿਆ ਰਹਿੰਦਾ ਹੈ ਤੇ ਮਨ ਸੁਖੀ ਰਹਿੰਦਾ ਹੈ, ਐਉਂ ਉਹ ਭਾਗਾਂ ਵਾਲੇ ਹੋ ਜਾਂਦੇ ਹਨ।

† ਐਉਂ ਬੀ ਭਾਵ ਲੈਂਦੇ ਹਨ ਕਿ ਅੰਕ ੧੧ ਵਿਚ ਸਤਿਗੁਰੂ ਦਾ ਜਿਕਰ ਹੈ। ਇਥੇ ਸਤਿਗੁਰੂ ਦੀ ਸੇਵਾ ਤੋਂ ਮੁਰਾਦ ਹੈ ਤੇ ਸਤਿਗੁਰੂ ਦੀ ਬਾਣੀ ਮਿੱਠੀ ਲੱਗੇ ਤੋਂ ਭਾਵ ਹੈ। ਸੋ ਘਾਲ ਗੁਰੂ ਦੀ ਸੇਵਾ ਨਾਲ ਹੁੰਦੀ ਹੈ ਤੇ ਨਿਸਤਾਰਾ ਮਿਹਰ ਨਾਲ।

†† ਸ੍ਰੀ ਗੁਰੂ ਅਰਜਨ ਦੇਵ ਜੀ ਦਾ ਵਾਕ ਹੈ:- ਬੇਦ ਕਤੇਬ ਸੰਸਾਰ ਹਭਾ ਹੂੰ ਬਾਹਰਾ॥
ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ॥ (ਆਸਾ ਮ: ੫-੧੦੫)

**ਤੂੰ ਸਭਨਾ ਮਾਹਿ ਸਮਾਇਆ ॥
ਤਿਨਿ ਕਰਤੈ ਆਪੁ ਲੁਕਾਇਆ ॥
ਨਾਨਕ ਗੁਰਮੁਖਿ ਪਰਗਟੁ ਹੋਇਆ
ਜਾ ਕਉ ਜੋਤਿ ਧਰੀ ਕਰਤਾਰਿ ਜੀਉ
॥ ੧੫ ॥**

ਇਥੇ ਇਸ ਦਾ ਉੱਤਰ ਦੇਂਦੇ ਹਨ:} (ਹੇ ਕਰਤਾਰ!) ਤੂੰ ਹੈਂ ਤਾਂ ਸਭਨਾਂ ਵਿਚ ਸਮਾਇਆ ਹੋਇਆ, (ਜਗਜਾਸੂ ਵਲ ਤੱਕ ਕੇ: ਸੁਣ ਹੇ ਭਾਈ !) ਉਸ ਕਰਤਾਰ ਨੇ (ਆਪ ਨੂੰ ਸਭਨਾਂ ਵਿਚ ਸਮਾ ਕੇ) ਅਪਣੇ ਆਪ ਨੂੰ ਲੁਕਾਇਆ ਹੋਇਆ ਹੈ। (ਪਰ) ਹੇ ਨਾਨਕ! ਗੁਰੂ ਦੁਆਰਾ ਉਹ ਪ੍ਰਗਟ ਹੋ ਆਉਂਦਾ ਹੈ, ਜਿਸਦੇ ਅੰਦਰ ਕਰਤਾਰ ਨੇ (ਅਪਣੀ) ਜੋਤ ਰੱਖੀ ਹੋਈ ਹੈ*॥੧੫॥

**ਆਪੇ ਖਸਮਿ ਨਿਵਾਜਿਆ ॥ ਜੀਉ ਪਿੰਡੁ ਦੇ ਸਾਜਿਆ ॥ ਆਪਣੇ ਸੇਵਕ ਕੀ ਪੈਜ ਰਖੀਆ ਦੁਇ ਕਰ ਮਸਤਕਿ ਧਾਰਿ ਜੀਉ ॥ ੧੬ ॥**

(ਉਸ ਨੂੰ) ਮਾਲਕ (ਕਰਤਾਰ ) ਨੇ ਆਪ ਹੀ ਵਡਿਆਇਆ ਹੈ, (ਜਿਸ ਨੂੰ ਉਸ ਨੇ ਪਹਿਲੋਂ) ਸਰੀਰ ਤੇ ਰੂਹ ਦੇਕੇ ਬਣਾਇਆ ਹੈ। (ਫੇਰ ਨਾਮ ਦੀ ਵਡਿਆਈ ਦੇਕੇ ਸੇਵਕ ਬਣਾ ਲਿਆ, ਫੇਰ ਉਸ) ਅਪਣੇ ਸੇਵਕ ਦੀ ਪੈਜ ਮੱਥੇ ਤੇ ਦੁਇ ਹਥ ਧਰਕੇ (ਸਦਾ) ਰਖੀ। (ਭਾਵ ਮਿਹਰ ਨਾਲ ਤੁਠ ਕੇ ਨਾਮ ਪ੍ਰਾਪਤ ਭਗਤਾਂ ਦੀ ਪੈਜ ਸਦਾ ਰਖਦਾ ਆਇਆ ਹੈ**)॥੧੬॥

{ਸਾਰੇ ਸ਼ਬਦ ਵਿਚ ਭਾਵ ਉਸ ਸ਼ੁਕਰੀਏ ਦਾ ਹੈ ਜੋ ਏਥੇ ਆ ਕੇ ਸਫੁਟ ਹੋ ਜਾਂਦਾ ਹੈ}।

**ਸਭਿ ਸੰਜਮ ਰਹੇ ਸਿਆਣਪਾ ॥
ਮੇਰਾ ਪ੍ਰਭੁ ਸਭੁ ਕਿਛੁ ਜਾਣਦਾ ॥
ਪ੍ਰਗਟ ਪ੍ਰਤਾਪੁ ਵਰਤਾਇਓ ਸਭੁ ਲੋਕੁ ਕਰੈ ਜੈਕਾਰੁ ਜੀਉ ॥ ੧੭ ॥**

(ਹੁਣ ਮੇਰੇ) ਸਾਰੇ (ਦੇਹ ਤੇ ਮਨ ਆਦਿ ਦੀਆਂ ਰੋਕਾਂ ਅਰਥਾਤ) ਸੰਜਮ ਤੇ ਸਿਆਣਪਾਂ ਰਹਿ ਚੁਕੀਆਂ; (ਸਾਰੀ ਗਲ ਬਾਤ) ਮੇਰਾ ਪ੍ਰਭੂ ਸਭ ਕੁਛ ਜਾਣਦਾ ਹੈ। (ਮੇਰਾ) ਪ੍ਰਤਾਪ ਜ਼ਾਹਰਾ ਵਰਤਾ ਦਿਤਾ ਹੈ, ਸਭ ਲੋਕ ਜੈ ਜੈ ਕਾਰ ਕਰ ਰਹੇ ਹਨ†॥੧੭॥

**ਮੇਰੇ ਗੁਣ ਅਵਗਨ ਨ ਬੀਚਾਰਿਆ॥
ਪ੍ਰਭਿ ਅਪਣਾ ਬਿਰਦੁ ਸਮਾਰਿਆ॥
ਕੰਠਿ ਲਾਇ ਕੈ ਰਖਿਓਨੁ ਲਗੈ ਨ ਤਤੀ ਵਾਉ ਜੀਉ ॥ ੧੮ ॥**

(ਤੂੰ ਹੇ ਪ੍ਰਭੂ!) ਮੇਰੇ ਗੁਣ ਅਵਗੁਣ ਨਹੀਂ ਬੀਚਾਰੇ। (ਹੇ) ਪ੍ਰਭੂ (ਤੂੰ) ਅਪਣਾ ਬਿਰਦ ਸੰਮ੍ਹਾਲਿਆ ਹੈ††। (ਤੁਸਾਂ ਮੈਨੂੰ) ਕੰਠ ਨਾਲ ਲਾ ਕੇ ਬਚਾ ਲਿਆ ਹੈ, (ਹੁਣ) ਮੈਨੂੰ ਤਤੀ ਵਾਉ (ਤਕ) ਨਹੀਂ ਛੋਂਹਦੀ ॥੧੮॥

**ਮੈ ਮਨਿ ਤਨਿ ਪ੍ਰਭੂ ਧਿਆਇਆ ॥
ਜੀਇ ਇਛਿਅੜਾ ਫਲੁ ਪਾਇਆ ॥
ਸਾਹ ਪਾਤਿਸਾਹ ਸਿਰਿ ਖਸਮੁ ਤੂੰ ਜਪਿ ਨਾਨਕ ਜੀਵੈ ਨਾਉ ਜੀਉ ॥ ੧੯ ॥**

ਹੇ ਪ੍ਰਭੂ! ਮੈਂ ਮਨ ਤੇ ਤਨ ਨਾਲ (ਭਾਵ ਰਸਨਾ ਕਰਕੇ ਬੀ ਤੈਨੂੰ) ਧਿਆਇਆ ਹੈ (ਤੇ ਅਪਣੇ) ਜੀ ਦਾ ਲੋਚਿਆ ਫਲ ਪ੍ਰਾਪਤ ਕਰ ਲਿਆ ਹੈ। ਸ਼ਾਹਾਂ ਪਾਤਸ਼ਾਹਾਂ ਦੇ ਸਿਰ ਉਤੇ ਬੀ ਤੂਹੋਂ ਮਾਲਕ ਹੈਂ, ਨਾਨਕ (ਹੁਣ) ਬੀ ਨਾਮ ਜਪਕੇ ਹੀ ਜੀ ਰਿਹਾ ਹੈ॥੧੯॥

**ਤੁਧੁ ਆਪੇ ਆਪੁ ਉਪਾਇਆ ॥
ਦੂਜਾ ਖੇਲੁ ਕਰਿ ਦਿਖਲਾਇਆ ॥**

ਤੁਸਾਂ• ਆਪਣੇ ਆਪ (ਜਗਤ ਨੂੰ) ਪੈਦਾ ਕੀਤਾ (ਤੇ ਜਗਤ ਉਪਾਕੇ ਅਪਣੇ ਤੋਂ) ਦੂਸਰਾ (ਇਕ) ਖੇਲ ਕਰਕੇ ਦਿਖਾ ਦਿੱਤਾ

*ਐਉਂ ਬੀ ਕਰਦੇ ਹਨ:- ਉਸ ਉਤੇ ਪ੍ਰਗਟਿਆ ਜਿਸ ਉਤੇ ਜੋਤ ਧਰੀ॥

**ਹਰਿ ਜੁਗੁ ਜੁਗੁ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ॥ {ਆਸਾ ਮ:੪ ਛੰਤ-੨੦}

†ਬੜੇ ਉਚੇ ਸ਼ੁਕਰ ਨਾਲ ਸਰਸ਼ਾਰ ਹਨ। ਅਪਣੇ ਦੁਆਰਾ ਜੀਵਾਂ ਨੂੰ ਉਪਦੇਸ਼ ਦੇ ਰਹੇ ਹਨ। ਪਰ ਝਲਕ ਪੈ ਰਹੀ ਹੈ ਕਿ ਗੁਰੂ ਜੀ ਦਾ ਪ੍ਰਤਾਪ ਤਦੋਂ ਜਗਤ ਵਿਖ੍ਯਾਤ ਤੇ ਅਮਿਤ ਹੋ ਰਿਹਾ ਸੀ।

††ਵਾਹਿਗੁਰੂ ਜੀ ਦਾ ਬ੍ਰਿਰਦ ਬਖਸ਼ਿੰਦ ਹੈ, ਬਖਸ਼ਿੰਦ ਬਿਰਦ ਅਪਣੇ ਫੈਜ਼ ਵਿਚ ਗੁਣ ਅਵਗੁਣ ਨਹੀਂ ਬੀਚਾਰਦਾ।

•ਜਗਤ ਤੁਸੀਂ ਪੈਦਾ ਕੀਤਾ ਇਹ ਤੁਸਾਂ ਤੋਂ ਭਿੰਨ ਦੂਜਾ ਨਜ਼ਰ ਪੈਂਦਾ ਹੈ, ਇਹ ਇਕ ਆਪ ਦਾ ਖੇਲ ਮਾਤ੍ਰ ਹੈ।

**ਸਭੁ ਸਚੋ ਸਚੁ ਵਰਤਦਾ ਜਿਸੁ ਭਾਵੈ ਤਿਸੈ ਬੁਝਾਇ ਜੀਉ ॥ ੨੦ ॥**

(ਰਚਨਾ ਰਚਕੇ ਆਪ ਪ੍ਰਛਿੰਨ ਕਿ ਪ੍ਰਣਾਮੀ ਨਹੀਂ ਹੋ ਗਏ। ਉਹੋ ਤ੍ਰੈ ਕਾਲ ਅਬਾਧ ਰੂਪ) ਸੱਚ ਹੀ ਸੱਚ (ਨਿਰੋਲ ਸਤਿ ਸਰੂਪ ਰਹਿੰਦੇ ਹੋਏ ਪਸਾਰੇ ਵਿਚ) ਵਰਤ ਰਹੇ ਹੋ (ਭਾਵ ਵਯਾਪਕ ਹੋ ਅਤੇ) ਜਿਸ ਨੂੰ ਭਾਵੇ ਉਸ ਨੂੰ (ਇਹ ਅਪਣਾ ਸਰੂਪ ) ਲਖਾ ਦੇਂਦੇ ਹੋ॥੨੦॥

**ਗੁਰ ਪਰਸਾਦੀ ਪਾਇਆ ॥ ਤਿਥੈ ਮਾਇਆ ਮੋਹੁ ਚੁਕਾਇਆ ॥ ਕਿਰਪਾ ਕਰਿ ਕੈ ਆਪਣੀ ਆਪੇ ਲਏ ਸਮਾਇ ਜੀਉ ॥ ੨੧ ॥**

(ਜਿੱਥੇ ਕਿਸੇ ਹਿਰਦੇ ਨੇ) ਗੁਰੂ ਕਿਰਪਾ ਨਾਲ (ਨਾਮ) ਪਾਇਆ ਹੈ ਉਥੇ ਮਾਇਆ ਦਾ ਮੋਹ (ਆਪ ਨੇ ਉਸ ਦਾ) ਚੁਕਾ ਦਿਤਾ ਹੈ। (ਫਿਰ ਉਸ ਨੂੰ) ਅਪਣੀ ਕਿਰਪਾ ਕਰ ਕੇ (ਤੁਸਾਂ ਅਪਣੇ ਵਿਚ) ਆਪੇ ਸਮਾ ਲਿਆ ਹੈ॥੨੧॥

{ਹੁਣ ਜਗਤ ਉਤਪਤੀ, ਸਰਬ ਸ਼ਕਤੀ ਮਾਨਤਾ ਤੇ ਮਿਹਰਾਂ ਦਾ ਜ਼ਿਕਰ ਕਰਦੇ ਸੰਸਾਰ ਦੇ ਸੰਘਾਰ ਦਾ ਜ਼ਿਕਰ ਉਸੇ ਰੰਗ ਵਿਚ ਕਰਦੇ ਹਨ:}

**ਗੋਪੀ ਨੈ ਗੋਆਲੀਆ ॥ ਤੁਧੁ ਆਪੇ ਗੋਇ ਉਠਾਲੀਆ ॥ ਹੁਕਮੀ ਭਾਂਡੇ ਸਾਜਿਆ ਤੂੰ ਆਪੇ ਭੰਨਿ ਸਵਾਰਿ ਜੀਉ ॥ ੨੨ ॥**

ਗੋਪੀ, (ਨੈ=ਜਮਨਾ) ਨਦੀ, ਗੁਆਲੇ ਤੇ (ਗੋਇ=) ਸ੍ਰਿਸ਼ਟੀ (ਤੈਂ) ਉਤਪਤ ਕੀਤੀ ਤੇ ਸੰਭਾਲੀ। (ਇਸ ਵਿਚ ਸਰੀਰ ਰੂਪੀ) ਭਾਂਡੇ ਤੂੰ ਹੁਕਮ ਨਾਲ ਸਾਜੇ, ਸਵਾਰੇ ਤੇ ਆਪੇ ਭੰਨ ਦਿਤੇ*॥੨੨॥

**ਜਿਨ ਸਤਿਗੁਰ ਸਿਉ ਚਿਤੁ ਲਾਇਆ ॥ ਤਿਨੀ ਦੂਜਾ ਭਾਉ ਚੁਕਾਇਆ ॥ ਨਿਰਮਲ ਜੋਤਿ ਤਿਨ ਪ੍ਰਾਣੀਆ ਓਇ ਚਲੇ ਜਨਮੁ ਸਵਾਰਿ ਜੀਉ ॥ ੨੩ ॥**

(ਇਸ ਜਗਤ ਵਿਚੋਂ) ਜਿਨ੍ਹਾਂ ਨੇ ਸਤਿਗੁਰੂ ਨਾਲ ਪ੍ਰੀਤ ਪਾਈ ਹੈ। ਉਹਨਾਂ ਦ੍ਵੈਤ ਦਾ ਪਿਆਰ, (ਭਾਵ ਇਕ ਵਾਹਿਗੁਰੂ ਤੋਂ ਛੁੱਟ ਅਪਣੀ ਮੈਂ ਮੇਰੀ ਤੇ ਦ੍ਰਿਸ਼ਟਮਾਨ ਵਿਚ ਪ੍ਰੇਮ) ਚੁਕਾ ਦਿਤਾ ਹੈ। ਉਹਨਾਂ ਪ੍ਰਾਣ ਧਾਰੀਆਂ (ਮਾਨੁਖਾਂ) ਦੀ ਜੋਤ ਨਿਰਮਲ ਹੋ ਗਈ ਹੈ (ਭਾਵ ਜੀਵਾਤਮਾਂ ਸ਼ੁੱਧ ਆਤਮ ਸਰੂਪਤਾ ਵਿਚ ਸਥਿਤ ਹੋ ਗਿਆ ਹੈ) ਓਹ (ਮਨੁੱਖਾ) ਜਨਮ ਨੂੰ ਸੰਵਾਰ ਕੇ ਚਲੇ ਜਾਣਗੇ॥੨੩॥

**ਤੇਰੀਆ ਸਦਾ ਸਦਾ ਚੰਗਿਆਈਆ॥ ਮੈ ਰਾਤਿ ਦਿਹੈ ਵਡਿਆਈਆਂ ॥ ਅਣਮੰਗਿਆ ਦਾਨੁ ਦੇਵਣਾ ਕਹੁ ਨਾਨਕ ਸਚੁ ਸਮਾਲਿ ਜੀਉ ॥ ੨੪ ॥ ੧ ॥**

(ਹੇ ਪ੍ਰਭੂ!) ਤੇਰੀਆਂ (ਅਸਾਂ ਨਾਲ) ਸਦਾ ਸਦਾ ਚੰਗਿਆਈਆਂ ਹੀ ਚੰਗਿਆਈਆਂ (ਹੋ ਰਹੀਆਂ) ਹਨ। (ਦਾਨ ਦੇਹ ਕਿ) ਮੈਂ ਰਾਤ ਦਿਨੇ ਤੇਰੀਆਂ ਵਡਿਆਈਆਂ (ਹੀ ਕਰਦਾ ਰਹਾਂ, ਆਪ) ਬਿਨਾਂ ਮੰਗੇ ਦਾਨ ਦੇਣ ਵਾਲੇ ਹੋ, ਹੇ ਨਾਨਕ ਕਹੁ (ਹੇ ਪ੍ਰਭੂ ਮੈਂ) ਸਦਾ (ਆਪ ਨੂੰ ਜੋ) ਸੱਚ (ਸਰੂਪ ਹੋ) ਸੰਭਾਲਦਾ ਰਹਾਂ (ਭਾਵ ਮੰਗਾਂ ਕੁਛ ਨਾ†)॥੨੪॥੧॥

---

* ਇਸ ਦਾ ਅਰਥ ਐਉਂ ਲਗਦਾ ਜਾਪਦਾ ਹੈ ਕਿ ਗੋਪੀਆਂ ਗੁਆਲਿਆਂ ਦੀ ਜਮਨਾ ਨਦੀ ਤੇ ਮਾਨੋ ਰਚੀ ਰਾਸ ਦਾ ਜ਼ਿਕਰ ਹੈ ਕਿ ਤੂੰ ਸਭ ਕੁਛ ਆਪ ਹੀ ਖੇਲ ਖੇਲਦਾ ਹੈਂ, ਪਰ ਗੋਇ ਦਾ ਅਰਥ ਪ੍ਰਿਥਵੀ ਹੈ, ਇਸ ਕਰਕੇ ਗੋਪੀ ਦਾ ਭਾਵ ਇਸਤ੍ਰੀ, 'ਗੋਆਲੇ' ਦਾ ਭਾਵ ਮਨੁਖ, 'ਨੈ' ਦਾ ਭਾਵ ਮੌਤ ਲੈਕੇ ਅਰਥ ਕਰਦੇ ਹਨ ਕਿ ਸੰਘਾਰ ਕਰਤਾ ਬੀ ਤੂੰ ਆਪ ਹੈਂ। ਫਿਰ ਭਾਂਡੇ ਸਾਜੀਅਨ ਤੋਂ ਵੀ ਭਾਵ ਸ੍ਰਿਸ਼ਟੀ ਰਚਨਾ ਦਾ ਸਹੀ ਹੁੰਦਾ ਹੈ। ਸੋ ਜਿਵੇਂ ਪਿਛੇ ਜਗਤ ਰਚਨਾ ਨੂੰ ਚੌਪੜ ਦੀ ਮਿਸਾਲ ਦਿੱਤੀ ਸੀ ਇਥੇ ਉਸ ਨੂੰ ਰਾਸਲੀਲਾ ਨਾਲ ਮਿਸਾਲ ਦੇਕੇ ਖੇਲ ਹੀ ਵਰਣਨ ਕੀਤਾ ਹੈ।

† ਅਥਵਾ ਆਪ ਦੀਆਂ ਨਿਤ ਚੰਗਿਆਈਆਂ ਹੋ ਰਹੀਆਂ ਹਨ, ਮੈਨੂੰ ਰਾਤ ਦਿਨੇ ਵਡਿਆਈਆਂ ਮਿਲ ਰਹੀਆਂ ਹਨ, ਅਣਮੰਗੇ ਦਾਨ ਦੇ ਰਹੇ ਹੋ। ਹੇ ਨਾਨਕ! ਕਹੁ 'ਸੱਚ' ਤੇ ਸਚ ਨੂੰ ਸਦਾ ਸੰਭਾਲਦਾ ਰਹੁ।

**ਵਯਾਖਯਾ**-ਜਪੁ ਜੀ ਵਿਚ ਸ੍ਰੀ ਗੁਰੂ ਜੀ ਨੇ ਫੁਰਮਾਇਆ ਹੈ:-

ਕੁਦਰਤਿ ਕਵਣ ਕਹਾ ਵੀਚਾਰੁ॥ ਵਾਰਿਆ ਨ ਜਾਵਾ ਏਕ ਵਾਰ॥ {ਜਪੁਜੀ}

ਕਿ ਹੇ ਕਰਤਾਰ! ਤੇਰੀ ਕੁਦਰਤ ਦਾ ਅੰਤ ਨਹੀਂ ਪੈਂਦਾ, ਤੇਰਾ ਅੰਤ ਕਿਵੇਂ ਪੈ ਸਕਦਾ ਹੈ? ਹਾਂ ਤੇਰੇ ਕਰਣੇ ਕੁਦਰਤ ਵੇਖ ਵੇਖ ਕੇ ਮੈਂ ਤੈਥੋਂ ਵਾਰਨੇ ਹੋ ਰਿਹਾ ਹਾਂ।

ਉਸੇ ਤਰ੍ਹਾਂ ਏਸ ਸ਼ਬਦ ਵਿਚ ਪਹਿਲਾਂ ਇਹੋ ਖ਼ਯਾਲ ਪ੍ਰਗਟਾਉਂਦੇ ਹਨ ਕਿ ਤੇਰਾ ਅੰਤ ਨਹੀਂ ਪਾਇਆ ਜਾ ਸਕਦਾ, ਪਰ ਤੈਥੋਂ ਸਦਕੇ ਹਾਂ, ਤੇਰੀਆਂ ਚਕ੍ਰਿਤ ਕਰਨ ਵਾਲੀਆਂ ਵਡਿਆਈਆਂ ਦੇਖ ਦੇਖਕੇ ਹਾਂ ਮੈਂ ਤੇਰੇ ਨਾਮ ਤੋਂ ਸਦਕੇ ਹਾਂ, ਜਿਸਨੇ ਤੇਰੀ ਕਦਰ ਪੁਆਈ ਹੈ ਮੇਰੇ ਮਨ ਨੂੰ। ਇਕ ਪਾਸੇ ਤੂੰ ਜੋਗੀ ਜਨਾਂ ਦੇ ਅੰਦਰ ਜੋਗ ਕਮਾ ਰਿਹਾ ਹੈਂ; ਬ੍ਰਿਤੀਆਂ ਦਾ ਨਿਰੋਧ ਕਰ ਰਿਹਾ ਹੈਂ, ਅਪਵਰਗ ਸਾਧ ਰਿਹਾ ਹੈਂ। ਕਿਵੇਂ? ਜੋਗੀ ਦੇ ਅੰਦਰ ਉਸਦੇ ਮਨ ਬੁਧੀ ਤੋਂ ਅੱਗੇ ਸ਼ੁੱਧ ਚੇਤਨ ਸਰੂਪ ਤੂੰ ਹੀ ਬੈਠਾ ਹੈਂ, ਤੇਰੀ ਚੇਤਨ ਸੱਤਾ ਕਰਕੇ ਉਸਦੀ ਜੀਵਕਲਾ ਟੁਰ ਰਹੀ ਹੈ, ਪਰ ਓਹ ਬ੍ਰਿਤੀਆਂ ਨੂੰ ਰੋਕ ਰੋਕ ਕੇ, ਭੋਗ ਰਹਿਤ ਹੋ ਹੋਕੇ ਅਪਣੇ ਦ੍ਰਿਸ਼ਟਾ ਸਰੂਪ ਨੂੰ ਲੱਭ ਰਿਹਾ ਹੈ। ਦੂਜੇ ਪਾਸੇ ਭੋਗੀ ਪੁਰਖ ਸਰੀਰ ਮਨ ਬੁਧੀ ਵਿਚ ਤਦਰੂਪ ਹੋਏ, ਭੋਗਾਂ ਵਿਚ ਮਗਨ ਹੋ ਰਹੇ ਹਨ, ਪਰ ਤੂੰ ਓਥੇ ਬੀ ਮਨ ਬੁਧੀ ਦੇ ਪਿਛੇ ਚੇਤਨ ਸੱਤਾ ਹੋਕੇ ਬੈਠ ਰਿਹਾ ਹੈਂ ਤੇ ਜਾਨਣਹਾਰ ਸਤ੍ਯਾ ਓਥੇ ਬੀ ਤੂੰ ਹੀ ਹੈਂ। ਕੀਕੂੰ ਤੂੰ ਸਭ ਤੋਂ ਭਿੰਨ ਤੇ ਅਲੇਪ ਹੁੰਦਾ ਹੋਇਆ ਸਾਰੇ ਰੰਗਾਂ ਵਿਚ ਆਪ ਹੀ ਵਿਆਪ ਰਿਹਾ ਹੈਂ*। ਤੇਰੇ ਏਹ ਚਲਿਤ ਦੇਖਕੇ ਅਸਚਰਜ ਹਾਂ ਤੇ ਅਸਚਰਜ ਹੋਕੇ ਸਦਕੇ ਹੋ ਰਿਹਾ ਹਾਂ। ਰਹਾਉ ਦੀ ਤੁਕ ਇਹ ਹੈ:-

ਹਉ ਵਾਰੀ ਹਉ ਵਾਰਣੈ ਕੁਰਬਾਣੁ ਤੇਰੇ ਨਾਵ ਨੋ॥

ਅੰਕ ੨ ਵਿਚ ਦੱਸਦੇ ਹਨ, ਕਿ ਸੰਸਾਰ ਤੂੰ ਹੀ ਰਚਿਆ ਹੈ, ਰਚਕੇ ਸਭ ਨੂੰ ਆਪੋ ਆਪਣੇ ਧੰਦੇ ਦੇਕੇ ਰੁੰਨ੍ਹ ਰਖਿਆ ਹੈ। ਅਪਨੀ ਕੀਤੀ ਨੂੰ ਆਪ ਦੇਖ ਸੰਭਾਲ ਰਿਹਾ ਹੈਂ। ਇਹ ਰਚਨਾ ਤੂੰ ਕਾਦਰ ਕਰਤਾ ਨੇ ਕੁਦਰਤ ਕਰਕੇ ਰਚੀ ਹੈ, ਤੇ ਇਸ ਵਿਚ ਇਕ ਚੌਪੜ ਦੀ ਖੇਡ ਵਾਙੂ ਪਾਸਾ-ਢਾਲੀ ਹੋ ਰਹੀ ਹੈ। ਜੀਵ ਨਰਦਾਂ ਵਾਙੂ ਪੁੱਗਦੇ ਹਨ, ਪੁੱਗ ਕੇ ਤੈਨੂੰ ਪ੍ਰਾਪਤ ਹੁੰਦੇ ਹਨ। ਪਰ ਇਹ ਪੁੱਗਣਾ 'ਨਾਮ' ਨਾਲ ਹੁੰਦਾ ਹੈ। ਤੂੰ ਅਪਣੀ ਕੁਦਰਤ ਦੇ ਪਸਾਰੇ ਵਿਚ ਪਰਗਟ-ਜ਼ਾਹਰਾ ਜ਼ਹੂਰ ਪ੍ਰਤੀਤ ਦੇ ਰਿਹਾ ਹੈਂ, ਪਰ ਨਾਮ ਬਿਨਾਂ ਇਹ ਪ੍ਰਤੀਤੀ ਨਹੀਂ ਪੈਦਾ ਹੁੰਦੀ। ਜੋ ਲੋਕ ਇਹ ਗਲ ਜਾਣਦੇ ਹਨ ਓਹ ਨਾਮ ਪ੍ਰਾਪਤੀ ਨੂੰ ਤੜਫਦੇ ਹਨ, ਪਰ ਜੋ ਨਹੀਂ ਜਾਣਦੇ ਓਹ, ਜੋ ਸੁਖਾਂ ਲਈ ਤੜਫਦੇ ਹਨ, ਓਹ ਤੜਫਨੀ ਬੀ ਅਸਲ ਵਿਚ 'ਆਪ ਦੀ ਪ੍ਰਾਪਤੀ ਦੇ ਸੁਖ' ਲਈ ਹੈ, ਜੋ ਯਤਨ ਹਨ ਓਹ ਅਸਲ ਵਿਚ ਨਾਮ ਲਈ ਤੜਫਨੀ ਹੈ। ਪਰ ਉਨ੍ਹਾਂ ਨੂੰ ਸਮਝ ਨਹੀਂ ਪੈਂਦੀ, ਜਿਵੇਂ ਮ੍ਰਿਗ ਥਲਾਂ ਦੇ ਰੇਤ ਝਲਕਾਰੇ ਦੇ ਮਗਰ ਭੱਜਦਾ ਹੈ। ਓਹ ਅਸਲ ਵਿਚ ਤਾਂ ਸੱਚ ਮੁਚ ਦੇ ਪਾਣੀ ਲਈ ਤੜਫਦਾ ਹੈ, ਚਾਹੋ ਉਹ ਸਮਝਦਾ ਨਹੀਂ ਕਿ ਮੈਂ ਤਾਂ ਥਲ ਦੇ ਮਗਰ ਜਾ ਰਿਹਾ ਹਾਂ, ਪਰ ਭੱਜ ਤ੍ਰੱਕ ਹੈ ਤਾਂ ਜਲ ਲਈ।

ਇਥੋਂ ਤਾਈਂ ਵਾਹਿਗੁਰੂ ਦੀ ਅਸਚਰਜ ਲੀਲਾ, ਉਸਦੀ ਅਮਿੱਤਤਾ, ਕਰਤਾਰਤਾ ਆਦਿ ਗੁਣ ਵਰਣਨ ਕਰਕੇ, ਸ੍ਰਿਸ਼ਟੀ ਦੀ ਤੜਫ ਅਸਲ ਵਿਚ ਉਸੇ ਵਲ ਹੋਣੀ ਦੱਸਕੇ 'ਨਾਮ' ਉਸਦਾ ਸਾਧਨ ਦੱਸਿਆ।

ਹੁਣ ਇਸੇ ਅੰਕ ੩ ਵਿਚ ਦੱਸਦੇ ਹਨ ਕਿ ਓਹ ਨਾਮ, ਜੋ ਮ੍ਰਿਗ ਦੇ ਭੁਲੇਵੇ ਵਾਙੂ ਜੀਵ ਦੇ ਮਾਯਕ ਭੁਲੇਵੇ ਨੂੰ ਦੂਰ ਕਰ ਦੇਵੇ, ਐਸਾ ਸਾਧਨ-ਜੋ ਨਾਮ ਹੈ-ਸਤਿਗੁਰੂ ਤੋਂ ਬਿਨਾਂ ਨਹੀਂ ਮਿਲਦਾ। ਰਹਾਉ ਵਿਚ ਦੱਸਿਆ ਸੀ ਕਿ ਮੈਂ ਤੇਰੇ ਤੋਂ ਕੁਰਬਾਨ ਹਾਂ। ਇਥੋਂ ਤਾਈਂ ਕਰਤਾਰ ਲਈ 'ਤੂੰ' ਆਦਿ

---

* ਅਕਾਲ ਉਸਤੁਤਿ ਵਿਚ ਸ੍ਰੀ ਦਸਮੇ ਪਾਤਸ਼ਾਹ ਜੀ ਨੇ ਬੀ ਵਾਹਿਗੁਰੂ ਜੀ ਦੇ ਏਹ ਦਰਸ਼ਨ ਬੜੇ ਵਿਸਥਾਰ ਨਾਲ ਵਰਣਨ ਕੀਤੇ ਹਨ।

ਪਦ 'ਸਰਵ ਨਾਮ' ਦਾ ਵਰਤਿਆ ਸੀ, ਸੰਗਯਾ ਪਦ 'ਪ੍ਰਭੂ' ਵਾਸਤੇ ਜੋ ਅੰਕ ੧੭ ਵਿਚ ਵਰਤਿਆ ਹੈ ਤੇ ਉਸੇ ਲਈ ਪਦ 'ਕਰਤਾ' ਤੇ 'ਕਰਤਾਰ' ਅੰਕ ੧੫ ਵਿਚ ਵਰਤਿਆ ਹੈ। ਸੋ ਪਤਾ ਲਗਾ ਕਿ ਰਹਾਉ ਵਿਚ ਪ੍ਰਭੂ ਤੋਂ ਹੀ ਤੇ ਉਸਦੇ ਨਾਮ ਤੋਂ ਕੁਰਬਾਣ ਹੋਏ ਹਨ।

ਹੁਣ ਅੰਕ ੪ ਵਿਚ ਸਤਿਗੁਰੂ ਤੋਂ ਬਲਿਹਾਰ ਜਾਂਦੇ ਹਨ, ਜਿਸਦੇ ਮਿਲਣ ਨਾਲ ਦੁਰਗਤੀ ਤੇ ਅਧੋਗਤੀ ਦੂਰ ਹੋਕੇ ਪਰਮਗਤੀ ਪ੍ਰਾਪਤ ਹੁੰਦੀ ਹੈ। ਉਹ ਪਰਮਗਤੀ ਕੀ ਹੈ? 'ਦੀਆ ਬੁਝਾਇ ਜੀਉ।' ਉਸ 'ਪ੍ਰਭੂ ਦੀ ਸੋਝੀ' ਜੋ ਸਤਿਗੁਰ ਦੇ ਦੇਂਦਾ ਹੈ। ਸਤਿਗੁਰ ਕਿੱਥੇ ਵਸਦਾ ਹੈ ਤੇ ਓਹ ਕੀਕੂੰ ਸੋਝੀ ਦੇਂਦਾ ਹੈ? ਇਹ ਹੈ ਪ੍ਰਸ਼ਨ ਜੋ ਏਥੇ ਕੁ ਵਾਰ ਲੁਪਤੀ ਵਿਚ ਹੈ। ਇਸਦਾ ਉੱਤਰ ਹੈ: ਸਤਿ ਸੰਗਤਿ ਵਿਚ। ਫੇਰ ਪ੍ਰਸ਼ਨ ਹੈ ਉਸ ਸਤਿ ਸੰਗਤਿ ਦਾ ਲੱਛਣ ਕੀ ਹੈ? ਇਹ ਪ੍ਰਸ਼ਨ ਤੇ ਉੱਤਰ ਅੰਕ ੫ ਵਿਚ ਸਫੁਟ ਕੀਤਾ ਦੇ ਦਿਤਾ ਹੈ। ਯਥਾ -ਸਤਿ ਸੰਗਤਿ ਕਿਵੇਂ ਜਾਣੀਏ ਪਛਾਣੀਏ? ਉੱਤਰ ਹੈ-ਜਿਥੇ ਇਕੋ ਨਾਮ ਦਾ ਵਰਣਨ ਹੋ ਰਿਹਾ ਹੋਵੇ, ਹੋਰ ਝੇੜੇ ਝਾਂਜੇ ਕੋਈ ਨਾਂ ਹੋਣ, ਨਾਮ ਦਾ ਸਿਮਰਨ, ਨਾਮ ਦੀ ਉਸਤੁਤੀ, ਨਾਮ ਦੇ ਗੁਣ, ਨਾਮ ਦਾ ਦਾਨ ਹੋ ਰਿਹਾ ਹੋਵੇ। ਇਹ ਇਕ ਪ੍ਰਭੂ ਦਾ ਜੋ ਨਾਮ ਆਰਾਧਣ ਹੈ, ਇਹ ਕਿਸੇ ਦਾ ਆਪਣਾ ਠੱਪਿਆ ਸਾਧਨ ਨਹੀਂ, ਇਹ ਪ੍ਰਭੂ ਦਾ ਹੁਕਮ ਹੈ, ਜਿਸ ਬਾਬਤ ਗੁਰੂ ਜੀ ਦਾ ਅਪਣਾ ਫੁਰਮਾਨ ਹੈ:-

ਆਪੀਨੈ੍ ਆਪੁ ਸਾਜਿਓ ਆਪੀਨੈ੍ ਰਚਿਓ ਨਾਉ॥
ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥ {ਵਾਰ ਆਸਾ ਮ: ੧-੧}

ਹੁਣ ਪ੍ਰਸ਼ਨ ਹੈ ਕਿ ਇਹ ਗੱਲ ਕਿਸਨੇ ਦੱਸੀ ਹੈ, ਤਾਂ ਫੁਰਮਾਉਂਦੇ ਹਨ ਕਿ 'ਨਾਨਕ ਸਤਿਗੁਰ ਦੀਆ ਬੁਝਾਇ ਜੀਉ॥' ਇਹ ਗਲ ਕਿ ਨਾਮ ਹੁਕਮ ਹੈ, ਇਹ ਗਲ ਤੇ ਇਸਦੀ ਸਮਝ ਸਤਿਗੁਰੂ ਸਮਝਾ ਦੇਂਦਾ ਹੈ। ਇਹ 'ਸਤਿਗੁਰ ਮਿਲਿਐ' ਦੀ ਦਸ਼ਾ ਦੱਸੀ।

ਹੁਣ ਅੰਕ ੬ ਵਿਚ ' ਗੁਰੂ ਨਾ ਮਿਲਿਐ ' ਦੀ ਦਸ਼ਾ ਦੱਸਦੇ ਹਨ:-

ਇਹ ਜਗਤ ਮਾਇਆ ਮੋਹ ਦੇ ਭਰਮ ਵਿਚ ਠੱਗਿਆ ਹੋਇਆ ਭੁੱਲ ਵਿਚ ਵਰਤਦਾ ਹੈ। ਉਹ ਆਪ ਨੂੰ ਤੇਰੇ ਤੋਂ ਖੁੰਝਾਉਂਦਾ ਹੈ। ਪਰ ਠੀਕ ਭਾਵ ਐਉਂ ਜਾਪਦਾ ਹੈ ਕਿ ਮਾਇਆ ਦੀ ਠਗਉਲੀ ਪਾਕੇ ਆਪ ਨੇ ਅਪਣੇ ਆਪ ਤੋਂ ਜਗਤ ਨੂੰ ਵਿਖੇਵੇਂ ਵਿਚ ਕੀਤਾ ਹੈ। ਕਿਉਂਕਿ ਮਾਇਆ ਬਿਨ ਤਾਂ ਜਗਤ ਸੰਭਵ ਹੀ ਨਹੀਂ ਤੇ ਮਾਇਆ ਕਰਤੇ ਪੁਰਖ ਦੀ ਅਪਣੀ ਰਚੀ ਯਾ ਕੀਤੀ ਹੋਈ ਹੈ*। ਇਸ ਦਾ ਰੂਪ ਹੈ ਭੁਲਾਉਣਾ†। ਇਸ ਕਰਕੇ ਤੂੰ ਆਪਣੇ ਤੋਂ ਇਸ ਨੂੰ ਭੁਲਾਇਆ ਹੈ। ਸੋ ਇਸ ਸੰਸਾਰ ਵਿਚ ਜੋ ਨਹੀਂ ਮਿਲੇ ਸਤਿਗੁਰੂ ਨੂੰ, ਓਹ ਦੁਹਾਗਣੀ ਇਸਤ੍ਰੀ ਵਾਂਙੂ ਵਾਹਿਗੁਰੂ ਤੋਂ ਬੇਮੁਖ ਹਨ, ਉਹਨਾਂ ਨੂੰ ਫਲ ਲਗਦਾ ਹੈ ਪਰਿ+ਤਾਪ= ਵਿਸ਼ੇਸ਼ ਤਪਸ਼। ਸੜਨਾ, ਜਲਨਾ, ਕੜਨਾ।

ਅੰਕ ੭ ਵਿਚ ਦੁਹਾਗਣ ਵਤ ਦੁਖੀ ਜੀਵਾਂ ਦਾ ਲੱਛਣ ਪੁੱਛਦੇ ਹਨ, ਤੇ ਆਪ ਉੱਤਰ ਦੇਂਦੇ ਹਨ ਕਿ ਓਹ ਵਾਹਿਗੁਰੂ ਤੋਂ ਘੁੱਸੀਆਂ ਹੋਈਆਂ ਦੁਹਾਗਣਾਂ ਹਨ। ਭਾਵ ਓਹ ਵਾਹਿਗੁਰੂ ਦਾ ਇਕਰਾਰ ਨਹੀਂ ਕਰਦੀਆਂ, ਉਸ ਦਾ ਮਾਣ ਤਾਣ ਉਹਨਾਂ ਨੂੰ ਪ੍ਰਾਪਤ ਨਹੀਂ। ਜਿਵੇਂ ਦੁਹਾਗਣ ਦਾ ਵੇਸ ਮੈਲਾ ਹੁੰਦਾ ਹੈ ਤਿਵੇਂ ਵਾਹਿਗੁਰੂ ਬੇਮੁਖ ਦਾ ਆਚਰਣ ਮੈਲਾ, ਦਿਲ ਖਿੰਡਾਉ ਵਿਚ ਮਾਯਾ ਨਾਲ ਮੈਲਾ ਹੈ, ਤੇ ਉਹਨਾਂ ਦੀ ਉਮਰਾ ਦੁਖ ਵਿਚ ਬੀਤਦੀ ਹੈ।

ਅੰਕ ੮ ਵਿਚ ਫੇਰ ਸਪਸ਼ਟ ਪ੍ਰਸ਼ਨ ਹੈ ਕਿ ਸੁਹਾਗਣਾਂ ਨੇ ਕੀ ਕਰਮ ਕੀਤਾ ਹੈ? ਜਵਾਬ ਦੇਂਦੇ ਹਨ ਕਿ ਉਹਨਾਂ ਨੇ ਪੂਰਬਲੇ ਲਿਖੇ ਦਾ ਫਲ ਪਾਇਆ ਹੈ, ਕਰਤਾਰ ਉਹਨਾਂ ਨੂੰ ਅਪਣੀ ਮਿਹਰ ਦੀ

* ਮਾਇਆ ਤ ਮੋਹਣੀ ਤਿਨੈ ਕੀਤੀ ਜਿਨਿ ਠਗਉਲੀ ਪਾਈਆ॥ {ਰਾਮ: ਅਨੰਦ-੧੦}
ਪੁਨਾ-ਮਾਇਆ ਕਾ ਮੂਲੁ ਰਚਾਇਓਨੁ ...॥ {ਗੂਜਰੀ ਵਾਰ ਮ: ੩-੨}
† ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ॥ {ਰਾਮ: ਅਨੰਦ-੨੯}

ਨਜ਼ਰ ਕਰਕੇ ਆਪੇ ਅਪਣੇ ਨਾਲ ਮਿਲਾ ਲੈਂਦਾ ਹੈ ਕਿ ਉਹਨਾਂ ਨੂੰ ਸੁਹਾਗਣ ਵਾਂਝੂ ਗੁਰਮੁਖ ਜੀਵਨ ਪ੍ਰਾਪਤ ਹੋਇਆ ਹੈ। ਸਤਿਗੁਰ ਜੀ ਦਾ ਵਾਕ ਹੈ:-

ਹੁਕਮੇ ਕਰਮ ਕਮਾਵਣੇ ਪਇਐ ਕਿਰਤਿ ਫਿਰਾਉ॥ {ਸਿਰੀ ਰਾਗ ਮ: ੩ ਅਸਟ:-੨੦}

ਅਰਥਾਤ, ਕਰਮ ਹੁਕਮ ਵਿਚ ਕਮਾਉਣੇ ਹਨ, ਪਰ ਹੁਕਮ ਕੀਤੀ ਕਾਰ ਮੂਜਬ ਪੈਂਦਾ ਹੈ:-

ਹੁਕਮਿ ਚਲਾਏ ਆਪਣੈ ਕਰਮੀ ਵਹੈ ਕਲਾਮ॥ {ਵਾਰ ਸਾਰੰਗ ਮ: ੧-੯}

ਪਰ ਕਈ ਸਜਣ 'ਪੂਰਬਿ ਲਿਖਿਆ ਫਲੁ ਪਾਇਆ' ਦਾ ਅਰਥ ਕਰਦੇ ਹਨ ਕਿ ਅਕਾਲ ਪੁਰਖ ਦੇ ਪਹਿਲੋਂ ਤੋਂ ਲਿਖੇ ਦਾ ਫਲ ਪਾਉਂਦੇ ਹਨ। ਇਥੇ ਪਦ 'ਫਲੁ' ਪਿਆ ਹੈ, ਜੋ ਦਸਦਾ ਹੈ ਕਿ ਫਲ ਕਿਸੇ 'ਬੀਜੇ' ਯਾ ਕੀਤੇ ਦਾ ਹੁੰਦਾ ਹੈ, ਕਰਤਾ ਪੁਰਖ ਦਾ ਤਾਂ ਲਿਖਿਆ ਪਾਈਦਾ ਹੈ। ਲਿਖੇ ਦਾ ਫਲ ਪਾਉਣਾ ਕੁਛ ਇਸ ਅਰਥ ਦੇ ਠੀਕ ਹੋਣ ਵਿਚ ਸੰਸੇ ਬ੍ਰਿਤੀ ਪੈਦਾ ਕਰਦਾ ਹੈ।

ਅਸਲ ਵਿਚ ਗੁਰੂ ਜੀ ਏਥੇ ਨਾ ਤਾਂ ਆਮ ਪ੍ਰਸਿਧ ਕਰਮ ਦੀ ਵਿਆਖਿਆ ਕਰ ਰਹੇ ਹਨ, ਨਾ ਈਸ਼੍ਵਰ ਦੀ 'ਕ੍ਰਿਪਾ' ਤੇ 'ਨਜਾਯ' ਦੀ ਵਿਵੇਚਨਾ ਕਰ ਰਹੇ ਹਨ। ਸੁਹਾਗਣੀ ਕਹਿਕੇ ਕਰਮ ਅਕਰਮ ਦੀ ਵੀਚਾਰ ਤੋਂ ਉਪਰ ਉਡਣ ਵਾਲੇ ਪ੍ਰੇਮ ਭਾਵਨਾ ਵਾਲੇ ਪ੍ਰੇਮੀ ਦਾ ਅਹਿਲਾਦ ਤੇ ਸੁਭਾਗ ਭਰਿਆ ਹਾਲ ਕਹਿ ਰਹੇ ਹਨ, ਜਿਨ੍ਹਾਂ ਨੂੰ ਹਰ ਹਾਲ, ਹਰ ਰੰਗ ਵਿਚ ਕਰਤਾਰ ਦੀ ਜੋਤ ਦਿੱਸ ਰਹੀ ਹੈ ਤੇ ਪਜਾਰ ਦਾ ਉਮਾਹ ਸੁਰਤ ਨੂੰ ਕਿਸੇ ਰੰਗ ਵਿਚ ਰਸਮਈ ਕਰ ਰਿਹਾ ਹੈ। ਉਨ੍ਹਾਂ ਨੂੰ ਅਪਣੀ 'ਮੈਂ,' ਅਪਣੀ 'ਕਰਨੀ', ਕਰਨੀ ਦਾ ਫਲ ਨਜ਼ਰ ਨਹੀਂ ਆ ਰਿਹਾ। ਉਨ੍ਹਾਂ ਨੂੰ ਕੇਵਲ ਪ੍ਰੀਤਮ, ਵਾਹਿਗੁਰੂ, ਉਸ ਵਲੋਂ ਪਜਾਰ ਤੇ ਉਸਦੀ ਮੇਹਰ ਨਜ਼ਰ ਆ ਰਹੀ ਹੈ। ਅਪਣਾ ਉਸ ਨਾਲ ਮਿਲਾਪ ਉਸਦੀ ਨਦਰ ਦਿੱਸ ਰਹੀ ਹੈ, ਆਪਾ ਭਾਵ ਜਿਸ ਵਿਚ ਗੁੰਮ ਹੈ। ਇਸੇ ਕਰਕੇ ਅੰਕ ੯ ਵਿਚ ਗਲ ਨੂੰ ਹੋਰ ਖੁਹਲਦੇ ਹਨ। ਜਿਥੇ ਫੁਰਮਾਉਂਦੇ ਹਨ:-

ਸਹੀਆ ਸੇ ਸੋਹਾਗਣੀ ਜਿਨ ਸਹ ਨਾਲਿ ਪਿਆਰੁ ਜੀਉ॥

ਗੁਰਮੁਖ ਦਾ ਲੱਛਣ ਨਿਰਾ ਮਨੋਂ ਗਿਆਨ ਨਹੀਂ ਦੱਸ ਰਹੇ ਪਰ 'ਸਹੁ ਨਾਲਿ ਪਿਆਰ' ਦੱਸ ਰਹੇ ਹਨ। ਇਸ 'ਪ੍ਰਭੂ ਪ੍ਰੇਮ' ਦੀ ਅਵਸਥਾ ਨੂੰ, ਜੋ ਗੁਰਮੁਖ ਨੂੰ, ਜੋ ਕਿ ਅਸਲ ਤਤ੍ਵ ਗਜਾਨੀ ਹੁੰਦਾ ਹੈ, ਪ੍ਰਾਪਤ ਹੁੰਦੀ ਹੈ, ਗੁਰੂ ਜੀ ਉੱਚਾ ਦੱਸ ਰਹੇ ਹਨ, ਤੇ ਏਹ ਇਕ ਕਮੀ ਤੇ ਸੁਕਮ ਸੀ ਜੋ ਖੁਸ਼ਕ ਤੇ ਫੋਕੀ ਨਿਰੀ ਵੀਚਾਰ ਮਾਤ੍ਰ ਵਿਚੋਂ ਆਪ ਨੇ 'ਪ੍ਰਭੂ ਪ੍ਰੇਮ' ਸਿਖਾਕੇ ਦੂਰ ਕੀਤਾ ਹੈ। ਸੋ ਐਸੇ ਪ੍ਰੇਮੀ ਪੁਰਖ ਨੂੰ ਦੱਸਦੇ ਹਨ ਕਿ ਓਹ ਅਪਣਾ ਹੁਕਮ ਮਨਾਉਂਦਾ ਹੈ, ਉਨ੍ਹਾਂ ਦੇ ਅੰਦਰ ਸ਼ਬਦ ਵਸਦਾ ਹੈ। ਉਨ੍ਹਾਂ ਨੂੰ ਪ੍ਰੇਮ ਮਿਲਦਾ ਹੈ ਤੇ ਗੁਰਮੁਖ ਬਣਦੇ ਹਨ।

ਅੰਕ ੧੦ ਵਿਚ ਦੱਸਦੇ ਹਨ ਕਿ ਇਨ੍ਹਾਂ ਨੂੰ ਭਾਣੇ ਮੰਨਣ ਦਾ ਸੁਆਦ ਆਉਂਦਾ ਹੈ। ਉਨ੍ਹਾਂ ਦੇ ਮਨਾਂ ਵਿਚ, ਜੋ ਪ੍ਰਭੂ ਨਾਲ ਭ੍ਰਮ ਦਾ ਪਰਦਾ ਸੀ ਦੂਰ ਹੋ ਜਾਂਦਾ ਹੈ, ਸੋ ਵੀਚਾਰ ਕਰ ਲਓ ਕਿ ਜਿਸਦਾ ਭ੍ਰਮ ਦੂਰ ਹੋ ਗਿਆ, ਉਹ ਗਜਾਨਵਾਨ ਹੋ ਗਿਆ।

ਫੇਰ ਅੰਕ ੧੧ ਵਿਚ ਫੁਰਮਾਉਂਦੇ ਹਨ ਕਿ ਉਨ੍ਹਾਂ ਦਾ ਹੰਕਾਰ ਦੂਰ ਹੋ ਜਾਂਦਾ ਹੈ। ਹੰਕਾਰ ਹੀ ਜੀਵ ਨੂੰ ਜੀਵ ਬਨਾਉਣੇ ਵਾਲੀ ਸ਼ੈ ਹੈ। ਸੋ ਇਹ ਵੀ ਲੱਛਣ ਉਨ੍ਹਾਂ ਦਾ ਪ੍ਰਭੂ ਵਿਚ ਸਮਾਏ ਹੋਣ ਦਾ ਵਾਚਕ ਹੈ। ਇਨਾਂ ਦੋਹਾਂ ਅੰਕਾ ੧੦ ਤੇ ੧੧ ਵਿਚ ਦੂਜੀ ਗਲ ਸਤਿਗੁਰੂ ਦੀ ਮਹਿਮਾ ਹੈ ਕਿ ਇਹ ਪ੍ਰੇਮ ਮਈ ਗੁਰਮੁਖਤਾਈ ਉਸਦੀ ਮੇਹਰ ਨਾਲ ਤੇ ਉਸਦੇ ਸਾਨੂੰ ਗੁਰਮਤਿ ਦੇਕੇ ਦੁਰਮਤਿ ਕਟ ਦੇਣ ਨਾਲ ਪ੍ਰਾਪਤ ਹੁੰਦੀ ਹੈ।

ਅੰਕ ੧੩ ਵਿਚ ਖੁਹਲਕੇ ਦੱਸਦੇ ਹਨ ਕਿ ਸਤਿਗੁਰੂ ਤੋਂ ਬਿਨਾ ਕਰਤਾ ਪੁਰਖ ਨਹੀਂ ਮਿਲਦਾ ਤੇ ਸਤਿਗੁਰੂ ਦਾ ਤ੍ਰੀਕਾ ਸਾਈਂ ਮੇਲਣੇ ਦਾ 'ਨਾਮ' ਦੱਸਦੇ ਹਨ। ਕਰਮ ਕਾਂਡ ਦੇ ਤ੍ਰੀਕੇ: ਦਾਨ, ਤਪ, ਯੱਗ ਆਦਿ ਨੂੰ ਸਾਫ ਰੱਦ ਕਰਦੇ ਹਨ, ਇਹ ਫੁਰਮਾਕੇ:- 'ਸਭ ਥਕੀ ਕਰਮ ਕਮਾਇ ਜੀਉ॥'

ਪਰ ਅੰਕ ੧੨ ਵਿਚ ਸਤਿਗੁਰੂ ਦੀ ਦਿਤੀ ਵਾਹਿਗੁਰੂ ਜੀ ਦੀ ਅਮਰ ਕਰਨੇ ਵਾਲੀ ਬਾਣੀ ਦੇ ਰਸ ਵਿਚ ਭਰੇ ਸਤਿਗੁਰੂ ਜੀ ਵਾਹਿਗੁਰੂ ਜੀ ਨੂੰ ਸਾਖਸ਼ਾਤ ਦੇਖ ਰਹੇ ਉਸਦੇ ਸ਼ੁਕਰ ਵਿਚ ਭਰਕੇ ਵਾਕ ਕਰ ਜਾਂਦੇ ਹਨ ਕਿ ਤੇਰੀ ਬਾਣੀ ਅੰਮ੍ਰਿਤ ਬਾਣੀ ਹੈ। ਓਹ ਭਗਤਾਂ ਦੇ ਹ੍ਰਿਦੇ ਵਿਚ ਸਮਾ ਰਹੀ ਹੈ, ਇਸ ਨਾਲ 'ਹ੍ਰਿਦੇ ਦੁਆਰਾ ਤੇਰੀ ਸੇਵਾ' ਹੁੰਦੀ ਹੈ। ਅੰਦਰ ਜੋ ਨਾਮ ਆਰਾਧਣ ਨਾਲ ਲਗੇ ਰਹੀਦਾ ਹੈ, ਇਹੀ ਪ੍ਰਭੂ ਦੀ ਸੇਵਾ ਹੈ। ਇਹ ਸੇਵਾ ਜਦ ਹ੍ਰਿਦੇ ਵਿਚ ਵੱਸ ਜਾਂਦੀ ਹੈ ਤਾਂ ਸੁਖਾਂ ਦੇ ਦਾਤੇ ਨਾਲ ਲੱਗੇ ਰਹਣ ਕਰਕੇ ਅਸਲੀ ਸੁਖ ਪ੍ਰਤੀਤ ਦੇ ਆਉਂਦਾ ਹੈ। ਸੋ ਮਨ ਵਿਚ ਇਸ ਸੁਤੇ ਹੀ ਸੁਖਦਾਤੀ ਸੇਵਾ ਨੂੰ ਵਸਾ ਲੈਣ ਨਾਲ ਸੁਖੀ ਹੋ ਜਾਈਦਾ ਹੈ, ਭਾਵ ਆਤਮ ਸੁਖ ਦੀ ਪ੍ਰਾਪਤੀ ਹੁੰਦੀ ਹੈ। ਇਸੇ ਅਵਸਥਾ ਉਤੇ ਸਾਈਂ ਤ੍ਰੁੱਠਦਾ ਹੈ ਤੇ ਭਗਤਾਂ ਨੂੰ ਅਪਣੀ ਨਦਰ ਨਾਲ ਨਿਸਤਾਰ ਲੈਂਦਾ ਹੈ। ਏਥੇ ਹੁਣ ਸਾਫ ਦੱਸਿਆ ਹੈ ਕਿ ਭਗਤ ਸੁਖ ਵਾਲੀ ਅਵਸਥਾ ਵਿਚ ਪੁੱਜਕੇ 'ਪੂਰਨ ਸਾਈਂ ਸਮਾਈ' ਵਾਹਿਗੁਰੂ ਦੀ ਨਦਰ ਨਾਲ ਪ੍ਰਾਪਤ ਕਰਦਾ ਹੈ।

ਇਥੋਂ ਤੱਕ ਅੰਨਜ ਪੁਰਖ ਵਿਚ ਜ਼ਰਾ ਕੁ ਵਿੱਥ ਤੇ ਗੱਲ ਕਰਦੇ ਹੋਏ ਜੋ ਕੁਛ ਕਹਿ ਰਹੇ ਸਨ ਉਸਨੂੰ ਹੁਣ ਅਪਣੇ ਤੇ ਲਾਕੇ ਵਰਣਨ ਕਰਦੇ ਹਨ। ਜੋ ਆਪਣੇ ਦੁਆਰਾ ਕਥਨ ਕਰਨ ਤਾਂ ਉਹ ਵਧੇਰੇ ਅਸਰ ਕਰਦਾ ਹੈ। ਮੋਟੇ ਮੋਟੇ ਅੱਖਰਾਂ ਵਿਚ ਨਹੀਂ ਬਚਨ ਕਰਦੇ, ਜੋ ਉਨ੍ਹਾਂ ਨਾਲ ਕਥਨ ਵਿਚ ਕੋਈ ਲੇਸ਼ 'ਹਉਂ' ਦੀ ਨਾ ਆ ਜਾਵੇ, ਪਰ ਕਹਿਣਾ ਜ਼ਰੂਰੀ ਹੈ, ਅਪਣੇ ਮੇਹਰਾਂ ਭਰੇ ਕਾਰਜ ਨੂੰ ਜੋ ਕਰ ਰਹੇ ਹਨ ਹੁਣ ਅੰਕ ੧੪ ਤੋਂ 'ਹਉਂ'* ਪਦ ਮੁੱਢ ਵਿਚ ਰੱਖਕੇ ਦੱਸਦੇ ਹਨ, ਪਰ ਦੱਸਦੇ ਪਰਮ ਸ਼ੁਕਰ ਗੁਜ਼ਾਰੀ, ਨਿੰਮ੍ਰਤਾ ਤੇ ਹਉਂ ਰਹਤ ਰਸਮਈ ਅਵਸਥਾ ਵਿਚ ਹਨ।

ਪਹਿਲੇ ਇਹ ਕਥਨ ਬੀ ਸਤਿਗੁਰੂ ਦੇ ਸ਼ੁਕਰ ਤੋਂ ਸ਼ੁਰੂ ਕਰਦੇ ਹਨ ਤੇ ਉਸ ਤੋਂ ਸਦਕੇ ਹੁੰਦੇ ਹਨ ਤੇ ਉਸ ਦਾ ਰਸਤੇ ਪਾਉਣਾ, ਤੇ ਨਦਰੀ ਦੀ ਨਦਰ ਹੋ ਜਾਣੀ ਤੇ ਸਾਈਂ ਨਾਲ ਵਸਲ ਹੋ ਜਾਣਾ ਵਰਣਨ ਕਰਦੇ ਹਨ, ਜੋ ਉਸ ਤੋਂ ਸਦਕੇ ਹੋਣ ਦੀ ਰਸਮਈ ਬੇਖੁਦੀ ਦੇ ਭਾਵ ਵਿਚ ਲੈ ਜਾਂਦਾ ਹੈ ਤੇ ਆਪਾ ਘੁਮਾ ਦੇਣ ਦੇ ਰੰਗ ਲਾ ਦੇਂਦਾ ਹੈ। ਉਸ ਰੰਗ ਲਗੀ ਅਵਸਥਾ ਦਾ ਵਰਣਨ ਅੰਕ ੧੫ ਵਿਚ ਕਰਦੇ ਹਨ, ਕਿ ਤੂੰ ਸਾਨੂੰ ਸਭਨਾਂ ਵਿਚ ਸਮਾ ਰਿਹਾ ਦਿੱਸ ਰਿਹਾ ਹੈਂ।

ਸਭ ਮਹਿ ਰਵਿ ਰਹਿਆ ਪ੍ਰਭੁ ਏਕੈ ਪੇਖਿ ਪੇਖਿ ਨਾਨਕ ਬਿਗਸਾਈ॥ {ਕਾਨੜਾ ਮ:੫-੮}

ਉਂਞ ਤਾਂ ਕਰਤਾਰ ਨੇ ਅਪਣੇ ਆਪ ਨੂੰ ਲੁਕਾ ਰਖਿਆ ਹੈ, ਪਰ ਗੁਰੂ ਦੁਆਰਾ ਪ੍ਰਗਟ ਹੋ ਜਾਂਦਾ ਹੈ, ਕਿਉਂਕਿ ਗੁਰੂ ਵਿਚ ਉਸ ਨੇ ਅਪਣੀ ਜੋਤ ਰਖੀ ਹੋਈ ਹੈ। ਯਥਾ:-

ਗੁਰ ਮਹਿ ਆਪੁ ਰਖਿਆ ਕਰਤਾਰੇ॥ {ਮਾਰੂ ਮਹਲਾ ੧ ਸੋਲਹਾ-੪}

ਅੰਕ ੧੬ ਵਿਚ ਬੀ ਵਾਹਿਗੁਰੂ ਦੀ ਮਿਹਰ ਦਾ ਇਕਰਾਰ ਤੇ ਸ਼ੁਕਰ ਹੈ। ਆਪੇ ਉਸ ਨੇ ਦੇਹ ਤੇ ਜੀਵ ਦਿਤਾ, ਆਪੇ ਗੁਰੂ ਹੋਣ ਦੀ ਵਡਿਆਈ ਦਿਤੀ। ਦੋਇ ਹਥ ਮੱਥੇ ਤੇ ਧਰਕੇ ਐਨਾ ਉੱਚਾ ਕੀਤਾ ਕਿ ਕਦੇ ਕਿਤੇ ਕਾਂਪ ਨਹੀਂ ਖਾਣ ਦਿਤੀ, ਕਿਤੇ ਪੈਜ ਪਿਛੌਂਡੀ ਨਹੀਂ ਹੋਣ ਦਿਤੀ। ਸਦਾ ਪੈਜ ਰਖਦਾ ਰਿਹਾ ਹੈ।

ਅੰਕ ੧੭ ਵਿਚ ਉਹੀ ਅਪਣੀ ਅਲੂਹੀਅਤ ਦੀ ਉੱਚ ਅਵਸਥਾ, ਹਉਂ ਰਹਿਤ ਇਬਾਰਤ ਵਿਚ ਜਾਰੀ ਹੈ। ਵਾਹਿਗੁਰੂ ਪ੍ਰੇਮ ਤੇ ਵਾਹਿਗੁਰੂ ਮਿਹਰ ਦੀ, ਨਦਰ ਦੀ, ਆਪੇ ਮੇਲ ਲੈਣ ਵਾਲੀ ਦਾਤ ਪਾ ਕੇ ਮੇਰੇ ਸੰਜਮ (ਸਰੀਰਕ ਸਾਧਨ) ਤੇ ਬੁੱਧੀ ਦੀ ਚਾਤੁਰੀ ਦੇ ਦਾਰਸ਼ਨਿਕ ਫਿਲਸਫੇ ਆਦਿ ਦੇ ਖਿਆਲ ਹੇਠਾਂ ਰਹਿ ਗਏ ਹਨ। ਜਿਸ ਨੇ ਮੈਨੂੰ ਨਿਵਾਜਿਆ ਹੈ ਉਹ ਸਭ ਕੁਛ ਜਾਣਦਾ ਹੈ। ਨਾ ਕੇਵਲ ਮੇਰੀ ਅਲੂਹੀਅਤ ਦਾ ਅੰਦਰਲਾ ਅਹਿਸਾਸ ਕਮਾਲ ਦਾ ਹੈ, ਸਗੋਂ ਸਾਰੇ ਲੋਕ ਬੀ ਇਸ ਗਲ ਨੂੰ ਸਮਝ

*ਏਥੇ ਹਉਂ ਦਾ ਅਰਥ ਹਉਮੈ ਨਹੀਂ ਪਰ 'ਮੈਂ' ਹੈ।

ਗਏ ਤੇ ਮੈਨੂੰ ਸਤਿਕਾਰ ਨਾਲ ਮਿਲਦੇ ਨਮਸਕਾਰਾਂ ਕਰਦੇ ਹਨ, ਇਹ ਪ੍ਰਗਟ ਪ੍ਰਤਾਪ ਬੀ ਦਾਤੇ ਪ੍ਰਭੂ ਨੇ ਦਿਤਾ ਹੈ।

ਗੁਰੂ ਜੀ ਏਥੇ ਪ੍ਰਗਟ ਪ੍ਰਤਾਪ ਨੂੰ ਕੋਈ ਵਡਿਆਈ ਨਹੀਂ ਦੇ ਰਹੇ, ਪਰ ਪ੍ਰਗਟ ਪ੍ਰਤਾਪ ਦੀ ਵਡਿਆਈ ਕਰਤਾਰ ਨੂੰ ਦੇ ਰਹੇ ਹਨ। ਆਪ 'ਤੇਜ ਪ੍ਰਤਾਪ' ਦੀ ਵਾਂਛਾ ਤੋਂ ਉਪਰ ਰਬੀ ਰੰਗ ਵਿਚ ਹਨ ਤੇ ਸ਼ੁਕਰ ਵਿਚ ਡੁਲ੍ਹ ਡੁਲ੍ਹ ਪੈ ਰਹੇ ਹਨ।

ਅੰਕ ੧੮-ਆਮ ਤੌਰ ਤੇ ਜਾਪਦਾ ਹੈ ਕਿ ਆਪ ਜੀ ਅਪਣੇ ਦੁਆਰਾ ਉਚ ਅਵਸਥਾਵਾਂ ਦੇ ਵੇਰਵੇ ਉਪਦੇਸ਼ ਰੂਪ ਕਰਕੇ ਜਗਤ ਦੇ ਦਾਨਿਆਂ ਨੂੰ ਰਸਤੇ ਪਾ ਰਹੇ ਹਨ। ਅਰਥਾਤ ਇਨ੍ਹਾਂ ਅੰਕਾਂ ਦੇ ਅਰਥ ਅੰਨਜ ਪੁਰਖ ਯਾ ਦੂਸਰਿਆਂ ਬਾਬਤ ਸਮਝੇ ਜਾਂਦੇ ਹਨ। ਪਰ ਜੇ ਸਮਝੀਏ ਕਿ ਅਪਣੀ ਸ੍ਵੈ ਜੀਵਨੀ ਦਾ ਕੋਈ ਉੱਚਾ ਪਹਿਲੂ ਉਪਦੇਸ਼ ਰੂਪੀ ਦਰਸਾ ਰਹੇ ਹਨ, ਅਰਥਾਤ ਗੁਰੂ ਜੀ ਅਪਣੇ ਬਾਬਤ ਕਥਨ ਕਰ ਰਹੇ ਹਨ ਤੇ ਹਉਂ ਰਹਿਤ ਤਰਜ਼ ਵਰਣਨ ਦੀ ਵਰਤ ਰਹੇ ਹਨ ਤਾਂ ਬੀ ਸੱਚ ਤੋਂ ਦੂਰ ਨਹੀਂ ਜਾਈਦਾ। ਮੇਰੀ ਕਰਨੀ ਕਰਤੂਤ, ਗਜਾਨ ਧਜਾਨ ਸੰਜਮ, ਮੇਰੀ ਸੇਵਾ ਬੰਦਗੀ ਨਹੀਂ ਗਿਣ ਰਹੇ, ਨਾ ਅਪਣੇ ਕੋਈ ਕੁਦਰਤੀ ਯਾ ਪ੍ਰਾਪਤ ਕੀਤੇ ਗੁਣਾਂ ਦਾ ਮਾਣ ਯਾ ਕਾਰਨ ਦੱਸ ਰਹੇ ਹਨ, ਜੋ ਕੁਛ ਮੇਰੀ ਵਡਿਆਈ ਹੈ, ਪ੍ਰਭੂ ਦੀ ਦਾਤ ਹੈ, ਕਾਰਣ ਉਸ ਦਾ ਅਪਣਾ ਬਿਰਦ ਹੈ। ਤੇ ਜੋ ਕੁਛ ਇਸ ਬਿਰਦ ਨੇ ਵਰਤਾਇਆ ਹੈ ਉਹ ਹੈ ਮੈਨੂੰ ਕੰਠ ਲਾਕੇ ਰਖਿਆ ਹੈ, ਜੋ ਮੈਨੂੰ ਤੱਤੀ ਵਾ ਨਾ ਲਗੇ। ਇਸ ਵਿਚ ਮਾਤ੍ਰੀ ਪ੍ਰੇਮ ਦੀ ਸੈਨਤ ਹੈ ਕਿ ਮੈਨੂੰ ਪ੍ਰਭੂ ਨੇ ਮਾਂ ਵਾਕੂ ਗਲੇ ਨਾਲ ਲਾ ਕੇ ਰਖਿਆ ਹੈ, ਤੱਤੀ ਵਾ ਤਕ ਨਹੀਂ ਲੱਗਣ ਦਿਤੀ। ਕੋਈ ਦੁੱਖ: ਸਰੀਰਕ, ਮਾਨਸਿਕ, ਅਧਜਾਤਮਿਕ ਨਹੀਂ ਲੱਗਣ ਦਿਤਾ, ਕਿਤੇ ਵਿਘਨ ਨਹੀਂ ਪੈਣ ਦਿਤਾ।

ਅੰਕ ੧੯-ਇਤਨਾ ਕੁਛ ਵਾਹਿਗੁਰੂ ਦੀ ਦਾਤ ਦੱਸਕੇ, ਮਾਂ ਵਾਕੂ ਤ੍ਰੁੱਠਣਾ ਵਰਣਨ ਕਰਕੇ, ਹੁਣ ਅਪਣੇ ਨਾਮ ਜਪਣ ਦਾ ਵਰਣਨ ਕਰਦੇ ਹਨ। ਕਿਉਂਕਿ ਹੁਣ ਜੋ ਕਹਿਣਾ ਹੈ ਕਿ 'ਮੈਂ ਨਾਮ ਅਰਾਧਿਆ ਹੈ', 'ਪ੍ਰਭੂ ਨੂੰ ਮਨੋਂ ਤਨੋਂ ਧਿਆਇਆ ਹੈ', ਇਹ 'ਹਉਮੈ' ਦੀ ਬ੍ਰਿਤੀ ਵਿਚ ਨਹੀਂ, ਇਹ ਉਸੇ ਮਿਹਰ ਤੇ ਅਪਣੀ 'ਹਉਮੈ ਅਤੀਤਤਾ' ਵਿਚ ਸ਼ੁਕਰ-ਗੁਜ਼ਾਰੀ ਵਿਚ ਹੈ। ਜੀ ਇਛਜਾ ਫਲ ਵਾਹਿਗੁਰੂ ਜੀ ਦਾ ਮਿਲਾਪ, ਉਸ ਵਿਚ ਅਭੇਦ ਸਮਾਈ ਪ੍ਰਾਪਤ ਹੋਏ ਹੈਨ। ਇਹ ਪ੍ਰਭੂ ਧਿਆਉਣਾ ਸਾਧਨ ਮਾਤ੍ਰ ਨਹੀਂ ਸੀ ਕਿ ਹੁਣ ਛੱਡ ਦਿਤਾ ਹੈ, ਫੁਰਮਾ ਰਹੇ ਹਨ ਕਿ ਇਹ ਮੇਰਾ ਜੀਵਨ ਹੈ, ਮੈਨੂੰ ਸਭ ਤੋਂ ਵਡਾ, ਸਭ ਤੋਂ ਪਿਆਰਾ, ਮੇਰਾ ਮਾਲਕ ਉਹੀ ਹੈ ਤੇ ਮੈਂ ਜੀਉਂਦਾ ਹੀ ਉਸ ਦਾ ਨਾਮ ਜਪਕੇ ਹਾਂ। ਇਹ ਅਸਚਰਜ ਅਵਸਥਾ ਹੈ ਜੋ ਸੱਚ ਮੁਚ ਹੈ, ਸਾਰੇ ਗਜਾਨਾਂ ਤੋਂ ਉਪਰ ਯਥਾਰਥ ਹੈ। ਪੂਰਨ ਪਦ ਤੇ ਪਹੁੰਚ ਕੇ, ਸਾਈਂ ਦੇ ਗਲ ਲੱਗੇ ਰਹਿਕੇ, ਉਸ ਵਿਚ ਸਮਾਈ ਪਾ ਕੇ, ਜੋ ਆਦਰਸ਼ ਅੱਖਾਂ ਅਗੇ ਸੀ ਪ੍ਰਾਪਤ ਕਰਕੇ, ਫਿਰ ਜੀਵਨ ਉਸ ਦਾ 'ਨਾਮ ਜਪ' ਹੈ। 'ਨਾਮ ਜਪ' ਦੀ ਲੋੜ ਸਿਰੇ ਤੇ ਵੱਸਕੇ ਬੀ ਨਹੀਂ ਮੁੱਕੀ। ਹੁਣ ਉਹ ਜੀਵਨ ਬਣ ਗਿਆ ਹੈ*। ਇਹ ਹੈ ਅਮਲੀ ਗਜਾਨ, ਸਫਲ ਗਜਾਨ; ਸਾਈਂ ਦਾ ਬ੍ਰਿਤੀਆਂ ਵਿਚ, ਮਨ ਵਿਚ, ਸਰੀਰ ਵਿਚ, ਇੰਦ੍ਰਿਆਂ ਵਿਚ ਸੱਚ ਮੁਚ ਦਾ ਨਿਵਾਸ। ਸਭ ਕੁਛ ਬ੍ਰਹਮਾਕਾਰ ਹੋ ਰਿਹਾ ਹੈ, ਗਜਾਨ (ਜਾਣਨਾਂ) ਮਾਤ੍ਰ ਨਹੀਂ, ਸਾਰਾ ਕੁਛ ਅਲੂਹੀਅਤ ਹੀ ਅਲੂਹੀਅਤ ਹੈ। ਇਹ ਜੀਵਨ ਅਲੂਹੀਅਤ ਦਾ ਇਕ ਸਰਸ਼ਾਰ ਚਸ਼ਮਾ ਹੈ। ਰੱਬੀ ਜੀਵਨ ਦਾ ਉਮਾਹੂ ਸੋਮਾ ਹੈ ਜੋ ਉਛਲ ਰਿਹਾ ਹੈ ਤੇ ਫੈਜ਼ ਹੀ ਫੈਜ਼ ਪਹੁੰਚਾ ਰਿਹਾ ਹੈ†, ਫਿਰ ਕੋਈ ਵਾਸ਼ਨਾ, ਹਉਂ ਆਦਿ ਦਾ ਲੇਸ਼ ਮਾਤ੍ਰ ਨਹੀਂ।

---

* ਬਿਨੁ ਸਿਮਰਨ ਜੋ ਜੀਵਨੁ ਬਲਨਾ ਸਰਪ ਜੈਸੇ ਅਰਜਾਰੀ॥ {ਟੋਡੀ ਮਹਲਾ ੫-੨}
ਪੁਨਾ:- ਬ੍ਰਹਮ ਗਿਆਨੀ ਕੈ ਨਾਮੁ ਆਧਾਰੁ॥ {ਸੁਖਮਨੀ, ੮-੫}

† ਬ੍ਰਹਮ ਗਿਆਨੀ ਪਰਉਪਕਾਰ ਉਮਾਹਾ॥ {ਸੁਖਮਨੀ, ੮-੪}

੨੦ ਅੰਕ ਵਿਚ ਗਿਆਨ ਅਵਸਥਾ ਦਾ ਵਰਣਨ ਕਰਦੇ ਹਨ ਜੋ ਜੀ ਇਛਿਅੜਾ ਫਲ ਪਾਇਆ ਦੱਸ ਆਏ ਹਨ ਕਿ ਤੂੰ ਆਪਣੇ ਨਿਰਗੁਣ ਸਰੂਪ ਤੋਂ ਆਪਣਾ ਸਰਗੁਣ ਸਰੂਪ ਆਪ ਹੀ ਰਚਿਆ ਹੈ। ਜੈਸਾ ਕਿ ਆਸਾ ਦੀ ਵਾਰ ਵਿਚ, 'ਆਪੀਨੈ ਆਪੁ ਸਾਜਿਓ' ਫੁਰਮਾਇਆ ਹੈ। ਇਹ ਜੋ ਕੁਦਰਤ ਆਪਣੇ ਤੋਂ ਦੂਜੀ ਸ਼ੈ ਕਰਕੇ ਰਚੀ ਹੈ ਇਹ ਇਕ ਖੇਲ ਹੈ ਜੋ ਆਪ ਕੀਤਾ ਹੈ। ਅਸਲ ਵਿਚ ਕੇਵਲ ਸੱਤਜ ਸਰੂਪ ਹੀ ਸੱਤਜ ਸਰੂਪਤਾ ਵਿਚ ਵਰਤ ਰਿਹਾ ਹੈ, ਪਰ ਇਹ ਬੂਝ, ਇਹ ਸਫਲ ਗਿਆਨ, ਜਿਸ ਨੂੰ ਭਾਵੇ ਉਸ ਨੂੰ ਬੁਝਾਉਂਦਾ ਹੈ।

੨੧ ਅੰਕ ਵਿਚ ਫਿਰ ਗੁਰੂ ਦੀ ਮਹਿਮਾ ਆਈ ਹੈ ਕਿ ਜਿਥੇ ਕਿਸੇ ਨੇ ਇਹ ਸੱਤਜ ਸਰੂਪ ਪ੍ਰਭੂ ਪਾਇਆ ਹੈ ਓਥੇ ਗੁਰੂ ਦੀ ਹੀ ਕ੍ਰਿਪਾ ਹੋਈ ਹੈ। ਹਾਂ ਓਥੇ ਗੁਰੂ ਮੇਹਰ ਨਾਲ ਮਾਇਆ ਦਾ ਮੋਹ, ਜਿਸ ਆਸਰੇ ਇਹ 'ਦੂਜਾ ਖੇਲ' ਚਲ ਰਿਹਾ ਹੈ, ਚੁਕਾ ਦਿੱਤਾ ਹੈ। ਭਾਵ ਗੁਰੂ ਮਿਹਰ ਨਾਲ ਮਾਇਆ ਦਾ ਮੋਹ ਦੂਰ ਹੁੰਦਾ ਹੈ। ਨਾਲ ਹੀ ਇਹ ਜਗਤ ਦਾ ਦੂਜਾ ਰੂਪ ਹੋਕੇ ਚਲ ਰਿਹਾ ਖੇਲ ਅਸਤਿ ਹੋਕੇ ਦਿੱਸ ਪੈਂਦਾ ਹੈ। ਐਉਂ ਆਪਣੀ ਕਿਰਪਾ ਕਰਕੇ ਪ੍ਰਭੂ ਆਪੇ ਆਪਣੇ ਨਾਲ ਮਿਲਾ ਲੈਂਦਾ ਹੈ।

੨੨ਅੰਕ-ਇਕ ਹੋਰ ਦ੍ਰਿਸ਼ਟਾਂਤ ਦੇਕੇ ਦਿੱਸ ਰਹੇ ਸੰਸਾਰ ਨੂੰ ਵਰਣਨ ਕਰਦੇ ਹਨ। ਪਿਛੇ ਫੁਰਮਾਇਆ ਸੀ ਕਿ ਸੰਸਾਰ ਇਕ ਚੌਂਪੜ ਦੀ ਖੇਲ ਹੈ (ਇਸੇ ਸ਼ਬਦ ਦਾ ਦੇਖੋ ਅੰਕ ੨)।ਉਹ ਵਰਣਨ ਜਗਤ ਰਚਨਾ ਦਾ ਸਾਧਾਰਨ ਤੌਰ ਤੇ ਸੀ। ਹੁਣ ਗਯਾਨ ਅਰੂੜ ਅਵਸਥਾ ਵਿਚ, ਗਯਾਨ ਦ੍ਰਿਸ਼ਟੀ ਵਿਚ ਉਹ ਨਜ਼ਾਰਾ, ਜਿਵੇਂ ਗਯਾਨਵਾਨ ਨੂੰ ਦਿੱਸਦਾ ਹੈ ਤੇ ਆਮ ਲੋਕਾਂ ਨੂੰ ਜਾਣਦੇ ਹੋਏ ਬੀ ਦਿੱਸਦਾ ਨਹੀਂ, ਵਰਣਨ ਕਰਦੇ ਹਨ। ਪਰ ਹੁਣ ਦ੍ਰਿਸ਼ਟਾਂਤ ਚੌਂਪੜ ਦਾ ਨਹੀਂ, ਪਰ ਰਾਸ ਮੰਡਲ ਦਾ ਲੈਂਦੇ ਹਨ ਕਿ ਜਿਵੇਂ (ਨੈ=) ਜਮਨਾਂ ਨਦੀ ਦੇ ਕਿਨਾਰੇ ਗੋਪੀਆਂ ਤੇ ਗੁਆਲਿਆਂ ਦੀ ਖੇਲ ਕ੍ਰਿਸ਼ਨ ਆਪੇ ਕਰਦਾ ਤੇ ਆਪੇ ਮੇਟ ਦੇਂਦਾ ਸੀ ਹੋਈ, ਤਿਵੇਂ 'ਗੋਇ'=ਪ੍ਰਿਥਵੀ ਤੂੰ ਆਪੇ ਰਚੀ ਤੇ ਸੰਭਾਲੀ। ਇਸ ਪਰ ਸਰੀਰ ਰੂਪੀ ਭਾਂਡੇ ਅਰਥਾਤ ਖੇਲ ਦੇ ਪਾਤ੍ਰ ਆਪਣੇ ਹੁਕਮ ਨਾਲ ਰਚੇ। ਉਨ੍ਹਾਂ ਨੂੰ ਸਾਧਾਰਣ ਮਰਣ ਜੰਮਣ ਵਿਚ ਭੰਨਣਾ ਕਿ ਉਨ੍ਹਾਂ ਨੂੰ ਗਯਾਨ ਦੇਕੇ ਸੰਵਾਰ ਲੈਣਾ ਤੇਰਾ ਖੇਲ ਹੈ ਜੋ ਤੂੰ ਆਪ ਕਰ ਰਿਹਾ ਹੈਂ।

ਐਉਂ ਬੀ ਭਾਵ ਖੁਹਲਦੇ ਹਨ ਕਿ ਗੋਪੀ=ਇਸਤ੍ਰੀਆਂ, ਗੋਆਲੀਆ=ਮਰਦ, ਨੈ=ਮੌਤ। ਐਉਂ ਤੁਸਾਂ ਇਨ੍ਹਾਂ ਦੀ (ਗੋਇ=) ਬਾਜ਼ੀ ਯਾ ਖੇਲ ਰਚੀ ਹੈ (ਯਾ ਗੋਇ*=ਸ੍ਰਿਸ਼ਟੀ ਰਚੀ ਹੈ) ਤੇ ਤੁਸਾਂ ਹੀ (ਨੈ=) ਕਾਲ ਦੀ ਨਦੀ ਰਚੀ ਹੈ। ਸੋ ਹੁਕਮ ਨਾਲ ਤੁਸਾਂ ਸਰੀਰ ਰਚੇ ਹਨ ਤੇ ਆਪੇ (ਭਾਵ ਹੁਕਮ ਨਾਲ) ਭੰਨ ਦੇਂਦੇ ਹੋ ਤੇ (ਆਪੇ ਜਿਸ ਨੂੰ ਚਾਹੋ) ਸੰਵਾਰ ਲੈਂਦੇ ਹੋ।

ਅੰਕ ੨੩ ਵਿਚ ਫੇਰ ਦੱਸਦੇ ਹਨ ਕਿ ਇਸ ਖੇਲ ਵਿਚ, ਜਿਨ੍ਹਾਂ ਨੇ ਗੁਰੂ ਨਾਲ ਚਿਤ ਲਾਇਆ, ਉਨ੍ਹਾਂ ਨੂੰ ਇਹ ਖੇਲ ਖੇਲ ਹੋ ਦਿੱਸੀ, ਉਨ੍ਹਾਂ ਦੀ ਦ੍ਵੈਤ ਭਾਵਨਾ ਦੂਰ ਹੋ ਗਈ, ਜੋ ਪਹਿਲੋਂ 'ਸਚੋ ਸਚ' ਨੂੰ 'ਦੂਜੀ' ਕਰਕੇ ਦਿਖਾ ਰਹੀ ਸੀ। ਉਨ੍ਹਾਂ ਦੀ ਆਤਮਾ ਫੇਰ ਮਨ ਬ੍ਰਿਤੀਆਂ ਨਾਲ ਤਦਰੂਪ ਹੋਈ ਆਛਾਦਤ ਨਾ ਰਹੀ, ਓਹ ਨਿਰਮਲ 'ਜੋਤਿ ਸਰੂਪ ਹੋ ਚਮਕੀ। ਓਹ ਜੋਤੀ ਜੋਤਿ ਰਲੀ ਸੰਪੂਰਨ ਥੀਆ ਰਾਮ†' ਦੀ ਅਵਸਥਾ ਨੂੰ ਪਹੁੰਚੀ । ਓਹ ਇਸ ਖੇਲ ਵਿਚ ਸਾਰੇ ਜਨਮ ਨੂੰ ਸੰਵਾਰਕੇ ਸੱਤਜ ਸਰੂਪ ਨੂੰ ਪ੍ਰਾਪਤ ਹੋਏ।

ਅੰਕ ੨੪- ਹੇ ਪ੍ਰਭੂ! ਤੇਰੇ ਗੁਣ ਮੈਂ ਕੀਹ ਕੀਹ ਗਾਵਾਂ ਤੂੰ ਸਦਾ ਸਦਾ ਚੰਗਿਆਈਆਂ ਕਰਦਾ ਹੈਂ, ਤੂੰ ਦਿਨੇ ਰਾਤ ਜੋ ਮੇਰੇ ਨਾਲ ਚੰਗਿਆਈਆਂ ਕਰਦਾ ਹੈਂ ਉਸ ਦੀਆਂ ਵਡਿਆਈਆਂ (ਕਰਦੇ ਰਹਿਣ) ਦਾ ਮੈਨੂੰ ਦਾਨ ਬਖਸ਼। (ਹੇ ਦਾਤਾ! ਮੈਂ) ਤੈਨੂੰ ਸੱਚ (ਸਰੂਪ) ਨੂੰ ਸਦਾ ਸੱਤਜ ਸੰਭਾਲਦਾ ਤੇ

* ਫਾਰਸੀ ਵਿਚ ਗੋਇ=ਗੇਂਦ ਨੂੰ ਕਹਿੰਦੇ ਹਨ। ਉਸ ਤੋਂ ਗੇਂਦ ਦੀ ਖੇਲ ਭਾਵ ਲੈਂਦੇ ਹਨ।

† ਬਿਲਾਵਲ ਮਹਲਾ ੫, ਛੰਤ-੨।

ਯਾਦ ਕਰਦਾ ਰਹਾਂ। ਹੇ ਨਾਨਕ! ਇਹ (ਬੇਨਤੀ ਪ੍ਰਭੂ ਮੂਹਰੇ) ਕਹੁ ਭਾਵ ਕਹਿੰਦਾ ਰਹੁ।

ਮੈਨੂੰ ਇਹ ਦਾਨ ਦੇਵਣਾ, ਹਾਂ ਇਹ ਤਾਂ ਮੈਂ ਮੰਗਿਆ ਪਰ ਆਪ ਦਾ ਬਿਰਦ ਹੈ ਉਹ ਦਾਨ ਬ਼ੀ ਦੇਵਣਾ, ਜੋ 'ਅਣਮੰਗਿਆ ਦਾਨ' ਕਹੀਦਾ ਹੈ। ਭਾਵ ਜੋ ਕੁਛ ਆਪ ਤ੍ਰੁਠਕੇ ਆਪਣੀ ਸਰਬੱਗਤਾ ਵਿਚ ਸਰਬ ਸ਼ਕਤੀਮਾਨਤਾ ਦੁਆਰਾ ਸ੍ਵਛੰਦ ਦਾਨ ਦੇਂਦੇ ਹੋ ਉਹ ਦਾਨ ਬੀ ਦੇਣਾ। ਇਸ ਵਿਚ ਜੀਵ ਦੀ ਅਲਪੱਗਤਾ ਕਰਕੇ ਉਸ ਦੀ ਪ੍ਰਾਰਥਨਾ ਨੂੰ ਬੀ ਹੱਦ ਮਿਤ ਵਾਲੀ ਸਮਝਕੇ 'ਅਮਿਤ ਦਾਤਾ' ਤੋਂ ਉਹ ਦਾਨ ਮੰਗਿਆ ਹੈ ਜੋ ਸਰਬਗਜ ਸ਼ਕਤੀਮਾਨ ਆਪਣੀ ਅਮਿੱਤਤਾ ਵਿਚ ਆਪਣੇ ਦਿਆਲੁ ਸੁਭਾਵ ਤੇ ਮਿਹਰ ਦੇ ਬਿਰਦ ਕਰਕੇ ਆਪ ਬਖਸ਼ਦਾ ਹੈ, ਉਹ ਜੀਵ ਦੀ ਮੰਗ ਤੋਂ ਸਦਾ ਵਡਾ ਤੇ ਸਦਾ ਦੇ ਸੁਖ ਦਾ ਦਾਤਾ ਹੋਵੇਗਾ।

ਨਿਰੁਕ੍ਤ-ਮਛਿ-ਮਾਤ (ਲੋਕ) ਵਿਚ। ਦੇਖੋ ਪੰਨਾ ੧੪੧।

ਪਇਆਲਿ-ਪਾਤਾਲ (ਲੋਕ) ਵਿਚ । ਦੇਖੋ ਪੰਨਾ ੧੪੧।

ਕੁਰਬਾਣੁ-{ਅ:, ਕੁਰਬਾਨ} ਵਾਰੀ ਘੋਲੀ, ਸਦਕੇ।   ਨਾਵ ਨੋ-ਨਾਮ ਨੂੰ।

ਪਾਸਾ-ਚੌਪੜ ਦੀ ਖੇਡ ਵਿਚ ਜੋ ਦਾਣੇ ਸੱਟਦੇ ਹਨ, ਜਿਨ੍ਹਾਂ ਪਰ ਗੇਣਤੀ ਲਈ ਨਿਸ਼ਾਨ ਹੁੰਦੇ ਹਨ।   ਪਾਸਾ ਢਾਲਣਾ-ਚੌਪੜ ਦੇ ਪਾਸੇ ਨੂੰ ਸਿੱਟਣਾਂ ਤੇ ਫੇਰ ਗੇਣਤੀ ਕਰਕੇ ਨਰਦ ਚਲਾਉਣੀ, ਚੌਪੜ ਖੇਡਣਾ।   ਪਾਹਾਰੈ-ਪਸਾਰੇ ਵਿਚ!

ਪਰਤਾਪਦਾ-ਬਹੁਤ ਜਲਦਾ। ਦੁਖੀ ਹੁੰਦਾ। ਦੁਖੀ ਹੋ ਹੋ ਲੋਚਦਾ, ਵ੍ਯਾਕੁਲ ਹੋ ਹੋ ਲੱਭਦਾ।

ਪਰਮ ਗਤਿ-ਪੂਰਨ ਮੁਕਤੀ।

ਸੁਰਿ ਨਰ-ਸ੍ਰੇਸ਼ਟ ਸਜਣ ਪੁਰਖ। (੨) ਦੇਵਤੇ (ਤੇ) ਮਾਨੁਖ। ਦੇਖੋ ਸੁਰਿ ਨਰ ੧੩੧, ਸੁਰ ਪੰਨਾ ੭੬।

ਖੁਆਇਆ-ਖੁੰਝਾਇਆ ਹੈ। ਭੁਲਾਇਆ ਹੈ।

ਪਰਤਾਪੁ-ਬਹੁਤ ਜਲਨ। ਦੁਖ (ਅ) ਪਰਤਾਪ ਕਈ ਥਾਂ ਪ੍ਰਤਾਪ ਦੇ ਅਰਥ ਦੇਂਦਾ ਹੈ। ਐਸ਼੍ਵਰਜ।

ਸਹ-ਸ਼ਹੁ, ਪਤੀ। ਭਾਵ ਪਰਮੇਸ਼ੁਰ ਰੂਪ ਪਤੀ।

ਅਹਕਰਣੁ-ਅਹੰ ਕ੍ਰਿਤ। ਅਹੰਕਾਰ। ਅਭਿਮਾਨ।   ਮਸਤਕਿ-ਮੱਥੇ ਉਤੇ।

ਕਰਹਿ ਨਿਸਤਾਰਿ -ਤਾਰ ਦੇਂਦਾ ਹੈ। ਮੁਕਤੀ ਕਰਦਾ ਹੈ।

ਨਿਵਾਜਿਆ-{ਫਾ:, ਨਵਾਜ਼ੀਦਨ} ਵਡਿਆਈ ਦਿੱਤੀ।

ਸੰਜਮ-ਇੰਦ੍ਰਿਆਂ ਦੀ ਰੋਕ। (ਅ) ਜੁਗਤ। ਤਰਕੀਬ। ਦੇਖੋ ਪੰਨਾ ੨੦੨।

ਗੋਪੀ, ਨੈ, ਗੋਆਲੀਆ, ਗੋਇ-ਇਨ੍ਹਾਂ ਦੇ ਅਰਥ ਵ੍ਯਾਖ੍ਯਾ ਵਿਚ ਆ ਚੁਕੇ ਹਨ।

## {ਸਿਰੀ ਰਾਗੁ ਮਹਲਾ ੫, ਪੈ ਪਾਇ ਮਨਾਈ...}

| ਮੂਲ | ਅਰਥ |
|---|---|
| **ਸਿਰੀ ਰਾਗੁ ਮਹਲਾ ੫ ॥** | |
| **ਪੈ ਪਾਇ ਮਨਾਈ ਸੋਇ ਜੀਉ ॥ ਸਤਿਗੁਰ ਪੁਰਖਿ ਮਿਲਾਇਆ ਤਿਸੁ ਜੇਵਡੁ ਅਵਰੁ ਨ ਕੋਇ ਜੀਉ ॥ ੧ ॥ ਰਹਾਉ ॥** | ਸਤਿਗੁਰ ਪੁਰਖ ਨੇ (ਮੈਨੂੰ ਉਹ) ਮਿਲਾ ਦਿਤਾ ਹੈ ਜਿਸ ਜੇਡਾ ਵੱਡਾ ਹੋਰ ਕੋਈ ਨਹੀਂ ਹੈ ਜੀ, ਉਸਨੂੰ ਪੈਰੀਂ ਪੈ ਪੈਕੇ ਮਨਾਉਣਾ (ਹੁਣ ਮੇਰਾ ਕੰਮ) ਹੈ ਜੀਓ॥੧॥ਰਹਾਉ॥ |

| | |
|---|---|
| **ਗੋਸਾਈ ਮਿਹੰਡਾ ਇਠੜਾ ॥ ਅੰਮ ਅਬੇ ਥਾਵਹੁ ਮਿਠੜਾ ॥ ਭੈਣ ਭਾਈ ਸਭਿ ਸਜਣਾ ਤੁਧੁ ਜੇਹਾ ਨਾਹੀ ਕੋਇ ਜੀਉ॥੧॥** | (ਉਹ) ਮੇਰਾ ਮਾਲਕ (ਮੈਨੂੰ ਬਹੁਤ) ਪਿਆਰਾ ਹੈ, (ਉਹ ਤਾਂ ਮੈਨੂੰ) ਮਾਤਾ ਪਿਤਾ ਨਾਲੋਂ ਬੀ ਪਿਆਰਾ ਹੈ। (ਹੇ ਮੇਰੇ ਗੁਸਾਈਂ) ਭੈਣ ਭਰਾ (ਹੋਰ) ਸਾਰੇ ਸਾਕ ਤੇ ਸਜਣ (ਮੇਰੇ ਹਨ, ਪਰ) ਤੇਰੇ ਜੇਹਾ (ਪਿਆਰਾ) ਕੋਈ ਨਹੀਂ ਹੈ॥੧॥ |
| **ਤੇਰੈ ਹੁਕਮੇ ਸਾਵਣੁ ਆਇਆ ॥ ਮੈ ਸਤ ਕਾ ਹਲੁ ਜੋਆਇਆ ॥ ਨਾਉ ਬੀਜਣ ਲਗਾ ਆਸ ਕਰਿ ਹਰਿ ਬੋਹਲ ਬਖਸ ਜਮਾਇ ਜੀਉ ॥ ੨ ॥** | ਤੇਰੇ ਹੁਕਮ ਦੁਆਰਾ ਸਾਵਣ (ਦਾ ਮਹੀਨਾ) ਆ ਗਿਆ ਹੈ, ਮੈਂ (ਵੱਤਰ ਲੱਗਾ ਵੇਖਕੇ) ਸਤਿ ਦਾ ਹਲ ਜੁਆਇਆ ਹੈ, (ਹੁਣ) ਨਾਮ ਹਰਿ ਦਾ ਬੀਜ ਮੈਂ ਬੀਜਣ ਲੱਗ ਪਿਆ ਹਾਂ (ਇਹ) ਆਸਾ ਧਾਰਕੇ ਕਿ ਹੇ ਹਰੀ ਜੀਉ ਆਪ ਬਖਸ਼ਿਸ਼ ਦਾ ਬੋਹਲ ਜਮ੍ਹਾ ਕਰ ਦਿਓਗੇ*॥੨॥ |
| **ਹਉ ਗੁਰ ਮਿਲਿ ਇਕੁ ਪਛਾਣਦਾ ॥ ਦੁਯਾ ਕਾਗਲੁ ਚਿਤਿ ਨ ਜਾਣਦਾ ॥ ਹਰਿ ਇਕਤੈ ਕਾਰੈ ਲਾਇਓਨੁ ਜਿਉ ਭਾਵੈ ਤਿਵੈ ਨਿਬਾਹਿ ਜੀਉ ॥੩॥** | {ਕਿਵੇਂ ਨਾਮ ਦੀ ਕਮਾਈ ਹੋ ਰਹੀ ਹੈ? ਉੱਤਰ:} ਗੁਰੂ ਨੂੰ ਮਿਲਕੇ (ਅਰਥਾਤ ਗੁਰੂ ਨੂੰ ਮਿਲਣ ਦੇ ਮਗਰੋਂ) ਮੈਂ (ਹੁਣ ਕੇਵਲ) ਇਕ ਨੂੰ ਪਛਾਣਦਾ ਹਾਂ, ਦੂਜਾ (ਕੋਈ) ਕਾਗਜ਼ (ਮਾਤ੍ਰ ਬੀ) ਚਿਤ੍ਰਨਾ ਨਹੀਂ ਜਾਣਦਾ† (ਹਾਂ ਮੈਨੂੰ) ਹਰੀ ਨੇ ਇਕੋ (ਨਾਮ ਸਿਮਰਣ ਦੇ) ਕੰਮ ਵਿਚ ਲਾਇਆ ਹੈ। (ਅਗੋਂ) ਜਿਵੇਂ (ਉਸਨੂੰ) ਭਾਵੇ ਨਿਬਾਹ ਦੇਵੇਗਾ ਜੀ॥੩॥ |
| **ਤੁਸੀ ਭੋਗਿਹੁ ਭੁੰਚਹੁ ਭਾਈਹੋ ॥ ਗੁਰਿ ਦੀਬਾਣਿ ਕਵਾਇ ਪੈਨਾਈਓ ॥ ਹਉ ਹੋਆ ਮਾਹਰੁ ਪਿੰਡ ਦਾ ਬੰਨਿ ਆਦੇ ਪੰਜਿ ਸਰੀਕ ਜੀਉ ॥ ੪ ॥** | {ਹੁਣ ਦੱਸਣ ਲੱਗੇ ਹਨ ਕਿ ਨਾਮ ਦਾਨ ਦਾ ਦਾਤਾ ਬੀ ਮੈਨੂੰ ਬਣਾ ਦਿਤਾ ਗਿਆ ਹੈ} (੨) ਗੁਰੂ ਨੇ (ਅਪਣੇ ਸਤਿਸੰਗ ਦੇ) ਦਰਬਾਰ ਵਿਚ (ਮੈਨੂੰ ਗੁਰਜਾਈ ਦਾ) ਪੁਸ਼ਾਕਾ ਪਹਿਨਾ ਦਿਤਾ ਹੈ (ਇਸ ਕਰਕੇ ਮੈਂ ਨਾਮ ਜਪਦਾ ਨਾਮ ਦਾਨ ਦੇ ਬੀ ਰਿਹਾ ਹਾਂ) (੧) ਹੇ ਭਾਈਓ! ਇਸਨੂੰ ਤੁਸੀਂ ਭੋਗੋ ਤੇ ਭੁੰਚੋ (ਡਰੋ ਨਾ ਕਿ ਕੋਈ ਵਿਘਨ ਪਾਏਗਾ)। ਮੈਂ ਤਾਂ (ਹੁਣ ਮਨੁੱਖਾ ਦੇਹ ਰੂਪੀ) ਪਿੰਡ ਦਾ ਮਾਹਿਰ (ਚੌਧਰੀ) ਹੋ ਗਿਆ ਹਾਂ, (ਮੈਂ) ਪੰਜੇ (ਮੁਕਾਬਲਾ ਕਰਨ ਵਾਲੇ) ਸ਼ਰੀਕ (=ਵਿਰੋਧੀ) ਬੰਨ੍ਹ ਲਿਆਂਦੇ ਹਨ॥੪॥ |
| **ਹਉ ਆਇਆ ਸਾਮ੍ਹੈ ਤਿਹੰਡੀਆ ॥ ਪੰਜਿ ਕਿਰਸਾਣ ਮੁਜੇਰੇ ਮਿਹਡਿਆ॥ ਕੰਨੁ ਕੋਈ ਕਢਿ ਨ ਹੰਘਈ ਨਾਨਕ ਵੁਠਾ ਘੁਘਿ ਗਿਰਾਉ ਜੀਉ ॥ ੫ ॥** | {ਹੁਣ ਆਪਣੀ ਪ੍ਰਾਪਤੀ ਨੂੰ ਅਪਣੀ ਨਹੀਂ ਦੱਸਦੇ ਅਪਣੇ ਗੁਸਾਈਂ ਦੀ ਮਿਹਰ ਦੱਸਦੇ ਹਨ} (ਹੇ ਗੋਸਾਈਂ!) ਮੈਂ ਤੇਰੀ ਸ਼ਰਨ (ਜਦ ਦਾ) ਆਇਆ ਹਾਂ, ਪੰਜ ਕਿਰਸਾਣ (ਗਜਾਨ ਇੰਦ੍ਰੇ) ਮੇਰੇ ਮੁਜੇਰੇ ਹੋ ਗਏ ਹਨ; (ਹੁਣ ਕੋਈ ਮੇਰੇ ਸਾਹਮਣੇ) ਸਿਰ ਉੱਚਾ ਨਹੀਂ ਕਰ ਸਕਦਾ, ਹੇ ਨਾਨਕ! ਹੁਣ (ਇਹ) ਪਿੰਡ (ਦੈਵੀ ਗੁਣਾਂ ਤੇ ਆਤਮਕ ਰੰਗਾਂ ਨਾਲ) ਘੁਘ ਵਸ ਪਿਆ ਹੈ॥੫॥ |

*ਨਾਮ ਦੇ ਬੀਜ ਤੋਂ ਬਖਸ਼ਿਸ਼ ਦੇ ਦਾਣੇ ਇੰਨੇ ਉਗਣਗੇ ਕਿ ਬੋਹਲ ਲਗ ਜਾਣਗੇ। ਜਮਾਇ=ਜਮ੍ਹਾ ਯਾ ਇਕੱਠੇ ਹੋ ਜਾਣਗੇ।

† ਐਉਂ ਬੀ ਕਰਦੇ ਹਨ-ਦੂਜੀ ਕੋਈ ਗੱਲ ਚਿਤ ਵਿਚ ਨਹੀਂ ਲਿਆਉਂਦਾ।

**ਹਉ ਵਾਰੀ ਘੁੰਮਾ ਜਾਵਦਾ ॥ ਇਕ ਸਾਹਾ ਤੁਧੁ ਧਿਆਇਦਾ ॥ ਉਜੜੁ ਥੇਹੁ ਵਸਾਇਓ ਹਉ ਤੁਧ ਵਿਟਹੁ ਕੁਰਬਾਣੁ ਜੀਉ ॥ ੬ ॥**

(੩) (ਪਹਿਲੋਂ ਇਹ ਪਿੰਡ ਨਹੀਂ ਸੀ, ਇਹ ਤਾਂ ਇਕ) ਉਜੜਿਆ ਥੇਹ (ਜੇਹਾ ਸੀ ਜਿਸਨੂੰ ਤੁਸਾਂ ਹੁਣ) ਵਸਾ ਦਿਤਾ ਹੈ, (ਇਸ ਲਈ) ਮੈਂ ਆਪ ਤੋਂ ਕੁਰਬਾਨ ਹਾਂ (੧) (ਹਾਂ) ਮੈਂ ਆਪ ਤੋਂ ਘੁੰਮ ਘੁੰਮ ਕੇ ਵਾਰਨੇ ਹੋ ਰਿਹਾ ਹਾਂ (੨) ਤੇ ਲਗਾਤਾਰ ਆਪ ਨੂੰ ਧਿਆ ਰਿਹਾ ਹਾਂ॥੬॥

**ਹਰਿ ਇਠੈ ਨਿਤ ਧਿਆਇਦਾ ॥ ਮਨਿ ਚਿੰਦੀ ਸੋ ਫਲੁ ਪਾਇਦਾ ॥ ਸਭੇ ਕਾਜ ਸਵਾਰਿਅਨੁ ਲਾਹੀਅਨੁ ਮਨ ਕੀ ਭੁਖ ਜੀਉ ॥ ੭ ॥**

(ਅਰਥਾਤ) ਪਜ਼ਾਰੇ ਹਰਿ ਨੂੰ (ਮੈਂ ਹੁਣ) ਨਿਤ ਧਿਆਉਂਦਾ ਹਾਂ, ਜੋ ਮਨ ਵਿਚ ਚਿਤਵਾਂ ਉਹੋ ਫਲ ਪਾ ਲੈਂਦਾ ਹਾਂ। (ਹਰਿ ਨੇ ਮੇਰੇ) ਸਾਰੇ ਕੰਮ ਸੰਵਾਰ ਦਿਤੇ ਹਨ (ਤੇ) ਮਨ ਦੀ (ਸਾਰੀ) ਭੁੱਖ (ਹੀ) ਦੂਰ ਕਰ ਦਿਤੀ ਹੈ। (ਭਾਵ ਜੋ ਮਨ ਵਿਚ ਚਿਤਵਿਆ ਪੂਰਾ ਕੀਤਾ, ਜੋ ਕੰਮ ਪਏ ਸੰਵਾਰ ਦਿਤੇ, ਅੰਤ ਚਿਤਵਨ ਤੇ ਮੰਗਣ ਦੀ ਭੁੱਖ ਹੀ ਦੂਰ ਕਰ ਦਿਤੀ ਹੈ, ਭਾਵ ਵਾਸ਼ਨਾ ਤ੍ਰਿਸ਼ਨਾ ਹੀ ਹਟਾ ਦਿਤੀ ਹੈ)॥੭॥

**ਮੈ ਛਡਿਆ ਸਭੋ ਧੰਧੜਾ ॥ ਗੋਸਾਈ ਸੇਵੀ ਸਚੜਾ ॥ ਨਉ ਨਿਧਿ ਨਾਮੁ ਨਿਧਾਨੁ ਹਰਿ ਮੈ ਪਲੈ ਬਧਾ ਛਿਕਿ ਜੀਉ ॥ ੮ ॥**

(ਇਸ ਕਰਕੇ) ਮੈਂ ਸਾਰੇ ਧੰਧੇ ਛਡ ਦਿਤੇ ਹਨ, (ਅਤੇ ਅਪਣੇ) ਸੱਚੇ ਸੁਆਮੀ ਦੀ ਸੇਵਾ ਕਰ ਰਿਹਾ ਹਾਂ। (ਉਸ ਹਰਿ ਦਾ) ਨਾਮ ਨਉਨਿਧਾਂ (ਦੇਣੇ ਵਾਲਾ) ਖਜ਼ਾਨਾ ਹੈ, ਉਹ ਮੈਂ ਖਿੱਚ ਕੇ ਪੱਲੇ ਬੰਨ੍ਹ ਲੀਤਾ ਹੈ (ਭਾਵ, ਮੈਂ ਸਾਵਧਾਨਤਾ ਨਾਲ ਹ੍ਰਿਦੇ ਵਿਚ ਨਾਮ ਦੀ ਸੰਭਾਲ ਕਰ ਰਿਹਾ ਹਾਂ:- ਪ੍ਰਭ ਕੀ ਉਸਤਤਿ ਕਰਹੁ ਸੰਤ ਮੀਤ॥ਸਾਵਧਾਨ ਏਕਾਗਰ ਚੀਤ)॥੮॥

**ਮੈ ਸੁਖੀ ਹੂੰ ਸੁਖੁ ਪਾਇਆ ॥ ਗੁਰਿ ਅੰਤਰਿ ਸਬਦੁ ਵਸਾਇਆ ॥ ਸਤਿਗੁਰਿ ਪੁਰਖਿ ਵਿਖਾਲਿਆ ਮਸਤਕਿ ਧਰਿ ਕੈ ਹਥੁ ਜੀਉ ॥ ੯ ॥**

{ਪ੍ਰਸ਼ਨ: ਕੋਈ ਤੁਹਾਨੂੰ ਸੁਖ ਬੀ ਮਿਲਿਆ ਹੈ? ਉੱਤਰ:}(ਜਦ ਤੋਂ) ਗੁਰੂ ਨੇ (ਮੇਰੇ) ਮੱਥੇ ਤੇ ਹੱਥ ਧਰਕੇ (ਪਹਿਲੋਂ ਮੇਰੇ) ਅੰਦਰ ਸ਼ਬਦ ਨੂੰ ਵਸਾ ਦਿਤਾ (ਤੇ ਫੇਰ ਮੈਨੂੰ) ਸਤਿਗੁਰੂ ਪੁਰਖ ਨੇ (ਹਰੀ) ਦਿਖਾ ਦਿਤਾ ਹੈ (ਤਦ ਤੋਂ) ਮੈਂ ਵਧੀਆ ਤੋਂ ਵਧੀਆ ਸੁਖ ਪਾਇਆ ਹੈ (ਭਾਵ ਸਿਰ ਸੁਖਾਂ ਦੇ ਸੁਖ-ਆਤਮ ਸੁਖ ਪਾਇਆ ਹੈ)॥੯॥

**ਮੈ ਬਧੀ ਸਚੁ ਧਰਮ ਸਾਲ ਹੈ ॥ ਗੁਰਸਿਖਾ ਲਹਦਾ ਭਾਲਿ ਕੈ ॥ ਪੈਰ ਧੋਵਾ ਪਖਾ ਫੇਰਦਾ ਤਿਸੁ ਨਿਵਿ ਨਿਵਿ ਲਗਾ ਪਾਇ ਜੀਉ ॥ ੧੦ ॥**

{ਹੁਣ ਮੈਂ ਅਗੋਂ ਉਹ ਦਾਤ ਦਾਨ ਕਰ ਰਿਹਾ ਹਾਂ, ਉਸ ਪਰਥਾਇ ਬਚਨ ਕਰਦੇ ਹਨ:} ਮੈਂ ਧਰਮ ਦੀ ਸ਼ਾਲਾ ਬਨਾਈ ਹੈ ਜੋ ਸੱਚ ਹੀ ਸੱਚ ਹੈ (ਭਾਵ ਸੱਚ ਦੇ ਆਧਾਰ ਤੇ ਸਤਿਸੰਗ ਟੋਰਿਆ ਹੈ। ਜਿਸਦੇ ਪ੍ਰਬੰਧ ਲਈ ਮੈਂ ਅਪਣੇ) ਗੁਰੂ (ਨਾਨਕ, ਗੁਰੂ ਅੰਗਦ, ਗੁਰੂ ਅਮ੍ਰਦਾਸ ਤੇ ਗੁਰੂ ਰਾਮ ਦਾਸ ਜੀ) ਦੇ ਸਿਖਾਂ ਨੂੰ ਟੋਲਕੇ ਲੱਭਦਾ ਹਾਂ, ਪੈਰ ਧੋਂਦਾ ਹਾਂ, ਪੱਖਾ ਝਲਦਾ ਹਾਂ, ਤੇ ਨਿਊਂ ਨਿਊਂ ਕੇ ਉਨ੍ਹਾਂ ਦੇ ਪੈਰੀਂ ਲਗਦਾ ਹਾਂ। (ਭਾਵ ਕਿ ਓਹ ਪ੍ਰਚਾਰ ਵਿਚ ਸਹਾਈ ਹੋਣ) ॥੧੦॥

**ਸੁਣਿ ਗਲਾ ਗੁਰ ਪਹਿ ਆਇਆ ॥ ਨਾਮੁ ਦਾਨੁ ਇਸਨਾਨੁ ਦਿੜਾਇਆ ॥ ਸਭੁ ਮੁਕਤੁ ਹੋਆ ਸੈਸਾਰੜਾ ਨਾਨਕ ਸਚੀ ਬੇੜੀ ਚਾੜਿ ਜੀਉ ॥ ੧੧ ॥**

(ਜੇ ਕੋਈ ਜਗਜਾਸੂ ਇਸ ਸਚੀ ਧਰਮ ਸਾਲ ਦੀਆਂ) ਗਲਾਂ ਸੁਣਕੇ ਗੁਰੂ ਪਾਸ ਆਉਂਦਾ ਹੈ ਉਸਨੂੰ ਨਾਮ ਦਾਨ ਤੇ ਇਸ਼ਨਾਨ ਦ੍ਰਿੜ ਕਰਾਈਦਾ ਹੈ। (ਐਉਂ ਨਾਮ ਦੀ) ਸੱਚੀ ਬੇੜੀ ਤੇ ਚਾੜਕੇ, ਹੇ ਨਾਨਕ! ਸਾਰਾ ਸੰਸਾਰ ਮੁਕਤ ਹੁੰਦਾ ਜਾਂਦਾ ਹੈ ॥੧੧॥

**ਸਭ ਸ੍ਰਿਸਟਿ ਸੇਵੇ ਦਿਨੁ ਰਾਤਿ ਜੀਉ ॥ ਦੇ ਕੰਨੁ ਸੁਣਹੁ ਅਰਦਾਸਿ ਜੀਉ ॥ ਠੋਕਿ ਵਜਾਇ ਸਭ ਡਿਠੀਆ ਤੁਸਿ ਆਪੇ ਲਇਅਨੁ ਛਡਾਇ ਜੀਉ ॥ ੧੨ ॥**

(੨) (ਹੇ ਇਠੜੇ ਗੁਸਾਈਂ, ਹੇ ਹਰੀ! ਸਾਡੀ) ਅਰਦਾਸ ਧਿਆਨ ਦੇਕੇ ਸੁਣੋਂ ਜੀਓ! (ਆਪ ਦੀ ਮੇਹਰ ਨਾਲ ਕਿਵੇਂ) ਸਾਰੀ ਸ੍ਰਿਸ਼ਟੀ (ਆਪ ਨੂੰ) ਦਿਨੇ ਰਾਤ ਸੇਵੇ (ਕਿਉਂਕਿ ਅਸਾਂ) ਠੋਕ ਵਜਾਕੇ ਸਭ ਦੇਖ ਲਿਆ ਹੈ (ਕਿ ਜਿਸਨੂੰ ਛੁਡਾਇਆ ਹੈ) ਆਪ ਨੇ (ਅਪਣੀ ਮੇਹਰ ਨਾਲ) ਤੁਠਕੇ ਹੀ ਛੁਡਾਇਆ ਹੈ॥੧੨॥

**ਹੁਣਿ ਹੁਕਮੁ ਹੋਆ ਮਿਹਰਵਾਣ ਦਾ ॥ ਪੈ ਕੋਇ ਨ ਕਿਸੈ ਰਞਾਣਦਾ ॥ ਸਭ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ ॥ ੧੩ ॥**

ਹੁਣ ਕ੍ਰਿਪਾਲੂ (ਸੁਆਮੀ) ਦਾ ਹੁਕਮ ਹੋ ਗਿਆ ਹੈ (ਕਿ ਕੋਈ ਕਿਸੇ ਨੂੰ ਨਾਂ ਸਤਾਵੇ, ਉਸ ਮੂਜਬ) ਕੋਈ ਕਿਸੇ ਉਤੇ (ਭਾਰੂ) ਪੈਕੇ ਦੁਖ ਨਹੀਂ ਦੇਂਦਾ। ਸਾਰੀ (ਪਰਜਾ) ਸੁਖਾਲੀ ਵਸ ਰਹੀ ਹੈ, (ਹਾਂ) ਇਹ ਨਿੰਮ੍ਰਤਾ ਦਾ ਰਾਜ (ਕਾਯਮ) ਹੋ ਗਿਆ ਹੈ॥੧੩॥

**ਝਿੰਮਿ ਝਿੰਮਿ ਅੰਮ੍ਰਿਤੁ ਵਰਸਦਾ ॥ ਬੋਲਾਇਆ ਬੋਲੀ ਖਸਮ ਦਾ ॥ ਬਹੁ ਮਾਣੁ ਕੀਆ ਤੁਧੁ ਉਪਰੇ ਤੂੰ ਆਪੇ ਪਾਇਹਿ ਥਾਇ ਜੀਉ ॥ ੧੪ ॥**

(ਇਸ ਹਲੇਮੀ ਰਾਜ ਵਿਚ ਨਾਮ ਉਪਦੇਸ਼ ਦਾ) ਅੰਮ੍ਰਿਤ (ਸਾਡੀ ਰਸਨਾਂ ਤੋਂ) ਝਿੰਮ ਝਿੰਮ ਕਰਕੇ ਵਸਦਾ ਹੈ, (ਹਾਂ, ਮੈਂ ਨਹੀਂ ਇਹ ਅੰਮ੍ਰਿਤ ਬਚਨ ਵਸਾਉਂਦਾ, ਮੈਂ ਤਾਂ) ਮਾਲਕ ਦਾ ਬੁਲਾਇਆ ਬੋਲਦਾ ਹਾਂ, (ਤੇ ਜੋ ਬੋਲਦਾ ਹਾਂ ਹੇ ਹਰੇ!) ਆਪ ਤੇ ਬਹੁਤਾ ਮਾਣ ਕਰਕੇ (ਬੋਲਦਾ ਹਾਂ, ਜਿਸ ਨੂੰ) ਤੂੰ ਆਪ ਹੀ ਸਫਲ ਕਰ ਦੇਂਦਾ ਹੈਂ। (ਭਾਵ ਉਪਦੇਸ਼ ਲੈਣ ਵਾਲੇ ਸੁਖੀ ਹੋ ਜਾਂਦੇ ਹਨ)॥੧੪॥

**ਤੇਰਿਆ ਭਗਤਾ ਭੁਖ ਸਦ ਤੇਰੀਆ ॥ ਹਰਿ ਲੋਚਾ ਪੂਰਨ ਮੇਰੀਆ ॥ ਦੇਹੁ ਦਰਸੁ ਸੁਖਦਾਤਿਆ ਮੈ ਗਲਿ ਵਿਚਿ ਲੈਹੁ ਮਿਲਾਇ ਜੀਉ ॥੧੫॥**

ਹੇ ਹਰੀ! ਮੇਰੀ (ਇਹੀ) ਲੋਚਾ ਪੂਰਨ ਕਰ ਕਿ ਤੇਰੇ ਭਗਤਾਂ ਨੂੰ (ਅਰਥਾਤ ਮੈਨੂੰ) ਸਦਾ ਤੇਰੀ ਭੁਖ ਲਗੀ ਰਹੇ । (ਹਾਂ) ਹੇ ਸੁਖਾਂ ਦੇ ਦਾਤੇ! (ਇਹ ਲੋਚਾ ਬੀ ਪੂਰਨ ਕਰ ਕਿ) ਅਪਣਾ ਦਰਸ਼ਨ ਦੇਹ ਤੇ ਮੈਨੂੰ ਗਲੇ ਲਾ ਲੈ॥੧੫॥

**ਤੁਧੁ ਜੇਵਡੁ ਅਵਰੁ ਨ ਭਾਲਿਆ ॥ ਤੂੰ ਦੀਪ ਲੋਅ ਪਇਆਲਿਆ ॥ ਤੂੰ ਥਾਨਿ ਥਨੰਤਰਿ ਰਵਿ ਰਹਿਆ ਨਾਨਕ ਭਗਤਾ ਸਚੁ ਅਧਾਰੁ ਜੀਉ ॥ ੧੬ ॥**

(ਹੇ ਸੁਖ ਦਾਤੇ!) ਤੇਰੇ ਜੇਡਾ ਵਡਾ (ਮੈਂ) ਹੋਰ ਕੋਈ ਨਹੀਂ ਵੇਖਿਆ, ਤੂੰ (ਇੰਨਾਂ ਵਡਾ ਹੈਂ ਕਿ ਧਰਤੀ ਦੇ) ਦੀਪਾਂ (ਅਕਾਸ਼ ਦੇ) ਲੋਕਾਂ (ਤੇ ਹੇਠਾਂ ਸਾਰੇ) ਪਤਾਲਾਂ (ਦੇ ਟਿਕਾਣਿਆਂ) ਵਿਚ, (ਹਾਂ) ਤੂੰ ਥਾਵਾਂ ਵਿਚ ਤੇ ਥਾਵਾਂ ਦੇ ਅੰਤਰੇ ਵਿਚ (ਸਾਰੇ) ਵਜ਼ਾਪਕ ਹੈਂ, ਹੇ ਨਾਨਕ! (ਹਰ ਥਾਵੇਂ ਤੇਰੇ) ਭਗਤਾਂ ਨੂੰ (ਤੈਂ) ਸੱਤਜ ਸਰੂਪ ਦਾ ਹੀ ਆਸਰਾ ਹੈ॥੧੬॥

{ਸ਼ਬਦ ਦੇ ਆਰੰਭ ਵਿਚ ਦੱਸਿਆ ਸੀ ਕਿ ਮੈਂ ਪ੍ਰਭੂ ਨੂੰ (ਮਨਾ) ਪੂਜ ਰਿਹਾ ਹਾਂ, ਫੇਰ ਸ਼ਬਦ ਦੇ ਆਰੰਭ ਤੋਂ ਪੰਜਵੇਂ ਅੰਕ ਦੇ ਅਖੀਰ ਤਕ ਉਸ ਪੂਜਾ ਦਾ ਰੂਪ 'ਕ੍ਰਿਸਾਨੀ' ਨਾਲ ਬੰਨ੍ਹਕੇ ਪਰਮ ਪਦ ਤਕ ਲੈ ਗਏ ਸਨ। ਫੇਰ ੯ ਦੇ ਅਖ਼ੀਰ ਤਕ ਈਸ਼੍ਵਰ ਪਰਾਇਣਤਾ ਸਪਸ਼ਟ ਪਦਾਂ ਵਿਚ ਦੱਸੀ ਸੀ। ਫੇਰ ਦਸਵੇਂ ਦੇ ਸ਼ੁਰੂ ਤੋਂ ੧੬ ਦੇ ਅਖ਼ੀਰ ਤਕ ਸਤਿਸੰਗ ਟੋਰਣ ਦਾ ਹਾਲ ਇਕ 'ਰਾਜ' ਪਰ 'ਹਲੇਮੀ-ਰਾਜ' ਦੇ ਰੂਪ ਵਿਚ ਦਰਸਾਇਆ ਸੀ। ਹੁਣ ੧੬ ਦੇ ਅਖ਼ੀਰ ਤੋਂ ਛਿੰਝ ਦੇ ਰੂਪਕ ਵਿਚ ਪਹਿਲਵਾਨ ਦੀ ਸਦਰਸ਼ਤਾ ਵਿਚ ਪਰਮਾਰਥਿਕ ਪ੍ਰਯਤਨ ਦੀ ਉਹੋ ਗਲ ਦੱਸਦੇ ਹਨ। ਸਭਨਾਂ ਵਿਚ

ਪਰਮਾਰਥਿਕ ਤੇ ਪ੍ਰਯਤਨੀ ਜਗਜਾਸੂ ਲਈ ਪ੍ਰਾਪਤੀ ਦਾ ਰਾਹ ਦਰਸਾਉਂਦੇ ਹਨ। ਉੱਤਮ ਪੁਰਖ ਵਿਚ ਬੋਲਦੇ ਸਾਨੂੰ, ਜੀਵਨ ਨੂੰ ਆਤਮਕ ਜੀਵਨ ਬਨਾ ਲੈਣ ਦੀ, ਜਾਚ ਦੱਸ ਰਹੇ ਹਨ। ਜੋ ਗਲ ਕਿ ਅੰਕ ੧੯ ਤੋਂ ਸਪਸ਼ਟ ਹੋ ਜਾਂਦੀ ਹੈ।}

**ਹਉ ਗੋਸਾਈ ਦਾ ਪਹਿਲਵਾਨੜਾ॥ ਮੈ ਗੁਰ ਮਿਲਿ ਉਚ ਦੁਮਾਲੜਾ ॥**

ਮੈਂ (ਆਪਣੇ) ਸੁਆਮੀ ਦਾ ਛੋਟਾ ਜਿਹਾ ਪਹਿਲਵਾਨ ਹਾਂ ਮੈਂ ਗੁਰੂ ਨੂੰ ਮਿਲਕੇ ਉੱਚ ਦੁਮਾਲੀਆ ਹੋ ਗਿਆ ਹਾਂ (ਭਾਵ ਮੈਂ ਸਾਂ ਤਾਂ ਨਿੱਕਾ ਜਿਹਾ ਪਹਿਲਵਾਨ, ਪਰ ਮੈਂ ਗੁਰੂ ਨੂੰ ਮਿਲ ਪਿਆ, ਜਾਚ ਸਿੱਖ ਲਈ ਤਾਂ ਮੈਂ ਇਨ੍ਹਾਂ ਸ਼ੱਤ੍ਰੂਆਂ ਤੋਂ ਫਤਹ ਪਾਕੇ ਮਾਲੀ ਜਿੱਤ ਲਈ, ਸੋ ਮੈਂ ਉੱਚ ਦੁਮਾਲੇ ਵਾਲਾ ਬਿਜਈ ਪਹਿਲਵਾਨ ਹੋ ਗਿਆ ਹਾਂ)।{ਹੁਣ ਹੋਈ ਕੁਸ਼ਤੀ ਦਾ ਰੂਪ ਦੱਸਦੇ ਹਨ}

**ਸਭ ਹੋਈ ਛਿੰਝ ਇਕਠੀਆ ਦਯੁ ਬੈਠਾ ਵੇਖੈ ਆਪਿ ਜੀਉ ॥ ੧੭ ॥**

(ਘੋਲ ਦੇਖਣ ਲਈ) ਸਭ ਛਿੰਝ (ਦਰਸ਼ਕਾਂ ਦੀ ਭੀੜ) ਇਕੱਠੀ ਹੋ ਰਹੀ ਸੀ, (ਮਾਲਕ) ਵਾਹਿਗੁਰੂ ਆਪ ਬੀ ਬੈਠਾ ਵੇਖਦਾ ਸੀ॥੧੭॥

**ਵਾਤ ਵਜਨਿ ਟੰਮਕ ਭੇਰੀਆ ॥ ਮਲ ਲਥੇ ਲੈਦੇ ਫੇਰੀਆ ॥ ਨਿਹਤੇ ਪੰਜਿ ਜੁਆਨ ਮੈ ਗੁਰ ਥਾਪੀ ਦਿਤੀ ਕੰਡਿ ਜੀਉ ॥ ੧੮ ॥**

ਤੂਤੀਆਂ ਵਜ ਰਹੀਆਂ ਸਨ, (ਨਾਲ) ਛੋਟੇ ਨਗਾਰੇ ਤੇ ਭੇਰੀਆਂ (ਵਜ ਰਹੀਆਂ ਸਨ), ਪਹਿਲਵਾਨ (ਪਿੜ ਵਿਚ) ਲੱਥੇ ਹੋਏ (ਮੇਰੇ ਦਆਲੇ) ਫੇਰੀਆਂ ਲੈ ਰਹੇ ਸਨ (ਕਿ ਆਓ ਘੁਲੀਏ) ਮੈਂ (ਘੁਲ ਪਿਆ ਤੇ) ਪੰਜ ਜੁਆਨ (ਮੱਲ ਮੈਂ) ਢਾਹ ਲੀਤੇ, (ਇਸ ਪਰ) ਗੁਰੂ ਨੇ ਮੇਰੀ ਪਿੱਠ ਤੇ ਥਾਪੀ ਦਿੱਤੀ॥੧੮॥

**ਸਭ ਇਕਠੇ ਹੋਇ ਆਇਆ ॥ ਘਰਿ ਜਾਸਨਿ ਵਾਟ ਵਟਾਇਆ ॥ ਗੁਰਮੁਖਿ ਲਾਹਾ ਲੈ ਗਏ ਮਨਮੁਖ ਚਲੇ ਮੂਲੁ ਗਵਾਇ ਜੀਉ ॥ ੧੯ ॥**

(ਦੇਖੋ, ਮੱਲ ਅਖਾੜੇ ਵਿਚ ਦੇ ਪਹਿਲਵਾਨਾਂ ਵਾਂਙੂ ਜਗਤ ਦੇ) ਸਾਰੇ (ਜੀਵ ਸੰਸਾਰ ਵਿਚ) ਆ ਇਕੱਠੇ ਹੋਏ ਹਨ, (ਦਿਨ ਪੂਰੇ ਹੋਣ ਤੇ) ਘਰੋ ਘਰੀ ਟੁਰ ਜਾਣਗੇ (ਪਰ ਇਕੋ ਰਸਤੇ ਨਹੀਂ) ਰਾਹ ਵਟਾਕੇ (ਆਪੋ ਆਪਣੇ ਟਿਕਾਣੇ ਜਾਣਗੇ, ਅਰਥਾਤ) ਗੁਰਮੁਖ ਤਾਂ (ਉਸ ਰਸਤੇ ਜਾਣਗੇ ਜੋ) ਲਾਹਾ ਲੈ ਜਾਣ ਵਾਲਿਆਂ ਦਾ ਹੈ, ਤੇ ਮਨਮੁਖ (ਉਸ ਰਾਹੇ ਜੋ) ਮੂਲ ਬੀ ਗੁਆ ਜਾਣ ਵਾਲਿਆਂ ਦਾ ਹੈ॥੧੯॥

**ਤੂੰ ਵਰਨਾ ਚਿਹਨਾ ਬਾਹਰਾ ॥ ਹਰਿ ਦਿਸਹਿ ਹਾਜਰੁ ਜਾਹਰਾ ॥ ਸੁਣਿ ਸੁਣਿ ਤੁਝੈ ਧਿਆਇਦੇ ਤੇਰੇ ਭਗਤ ਰਤੇ ਗੁਣਤਾਸੁ ਜੀਉ ॥ ੨੦ ॥**

ਤੂੰ ਰੰਗਾਂ (ਰੂਪਾਂ) ਚਿੰਨ੍ਹਾਂ ਤੋਂ ਬਿਨਾਂ ਹੈਂ (ਪਰ ਫੇਰ ਤੂੰ ਹਾਜ਼ਰਾ ਹਜ਼ੂਰ ਹੈਂ ਤੇ) ਹੇ ਹਰੀ ਤੂੰ ਜ਼ਾਹਿਰਾ (ਪ੍ਰਤੱਖ ਤੇ ਹਰ ਥਾਂ) ਹਾਜ਼ਰ ਦਿੱਸਦਾ ਹੈਂ। (ਜਿਨ੍ਹਾਂ ਨੂੰ ਤੂੰ ਦਿੱਸਦਾ ਹੈਂ ਉਨ੍ਹਾਂ ਤੋਂ) ਸੁਣ ਸੁਣਕੇ ਤੇਰੇ ਭਗਤ ਤੈਂ ਗੁਣਾਂ ਦੇ ਸਮੂਹ ਵਿਚ ਰਚੇ ਹੋਏ ਤੈਨੂੰ ਧਿਆਉਂਦੇ ਹਨ॥੨੦॥

**ਮੈ ਜੁਗਿ ਜੁਗਿ ਦਯੈ ਸੇਵੜੀ ॥ ਗੁਰਿ ਕਟੀ ਮਿਹਡੀ ਜੇਵੜੀ ॥ ਹਉ ਬਾਹੁੜਿ ਛਿੰਝ ਨ ਨਚਊ ਨਾਨਕ ਅਉਸਰੁ ਲਧਾ ਭਾਲਿ ਜੀਉ ॥ ੨੧ ॥ ੨ ॥ ੨੯ ॥**

ਮੈਨੂੰ ਸਦਾ ਸਦਾ ਵਾਹਿਗੁਰੂ ਦੀ ਸੇਵਾ (ਪ੍ਰਾਪਤ ਰਹੇ; ਜੋ ਸੇਵਾ ਬਖਸ਼ ਕੇ) ਗੁਰੂ ਨੇ ਮੇਰੀ (ਮੋਹ ਮਾਯਾ ਦੀ ਬੰਧਨ ਰੂਪ) ਰੱਸੀ ਕੱਟ ਦਿੱਤੀ ਹੈ, (ਹੁਣ) ਮੈਂ (ਸੰਸਾਰ ਰੂਪੀ) ਛਿੰਝ ਵਿਚ ਫੇਰ ਆਕੇ ਨਹੀਂ ਨੱਚਾਂਗਾ (ਭਾਵ ਫੇਰ ਆਕੇ ਨਹੀਂ ਘੁਲਾਂਗਾ) ਮੈਂ ਨਾਨਕ ਨੇ ਇਹ ਮੌਕਿਆ (ਈਸ਼੍ਵਰ ਮਿਲਨੇ ਦਾ) ਢੂੰਡਕੇ ਲੱਭ ਲਿਆ ਹੈ (ਭਾਵ ਮਨੁੱਖਾ ਜਨਮ ਸਫਲਾ ਲਿਆ ਹੈ) ॥੨੧॥੨॥੨੯॥

**ਵਯਾਖਯਾ**- ਇਸ ਸ਼ਬਦ ਵਿਚ ਸ੍ਰੀ ਗੁਰੂ ਜੀ ਅਪਣੇ ਦੁਆਰਾ ਸਾਨੂੰ ਉਪਦੇਸ਼ ਕਰਦੇ ਹਨ ਕਿ ਜੀਵਨ ਯਾਤ੍ਰਾ ਕਿਕੂੰ ਸਫਲ ਕਰਨੀ ਹੈ। ਜੇ ਸਮਝੀਏ ਕਿ ਸ੍ਰੀ ਗੁਰੂ ਜੀ ਅਪਣੀ ਜੀਵਨੀ ਵਲ ਕੋਈ ਸੈਨਤ ਕਰਦੇ ਹਨ ਤਾਂ ਐਉਂ ਜਾਪਦਾ ਹੈ ਕਿ ਸ੍ਰੀ ਗੁਰੂ ਜੀ ਅਪਣੀ ਘਾਲ, ਫੇਰ ਗੁਰਿਆਈ, ਉਸਦੇ ਕਾਰਜ, ਉਸਦੇ ਆਦਰਸ਼ ਤੇ ਉਸਦੇ ਫਲ ਦਾ ਜ਼ਿਕਰ ਕਰਦੇ ਹਨ, ਪਰ ਐਸੀ ਖ਼ੂਬੀ ਨਾਲ ਜ਼ਿਕਰ ਕਰਦੇ ਹਨ ਕਿ ਜਿਸ ਵਿਚ ਹਉਮੈ ਦੀ ਲੇਸ਼ ਨਹੀਂ ਲਗਣ ਦੇਂਦੇ, ਤੇ ਵਡਿਆਈ ਸਾਰੀ ਗੁਰੂ ਤੇ ਪਰਮੇਸ਼ੁਰ ਨੂੰ ਦੇਂਦੇ ਹਨ। ਨਾ ਨਿੰਮ੍ਰਤਾ ਐਸੀ ਹੈ ਕਿ ਉਹ ਨਿਰੀ ਮਨਫੀਅਤ ਹੀ ਬਣ ਗਈ ਹੈ, ਨਾ ਅਪਣੀ ਉੱਚ ਕਰਨੀ ਦਾ ਜ਼ਿਕਰ ਐਸਾ ਹੈ ਕਿ ਉਹ ਹਉਂ ਦੀ ਕੋਈ ਲੇਸ਼ ਲਾ ਜਾਵੇ। ਉਹ ਤਾਂ ਸਗੋਂ ਧੁਰ ਅੰਦਰੋਂ ਪ੍ਰਤੀਤ ਕੀਤੀ ਹੋਈ ਤੇ ਉਮੰਲ ਉਮੰਲ ਪੈਂਦੀ ਸ਼ੁਕਰ ਗੁਜ਼ਾਰੀ ਹੈ, ਜਿਸਦੇ ਵਾਚਿਆਂ ਇਕ ਅਸਚਰਜ ਸੁਆਦ ਆ ਜਾਂਦਾ ਹੈ।

ਰਹਾਉ-ਪਹਿਲੀ ਗਲ ਹੀ ਇਹ ਦੱਸੀ ਹੈ ਕਿ ਸਤਿਗੁਰੂ ਪੁਰਖ ਨੇ ਮੈਨੂੰ ਸਭ ਤੋਂ ਵਡਾ, ਅਰਥਾਤ ਪਰਮੇਸੁਰ ਮਿਲਾ ਦਿਤਾ ਹੈ। ਉਸਦੀ ਮੈਂ ਅਰਾਧਨਾ-ਪੂਜਾ-ਕਰ ਰਿਹਾ ਹਾਂ। ਪਦ ਵਰਤਿਆ ਹੈ 'ਮਨਾਈ' ਜਿਸ ਤੋਂ ਸ਼ੱਕ ਪੈ ਜਾਂਦਾ ਹੈ ਕਿ ਉਹ ਗੁੱਸੇ ਸੀ ਤੇ ਮੈਂ ਹੁਣ ਉਸਨੂੰ ਮਨਾ ਰਿਹਾ ਹਾਂ। ਪਰ ਇਹ ਸਮਝਿਆਂ ਸ਼ੰਕਾ ਫੁਰਦੀ ਹੈ ਕਿ ਜਦ ਸਤਿਗੁਰ ਪੁਰਖ ਨੇ ਉਹ ਮਿਲਾ ਦਿਤਾ ਸੀ ਤਾਂ ਫੇਰ ਕੋਈ ਅਵੱਗਜਾ ਹੋ ਗਈ ਹੈ, ਜੋ ਮਨਾਉਣ ਦੀ ਲੋੜ ਪੈ ਗਈ ਹੈ? ਇਸ ਦਾ ਉੱਤਰ ਇਹ ਹੈ ਕਿ ਪਦ 'ਮਨਾਈ' ਦਾ ਅਰਥ ਰੁੱਸੇ ਨੂੰ ਮਨਾਉਣਾ ਏਥੇ ਨਹੀਂ ਹੈ ਪਰ 'ਪੂਜਨ ਕਰਨ' ਦਾ ਹੈ। ਜਿਵੇਂ ਕਹੀਦਾ ਹੈ: 'ਪਰਦੇਸ ਟੁਰਨ ਲੱਗਾ ਹੈਂ, ਗੁਰੂ ਪਰਮੇਸੁਰ ਨੂੰ ਮਨਾ ਕੇ ਟੁਰ।' ਜਿਵੇਂ ਗੁਰਬਾਣੀ ਵਿਚ ਬੀ ਆਇਆ ਹੈ:-

ਜਿਨੀ ਗੁਰੂ ਮਨਾਇਆ ਰਜਿ ਰਜਿ ਸੇਈ ਖਾਹਿ॥ {ਵਾਰ ਮਾਰੂ ਡਖਣੇ ਮ: ੫-੬}

ਸੋ ਮਨਾਈ ਦਾ ਏਥੇ ਅਰਥ ਹੈ-ਆਰਾਧਨਾ ਕਰਦਾ ਹਾਂ, ਪੂਜਨ ਕਰਦਾ ਹਾਂ।

ਅਗੇ ਹੁਣ ਰਹਾਉ ਵਿਚ ਅਕਾਲ ਪੁਰਖ ਦਾ ਜ਼ਿਕਰ ਹੈ, ਪਰ ਦੋਏ ਪਦ ਸਰਬ ਨਾਮ ਦੇ ਵਰਤੇ ਹਨ 'ਸੋਈ' ਤੇ 'ਤਿਸੁ', ਤੇ ਲੱਛਣ ਦੱਸਿਆ ਹੈ: 'ਉਹ ਸਭ ਤੋਂ ਵਡਾ ਹੈ।' ਸੋ ਭਾਵ ਹੈ ਪਰਮੇਸੁਰ ਤੋਂ, ਅਕਾਲ ਪੁਰਖ ਤੋਂ।

ਅੰਕ ੧-ਇਸ ਵਿਚ ਹੁਣ ਉਸਨੂੰ ਗੋਸਾਈਂ ਆਖਦੇ ਹਨ, ਅਰਥਾਤ ਗੋ ਸੁਆਮੀ=ਸਾਰੀ ਸ੍ਰਿਸ਼ਟੀ ਦਾ ਮਾਲਕ। ਉਸ ਨੂੰ ਇਠੜਾ=ਪਿਆਰਾ ਦੱਸਦੇ ਹਨ। ਕਿਡਾ ਕੁ ਪਿਆਰਾ ਹੈ? ਪਿਆਰਿਆਂ ਨਾਲ ਮੁਕਾਬਲਾ ਕਰਕੇ ਉਸਦਾ ਵਾਧਾ ਵਰਣਨ ਕਰਦੇ ਹਨ, 'ਅੰਮ ਅਬੇ ਥਾਵਹੁ ਮਿਠੜਾ॥ ਭੈਣ ਭਾਈ ਸਭਿ ਸਜਣਾ' ਤੋਂ ਵਧੀਕ ਪਿਆਰਾ ਹੈ।

ਅੰਕ ੨-ਹੁਣ ਸ਼ੁਰੂ ਹੁੰਦੀ ਹੈ ਰਹਾਉ ਵਿਚ ਦੀ ਪਹਿਲੀ ਸਤਰ ਦੀ ਵਿਵੇਚਨਾ। ਕੀਕੂੰ ਮੈਂ ਉਸ ਮਿੱਠੇ ਗੁਸਾਈਂ ਨੂੰ ਆਰਾਧਦਾ ਹਾਂ? ਕਿ ਗੁਰੂ ਨੇ ਮੈਨੂੰ ਦਿੱਤਾ ਸੀ ਨਾਮ। ਵਾਹਿਗੁਰੂ ਜੀ ਦੇ ਹੁਕਮ ਵਿਚ ਆਯਾ ਸੀ ਸਮਾਂ, ਜੋ ਬਰਸਾਤ ਵਾਙੂ ਅਨਕੂਲ ਹੈਸੀ, ਅਰਥਾਤ ਮਨੁੱਖਾ ਜਨਮ ਦਾ ਅਵਸਰ ਮਿਲਿਆ ਸੀ, ਜਿਸ ਜਨਮ ਵਿਚ ਕਿ ਨਾਮ ਦੀ ਸੋਝੀ ਪੈਂਦੀ ਤੇ ਕਮਾਈ ਹੋ ਸਕਦੀ ਹੈ, ਹੋਰ ਦੇਹਾਂ ਵਿਚ ਜੋ ਗੱਲ ਕਿ ਸੰਭਵ ਨਹੀਂ ਹੈ। ਸੋ ਮੈਂ ਤਾਂ ਹਲ ਵਾਹੁਣ ਤੇ ਬੀਜਣਾ ਕਰ ਦਿੱਤਾ ਹੈ ਉਸ ਗੁਰੂ ਦੇ ਦਿਤੇ ਨਾਮ ਬੀਜ ਦਾ। ਹੁਣ ਨਿਰਵਿਘਨਤਾ ਨਾਲ ਸਿਰੇ ਚੜ੍ਹਕੇ ਇਸ ਕਮਾਈ ਨੂੰ ਬਖਸ਼ਿਸ਼ ਦਾ ਫੁੱਲ ਲੱਗ ਕੇ ਉਸਦਾ ਬੋਹਲ ਲੱਗ ਜਾਣਾ, ਇਹ ਮੈਂ ਗੋਸਾਈਂ ਦੇ ਦਰ ਤੇ ਬਖਸ਼ੀਸ਼ ਦੀ ਆਸ ਰਖਦਾ ਹਾਂ ਕਿ ਪੂਰਨ ਕਰ ਦੇਵੇਗਾ। ਸੋ ਸਾਨੂੰ ਦੱਸਦੇ ਹਨ ਕਿ ਤੁਸੀਂ ਭਾਈ ਮਨੁੱਖਾ ਜਨਮ ਐਉਂ ਸਫਲਾਓ।

ਅੰਕ ੩ ਵਿਚ ਨਾਮ ਦੀ ਘਾਲ ਦਾ ਵੇਰਵਾ ਦੱਸਦੇ ਹਨ ਕਿ ਕਮਾਈ ਕਿਸ ਪ੍ਰਕਾਰ ਦੀ ਕੀਤੀ।

ਉਹ ਇਉਂ ਹੈ ਕਿ ਪਹਿਲੇ ਲਈ ਸ਼ਰਣ, ਉਥੋਂ ਮਿਲਿਆ ਨਾਮ, ਇਸੇ ਨੂੰ ਕਮਾਈ ਦਾ ਇੱਕੋ ਸਾਧਨ ਬਣਾ ਲਿਆ, ਹੋਰ ਸਾਧਨ ਸਭ ਛੋੜ ਦਿੱਤੇ ਤੇ ਸੇਧ ਬੰਨ੍ਹ ਲਈ ਇੱਕੋ ਕਰਤਾਰ ਦੀ।

ਹਾਂ ਇਕੋ ਨਾਮ ਨੂੰ ਹੀ ਮੈਂ ਠੀਕ ਰਸਤਾ ਪਛਾਣਦਾ ਹਾਂ। ਭਾਵ ਅਪਣੀ ਪੂਜਾ ਦੀ ਸੇਧ ਇੱਕੋ ਪ੍ਰਭੂ ਨੂੰ ਧਾਰਕੇ ਇੱਕੋ ਨਾਮ ਦੀ ਕਮਾਈ ਕਰ ਰਿਹਾ ਹਾਂ। ਹਰੀ ਨੇ ਗੁਰੂ ਦੁਆਰਾ ਇਸ ਇੱਕੋ ਕਾਰੇ ਮੈਨੂੰ ਲਾਇਆ ਹੈ, ਜਿਸ ਨੂੰ ਮੈਂ ਲੱਗ ਰਿਹਾ ਹਾਂ। ਇਸ ਨੂੰ ਨਿਬਾਹ ਦੇਣਾਂ-ਤੋੜ ਚਾੜ ਦੇਣਾਂ-ਉਸੇ ਦੇ ਵੱਸ ਹੈ। ਸੋ ਉਸੇ ਅੱਗੇ ਅਰਦਾਸ ਹੈ ਕਿ ਉਹ ਸਿਰੇ ਚਾੜ੍ਹ ਦੇਵੇ।

ਅੰਕ ੪ ਵਿਚ ਸਪਸ਼ਟ ਅਪਣੇ ਮਗਰ ਲੱਗੇ ਸਿਖਾਂ ਨੂੰ ਧੀਰਜ ਤੇ ਵਿਸ਼ਵਾਸ਼ ਦੀ ਦ੍ਰਿੜਤਾ ਦਾਨ ਕਰਦੇ ਹਨ ਕਿ ਤੁਸੀਂ ਬੀ ਨਾਮ ਦੀ ਕਾਰ ਕਰੋ, ਇਹ ਨਿਰਵਿਘਨਤਾ ਨਾਲ ਸਿਰੇ ਚੜ੍ਹੇਗੀ, ਕਿਉਂਕਿ ਇਸਦੇ ਵਿਘਨਕਾਰੀ ਵਿਰੋਧੀ ਕਾਮ ਆਦਿਕ ਮੈਂ ਬੰਨ੍ਹ ਲੀਤੇ, ਭਾਵ ਮਾਰਕੇ ਸਤਿਸੰਗ ਵਿਚੋਂ ਕੱਢ ਦਿਤੇ ਹਨ। ਤੇ ਇਸ ਸਰੀਰ ਰੂਪੀ ਤੇ ਸਤਿਸੰਗ ਰੂਪੀ ਗਿਰਾਂ ਦਾ ਮੈਂ ਹੁਣ ਚਉਧਰੀ ਹਾਂ। ਗੁਰੂ ਰਾਮਦਾਸ ਨੇ ਅਪਣੇ ਦਰਬਾਰ ਵਿਚ ਮੈਨੂੰ ਇਸ ਚਉਧਰਤਾ ਦਾ ਪੁਸ਼ਾਕਾ ਪਹਿਨਾ ਦਿਤਾ ਹੈ। ਇਸ ਵਿਚ ਗੁਰਿਆਈ ਮਿਲਨ ਦਾ ਇਸ਼ਾਰਾ ਹੈ।

ਅੰਕ ੫ - ਇਸ ਲਈ ਹੇ ਸਿਖੋ! ਤੁਸੀਂ ਤਸੱਲੀ ਨਾਲ ਇਸ ਨਾਮ ਦੀ ਕਮਾਈ ਕਰੋ ਤੇ ਇਸ ਦਾ ਰਸ ਮਾਣੋ। ਮੈਂ ਅਪਣੇ ਗੁਸਾਈਂ ਦੀ ਸ਼ਰਣ ਦੀ ਓਟ ਲੈਕੇ ਪੰਜ ਗਜਾਨ ਇੰਦ੍ਰੇ ਐਸੇ ਕਾਬੂ ਕੀਤੇ ਹਨ ਕਿ ਓਹ ਮੇਰੇ ਮੁਜੇਰੇ ਬਣ ਗਏ ਹਨ, ਜਿਵੇਂ ਜ਼ਿਮੀਂ ਦੇ ਮਾਲਕ ਅਪਣੇ ਤਾਬੇ ਵਾਹੀ ਲਈ ਮੁਜ਼ਾਰੇ ਰੱਖ ਲੈਂਦੇ ਹਨ, ਤਿਵੇਂ ਪੰਜ ਗਜਾਨ ਇੰਦ੍ਰੇ ਹੁਣ ਵਿਰੋਧੀ ਨਹੀਂ ਪਰ ਮੇਰੇ ਮੁਜ਼ਾਰੇ ਰਾਹਕਾਂ ਵਾਙੂ ਦਾਸ ਬਣ ਗਏ ਹਨ, ਤੇ ਪਰਮਾਰਥ ਸਿਧੀ ਦੇ ਸਹਾਯਕ ਬਣ ਗਏ ਹਨ। ਹੁਣ ਇਹ ਦੇਹੀ ਰੂਪ ਨਗਰੀ ਦੈਵੀ ਗੁਣਾਂ ਤੇ ਦੈਵੀ ਪ੍ਰੇਮ ਨਾਲ ਘੁਘ ਵੱਸ ਪਈ ਹੈ।ਭਾਵ ਇਹ ਕਿ ਨਾਮ ਦੀ ਤਾਂ ਮਨ ਵਿਚ ਉਗ ਪਈ ਏ ਖੇਤੀ ਤੇ ਸ਼ੁਭ ਗੁਣਾਂ ਤੇ ਦੈਵੀ ਗੁਣਾਂ ਨਾਲ ਵੱਸ ਪਿਆ ਏ ਸਰੀਰ ਰੂਪੀ ਗਿਰਾਂ। ਗੁਰੂ ਜੀ ਨੇ ਦੇਹੀ ਨੂੰ ਹੋਰਥੇ ਬੀ ਨਗਰੀ ਕਿਹਾ ਹੈ। ਯਥਾ:-

ਦੇਹੀ ਨਗਰੀ ਊਤਮ ਥਾਨਾ॥ਪੰਚ ਲੋਕ ਵਸਹਿ ਪਰਧਾਨਾ॥ {ਮਾਰੂ ਮ:੧, ਸੋਲਹਾ-੧੯}

ਪੁਨਾ:-ਦੇਹੀ ਨਗਰਿ ਕੋਟਿ ਪੰਚ ਚੋਰ ਵਟਵਾਰੇ ਤਿਨ ਕਾ ਥਾਉ ਥੇਹੁ ਗਵਾਇਆ॥{ਤੁਖਾਰੀ ਮ: ੪ ਛੰਤ-੧੦}

ਦੇਹੀ ਨਗਰਿ ਤਸਕਰ ਪੰਚ ਧਾਤੂ ਗੁਰ ਸਬਦੀ ਹਰਿ ਕਾਢੇ ਮਾਰਿ॥{ਭੈਰਉ ਮ: ੪-੫}

ਇਸ ਅੰਕ ਵਿਚ ਗੁਰ ਸਿਖਾਂ ਨੂੰ ਅਪਣੇ ਦੁਆਰਾ ਉਪਦੇਸ਼ ਦੇਂਦੇ ਹਨ ਕਿ ਨਾਮ ਸਿਮਰ ਕੇ ਤੇ ਗੁਰੂ ਸਿਖਜਾ ਤੇ ਤੁਰਕੇ ਤੁਸਾਂ ਦੇ ਸਰੀਰ ਤੇ ਮਨ ਬੀ ਦੈਵੀ ਗੁਣਾਂ ਤੇ ਨਾਮ ਰਸ ਨਾਲ ਘੁੱਘ ਵੱਸ ਪੈਣਗੇ।

ਅੰਕ ੬,੭,੮, ਵਿਚ ਦੱਸਿਆ ਹੈ ਕਿ ਪਿਛੇ ਕਹੇ ਵਿਘਨਕਾਰੀ ਮੈਂ ਨਾਮ ਦੇ ਪ੍ਰਤਾਪ ਨਾਲ ਕਾਬੂ ਕਰਕੇ ਸੇਵਕ ਬਣਾ ਲਏ ਹਨ। ਇਸ ਵਿਚ ਸੈਨਤ ਹੈ ਕਿ ਏਹ ਸਤਿਸੰਗ ਵਿਚ ਬੀ ਦੁਖ ਨਹੀਂ ਦੇਣ ਜੋਗੇ ਰਹੇ, ਸੋ ਬੇਖ਼ਤਰ ਹੋ ਜਾਓ। ਫਿਰ ਅਪਣੇ ਦੁਆਰਾ ਕਹਿੰਦੇ ਹਨ: ਹੁਣ ਨਾਮ ਦੀ ਕਾਰ ਮੈਂ ਰਸਮਈ ਕਰ ਰਿਹਾ ਹਾਂ, ਸੁਆਦ ਵਿਚ, ਸ਼ੁਕਰ ਵਿਚ, ਸਾਈਂ ਤੋਂ ਸਦਕੇ ਹੋ ਹੋ ਜਾਂਦਾ ਹਾਂ। ਲਗਾਤਾਰੀ ਨਾਮ ਦੀ ਰੌ ਜਾਰੀ ਹੈ। ਉਸਦਾ ਫਲ ਹੈ ਕਿ ਮਨ ਚਿੰਦੇ ਫਲ ਪ੍ਰਾਪਤ ਹੋ ਰਹੇ ਹਨ, ਸਾਰੇ ਕਾਰਜ ਸੰਵਰ ਰਹੇ ਹਨ। ਵਾਸ਼ਨਾਂ ਤ੍ਰਿਸ਼ਨਾਂ ਤਾਂ ਕਿਤੇ ਰਹੀਆਂ ਮਨ ਦੀ 'ਮੰਗ ਬ੍ਰਿਤੀ' ਹੀ ਲਹਿ ਗਈ ਹੈ, ਦੂਰ ਹੋ ਗਈ ਹੈ। ਹੋਰ ਕੋਈ ਧੰਦਾ, ਜੋ ਨਾਮ ਵਿਚ ਵਿਘਨ ਪਾਵੇ, ਨਹੀਂ ਰਿਹਾ। ਇਕ ਗੋਸਾਈਂ ਦੀ ਸੇਵਾ ਹੀ ਮੁੱਖ ਕੰਮ ਹੈ। ਹਰੀ ਦਾ ਨਾਮ ਨੌ ਨਿਧਾਂ ਹੈ, ਉਹ ਪ੍ਰਾਪਤ ਹੋ ਗਿਆ ਹੈ। ਹੁਣ ਹੋਰ ਕਿਸੇ ਧਨ ਦੀ ਇਛਾ ਨਹੀਂ। ਇਹ ਧਨ ਪੱਕਾ ਕਰਕੇ ਫੜ ਲਿਆ ਹੈ। ਐਸੇ ਕਥਨ ਵਿਚ ਬੀ ਸਿੱਖਾਂ ਨੂੰ ਤਸੱਲੀ ਬਨ੍ਹਾਈ ਹੈ ਕਿ ਇਹ ਸਭ ਕੁਛ ਮੈਂ ਤੁਸਾਨੂੰ ਦੇ ਰਿਹਾ ਹਾਂ ਤੁਸੀਂ ਲੱਗੇ ਰਹੋ।

ਅੰਕ ੯ ਵਿਚ ਫੇਰ ਨਿੰਮ੍ਰਤਾ ਹੈ ਕਿ ਮੈਂ ਪਰਮ ਸੁਖ, ਆਤਮ ਸੁਖ, ਰਬੀ ਸੁਖ ਪਾਇਆ ਹੈ ਪਰ ਇਹ ਗੁਰੂ ਦੀ ਮਿਹਰ ਹੈ, ਜਿਸ ਨੇ ਮੇਰੇ ਅੰਦਰ ਸ਼ਬਦ ਵਸਾ ਦਿੱਤਾ ਹੈ ਅਤੇ ਮੱਥੇ ਉਤੇ ਹੱਥ ਧਰਕੇ ਮੈਨੂੰ ਦਿਖਾ ਦਿਤਾ ਹੈ ਕਿ ਆਹ ਹੈ 'ਗੋਸਾਈਂ' ਤੇਰਾ।

ਇਹ ਕੁਛ ਪ੍ਰਾਪਤ ਕਰਕੇ ਮੈਂ ਬਨਾਂ ਨੂੰ ਨਹੀਂ ਚਲਾ ਗਿਆ, ਜਗਤ ਦਾ ਦੁਖ ਦੂਰ ਕਰਨ ਲਈ ਵਿੱਚੇ ਬੈਠਾ ਹਾਂ। ਜਗਤ ਵਿਚ ਝੂਠ ਪ੍ਰਵਿਰਤ ਹੈ, ਮੈਂ ਝੂਠ ਤੋਂ ਡਰਕੇ ਦੌੜ ਨਹੀਂ ਗਿਆ, ਮੈਂ ਇਸ ਵਿਚ ਹੀ ਸੱਚ ਦੀ ਧਰਮਸਾਲ ਬੱਧੀ ਹੈ। ਇਸ ਧਰਮ ਅਸਥਾਨ ਦਾ ਪ੍ਰਬੰਧ ਕਰਨ ਲਈ ਮੈਂ ਅਪਣੇ ਤੋਂ ਪਹਿਲੇ ਗੁਰੂ ਸਾਹਿਬਾਂਦੇ ਸਿਖਾਂ ਨੂੰ ਢੂੰਡ ਢੂੰਡ ਕੇ ਲੱਭਦਾ ਹਾਂ, ਉਨ੍ਹਾਂ ਦਾ ਹਰ ਤਰਾਂ ਸਨਮਾਨ ਕਰਦਾ ਹਾਂ, ਭਾਵ ਇਹ ਹੈ ਕਿ ਭਾਈ ਬੁੱਢਾ, ਭਾਈ ਗੁਰਦਾਸ, ਭਾਈ ਅਜਿੱਤਾ; ਤੇ ਹੋਰ ਐਸੇ ਗੁਰਮੁਖ ਪਦਵੀ ਦੇ ਸਿਖ ਗੁਰੂ ਨਾਨਕ ਦੇਵ, ਗੁਰੂ ਅੰਗਦ ਦੇਵ, ਗੁਰੂ ਅਮਰ ਦਾਸ, ਗੁਰੂ ਰਾਮ ਦਾਸ ਜੀ ਦੇ ਸਮੇਂ ਦੇ ਮੈਂ ਅਪਣੇ ਸਤਿਸੰਗ ਵਿਚ ਕੱਠੇ ਕਰ ਲਏ ਹਨ ਕਿ ਓਹ ਇਸ ਸਤਿਸੰਗ ਰੂਪੀ ਰਾਜ ਦੇ ਪ੍ਰਬੰਧ ਵਿਚ ਮੇਰੇ ਸਹਾਈ ਹੋਣ*।

ਅੰਕ ੧੧ ਦਾ ਇਸ ਸਿਲਸਿਲੇ ਵਿਚ ਇਹ ਭਾਵ ਹੈ ਕਿ ਇਨ੍ਹਾਂ ਉਪਰ ਕਥੇ ਗੁਰਮੁਖਾਂ ਤੋਂ ਛੁਟ ਜੇ ਕੋਈ ਨਵੀਨ ਪ੍ਰੇਮੀ ਸਤਿਸੰਗ ਦੀਆਂ ਗਲਾਂ ਸੁਣਕੇ ਇਸ ਦੁਆਰੇ ਆਇਆ ਹੈ ਤਾਂ ਉਸ ਨੂੰ ਅਸਾਂ ਤ੍ਰੈ ਗਲਾਂ ਦ੍ਰਿੜ ਕਰਾਈਆਂ ਹਨ: ਨਾਮ, ਦਾਨ, ਤੇ ਇਸ਼ਨਾਨ। ਇਸ ਤਰ੍ਹਾਂ ਹੁਣ ਸਾਰਾ ਸੰਸਾਰ ਮੁਕਤ ਹੋ ਰਿਹਾ ਹੈ। ਅਸੀਂ ਨਾਮ, ਦਾਨ ਇਸ਼ਨਾਨ ਦ੍ਰਿੜਾਕੇ ਹਰ ਆਏ ਨੂੰ ਸੱਚ ਦੀ ਬੇੜੀ ਤੇ ਚਾੜ੍ਹ ਦੇਂਦੇ ਹਾਂ।

ਅੰਕ ੧੨-ਇਹ ਦੱਸਕੇ ਕਿ ਇਸ ਤਰ੍ਹਾਂ ਹੁਣ ਦਰ ਆਈ ਸਾਰੀ ਸ੍ਰਿਸ਼ਟੀ ਗੋਸਾਈਂ ਦੀ ਸੇਵਾ ਕਰ ਰਹੀ ਹੈ, ਸਨਮੁਖ ਅਰਦਾਸ ਵਿਚ ਚਲੇ ਜਾਂਦੇ ਹਨ ਕਿ ਇਹ ਕੁਛ ਮੈਂ ਨਹੀਂ ਕੀਤਾ, ਹੇ ਦਾਤਾ! ਮੇਰੀ ਬੇਨਤੀ ਸੁਣੋ, ਧਜਾਨ ਨਾਲ ਸੁਣੋ, ਕਿ ਇਹ ਸਭ ਕੁਛ ਤੁਸਾਂ ਆਪੇ ਕੀਤਾ ਹੈ, ਮੈਂ ਠੋਕ ਵਜਾ ਕੇ ਸਹੀ ਕਰ ਲਿਆ ਹੈ ਕਿ ਤੁਸਾਂ ਪਾਪ ਦੇ ਪੰਜੇ ਵਿਚੋਂ ਤੂੰਠ ਤੂੰਠ ਕੇ ਸਭਨਾਂ ਸਤਿਸੰਗੀਆਂ ਨੂੰ ਆਪੇ ਛੁਡਾ ਲਿਆ ਹੈ; ਮੇਰੀ ਮੈਂ ਇਸ ਵਿਚ ਨਹੀਂ ਹੈ।

ਅੰਕ ੧੩ ਵਿਚ ਇਸ ਅਪਣੀ ਕਾਰ ਨੂੰ, ਜਿਸ ਨੂੰ ਪਹਿਲੋਂ ਕਿਰਸਾਣਾਂ ਨਾਲ ਮਿਸਾਲ ਦਿਤੀ ਸੀ, ਹੁਣ ਰਾਜ ਪ੍ਰਬੰਧ ਦੇ ਪਦਾਂ ਵਿਚ ਦੱਸਦੇ ਹਨ ਕਿ ਇਹ 'ਸਤਿਸੰਗ ਦਾ ਸਮਾਜ' ਇਕ 'ਰਾਜ ਪ੍ਰਬੰਧ' ਬਣ ਗਿਆ ਹੈ। ਪਰ ਹੋਰ ਰਾਜ ਪ੍ਰਬੰਧ 'ਜ਼ੋਰ ਜ਼ੁਲਮ' ਨੂੰ ਦੂਰ ਕਰਨ ਲਈ 'ਜ਼ੋਰ' ਹੀ ਧਾਰਨ ਕਰਕੇ ਜ਼ੋਰ ਨਾਲ ਰਾਜ ਬੰਨ੍ਹਦੇ ਹਨ। ਪਰ ਇਹ ਰਾਜ 'ਸ਼ਾਂਤਿ ਮਯ' ਰਾਜ ਹੈ। ਇਸ ਵਿਚ ਕੋਈ ਕਿਸੇ ਨੂੰ ਦੁਖੀ ਨਹੀਂ ਕਰਦਾ, ਕਿਉਂਕਿ 'ਜ਼ੋਰ ਧੱਕੇ' ਦਾ ਵਰਤਾਉ ਇਸ ਵਿਚ ਮਨ੍ਹੇ ਹੈ; ਇਹ ਹੁਕਮ ਹੈ ਮਿਹਰ ਦੇ ਮਾਲਕ, ਇਸ ਦੇ ਸੁਆਮੀ ਦਾ, ਗੁਸਾਈਂ ਦਾ। ਇਸ ਲਈ ਇਸ ਰਾਜ ਵਿਚ ਦੀ ਸ੍ਰਿਸ਼ਟੀ ਸਾਰੀ ਹੁਣ ਸੁਖ ਦੀ ਨੀਂਦਰੇ ਸੌਂਦੀ ਹੈ। ਐਸਾ ਇਹ 'ਹਲੇਮੀ ਦਾ ਰਾਜ' ਬਣ ਗਿਆ ਹੈ। 'ਹਲੇਮੀ' ਅਰਬੀ ਪਦ ਹੈ, ਭਾਵ ਹੈ ਉਹ ਰਾਜ, ਜਿਸ ਵਿਚ ਜ਼ੋਰ ਧੱਕਾ ਨਹੀਂ ਹੈ। ਇਹ ਇਕ ਦੂਜੇ ਨੂੰ ਸੁਖ ਦੇਣ ਦਾ ਨੰਮ੍ਰਤਾ ਦੇ ਅਸੂਲ ਵਾਲਾ ਰਾਜ ਹੈ। ਹਉਂ, ਹੰਕਾਰ, ਆਕੜ, ਅਭਿਮਾਨ ਇਸ ਵਿਚ ਨਹੀਂ ਵਰਤੀਦੇ, ਤਦ ਸਭ ਦਾ ਵਰਤਾਉ ਇਕ ਦੂਜੇ ਨਾਲ ਨਿੰਮ੍ਰਤਾ ਦਾ, ਪਜਾਰ ਦਾ, 'ਸਰਬੱਤ ਦੇ ਭਲੇ' ਦਾ ਆਪੇ ਹੋ ਜਾਂਦਾ ਹੈ। ਸੋ ਇਹ ਹਲੀਮੀ ਰਾਜ, ਸਰਬੱਤ ਦੇ ਭਲੇ ਦਾ ਰਾਜ ਪ੍ਰਬੰਧ ਹੈ। ਇਸ ਆਦਰਸ਼ ਬੰਨ੍ਹਣ ਵਿਚ ਜੋ 'ਸਤਿਸੰਗ ਦੇ ਰਾਜ' ਦਾ ਦੱਸਿਆ ਹੈ, ਮਾਨੋ 'ਨੈਤਕ ਰਾਜ' ਦਾ ਆਦਰਸ਼ ਬੀ ਬੰਨ੍ਹ ਦਿਤਾ ਹੈ, ਕਿ ਸਭ ਸ੍ਰਿਸ਼ਟੀ ਸੁਖਾਲੀ ਤਾਂ ਹੀ ਵੱਸ ਸਕਦੀ ਹੈ ਜੇ 'ਜ਼ੋਰ' ਦੀ ਥਾਂਵੇਂ 'ਹਲੀਮੀ' ਆ ਜਾਵੇ, Violence ਦੀ ਥਾਂ Peace ਯਾ ਸ਼ਾਂਤਮਈ 'ਸਰਬੱਤ ਦੇ ਭਲੇ' ਦਾ ਅਸੂਲ ਕੰਮ ਕਰੇ।

ਅੰਕ ੧੪ ਵਿਚ ਦੱਸਦੇ ਹਨ ਕਿ ਹਲੇਮੀ ਰਾਜ ਸਾਰੇ ਸ਼ਾਂਤਮਈ, ਈਸ਼੍ਵਰ ਪ੍ਰੇਮ, ਤੇ ਸਰਬੱਤ ਦੇ

---

* ਗੁਰੂ ਪੰਚਮ ਜੀ ਨੇ ਜਦ ਗੁਰਸਿਖੀ ਦਾ ਪ੍ਰਬੰਧ ਸੰਭਾਲਿਆ ਤਾਂ ਏਹ ਸਾਰੇ ਕਾਰਜ ਕੀਤੇ ਸਨ।

ਭਲੇ ਦੇ ਉਪਦੇਸ਼ ਨਾਲ ਚੱਲ ਪਿਆ ਹੈ। ਵਾਹਿਗੁਰੂ ਦਾ, ਉਸ ਦੇ ਗੁਣਾਂ ਦਾ, ਪਰਸਪਰ ਪਿਆਰ ਦਾ ਉਪਦੇਸ਼ ਅੰਮ੍ਰਿਤ ਬਰਖਾ ਵਾਕੂ ਸਾਡੀ ਰਸਨਾਂ ਤੋਂ ਬਰਸ ਰਿਹਾ ਹੈ, ਪਰ ਇਹ ਮੇਰੀ ਵਡਿਆਈ ਨਹੀਂ, ਮੇਰੀ ਮੈਂ ਤੋਂ ਨਹੀਂ ਬਰਖਾ ਹੋ ਰਹੀ, ਮੈਂ ਤਾਂ ਅਪਣੇ ਮਾਲਕ ਦਾ ਬੁਲਾਇਆ ਬੋਲਦਾ ਹਾਂ। ਏਥੇ ਆਪ ਗੁਸਾਈਂ ਦੀ ਥਾਂ ਅਰਬੀ ਦਾ ਪਦ 'ਖ਼ਸਮ' ਵਰਤਦੇ ਹਨ, ਭਾਵ ਇਕੋ ਹੈ। ਅਰਦਾਸ ਦੇ ਰੂਪ ਵਿਚ ਆਖਦੇ ਹਨ ਕਿ ਹੇ ਪ੍ਰਭੂ! ਜੋ ਕੁਛ ਮੈਂ ਕਿਹਾ ਹੈ ਤੇਰੇ ਉਤੇ ਤੇਰਾ ਮਾਣ ਧਾਰਨ ਕਰਕੇ ਕਿਹਾ ਹੈ, ਜਿਵੇਂ ਤੂੰ ਮੈਥੋਂ ਅੰਮ੍ਰਿਤ ਵਰਖਾ ਕਰਾਉਂਦਾ ਹੈ ਤਿਵੇਂ ਉਸ ਨੂੰ ਸਫਲਤਾ ਬੀ ਬਖਸ਼।

ਅੰਕ ੧੫- ਮੈਨੂੰ ਹੇ ਖ਼ਸਮ! ਕੋਈ ਹੋਰ ਅਪਣੱਤ ਆਦਿ ਕਦੇ ਨਾ ਫੁਰੇ, ਤੇਰਾ ਇਹ ਕੰਮ ਕਰਦਾ ਹੋਇਆ ਮੈਨੂੰ ਤੇਰੀ ਇੱਕੋ ਭਗਤੀ ਪ੍ਰਾਪਤ ਰਹੇ, ਤੇਰੀ ਭਗਤੀ ਦੀ ਲੋਚਾ, ਤੇਰੇ ਪ੍ਰੇਮ ਦੀ ਭੁੱਖ ਲੱਗੀ ਹੀ ਰਹੇ, ਉਹ ਭੁੱਖ ਕੀਹ ਹੋਵੇ? ਉਸ ਦਾ ਰੂਪ ਦੱਸਦੇ ਹਨ:-

ਦੇਹੁ ਦਰਸੁ ਸੁਖਦਾਤਿਆ ਮੈ ਗਲਿ ਵਿਚਿ ਲੈਹੁ ਮਿਲਾਇ ਜੀਉ॥

ਅੰਕ ੧੬- ਹਾਂ ਤੂੰ ਬੇਅੰਤ ਹੈਂ, ਤੇਰੇ ਜੇਡਾ ਕੋਈ ਨਹੀਂ, ਤੂੰ ਸਾਰੇ ਵਜਾਪਕ ਹੈਂ, ਤੂੰ ਥਾਨਾਂ ਥਨੰਤਰਾਂ ਵਿਚ ਵਜਾਪਕ ਹੋ ਰਿਹਾ ਹੈਂ, ਤੂੰ ਹੀ ਮੈਂ ਆਪਣੇ ਭਗਤ ਦਾ ਸੱਚਾ ਆਧਾਰ ਹੋ. ਹੋਰ ਕਿਸੇ ਆਧਾਰ ਦੀ ਮੈਂ ਲੋੜ ਨਾ ਰਖਾਂ, ਤੂੰ ਹੀ ਮੇਰਾ ਸਭ ਤਰ੍ਹਾਂ ਦਾ ਆਸਰਾ ਹੋ।

ਅੰਕ ੧੭-ਜੋ ਕਾਰ ਪਿਛੇ ਕਿਰਸਾਣੀ ਤੇ ਰਾਜ ਪ੍ਰਬੰਧ ਦੇ ਰੂਪਕ ਵਿਚ ਦਿਖਾ ਆਏ ਹਨ. ਹੁਣ ਉਹੋ ਛਿੰਝ ਦੇ ਰੂਪਕ ਵਿਚ ਦਰਸਾਉਂਦੇ ਹਨ। ਇਸ ਦਾ ਭਾਵ ਇਹ ਹੈ ਕਿ ਅਕਸਰ ਇਹ ਪ੍ਰਸ਼ਨ ਉਠਦਾ ਹੈ ਕਿ ਕਿਉਂ ਜੀਵ ਇਸ ਸੰਸਾਰ ਵਿਚ ਹੈ, ਜਿਸ ਦੇ ਦੁਆਲੇ ਅਜ਼ਮਾਇਸ਼ਾਂ ਤੇ ਲੁਭਾਇਮਾਨਤਾਂ ਹਨ ਤੇ ਦੁਖਾਂ ਦੇ ਮੁਕਾਬਲੇ ਹਨ? ਉਸ ਦਾ ਉੱਤਰ ਪਹਿਲਵਾਨਾਂ ਦੇ ਘੋਲ ਨਾਲ ਯਾ ਛਿੰਝ ਦੇ ਰੂਪਕ ਵਿਚ ਵਰਣਨ ਕਰਕੇ ਦੱਸਦੇ ਹਨ ਕਿ ਜੀਵ ਜੋ ਚੇਤਨ ਵਸਤੂ ਹੈ ਸਰੀਰ ਵਿਚ. ਜੋ ਸਰੀਰ ਮਾਦਾ(ਅਰਥਾਤ ਪ੍ਰਕ੍ਰਿਤੀ) ਦਾ ਹੈ (ਯਾ ਮਾਯਕ ਹੈ), ਇਸ ਕਰਕੇ ਛਡਿਆ ਗਿਆ ਹੈ ਕਿ ਪ੍ਰਕ੍ਰਿਤੀ ਉਸ ਨੂੰ ਰੋਕਾਂ ਪਾਵੇ, ਉਹ ਅਗੋਂ ਪ੍ਰਯਤਨ ਕਰੇ ਤੇ ਅੰਤ ਫਤੇ ਪਾਕੇ ਆਤਮ ਸੱਤਯਾ ਵਿਚ ਅਜਿੱਤ ਬਲਵਾਨ ਹੋ ਜਾਵੇ। ਅਰਥਾਤ ਰੂਹ ਮਾਦੇ ਨਾਲ ਘੁਲ ਘੁਲਕੇ ਫਤਹਯਾਬ ਹੋਵੇ। ਇਸ ਲਈ ਛਿੰਝ ਦਾ ਰੂਪਕ ਲੈਕੇ ਦੱਸਿਆ ਹੈ ਕਿ ਵਾਹਿਗੁਰੂ ਪਾਤਸ਼ਾਹ ਇਹ ਘੋਲ ਦੇਖ ਰਿਹਾ ਹੈ. ਮੈਂ ਇਸ ਵਿਚ ਮਾਲੀ ਲੈ ਲਈ ਹੈ, ਪਰ ਗੁਰੂ ਦੀ ਮੇਹਰ ਨਾਲ। ਇਹ ਗੱਲ ਆਪਣੇ ਤੇ ਲੈਕੇ ਦੱਸਣ ਵਿਚ ਉਪਦੇਸ਼ ਹੈ ਕਿ ਤੁਸੀਂ ਸਾਰੇ ਇਸ ਖਜ਼ਾਲ ਨੂੰ ਸਮਝਕੇ ਇਸ ਜੀਵਨ ਨੂੰ ਇਕ ਘੋਲ ਸਮਝੋ। ਨਿਰਾਸ ਉਦਾਸ ਨਾ ਹੋਵੋ, ਆਪਣੀ ਰੂਹ ਨੂੰ ਮਾਦੇ ਦੇ ਘੋਲ ਵਿਚ ਪਹਿਲਵਾਨ ਵਾਕੂ ਪਾ ਕੇ 'ਮਾਦੇ' ਤੇ ਫਤਹ ਪਾਓ। ਹਾਂ ਮੋਹ ਮਾਯਾ ਨਾਲ ਘੁਲੋ ਤੇ ਮੈਦਾਨ ਜਿੱਤੋ।

ਅੰਕ ੧੮ ਵਿਚ ਦੱਸਦੇ ਹਨ ਕਿ ਐਉਂ ਮੇਰਾ ਘੋਲ ਹੋਇਆ ਤੇ ਬਿਜੈ ਮਿਲੀ। ਵਾਜੇ ਵਜ ਰਹੇ ਸਨ, ਮੇਰੇ ਨਾਲ ਘੁਲਣ ਵਾਲੇ ਪਹਿਲਵਾਨ ਘੁੰਮ ਰਹੇ ਸਨ, ਮੈਨੂੰ ਥਾਪੀ ਦਿੱਤੀ ਗੁਰਾਂ ਨੇ ਕਿ ਜਾਹ ਬੱਚਾ ਘੁਲ ਤੇ ਚਿਤ ਲਿਟਾ ਦੇਹ ਵੈਰੀਆਂ ਨੂੰ। ਮੈਂ ਪੰਜੇ ਮੱਲ ਝੱਟ ਢਾਹ ਲਏ। ਇਸ ਦੀ ਮੁਰਾਦ ਬੀ ਇਹੋ ਹੈ ਕਿ ਤੁਸੀਂ ਗੁਰੂ ਦੀ ਟੇਕ ਲੈਕੇ ਕੁਸ਼ਤੀ ਸਮਝਕੇ ਪਹਿਲਵਾਨ ਬਣਕੇ ਘੁਲੋ ਤੇ ਫਤੇ ਪਾਓਗੇ।

ਅੰਕ ੧੯ ਵਿਚ ਇਸ ਨੂੰ ਆਪ ਹੀ ਖੁਹਲਕੇ ਸਾਦੇ ਪਦਾਂ ਵਿਚ ਦੱਸਦੇ ਹਨ ਕਿ ਦੁਨੀਆਂ ਦੇ ਸਾਰੇ ਬੰਦੇ ਏਥੇ ਛਿੰਝ ਤੇ ਕੱਠੇ ਹੋਕੇ ਆਏ ਹਨ, ਏਹ, ਜਿਵੇਂ ਛਿੰਝ ਤੋਂ ਹੋਕੇ ਘਰ ਜਾਈਦਾ ਹੈ ਘਰਾਂ ਨੂੰ ਜਾਣਗੇ, ਪਰ ਜਿਸ ਰਾਹ ਆਏ ਓਸੇ ਰਾਹ ਸਭ ਨਹੀਂ ਜਾਣਗੇ, ਰਸਤੇ ਵਟਾਕੇ ਜਾਣਗੇ। ਜੋ ਆਕੇ ਘੁਲੇ ਤੇ ਕਾਮਯਾਬ ਹੋਏ ਓਹ ਗੁਰਮੁਖ ਹਨ, ਓਹ ਹੋਰ ਰਸਤੇ ਜਾਣਗੇ-ਜਿੱਤ ਵਾਲੇ ਰਸਤੇ। ਜੋ ਨਹੀਂ ਘੁਲੇ, ਯਾ ਘੁਲੇ ਤੇ ਹਾਰੇ ਓਹ ਹੋਰ ਰਸਤੇ ਜਾਣਗੇ ਭਾਵ ਹਾਰ ਵਾਲੇ ਰਸਤੇ। ਜਿਨ੍ਹਾਂ ਨੇ (ਮਾਦਾ) ਪ੍ਰਕ੍ਰਿਤੀ (ਕਿ ਮਾਯਾ) ਤੇ ਫਤਹ ਪਾਈ, ਮਾਯਾ ਨੂੰ ਜਿੱਤ ਲਿਆ ਸੋ ਤਾਂ ਗੁਰਮੁਖ ਹਨ, ਉਨ੍ਹਾਂ ਦਾ

ਰਸਤਾ ਹੋਰ ਹੈ:-

ਜਹ ਲਾਲਚ ਜਾਗਾਤੀ ਘਾਟ॥ ਦੂਰਿ ਰਹੀ ਉਹ ਜਨ ਤੇ ਬਾਟ॥੨॥
ਜਹ ਆਵਟੇ ਬਹੁਤ ਘਨ ਸਾਥ॥ ਪਾਰਬ੍ਰਹਮ ਕੇ ਸੰਗੀ ਸਾਧ॥ {ਆਸਾ ਮ: ੫-੯੧}

ਪੁਨਾ:- ਜਿਣਿ ਘਰਿ ਆਏ ਸੋਭਾ ਸੇਤੀ ਪੂਰਨ ਹੋਈ ਆਸਾ॥ {ਸੋਰਠਿ ਮ:੫-੯੦}

ਪਿਛਲੇ ਹੀ ਸ਼ਬਦ ਵਿਚ ਆਦਿ ਗੁਰੂ ਜੀ ਨੇ ਜਿਣ ਚੱਲੇ ਗੁਰਮੁਖਾਂ ਬਾਬਤ ਫੁਰਮਾਯਾ ਹੈ:-

ਨਿਰਮਲ ਜੋਤਿ ਤਿਨ ਪ੍ਰਾਣੀਆ ਓਇ ਚਲੇ ਜਨਮੁ ਸਵਾਰਿ ਜੀਉ॥

ਜੋ ਹਾਰੇ ਤੇ ਮਾਯਾ ਵਿਚ ਫਸੇ ਰਹੇ ਓਹ ਮਨਮੁਖ ਹਨ, ਓਹ ਆਵਾਗਵਨ ਦੇ ਰਸਤੇ ਪੈ ਜਾਣਗੇ।

੨੦-੨੧ ਅੰਕ ਵਿਚ ਸਪਸ਼ਟ ਅੱਖਰਾਂ ਵਿਚ ਅਰਦਾਸ ਕਰਦੇ ਹਨ ਕਿ ਤੂੰ ਰੂਪ ਰੇਖ ਰੰਗ ਤੋਂ ਨਿਆਰਾ ਹੈਂ, ਨਿਰਗੁਣ ਰੂਪ ਹੈਂ, ਪਰ ਪ੍ਰੇਮਾ ਭਗਤੀ ਨਾਲ ਪ੍ਰਤੱਖ ਪਿਆ ਦਿੱਸਦਾ ਹੈਂ, ਤੇਰੇ ਭਗਤ ਤੇਰੇ ਗੁਣ ਸੁਣ ਸੁਣਕੇ ਤੇਰੀ ਆਰਾਧਨਾ ਕਰਦੇ ਹਨ, ਤੇਰੇ ਪ੍ਰੇਮ ਵਿਚ ਤੇਰੀ ਭਗਤੀ ਵਿਚ ਰਚੇ ਹੋਏ ਹਨ, ਤੁਸਾਂ ਮੇਹਰ ਕਰਕੇ ਮਾਯਾ ਦੀ ਫਾਸ ਕੱਟ ਦਿੱਤੀ ਹੈ, ਮਾਯਾ ਤੇ ਬਿਜਈ ਕੀਤਾ ਹੈ, ਹੁਣ ਸਦਾ ਲਈ ਆਪਣੀ ਸੇਵਾ ਬਖਸ਼ੀ ਰਖੋ, ਜੋ ਹੁਣ ਫੇਰ ਮਾਯਾ ਦੇ ਹਨੇਰੇ ਵਿਚ ਹੋਕੇ, ਪ੍ਰਕ੍ਰਿਤੀ ਯਾ ਮਾਯਾ ਦੀ ਬੰਦ ਵਿਚ ਪੈਕੇ, ਏਸ ਘੋਲ ਵਿਚ ਪੈਣਾ ਨਾ ਹੋਵੇ। ਤੇਰੀ ਮਿਹਰ ਨਾਲ ਭਗਤਾਂ ਦਾ ਇਹ ਮਨੁੱਖਾ ਜਨਮ ਸਫਲ ਹੋ ਗਿਆ ਹੈ। ਇਹ ਬੀ ਉੱਤਮ ਪੁਰਖ ਦੁਆਰਾ ਸਿੱਖਾਂ ਨੂੰ ਜਾਚ ਦੱਸਦੇ ਹਨ ਕਿ ਆਪਣੇ ਇਨ੍ਹਾਂ ਘੋਲਾਂ ਵਿਚ ਸਦਾ ਅਰਦਾਸ ਦੀ ਸਹਾਯਤਾ ਲਓ। ਟੇਕ ਰੱਖੋ ਵਾਹਿਗੁਰੂ ਤੇ ਗੁਰੂ ਉੱਤੇ, ਤੇ ਉਨ੍ਹਾਂ ਨਾਲ ਸਦਾ ਸਬੰਧ ਰਖੋ ਅਰਦਾਸ ਨਾਲ, ਤਾਂ ਜੋ ਤੁਹਾਨੂੰ ਉਸ ਅਟੁਟ ਖਜ਼ਾਨੇ ਤੋਂ ਮਦਦ ਮਿਲਦੀ ਰਹੇ, ਤੁਸੀਂ ਕਾਮਯਾਬ ਹੋਵੋ ਤੇ ਆਤਮ ਰਸ ਦੇ ਮਾਲਕ ਹੋ ਜਾਓ। ਇਸ ਦੁਖਮਯ ਦਿੱਸਦੇ ਜਗਤ ਵਿਚ ਆਤਮ ਸੁਖ ਪ੍ਰਾਪਤ ਕਰ ਲਓ ਤੇ ਇਸ ਸੁਖ ਵਿਚ ਤਦਰੂਪ ਹੋਏ ਸੰਸਾਰ ਯਾਤ੍ਰਾ ਸਮਾਪਤ ਹੋਵੇ।

**ਵਿਸ਼ੇਸ਼**- ਵਯਾਖਯਾ ਵਿਚ ਅੰਕ ਵਾਰ ਭਾਵ ਖੁੱਲ੍ਹਦੇ ਰਹੇ ਹਨ ਪਰ ਜੇ ਨਿਚੋੜ ਵਾਙੂ ਤਤਸਾਰ ਸਮਝੀਏ ਤਾਂ ਇਸ ਸ਼ਬਦ ਵਿਚ ਗੁਰੂ ਜੀ ਇਕ ਉਜੜੇ ਪੁਜੜੇ ਪਿੰਡ ਦੇ ਰੂਪਕ ਵਿਚ ਮਨੁੱਖ ਦੇ ਮਨ ਤੇ ਸਰੀਰ ਨੂੰ ਲੈ ਰਹੇ ਹਨ, ਜਿਸ ਵਿਚ ਦੈਵੀ ਗੁਣ ਨਹੀਂ ਹਨ, ਧਰਮ ਦਾ ਨਿਵਾਸ ਹੈ ਨਹੀਂ, ਅਵਗੁਣਾਂ ਦੀ ਹੇਰਾ ਫੇਰੀ ਹੈ। ਏਸ ਪਿੰਡ ਵਿਚ ਗੁਰੁ ਰੂਪੀ ਉਪਕਾਰੀ ਨਾਮ ਦੀ ਖੇਤੀ ਪੈਦਾ ਕਰ ਦੇਂਦਾ ਹੈ। ਜਿਸ ਉਜੜੇ ਪਿੰਡ ਖੇਤੀ ਹੋਣ ਲੱਗ ਪਵੇ ਉਹ ਫੇਰ ਵੱਸ ਪੈਂਦਾ ਹੈ, ਤਿਵੇਂ ਇਸ ਅਵਗੁਣਾਂ ਦੇ ਵੈਰਾਨ ਕੀਤੇ ਮਨ ਤਨ ਵਿਚ ਜਦ ਨਾਮ ਦੀ ਖੇਤੀ ਉੱਗ ਪੈਂਦੀ ਹੈ ਤਾਂ ਇਕ ਇਕ ਕਰਕੇ ਸਾਰੇ ਦੈਵੀ ਗੁਣ ਆ ਜਾਂਦੇ ਹਨ। ਸੋ ਨਾਮ ਤੇ ਦੈਵੀ ਗੁਣਾਂ ਦੇ ਪ੍ਰਵੇਸ਼ ਨਾਲ ਇਹ ਨਗਰੀ ਵੱਸ ਪੈਂਦੀ ਹੈ। ਸ਼ਬਦ ਦੇ ਸ਼ੁਰੂ ਤੋਂ ਲੈਕੇ ਅੰਕ ੩ ਦੇ ਅੰਤ ਤੀਕ ਗੁਰੂ ਜੀ ਇਹ ਰੂਪਕ ਬੰਨ੍ਹਦੇ ਹਨ। ਇਸ ਤੋਂ ਅਗੇ ਆਪ ਹੁਣ ਇਹ ਦੇਖਦੇ ਹਨ ਕਿ ਮੇਰੇ ਗੁਰੂ ਨੇ ਮੈਨੂੰ ਇਸ ਪ੍ਰਕਾਰ ਦੇ ਪਿੰਡ ਦਾ ਚੌਧਰੀ ਬਣਾ ਦਿਤਾ ਹੈ, ਭਾਵ ਗੁਰਜਾਈ ਦੀ ਗੱਦੀ ਦੇ ਦਿਤੀ ਹੈ, ਮੈਂ ਹੁਣ ਇਕ ਸ਼ਾਲਾ ਬਣਾਈ ਹੈ, ਓਹ ਸ਼ਾਲਾ ਧਰਮ ਦੀ ਹੈ, ਅਰਥਾਤ ਓਹ ਸਤਿਸੰਗ ਹੈ। ਇਸ ਵਿਚ ਮੈਂ ਇਕੱਲਾ ਹੀ ਨਹੀਂ ਕੰਮ ਕਰਦਾ ਆਪਣੇ ਪਹਿਲੇ ਗੁਰਾਂ ਦੇ ਚੋਣਵੇਂ ਸਿਖ ਸ਼ਾਮਲ ਕੀਤੇ ਹਨ। ਇਸ ਵਿਚ ਮੁਰਾਦ ਇਹ ਹੈ ਕਿ ਸਾਡੇ ਦੁਆਰੇ ਸਿਖ ਸੰਗਤਾਂ ਆਉਂਦੀਆਂ ਹਨ। ਜਿਥੇ ਇਕ ਤੋਂ ਵਧੀਕ ਆਦਮੀ ਆਉਣ ਓਥੇ ਪ੍ਰਬੰਧ ਦੀ ਲੋੜ ਹੁੰਦੀ ਹੈ, ਇਸੇ ਕਰਕੇ ਇਥੇ ਹੁਣ ਰਾਜ ਪ੍ਰਬੰਧ ਦਾ ਦ੍ਰਿਸ਼ਟਾਂਤ ਵਰਤਿਆ ਹੈ ਤੇ ਦੱਸਿਆ ਹੈ ਕਿ ਇਹ ਸਤਿਸੰਗ ਦਾ ਦਰਬਾਰ ਇਕ ਰਾਜ ਪ੍ਰਬੰਧ ਬਣ ਗਿਆ ਹੈ, ਜਿਸ ਦਾ ਪ੍ਰਬੰਧ ਮੈਂ ਤੇ ਮੇਰੀ ਤਾਬਿਆ ਪਹਿਲੇ ਗੁਰੂ ਸਾਹਿਬਾਂ ਦੇ ਸਿਖ ਕਰ ਰਹੇ ਹਨ। ਪਰ ਇਹ ਰਾਜ ਜ਼ੋਰ ਤੇ ਧੱਕੇ ਨਾਲ ਕਾਇਮ ਨਹੀਂ ਕੀਤਾ ਤੇ ਨਾਂ ਜ਼ੋਰ ਨਾਲ ਚਲ ਰਿਹਾ ਹੈ। ਇਹ ਰਾਜ ਸ਼ਾਂਤਮਈ ਹੈ ਤੇ ਇਸ ਨੂੰ 'ਹਲੇਮੀ ਰਾਜ' ਕਿਹਾ ਹੈ, ਅਰਥਾਤ ਜਿਸ ਵਿਚ ਸਾਰੇ ਕੰਮ ਕਰਨ ਵਾਲੇ ਕੋਮਲਤਾ, ਨਿਰਮਲਤਾ, ਤੇ ਪਿਆਰ ਨਾਲ ਕੰਮ ਕਰਦੇ ਹਨ,

ਕੋਈ ਕਿਸੇ ਨੂੰ ਰੰਜ ਨਹੀਂ ਪੁਚਾਉਂਦਾ। ਸ਼ਾਂਤਿ ਤੇ ਸੁਲਹ ਦੇ ਦਿਨਾਂ ਵਿਚ ਕਿਸੇ ਨਗਰੀ ਦੀ ਕਿਸੇ ਹੋਰ ਨਗਰ ਨਾਲ ਲੜਾਈ ਨਹੀਂ ਹੁੰਦੀ, ਹਾਂ ਇਕੋ ਹੀ ਨਗਰ ਜਾਂ ਗਿਰਾਂ ਦੇ ਲੋਕੀ ਛਿੰਝਾਂ ਪਾਉਂਦੇ ਤੇ ਆਪਸ ਵਿਚ ਪਹਿਲਵਾਨੀਆਂ, ਕੁਸ਼ਤੀਆਂ ਕਰਦੇ ਹਨ, ਓਹੀ ਰੂਪਕ ਲੈਕੇ ਗੁਰੂ ਜੀ ਮਾਨੁਖ ਦੇ ਮਨ ਦੇ ਦੈਵੀ ਗੁਣ ਧਾਰਨ ਕਰਨ ਵਿਚ ਅਵਗੁਣਾਂ ਨੂੰ ਦੂਰ ਕਰਨ ਦੇ ਜੋ ਪ੍ਰਯਤਨ ਕਰਨੇ ਪੈਂਦੇ ਹਨ, ਉਹਨਾਂ ਨੂੰ ਛਿੰਝ ਦੇ ਰੂਪਕ ਵਿਚ ਵਰਣਨ ਕਰਦੇ ਹਨ ਤੇ ਦੁਨੀਆਂ ਦੇ ਲੋਕਾਂ ਦੇ ਪ੍ਰਸਿੱਧ ਤੇ ਆਮ ਸਵਾਲ ਦਾ ਜਵਾਬ ਦਿਤਾ ਹੈ, ਕਿ ਜੀਵ, ਜੋ ਇਸ ਸੰਸਾਰ ਵਿਚ ਦੁਖ ਸੁਖ ਦੇ ਉਦਾਲੇ ਪੁਦਾਲੇ ਵਿਚ, ਰਖਿਆ ਗਿਆ ਹੈ ਤੇ ਅਜ਼ਮਾਇਸ਼ਾਂ ਤੇ ਪਰਤਾਵੇ ਇਸ ਦੇ ਦੁਆਲੇ ਘੁੰਮਰ ਪਾਉਂਦੇ ਹਨ, ਇਹ ਇਸ ਲਈ ਹੈ ਕਿ ਇਨਸਾਨ ਦੀ ਰੂਹ ਅਪਣੇ ਵਿਰੋਧੀ ਆਲੇ ਪੁਦਾਲੇ ਨਾਲ ਘੋਲ ਘੁਲ ਘੁਲ ਕੇ ਬਿਜਈ ਹੋ ਜਾਏ, ਜੋ ਮੁੜਕੇ ਇਸ ਮਾਇਆ ਦਾ ਧੋਖਾ ਨਾ ਖਾਏ। ਹਾਂ ਰੂਹ ਮਾਦੇ ਦੇ ਘੇਰੇ ਵਿਚ ਛੱਡੀ ਗਈ ਹੈ ਕਿ ਮਾਦੇ ਨਾਲ ਜੁੱਧ ਕਰਕੇ ਉਸ ਉਤੇ ਫ਼ਤਹ ਪਾਕੇ ਬਲਵਾਨ ਹੋ ਜਾਏ। ਹੁਣ ਪਤਾ ਲਗਦਾ ਹੈ ਕਿ ਤ੍ਰੈਏ ਦ੍ਰਿਸ਼ਟਾਂਤ ਜੋ ਉੱਪਰ ਵਰਤੇ ਹਨ, ਓਹ ਵਿਕੋਲਿੱਤਰੇ ਨਹੀਂ ਹਨ, ਓਹ ਸ਼੍ਰੇਣੀ ਬੱਧ ਹਨ। ਜਦ ਤੁਸੀਂ ਕਿਧਰੇ ਕੋਈ ਜ਼ਿਮੀਂ ਹਲ ਵਾਹ ਬੀਜ ਪਾਕੇ ਆਬਾਦ ਕਰੋਗੇ ਤਾਂ ਓਥੇ ਸਾਰੇ ਸਾਮਾਨ ਕਾਮਯਾਬ ਖੇਤੀ ਦੇ ਕਰਨੇ ਪੈਣਗੇ। ਫੇਰ ਓਥੇ ਲੋਕੀ ਆਬਾਦ ਹੋਣ ਲਈ ਆਉਣਗੇ, ਓਥੇ ਫਿਰ ਪ੍ਰਬੰਧ ਕਰਨਾ ਪੈਸੀ, ਉਹ ਰਾਜ ਪ੍ਰਬੰਧ ਵਾਙੂ ਹੀ ਹੋਸੀ। ਫੇਰ ਓਥੇ ਵਿਰੋਧੀ ਸਾਮਾਨ ਬੀ ਹੋਣਗੇ, ਉਹਨਾਂ ਲਈ ਯਾ ਜ਼ੋਰ ਦਾ ਬੰਦੋਬਸਤ ਯਾ ਸ਼ਾਂਤਮਈ ਪਜਾਰ ਤੇ ਸਰਬੱਤ ਦੇ ਭਲੇ ਦਾ ਪ੍ਰਬੰਧ ਕਰਨਾ ਹੋਸੀ। ਤੇ ਅਵਗੁਣ ਜੋ ਇਥੇ ਪਹਿਲਵਾਨਾਂ ਦੇ ਰੂਪ ਵਿਚ ਦੱਸੇ ਹਨ, ਓਥੇ ਫੇਰਾ ਪਾਉਣਗੇ, ਉਹਨਾਂ ਨਾਲ ਘੋਲ ਹੋਣਗੇ। ਯਾ ਓਥੇ ਅਨੇਕ ਤਰ੍ਹਾਂ ਦੀ ਖੇਲਾਂ ਦੀ ਸ਼ਕਲ ਵਿਚ ਕੁਸ਼ਤੀਆਂ ਤੇ ਕਸਰਤਾਂ ਦੇ ਘੋਲ, ਦੰਗਲ, ਸੌਂਚੀਆਂ, ਖਿੱਦੋ ਪੱਟੀਆਂ ਆਦਿ ਹੋ ਪੈਣਗੀਆਂ। ਜਿਨ੍ਹਾਂ ਦਾ ਮਨੋਰਥ ਤਾਕਤ ਵਧਾਉਣ ਦਾ ਹੋਸੀ। ਪਰਮਾਰਥ ਵਿਚ ਉਸੇ ਤਾਕਤ ਤੋਂ ਭਾਵ ਹੋਵੇਗਾ ਜੋ ਸਾਰੇ ਵਿਕਾਰਾਂ, ਵਾਸ਼ਨਾਂ, ਤ੍ਰਿਸ਼ਨਾਂ ਆਦਿ ਨੂੰ ਜਿੱਤ ਲੈਂਦੀ ਹੈ। ਸੋ ਦੈਵੀ ਰਾਜ ਦੇ ਦੱਸਣ ਲਈ ਕ੍ਰਿਸਾਣੀ, ਰਾਜ ਪ੍ਰਬੰਧ ਤੇ ਘੋਲ ਤ੍ਰੈਏ ਦ੍ਰਿਸ਼ਟਾਂਤ ਵਰਤਣੇ ਸ਼੍ਰੇਣੀ ਬੱਧ ਹਨ ਅਤੇ ਕਾਵਜ ਦੇ ਨੁਕਤੇ ਤੋਂ ਇਕ ਸੁਆਦਲਾ ਕਮਾਲ ਹੈ।

**ਨਿਰੁਕ੍ਤ**–ਪੈ ਪਾਇ-ਪੈਰੀ ਪੈਕੇ, ਚਰਨੀ ਲੱਗ ਕੇ।

ਮਨਾਈ-ਮਨਾਉਂਦਾ ਹਾਂ। ਆਰਾਧਦਾ ਹਾਂ। ਪੂਜਦਾ ਹਾਂ। ਇਸ ਪਦ ਦਾ ਇਕ ਅਰਥ ਹੈ: ਰੁੱਸੇ ਨੂੰ ਪ੍ਰਸੰਨ ਕਰਨਾ। ਏਹ ਅਰਥ ਗੁਰਬਾਣੀ ਵਿਚ ਕਿਤੇ ਕਿਤੇ ਲਗਦਾ ਹੈ ਪਰ ਓਹ ਅਰਥ ਏਥੇ ਨਹੀਂ ਲੱਗਦੇ, ਕਿਉਂਕਿ ਸਤਿਗੁਰ ਪੁਰਖ ਉਸ ਪ੍ਰਭੂ ਨਾਲ ਮੇਲ ਕਰਾ ਚੁਕਾ ਹੈ, ਹੁਣ ਤਾਂ ਉਸਦੀ ਪੂਜਾ ਪ੍ਰਤਿਸ਼ਟਾ ਤੇ ਨਾਲ ਅਨਿੰਨ ਭਗਤੀ ਦੇ ਨਿਬਾਹ ਦੀ ਲੋੜ ਹੈ, ਇਹ ਹੈ 'ਮਨਾਈ' ਦਾ ਭਾਵ। ਇਸੇ ਅਰਥ ਵਿਚ ਇਹ ਪਦ ਆਮ ਬੀ ਵਰਤਿਆ ਜਾਂਦਾ ਹੈ। ਯਥਾ:- ਤੂੰ ਕਿਸ ਨੂੰ ਮੰਨਦਾ ਹੈਂ? ਉੱਤਰ : ਮੈਂ ਗੁਰੂ ਨਾਨਕ ਦੇਵ ਨੂੰ ਮੰਨਦਾ ਹਾਂ। ਪੁਨਾ:- 'ਤੂੰ ਸਫਰ ਕਰਨ ਲੱਗਾ ਹੈਂ ਗੁਰੂ ਪੀਰ ਨੂੰ ਮਨਾ ਕੇ ਟੁਰ।' ਖੁਦ ਗੁਰਬਾਣੀ ਵਿਚ ਆਇਆ ਹੈ:-

ਜਿਨੀ ਗੁਰੂ ਮਨਾਇਆ ਰਜਿ ਰਜਿ ਸੇਈ ਖਾਹਿ॥　{ਵਾਰ ਮਾਰੂ ਡਖਣੇ ਮ: ੫-੬}

ਸਤਿਗੁਰ ਪੁਰਖਿ-ਸਤਿਗੁਰ ਪੁਰਖ ਨੇ। ਇਸਦੇ ਏਹ ਅਰਥ ਕਰਨੇ ਅਸ਼ੁਧ ਹਨ ਕਿ ਸਤਿਗੁਰ ਨੇ ਪੁਰਖ ਮਿਲਾ ਦਿਤਾ ਹੈ। ਪੁਰਖ ਪਦ ਏਥੇ ਕਰਤਾ ਕਾਰਕ ਹੈ।

ਗੋਸਾਈ-{ਸੰਸ:, ਗੋ+ਸ੍ਵਾਮਿਨ੍} ਸ੍ਰਿਸ਼ਟੀ ਦਾ ਮਾਲਕ। ਵਾਹਿਗੁਰੂ।

ਇਠੜਾ-{ਸੰਸ:, ਇਖ਼ਟ=ਮਿੱਠਾ। ਪ੍ਰਾ:, ਇਛ। ਪੰਜਾ:, ਇਠਾ, ਇਠੜਾ} ਪਿਆਰਾ।

ਅੰਮ-{ਅ:, ਉਮ=ਮਾਂ। ਸੰਸ: ਮਾਤਾ, ਪੰਜਾ: ਮਾਂ, ਅੰਮਾਂ} ਮਾਂ, ਮਾਤਾ।

ਅਬੇ-{ਅ:, ਅੱਬਾ} ਪਿਤਾ। ਥਾਵਹੁ-ਨਾਲੋਂ, ਕੋਲੋਂ।

ਸਾਵਣੁ-ਹਾੜ ਤੋਂ ਅਗਲਾ ਮਹੀਨਾ, ਜਦੋਂ ਬਰਸਾਤ ਲਗਦੀ ਹੈ । ਮੁਰਾਦ ਹੈ: ਖੇਤੀ ਬੀਜਣ ਦਾ ਸ਼ੁਭ ਸਮਾਂ। ਭਾਵ ਮਨੁੱਖਾ ਜਨਮ ਤੋਂ ਲਈਦਾ ਹੈ।

ਸਤ ਕਾ ਹਲੁ-ਸਚ ਦਾ ਹਲ ਫੇਰਨ ਤੋਂ ਮੁਰਾਦ ਹੈ, ਜੀਵਨ ਸੱਚ ਦਾ ਬਸਰ ਕਰਨਾ।

ਬੋਹਲ- ਕਣਕ ਆਦਿ ਦਾਣਿਆਂ ਦਾ ਤੂਹ ਤੋਂ ਜੁਦਾ ਕਰਕੇ ਸਾਫ ਦਾਣੇ ਕੱਢਕੇ ਲਾਯਾ ਢੇਰ।

ਕਾਗਲੁ-{ਅ:, ਕਾਗ਼ਜ਼। ਪੁ: ਪੰਜਾਬੀ ਹੈ ਕਾਗਲ} ਕਾਗਜ਼। ਕਾਗਦ।

ਚਿਤਿ-ਚਿਤਰਨਾ, ਲਿਖਣਾ। ਕਾ ਗਲੁ ਚਿਤਿ=ਕੋਈ ਹੋਰ ਗਲ ਚਿਤਿ=ਚਿਤ੍ਰਨੀ ਅਰਥਾਤ ਲਿਖਣੀ:- (੨) ਇਸਦਾ ਇਕ ਹੋਰ ਅਰਥ ਬੀ ਕਰਦੇ ਹਨ-ਕਾ ਗਲੁ=ਕੋਈ ਗਲ। ਚਿਤਿ=ਚਿਤ ਵਿਚ=ਮੈਂ ਹੋਰ ਕੋਈ ਗਲ ਚਿਤ ਵਿਚ ਨਹੀਂ ਜਾਣਦਾ। ਜੇ ਤਾਂ ਕ੍ਰਿਯਾ ਹੁੰਦੀ 'ਆਣਦਾ' ਤਾਂ ਇਹ ਅਰਥ ਵਧੇਰੇ ਸੁਹਣਾਂ ਢੁਕਦਾ ਕਿ ਮੈਂ ਹੋਰ ਕੋਈ ਗਲ ਚਿਤ ਵਿਚ ਲਿਆਉਂਦਾ ਹੀ ਨਹੀਂ; ਪਰ ਪਦ ਪਿਆ ਹੈ 'ਜਾਣਦਾ' । ਇਸ ਕਰਕੇ ਜੋ ਅਰਥ ਉਪਰ ਪਹਿਲਾਂ ਕੀਤਾ ਹੈ ਉਹ ਵਧੇਰੇ ਢੁਕਦਾ ਹੈ।

ਭੁੰਚਹੁ-{ਸੰਸ:, ਭੁਜ੍} ਖਾਓ, ਭੋਗੋ। ਦੀਬਾਣਿ-ਦੀਵਾਨ ਵਿਚ। ਦਰਬਾਰ ਵਿਚ।

ਕਵਾਇ-{ਅ:, ਕਬਾ=ਪੁਸ਼ਾਕਾ} ਇੱਜ਼ਤ ਦਾ ਲਿਬਾਸ। ਸਿਰੋਪਾਉ।

ਮਾਹਰੁ-{ਸੰਸ:, ਮਹੱਤ੍ਰ। ਪੰਜਾ:, ਮਹਰ} ਚੌਧਰੀ, ਪਿੰਡ ਦਾ ਵਡਕਾ। ਭਾਵ ਅਪਣੇ ਸਰੀਰ ਇੰਦ੍ਰਿਆਂ ਤੇ ਮਨ ਉਤੇ ਸਰਦਾਰੀ ਕਰਨ ਵਾਲਾ।

ਸਰੀਕ-{ਅ:, ਸ਼ਰੀਕ=ਬਰਾਬਰ ਦਾ} ਬਰਾਬਰੀ ਕਰਨ ਵਾਲਾ, ਮੁਕਾਬਲਾ ਕਰਨ ਵਾਲਾ। ਪੰਜਾਬੀ ਵਿਚ ਸ਼ਰੀਕਾ ਕਰਨਾਂ, ਵੈਰ ਕਰਨ ਤੱਕ ਦੇ ਅਰਥ ਰਖਦਾ ਹੈ। ਪੰਜ ਸਰੀਕ=ਕਾਮ, ਕ੍ਰੋਧ, ਲੋਭ, ਮੋਹ, ਹੰਕਾਰ=ਜੋ ਆਤਮਕ ਜੀਵਨ ਨਾਲ ਬਰਾਬਰੀ ਤੇ ਵੈਰ ਕਰਦੇ ਹਨ।

ਸਾਮੈ-{ਸੰਸ:, ਸਾਮ੍} ਸ਼ਰਣ ਵਿਚ।

ਪੰਜਿ ਕਿਰਸਾਣ-{ਸੰਸ:, ਕ੍ਰਿਖ਼ਾਣ:। ਹਿੰਦੀ ਕਿਸਾਨ। ਪੰਜਾ: ਕ੍ਰਿਸਾਣ} ਪੰਜ ਜ਼ਿਮੀਂ ਵਾਹੁਣ ਵਾਲੇ, ਭਾਵ ਹੈ ਪੰਜ ਗਜਾਨ ਇੰਦ੍ਰੇ।

ਮੁਜੇਰੇ-{ਅ:, ਮੁਜ਼ਾਰਿਅ} ਜ਼ਿਮੀਂ ਵਾਹੁਣ ਵਾਲੇ। ਹਾਲੀ, ਜੋ ਜ਼ਿਮੀਦਾਰ ਦੇ ਕਾਮੇ ਹੋਕੇ ਖੇਤੀ ਵਿਚ ਸਹਾਯਤਾ ਕਰਦੇ ਹਨ।

ਕੰਨੁ-{ਹਿੰਦੀ, ਕੰਧ। ਸੰਸ:, ਸ੍ਕੰਧ:} ਮੋਢਾ। ਕੰਧਾ ਨਾ ਕੱਢ ਸਕਣਾ ਮੁਹਾਵਰਾ ਹੈ। ਸਿਰ ਉੱਚਾ ਨਹੀਂ ਕਰ ਸਕਦਾ। ਮੁਕਾਬਲਾ ਨਹੀਂ ਕਰ ਸਕਦਾ।

ਹੰਘਈ-{ਪੁ: ਪੰਜਾ:} ਸਕਦਾ। ਵੁਠਾ-ਵੱਸਿਆ।

ਘੁਘਿ-{ਪੰਜਾ:} ਸੰਘਣੀ ਵਸੋਂ ਵਾਲਾ। ਇਕ ਸਾਹਾ-ਇਕੋ ਸਾਹੀ, ਭਾਵ ਹੈ ਲਗਾਤਾਰ।

ਥੇਹੁ-{ਪੰਜਾ:} ਢੱਠੇ ਪਿੰਡ ਦਾ ਟਿੱਬਾ ਯਾ ਮਿੱਟੀ ਦਾ ਢੇਰ।

ਹਰਿ ਇਠੈ-ਪਿਆਰੇ ਪਰਮੇਸ਼ੁਰ ਨੂੰ। ਮਨਿ ਚਿੰਦੀ-ਮਨ ਵਿਚ ਜੋ ਚਿਤਵਦਾ ਹਾਂ। ਮਨ ਵਿਚ ਚਾਹਿਆ ਹੋਇਆ। ਛਿਕਿ-{ਪੰਜਾ:} ਖਿੱਚ ਕੇ, ਪੱਕਾ ਕਰਕੇ।

ਧਰਮ ਸਾਲ-{ਸੰਸ:, ਧਰ੍ਮ ਸ਼ਾਲਾ} ਧਰਮ ਦਾ ਥਾਉਂ। ਉਹ ਟਿਕਾਣਾ ਜਿਥੇ ਧਰਮ ਪ੍ਰਵਿਰਤ ਹੋਵੇ ਤੇ ਧਰਮ ਸਿਖਾਇਆ ਜਾਵੇ*। ਦੇ ਕੰਨੁ-ਕੰਨ ਦੇਕੇ ਭਾਵ ਪੂਰੀ ਤਵੱਜੋ ਤੇ ਧਿਆਨ ਨਾਲ।

---

* ਪੰਜਾਬ ਵਿਚ ਹੁਣ ਧਰਮਸਾਲ ਛੋਟੇ ਗੁਰਦੁਆਰਿਆਂ ਨੂੰ ਕਹਿੰਦੇ ਹਨ। ਯੂ.ਪੀ. ਵਿਚ ਛੋਟੀ ਸਰਾਂ ਨੂੰ।

ਤੁਸਿ-ਤ੍ਰੁੱਠਕੇ। ਮਿਹਰਵਾਨ ਹੋਕੇ। ਰਵਾਣਦਾ- {ਫ਼ਾ:, ਰੰਜ। ਪੁ: ਪੰ:, ਕ੍ਰਿਯਾ ਰੰਜਾਣਦਾ, ਰਵਾਣਦਾ} ਰੰਜ ਪਹੁੰਚਦਾ। ਦੁਖ ਦੇਂਦਾ। ਵੁਠੀਆ-ਵੱਸ ਪਈ ਹੈ।

ਹਲੇਮੀ ਰਾਜੁ- {ਅ:, ਹਲੀਮੀ} ਨਿੰਮ੍ਰਤਾ ਦਾ ਰਾਜ। ਮ੍ਰਿਦੁਲਤਾ, ਸ਼ਾਂਤੀ ਤੇ ਪਿਆਰ ਦਾ ਪ੍ਰਬੰਧ। ਧੱਕੇ ਤੇ ਜ਼ੋਰ ਜ਼ੁਲਮ ਦੇ ਉਲਟ-ਸ਼ਾਂਤਮਈ ਦਾ ਰਾਜ।

ਦੀਪ ਲੋਅ ਪਇਆਲਿਆ-ਟਾਪੂਆਂ, ਲੋਕਾਂ ਤੇ ਪਾਤਾਲਾਂ ਵਿਚ।

ਉਚ ਦੁਮਾਲੜਾ- ਉਹ ਕਪੜਾ ਜੋ ਜਿੱਤੇ ਹੋਏ ਮੱਲ (ਪਹਿਲਵਾਨ) ਨੂੰ ਮਿਲਦਾ ਸੀ ਜੋ ਸਿਰ ਤੇ ਪਹਿਨਦਾ ਸੀ। ਭਾਵ ਇਹ ਹੈ ਕਿ ਗੁਰੂ ਨੂੰ ਮਿਲਕੇ ਅਪਣੇ ਆਪੇ ਤੇ ਫਤਹ ਰੂਪੀ ਪਦਵੀ ਪ੍ਰਾਪਤ ਹੋਈ ਹੈ। ਵਾਤ-ਵਾਜੇ। ਫੂਕ ਨਾਲ ਵੱਜਣ ਵਾਲੇ ਵਾਜੇ।

ਟੰਮਕ-ਨਗਾਰਾ, ਛੋਟਾ ਨਗਾਰਾ। ਦੱਫ। ਭੇਰੀਆ-ਇਹ ਨਗਾਰੇ ਦੀ ਕਿਸਮ ਹੈ।

ਨਿਹਤੇ-{ਪੰਜਾ:, ਨੇਹੁਣ ਯਾ ਨੇਹਣ ਲੈਣਾ ਤੋਂ} ਕਾਬੂ ਕਰ ਲਏ, ਫਾਹ ਲਏ ਹਨ।

ਕੰਡਿ-{ਲ: ਪੰਜਾ:,} ਕੰਡ ਉਤੇ। ਪਿੱਠ ਉਤੇ।

ਦਯੈ-ਦਯ ਦੀ। ਪਰਮੇਸ਼ੁਰ ਦੀ। ਮਿਹਡੀ-{ਲ: ਪੰਜਾ:} ਮੇਰੀ।

ਜੇਵੜੀ-{ਪੰਜਾ:} ਰੱਸੀ। ਰੱਸੇ ਤੋਂ ਜ਼ਰਾ ਪਤਲੀ ਨੂੰ ਜੇਵੜੀ ਕਹਿੰਦੇ ਹਨ। ਭਾਵ ਬੰਨ੍ਹ ਯਾ ਫਾਹ ਲੈਣ ਵਾਲੀ ਸ਼ੈ।

ਛਿੰਝ-ਮੱਲਾਂ ਦਾ ਘੋਲ। ਦੰਗਲ*। (੨) ਘੁਲਣ ਦਾ ਅਖਾੜਾ। ਮੁੜਕੇ ਛਿੰਝ ਵਿਚ ਨਾ ਨੱਚਣ ਦਾ ਭਾਵ ਹੈ ਜਨਮ ਮਰਨ ਰਹਿਤ ਹੋ ਜਾਣਾ।

ਅਉਸਰੁ-{ਸੰਸ:, ਅਵਸਰ} ਮੌਕਾ। ਸਮਾ । ਭਾਵ ਹੈ ਮਨੁੱਖਾ ਜਨਮ।

## ੴ ਸਤਿਗੁਰ ਪ੍ਰਸਾਦਿ॥

## ਸਿਰੀ ਰਾਗੁ ਪਹਰੇ ਮਹਲਾ ੧ ਘਰੁ ੧

## {ਸਿਰੀ ਰਾਗੁ ਮਹਲਾ ੧, ਪਹਰੇ-੧}

**ਪ੍ਰਾਕ੍ਥਨ-** ਇਸ ਸ਼ਬਦ ਵਿਚ ਸੰਬੋਧਨ ਹੈ 'ਵਣਜਾਰਿਆ ਮਿਤ੍ਰਾ'! ਜਿਸ ਤੋਂ ਪਤਾ ਚਲਦਾ ਹੈ ਕਿ ਇਸ ਸ਼ਬਦ ਵਿਚ ਦਿੱਤਾ ਉਪਦੇਸ਼ ਕਿਸੇ ਵਣਜਾਰੇ ਪ੍ਰਤਿ ਯਾ ਪਰਥਾਇ ਹੋਇਆ ਹੈ, ਉਪਦੇਸ਼ 'ਜੀਵ' ਨੂੰ ਹੈ, ਜਿਸ ਨੂੰ ਵਣਜਾਰੇ ਦੀ ਤੁੱਲਤਾ ਦਿਤੀ ਹੈ, ਜੋ ਵਣਜ ਕਰਨ ਸੰਸਾਰ ਵਿਚ ਆਇਆ ਹੈ। 'ਰਾਤ' ਤੋਂ ਮੁਰਾਦ ਜੀਵ ਦੀ ਉਮਰਾ ਹੈ, 'ਪਹਿਰੇ' ਤੋਂ ਮੁਰਾਦ ਉਮਰਾ ਦਾ ਇਕ ਹਿੱਸਾ ਹੈ। ਇਸ ਤਰ੍ਹਾਂ ਚਾਰ ਹਿੱਸੇ ਉਮਰਾ ਦੇ ਵੰਡੇ ਹਨ, ਤੇ ਗ਼ਫ਼ਲਤ ਵਿਚ ਬ੍ਰਿਥਾ ਜਾਂਦੇ ਦੱਸੇ ਹਨ।

| ਮੂਲ | ਅਰਥ |
|---|---|
| **ੴ ਸਤਿਗੁਰ ਪ੍ਰਸਾਦਿ॥** | |
| **ਸਿਰੀ ਰਾਗੁ ਪਹਰੇ ਮਹਲਾ੧ਘਰੁ੧॥** | |
| **ਪਹਿਲੈ ਪਹਰੈ ਰੈਣਿ ਕੈ ਵਣਜਾਰਿਆ** | ਹੇ ਵਣਜਾਰੇ ਸਜਣ! (ਉਮਰਾ ਰੂਪੀ) ਰਾਤ ਦੇ ਪਹਿਲੇ ਪਹਿਰ |

* ਆਮ ਘੋਲ ਅਖਾੜੇ ਯਾ ਕੁਸ਼ਤੀ ਦੇ ਸਿਵਾ ਛਿੰਝ ਇਕ ਖਾਸ ਕਿਸਮ ਦੀ ਮੱਲਾਂ ਦੀ ਭੇੜ ਬੀ ਹੁੰਦੀ ਹੈ।

**ਮਿਤ੍ਰਾ ਹੁਕਮਿ ਪਇਆ ਗਰਭਾਸਿ॥ ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ ਖਸਮ ਸੇਤੀ ਅਰਦਾਸਿ ॥ ਖਸਮ ਸੇਤੀ ਅਰਦਾਸਿ ਵਖਾਣੈ ਉਰਧ ਧਿਆਨਿ ਲਿਵ ਲਾਗਾ॥ ਨਾ ਮਰਜਾਦੁ ਆਇਆ ਕਲਿ ਭੀਤਰਿ ਬਾਹੁੜਿ ਜਾਸੀ ਨਾਗਾ ॥ ਜੈਸੀ ਕਲਮ ਵੁੜੀ ਹੈ ਮਸਤਕਿ ਤੈਸੀ ਜੀਅੜੇ ਪਾਸਿ ॥ ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਹੁਕਮਿ ਪਇਆ ਗਰਭਾਸਿ ॥ ੧ ॥**

ਵਿਚ (ਜੀਵ ਕਰਤਾਰ ਦੇ) ਹੁਕਮ ਨਾਲ (ਮਾਤਾ ਦੀ) ਕੁਖ ਵਿਚ ਪੈਂਦਾ ਹੈ। (ਉਥੇ) ਅੰਦਰ ਹੀ (ਜੀਵ ਪੁੱਠਾ ਪਿਆ) ਉਰਧ ਤਪ ਕਰਦਾ ਹੈ, ਹੇ ਵਣਜਾਰੇ ਮਿਤ੍ਰ! ਮਾਲਕ (ਵਾਹਿਗੁਰੂ) ਅਗੇ ਅਰਦਾਸ ਕਰਦਾ ਹੈ। (ਹਾਂ) ਉਰਧ ਧਿਆਨ ਵਿਚ (ਲਿਵ ਲਗੀ ਹੋਈ ਹੁੰਦੀ ਹੈ ਸੋ) ਲਿਵ ਲਗਾਕੇ ਮਾਲਕ ਪਾਸ ਅਰਦਾਸ ਕਰਦਾ ਹੈ (ਭਾਵ ਚਿੱਤ ਜੋੜਕੇ ਅਰਦਾਸ ਵਿਚ ਹੁੰਦਾ ਹੈ)। (ਫੇਰ ਇਸ) ਕਲਪਣਾ (ਰੂਪ ਸੰਸਾਰ) ਵਿਚ ਮਰਯਾਦਾ ਰਹਿਤ ਆ ਜਾਂਦਾ ਹੈ (ਭਾਵ ਨੰਗਾ ਜੰਮਦਾ ਹੈ) ਫੇਰ (ਅੰਤ ਨੂੰ) ਨੰਗਾ ਹੀ ਚਲਾ ਜਾਂਦਾ (ਭਾਵ ਮਰ ਜਾਂਦਾ) ਹੈ। (ਹੁਣ ਕਲਪਣਾ ਦੇ ਦੇਸ਼ ਵਿਚ ਆਕੇ) ਜੇਹੋ ਜੇਹੀ ਕਲਮ (ਕਿਸੇ ਦੇ) ਮੱਥੇ ਉਤੇ ਵਗੀ ਹੋਈ ਹੁੰਦੀ ਹੈ ਉਹੋ ਜੇਹੀ ਜੀਉੜੇ ਦੇ ਨਾਲ ਨਾਲ (ਉਮਰਾ ਭਰ) ਰਹਿੰਦੀ ਹੈ। ਨਾਨਕ (ਗੁਰੂ ਜੀ) ਆਖਦੇ ਹਨ, ਪਹਿਲੇ ਪਹਿਰ ਵਿਚ ਪ੍ਰਾਣੀ ਹੁਕਮ ਦੁਆਰਾ ਗਰਭਾਸ਼ਯ (ਕੁੱਖ) ਵਿਚ ਪੈਂਦਾ ਹੈ॥੧॥

**ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਵਿਸਰਿ ਗਇਆ ਧਿਆਨੁ॥**

**ਹਥੋ ਹਥਿ ਨਚਾਈਐ ਵਣਜਾਰਿਆ ਮਿਤ੍ਰਾ ਜਿਉ ਜਸੁਦਾ ਘਰਿ ਕਾਨੁ ॥**

{ਹੁਣ ਉਮਰਾ ਦਾ ਦੂਜਾ ਹਿੱਸਾ ਟੁਰਿਆ} ਹੇ ਵਣਜਾਰੇ ਸਜਣ! ਰਾਤ ਦੇ ਦੂਜੇ ਪਹਿਰ ਵਿਚ ਧਿਆਨ (ਜੋ ਗਰਭ ਵਿਚ ਖਸਮ ਵੱਲ ਲੱਗ ਰਿਹਾ ਸੀ) ਭੁੱਲ ਜਾਂਦਾ ਹੈ, (ਕਿਉਂਕਿ ਹੁਣ ਜੀਵ ਇਕੱਲਾ ਤੇ ਅਪਣੀ ਹੀ ਨਿਰੀ ਗਜਾਤ ਵਿਚ ਨਹੀਂ ਹੈ, ਹੁਣ ਤਾਂ) ਹੇ ਵਣਜਾਰੇ ਸਜਣ! (ਇਸ ਬੱਚੇ ਨੂੰ ਬਾਹਰੋਂ ਪਜਾਰ ਮਿਲਦਾ ਹੈ ਜਿਸ ਕਰਕੇ ਧਜਾਨ ਬਾਹਰ ਮੁਖੀ ਹੋ ਜਾਂਦਾ ਹੈ; ਇਕ ਨਹੀਂ ਸਾਰੇ ਸਨਬੰਧੀ ਮਾਨੋਂ) ਹਥੋ ਹਥੀ ਨਚਾਉਂਦੇ ਹਨ, ਜਿਵੇਂ ਜਸੋਧਾਂ ਦੇ ਘਰ ਕ੍ਰਿਸ਼ਨ ਨੂੰ (ਦੁਲਾਰਦੇ ਸਨ)। (ਇਉਂ

**ਹਥੋ ਹਥਿ ਨਚਾਈਐ ਪ੍ਰਾਣੀ ਮਾਤ ਕਹੈ ਸੁਤੁ ਮੇਰਾ ॥ ਚੇਤਿ ਅਚੇਤ ਮੂੜ ਮਨ ਮੇਰੇ ਅੰਤਿ ਨਹੀ ਕਛੁ ਤੇਰਾ ॥ ਜਿਨਿ ਰਚਿ ਰਚਿਆ ਤਿਸਹਿ ਨ ਜਾਣੈ ਮਨ ਭੀਤਰਿ ਧਰਿ ਗਿਆਨੁ ॥ ਕਹੁ ਨਾਨਕ ਪ੍ਰਾਣੀ ਦੂਜੈ ਪਹਰੈ ਵਿਸਰਿ ਗਇਆ ਧਿਆਨੁ ॥੨॥**

ਇਹ) ਪ੍ਰਾਣੀ (ਬੱਚਾ ਸਾਕ ਸਨਬੰਧੀਆਂ ਦੇ) ਹੱਥੋ ਹਥ ਨਚਾਇਆ ਜਾਂਦਾ ਹੈ (ਪਰ) ਮਾਤਾ (ਵਿਸ਼ੇਸ਼ ਪਜਾਰ ਵਿਚ) ਕਹਿੰਦੀ ਹੈ 'ਮੇਰਾ ਪੁੱਤ ਹੈ'। (ਇਹ ਦੱਸਕੇ ਗੁਰੂ ਜੀ ਅਪਣੇ ਮਨ ਦੁਆਰਾ ਸੰਬੋਧਨ ਕਰਦੇ ਹਨ) ਹੇ ਮੇਰੇ ਅਚੇਤ (ਗ਼ਾਫ਼ਲ ਤੇ) ਮੂਰਖ ਮਨ (ਵਾਹਿਗੁਰੂ ਨੂੰ) ਯਾਦ ਕਰ, ਅੰਤ ਨੂੰ ਤੇਰਾ ਕੁਛ ਨਹੀਂ । (ਹਾਂ) ਮਨ ਵਿਚ ਗਿਆਨ ਧਾਰਨ ਕਰ ਕਿ ਜਿਸ ਨੇ ਤੇਰੀ ਰਚਨਾਂ ਰਚੀ ਹੈ (ਤੂੰ) ਉਸ ਨੂੰ ਨਹੀਂ ਜਾਣ ਰਿਹਾ (ਭਾਵ ਵਿਸਰ ਗਿਆ) ਹੈਂ। ਹੇ ਪ੍ਰਾਣੀ! (ਗੁਰੂ) ਨਾਨਕ (ਜੀ) ਕਹਿੰਦੇ ਹਨ ਦੂਜੇ ਪਹਿਰ ਵਿਚ ਧਿਆਨ(ਸਾਈਂ ਵਲੋਂ)ਵਿਸਰ ਜਾਂਦਾ ਹੈ॥੨॥

**ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਧਨ ਜੋਬਨ ਸਿਉ ਚਿਤੁ ॥ ਹਰਿ ਕਾ ਨਾਮੁ ਨ ਚੇਤਹੀ**

{ਹੁਣ ਉਮਰਾ ਦਾ ਤੀਜਾ ਹਿੱਸਾ ਟੁਰਿਆ} ਹੇ ਵਣਜਾਰੇ ਸਜਣਾਂ! ਰਾਤ ਦੇ ਤੀਜੇ ਪਹਿਰ ਵਿਚ (ਜੀਵ ਦਾ) ਚਿੱਤ ਧਨ (ਕੱਠਾ ਕਰਨ ਤੇ) ਜੋਬਨ (ਦੇ ਸੁਆਦ ਮਾਣਨ) ਵਿਚ ਲਗ ਜਾਂਦਾ ਹੈ, (ਤਦੋਂ) ਪ੍ਰਾਣੀ ਹਰਿ ਦਾ ਨਾਮ ਨਹੀਂ ਦਿਤਾਰਦਾ

**ਵਣਜਾਰਿਆ ਮਿਤ੍ਰਾ ਬਧਾ ਛੁਟਹਿ ਜਿਤੁ ॥ ਹਰਿ ਕਾ ਨਾਮੁ ਨ ਚੇਤੈ ਪ੍ਰਾਣੀ ਬਿਕਲੁ ਭਇਆ ਸੰਗਿ ਮਾਇਆ ॥ ਧਨ ਸਿਉ ਰਤਾ ਜੋਬਨਿ ਮਤਾ ਅਹਿਲਾ ਜਨਮੁ ਗਵਾਇਆ॥ ਧਰਮ ਸੇਤੀ ਵਾਪਾਰੁ ਨ ਕੀਤੋ ਕਰਮੁ ਨ ਕੀਤੋ ਮਿਤੁ ॥ ਕਹੁ ਨਾਨਕ ਤੀਜੈ ਪਹਰੈ ਪ੍ਰਾਣੀ ਧਨ ਜੋਬਨ ਸਿਉ ਚਿਤੁ ॥ ੩ ॥**

ਜਿਸ ਕਰਕੇ ਕਿ ਬਧਾ ਛੁਟ ਜਾਵੇ, ਹੇ ਵਣਜਾਰੇ ਮਿਤ੍ਰ! (ਸੁਣ: ਇਹ) ਪ੍ਰਾਣੀ ਹਰੀ ਦਾ ਨਾਮ ਨਹੀਂ ਚਿਤਾਰਦਾ (ਅਤੇ) ਮਾਇਆ (ਦੇ ਮੋਹ) ਵਿਚ ਬਿਆਕੁਲ ਹੋਇਆ ਰਹਿੰਦਾ ਹੈ। (ਐਉਂ) ਧਨ ਵਿਚ ਰਚਿਆ ਹੋਇਆ, ਜੋਬਨ ਵਿਚ ਮਸਤ ਹੋਇਆ ਹੋਇਆ, ਸੁੰਦਰ* ਜਨਮ ਗੁਆ ਲੈਂਦਾ ਹੈ। (ਕਿਉਂਕਿ ਜੀਵ ਨੇ ਇਸ ਉਮਰੇ ਬੀ) ਨਾ ਤਾਂ ਧਰਮ ਨਾਲ ਵਪਾਰ ਕੀਤਾ ਤੇ ਨਾ ਹੀ (ਸ਼ੁਭ) ਕਰਮ ਨੂੰ ਮਿਤ੍ਰ ਬਣਾਇਆ। ਕਹਿੰਦੇ ਹਨ (ਗੁਰੂ) ਨਾਨਕ (ਦੇਵ ਜੀ ਕਿ) ਪ੍ਰਾਣੀ ਦਾ ਚਿਤ ਤੀਜੇ ਪਹਿਰ ਵਿਚ ਧਨ ਜੋਬਨ ਵਿਚ (ਲਗਿਆਂ) ਬੀਤ ਜਾਂਦਾ ਹੈ॥੩॥

**ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਲਾਵੀ ਆਇਆ ਖੇਤੁ ॥**

**ਜਾ ਜਮਿ ਪਕੜਿ ਚਲਾਇਆ ਵਣਜਾਰਿਆ ਮਿਤ੍ਰਾ ਕਿਸੈ ਨ ਮਿਲਿਆ ਭੇਤੁ ॥ ਭੇਤੁ ਚੇਤੁ ਹਰਿ ਕਿਸੈ ਨ ਮਿਲਿਓ ਜਾ ਜਮਿ ਪਕੜਿ ਚਲਾਇਆ ॥ ਝੂਠਾ ਰੁਦਨੁ ਹੋਆ ਦੁੋਆਲੈ ਖਿਨ ਮਹਿ ਭਇਆ ਪਰਾਇਆ ॥**

**ਸਾਈ ਵਸਤੁ ਪਰਾਪਤਿ ਹੋਈ ਜਿਸੁ ਸਿਉ ਲਾਇਆ ਹੇਤੁ ॥**

**ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਲਾਵੀ ਲੁਣਿਆ ਖੇਤੁ ॥੪॥੧॥**

ਹੇ ਵਣਜਾਰੇ ਸੱਜਣ! ਰਾਤ ਦੇ ਚੌਥੇ ਪਹਿਰ (ਬੁਢੇਪੇ) ਵਿਚ ਖੇਤ ਕਟਣ ਵਾਲਾ (ਹੀ) ਆ ਪਹੁੰਚਦਾ ਹੈ (ਭਾਵ ਸਰੀਰ ਰੂਪੀ ਖੇਤ ਨੂੰ ਜੋ ਹੁਣ ਮਾਨੋਂ ਪੱਕ ਗਿਆ ਹੁੰਦਾ ਹੈ ਕੱਟਣ ਵਾਸਤੇ ਜਮ ਆ ਜਾਂਦਾ ਹੈ)। (ਇਹ) ਜਮ (ਰੂਪੀ ਲਾਵੀ) ਜਦ ਫੜਕੇ (ਅਗੇ) ਚਲਾ ਦੇਂਦਾ ਹੈ ਤਾਂ ਹੇ ਵਣਜਾਰੇ ਮਿਤ੍ਰ! ਕਿਸੇ ਨੂੰ ਭੇਤ ਨਹੀਂ ਮਿਲਦਾ। (ਹਾਂ) ਜਦੋਂ ਜਮ ਨੇ ਪਕੜ ਕੇ (ਅਗੇ ਨੂੰ) ਟੋਰ ਦਿਤਾ ਤਾਂ ਕਿਸੇ ਨੂੰ ਨਾਂ ਹਰੀ ਦਾ ਭੇਤ ਮਿਲਿਆ ਨਾ (ਕੋਈ) ਥਹੁ**(ਪਿਆ); (ਹਾਂ) ਰੁਦਨ (ਉਸ ਵੇਲੇ) ਉਦਾਲੇ (ਜ਼ਰੂਰ) ਹੁੰਦਾ ਹੈ (ਪਰ ਉਹ) ਝੂਠਾ (ਹੁੰਦਾ ਹੈ, ਕਿਉਂਕਿ) ਖਿਨ ਵਿਚ (ਉਹ) ਪਰਾਇਆ ਹੋ ਜਾਂਦਾ ਹੈ। (ਭਾਵ ਉਸ ਦਾ ਧਨ ਆਦਿ ਉਸ ਦਾ ਨਹੀਂ ਰਹਿੰਦਾ ਮਰਦੇ ਸਾਰ ਪਰਾਇਆ ਹੋ ਜਾਂਦਾ ਹੈ†। ਸੋ ਜੋ ਰੋਂਦੇ ਹਨ ਝੂਠਾ ਰੋਣ ਰੋਂਦੇ ਹਨ, ਉਹ ਤਾਂ ਉਸ ਵੇਲੇ ਧਨ ਦੇ ਮਾਲਕ ਬਣ ਜਾਂਦੇ ਹਨ)। (ਹੁਣ ਅੱਗੇ ਜਾਕੇ ਉਸ ਨੂੰ) ਉਹੋ ਕੁਛ ਵਸਤੁ ਮਿਲੇਗੀ ਜਿਸ ਨਾਲ (ਸਾਰੀ ਉਮਰਾ) ਹਿਤ ਲਾਈ ਰਖਿਆ ਸੀ। (ਭਾਵ ਅਗੇ ਜਾਕੇ ਸਦ-ਗਤੀ ਨਹੀਂ ਮਿਲਣੀ, ਅਗੇ ਜਾਕੇ ਮੋਹ ਮਾਯਾ ਦਾ ਅੰਧਕਾਰ ਹੀ ਪ੍ਰਾਪਤ ਹੋਵੇਗਾ)। ਕਹਿੰਦੇ ਹਨ (ਗੁਰੂ) ਨਾਨਕ (ਦੇਵ ਜੀ) ਹੇ ਪ੍ਰਾਣੀ! (ਰਾਤ ਦੇ) ਚਉਥੇ ਪਹਿਰ ਵਿਚ ਲਾਵੀ ਖੇਤ ਨੂੰ ਕੱਟ ਲੈਂਦਾ ਹੈ॥੪॥੧॥

**ਵ੍ਯਾਖ੍ਯਾ**–ਦੇਖੋ ਇਸ ਤੋਂ ਅਗਲੇ ਸ਼ਬਦ ਦੀ ਵ੍ਯਾਖ੍ਯਾ।

**ਨਿਰੁਕ੍ਤ**–ਦੇਖੋ ਇਸ ਤੋਂ ਅਗਲੇ ਸ਼ਬਦ ਦੀ ਨਿਰੁਕ੍ਤ।

---

* ਅਹਿਲਾ ਦਾ ਅਰਥ ਨਿਸ਼ਫਲ ਬੀ ਕਰ ਲੈਂਦੇ ਹਨ, ਪਰ ਸੁੰਦਰ ਅਰਥ ਕਰਨ ਵਿਚ ਲਾਵੰਨਤਾ ਹੈ ਤੇ ਅਹਿਲਾ ਦਾ ਅਰਥ ਸੁੰਦਰ ਹੈ ਭੀ।

** ਚੇਤੁ=ਚੇਤਾ। ਥਹੁ। ਠੀਕ ਪਤਾ।

† (ਅ) ਪ੍ਰਾਣੀ ਸੰਬੰਧੀਆਂ ਦਾ ਨਹੀਂ ਰਹਿੰਦਾ ਜਮਾਂ ਦਾ ਹੋ ਜਾਂਦਾ ਹੈ।

# {ਸਿਰੀ ਰਾਗੁ ਮਹਲਾ ੧, ਪਹਰੇ-੨}

**ਪ੍ਰਾਕ੍ਰਥਨ-** ਹੁਣ ਉਹੋ ਪਹਿਰੇ ਰਤਾ ਰਤਾ ਫਰਕ ਤੇ ਹੋਰ ਰੰਗ ਵਿਚ ਨਿਰੂਪਣ ਕੀਤੇ ਹਨ।

| ਮੂਲ | ਅਰਥ |
|---|---|
| **ਸਿਰੀ ਰਾਗੁ ਮਹਲਾ ੧ ॥** | |
| **ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਬਾਲਕ ਬੁਧਿ ਅਚੇਤੁ ॥ ਖੀਰੁ ਪੀਐ ਖੇਲਾਈਐ ਵਣਜਾਰਿਆ ਮਿਤ੍ਰਾ ਮਾਤ ਪਿਤਾ ਸੁਤ ਹੇਤੁ ॥** | ਹੇ ਵਣਜਾਰੇ ਮਿਤ੍ਰ! ਰਾਤ ਦੇ ਪਹਿਲੇ ਪਹਿਰ ਵਿਚ ਬੱਚੇ ਦੀ ਬੁਧੀ ਅਚੇਤ ਹੁੰਦੀ ਹੈ (ਭਾਵ ਅਪਣੀ ਰਾਖੀ ਪਾਲਣਾ ਦੀ ਸਮਝ ਸੋਝੀ ਤੇ ਚਿੰਤਾ ਨਹੀਂ ਹੁੰਦੀ, ਉਵ ਜਿੰਦ ਜਾਨ ਹੁੰਦੀ ਹੈ ਤੇ ਸੁਤੇ ਹੀ ਸੁਰਤ ਕੰਮ ਕਰਦੀ ਹੈ ਜੈਸਾ ਕਿ ) ਦੁਧ (ਦਿਓ ਤਾਂ) ਪੀ ਲੈਂਦਾ ਹੈ (ਪਰ) ਹੇ ਵਣਜਾਰੇ ਮਿਤ੍ਰ! ਖਿਡਾਇਆ (ਹੋਰਨਾਂ ਤੋਂ) ਜਾਂਦਾ ਹੈ (ਅਤੇ) ਮਾਤਾ ਪਿਤਾ ਦਾ ਪੁਤ੍ਰੀ-ਪ੍ਰੇਮ (ਉਸਦੀ ਹੋਰ ਰਾਖੀ ਆਦਿ ਦਾ ਪ੍ਰਬੰਧ ਕਰਦਾ ਹੈ)। {ਮਾਤਾ ਪਿਤਾ ਕਿਉਂ ਬੱਚੇ ਪਾਲਣ ਦੀ ਔਖੀ ਸੇਵਾ ਚਾ ਲੈਂਦੇ ਹਨ? ਉੱਤਰ:} ਮੋਹ ਮਾਇਆ ਸਾਰੀ (ਸ੍ਰਿਸ਼ਟੀ) ਵਿਚ ਵਜਾਪਤ ਹੈ, (ਇਸ ਕਰਕੇ) ਮਾਤਾ ਪਿਤਾ ਨੂੰ ਪੁਤ੍ਰ ਨਾਲ ਅਤਿ ਪਜਾਰ ਹੁੰਦਾ ਹੈ। |
| **ਮਾਤ ਪਿਤਾ ਸੁਤ ਨੇਹੁ ਘਨੇਰਾ ਮਾਇਆ ਮੋਹੁ ਸਬਾਈ ॥ ਸੰਜੋਗੀ ਆਇਆ ਕਿਰਤੁ ਕਮਾਇਆ ਕਰਣੀ ਕਾਰ ਕਰਾਈ ॥** | (ਇਹ ਪਿਆਰ ਪਿਛਲੇ ਸੰਜੋਗਾਂ ਕਰਕੇ ਹੁੰਦਾ ਹੈ) ਸੰਜੋਗ ਕੀਤੀ ਕਮਾਈ ਨਾਲ ਬਣਦੇ ਹਨ (ਉਨ੍ਹਾਂ ਅਨੁਸਾਰ) ਆਉਂਦਾ ਹੈ (ਫਿਰ ਉਨ੍ਹਾਂ ਅਨੁਸਾਰ) ਕਾਰ ਕਰਣੀ ਕਰਦਾ ਹੈ। (ਭਾਵ ਪਿਛਲੀਆਂ ਸੁਭਾਵ ਵਿਚ ਪਈਆਂ ਕਰਮ ਲੀਹਾਂ ਅਨੁਸਾਰ ਹੀ ਨਵੇਂ ਜਨਮ ਵਿਚ ਕਰਮ ਕਰਦਾ ਹੈ ਇਹ ਅਟੁੱਟ ਕਰਮ ਜਾਲ ਬਣ ਗਿਆ। ਹਾਂ, ਇਹ ਕਰਮ ਜਾਲ ਟੁੱਟ ਸਕਦਾ ਹੈ; ਜੇ ਨਾਮ ਸਿਮਰੇ ਤਾਂ ਪੱਕ ਜਾਣੋ) |
| **ਰਾਮ ਨਾਮ ਬਿਨੁ ਮੁਕਤਿ ਨ ਹੋਈ ਬੂਡੀ ਦੂਜੈ ਹੇਤਿ ॥ ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਛੂਟਹਿਗਾ ਹਰਿ ਚੇਤਿ ॥੧॥** | ਰਾਮ ਨਾਮ (ਨਾਲ ਹਿਤ ਕੀਤੇ) ਬਿਨਾਂ ਮੁਕਤਿ ਨਹੀਂ ਹੁੰਦੀ (ਦੁਨੀਆਂ ਈਸ਼੍ਵਰ ਤੋਂ ਛੁਟ) ਦੂਜੇ (ਅਰਥਾਤ ਜਗਤ) ਨਾਲ ਹਿਤ (ਕਰਨ) ਕਰਕੇ ਡੁੱਬੀ ਜਾ ਰਹੀ ਹੈ। ਹੇ ਪ੍ਰਾਣੀ! (ਗੁਰੂ) ਨਾਨਕ (ਦੇਵ ਜੀ) ਕਹਿੰਦੇ ਹਨ, (ਤੂੰ) ਪਹਿਲੇ ਪਹਿਰੇ ਹੀ ਛੁੱਟ ਸਕਦਾ ਹੈਂ ਜੇ ਨਾਮ ਜਪੇਂ ਤਾਂ (ਜਿਵੇਂ ਧ੍ਰੂ ਛੁੱਟ ਗਿਆ ਸੀ)॥੧॥ |
| **ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਭਰਿ ਜੋਬਨਿ ਮੈ ਮਤਿ ॥ ਅਹਿਨਿਸਿ ਕਾਮਿ ਵਿਆਪਿਆ ਵਣਜਾਰਿਆ ਮਿਤ੍ਰਾ ਅੰਧੁਲੇ ਨਾਮੁ ਨ ਚਿਤਿ ॥ ਰਾਮ ਨਾਮੁ ਘਟ ਅੰਤਰਿ ਨਾਹੀ ਹੋਰਿ ਜਾਣੈ ਰਸਕਸ ਮੀਠੇ ॥ ਗਿਆਨੁ ਧਿਆਨੁ ਗੁਣ ਸੰਜਮੁ ਨਾਹੀ ਜਨਮਿ ਮਰਹੁਗੇ ਝੂਠੇ॥** | ਹੇ ਵਣਜਾਰੇ ਸਜਣ! ਰਾਤ ਦੇ ਦੂਜੇ ਪਹਿਰ ਵਿਚ (ਜੀਵ) ਜੁਆਨੀ ਵਿਚ ਭਰਿਆ ਜਾਕੇ ਮਸਤ ਹੋ ਜਾਂਦਾ ਹੈ, (ਜਿਵੇਂ ਕਿ) ਸ਼ਰਾਬ (ਪੀਤੀ) ਹੁੰਦੀ ਹੈ। ਹੇ ਵਣਜਾਰੇ ਮਿਤ੍ਰਾ! (ਇਹ) ਦਿਨੇ ਰਾਤ ਕਾਮ ਵਿਚ ਵਾਪਰਿਆ ਰਹਿੰਦਾ ਹੈ; (ਕਾਮ ਵਿਚ) ਅੰਨ੍ਹੇ (ਹੋਏ) ਨੂੰ ਨਾਮ ਚੇਤੇ ਨਹੀਂ ਆਉਂਦਾ। ਹੋਰ ਰਸਾਂ ਕਸਾਂ ਨੂੰ ਮਿੱਠੇ ਜਾਣਦਾ ਹੈ (ਇਸ ਕਰਕੇ) ਰਾਮ ਦਾ ਨਾਮ (ਉਸਦੇ) ਹਿਰਦੇ ਅੰਦਰ (ਵੱਸਦਾ) ਨਹੀਂ (ਰਾਮ ਨਾਮ ਦੇ ਅੰਦਰ ਵਸਿਆਂ) ਜੋ ਗਜਾਨ, ਧਜਾਨ, (ਦੈਵੀ) ਗੁਣ ਸੰਜਮ (ਪ੍ਰਾਪਤ ਹੁੰਦੇ ਹਨ ਉਹ ਤੇਰੇ ਪਾਸ) ਨਹੀਂ ਹਨ, ਹੇ (ਝੂਠ ਦੇ ਪ੍ਰੇਮੀ) |

**ਤੀਰਥ ਵਰਤ ਸੁਚਿ ਸੰਜਮੁ ਨਾਹੀ ਕਰਮੁ ਧਰਮੁ ਨਹੀ ਪੂਜਾ ॥ ਨਾਨਕ ਭਾਇ ਭਗਤਿ ਨਿਸਤਾਰਾ ਦੁਬਿਧਾ ਵਿਆਪੈ ਦੂਜਾ ॥ ੨ ॥**

ਝੂਠੇ! ਤੂੰ ਜੰਮ ਜੰਮ ਕੇ ਮਰਦਾ ਰਹੇਂਗਾ। (ਇਹ ਬੀ ਸਮਝ ਲੈ ਕਿ) ਤੀਰਥ, ਬ੍ਰੱਤ, ਸ਼ੌਚ, (ਕਰਮ ਕਾਂਡ ਦੇ) ਸੰਜਮ, ਕਰਮ, ਧਰਮ ਤੇ ਪੂਜਾ ਨਾਲ (ਛੁਟਕਾਰਾ) ਨਹੀਂ ਹੁੰਦਾ ਹੈ। (ਕਹਿੰਦੇ ਹਨ ਸ੍ਰੀ ਗੁਰੂ) ਨਾਨਕ (ਦੇਵ ਜੀ) ਪ੍ਰੇਮਾ ਭਗਤੀ ਨਾਲ ਮੁਕਤੀ ਹੁੰਦੀ ਹੈ, ਦੁਬਿਧਾ ਵਿਚ ਰਹਿਣੇ ਨਾਲ (ਭਾਵ ਦ੍ਵੈਤ ਭਾਵ ਦੇ ਕੀਤੇ ਕੰਮਾਂ ਨਾਲ ਤਾਂ) ਦੂਜਾ ਹੀ ਪ੍ਰਾਪਤ ਹੁੰਦਾ ਹੈ (ਭਾਵ ਈਸ਼੍ਵਰ ਪ੍ਰਾਪਤੀ ਨਹੀਂ ਪਰ ਉਸ ਤੋਂ ਉਲਟ ਜੋ ਦੂਸਰਾ ਹੈ, ਉਹ ਵਜਾਪਜਾ ਰਹੇਗਾ ਤੇ ਜਨਮ ਮਰਨ ਜਾਰੀ ਰਹੇਗਾ)॥੨॥

**ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਸਰਿ ਹੰਸ ਉਲਥੜੇ ਆਇ॥ ਜੋਬਨੁ ਘਟੈ ਜਰੂਆ ਜਿਣੈ ਵਣਜਾਰਿਆ ਮਿਤ੍ਰਾ ਆਵ ਘਟੈ ਦਿਨੁ ਜਾਇ ॥ ਅੰਤਿ ਕਾਲਿ ਪਛੁਤਾਸੀ ਅੰਧੁਲੇ ਜਾ ਜਮਿ ਪਕੜਿ ਚਲਾਇਆ ॥ ਸਭੁ ਕਿਛੁ ਅਪੁਨਾ ਕਰਿ ਕਰਿ ਰਾਖਿਆ ਖਿਨ ਮਹਿ ਭਇਆ ਪਰਾਇਆ ॥ ਬੁਧਿ ਵਿਸਰਜੀ ਗਈ ਸਿਆਣਪ ਕਰਿ ਅਵਗਣ ਪਛੁਤਾਇ ॥ ਕਹੁ ਨਾਨਕ ਪ੍ਰਾਣੀ ਤੀਜੈ ਪਹਰੈ ਪ੍ਰਭੁ ਚੇਤਹੁ ਲਿਵ ਲਾਇ ॥ ੩ ॥**

ਹੇ ਵਣਜਾਰੇ ਮਿਤ੍ਰ! ਰਾਤ ਦੇ ਤੀਸਰੇ ਪਹਿਰ ਵਿਚ ਸਰੋਵਰ (ਰੂਪੀ ਸਰੀਰ ਉਤੇ) ਹੰਸ (ਅਰਥਾਤ ਚਿੱਟੇ ਕੇਸ) ਉਤਰ ਆਉਂਦੇ ਹਨ। (ਹੁਣ) ਹੇ ਵਣਜਾਰੇ ਸਜਣ! ('ਦਿਨੁ ਜਾਇ'= ਜਿਉਂ ਜਿਉਂ) ਦਿਨ ਬੀਤਦੇ ਹਨ, ਉਮਰਾ ਘਟਦੀ ਜਾਂਦੀ ਹੈ, (ਨਾਲ ਹੀ) ਜੋਬਨ (ਦਾ ਜ਼ੋਰ) ਘਟਦਾ ਜਾਂਦਾ ਹੈ (ਤੇ ਸਰੀਰ ਦੀਆਂ ਤਾਕਤਾਂ ਉਤੇ) ਬੁਢਾਪਾ ਫਤਹ ਪਾਉਂਦਾ ਜਾਂਦਾ ਹੈ। ਹੇ ਅੰਨ੍ਹੇਂ ! (ਹੁਣ ਬੀ ਸੋਚ ਕਰ ਲੈ ਨਹੀਂ ਤਾਂ) ਅੰਤ ਦੇ ਸਮੇਂ ਪਛੋਤਾਏਂਗਾ, ਜਦੋਂ ਜਮ ਨੇ ਫੜ ਕੇ (ਅੱਗੇ) ਟੋਰ ਲਿਆ। (ਜੋ) ਸਾਰਾ ਕੁਛ ਤੂੰ ਹੁਣ ਅਪਣਾ ਕਰ ਕਰਾਕੇ ਰਖਿਆ ਹੋਇਆ ਹੈ ਪਲ ਵਿਚ ਪਰਾਇਆ ਹੋ ਜਾਏਗਾ। (ਤਦੋਂ ਤੈਨੂੰ ਜਗਤ ਜਿੱਤਣੇ ਵਾਲੀ) ਬੁੱਧੀ ਛਡ ਜਾਏਗੀ, (ਦਾਉ ਘਾਉ ਦੀਆਂ ਦੂਰੰਦੇਸ਼ੀਆਂ ਵਾਲੀ) ਸਿਆਣਪ ਟੁਰ ਜਾਏਗੀ, (ਜੋ) ਔਗੁਣ ਕੀਤੇ ਹਨ (ਉਨ੍ਹਾਂ ਦਾ) ਪੱਛੋਤਾਵਾ ਆ ਲੱਗੇਗਾ। ਹੇ ਪ੍ਰਾਣੀ! ਪ੍ਰਭੂ ਨੂੰ ਲਿਵ ਲਾਕੇ (ਇਸ) ਤੀਜੇ ਪਹਿਰੇ ਵਿਚ ਹੀ ਯਾਦ ਕਰੋ (ਇਹ ਗੁਰੂ) ਨਾਨਕ ਜੀ ਆਖਦੇ ਹਨ॥੩॥

**ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਬਿਰਧਿ ਭਇਆ ਤਨੁ ਖੀਣੁ ॥ ਅਖੀ ਅੰਧੁ ਨ ਦੀਸਈ ਵਣਜਾਰਿਆ ਮਿਤ੍ਰਾ ਕੰਨੀ ਸੁਣੈ ਨ ਵੈਣ ॥ ਅਖੀ ਅੰਧੁ ਜੀਭ ਰਸੁ ਨਾਹੀ ਰਹੇ ਪਰਾਕਉ ਤਾਣਾ ॥**

ਹੇ ਵਣਜਾਰੇ ਮਿਤ੍ਰ! (ਉਮਰਾ ਦੇ) ਚੌਥੇ ਪਹਿਰੇ (ਹਿੱਸੇ) ਵਿਚ ਫੇਰ (ਤਨ ਪੂਰਾ) ਬੁੱਢਾ ਹੋ ਜਾਏਗਾ ਤੇ ਸਰੀਰ ਕਮਜ਼ੋਰ ਹੋ ਜਾਏਗਾ। (ਅਚਰਜ ਨਹੀਂ ਕਿ) ਅੱਖਾਂ ਤੋਂ ਅੰਨ੍ਹਾ ਹੋ ਜਾਏਂ ਤੇ ਦਿੱਸੇ ਕੁਝ ਨਾ, (ਹਾਂ) ਹੇ ਵਣਜਾਰੇ ਸੱਜਣ! ਕੰਨਾਂ ਤੋਂ ਬਚਨ ਬੀ ਨਾ ਸੁਣੇਂ। (ਅਕਸਰ ਦੇਖੀਦਾ ਹੈ ਕਿ ਇਸ ਉਮਰੇ ਇਨਸਾਨ) ਅੱਖਾਂ ਤੋਂ ਅੰਨ੍ਹਾ, ਜੀਭ ਤੋਂ ਰਸ ਹੀਨ, (ਭਾਵ ਕੌੜਾ ਬੋਲਣ ਵਾਲਾ) ਹੋ ਜਾਂਦਾ ਹੈ (ਅਤੇ ਉਦਮ ਸਿਰੇ ਚਾੜ੍ਹਨ ਵਾਲਾ) ਪ੍ਰਾਕ੍ਰਮ, (ਦੂਸਰੇ ਦੇ ਬਲ ਦੇ ਮੁਕਾਬਲੇ ਤੇ ਟਾਕਰਾ ਕਰ ਲੈਣ ਵਾਲਾ) ਤਾਣ ਰਹਿ ਜਾਂਦੇ ਹਨ (ਭਾਵ ਨਾਲ ਨਹੀਂ ਨਿਭਦੇ। ਇਸ ਵੇਲੇ ਮਨ ਅੰਦਰ ਨਾਮ ਤੇ ਦੈਵੀ ਗੁਣ ਹੋਣ ਤਾਂ ਸਹਾਰਾ ਹੁੰਦਾ ਹੈ, ਪਰ ਗ਼ਾਫ਼ਲ ਇਨਸਾਨ

**ਗੁਣ ਅੰਤਰਿ ਨਾਹੀ ਕਿਉ ਸੁਖੁ ਪਾਵੈ ਮਨਮੁਖ ਆਵਣ ਜਾਣਾ ॥ ਖੜੁ ਪਕੀ ਕੁੜਿ ਭਜੈ ਬਿਨਸੈ ਆਇ ਚਲੈ ਕਿਆ ਮਾਣੁ ॥**

ਦੇ) ਅੰਦਰ ਗੁਣ ਕੋਈ ਨਹੀਂ ਹੁੰਦਾ, (ਹੁਣ) ਸੁਖ ਕੀਕੂੰ ਪਾਵੇ, (ਇਸ ਤਰ੍ਹਾਂ ਨਾਮ ਹੀਣ) ਮਨਮੁਖ ਦਾ ਆਉਣ ਜਾਣ (ਬਣਿਆ) ਰਹਿੰਦਾ ਹੈ। (ਹੁਣ) ਖੇਤੀ ਪੱਕ ਗਈ ਹੈ (ਉਹ ਆਪੇ) ਕੁਬੀ ਹੋਕੇ ਭਜਦੀ ਜਾਂਦੀ ਹੈ, (ਜਿਵੇਂ ਆਪੇ ਭੱਜੀ ਖੇਤੀ ਦਾ ਮੁੱਲ ਨਹੀਂ ਤਿਵੇਂ ਮਨਮੁਖ ਨੂੰ) ਜੰਮਣ ਮਰਨ (ਭਾਵ ਮਨੁੱਖਾ ਜਨਮ) ਦਾ ਕੋਈ ਮਾਣ (ਅੱਗੇ ਜਾਕੇ) ਨਹੀਂ ਮਿਲਦਾ।

**ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਗੁਰਮੁਖਿ ਸਬਦੁ ਪਛਾਣੁ ॥ ੪ ॥**

ਕਹਿੰਦੇ ਹਨ (ਗੁਰੂ) ਨਾਨਕ (ਦੇਵ ਜੀ) ਹੇ ਪ੍ਰਾਣੀ ਇਸ ਚੌਥੇ ਪਹਿਰ ਵਿਚ (ਹੀ) ਗੁਰੂ ਦੁਆਰੇ ਸ਼ਬਦ (=ਨਾਮ) ਦੀ ਸਿਆਣ ਕਰ ਲੈ॥੪॥

**ਓੜਕੁ ਆਇਆ ਤਿਨ ਸਾਹਿਆ ਵਣਜਾਰਿਆ ਮਿਤ੍ਰਾ ਜਰੁ ਜਰਵਾਣਾ ਕੰਨਿ ॥**

ਹੇ ਵਣਜਾਰੇ ਸਜਣ! (ਚੌਥਾ ਪਹਿਰ ਬੀ ਮੁੱਕਣ ਲੱਗਾ ਹੈ, ਕਿਉਂਕਿ) ਜ਼ਾਲਮ ਬੁਢੇਪਾ ਹੁਣ (ਕੰਨ੍ਹਿ=) ਕੰਧਿਆਂ ਤੇ ਚੜ੍ਹ ਆਇਆ ਹੈ, (ਹੁਣ ਤਾਈਂ ਜਿਨ੍ਹਾਂ) ਸੁਆਸਾਂ (ਆਸਰੇ ਸਰੀਰ ਚਲਦਾ ਸੀ) ਉਨਾਂ ਦਾ (ਬੀ) ਅੰਤ ਆ ਗਿਆ ਹੈ।

**ਇਕ ਰਤੀ ਗੁਣ ਨ ਸਮਾਣਿਆ ਵਣਜਾਰਿਆ ਮਿਤ੍ਰਾ ਅਵਗਣ ਖੜਸਨਿ ਬੰਨਿ ॥ ਗੁਣ ਸੰਜਮਿ ਜਾਵੈ ਚੋਟ ਨ ਖਾਵੈ ਨਾ ਤਿਸੁ ਜੰਮਣੁ ਮਰਣਾ ॥ ਕਾਲੁ ਜਾਲੁ ਜਮੁ ਜੋਹਿ ਨ ਸਾਕੈ ਭਾਇ ਭਗਤਿ ਭੈ ਤਰਣਾ ॥ ਪਤਿ ਸੇਤੀ ਜਾਵੈ ਸਹਜਿ ਸਮਾਵੈ ਸਗਲੇ ਦੂਖ ਮਿਟਾਵੈ ॥ ਕਹੁ ਨਾਨਕ ਪ੍ਰਾਣੀ ਗੁਰਮੁਖਿ ਛੂਟੈ ਸਾਚੇ ਤੇ ਪਤਿ ਪਾਵੈ ॥ ੫ ॥ ੨ ॥**

(ਹੁਣ ਤਾਈਂ ਤੇਰੇ ਅੰਦਰ) ਇਕ ਰਤੀ ਭਰ ਗੁਣ ਨਹੀਂ ਸਨ ਸਮਾਏ, ਹੇ ਵਣਜਾਰੇ ਸਜਣ ! ਅਵਗਣ (ਹੀ ਤੈਨੂੰ ਹੁਣ) ਬੰਨ੍ਹ ਖੜਨਗੇ। ਪਰ ਜੋ ਗੁਣਾਂ ਦੀ ਧਾਰਨਾਂ ਵਾਲਾ (ਹੋਕੇ ਏਥੋਂ) ਜਾਏਗਾ, (ਉਹ ਜਮਾਂ ਦੀ) ਚੋਟ ਨਹੀਂ ਖਾਏਗਾ, ਨਾ ਉਸ ਨੂੰ (ਫੇਰ) ਜਨਮ ਮਰਨ ਹੋਏਗਾ। ਜਮ (ਜਿਸ ਦੇ ਹੱਥ ਵਿਚ) ਕਾਲ (ਰੂਪੀ) ਜਾਲ ਹੈ (ਉਸ ਵੱਲ) ਤੱਕ ਨਹੀਂ ਸਕਦਾ, (ਕਿਉਂਕਿ) ਪ੍ਰੇਮਾ ਭਗਤੀ ਨਾਲ ਭੈ (ਸਾਗਰ ਤੋਂ ਉਸ ਨੇ) ਤਰ ਜਾਣਾ ਹੈ। (ਐਸਾ ਪ੍ਰੇਮਾ ਭਗਤੀ ਵਾਲਾ ਸਜਣ ਇਥੋਂ) ਪਤਿ ਨਾਲ ਜਾਂਦਾ ਹੈ, ਦੁਖ ਸਾਰੇ ਮੇਟ ਟੁਰਦਾ ਹੈ ਤੇ ਸਹਜ ਵਿਚ ਸਮਾ ਜਾਂਦਾ ਹੈ। ਕਹਿੰਦੇ ਹਨ (ਗੁਰੂ) ਨਾਨਕ (ਦੇਵ ਜੀ ਕਿ ਐਸਾ) ਪ੍ਰਾਣੀ ਗੁਰਮੁਖ (ਹੋਕੇ ਜਨਮ ਮਰਨ ਤੋਂ) ਛੁਟ ਜਾਂਦਾ ਹੈ ਤੇ ਸੱਚੇ (ਵਾਹਿਗੁਰੂ) ਤੋਂ ਪਤਿ ਪ੍ਰਾਪਤ ਕਰਦਾ ਹੈ॥੫॥੨॥

**ਵਜਾਖਜਾ–** ਦੋਹਾਂ ਸ਼ਬਦਾਂ ਦੀ ਉਥਾਨਕਾ ਗਜਾਨੀ ਸਜਣ ਐਉਂ ਵਰਣਨ ਕਰਦੇ ਹਨ ਕਿ ਕਿਸੇ ਵਣਜਾਰਿਆਂ ਦੇ ਨਾਯਕ ਦੇ ਘਰ ਪੁਤ੍ਰ ਜਨਮ ਹੋਇਆ, ਬਹੁਤ ਖੁਸ਼ੀ ਮਨਾਈ। ਫੇਰ ਉਹ ਬੱਚਾ ਮਰ ਗਿਆ ਤਾਂ ਬਹੁਤ ਦੁਖ ਤੇ ਸ਼ੋਕ ਹੋਇਆ। ਉਸੇ ਪ੍ਰਤੀ ਗੁਰੂ ਜੀ ਨੇ ਜੋ ਉਪਦੇਸ਼ ਦੇਕੇ ਸ਼ੋਕ ਨਵਿਰਤੀ ਕੀਤੀ ਤੇ ਨਾਮ ਦਾਨ ਦਿਤਾ, ਸੋ ਇਨ੍ਹਾਂ ਸ਼ਬਦਾਂ ਵਿਚ ਇਸ ਪ੍ਰਕਾਰ ਗੁੰਦਿਆ ਕਿ ਇਹ ਸਰਬ ਕਾਲੀ ਤੇ ਸਰਬ ਪ੍ਰਤੀ ਉਪਦੇਸ਼ ਹੋ ਜਾਏ।

ਪੁਰਾਤਨ ਜਨਮ ਸਾਖੀ ਮੂਜਬ ਸਿੱਧਾਂ ਤੋਂ ਵਿਦਾ ਹੋਕੇ ਵਣਜਾਰਿਆਂ ਦੇ ਟਾਂਡੇ ਇਹ ਵਾਰਤਾ ਹੋਈ। ਇਹ ਥਾਂ ਨਾਨਕ ਮਤੇ ਤੋਂ ਕਿਤੇ ਅੱਗੇ ਹੈ। {ਦੇਖੋ ਪੁ: ਜ: ਸਾ: ਦੀ ਸਾਖੀ ੧੯}।

ਜਿਵੇਂ ਇਹ ਬਾਣੀ ਹੁਣ ਪਵਿਤ੍ਰ ਆਦਿ ਬੀੜ ਵਿਚ ਦਰਜ ਹੈ ਇਹ ਪ੍ਰਾਣੀ ਮਾਤ੍ਰ ਨੂੰ ਉਸਦੀ ਉਮਰਾ ਦੇ ਵਿਰਥਾ ਜਾਣ ਦੀ ਮੂੰਹ ਬੋਲਦੀ ਤਸਵੀਰ ਦਿਖਲਾਉਂਦੀ ਹੈ।

ਵਣਜਾਰਾ ਵਣਜ ਕਰਨ ਵਾਲੇ ਨੂੰ ਆਖਦੇ ਹਨ, ਪਰ ਵਿਸ਼ੇਸ਼ ਕਰਕੇ ਉਸ ਵਪਾਰੀ ਨੂੰ ਜੋ ਇਕ ਥਾਉਂ ਤੋਂ ਮਾਲ ਲੱਦ ਕੇ ਦੂਜੇ ਥਾਂ ਲੈ ਜਾਂਦਾ ਤੇ ਵੇਚਦਾ ਹੈ, ਓਥੋਂ ਲੱਦਕੇ ਹੋਰਥੇ ਲੈ ਜਾਂਦਾ ਹੈ। ਤਿਵੇਂ ਕਦੇ ਬਾਹਰੋਂ ਲਿਆ ਕੇ ਅਪਣੇ ਦੇਸ਼ ਵੇਚਦਾ ਹੈ। ਐਸਾ ਕਰਨੇ ਵਿਚ ਰਾਤਾਂ ਸਫਰ ਵਿਚ ਆਉਂਦੀਆਂ ਹਨ; ਤਾਂ ਰਾਤ ਨੂੰ ਉਸਨੂੰ ਅਪਣੇ ਮਾਲ ਦੀ ਤੇ ਬਲਦਾਂ ਆਦਿ ਦੀ, ਜਿਨ੍ਹਾਂ ਤੇ ਲੱਦਕੇ ਮਾਲ ਲੈ ਜਾਂਦਾ ਹੈ, ਰਾਖੀ ਕਰਨੀ ਪੈਂਦੀ ਹੈ। ਜੇ ਰਾਤ ਗ਼ਾਫ਼ਲ ਰਹੇ ਤਾਂ ਮਾਲ ਲੁੱਟੇ ਜਾਂਦੇ ਹਨ ਤਾਂ ਉਹ ਰੋਂਦਾ ਪਿਟਦਾ ਘਰ ਖਾਲੀ ਹੱਥ ਮੁੜਦਾ ਹੈ। ਸੁਚੇਤ ਵਣਜਾਰਾ ਰਾਤ ਦੇ ਚਾਰੇ ਪਹਿਰ ਰਖਵਾਲੀ ਦਾ ਪ੍ਰਬੰਧ ਕਰਦਾ ਹੈ। ਇਹ ਹਾਲਤ ਇਨਸਾਨ ਤੇ ਘਟਦੀ ਹੈ ਜੋ ਇਸ ਸੰਸਾਰ ਵਿਚ ਮਾਨੋਂ ਵਪਾਰ ਕਰਨ ਆਇਆ ਹੈ। ਉਸਨੂੰ ਸਰੀਰ ਤੇ ਮਾਯਕ ਹਾਲਤਾਂ ਵਿਚ ਜੋ ਤਜਰਬੇ ਕਰਨ ਦਾ ਸਮਾ ਮਿਲਦਾ ਹੈ ਉਸ ਨਾਲ ਉਹ ਗ਼ਾਫ਼ਲੀ ਦੇ ਜੀਵਨ ਤੋਂ ਹੋਸ਼ ਵਿਚ ਆਉਂਦਾ ਹੈ। ਉਸਨੂੰ ਇਹ ਹੋਸ਼ ਦੇਣ ਲਈ ਤੇ ਅੱਗੇ ਲਈ ਨਫਾ ਜਮ੍ਹਾਂ ਕਰਨ ਲਈ ਇਨ੍ਹਾਂ ਸ਼ਬਦਾਂ ਵਿਚ ਉਪਦੇਸ਼ ਹੈ। ਇਹੀ ਉਸਦਾ ਆਤਮਿਕ ਵਣਜ ਹੈ। ਇਹ ਉਸਨੇ ਇਥੇ ਮਾਨੋਂ ਵਪਾਰ ਕਰਕੇ ਲਾਹਾ ਖੱਟਣਾ ਹੈ। ਜੇ ਗ਼ਾਫ਼ਲ ਰਹੇਗਾ ਤਾਂ ਅਪਣੀ ਉਮਰਾ, ਆਪਣੇ ਸੁਆਸ, ਬਿਰਥਾ ਗੁਆ ਜਾਏਗਾ। ਇਸ ਲਈ ਉਸ ਨੂੰ ਸੰਬੋਧ ਕਰਦੇ ਹਨ ਕਿ ਜਿਵੇਂ ਵਣਜਾਰਾ ਚਾਰੇ ਪਹਿਰ ਰਾਤ ਦੇ ਰਾਖੀ ਦਾ ਪ੍ਰਬੰਧ ਕਰਦਾ ਸਾਵਧਾਨ ਰਹਿੰਦਾ ਹੈ ਤੂੰ ਬੀ ਰਹੁ। ਇਹ ਉਪਦੇਸ਼ ਇਨਸਾਨ ਮਾਤ੍ਰ ਨੂੰ ਹੈ। ਇਸ ਤੋਂ ਬੀ ਇਹੀ ਗਲ ਸਿੱਧ ਹੁੰਦੀ ਹੈ ਕਿ ਇਸ ਵਿਚ 'ਪ੍ਰਾਣੀ' ਸੰਬੋਧਨ ਬੀ ਆਇਆ ਹੈ। ਤੇ ਜਿਵੇਂ ਅਪਣੇ ਦੁਆਰਾ ਉਪਦੇਸ਼ ਅਕਸਰ ਕਰਦੇ ਹਨ ਇਸ ਵਿਚ 'ਮਨ ਮੇਰੇ' ਬੀ ਸੰਬੋਧਨ ਆਇਆ ਹੈ (ਦੇਖੋ ਪਹਿਲੇ ਸ਼ਬਦ ਦਾ ਅੰਕ ੨)। ਸੋ ਇਹ ਸਾਰਾ ਉਪਦੇਸ਼ ਹਰ ਪ੍ਰਾਣੀ ਪ੍ਰਤੀ ਹੈ ਕਿ ਅਪਣੀ ਉਮਰਾ ਰੂਪੀ ਰਾਤ ਦੇ ਹਰ ਹਿੱਸੇ ਵਿਚ ਸਾਵਧਾਨ ਰਹੋ, ਨਾਮ ਜਪੋ ਤੇ ਸੁਆਸ ਲਾਹੇਵੰਦ ਬਣਾ ਲਓ। ਜੇ ਕਿਤੇ ਕੋਈ ਹਿੱਸਾ ਗ਼ਾਫ਼ਲੀ ਵਿਚ ਲੰਘ ਗਿਆ ਹੈ ਤਾਂ ਜਿਸ ਵੇਲੇ ਹੋਸ਼ ਆਈ ਹੈ ਉਸ ਵੇਲੇ ਹੀ ਲੱਗ ਪਓ।

ਤਦੋਂ ਸਮੇਂ ਦੀ ਵੰਡ ਘੜੀਆਂ ਤੇ ਪਹਿਰਾਂ ਵਿਚ ਕੀਤੀ ਹੁੰਦੀ ਸੀ। ਦਿਨ ਦੇ ੪ ਤੇ ਰਾਤ ਦੇ ੪ ਪਹਿਰ ਹੁੰਦੇ ਸਨ। ਇਉਂ ਪਹਰ ਅਜ ਕਲ ਦੇ ਤ੍ਰੈ ਘੰਟੇ ਦੇ ਲਗ ਪਗ ਹੁੰਦਾ ਸੀ। ਸ਼ਬਦਾਂ ਵਿਚ ਰਾਤ ਦੇ ੪ ਪਹਿਰ ਲਏ ਹਨ ਦਿਨ ਦੇ ਨਹੀਂ; ਕਿਉਂਕਿ ਇਸ ਜਗਤ ਵਿਚ ਹਨੇਰਾ ਹੈ, ਤੇ ਪਰਲੋਕ ਵਿਚ ਚਾਨਣਾ। ਓਥੇ ਦਿਨ ਹੈ ਤੇ ਏਥੇ ਰਾਤ ਹੈ। ਗੁਰੂ ਜੀ ਨੇ ਆਪ ਫੁਰਮਾਇਆ ਹੈ:-

ਓਥੈ ਦਿਹੁ ਐਥੈ ਸਭ ਰਾਤਿ॥ {ਮਲਾ: ਮ:੧-੮}

ਸੋ ਆਪ ਜੀ ਨੇ ਏਥੇ, ਜਿਥੇ ਰਾਤ ਹੈ, ਰਾਤ ਦੇ ਹੀ ਚਾਰ ਪਹਿਰ ਲੈਣੇ ਸਨ, ਸੋ ਲਏ; ਜੀਵ ਦੀ ਉਮਰਾ ਦੇ ਚਾਰ ਹਿੱਸਿਆਂ ਦੇ ਰੂਪ ਵਿਚ।

ਪਹਿਲੇ ਸ਼ਬਦ ਵਿਚ ਪਹਿਲਾ ਪਹਿਰ ਮਾਤਾ ਦੇ ਗਰਭਵਾਸ ਦਾ ਲਿਆ ਹੈ ਤੇ ਜਨਮ ਹੋ ਜਾਣ ਤੇ ਖ਼ਤਮ ਕੀਤਾ ਹੈ। ਦੂਜਾ ਲਿਆ ਹੈ ਬਚਪਨ। ਤੀਜਾ ਲਿਆ ਹੈ ਜੋਬਨ। ਚੌਥਾ ਲਿਆ ਹੈ ਬੁਢੇਪਾ ਤੇ ਮੌਤ। ਪਹਿਲੇ ਸ਼ਬਦ ਵਿਚ ਚਾਰੇ ਹਾਲਤਾਂ ਦਿਖਾਈਆਂ ਹਨ ਕਿ ਹੇ ਜੀਵ ਤੇਰੇ ਐਹ ਕੁਛ ਨਾ ਕਰਨ ਦਾ ਇਹ ਫਲ ਲੱਗਦਾ ਹੈ। ਇਨ੍ਹਾਂ ਪਦਾਂ ਵਿਚ ਇਸ਼ਾਰੇ ਨਾਲ ਉਪਦੇਸ਼ ਤਾਂ ਹੈ ਕਿ ਨਾਮ ਨਾਂ ਹੋਣ ਕਰਕੇ ਛੁਟਕਾਰਾ ਨਹੀਂ ਮਿਲਦਾ ਸੋ ਨਾਮ ਜਪੋ। ਪਰ ਵਿਸ਼ੇਸ਼ ਤੇ ਸਪਸ਼ਟ ਉਪਦੇਸ਼ ਘੱਟ ਹੈ। ਇਸੇ ਕਰਕੇ ਜਾਪਦਾ ਹੈ ਕਿ ਦੂਜਾ ਸ਼ਬਦ ਉਚਾਰਿਆ। ਜਿਸ ਵਿਚ ਫੇਰ ਚਾਰੇ ਅਵਸਥਾ ਲਈਆਂ ਹਨ, ਪਰ ਪਹਿਲੀ ਅਵਸਥਾ ਜਨਮ ਹੋਣ ਤੋਂ ਸ਼ੁਰੂ ਕੀਤੀ ਹੈ। ਦੂਜੀ ਲਈ ਹੈ ਜੁਆਨੀ ਜੋਬਨ ਦੀ। ਤੀਜੀ ਲਈ ਹੈ ਜੁਆਨੀ ਦੇ ਅੰਤ ਦੀ ਜਦੋਂ ਅਧਖੜ ਅਵਸਥਾ ਹੁੰਦੀ ਹੈ ਪਰ ਬੁਢੇਪੇ ਦੇ ਸਾਮਾਨ ਧੌਲੇ ਆਦਿ ਸ਼ੁਰੂ ਹੋ ਜਾਂਦੇ ਹਨ। ਚੌਥੀ ਲਈ ਹੈ ਜਦੋਂ ਕਿ ਬੁਢੇਪਾ ਪੂਰਾ ਪੂਰਾ ਆ ਜਾਂਦਾ ਹੈ, ਅੰਕ ੫ ਵਿਚ ਫੇਰ ਉਸ ਬੁਢਾਪੇ ਦਾ ਬੀ ਅੰਤਲਾ ਰੂਪ ਲਿਆ ਹੈ ਜਿਸ ਵਿਚ ਕਿ ਮੌਤ ਆ ਜਾਂਦੀ ਹੈ।

ਇਨ੍ਹਾਂ ਚੌਹਾਂ ਅਵਸਥਾਂ ਵਿਚ ਵਿਧੀ ਪੱਖ ਵਿਚ ਸਾਫ ਉਪਦੇਸ਼ ਦਿਤੇ ਹਨ ਕਿ ਨਾਮ ਦੀ ਸ਼ਰਣ ਲਓ। ਅੰਕ ੧ ਵਿਚ ਉਪਦੇਸ਼ ਦਿਤਾ ਹੈ:-

ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਛੂਟਹਿਗਾ ਹਰਿ ਚੇਤਿ॥

ਇਸ ਉਮਰੇ ਹਰਿ ਚਿੰਤਨ ਕਿਵੇਂ ਹੋ ਸਕਦਾ ਹੈ। ਸੋ ਭਗਤੀ ਮਾਰਗ ਵਿਚ 'ਧ੍ਰੂ' ਦੀ ਮਿਸਾਲ ਮੌਜੂਦ ਹੈ ਕਿ ਬਾਲਪਨੇ ਵਿਚ ਹਰੀ ਚੇਤ ਕੇ ਛੁੱਟ ਗਿਆ ਸੀ। ਗੁਰੂ ਘਰ ਵਿੱਚ ਬੀ ਬਾਬਾ ਅਟਲ ਜੀ ਬਚਪਨ ਸਿਧ ਅਵਸਥਾ ਵਿਚ ਸਨ।

ਅੰਕ ੨ ਵਿਚ ਜੁਆਨਾਂ ਪ੍ਰਤੀ ਉਪਦੇਸ਼ ਦਿਤਾ ਹੈ:-

ਨਾਨਕ ਭਾਇ ਭਗਤਿ ਨਿਸਤਾਰਾ ....॥

ਭਗਤੀ ਕਰ, ਇਸ ਨਾਲ ਕਲਜਾਨ ਹੋਵੇਗੀ। ਇਸ ਉਮਰੇ ਤਾਂ ਅਨੇਕਾਂ ਸਾਈਂ ਦੇ ਰਾਹੇ ਲੱਗੇ ਤੇ ਲੱਗ ਰਹੇ ਹਨ।

ਫੇਰ ਅੰਕ ੩ ਵਿਚ ਉਪਦੇਸ਼ ਹੈ:-

ਕਹੁ ਨਾਨਕ ਪ੍ਰਾਣੀ ਤੀਜੈ ਪਹਰੈ ਪ੍ਰਭੁ ਚੇਤਹੁ ਲਿਵਲਾਇ॥

ਇਸ ਅਵਸਥਾ ਵਿਚ ਬੀ ਅਨੇਕਾਂ ਲੱਗੇ। ਇਸ ਉਮਰੇ ਜਗਤ ਦੇ ਖੋਟ ਦਾ ਪਤਾ ਪੈ ਜਾਂਦਾ ਹੈ, ਕਈ ਵੇਰ ਏਹ ਤਜਰਬੇ ਵੈਰਾਗ ਦਾ ਕਾਰਣ ਹੋ ਜਾਂਦੇ ਹਨ।

ਅੰਕ ੪ ਵਿਚ ਚੌਥੀ ਅਵਸਥਾ ਲਈ ਹੈ ਵਧੇ ਹੋਏ ਬ੍ਰਿਧਾਪਨ ਦੀ, ਜਦੋਂ ਕਿ ਸਰੀਰਕ ਤਾਕਤਾਂ ਘਟ ਜਾਂਦੀਆਂ ਹਨ, ਟੱਬਰ ਤੇ ਦੁਨੀਆਂ ਨੂੰ ਇਸ ਦੀ ਲੋੜ ਨਹੀਂ ਰਹਿੰਦੀ ਪਰ ਇਹ ਫੇਰ ਬੀ ਫਸਿਆ ਗ਼ਾਫ਼ਲ ਰਹਿੰਦਾ ਹੈ। ਇਸ ਵੇਲੇ ਬੀ ਉਪਦੇਸ਼ ਕਰਦੇ ਹਨ ਕਿ ਹੁਣ ਹੀ ਲੱਗ '.... ਗੁਰਮੁਖਿ ਸਬਦੁ ਪਛਾਣੁ' ਕਿ ਹੁਣ ਹੀ ਗੁਰੂ ਦੁਆਰਾ ਸ਼ਬਦ ਦੀ ਸੋਝੀ ਕਰ। ਇਸ ਉਮਰੇ ਲੱਗਣ ਦੀ ਮਿਸਾਲ ਸ੍ਰੀ ਗੁਰੂ ਅਮਰਦਾਸ ਜੀ ਦੀ ਹੈ। ਆਪ ਤਾਂ ਧੁਰੋਂ ਕਾਰਕ ਹੋਕੇ ਆਏ ਸਨ। ਗੁਰੂ ਸਨ, ਅਵਤਾਰ ਸਨ; ਪਰ ਮਾਨੁੱਖ ਨਾਟ ਪੂਰਾ ਕੀਤਾ ਤੇ ਦੇਖੋ ਆਪ ਜੀ ਲਗ ਪਗ ੭੧ ਵਰਹੇ ਦੀ ਉਮਰੇ ਗੁਰੂ ਭਗਤੀ ਵਿਚ ਲੱਗੇ ਸਨ।

ਅੰਕ ਪੰਜਵੇਂ ਵਿਚ ਮੌਤ ਦਾ ਨਕਸ਼ਾ ਹੈ ਤੇ ਸਾਰੇ ਉਪਦੇਸ਼ ਦਾ ਸਾਰ ਹੈ ਕਿ ਜੇ ਕੁਝ ਭਜਨ ਕੀਤਾ ਹੈ ਤਾਂ ਗੁਰਮੁਖ ਹੋਕੇ ਜਾਸੀ, ਨਹੀਂ ਤਾਂ ਅਵਗੁਣੀ ਬੱਧਾ ਜਾਏਗਾ ਤੇ ਅਵਗੁਣਾਂ ਦੇ ਦੁੱਖ ਪਾਏਗਾ। ਇਸ਼ਾਰਾ ਇਸ ਵਿਚ ਬੀ ਹੈ ਕਿ ਅੰਤ ਸਮੇਂ ਹੀ ਕਿਵੇਂ ਨਾਮ ਸੰਭਾਲੋ। ਇਸ ਦੀ ਮਿਸਾਲ ਭਗਤੀ ਮਾਰਗ ਵਿਚ ਅਜਾਮਲ ਦੀ ਹੈ, ਜਿਸ ਨੂੰ ਅੰਤ ਕਾਲ ਨਾਮ ਦੀ ਸੁਧ ਆਉਣ ਕਰਕੇ ਲਿਵ ਲੱਗ ਗਈ ਸੀ।

**ਨਿਰੁਕ੍ਤ-** ਪਹਰੈ ਰੈਣਿ ਕੈ-ਰਾਤ ਦੇ ਪਹਿਰ ਵਿਚ। ਭਾਵ, ਉਮਰਾ ਰੂਪੀ ਰਾਤ ਦੇ (ਪਹਿਲੇ) ਹਿੱਸੇ ਵਿਚ।

ਵਣਜਾਰਾ- ਵਪਾਰ ਕਰਨ ਵਾਲਾ। ਵਪਾਰੀ, ਖਾਸ ਕਰ ਉਹ ਵਪਾਰੀ ਜੋ ਅਪਣਾ ਮਾਲ ਲੱਦ ਕੇ ਦੇਸ਼ ਪ੍ਰਦੇਸ਼ ਜਾਕੇ ਵੇਚਦਾ ਹੈ। ਖਾਸ ਕਰ ਏਹ ਲੋਕ ਅਨਾਜ ਦਾ ਵਪਾਰ ਕਰਦੇ ਹਨ ਇਸ ਕਰਕੇ ਖ਼ਜਾਲ ਜਾਂਦਾ ਹੈ ਕਿ ਇਸ ਪਦ ਦਾ ਮੂਲ ਫਾਰਸੀ ਨਾਂ ਹੋਵੇ:- ਫਾ:, ਬ੍ਰਿੰਜ = ਚਾਵਲ + ਆਰ =ਲਿਆਉਣ ਵਾਲਾ=ਚਾਵਲ ਆਦੀ ਅੰਨ ਲਿਆਵਣ ਵਾਲਾ।

ਇਕ ਜਾਤ ਦਾ ਨਾਂ ਜੋ ਵਿਸ਼ੇਸ਼ ਕਰਕੇ ਉਪਰ ਲਿਖੇ ਤ੍ਰੀਕੇ ਦਾ ਵਣਜ ਫਿਰ ਟੁਰਕੇ ਕਰਦੇ ਹਨ।

ਗਰਭਾਸਿ-{ਸੰਸ:, ਗਰ੍ਭਾਸ਼ਯ:} ਇਸਤ੍ਰੀ ਦੇ ਉਦਰ ਵਿਚ ਉਹ ਅੰਗ ਜਿਸ ਵਿਚ ਬੱਚਾ ਨਿੰਮਦਾ ਹੈ। ਕੁੱਖ।　ਉਰਧ ਤਪੁ -{ਸੰਸ:, ਊਰ੍ਦ੍ਧ, ਤਪਸ੍} ਪੁੱਠਾ ਹੋਕੇ ਤਪ (ਕਰਨਾ)।

ਉਰਧ ਧਿਆਨਿ-ਪੁੱਠਾ (ਲਟਕਿਆ) ਧਿਆਨ ਵਿਚ।

ਨਾ ਮਰਜਾਦੁ- ਨਾ+ ਮਰਯਾਦਾ=ਮਰਯਾਦਾ ਦੇ ਉਲਟ। ਨਾ ਮਰਜਾਦੁ ਆਇਆ=ਜੋ ਸੰਸਾਰ ਵਿਚ ਸੰਸਾਰ ਦੀ ਕਪੜੇ ਪਹਿਨਣ ਦੀ ਮਿਰਯਾਦਾ ਦੇ ਵਿਰੁੱਧ ਜਗਤ ਵਿਚ ਆਇਆ- ਨੰਗਾ।

ਕਲਿ-{ਸੰਸ:, ਕਲ੍=ਗਿਣਨਾ} ਗੇਣਤੀਆਂ। ਕਲਪਣਾ। ਕਲਪਣਾ ਵਿਚ। ਅੰਦਰ ਲਿਵ ਵਿਚ ਸੀ, ਬਾਹਰ ਹੁਣ ਆਇਆ ਹੈ ਜਿਥੇ ਲਿਵ ਦੇ ਉਲਟ ਗੇਣਤੀਆਂ ਵਿਚ ਮਨ ਪੈ ਜਾਂਦਾ ਹੈ। (ਅ) ਕਲਿ=ਕਲਯੁਗ। ਕਲਿਯੁਗ ਵਿਚ। ਇਸ ਕਲਿਜੁਗ ਵਾਲੀ ਦੁਨੀਆਂ ਵਿਚ। ਨਾਗਾ-ਨੰਗਾ।

ਜਸੁਦਾ-{ਸੰਸ:, ਯਸ਼ੁਧਾ, ਪੰਜਾ:, ਜਸੋਦਾ} ਸ੍ਰੀ ਕ੍ਰਿਸ਼ਨ ਜੀ ਦੀ ਮਾਤਾ ਦਾ ਨਾਉਂ।

ਕਾਨੁ-{ਸੰਸ:, ਕ੍ਰਿਸ਼੍ਣ:। ਪ੍ਰਾਕ੍ਰਿਤ, ਕਣ੍ਹ। ਪੰਜਾ:, ਕ੍ਰਿਸ਼ਨ, ਕਾਨ੍ਹ, ਕਨ੍ਹਯਾ, ਇਸਦਾ ਸੰਖੇਪ ਕੰਨ੍ਹ ਤੇ ਕਾਨ੍ਹ} ਸ੍ਰੀ ਕਿਸ਼ਨ ਜੀ।

ਸੁਤੁ-{ਸੰ:, ਸੁਤ:} ਪੁਤਰ।　ਚੇਤਿ-ਯਾਦ ਰਖ।　ਅਚੇਤ-ਗਾਫ਼ਲ, ਬੇਖ਼ਬਰ।

ਮੂੜ-ਮੂਰਖ।　ਬਿਕਲੁ-ਵਜਾਕੁਲ।　ਮਤਾ-ਮੱਤਾ, ਮਸਤ।

ਅਹਿਲਾ-{ਪੁ: ਪੰਜਾ:} ਸੁੰਦਰ। (ਅ) ਕਈ ਦਾਨੇ ਇਸਦਾ ਅਰਥ ਬੇਫਾਇਦਾ, ਨਿਸ਼ਫਲ ਬੀ ਕਰਦੇ ਹਨ।　ਲਾਵੀ-ਪੱਕੇ ਹੋਏ ਖੇਤਾਂ ਨੂੰ ਕੱਪਣ ਵਾਲਾ ਭਾਵ ਜਮ।

ਚੇਤੁ-ਯਾਦ। ਥਹੁ। ਏਹ ਪਦ ਏਥੇ ਭੇਤ ਪਦ ਦੇ ਨਾਲ ਉਸੇ ਤਰ੍ਹਾਂ ਹੈ ਜਿਸ ਤਰ੍ਹਾਂ ਜਲ ਪਾਣੀ ਕੱਠਾ ਆਖੀਦਾ ਹੈ। (ਅ) ਕਈ ਦਾਨੇ ਚੇਤੁ ਨੂੰ ਏਥੇ ਲੋਟ ਲਕਾਰ ਵਿਚ ਲੈਂਦੇ ਹਨ ਤੇ ਅਰਥ ਇਉਂ ਲਾਉਂਦੇ ਹਨ:- ਕਿਉਂਕਿ ਭੇਤ ਕਿਸੇ ਨੂੰ ਨਹੀਂ ਮਿਲਿਆ ਏਸ ਵਾਸਤੇ ਹਰੀ ਨੂੰ ਚੇਤ।

(ੲ) ਕਈ ਸਿਆਣੇ 'ਚੇਤੁ ਹਰਿ' ਦਾ ਅਰਥ ਕਰਦੇ ਹਨ ਹਰੀ ਦਾ ਚੇਤਾ, ਹਰੀ ਦੇ ਦਿਲ ਵਿਚ ਜੋ ਕੁਛ ਸੀ।

ਰੁਦਨੁ-ਰੋਣ।　ਹੇਤੁ-ਪਿਆਰ।

ਦੂਜਾ ਸ਼ਬਦ:-

ਖੀਰੁ-ਦੁਧ। ਸਬਾਈ-ਸਭ ਨੂੰ। ਸੰਜੋਗੀ-ਸੰਜੋਗਾਂ ਕਰਕੇ। ਦੇਖੋ ਪੰਨਾ ੨੬੪।

ਮੈ ਮਤਿ-{ਫਾ:, ਮੈ-ਸ਼ਰਾਬ, ਹਿੰਦੀ ਮਤਿ=ਮਸਤ। (ਅ) ਸੰਸ: ਪਦ ਮਤ੍ਤ ਤੋਂ ਮਯ ਮਤ੍ਤ} ਸ਼ਰਾਬ ਵਿਚ ਮਸਤ, ਭਾਵ ਜੁਆਨੀ ਦੇ ਨਸ਼ੇ ਵਿਚ ਮਸਤ।

ਅਹਿਨਿਸਿ-ਦਿਨ ਰਾਤ। ਦੇਖੋ ਪੰਨਾ ੨੭੭।

ਘਟ-ਹਿਰਦਾ, ਦਿਲ। ਦੇਖੋ ਸਫਾ ੧੯੭ 'ਘਟ ਘਟ ਅੰਤਰਿ'।

ਗੁਣ ਸੰਜਮੁ-ਗੁਣਾਂ ਦਾ ਇਕੱਠ। ਅਵਗੁਣ ਤਜਾਗ ਕੇ ਗੁਣ ਧਾਰਨੇ ਇਹ ਗੁਣ ਸੰਜਮ ਹੈ।

ਨਿਸਤਾਰਾ-ਮੁਕਤੀ। ਦੁਬਿਧਾ-{ਸੰਸ:, ਦੇਖੋ ਪੰਨਾ ੨੯੮} ਦੋ ਗਲਾਂ, ਦੋ ਤਰਕੀਬਾਂ ਯਾ ਦੋ ਡੌਲਾਂ ਵਿਚ ਹੋਣਾ। ਦੋਹਾਂ ਵਿਚੋਂ ਕਿਸੇ ਇਕ ਤੇ ਮਨ ਦਾ ਨਾਂ ਟਿਕਣਾਂ। ਕਦੇ ਸਾਈਂ ਵਲ ਤੇ ਕਦੇ ਮਾਇਆ ਵੱਲ ਮਨ ਦਾ ਝੁਕਾਉ।

ਸਰਿ-ਤਲਾਵ ਉਤੇ। (੨) ਕਈ ਸਜਣ ਇਸਦਾ ਅਰਥ 'ਸਿਰ' ਕਰਦੇ ਹਨ ਪਰ ਇਸ ਤੋਂ ਅਗੇ ਪਦ ਪਿਆ ਹੈ 'ਹੰਸ ਉਲਥੜੇ', ਜਿਸਦਾ ਅਰਥ ਹੈ ਹੰਸ ਆ ਉਤਰੇ। ਹੰਸ ਤਲਾਵਾਂ ਉਤੇ ਉਤਰਦੇ ਹਨ ਸਿਰਾਂ ਉਤੇ ਨਹੀਂ, ਇਸ ਲਈ 'ਸਰਿ ਹੰਸ ਉਲਥੜੇ' ਦਾ ਢੁਕਵਾਂ ਅਰਥ ਇਹੋ ਹੈ:- ਸਰੀਰ ਰੂਪੀ

ਤਲਾਵ ਉਤੇ ਹੰਸਾਂ ਵਰਗੇ ਚਿੱਟੇ ਵਾਲ ਆ ਗਏ ਹਨ।

ਜਰੂਆ-ਬੁਢੇਪਾ। ਆਵ-{ਸੰਸ:, ਆਯੁਸ} ਉਮਰਾ।

ਵਿਸਰਜੀ-{ਸੰਸ:, ਵਿਸਰ੍ਜਨ} ਤਿਆਗੀ ਗਈ, ਛੁੱਟ ਗਈ, ਛਡ ਜਾਏਗੀ।

ਖੀਣੁ-ਨਿਤਾਣਾ, ਕਮਜ਼ੋਰ। ਵੈਣ-ਬਚਨ।

ਜੀਭ ਰਸੁ ਨਾਹੀ- ਜੀਭ ਵਿਚ ਰਸ ਅਨਸੁਵਾਦਨ ਕਰਨ ਵਾਲੀ ਸ਼ਕਤੀ ਘਟ ਜਾਂਦੀ ਹੈ। (੨) ਜ਼ਬਾਨ ਵਿਚ ਮਿੱਠਤ ਨਹੀਂ ਰਹਿੰਦੀ, ਜੋ ਗਲ ਕਰਦਾ ਹੈ ਕੌੜੀ ਕਰਦਾ ਹੈ।

ਪਰਾਕਉ ਤਾਣਾ- {ਸੰਸ:, ਪ੍ਰਾਕ੍ਰਮ, ਤਾਣ} ਪ੍ਰਾਕ੍ਰਮ ਤੇ ਜ਼ੋਰ। ਬਲ=ਉਦਮ ਸਿਰੇ ਚਾੜ੍ਹਨ ਵਾਲਾ ਬਲ। ਤਾਣ=ਦੂਸਰੇ ਦੇ ਮੁਕਾਬਲੇ ਤੇ ਟਾਕਰਾ ਕਰਨ ਯਾ ਅੜ ਖੜੋਨ ਵਾਲਾ ਬਲ।

ਖੜੁ-ਖੇਤੀ। ਕੁੜਿ-ਝੁਕ ਕੇ। ਕੁੱਬੀ ਹੋਕੇ।

ਤਿਨ ਸਾਹਿਆ-ਤਿਨ੍ਹਾਂ ਸੁਆਸਾਂ ਦਾ, ਉਨ੍ਹਾਂ ਸੁਆਸਾਂ ਦਾ। (ਅ) ਤਿਨ ਸਾਹਿਆ ਦਾ ਅਰਥ 'ਘੋਰਤੂ' ਬੀ ਹੋ ਸਕਦਾ ਹੈ। ਜਿਸ ਵਿਚ ਸਾਹ ਕਾਹਲਾ ਕਾਹਲਾ ਚਲਦਾ ਹੈ, ਇਤਨਾਂ ਕਿ ਇਕ ਸਾਹ ਦੂਹਰਾ ਤਿਹਰਾ ਹੋਕੇ ਆਉਂਦਾ ਭਾਸਦਾ ਹੈ।

ਜਰੁ-ਬੁਢੇਪਾ। ਜਰਵਾਣਾ-ਜ਼ੋਰ ਵਾਲਾ, ਜ਼ਾਲਮ।

ਕਾਲੁ ਜਾਲੁ ਜਮੁ-ਕਾਲ ਰੂਪੀ ਜਾਲ ਵਾਲਾ ਜਮ। ਅਰਥਾਤ ਜਮ ਜਿਸਦੇ ਹੱਥ ਵਿਚ ਕਾਲ ਰੂਪੀ ਜਾਲ ਫੜਿਆ ਹੁੰਦਾ ਹੈ। ਕਾਲੁ ਜਾਲੁ ਜਮੁ ਤ੍ਰੈਹਾਂ ਨੂੰ ਐਂਕੁੜ ਹਨ।

ਜੋਹਿ ਨਾ ਸਾਕੈ- (ਉਸ ਵਲ) ਤੱਕ ਨਹੀਂ ਸਕਦਾ। ਦੇਖੋ ਪੰਨਾ ੩੪੩ 'ਜੋਹੀ'।



# ਸਿਰੀ ਰਾਗੁ ਮਹਲਾ ੪

## {ਸਿਰੀ ਰਾਗੁ ਮਹਲਾ ੪, ਪਹਰੇ-੩}

**ਪ੍ਰਾਕ੍ਰਥਨ-** ਇਸ ਸ਼ਬਦ ਵਿਚ ਸ੍ਰੀ ਗੁਰੂ ਰਾਮਦਾਸ ਜੀ ਪਹਰਿਆਂ ਦੀ ਵੰਡ ਕਰਕੇ ਜੀਵ ਨੂੰ ਉਪਦੇਸ਼ ਦੇਂਦੇ ਹਨ।ਇਹ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਹਰਿਆਂ ਕਰਕੇ ਉਚਰੇ ਸ਼ਬਦਾਂ ਦਾ ਮਾਨੋ ਟੀਕਾ ਹੈ।

| ਮੂਲ | ਅਰਥ |
|---|---|
| **ਸਿਰੀ ਰਾਗੁ ਮਹਲਾ ੪ ॥** | |
| **ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹਰਿ ਪਾਇਆ ਉਦਰ ਮੰਝਾਰਿ ॥ ਹਰਿ ਧਿਆਵੈ ਹਰਿ ਉਚਰੈ ਵਣਜਾਰਿਆ ਮਿਤ੍ਰਾ ਹਰਿ ਹਰਿ ਨਾਮੁ ਸਮਾਰਿ ॥ ਹਰਿ ਹਰਿ ਨਾਮੁ ਜਪੇ ਆਰਾਧੇ ਵਿਚਿ ਅਗਨੀ ਹਰਿ ਜਪਿ ਜੀਵਿਆ ॥ ਬਾਹਰਿ ਜਨਮੁ ਭਇਆ ਮੁਖਿ ਲਾਗਾ ਸਰਸੇ** | ਹੇ ਵਣਜਾਰੇ ਮਿਤ੍ਰ! ਹਰਿ ਨੇ (ਜੀਵ ਨੂੰ) ਰਾਤ ਦੇ ਪਹਿਲੇ ਪਹਿਰ (ਅਰਥਾਤ ਉਮਰਾ ਦੇ ਪਹਿਲੇ ਹਿੱਸੇ) ਵਿਚ (ਮਾਤਾ ਦੇ) ਉਦਰ ਵਿਚ ਪਾਇਆ। (ਓਥੇ ਜੀਵ) ਹਰਿ ਜੀ ਨੂੰ ਧਿਆਉਂਦਾ ਸੀ, ਹਰਿ ਨੂੰ ਉਚਾਰਦਾ ਸੀ, ਹੇ ਵਣਜਾਰੇ ਮਿਤ੍ਰ! ਹਰਿ ਹਰਿ ਨਾਮ ਨੂੰ ਸੰਮ੍ਹਾਲਦਾ ਸੀ। (ਹਾਂ) ਹਰਿ ਹਰਿ ਨਾਮ ਨੂੰ ਜਪਦਾ ਆਰਾਧਦਾ ਸੀ (ਤੇ ਪੇਟ ਦੀ, ਜਠਰਾ) ਅਗਨੀ ਵਿਚ ਹਰਿ ਨੂੰ ਜਪ ਕੇ ਇਹ ਜੀਵਿਆ ਸੀ, (ਹੁਣ) ਜਨਮ ਹੋਇਆ ਤਾਂ ਬਾਹਰ (ਆਇਆ ਤੇ) ਮਾਤਾ ਪਿਤਾ ਦੇ ਮੱਥੇ ਲੱਗਾ ਤੇ |

**ਪਿਤਾ ਮਾਤ ਥੀਵਿਆ ॥ ਜਿਸ ਕੀ ਵਸਤੁ ਤਿਸੁ ਚੇਤਹੁ ਪ੍ਰਾਣੀ ਕਰਿ ਹਿਰਦੈ ਗੁਰਮੁਖਿ ਬੀਚਾਰਿ ॥ ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਹਰਿ ਜਪੀਐ ਕਿਰਪਾ ਧਾਰਿ ॥ ੧ ॥**

(ਓਹ ਦੇਖ ਕੇ) ਅਨੰਦ ਹੋਏ। (ਪਰ ਹੇ) ਪ੍ਰਾਣੀ ਗੁਰੂ ਦੁਆਰਾ ਹਿਰਦੇ ਵਿਚ ਵੀਚਾਰ ਕਰੋ ਤੇ ਜਿਸ ਦੀ (ਦਿੱਤੀ ਇਹ ਬੱਚਾ) ਵਸਤੂ ਹੈ ਉਸ ਨੂੰ ਯਾਦ ਕਰੋ। ਕਹਿੰਦੇ ਹਨ (ਗੁਰੂ) ਨਾਨਕ (ਦੇਵ ਜੀ) ਹੇ ਪ੍ਰਾਣੀ! ਪਹਿਲੇ ਪਹਿਰੇ (ਹੀ) ਕ੍ਰਿਪਾ ਕਰੇ ਤਾਂ ਹਰਿ ਦਾ ਜਾਪੁ ਕਰੀਏ ॥੧॥

**ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਮਨੁ ਲਾਗਾ ਦੂਜੈ ਭਾਇ ॥ ਮੇਰਾ ਮੇਰਾ ਕਰਿ ਪਾਲੀਐ ਵਣਜਾਰਿਆ ਮਿਤ੍ਰਾ ਲੇ ਮਾਤ ਪਿਤਾ ਗਲਿ ਲਾਇ ॥ ਲਾਵੈ ਮਾਤ ਪਿਤਾ ਸਦਾ ਗਲ ਸੇਤੀ ਮਨਿ ਜਾਣੈ ਖਟਿ ਖਵਾਏ ॥ ਜੋ ਦੇਵੈ ਤਿਸੈ ਨ ਜਾਣੈ ਮੂੜਾ ਦਿਤੇ ਨੋ ਲਪਟਾਏ ॥ ਕੋਈ ਗੁਰਮੁਖਿ ਹੋਵੈ ਸੁ ਕਰੈ ਵੀਚਾਰੁ ਹਰਿ ਧਿਆਵੈ ਮਨਿ ਲਿਵ ਲਾਇ ॥ ਕਹੁ ਨਾਨਕ ਦੂਜੈ ਪਹਰੈ ਪ੍ਰਾਣੀ ਤਿਸੁ ਕਾਲੁ ਨ ਕਬਹੂੰ ਖਾਇ ॥ ੨ ॥**

ਉਮਰਾ ਦੇ ਦੂਜੇ ਹਿੱਸੇ ਵਿਚ, ਹੇ ਵਣਜਾਰੇ ਸਜਣ! ਮਨ ਦੂਜੇ ਭਾਇ ਵਿਚ ਲਗ ਜਾਂਦਾ ਹੈ, (ਭਾਵ ਦੁੱਧ ਪੀਣ, ਸੌਣ ਤੇ ਲਡਿਆਏ ਜਾਣ ਵਿਚ।) ਮਾਤਾ ਪਿਤਾ ਗਲ ਲਾ ਲਾ ਤੇ ਮੇਰਾ (ਲਾਲ) ਮੇਰਾ (ਲਾਲ) ਕਰ ਕਰਕੇ (ਲਾਡ ਲਡਾਉਂਦੇ) ਪਾਲਦੇ ਹਨ। (ਹਾਂ) ਮਾਤ ਪਿਤਾ ਨਿਤ ਗਲੇ ਲਾਉਂਦੇ ਰਹਿੰਦੇ ਹਨ, ਮਨ ਵਿਚ ਜਾਣਦੇ ਹਨ ਕਿ (ਵਡਾ ਹੋਕੇ ਸਾਨੂੰ) ਖੱਟ ਕੇ ਖੁਆਲੇਗਾ; (ਪਰ) ਜੋ (ਅਸਲ ਵਿਚ) ਦੇ ਰਿਹਾ ਹੈ ਉਸ ਨੂੰ ਮੂਰਖ (ਮਾਨੁਖ) ਨਹੀਂ ਪਛਾਣਦਾ, ਸਗੋਂ ਦਾਤ ਨੂੰ ਪਿਆ ਚੰਬੜਦਾ ਹੈ। (ਹਾਂ ਇਸ ਉਮਰੇ ਜੇ) ਕੋਈ ਗੁਰਮੁਖ ਹੋ ਜਾਂਦਾ ਹੈ ਉਹ ਵੀਚਾਰ ਕਰਦਾ ਹੈ, (ਉਹੀ) ਹਰਿ ਨੂੰ ਮਨ ਵਿਚ ਲਿਵ ਲਾਕੇ ਧਿਆਉਂਦਾ ਹੈ। ਹੇ ਪ੍ਰਾਣੀ! ਐਸੇ ਪੁਰਖ ਨੂੰ, ਜੋ ਦੂਜੇ ਹਿੱਸੇ ਉਮਰਾ ਦੇ (ਲਗ ਪਵੇ), ਕਹਿੰਦੇ ਹਨ (ਗੁਰੂ) ਨਾਨਕ ਜੀ, (ਉਸ ਨੂੰ) ਕਾਲ ਕਦੀ ਨਹੀਂ ਖਾਂਦਾ (ਭਾਵ ਓਹ ਕਾਲ ਚੱਕਰ ਵਿਚੋਂ ਨਿਕਲ ਜਾਂਦਾ ਹੈ)॥੨॥

**ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਮਨੁ ਲਗਾ ਆਲਿ ਜੰਜਾਲਿ॥ਧਨੁ ਚਿਤਵੈ ਧਨੁ ਸੰਚਵੈ ਵਣਜਾਰਿਆ ਮਿਤ੍ਰਾ ਹਰਿ ਨਾਮਾ ਹਰਿ ਨ ਸਮਾਲਿ ॥ ਹਰਿ ਨਾਮਾ ਹਰਿ ਹਰਿ ਕਦੇ ਨ ਸਮਾਲੈ ਜਿ ਹੋਵੈ ਅੰਤਿ ਸਖਾਈ ॥ ਇਹੁ ਧਨੁ ਸੰਪੈ ਮਾਇਆ ਝੂਠੀ ਅੰਤਿ ਛੋਡਿ ਚਲਿਆ ਪਛੁਤਾਈ ॥ ਜਿਸ ਨੋ ਕਿਰਪਾ ਕਰੇ ਗੁਰੁ ਮੇਲੇ ਸੋ ਹਰਿ ਹਰਿ ਨਾਮੁ ਸਮਾਲਿ ॥ ਕਹੁ ਨਾਨਕ ਤੀਜੈ ਪਹਰੈ ਪ੍ਰਾਣੀ ਸੇ ਜਾਇ ਮਿਲੇ ਹਰਿ ਨਾਲਿ ॥ ੩ ॥**

(ਪਰ) ਹੇ ਵਣਜਾਰੇ ਸਜਣ! ਉਮਰਾ ਦੇ ਤੀਸਰੇ ਹਿੱਸੇ ਵਿਚ (ਮਾਨੁਖ ਦਾ) ਦਿਲ ਘਰ ਦੇ ਧੰਦਿਆਂ ਵਿਚ ਲੱਗ ਜਾਂਦਾ ਹੈ। (ਇਨਸਾਨ) ਧਨ ਦੀਆਂ ਹੀ ਵੀਚਾਰਾਂ ਵੀਚਾਰਦਾ ਰਹਿੰਦਾ ਹੈ (ਅਤੇ ਅਨੇਕ ਉਪਾਵਾਂ ਨਾਲ) ਧਨ ਹੀ ਕੱਠਾ ਕਰਦਾ ਰਹਿੰਦਾ ਹੈ (ਪਰ) ਹੇ ਵਣਜਾਰੇ ਮਿਤ੍ਰ! (ਉਹ) ਹਰੀ ਦਾ 'ਹਰਿ' ਨਾਮ ਨਹੀਂ ਸੰਮ੍ਹਾਲਦਾ (ਯਾਦ ਕਰਦਾ)। (ਹਾਂ) ਜੀਵ ਹਰੀ ਦਾ ਨਾਮ 'ਹਰਿ ਹਰਿ' ਕਦੇ ਨਹੀਂ ਸੰਮ੍ਹਾਲਦਾ ਜੋ (ਉਸ ਦਾ) ਅੰਤ ਵੇਲੇ ਮਿਤ੍ਰ ਹੋਵੇ। ਇਹ ਧਨ ਸੰਪਦਾ (ਆਦਿ ਸਭ) ਮਾਇਆ ਝੂਠੀ ਹੈ (ਇਸਨੂੰ) ਅੰਤ ਛੱਡ ਟੁਰਦਾ ਹੈ (ਉਸ ਵੇਲੇ) ਪਛੁਤਾਉਂਦਾ ਹੈ (ਕਿ ਕਾਸ ਨੂੰ ਇਕੱਠੀ ਕੀਤੀ, ਇਹ ਤਾਂ ਏਥੇ ਹੀ ਰਹਿ ਗਈ)। (ਪਰ) ਜਿਸ ਉਤੇ ਕਿਰਪਾ ਕਰਦਾ ਹੈ (ਵਾਹਿਗੁਰੂ ਉਸ ਨੂੰ) ਮੇਲ ਦੇਂਦਾ ਹੈ ਗੁਰੂ, ਉਹ 'ਹਰਿ ਹਰਿ' ਨਾਮ ਨੂੰ ਸੰਮ੍ਹਾਲਦਾ ਹੈ। (ਸੋ) ਤੀਜੇ ਪਹਿਰ (ਦੀ ਸਫਲਤਾ ਬਾਬਤ) ਦੱਸਦੇ ਹਨ (ਗੁਰੂ) ਨਾਨਕ (ਜੀ ਕਿ ਐਸੇ) ਪ੍ਰਾਣੀ ਹਰਿ ਦੇ ਨਾਲ ਜਾ ਮਿਲਦੇ ਹਨ॥੩॥

**ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹਰਿ ਚਲਣ ਵੇਲਾ ਆਦੀ ॥**

ਹੇ ਵਣਜਾਰੇ ਸਜਣ! ਉਮਰਾ ਦੇ ਚੌਥੇ ਹਿੱਸੇ (ਵਿਚ ਹੁਣ) ਟੁਰਨੇ (ਭਾਵ ਮਰਨੇ) ਦਾ ਵੇਲਾ ਹਰੀ ਨੇ ਲੈ ਆਂਦਾ ਹੈ (ਇਸ

**ਕਰਿ ਸੇਵਹੁ ਪੂਰਾ ਸਤਿਗੁਰੂ ਵਣਜਾਰਿਆ ਮਿਤ੍ਰਾ ਸਭ ਚਲੀ ਰੈਣਿ ਵਿਹਾਦੀ ॥ ਹਰਿ ਸੇਵਹੁ ਖਿਨੁ ਖਿਨੁ ਢਿਲ ਮੂਲਿ ਨ ਕਰਿਹੁ ਜਿਤੁ ਅਸਥਿਰੁ ਜੁਗੁ ਜੁਗੁ ਹੋਵਹੁ॥ ਹਰਿ ਸੇਤੀ ਸਦ ਮਾਣਹੁ ਰਲੀਆ ਜਨਮ ਮਰਣ ਦੁਖ ਖੋਵਹੁ ॥ ਗੁਰ ਸਤਿਗੁਰ ਸੁਆਮੀ ਭੇਦੁ ਨ ਜਾਣਹੁ ਜਿਤੁ ਮਿਲਿ ਹਰਿ ਭਗਤਿ ਸੁਖਾਂਦੀ॥ ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਸਫਲਿਓੁ ਰੈਣਿ ਭਗਤਾ ਦੀ ॥੪॥੧॥੩॥**

ਕਰਕੇ) ਹੇ ਵਣਜਾਰੇ ਸਜਣ! (ਹੁਣ ਤਾਂ) ਪੂਰੇ ਸਤਿਗੁਰੂ (ਨੂੰ ਪ੍ਰਾਪਤ ਕਰਕੇ ਉਸ ਦੀ) ਸੇਵਾ ਕਰੋ (ਨਹੀਂ ਤਾਂ ਤੁਸਾਂ ਦੀ ਉਮਰਾ ਰੂਪੀ) ਰਾਤ ਸਾਰੀ ਬੀਤਦੀ ਟੁਰੀ ਜਾ ਰਹੀ ਹੈ। ਖਿਨ ਖਿਨ ਵਿਚ ਹਰਿ ਨੂੰ ਸੇਵੋ, ਦੇਰੀ ਮੂਲੋਂ ਨਾ ਕਰਨੀ, ਜਿਸ ਕਰਕੇ (ਤੁਸੀਂ) ਜੁਗ ਜੁਗ ਅਸਥਿਰ ਹੋ ਜਾਓ (ਤੇ ਫੇਰ ਸਦਾ-ਥਿਰ) ਹਰਿ ਜੀਉ ਨਾਲ ਸਦਾ ਖੁਸ਼ੀਆਂ ਮਨਾਓ (ਤੇ ਇਹ) ਜਨਮ ਮਰਨ ਦਾ ਦੁਖ (ਸਦਾ ਲਈ) ਗੁਆ ਲਓ। ਸਤਿਗੁਰੂ ਗੁਰੂ ਤੇ ਸੁਆਮੀ (ਵਾਹਿਗੁਰੂ) ਵਿਚ ਫਰਕ ਨਾ ਜਾਣੋ, ਜਿਸ (ਸਤਿਗੁਰੂ) ਨੂੰ ਮਿਲਕੇ ਹਰੀ ਦੀ ਭਗਤੀ ਪਿਆਰੀ ਲਗਦੀ ਹੈ। ਆਖਦੇ ਹਨ (ਗੁਰੂ) ਨਾਨਕ (ਜੀ): ਹੇ ਪ੍ਰਾਣੀ! ਚਉਥੇ ਪਹਿਰ (ਨੂੰ ਸੰਭਾਲਿਆਂ) ਭਗਤਾਂ ਦੀ ਉਹ ਰੈਣ (ਹੀ) ਸਫਲ ਹੋ ਜਾਂਦੀ ਹੈ। (ਭਾਵ ਸਾਰੀ ਉਮਰ ਚਉਥੇ ਪਹਿਰੇ ਦੀ ਕੀਤੀ ਕਮਾਈ ਨਾਲ ਬੀ ਸਫਲ ਹੋ ਜਾਂਦੀ ਹੈ) ॥੪॥੧॥੩॥

**ਵਜਾਖਜਾ** – ਇਹ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸ਼ਬਦ ਦੇ ਭਾਵ ਦਾ ਹੋਰਨਾਂ ਪਦਾਂ ਵਿਚ ਖੁੱਲ੍ਹਾ ਅਨੁਵਾਦ ਹੈ। ਜੀਵ ਦਾ ਗਰਭ ਵਿਚ ਆਉਣਾ, ਓਥੇ ਲਿਵ ਵਿਚ ਹੋਣਾ, ਜਨਮ ਹੋਕੇ ਬ੍ਰਿਤੀ ਦਾ ਬਾਹਰ ਮੁਖ ਹੋਣਾ, ਓਵੇਂ ਵਰਣਨ ਕੀਤਾ ਹੈ। ਦੂਜੇ ਪਹਰ ਵਿਚ ਬੀ ਗੁਰੂ ਨਾਨਕ ਦੇਵ ਜੀ ਦੇ ਪਹਿਲੇ ਸ਼ਬਦ ਵਾਂਙੂ ਮਾਤਾ ਪਿਤਾ ਤੋਂ ਲਡਿਆਏ ਤੇ ਪਾਲੇ ਜਾਣ ਦਾ ਜ਼ਿਕਰ ਹੈ। ਪਰ ਗੁਰੂ ਰਾਮਦਾਸ ਜੀ ਦੇ ਇਸ ਅੰਕ ੨ ਤੋਂ ਇਕ ਹੋਰ ਭਾਵ ਖੁਲ੍ਹਦਾ ਹੈ। ਉਹੀ ਜਾਪਦਾ ਹੈ ਕਿ ਗੁਰੂ ਨਾਨਕ ਦੇਵ ਜੀ ਦਾ ਅੰਕ ੨ ਵਿਚ ਆਸ਼ਯ ਹੈ। ਉਹ ਇਹ ਹੈ ਕਿ ਬਾਲਕ ਦੇ ਲਿਵ ਛੁੱਟਣ ਤੇ ਬਾਹਰ-ਮੁਖੀ ਧਿਆਨ ਹੋਣ ਦੇ ਨਾਲ ਮਾਤਾ ਪਿਤਾ ਦੇ ਮੋਹ ਮਾਇਆ ਵਿਚ ਗ਼ਲਤਾਨ ਹੋਣ ਤੇ ਉਨ੍ਹਾਂ ਨੂੰ ਸੁਮਤਿ ਦੇ ਰਹੇ ਹਨ। ਯਥਾ:-

ਲਾਵੈ ਮਾਤ ਪਿਤਾ ਸਦਾ ਗਲ ਸੇਤੀ ਮਨਿ ਜਾਣੈ ਖਟਿ ਖਵਾਏ॥
ਜੋ ਦੇਵੈ ਤਿਸੈ ਨਾ ਜਾਣੈ ਮੂੜਾ ਦਿਤੇ ਨੋ ਲਪਟਾਏ॥
ਕੋਈ ਗੁਰਮੁਖਿ ਹੋਵੈ ਸੁ ਕਰੈ ਵੀਚਾਰੁ ਹਰਿ ਧਿਆਵੈ ਮਨਿ ਲਿਵ ਲਾਇ॥
ਕਹੁ ਨਾਨਕ ਦੂਜੈ ਪਹਰੈ ਪ੍ਰਾਣੀ ਤਿਸੁ ਕਾਲੁ ਨ ਕਬਹੂੰ ਖਾਇ॥

ਅਰਥਾਤ ਮਾਂ ਬਾਪ ਨੂੰ ਚਾਹੀਏ ਕਿ ਉਹ ਦਿੱਤੇ ਦੇ ਮੋਹ ਵਿਚ ਨਾਂ ਖਚਤ ਹੋਣ, ਓਹ ਗੁਰਮੁਖ ਹੋਣ, ਹਰੀ ਨੂੰ ਧਿਆਉਣ।

ਹੁਣ ਪੜ੍ਹੋ ਗੁਰੂ ਨਾਨਕ ਸਾਹਿਬ ਜੀ ਦਾ ਉਚਾਰਣ:-

ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਵਿਸਰਿ ਗਇਆ ਧਿਆਨੁ॥
ਹਥੋ ਹਥਿ ਨਚਾਈਐ ਵਣਜਾਰਿਆ ਮਿਤ੍ਰਾ ਜਿਉ ਜਸੁਦਾ ਘਰਿ ਕਾਨੁ॥
ਹਥੋ ਹਥਿ ਨਚਾਈਐ ਪ੍ਰਾਣੀ ਮਾਤ ਕਹੈ ਸੁਤੁ ਮੇਰਾ॥
ਚੇਤਿ ਅਚੇਤ ਮੂੜ ਮਨ ਮੇਰੇ ਅੰਤਿ ਨਹੀ ਕਛੁ ਤੇਰਾ॥
ਜਿਨਿ ਰਚਿ ਰਚਿਆ ਤਿਸਹਿ ਨ ਜਾਣੈ ਮਨ ਭੀਤਰਿ ਧਰਿ ਗਿਆਨੁ॥
ਕਹੁ ਨਾਨਕ ਪ੍ਰਾਣੀ ਦੂਜੈ ਪਹਰੈ ਵਿਸਰਿ ਗਇਆ ਧਿਆਨੁ॥੨॥

ਦੋਹਾਂ ਦਾ ਟਾਕਰਾ ਕਰਕੇ ਪਤਾ ਸਾਫ ਪਿਆ ਲਗਦਾ ਹੈ ਕਿ ਗੁਰੂ ਰਾਮਦਾਸ ਜੀ ਨੇ ਗੁਰੂ ਨਾਨਕ ਆਸ਼ਯ ਨੂੰ ਸਫੁਟ ਕੀਤਾ ਹੈ। ਕਿ ਦੂਜੇ ਪਹਿਰ ਵਿਚ ਜੰਮਣ ਵਾਲੇ ਦਾ ਤਾਂ ਧਿਆਨ ਉੱਕ

ਜਾਂਦਾ ਹੈ। ਲਿਵ ਵਿਚੋਂ ਨਿਕਲਕੇ ਬਾਹਰ ਮੁਖ ਹੋ ਜਾਂਦਾ ਹੈ, ਤੇ ਮਾਂ ਬਾਪ ਉਸਦੇ ਮੋਹ ਵਿਚ ਗ਼ਲਤਾਨ, ਮੋਹ ਮਾਯਾ ਵਿਚ ਵਧੇਰੇ ਫਸ ਜਾਂਦੇ ਹਨ। ਉਨ੍ਹਾਂ ਨੂੰ ਗੁਰੂ ਰਾਮਦਾਸ ਜੀ ਸਾਫ ਪਦਾਂ ਵਿਚ ਉਪਦੇਸ਼ ਕਰਦੇ ਹਨ ਕਿ ਗੁਰਮੁਖ ਹੋਵੋ, ਵੀਚਾਰ ਕਰੋ, ਤੇ ਹਰੀ ਨੂੰ ਲਿਵ ਲਾਕੇ ਧਿਆਓ, ਫੇਰ ਤੁਹਾਨੂੰ ਕਾਲ ਨਹੀਂ ਸਤਾਵੇਗਾ। ਹੁਣ ਪ੍ਰਸ਼ਨ ਹੁੰਦਾ ਹੈ ਕਿ ਦੂਜਾ ਪਹਰ ਤਾਂ ਜੰਮੇ ਹੋਏ ਦਾ ਚਲ ਰਿਹਾ ਹੈ, ਉਹ ਬਾਲਕ ਹੈ, ਉਸ ਨੂੰ ਉਸ ਉਪਦੇਸ਼ ਦਾ ਕੀਹ ਲਾਭ? ਇਸਦਾ ਉੱਤਰ ਇਹ ਹੈ ਕਿ ਜਦ ਮਾਤਾ ਪਿਤਾ ਗੁਰਮੁਖਤਾਈ ਵਾਲੇ ਸਿਮਰਣ ਦੇ ਬੰਦੇ ਹੋਣਗੇ, ਕਰਤਾਰ ਨੂੰ ਕਰਤਾ ਪਛਾਣਦੇ ਹੋਣਗੇ ਤਾਂ ਬੱਚੇ ਤੇ ਉਨ੍ਹਾਂ ਦਾ ਇਹ ਦੈਵੀ ਪ੍ਰਭਾਵ ਅਸਰ ਕਰੇਗਾ ਤੇ ਓਹ ਬਚਪਨ ਤੋਂ ਬੱਚੇ ਨੂੰ ਭਲੇ ਪਾਸੇ ਲਾਉਣਗੇ।

ਤੀਜੇ ਪਹਰ ਵਿਚ ਜੋ ਸਮਾਂ ਲਿਆ ਹੈ ਗੁਰੂ ਨਾਨਕ ਦੇਵ ਜੀ ਨੇ ਧਨ ਤੇ ਜੋਬਨ ਦੀ ਮਸਤੀ ਦਾ ਲਿਆ ਹੈ। ਜਦੋਂ ਮਨ ਮਾਇਆ ਦੇ ਇਕਤ੍ਰ ਕਰਨ ਤੇ ਉਸਤੋਂ ਮੌਜਾਂ ਮਾਣਨ ਵਿਚ ਮਗਨ ਹੋ ਜਾਂਦਾ ਹੈ। ਗੁਰੂ ਰਾਮਦਾਸ ਜੀ ਨੇ 'ਆਲਿ ਜੰਜਾਲਿ' ਕਹਿਕੇ ਸਾਰਾ ਕੁਛ ਕਹਿ ਦਿਤਾ ਹੈ। ਧਨ ਦੇ ਫਿਕਰਾਂ ਵਿਚੋਂ ਨਾਮ ਦੀ ਗ਼ਾਫ਼ਲੀ ਦੱਸੀ ਹੈ। ਦੋਵੇਂ ਸਾਹਿਬਾਂ ਨੇ ਜੀਵ ਦਾ ਇਹ ਮਸਤ ਹੋਣਾ ਨਾਮ ਵਲੋਂ ਗ਼ਾਫ਼ਲੀ ਤੇ ਜਨਮ ਬ੍ਰਿਥਾ ਜਾਣ ਦੀ ਸੂਚਨਾ ਕਰਾਈ ਹੈ। ਗੁਰੂ ਰਾਮਦਾਸ ਜੀ ਨੇ ਫੇਰ ਤਿਸਤੋਂ ਬਚਣ ਦੀ ਵਿਉਂਤ ਬੀ ਦੱਸੀ ਕਿ ਗੁਰੂ ਨੂੰ ਮਿਲੋ, ਉਸਤੋਂ ਨਾਮ ਦੀ ਸੰਮ੍ਹਾਲ ਸਿਖੋ ਤੇ ਹਰੀ ਨੂੰ ਮਿਲ ਪਵੋ ।

ਚੌਥੇ ਅੰਕ ਵਿਚ ਦੁਇ ਗੁਰੂ ਸਾਹਿਬ ਬੁਢੇਪਾ ਤੇ ਮੌਤ ਦਾ ਅੰਗ ਲੈਂਦੇ ਹਨ। ਗੁਰੂ ਨਾਨਕ ਦੇਵ ਜੀ ਉਸ ਵੇਲੇ ਦਾ ਹਾਰੇ ਜੁਆਰੀਏ ਵਾਲਾ ਜੀਵ ਦਾ ਮੰਦਾ ਹਾਲ, ਬੜੇ ਵੈਰਾਗ ਦੀ ਤਸਵੀਰ ਵਿਚ ਖਿੱਚ ਦਿਖਾਂਦੇ ਹਨ ਜੋ ਕਾਲਜੇ ਨੂੰ ਕੰਬਾ ਕੇ ਕੁਛ ਕਰਨੇ ਵਲ ਸੁਤੇ ਹੀ ਪ੍ਰੇਰਨਾ ਕਰ ਜਾਂਦਾ ਹੈ ਤੇ ਉਸਦਾ ਫਲ ਬੀ ਕਿਨਾਏ ਨਾਲ ਦੱਸਦੇ ਹਨ ਕਿ ਜਿਸ ਪ੍ਰਕਾਰ ਦੇ ਜੀਵਨ ਵਿਚ ਰਹੇ ਜਿਸ ਸੈ ਨਾਲ ਪਜਾਰ ਪਾਇਆ ਉਹੀ ਮਿਲੇਗੀ; ਭਾਵ ਮੋਹ ਮਾਯਾ ਦਾ ਪਜਾਰ ਮੋਹ ਮਾਯਾ ਤੇ ਉਸਦੇ ਸਾਜੇ 'ਕਾਲ ਚਕ੍ਰ' ਵਿਚ ਰਖੇਗਾ। ਚੌਥੇ ਪਾਤਸ਼ਾਹ ਇੰਨੀ ਸੂਚਨਾ ਦੇਂਦੇ ਹਨ ਕਿ ਹੇ ਪ੍ਰਾਣੀ! ਹੁਣ ਤੇਰਾ 'ਚਲਣ ਵੇਲਾ ਆਦੀ' ਬ੍ਰਿਧਾ-ਪਨ ਸ਼ੁਰੂ ਹੈ, ਸਮਝ ਲੈ ਕਿ ਇਸਦੇ ਦੁਖ ਤੇ ਅੰਤ ਮੌਤ ਆ ਰਹੀ ਹੈ ਇਤਨਾ ਕਹਿਕੇ 'ਹੁਣ ਕਰਨਾ ਕੀ ਚਾਹੀਏ' ਬਾਕੀ ਪੰਜੇ ਸਤਰਾਂ ਇਸ ਪਰਥਾਇ ਖੋਹਲਕੇ ਉਚਾਰਦੇ ਹਨ:-

੧. ਪੂਰਾ ਸਤਿਗੁਰੂ ਧਾਰਨ ਕਰੋ ਤੇ ਸੇਵਾ ਕਰੋ।

੨. ਜਾਚ ਸਿੱਖ ਕੇ ਗੁਰੂ ਤੋਂ ਹਰੀ ਦੀ ਸੇਵਾ ਕਰੋ। ਹਰੀ ਦੀ ਸੇਵਾ ਹੈ, ਹਰੀ ਨਾਮ ਤੇ ਹਰੀ ਕੀਰਤਨ।

੩. ਹਰੀ ਸਿਮਰਣ ਤੋਂ ਹਰੀ ਰਸ ਵਿਚ ਆਵੋ।

੪. ਸੁਆਮੀ=ਵਾਹਿਗੁਰੂ ਤੇ ਗੁਰੂ ਨੂੰ ਇਕ ਕਰ ਜਾਣੋ।

ਕਿਉਂਕਿ 'ਗੁਰ ਮਹਿ ਆਪੁ ਸਮੋਇ ਸਬਦੁ ਵਰਤਾਇਆ*' ਹੈ।

ਅੰਤ ਦੱਸਦੇ ਹਨ ਕਿ ਭਗਤੀ ਵਿਚ ਲੱਗ ਕੇ ਭਗਤ ਹੋਕੇ ਜੀਵਨ ਬਸਰ ਕਰਨਾ ਇਹ ਸਾਰੀ ਰਾਤ ਅਰਥਾਤ ਸਾਰੀ ਉਮਰਾ ਸਫਲਾ ਲੈਣੀ ਹੈ।

**ਨਿਰੁਕ੍ਤ-** ਮੰਝਾਰਿ-{ਸੰਸ:, ਮਦ੍ਧਜ। ਪ੍ਰਾ: ਮਝ। ਪੁ: ਮੰ:,ਮੰਝ, ਮੰਝਾਰ} ਵਿਚ।
ਸਮਾਰਿ-ਸੰਮ੍ਹਾਲਦਾ ਹੈ, ਯਾਦ ਕਰਦਾ ਹੈ। ਸਿਮਰਦਾ ਹੈ।
ਸਰਸੇ ਥੀਵਿਆ-ਸਹਿਤ ਰਸ ਦੇ ਹੋਏ। ਆਨੰਦ ਹੋਏ। ਖੁਸ਼ ਹੋਏ।
ਕਿਰਪਾ ਧਾਰਿ-(ਵਾਹਿਗੁਰੂ ਜੀ ਦੀ) ਕਿਰਪਾ ਧਾਰਨ ਤੇ, ਕਿਰਪਾ ਕਰਨ ਤੇ। ਇਸ਼ਾਰਾ

* ਮਲਾਰ ਵਾਰ ਮ: ੧-੨।

ਇਹ ਹੈ ਕਿ ਉਸਦੀ ਕਿਰਪਾ ਤੇ ਟੇਕ ਧਾਰਕੇ।

ਲਪਟਾਏ-ਲਪਟਦਾ ਹੈ। ਚੰਬੜਦਾ ਹੈ। ਭਾਵ ਵਾਹਿਗੁਰੂ ਦਾਤਾ ਨੂੰ ਭੁਲਾਉਂਦਾ ਹੈ ਪਰ ਬੱਚੇ ਨੂੰ, ਜੋ ਉਸਦੀ ਦਾਤ ਹੈ, ਪਿਆਰ ਕਰਦਾ ਹੈ।

ਆਲਿ ਜੰਜਾਲਿ-ਆਲ ਵਿਚ ਤੇ ਜੰਜਾਲ ਵਿਚ। ਭਾਵ ਹੈ ਆਲ (ਆਲਯ=) ਘਰ ਦੇ (ਕੰਮਾਂ) ਵਿਚ ਤੇ ਵਿਹਾਰ ਦੇ (ਜੰਜਾਲ=) ਧੰਧਾਲ=ਧੰਦਿਆਂ ਵਿਚ।

੨. ਆਲ ਦੇ 'ਲ' ਨੂੰ ਸਿਹਾਰੀ ਹੋਣੇ ਕਰਕੇ ਪਹਿਲੇ ਅਰਥ ਕੀਤੇ ਹਨ। ਉਵ 'ਆਲ ਜੰਜਾਲ' ਦਾ ਕੱਠਾ ਅਰਥ ਧੰਦੇ ਬਖੇੜੇ ਬੀ ਹੈ।

ਸੰਚਵੈ-ਜਮਾ ਕਰਦਾ ਹੈ। ਜੋੜਦਾ ਹੈ।   ਸੰਪੈ-ਦੌਲਤ, ਮਾਲ।

ਵੇਲਾ ਆਦੀ-ਵੇਲਾ ਲੈ ਆਂਦਾ ਹੈ। ਪੰਜਾਬੀ ਵਿਚ 'ਵੇਲਾ' ਪਦ ਪੁਲਿੰਗ ਹੈ, ਸੰਸ: ਵਿਚ ਇਸਤ੍ਰੀ ਲਿੰਗ ਹੈ। ਜਾਪਦਾ ਹੈ ਕਿ ਗੁਰੂ ਜੀ ਦੇ ਵੇਲੇ ਦੁਏ ਤਰ੍ਹਾਂ ਵਰਤਦੇ ਹੋਣ। ਆਦੀ=ਲੈ ਆਂਦਾ।

ਵਿਹਾਦੀ-{ਪੰਜਾ: ਵਿਹਾਉਣਾ ਤੋਂ} ਬੀਤਦੀ।

ਰਲੀਆ- ਖੁਸ਼ੀਆਂ, ਮੌਜਾਂ।

• • •

## ਸਿਰੀ ਰਾਗੁ ਮਹਲਾ ੫

## {ਸਿਰੀ ਰਾਗੁ ਮਹਲਾ ੫, ਪਹਿਰੇ-੪}

**ਪ੍ਰਾਕ੍ਥਨ-** ਹੁਣ ਪਹਿਲੇ ਗੁਰੂ ਸਾਹਿਬਾਂ ਵਾਂਙੂ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਪਹਿਰਿਆਂ ਤੇ ਸ਼ਬਦ ਆਰੰਭ ਹੁੰਦਾ ਹੈ, ਇਸ ਵਿਚ ਬੀ ਗੁਰੂ ਨਾਨਕ ਸਾਹਿਬ ਜੀ ਦੇ ਦੂਜੇ ਸ਼ਬਦ ਵਾਂਙੂ ੫ ਅੰਕ ਹਨ।

| ਮੂਲ | ਅਰਥ |
|---|---|
| **ਸਿਰੀ ਰਾਗੁ ਮਹਲਾ ੫ ॥** | |
| **ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਧਰਿ ਪਾਇਤਾ ਉਦਰੈ ਮਾਹਿ॥ ਦਸੀ ਮਾਸੀ ਮਾਨਸੁ ਕੀਆ ਵਣਜਾਰਿਆ ਮਿਤ੍ਰਾ ਕਰਿ ਮੁਹਲਤਿ ਕਰਮ ਕਮਾਹਿ ॥ ਮੁਹਲਤਿ ਕਰਿ ਦੀਨੀ ਕਰਮ ਕਮਾਣੇ ਜੈਸਾ ਲਿਖਤੁ ਧੁਰਿ ਪਾਇਆ ॥ ਮਾਤ ਪਿਤਾ ਭਾਈ ਸੁਤ ਬਨਿਤਾ ਤਿਨ ਭੀਤਰਿ ਪ੍ਰਭੂ ਸੰਜੋਇਆ ॥ ਕਰਮ ਸੁਕਰਮੁ ਕਰਾਏ ਆਪੇ ਇਸੁ ਜੰਤੈ ਵਸਿ ਕਿਛੁ ਨਾਹਿ॥ ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਧਰਿ ਪਾਇਤਾ ਉਦਰੈ ਮਾਹਿ ॥ ੧ ॥** | ਹੇ ਵਣਜਾਰੇ ਮਿਤ੍ਰਾ! ਉਮਰਾ ਦੇ ਪਹਿਲੇ ਹਿੱਸੇ ਵਿਚ (ਮਾਤਾ ਦੇ) ਉਦਰ ਵਿਚ (ਜੀਵ ਨੇ ਸੰਸਾਰ ਵਿਚ ਆਉਣੇ ਦਾ ਮਾਨੋਂ) ਪੈਂਤੜਾ ਧਰ ਦਿਤਾ। ਹੇ ਵਣਜਾਰਿਆ ਮਿਤ੍ਰਾ! ਦਸਾਂ ਮਹੀਨਿਆਂ ਵਿਚ (ਵਾਹਿਗੁਰੂ ਉਸ ਨੂੰ) ਮਾਨੁਖ ਬਣਾ ਦੇਂਦਾ ਹੈ; ਮੁਹਲਤ ਬੰਨ੍ਹ ਦੇਂਦਾ ਹੈ (ਕਿ ਜਿਸ ਵਿਚ ਜੀਵ ਨੇ) ਕਰਮ ਕਮਾਉਣੇ ਹੁੰਦੇ ਹਨ। (ਹਾਂ ਜਿਹੋ ਜਿਹੇ) ਇਸ ਨੇ (ਪਹਿਲੇ) ਕਰਮ ਕੀਤੇ ਹੋਏ ਸਨ (ਉਹਨਾਂ ਅਨੁਸਾਰ) ਮੁਹਲਤ ਕਰ (ਉਮਰਾ) ਬੰਨ੍ਹ ਦੇਂਦਾ ਹੈ ਸੋ ਜੈਸਾ ਕਿ ਧੁਰੋਂ ਲਿਖਕੇ ਪਾ ਦਿਤਾ ਹੁੰਦਾ ਹੈ (ਉਸ ਅਨੁਸਾਰ ਹੀ) ਮਾਤਾ ਪਿਤਾ ਵਿਚ, ਭੈਣਾਂ ਭਰਾਵਾਂ ਵਿਚ, ਵਹੁਟੀ ਪੁਤ੍ਰਾਂ ਵਿਚ, ਪ੍ਰਭੂ ਉਸ ਨੂੰ ਜੋੜ ਦੇਂਦਾ ਹੈ, (ਭਾਵ ਉਹਨਾਂ ਦੇ ਪਿਆਰ ਵਿਚ ਪਾ ਦੇਂਦਾ ਹੈ)। (ਪ੍ਰਭੂ) ਆਪ ਹੀ ਉਸ ਤੋਂ ਕਰਮ ਤੇ ਸ਼ੁਭ ਕਰਮ ਕਰਾਉਂਦਾ ਹੈ ਇਸ ਜੀਵ ਦੇ ਵੱਸ ਕੁਛ ਨਹੀਂ। ਕਹਿੰਦੇ ਹਨ ਗੁਰੂ ਨਾਨਕ: ਹੇ ਪ੍ਰਾਣੀ! ਪਹਿਲੇ ਪਹਿਰ ਵਿਚ (ਮਾਤਾ ਦੇ) ਉਦਰ ਵਿਚ ਜੀਵ ਦਾ ਪੈਂਤੜਾ ਧਰਾ ਦੇਂਦਾ ਹੈ॥੧॥ |

**ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਭਰਿ ਜੁਆਨੀ ਲਹਰੀ ਦੇਇ ॥ ਬੁਰਾ ਭਲਾ ਨ ਪਛਾਣਈ ਵਣਜਾਰਿਆ ਮਿਤ੍ਰਾ ਮਨੁ ਮਤਾ ਅਹੰਮੇਇ ॥ ਬੁਰਾ ਭਲਾ ਨ ਪਛਾਣੈ ਪ੍ਰਾਣੀ ਆਗੈ ਪੰਥੁ ਕਰਾਰਾ ॥ ਪੂਰਾ ਸਤਿਗੁਰੁ ਕਬਹੂੰ ਨ ਸੇਵਿਆ ਸਿਰਿ ਠਾਢੇ ਜਮ ਜੰਦਾਰਾ ॥ ਧਰਮ ਰਾਇ ਜਬ ਪਕਰਸਿ ਬਵਰੇ ਤਬ ਕਿਆ ਜਬਾਬੁ ਕਰੇਇ ॥ ਕਹੁ ਨਾਨਕ ਦੂਜੈ ਪਹਰੈ ਪ੍ਰਾਣੀ ਭਰਿ ਜੋਬਨੁ ਲਹਰੀ ਦੇਇ ॥ ੨ ॥**

ਰਾਤ ਦੇ ਦੂਜੇ ਪਹਿਰ ਵਿਚ (=ਉਮਰਾ ਦੇ ਦੂਜੇ ਹਿੱਸੇ ਵਿਚ) ਹੇ ਵਣਜਾਰੇ ਸਜਣ! ਜੁਆਨੀ (ਇਕ ਕਾਂਗ ਭਰੀ ਨਦੀ ਵਾਙੂ) ਭਰ ਆਉਂਦੀ ਤੇ ਲਹਿਰਾ ਮਾਰਦੀ ਹੈ। ਹੇ ਵਣਜਾਰੇ ਸੱਜਣ!(ਤਦੋਂ) ਹੰਕਾਰ ਵਿਚ (ਆਏ ਜੀਵ ਦਾ ) ਮਨ ਮਸਤੀ (ਵਿਚ ਹੋਕੇ) ਬੁਰੇ ਭਲੇ ਦੀ ਪਛਾਣ ਨਹੀਂ ਕਰਦਾ। (ਹਾਂ, ਉਸ ਵੇਲੇ ਪ੍ਰਾਣੀ=) ਮਾਨੁਖ ਬੁਰੇ ਭਲੇ ਦੀ ਪਛਾਣ ਨਹੀਂ ਕਰਦਾ ਕਿ ਅਗੇ ਕਰੜਾ ਰਾਹ (ਲੰਘਣਾ ਪੈਣਾ) ਹੈ (ਜਿਥੇ ਕੀਤੇ ਕਰਮਾਂ ਦੇ ਫਲ ਭੋਗਣੇ ਹੁੰਦੇ ਹਨ। ਜੁਆਨੀ ਦੇ ਮਦ ਵਿਚ ਤਾਂ) ਕਦੇ ਪੂਰਾ ਸਤਿਗੁਰੂ ਨਹੀਂ ਸੇਂਵਦਾ (ਪਰ) ਸਿਰ ਤੇ ਜੰਦਾਰ ਜਮ ਖੜੇ ਰਹਿੰਦੇ ਹਨ। ਹੇ ਬਾਵਲੇ! ਜਦ ਧਰਮਰਾਜ ਤੈਨੂੰ (ਐਉਂ) ਪਕੜੇਗਾ, ਤਦ (ਦੱਸ) ਕੀ ਜਵਾਬ ਦੇਵੇਂਗਾ? ਕਹਿੰਦੇ ਹਨ (ਗੁਰੂ) ਨਾਨਕ (ਦੇਵ ਜੀ), ਹੇ ਪ੍ਰਾਣੀ! ਦੂਜੇ ਪਹਿਰ ਵਿਚ ਜੋਬਨ (ਦੀ ਨਦੀ) ਭਰਕੇ ਉਛਾਲੇ ਮਾਰਦੀ ਹੈ॥੨॥

**ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਬਿਖੁ ਸੰਚੈ ਅੰਧੁ ਅਗਿਆਨੁ ॥ ਪੁਤ੍ਰਿ ਕਲਤ੍ਰਿ ਮੋਹਿ ਲਪਟਿਆ ਵਣਜਾਰਿਆ ਮਿਤ੍ਰਾ ਅੰਤਰਿ ਲਹਰਿ ਲੋਭਾਨੁ ॥ ਅੰਤਰਿ ਲਹਰਿ ਲੋਭਾਨੁ ਪਰਾਨੀ ਸੋ ਪ੍ਰਭੁ ਚਿਤਿ ਨ ਆਵੈ ॥ ਸਾਧਸੰਗਤਿ ਸਿਉ ਸੰਗੁ ਨ ਕੀਆ ਬਹੁ ਜੋਨੀ ਦੁਖੁ ਪਾਵੈ ॥ ਸਿਰਜਨਹਾਰੁ ਵਿਸਾਰਿਆ ਸੁਆਮੀ ਇਕ ਨਿਮਖ ਨ ਲਗੋ ਧਿਆਨੁ ॥ ਕਹੁ ਨਾਨਕ ਪ੍ਰਾਣੀ ਤੀਜੈ ਪਹਰੈ ਬਿਖੁ ਸੰਚੇ ਅੰਧੁ ਅਗਿਆਨੁ ॥੩॥**

ਹੇ ਵਣਜਾਰੇ ਮਿਤ੍ਰਾ! ਰਾਤ ਦੇ ਤੀਜੇ ਪਹਿਰ ਵਿਚ ਬੀ (ਇਹ) ਅਗਜਾਨੀ ਅੰਨ੍ਹਾਂ ਬਿਖ (ਹੀ) ਇਕੱਠੀ ਕਰਦਾ ਹੈ। (ਇਕ ਤਾਂ) ਇਸਤ੍ਰੀ ਤੇ ਪੁਤ੍ਰ ਦੇ ਮੋਹ ਵਿਚ ਲਪਟਿਆ ਰਹਿੰਦਾ ਹੈ, (ਨਾਲ) ਹੇ ਵਣਜਾਰੇ ਮਿਤ੍ਰਾ! ਅੰਦਰ ਲਹਿਰਾਂ (ਉਠਦੀਆਂ ਹਨ) ਲੋਭ ਵਾਲੀਆਂ। (ਹਾਂ) ਪ੍ਰਾਣੀ ਅੰਦਰੋਂ ਲੋਭ ਵਾਲੀ ਲਹਿਰ ਵਿਚ (ਹੁੰਦਾ ਹੈ, ਜਿਸ ਕਰਕੇ ਇਸ ਨੂੰ) ਉਹ ਪ੍ਰਭੂ (ਜਿਨ੍ਹੇ ਸਾਜਿਆ ਸੀ) ਯਾਦ ਨਹੀਂ ਆਉਂਦਾ। (ਹਾਂ) ਸਾਧ ਸੰਗਤਿ ਨਾਲ ਸੰਗ (ਕਦੇ) ਨਹੀਂ ਕਰਦਾ (ਜਿੱਥੇ ਜਾਕੇ ਕਿ ਪ੍ਰਭੂ ਚਿਤ ਆਉਣਾ ਸੀ ਸੋ) ਜੂਨਾਂ ਵਿਚ (ਜਾਕੇ ਬਹੁਤ) ਦੁੱਖ ਪਾਉਂਦਾ ਹੈ। (ਪਰ ਦੇਖੋ ਹੁਣ ਬੀ ਅਪਣੇ) ਸਿਰਜਣਹਾਰ ਸੁਆਮੀ ਨੂੰ ਵਿਸਾਰ ਰਖਿਆ ਸੂ (ਤੇ) ਉਸ ਵਲ ਇਕ ਪਲ ਬੀ ਧਿਆਨ ਨਹੀਂ ਦੇਂਦਾ। ਕਹਿੰਦੇ ਹਨ (ਗੁਰੂ) ਨਾਨਕ ਦੇਵ ਜੀ ਤੀਜੇ ਪਹਿਰ ਵਿਚ ਅੰਧ ਅਗਜਾਨੀ ਪ੍ਰਾਣੀ ਬਿਖ ਹੀ ਕੱਠੀ ਕਰਦਾ ਹੈ॥੩॥

**ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਦਿਨੁ ਨੇੜੈ ਆਇਆ ਸੋਇ ॥ ਗੁਰਮੁਖਿ ਨਾਮੁ ਸਮਾਲਿ ਤੂੰ ਵਣਜਾਰਿਆ ਮਿਤ੍ਰਾ ਤੇਰਾ ਦਰਗਹ ਬੇਲੀ ਹੋਇ ॥ ਗੁਰਮੁਖਿ ਨਾਮੁ ਸਮਾਲਿ ਪਰਾਣੀ ਅੰਤੇ ਹੋਇ ਸਖਾਈ ॥ ਇਹੁ ਮੋਹੁ ਮਾਇਆ ਤੇਰੈ ਸੰਗਿ ਨ ਚਾਲੈ ਝੂਠੀ ਪ੍ਰੀਤਿ ਲਗਾਈ ॥ ਸਗਲੀ ਰੈਣਿ ਗੁਦਰੀ**

ਹੇ ਵਣਜਾਰੇ ਸੱਜਣ! ਰਾਤ ਦੇ ਚੌਥੇ ਪਹਿਰ ਵਿਚ ਉਹ ਦਿਨ ਨੇੜੇ ਆ ਜਾਂਦਾ ਹੈ (ਜਿਸ ਦਿਨ ਕਿ ਏਥੋਂ ਵਿਦਾ ਹੋ ਜਾਣਾ ਹੈ)। ਹੇ ਵਣਜਾਰੇ ਮਿਤ੍ਰ! (ਹੁਣ ਹੀ) ਗੁਰੂ ਦੁਆਰਾ ਤੂੰ ਨਾਮ ਨੂੰ ਸਮ੍ਹਾਲ ਜੋ ਤੇਰਾ ਦਰਗਾਹ ਵਿਚ ਮਿੱਤ੍ਰ ਹੋਵੇ। ਹੇ ਪ੍ਰਾਣੀ! (ਹੁਣ ਹੀ) ਗੁਰੂ ਦੁਆਰਾ ਨਾਮ ਨੂੰ ਸਮ੍ਹਾਲ ਜੋ ਤੇਰਾ ਅੰਤ ਨੂੰ ਸਹਾਈ ਹੋਵੇ। ਇਸ ਮੋਹ ਤੇ ਮਾਯਾ ਨੇ (ਜਿਸ ਵਿਚ ਤੂੰ ਲਗ ਰਿਹਾ ਹੈਂ) ਤੇਰੇ ਨਾਲ ਨਹੀਂ ਜਾਣਾ (ਸੋ ਤੂੰ ਜੋ) ਪ੍ਰੀਤ (ਇਸ ਵਿਚ) ਲਾਈ ਹੈ ਝੂਠੀ ਹੈ। (ਤੂੰ ਅਪਣੀ ਪਿਛਲੀ) ਸਾਰੀ (ਉਮਰਾ ਰੂਪੀ) ਰਾਤ ਹਨੇਰੇ ਵਿਚ ਗੁਜ਼ਾਰ ਲਈ ਹੈ (ਹੁਣ ਹੀ) ਸਤਿਗੁਰੂ ਦੀ ਸੇਵਾ ਕਰ ਜੋ ਤੈਨੂੰ (ਗਜਾਨ ਦਾ) ਚਾਨਣਾ

**ਅੰਧਿਆਰੀ ਸੇਵਿ ਸਤਿਗੁਰੁ ਚਾਨਣੁ ਹੋਇ ॥ ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਦਿਨੁ ਨੇੜੈ ਆਇਆ ਸੋਇ ॥ ੪ ॥**

(ਪ੍ਰਾਪਤ) ਹੋਵੇ। ਕਹਿੰਦੇ ਹਨ (ਗੁਰੂ ਨਾਨਕ ਦੇਵ ਜੀ) ਹੇ ਪ੍ਰਾਣੀ! ਚਉਥੇ ਪਹਿਰ ਵਿਚ ਉਹ (ਏਥੋਂ ਟੁਰਨ ਵਾਲਾ) ਦਿਨ ਨੇੜੇ ਆ ਜਾਂਦਾ ਹੈ ॥੪॥

**ਲਿਖਿਆ ਆਇਆ ਗੋਵਿੰਦ ਕਾ ਵਣਜਾਰਿਆ ਮਿਤ੍ਰਾ ਉਠਿ ਚਲੇ ਕਮਾਣਾ ਸਾਥਿ ॥ ਇਕ ਰਤੀ ਬਿਲਮ ਨ ਦੇਵਨੀ ਵਣਜਾਰਿਆ ਮਿਤ੍ਰਾ ਓਨੀ ਤਕੜੇ ਪਾਏ ਹਾਥ ॥ ਲਿਖਿਆ ਆਇਆ ਪਕੜਿ ਚਲਾਇਆ ਮਨਮੁਖ ਸਦਾ ਦੁਹੇਲੇ॥ ਜਿਨੀ ਪੂਰਾ ਸਤਿਗੁਰੁ ਸੇਵਿਆ ਸੇ ਦਰਗਹ ਸਦਾ ਸੁਹੇਲੇ ॥ ਕਰਮ ਧਰਤੀ ਸਰੀਰੁ ਜੁਗ ਅੰਤਰਿ ਜੋ ਬੋਵੈ ਸੋ ਖਾਤਿ ॥ ਕਹੁ ਨਾਨਕ ਭਗਤ ਸੋਹਹਿ ਦਰਵਾਰੇ ਮਨਮੁਖ ਸਦਾ ਭਵਾਤਿ ॥ ੫ ॥ ੧ ॥੪॥**

(ਕਿ ਜਦੋਂ) ਗੋਬਿੰਦ ਦਾ ਲਿਖਿਆ (ਹੁਕਮ) ਆ ਜਾਂਦਾ ਹੈ ਹੇ ਵਣਜਾਰੇ ਮਿਤ੍ਰ! (ਤਦੋਂ ਜੀਵ ਉਠ ਟੁਰਦਾ ਹੈ ਤੇ ਉਸ ਦਾ ਅਪਣਾ) ਕਮਾਇਆ ਹੋਇਆ (ਉਸ ਦੇ ਅਪਣੇ) ਨਾਲ ਹੀ ਟੁਰ ਪੈਂਦਾ ਹੈ। (ਉਸ ਵੇਲੇ) ਹੇ ਵਣਜਾਰੇ ਸਜਣ! (ਜਮ) ਐਸੇ ਤਕੜੇ ਹਥ ਪਾਉਂਦੇ ਹਨ ਕਿ ਇਕ ਰਤਾ ਭਰ ਢਿੱਲ ਨਹੀਂ ਲਾਉਣ ਦੇਂਦੇ। ਲਿਖਿਆ (ਪਰਵਾਨਾਂ) ਆਉਂਦਾ ਹੈ, (ਇਸ ਕਰਕੇ ਓਹ) ਫੜਕੇ ਅਗੇ ਟੋਰ ਲੈਂਦੇ ਹਨ, (ਐਉਂ) ਮਨਮੁਖ ਸਦਾ ਦੁਖੀ ਰਹਿੰਦੇ ਹਨ, (ਪਰ) ਜਿਨ੍ਹਾਂ ਨੇ ਪੂਰਾ ਸਤਿਗੁਰੂ ਸੇਵਿਆ ਹੈ ਓਹ ਦਰਗਾਹ ਵਿਚ ਸਦਾ ਸੁਖੀ ਹੁੰਦੇ ਹਨ। (ਇਸ) ਜੁਗ (ਕਲਜੁਗ) ਵਿਚ (ਮਾਨੁਖ ਦਾ) ਸਰੀਰ (ਮਾਨੋ ਇਕ) ਧਰਤੀ ਹੈ (ਜਿਸ ਵਿਚ) ਕਰਮ (ਰੂਪੀ ਬੀਜ ਬੀਜੀ ਦੇ ਹਨ ਸੋ) ਜੋ (ਕੁਛ ਕੋਈ) ਬੀਜੇਗਾ ਓਹੀ (ਫਲ) ਖਾਏਗਾ। ਕਹਿੰਦੇ ਹਨ (ਗੁਰੂ) ਨਾਨਕ (ਦੇਵ ਜੀ ਇਸ ਨੇਮ ਅਨੁਸਾਰ) ਭਗਤ ਤਾਂ (ਅਕਾਲ ਪੁਰਖ ਦੇ) ਦਰਬਾਰ ਵਿਚ (ਜਾ) ਸ਼ੋਭਦੇ ਹਨ (ਪਰ) ਮਨਮੁਖ ਸਦਾ (ਜਨਮ ਮਰਨ ਵਿਚ) ਭੁਆਏ ਜਾਂਦੇ ਹਨ॥੫॥੧॥੪॥

**ਵਜਾਖਜਾ**-ਇਹ ਸ਼ਬਦ ਪੰਚਮ ਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਹੈ। ਇਸ ਦੀ ਚਾਲ ਗੁਰੂ ਨਾਨਕ ਦੇਵ ਜੀ ਦੇ ਉਪਰ ਆਏ ਦੂਜੇ ਸ਼ਬਦ ਨਾਲ ਮਿਲਦੀ ਹੈ। ਉਸਦੇ ਅੰਕ ਬੀ ਪੰਜ ਹਨ, ਇਸਦੇ ਬੀ ਪੰਜ ਹਨ। ਇਹ ਸ਼ਬਦ ਬੀ ਗੁਰੂ ਨਾਨਕ ਦੇਵ ਜੀ ਦੇ ਦੂਸਰੇ ਸ਼ਬਦ ਦਾ ਹੋਰਨਾਂ ਪਦਾਂ ਵਿਚ ਇਕ ਪ੍ਰਕਾਰ ਦਾ ਖੁੱਲ੍ਹਾ ਅਨੁਵਾਦ ਹੈ, ਜਿਸ ਵਿਚ ਸਾਧਨ ਪੱਖ ਨੂੰ ਵਧੇਰੇ ਸਪਸ਼ਟ ਕੀਤਾ ਹੈ, ਤੇ ਜੀਵ ਦੀ ਨਿਰਬਲਤਾ ਦੱਸ ਕੇ ਮਾਨੋਂ ਮੇਹਰ ਲਈ ਪ੍ਰਾਰਥਨਾਂ ਕੀਤੀ ਹੈ। ਗੁਰੂ ਨਾਨਕ ਦੇਵ ਜੀ ਨੇ ਦੂਜੇ ਸ਼ਬਦ ਵਿਚ ਬਾਲਪਨ ਤੋਂ ਆਰੰਭ ਕੀਤਾ ਹੈ, ਗੁਰੂ ਅਰਜਨ ਦੇਵ ਜੀ ਨੇ ਇਸ ਸ਼ਬਦ ਦੇ ਅੰਕ ੧ ਵਿਚ ਕੁੱਖ ਵਿਚ ਪ੍ਰਵੇਸ਼ ਤੇ ਬਾਲਪਨ ਦੋਏ ਅਵਸਥਾ ਲਈਆਂ ਹਨ। ਤੇ ਇਸਦੇ ਮਾਤਾ ਪਿਤਾ ਵਿਚ ਜੁੜ ਜਾਣ ਨੂੰ ਪ੍ਰਭੂ ਦਾ ਕੰਮ ਦੱਸਿਆ ਹੈ। ਜਿਸਦੇ ਕੀਤੇ ਅਨੁਸਾਰ ਜੀਵ ਕਰਮਾਂ ਦੀਆਂ ਪਈਆਂ ਲੀਹਾਂ ਵਿਚ ਟੁਰਦਾ ਮੋਹ ਮਾਯਾ ਵਿਚ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਨੇ ਬੀ ਫੁਰਮਾਇਆ ਸੀ 'ਸੰਜੋਗੀ ਆਇਆ ਕਿਰਤੁ ਕਮਾਇਆ ਕਰਣੀ ਕਾਰ ਕਰਾਈ।'

ਅੰਕ ੨ ਵਿਚ ਦੁਏ ਗੁਰੂ ਸਾਹਿਬ ਜੁਆਨੀ ਨੂੰ ਲੈਂਦੇ ਹਨ। ਆਦਿ ਗੁਰੂ ਜੋਬਨ ਦੀ ਮਸਤੀ ਪਦ ਵਰਤਦੇ ਹਨ, ਪੰਚਮ ਗੁਰੂ ਜੀ ਜੁਆਨੀ ਦੀਆਂ ਲਹਿਰਾਂ ਪਦ ਵਰਤਦੇ ਹਨ। ਦੋਏ ਗੁਰੂ ਸਾਹਿਬ ਜੁਆਨੀ ਦੀਆਂ ਕੀਤੀਆਂ ਯਾ ਕਰਨ ਲਈ ਉਮਗੀਆਂ ਲਹਿਰਾਂ ਯਾ ਮਸਤੀ ਤੋਂ ਖ਼ਬਰਦਾਰ ਕਰਦੇ ਹਨ ਤੇ ਉਸਦੇ ਬੁਰੇ ਫਲ ਦੱਸ ਕੇ 'ਭਾਇ ਭਗਤੀ' ਵਲ, ਯਾ 'ਪੂਰੇ ਸਤਿਗੁਰੂ' ਵਲ ਪ੍ਰੇਰਨਾਂ ਕਰਦੇ ਹਨ ਜੋ ਭਾਇ ਭਗਤੀ ਵਿਚ ਲਾ ਦੇਂਦਾ ਹੈ।

ਅੰਕ ੩ ਵਿਚ ਗੁਰੂ ਨਾਨਕ ਦੇਵ ਜੀ ਜੁਆਨੀ ਤੋਂ ਅਗਲੀ ਅਧਖੜ ਉਮਰਾ ਲੈਂਦੇ ਹਨ, ਜਦੋਂ ਬੁਢਾਪੇ ਦੇ ਚਿੰਨ੍ਹ ਆਰੰਭ ਹੋ ਜਾਂਦੇ ਹਨ, ਤੇ ਦਿਨੋ ਦਿਨ ਵਧ ਰਹੀ ਨਿਰਬਲਤਾ ਦੇ ਅੰਗ ਦੱਸਕੇ

ਨਾਮ ਦੀ ਪ੍ਰੇਰਨਾਂ ਕਰਦੇ ਹਨ 'ਪ੍ਰਭੁ ਚੇਤਹੁ ਲਿਵ ਲਾਇ'। ਪੰਚਮ ਗੁਰੂ ਜੀ ਬੀ ਤੀਜੀ ਅਵਸਥਾ 'ਅਧਖੜ' ਹੀ ਲੈਂਦੇ ਹਨ। ਪਰ ਓਹ ਬਲ ਘਟਣ ਦੇ ਪੱਖ ਦੀ ਥਾਂਵੇਂ, ਜੋ ਗੁਰੂ ਨਾਨਕ ਦੇਵ ਜੀ ਦੇ ਸ਼ਬਦ ਵਿਚ ਨਿਰੂਪਣ ਹੋ ਚੁਕਾ ਹੈ, ਇਸ ਉਮਰੇ ਜੀਵ ਦੇ ਵਧੇਰੇ ਮੋਹ ਮਾਯਾ ਵਿਚ ਫਸਣ ਤੇ ਆਲ ਜਾਲ ਮਾਇਆ ਜੰਜਾਲ ਦੇ ਵਧਣ ਦੇ ਪਖ ਨੂੰ ਹੋਰ ਖੋਹਲਦੇ ਹਨ, ਨਾਮ ਦਾ ਉਪਦੇਸ਼ ਕਰਦੇ ਹਨ। ਇਸ ਕਰਣ ਯੋਗ ਕੰਮ ਲਈ ਵਜੰਗ ਨਾਲ ਪ੍ਰੇਰਨਾ ਕਰਦੇ ਹਨ ਕਿ ੧. ਸਾਧੂ ਦਾ ਸੰਗ ਕਰੋ. ੨. ਸਿਰਜਣ ਹਾਰ ਦਾ ਸਿਮਰਨ ਕਰੋ, ੩. ਧਯਾਨ ਜੋੜ ਕੇ ਸਿਮਰਨ ਕਰੋ, ੪. ਵਿਸ਼ਿਆਂ ਵਿਕਾਰਾਂ ਦਾ ਸੰਚਨ ਤਯਾਗ ਦਿਓ।

ਅੰਕ ਚਾਰ ਵਿਚ ਗੁਰੂ ਨਾਨਕ ਦੇਵ ਜੀ ਵਧੇ ਹੋਏ ਬੁਢਾਪੇ ਦਾ ਕਥਨ ਕਰਦੇ ਹਨ ਤੇ ਦਿਲ ਹਿਲਾ ਦੇਣ ਵਾਲੇ ਵੈਰਾਗ ਦੀ ਛੁਹ ਲਾਕੇ ਸਿਖਯਾ ਦੇਂਦੇ ਹਨ: 'ਗੁਰਮੁਖਿ ਸਬਦੁ ਪਛਾਣੁ'॥

ਗੁਰੂ ਅਰਜਨ ਦੇਵ ਜੀ ਅਪਣੇ ਅੰਕ ੪ ਵਿਚ ਬੁਢਾਪੇ ਦੀਆਂ ਊਣਤਾਈਆਂ ਦੀ ਤਸਵੀਰ ਨਹੀਂ ਖਿੱਚਦੇ ਉਹ ਗੁਰੂ ਨਾਨਕ ਦੇਵ ਜੀ ਅਪਣੇ ਸ਼ਬਦ ਵਿਚ ਖਿੱਚ ਚੁਕੇ ਹਨ, ਆਪ ਜੀ 'ਦਿਨੁ ਨੇੜੈ ਆਇ ਸੋਇ' ਦੀ ਸੂਚਨਾਂ ਮਾਤ੍ਰ ਦੇਕੇ, ਸਾਧਨ ਪੱਖ ਦੀ ਵਿਧੀ ਵਿਚ ਉਪਦੇਸ਼ ਸਾਫ਼ ਅਖਰਾਂ ਵਿਚ ਦੇਂਦੇ ਹਨ:-

੧. 'ਗੁਰਮੁਖਿ ਨਾਮੁ ਸਮਾਲਿ ਤੂੰ' ਜੋ ਤੇਰਾ ਦਰਗਾਹ ਵਿਚ ਬੇਲੀ ਹੋਵੇ।
੨. ਮੋਹ ਮਾਇਆ ਛੋੜ ਦੇਹ ਕਿਉਂਕਿ ਇਹ 'ਤੇਰੈ ਸੰਗਿ ਨ ਚਾਲੈ'।
੩. ਸਤਿਗੁਰੂ ਦੀ ਸੇਵਾ ਕਰ ਜੋ ਤੈਨੂੰ ਗਯਾਨ ਦਾ 'ਚਾਨਣੁ ਹੋਇ'।

ਹੁਣ ਚਲਦਾ ਹੈ ਦੁਵਲੀ ਅੰਕ ੫-ਗੁਰੂ ਨਾਨਕ ਦੇਵ ਜੀ ਗ਼ਾਫ਼ਲ ਬੰਦੇ ਦਾ ਮਰਨਾ, ਉਦਾਸੀ ਉਦੀਪਨ ਪਦਾਂ ਵਿਚ ਸੁਹਣਾ ਵਰਣਨ ਕਰਕੇ ਸਿੱਧਾਂਤ ਕਥਨ ਕਰਦੇ ਹਨ।

ਗੁਰੂ ਅਰਜਨ ਦੇਵ ਜੀ ਆਪਣੇ ਅੰਕ ੫ ਵਿਚ ਮਾਨੁਖ ਦਾ ਮਰਨਾ ਹੁਕਮ ਨਾਲ ਹੁੰਦਾ ਦੱਸਦੇ ਹਨ, ਪਰ ਉਹੋ ਉਦਾਸੀ ਉਦੀਪਨ ਦੀ ਡੂੰਘੀ ਛੁਹ ਇਕ ਸਤਰ ਵਿਚ ਹੋਰਵੇਂ ਲਾ ਦੇਂਦੇ ਹਨ:-

ਇਕ ਰਤੀ ਬਿਲਮ ਨ ਦੇਵਨੀ ਵਣਜਾਰਿਆ ਮਿਤ੍ਰਾ ਓਨੀ ਤਕੜੇ ਪਾਏ ਹਾਥ॥

ਫੇਰ ਦੋਏ ਗੁਰੂ ਜੀਓ ਗੁਰਮੁਖਾਂ ਦੀ ਸ਼ੁਭ ਗਤੀ ਦੱਸਦੇ ਹੋਏ ਕਰਨੇ ਯੋਗ ਦਾ ਉਪਦੇਸ਼ ਦੇਂਦੇ ਹਨ।

| ਗੁਰੂ ਨਾਨਕ ਦੇਵ ਜੀ ਦੇ ਅੰਕ ੫ ਵਿਚ ਉਪਦੇਸ਼ | ਗੁਰੂ ਅਰਜਨ ਦੇਵ ਜੀ ਦੇ ਅੰਕ ੫ ਵਿਚ ਉਪਦੇਸ਼ |
|---|---|
| ੧. ਪ੍ਰੇਮਾ ਭਗਤੀ ਧਾਰਨ ਕਰੋ। | ੧. ਪੂਰਾ ਸਤਿਗੁਰੂ ਧਾਰਨ ਕਰੋ। |
| ੨. ਗੁਣ ਸੰਜਮ ਧਾਰਨ ਕਰੋ। | ੨. ਇਹ ਸਰੀਰ ਧਾਰਕੇ ਨਾਮ ਦਾ ਬੀਜ ਬੀਜੋ |
| ੩. ਸਹਜ ਵਿਚ ਸਮਾਓ। | ੩. ਭਗਤੀ ਪ੍ਰਾਪਤ ਕਰੋ। |
| ੪. ਇਹ ਸਭ ਕੁਛ ਗੁਰੂ ਦੁਆਰਾ ਤੇ ਸੱਚੇ ਵਾਹਿਗੁਰੂ ਦੀ ਮਿਹਰ ਨਾਲ ਮਿਲਦਾ ਹੈ। | ੪. ਤਦ ਦਰਗਾਹ ਵਿਚ ਪਰਮਗਤੀ ਪਾਓਗੇ |

**ਵਿਸ਼ੇਸ਼**– ਪਿਛਲੇ ਚਾਰ ਸ਼ਬਦਾਂ ਦੀ ਰਚਨਾਂ ਅਦਭੁਤ ਹੈ ਪਰ ਬੜੀ ਸਰਲ ਤੇ ਸੌਖੀ ਬੋਲੀ ਹੈ ਜਿਸਦੀ ਟੀਕਾ ਦੀ ਲੋੜ ਘੱਟ ਪੈਂਦੀ ਹੈ। ਆਮ ਪਾਠਕ ਉਤੇ ਇਨ੍ਹਾਂ ਸ਼ਬਦਾਂ ਦਾ ਅਸਰ ਸੁਤਿਆਂ ਨੂੰ ਇਕ ਵੇਰ ਤਾਂ ਟੁੰਬਕੇ ਜਗਾਉਣ ਵਾਲਾ ਹੋ ਜਾਂਦਾ ਹੈ। ਪਰਮਾਰਥ ਦੀ ਠੁਹਕਰ ਖਾਧੇ ਹੋਏ ਲਈ ਇਹ ਵੈਰਾਗ ਨੂੰ ਡੂੰਘਿਆਂ ਕਰ ਜਾਂਦਾ ਹੈ। ਕਾਵਯ ਦੇ ਨੁਕਤੇ ਤੋਂ ਇਸ ਸਰਲਤਾ ਵਿਚ ਐਸੀ ਤਾਸੀਰ ਵਾਲਾ ਵਿਸ਼ਯ ਅੱਖਾਂ ਅੱਗੇ ਲਿਆ ਦੇਣਾਂ ਅਤੇ ਇਨਸਾਨੀ ਜੀਵਨ ਦੀ ਪਰਵਿਰਤੀ ਮਯ ਗ਼ਾਫ਼ਲੀ ਤੇ ਉਸਦਾ ਅੰਤਮ ਸਿੱਟਾ ਮੂਰਤੀ ਮਾਨ ਕਰ ਦੇਣਾ ਕਮਾਲ ਹੈ। 'ਵਣਜਾਰੇ ਮਿਤ੍ਰਾ!' ਤੇ 'ਪ੍ਰਾਣੀ!' ਐਸੇ ਪਦ ਵਰਤੇ ਹਨ ਕਿ ਉਨ੍ਹਾਂ ਦੀ ਤਾਸੀਰ ਪਹਰੇ ਤੇ ਰੈਣ ਆਦਿ ਬੇਮਲੂਮੇ ਉਦਾਸੀਨਤਾ ਦੇ ਰੰਗ ਭਰ

ਦਿੰਦੀ ਹੈ। ਇਨ੍ਹਾਂ ਸ਼ਬਦਾਂ ਦਾ ਕੀਰਤਨ, ਕਥਾ ਵਯਾਖਯਾ ਆਦਿ ਨਾਲੋਂ ਕਿਤੇ ਵਧੀਕ ਵੈਰਾਗ ਤੇ ਸ਼ਾਂਤਮਯ ਅਸਰ ਪਾਉਂਦਾ ਹੈ।

ਅੱਗੇ ਚੱਲਕੇ ਚੌਥੀ ਪੰਜਵੀਂ ਪਾਤਸ਼ਾਹੀ ਦੇ ਛੰਤਾਂ ਦੇ ਮਗਰੋਂ ਫੇਰ ੧ ਸ਼ਬਦ ਗੁਰੂ ਰਾਮਦਾਸ ਜੀ ਦਾ 'ਵਣਜਾਰਾ' ਸਿਰਨਾਵੇਂ ਦਾ ਆਉਂਦਾ ਹੈ। ਉਸ ਵਿਚ ਬੀ ਸੰਬੋਧਨ 'ਵਣਜਾਰਿਆ ਮਿਤ੍ਰਾ' ਹੈ। ਉਸ ਵਿਚ ਬੀ ਵੈਰਾਗ ਤੇ ਭਜਨ ਕਰਨੇ ਦਾ ਉਪਦੇਸ਼ ਹੈ, ਪਰ ਉਸ ਵਿਚ ਪਹਰਿਆਂ ਦੀ ਵੰਡ ਨਹੀਂ ਹੈ।

**ਨਿਰੁਕ੍ਤ**-ਪਾਇਤਾ-{ਸੰਸ:, ਪ੍ਰਸ੍ਥਾਨਂ। ਹਿੰਦੀ: ਪਾਯਤਾ। ਪੰਜਾ:=ਪਾਇਤਾ=ਪੈਂਤੜਾ} ਜਦ ਕੋਈ ਦੱਸੇ ਹੋਏ ਸ਼ੁਭ ਮਹੂਰਤ ਵਿਚ ਨਾ ਟੁਰ ਸਕੇ ਤਾਂ ਘਰੋਂ ਕੁਛ ਦੂਰ ਜਾਕੇ ਚਾਵਲ, ਤਾਂਬਾ (ਪੈਸਾ ਆਦਿ) ਹਲਦੀ ਦੀ ਗੰਢੀ, ਕੋਈ ਕਪੜਾ,ਪੋਟਲੀ ਬਣਾਕੇ ਮਹੂਰਤ ਦੇ ਸਮੇਂ ਧਰ ਆਉਂਦੇ ਹਨ। ਫੇਰ ਜਦ ਫੁਰਸਤ ਮੂਜਬ ਟੁਰਦੇ ਹਨ ਤਾਂ ਉਹ ਪੋਟਲੀ ਨਾਲ ਲੈ ਟੁਰਦੇ ਹਨ; ਇਸਨੂੰ ਪਾਇਤਾ ਯਾ ਪੈਂਤੜਾ ਆਖਦੇ ਹਨ। ਭਾਵ-ਜੀਵ ਦਾ ਮਾਤਾ ਦੇ ਗਰਭ ਆਉਣਾ ਮਾਨੋਂ ਸੰਸਾਰ ਵਿਚ ਮੁਕਰਰਾ ਵਕਤ ਦੇ ਜਨਮ ਲੈਣ ਤੋਂ ਪਹਿਲੇ ਦਾ ਪੈਂਤੜਾ ਧਰਿਆ ਜਾਣਾ ਹੈ। ਇਹ ਅਰਥ ਸੰਪ੍ਰਦਾਈ ਹੈ।

(੨) ਦੂਸਰਾ ਸੰਪ੍ਰਦਾਈ ਅਰਥ ਹੈ, ਪਾਇਤਾ=ਪਾ+ਦਿਤਾ। ਪਾ ਦਿਤਾ ਦਾ ਸੰਖੇਪ ਹੈ ਪਾਇਤਾ। ਫੇਰ ਧਰਿ ਪਾਇਤਾ ਦਾ ਕੱਠਾ ਅਰਥ ਕਰਦੇ ਹਨ 'ਧਰ ਦਿਤਾ'। ਪਰ 'ਧਰਿ' ਆਪ ਬੀ ਕ੍ਰਿਯਾ ਹੈ, 'ਪਾਇਤਾ' ਬੀ ਕ੍ਰਿਯਾ ਹੋਈ ਤਾਂ ਇਹ ਅਰਥ ਢੁਕਵਾਂ ਘੱਟ ਬਣਦਾ ਹੈ। 'ਧਰਿ ਪਾਇਤਾ', ਵਿਚ 'ਪਾਇਤਾ' ਨੂੰ ਸੰਗਯਾ ਤੇ ਧਰਿ ਨੂੰ ਕ੍ਰਿਯਾ ਲੈ ਕੇ 'ਪੈਂਤੜਾ ਧਰ ਦਿਤਾ' ਢੁਕਵਾਂ ਵਧੇਰੇ ਲਗਦਾ ਹੈ।

ਦਸੀ ਮਾਸੀ-ਦਸਾਂ ਮਹੀਨਿਆਂ ਵਿਚ। ਏਹ ਦਸ ਮਹੀਨੇ ਚੰਦ੍ਰਾਇਣ ਮਹੀਨਿਆਂ ਦੇ ਹਿਸਾਬ ਹਨ। ਸੂਰਜ ਦੇ ਹਿਸਾਬ ਨੌਂ ਮਹੀਨੇ ਕੁਛ ਦਿਨ ਹੁੰਦੇ ਹਨ, ਅਕਸਰ ਅਠਾਸਠਾ ਗਰਭ ਵਾਸ ਨੌਂ ਮਹੀਨੇ ੯ ਦਿਨ ਗਿਣਦੇ ਹਨ।

ਮੁਹਲਤਿ -{ਅ:, ਮੁਹਲਤ=ਸਮਾ, ਅਵਧੀ, ਮੁੱਦਤ} ਸਮਾ, ਉਮਰਾ।

ਸੰਜੋਇਆ-ਜੋੜਿਆ। ਭਵਾਤਿ-ਭੁਆਉਂਦਾ ਹੈ।

ਜੰਦਾਰਾ -{ਸੰਸ:, ਯੰਤ੍ਰ। ਪੰ: ਜੰਦਰਾ=ਕੋਈ ਕਲਾ ਦੀ ਕਿਸਮ ਦੀ ਸ਼ੈ ਜੈਸੇ ਚੌਲ ਛੜਨੇ ਦਾ ਯੰਤ੍ਰ ਯਾ ਜੰਦਰ। ਜੋ ਜੰਦਰ ਨੂੰ ਵਰਤੇ ਸੋ ਜੰਦਾਰ।} ਸੰਪ੍ਰਦਾ ਵਿਚ ਇਸ ਦਾ ਅਰਥ ਵਡੇ ਲੱਠ ਯਾ ਡੰਡੇ ਵਾਲਾ, ਜ਼ਾਲਮ, ਜਿੰਦ ਦਾ ਵੈਰੀ ਕਰਦੇ ਹਨ। ਫਾਰਸੀ ਵਿਚ ਜੰਦਾਲ ਗੁੰਵਾਰ ਨੂੰ ਕਹਿੰਦੇ ਹਨ, ਹੋ ਸਕਦਾ ਹੈ ਪਦ ਉਸ ਤੋਂ ਆਇਆ ਹੋਵੇ ਪਰ ਭਾਵ ਉਹੋ, ਕਰੜਾ, ਜ਼ਾਲਮ, ਸਖਤੀ ਕਰਨੇ ਵਾਲੇ ਦਾ ਹੈ। ਦੇਖੋ ਪੰਨਾ ੩੧੦।

ਬਿਖੁ-{ਸੰਸ: ਵਿਖਂ=ਜ਼ਹਰ} ਵਿਹੁ। ਬਿਖੁ ਕਈ ਵੇਰ 'ਮਾਯਾ' ਤੇ 'ਵਿਸ਼ਿਆਂ' ਦੇ ਅਰਥਾਂ ਵਿਚ ਬੀ ਆਉਂਦਾ ਹੈ। ਏਥੇ ਵਧੀਕ ਮੁਰਾਦ ਮਾਯਾ ਦੀ ਸਹੀ ਹੁੰਦੀ ਹੈ। ਕਿਉਂਕਿ ਲੋਭ ਤੇ ਮੋਹ ਦਾ ਅੱਗੇ ਜ਼ਿਕਰ ਹੈ; ਏਹ ਦੁਏ ਮਾਯਾ ਦਾ ਸਰੂਪ ਹਨ।

ਲੋਭਾਨੁ-ਲੋਭ ਵਾਲੀ। ਦੇਖੋ ਪੰਨਾ ੩੦੧। ਲਹਰਿ-ਲਹਰ ਵਿਚ।

ਗੁਦਰੀ-{ਫਾ:, ਗੁਜ਼ਸ਼ਤਨ ਤੋਂ ਗੁਜ਼ਰ। ਗੁਜ਼ਰ ਤੋਂ ਪੰਜਾਬੀ ਗੁਜ਼ਰੀ ਤੇ ਗੁਦਰੀ} ਬੀਤੀ।

ਬਿਲਮ-{ਸੰਸ:, ਵਿਲੰਬਨਂ} ਢਿੱਲ, ਦੇਰ, ਫੁਰਸਤ, ਸਮਾ। ਭਵਾਤਿ-ਭਵਾਏ ਜਾਂਦੇ ਹਨ।

{ਪਹਰੇ ਸਮਾਪਤ}

# ਸਿਰੀ ਰਾਗੁ ਮਹਲਾ ੪ ਘਰੁ ੨ ਛੰਤ

# ੧ਓ ਸਤਿਗੁਰ ਪ੍ਰਸਾਦਿ॥

## {ਸਿਰੀ ਰਾਗੁ ਮਹਲਾ ੪, ਛੰਤ-੧}

**ਪ੍ਰਾਕ੍ਰਥਨ–** ਇਸ ਸ਼ਬਦ ਵਿਚ ਇਕ ਸ਼ੀਲਵੰਤ ਮੁਗਧਾ ਨਾਯਕਾ ਦੀ ਪੇਕੇ ਘਰ ਦੀ ਅਵਸਥਾ ਤੇ ਫੇਰ ਵੀਵਾਹ ਦੀ ਅਵਸਥਾ ਦੱਸੀ ਹੈ। ਇਸ ਰੂਪਕ ਵਿਚ ਫੇਰ ਜੀਵ ਦੀ ਅਚੇਤ ਤੇ ਸੁਚੇਤ ਅਵਸਥਾ ਦਾ ਨਿਰੂਪਣ ਕੀਤਾ ਹੈ।

**ਮੂਲ** / **ਅਰਥ**

**ਸਿਰੀ ਰਾਗੁ ਮਹਲਾ ੪ ਘਰੁ ੨ ਛੰਤ**

**੧ਓ ਸਤਿਗੁਰ ਪ੍ਰਸਾਦਿ॥**

**ਮੁੰਧ ਇਆਣੀ ਪੇਈਅੜੈ ਕਿਉ ਕਰਿ ਹਰਿ ਦਰਸਨੁ ਪਿਖੈ ॥**

{ਪ੍ਰਸ਼ਨ:} ਅਜਾਣ ਇਸਤ੍ਰੀ ਪੇਕੇ ਘਰ ਵਿਚ (ਆਪਣੇ ਪਤੀ ਦਾ ਦਰਸ਼ਨ ਕਿਵ ਦੇਖੇ ? ਅਰਥਾਤ ਅਚੇਤ ਜਗਜਾਸੂ ਇਸ ਸੰਸਾਰ ਵਿਚ ਆਪਣੇ) ਪਰਮੇਸ਼ੁਰ ਦਾ ਦਰਸ਼ਨ ਕੀਕੂੰ ਵੇਖੇ ?

**ਹਰਿ ਹਰਿ ਅਪਨੀ ਕਿਰਪਾ ਕਰੇ ਗੁਰਮੁਖਿ ਸਾਹੁਰੜੈ ਕੰਮ ਸਿਖੈ ॥ ਸਾਹੁਰੜੈ ਕੰਮ ਸਿਖੈ ਗੁਰਮੁਖਿ ਹਰਿ ਹਰਿ ਸਦਾ ਧਿਆਏ ॥ ਸਹੀਆ ਵਿਚਿ ਫਿਰੈ ਸੁਹੇਲੀ ਹਰਿ ਦਰਗਹ ਬਾਹ ਲੁਡਾਏ ॥**

{ਉੱਤਰ:} ਹਰਿ ਹਰਿ ਆਪਣੀ ਕਿਰਪਾ ਕਰੇ (ਤੇ ਉਹ) ਸਹੁਰੇ ਘਰ ਦੇ ਕੰਮ (ਜੋ ਓਥੇ ਜਾਕੇ ਕੰਮ ਆਉਣੇ ਹਨ, ਓਹ ਏਥੇ ਹੀ) ਸਿਖ ਲਵੇ, (ਅਰਥਾਤ ਜੀਵ ਸੰਸਾਰ ਵਿਚ ਹੁੰਦਿਆਂ ਪਰਲੋਕ ਵਿਚ ਸਹਾਈ ਹੋਣ ਵਾਲੇ ਕੰਮ ਸਿਖ ਲਵੇ) {ਕੀਕੂੰ? ਉੱਤਰ:} ਗੁਰੂ ਦੁਆਰਾ। (ਉਹ ਕੀਹ?) ਸਦਾ 'ਹਰਿ ਹਰਿ' ਕਰਕੇ (ਹਰੀ ਨੂੰ) ਧਿਆਵੇ। (ਐਸਾ ਕਰਨੇ ਨਾਲ ਉਹ ਜੀਵ ਰੂਪੀ ਮੁੰਧ ਇਸ ਸੰਸਾਰ ਵਿਚ ਆਪਣੇ ਸਤਿਸੰਗੀ) ਮਿਤ੍ਰਾਂ ਵਿਚ ਸੁਖੀ ਫਿਰੇਗੀ (ਤੇ ਅੱਗੇ ਪਰਲੋਕ ਵਿਚ) ਹਰੀ ਦੀ ਦਰਗਾਹ ਵਿਚ (ਜਾਕੇ ਬੀ) ਬਾਹਾਂ ਲੁਡਾਉਂਦੀ (ਵਿਚਰੇਗੀ)। {ਪ੍ਰਸ਼ਨ: ਸੰਸਾਰ ਕਰਮ ਭੂਮੀ ਹੈ। ਇਸ ਇਕ ਜਨਮ ਵਿਚ ਕੀਤੇ ਕਰਮ ਕੀਕੂੰ ਪਿਛਲੇ ਜਨਮਾਂ ਨਾਲ ਮੁੱਕ ਜਾਵਣਗੇ? ਸੋ ਧਰਮਰਾਜ ਦੇ ਲੇਖੇ ਅਨੁਸਾਰ ਜੀਵ ਦੇ ਕੀਤੇ ਸ਼ੁਭ ਕਰਮ ਕੱਟਕੇ ਰਹੇ ਮਾੜਿਆਂ ਦੀ 'ਬਾਕੀ' ਕੀਕੂੰ ਛੁੱਟੇਗੀ? ਉੱਤਰ:}

**ਲੇਖਾ ਧਰਮ ਰਾਇ ਕੀ ਬਾਕੀ ਜਪਿ ਹਰਿ ਹਰਿ ਨਾਮੁ ਕਿਰਖੈ ॥ ਮੁੰਧ ਇਆਣੀ ਪੇਈਅੜੈ ਗੁਰਮੁਖਿ ਹਰਿ ਦਰਸਨੁ ਦਿਖੈ ॥ ੧ ॥**

ਧਰਮ ਰਾਜ ਦਾ ਲੇਖਾ (ਕਰਕੇ ਉਸ ਦੀ ਕੱਢੀ ਹੋਈ) ਬਾਕੀ (ਉਸ ਜੀਵ ਦੇ) ਹਰਿ ਹਰਿ ਨਾਮ ਦੇ ਜਪਣੇ ਕਰਕੇ ਮਿਟ ਜਾਏਗੀ (ਅਰਥਾਤ ਮੁੱਕ ਜਾਏਗੀ।) (ਐਉਂ) ਅਜਾਣ (ਜੀਵ ਰੂਪੀ) ਇਸਤ੍ਰੀ ਸੰਸਾਰ ਵਿਚ ਹੁੰਦਿਆਂ ਹੀ ਗੁਰੂ ਦੁਆਰਾ ਹਰੀ ਦਾ ਦਰਸ਼ਨ ਦੇਖ ਲਏਗੀ॥੧॥

{ਹੁਣ ਸੁਭਾਗ ਮੁੰਧ ਦੇ ਵੀਵਾਹ ਹੋ ਜਾਣ ਦਾ ਪ੍ਰਸੰਗ ਟੋਰਦੇ ਹਨ। ਮਰਕੇ ਪਰਲੋਕ ਜਾਣ ਦੀ ਥਾਂ ਜੀਉਂਦੇ ਜੀ ਪ੍ਰਾਪਤੀ ਹੋਣੀ ਇਹ ਹਰੀ ਰੂਪ ਪਤੀ ਨਾਲ ਵੀਵਾਹ ਹੋ ਜਾਣਾ ਹੈ}।

**ਵੀਆਹੁ ਹੋਆ ਮੇਰੇ ਬਾਬੁਲਾ ਗੁਰਮੁਖੇ ਹਰਿ ਪਾਇਆ ॥ ਅਗਿਆਨੁ ਅੰਧੇਰਾ ਕਟਿਆ ਗੁਰ ਗਿਆਨੁ ਪ੍ਰਚੰਡੁ ਬਲਾਇਆ ॥ ਬਲਿਆ ਗੁਰ ਗਿਆਨੁ ਅੰਧੇਰਾ ਬਿਨਸਿਆ ਹਰਿ ਰਤਨੁ ਪਦਾਰਥੁ ਲਾਧਾ ॥**

ਹੇ ਮੇਰੇ ਪਿਤਾ! ਮੇਰਾ ਵਿਆਹ ਹੋ ਗਿਆ ਹੈ, (ਅਤੇ ਮੈਂ ਹੁਣ) ਹਰਿ (ਰੂਪ ਪਤੀ) ਗੁਰੂ ਦੁਆਰੇ ਪਾ ਲਿਆ ਹੈ। {ਕੀਕੂੰ?} (ਮੇਰਾ) ਅਗਜਾਨ (ਰੂਪ) ਹਨੇਰਾ ਕੱਟਿਆ ਗਿਆ ਹੈ। (ਜੋ ਮੇਰੇ ਤੇ ਪਤੀ ਵਿਚ ਉਹਲਾ ਸੀ, ਹੁਣ) ਗੁਰੂ ਦੇ ਗਿਆਨ ਦਾ ਤ੍ਰਿਖਾ ਅਲਾਂਬਾ (ਮੇਰੇ ਅੰਦਰ) ਬਾਲ ਦਿਤਾ ਗਿਆ ਹੈ (ਹਾਂ ਜਦ) ਗੁਰੂ ਦਾ ਗਿਆਨ ਬਲ ਉਠਿਆ ਤਾਂ (ਅਗਜਾਨ ਰੂਪੀ) ਅੰਧਕਾਰ ਦੂਰ ਹੋ ਗਿਆ (ਤਾਂ ਉਸ ਚਾਨਣੇ ਵਿਚ ਮੈਨੂੰ) ਰਤਨ (ਅਮੋਲਕ) ਪਦਾਰਥ (ਅੰਦਰੋਂ ਹੀ) ਲੱਭ ਪਿਆ ਹੈ (ਉਹ ਰਤਨ ) ਹਰੀ (ਆਪ ਹੈ)।

**ਹਉਮੈ ਰੋਗੁ ਗਇਆ ਦੂਖੁ ਲਾਥਾ ਆਪੁ ਆਪੈ ਗੁਰਮਤਿ ਖਾਧਾ ॥**

(ਇਸ ਪ੍ਰਾਪਤੀ ਦਾ ਫਲ ਇਹ ਹੋਇਆ ਹੈ ਕਿ) ਹਉਮੈ ਦਾ ਰੋਗ ਦੂਰ ਹੋ ਗਿਆ ਹੈ, (ਇਸ ਦੇ ਦੂਰ ਹੋਣ ਨਾਲ ਤਾਪ ਸੰਤਾਪ ਤੇ ਜਨਮ ਮਰਨ ਦਾ) ਦੁਖ (ਬੀ) ਦੂਰ ਹੋ ਗਿਆ ਹੈ। (ਹਾਂ ਉਸੇ) ਗੁਰੂ ਦੀ ਮਤਿ ਦੁਆਰਾ ਆਪੇ(=ਆਪਣੇ ਸ਼ੁਧ ਆਪੇ ਨੇ) ਆਪੇ (ਅਰਥਾਤ ਆਪਣੇ ਹਉਂ ਵਾਲੇ ਆਪੇ) ਨੂੰ ਖਾ ਲਿਆ ਹੈ। {ਪ੍ਰਸ਼ਨ:ਫੇਰ ਵਿਛੋੜੇ ਦਾ ਡਰ ਤਾਂ ਨਹੀਂ? ਉੱਤਰ:}

**ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ ਨਾ ਕਦੇ ਮਰੈ ਨ ਜਾਇਆ ॥ ਵੀਆਹੁ ਹੋਆ ਮੇਰੇ ਬਾਬੋਲਾ ਗੁਰਮੁਖੇ ਹਰਿ ਪਾਇਆ ॥ ੨ ॥**

ਵਰ (ਜੋ ਮੈਂ) ਪ੍ਰਾਪਤ ਕੀਤਾ ਹੈ ਕਾਲ ਤੋਂ ਰਹਿਤ ਸਰੂਪ ਵਾਲਾ ਹੈ, ਓਹ ਕਦੇ ਨਾਸ਼ ਨਹੀਂ ਹੁੰਦਾ, (ਹਾਂ) ਨਾ ਉਹ ਕਦੇ ਮਰਦਾ ਹੈ ਨਾ ਓਹ ਕਦੇ ਜਨਮਿਆ ਹੈ। ਹੇ ਮੇਰੇ ਬਾਬਲ! (ਐਦਾਂ ਦਾ ਮੇਰਾ) ਵਿਆਹ ਹੋਇਆ ਹੈ, ਤੇ ਗੁਰੂ ਦੁਆਰਾ (ਮੈਂ ਐਸਾ) ਹਰੀ (ਰੂਪ ਪਤੀ) ਪ੍ਰਾਪਤ ਕਰ ਲਿਆ ਹੈ (ਹੁਣ ਵਿਛੋੜੇ ਦਾ ਡਰ ਨਹੀਂ ਬਾਬਲਾ!)॥੨॥

{ਵਿਵਾਹ ਸੰਬੰਧੀ ਜੰਵ, ਦਾਜ, ਆਦਿ ਗੱਲਾਂ ਹੁੰਦੀਆਂ ਹਨ। ਹੁਣ ਆਤਮਿਕ ਜੰਞ ਤੇ ਦਾਜ ਦੱਸਦੇ ਹਨ:}

**ਹਰਿ ਸਤਿ ਸਤੇ ਮੇਰੇ ਬਾਬੁਲਾ ਹਰਿ ਜਨ ਮਿਲਿ ਜੰਞ ਸੁਹੰਦੀ ॥ ਪੇਵਕੜੈ ਹਰਿ ਜਪਿ ਸੁਹੇਲੀ ਵਿਚਿ ਸਾਹੁਰੜੈ ਖਰੀ ਸੋਹੰਦੀ ॥ ਸਾਹੁਰੜੈ ਵਿਚਿ ਖਰੀ ਸੋਹੰਦੀ ਜਿਨਿ ਪੇਵਕੜੈ ਨਾਮੁ ਸਮਾਲਿਆ ॥ ਸਭੁ ਸਫਲਿਓ ਜਨਮੁ ਤਿਨਾ ਦਾ ਗੁਰਮੁਖਿ ਜਿਨਾ ਮਨੁ ਜਿਣਿ ਪਾਸਾ ਢਾਲਿਆ ॥**

ਹੇ ਮੇਰੇ ਬਾਬਲ! (ਮੇਰਾ ਪਤੀ) ਹਰੀ ਸਤਜ ਹੀ ਸਤਜ ਹੈ (ਅਰਥਾਤ ਜੋ ਸਦਾ ਸਤਜ ਸਰੂਪ ਹੈ ਉਹ ਮੇਰਾ ਪਤੀ ਹੈ, ਅਤੇ ਉਸ ਦੇ ਪ੍ਰੇਮੀ ਉਸ ਨਾਲ) ਮਿਲੇ (ਹੋਏ) ਹਰੀ ਦੇ ਜਨਾਂ ਦੀ (ਜੋ) ਜੰਞ (ਬਣਦੀ ਹੈ ਸੋ ਬੜੀ) ਸ਼ੋਭਨੀਕ ਹੁੰਦੀ ਹੈ। (ਐਉਂ ਜੋ ਜੀਵ ਰੂਪ ਇਸਤ੍ਰੀ) ਸੰਸਾਰ ਵਿਚ (ਹੁੰਦਿਆਂ) ਹਰੀ ਨੂੰ ਜਪੇ ਉਹ (ਏਥੇ) ਸੁਖੀ ਹੋ ਜਾਂਦੀ ਹੈ ਅਤੇ ਪਰਲੋਕ ਵਿਚ ਜਾਕੇ ਸਚਮੁਚ ਸ਼ੋਭਨੀਕ ਹੋ ਜਾਂਦੀ ਹੈ। (ਹਾਂ) ਜਿਸ ਨੇ ਸੰਸਾਰ ਵਿਚ ਨਾਮ ਸਿਮਰਿਆ ਹੈ ਉਹ ਪਰਲੋਕ ਵਿਚ (ਜਾਕੇ) ਸਚਮੁਚ ਸੁਭਾਇਮਾਨ ਹੋ ਜਾਂਦਾ ਹੈ। (ਹਾਂ) ਜਿਨ੍ਹਾਂ ਨੇ ਗੁਰੂ ਦੁਆਰਾ ਮਨ ਨੂੰ ਜਿੱਤਕੇ (ਪਾਸਾ ਢਾਲਿਆ ਭਾਵ) ਸੰਸਾਰ ਯਾਤਰਾ ਪੂਰਨ ਕੀਤੀ ਉਨ੍ਹਾਂ ਦਾ ਸਾਰਾ ਜਨਮ ਸਫਲ ਹੋ ਗਿਆ। (ਹਾਂ ਮੇਰੇ

**ਹਰਿ ਸੰਤ ਜਨਾ ਮਿਲਿ ਕਾਰਜੁ ਸੋਹਿਆ ਵਰੁ ਪਾਇਆ ਪੁਰਖੁ ਅਨੰਦੀ ॥ ਹਰਿ ਸਤਿ ਸਤਿ ਮੇਰੇ ਬਾਬੋਲਾ ਹਰਿ ਜਨ ਮਿਲਿ ਜੰਞ ਸੁੋਹੰਦੀ ॥੩॥**

ਵਿਆਹ ਦਾ) ਕਾਰਜ ਹਰੀ ਦੇ ਸੰਤ ਜਨਾਂ ਨਾਲ ਮਿਲਣ ਕਰਕੇ ਸੁਹਣਾ ਹੋ ਗਿਆ। (ਇਸ ਜੰਞ ਦਾ ਆਂਦਾ) 'ਅਨੰਦ ਸਰੂਪ ਪੁਰਖੁ' (ਮੈਂ) ਵਰ ਪਾ ਲਿਆ ਹੈ। (ਹਾਂ) ਮੇਰੇ ਬਾਬਲ! ਹਰੀ ਸਤਜ ਸਰੂਪ (ਤਾਂ ਮੇਰਾ ਪਤੀ ਹੈ ਤੇ ਉਸ ਦੇ) ਨਾਲ ਮਿਲਕੇ ਹਰਿ ਜਨ (ਆਏ, ਉਨ੍ਹਾਂ ਦੀ ਬਣੀ ਜੰਞ ਬੜੀ) ਸ਼ੋਭਨੀਕ ਜੰਞ ਹੁੰਦੀ ਹੈ॥੩॥

**ਹਰਿ ਪ੍ਰਭੁ ਮੇਰੇ ਬਾਬੁਲਾ ਹਰਿ ਦੇਵਹੁ ਦਾਨੁ ਮੈ ਦਾਜੋ ॥ ਹਰਿ ਕਪੜੋ ਹਰਿ ਸੋਭਾ ਦੇਵਹੁ ਜਿਤੁ ਸਵਰੈ ਮੇਰਾ ਕਾਜੋ ॥ ਹਰਿ ਹਰਿ ਭਗਤੀ ਕਾਜੁ ਸੁਹੇਲਾ ਗੁਰਿ ਸਤਿਗੁਰਿ ਦਾਨੁ ਦਿਵਾਇਆ ॥ ਖੰਡਿ ਵਰਭੰਡਿ ਹਰਿ ਸੋਭਾ ਹੋਈ ਇਹੁ ਦਾਨੁ ਨ ਰਲੈ ਰਲਾਇਆ ॥ ਹੋਰਿ ਮਨਮੁਖ ਦਾਜੁ ਜਿ ਰਖਿ ਦਿਖਾਲਹਿ ਸੁ ਕੂੜੁ ਅਹੰਕਾਰੁ ਕਚੁ ਪਾਜੋ ॥ ਹਰਿ ਪ੍ਰਭ ਮੇਰੇ ਬਾਬੁਲਾ ਹਰਿ ਦੇਵਹੁ ਦਾਨੁ ਮੈ ਦਾਜੋ ॥੪॥**

{ਹੁਣ ਸਾਹੁਰੇ ਘਰ ਦੀ ਜੰਞ ਆਈ ਦੱਸਕੇ ਪੇਕੇ ਘਰ ਦੀ ਸ਼ੈ ਦਾ ਜ਼ਿਕਰ ਕਰਨ ਲਗੇ ਹਨ:} ਹੇ ਮੇਰੇ ਬਾਬਲਾ! ਹਰਿ ਹਰਿ (ਰੂਪੀ) ਪ੍ਰਭੂ (ਦੇ ਨਾਮ) ਦਾ ਦਾਨ ਮੈਨੂੰ ਦਾਜ (ਦੀ ਥਾਵੇਂ) ਦਿਓ। ਹਰਿ ਹਰਿ (ਦੇ ਉਚਾਰਨ) ਦਾ (ਹੀ) ਸ਼ੋਭਾਦਾਯਕ ਕਪੜਾ ਦਿਓ, ਜਿਸ ਨਾਲ ਮੇਰਾ ਵਿਆਹ ਸੰਵਰ ਜਾਵੇ। ਹਰਿ ਹਰਿ (ਨਾਮ ਦੁਆਰਾ ਕੀਤੀ) ਭਗਤੀ ਦਾ ਕਾਜ ਸੁਖਦਾਈ (ਕਾਰਜ) ਹੈ, (ਇਹ ਭਗਤੀ ਦਾ) ਦਾਨ (ਪੂਰੇ) ਗੁਰੂ ਸਤਿਗੁਰੂ ਨੇ (ਮੈਨੂੰ) ਦਿਵਾਇਆ ਹੈ। ਖੰਡਾਂ ਬ੍ਰਹਮੰਡਾਂ ਵਿਚ ਸ਼ੋਭਾ ਹੋਈ ਹੈ, ਇਸ ਹਰੀ (ਨਾਮ) ਦਾਨ ਤੁਲ ਹੋਰ ਦਾਨ ਕੋਈ ਨਹੀਂ। ਹੋਰ ਮਨਮੁਖ (ਲੋਕ) ਜੋ ਦਾਜ (ਵਿਆਹਾਂ ਵਿਚ) ਰਖਕੇ ਦਿਖਾਲਦੇ ਹਨ ਕੂੜ ਹੈ, ਹੰਕਾਰ ਹੈ, ਕੱਚ ਹੈ, (ਅਤੇ) ਪਾਜ ਹੈ।ਹੇ ਮੇਰੇ ਬਾਬਲ! ਮੇਰੇ ਹਰਿ ਪ੍ਰਭੂ ਦਾ (ਨਾਮ ਰੂਪੀ) ਦਾਜ ਦਾਨ (ਦੀ ਥਾਂਵੇਂ) ਮੈਨੂੰ ਦਿਓ॥੪॥

**ਹਰਿ ਰਾਮ ਰਾਮ ਮੇਰੇ ਬਾਬੋਲਾ ਪਿਰ ਮਿਲਿ ਧਨ ਵੇਲ ਵਧੰਦੀ ॥**

**ਹਰਿ ਜੁਗਹ ਜੁਗੋ ਜੁਗ ਜੁਗਹ ਜੁਗੋ ਸਦ ਪੀੜੀ ਗੁਰੂ ਚਲੰਦੀ ॥ ਜੁਗਿ ਜੁਗਿ ਪੀੜੀ ਚਲੈ ਸਤਿਗੁਰ ਕੀ ਜਿਨੀ ਗੁਰਮੁਖਿ ਨਾਮੁ ਧਿਆਇਆ॥ ਹਰਿ ਪੁਰਖੁ ਨ ਕਬ ਹੀ ਬਿਨਸੈ ਜਾਵੈ ਨਿਤ ਦੇਵੈ ਚੜੈ ਸਵਾਇਆ॥ ਨਾਨਕ ਸੰਤ ਸੰਤ ਹਰਿ ਏਕੋ ਜਪਿ ਹਰਿ ਹਰਿ ਨਾਮੁ ਸੋਹੰਦੀ ॥ ਹਰਿ ਰਾਮ ਰਾਮ ਮੇਰੇ ਬਾਬੁਲਾ ਪਿਰ ਮਿਲਿ ਧਨ ਵੇਲ ਵਧੰਦੀ ॥ ੫ ॥ ੧ ॥**

{ਤੀਸਰੀ ਸ਼ੈ ਵਿਆਹ ਦਾ ਫਲ-ਔਲਾਦ ਹੁੰਦੀ ਹੈ। ਹੁਣ ਉਹ ਪੱਖ ਲੈਂਦੇ ਹਨ:} ਹੇ ਮੇਰੇ ਬਾਬਲ! (ਤੁਸਾਂ ਸਮਝ ਲਿਆ ਹੈ ਕਿ ਮੇਰਾ) ਪਤੀ (ਪਾਪਾਂ ਦੇ ਹਰਨੇ ਵਾਲਾ) ਹਰੀ ਹੈ (ਜਿਸ ਨੂੰ ਲੋਕ) ਰਾਮ ਰਾਮ (ਕਹਿਕੇ ਪੁਕਾਰਦੇ ਹਨ, ਉਸ ਪਤੀ ਨਾਲ ਮੈਂ ਜਗਜਾਸੂ ਰੂਪ) ਇਸਤ੍ਰੀ ਦਾ ਮੇਲ ਹੋਇਆ ਹੈ (ਜਿਸ ਦੇ ਮੇਲ ਨਾਲ) ਵੇਲ ਵਧੀ ਹੈ। ਗੁਰੂ ਦੀ ਇਹ ਪੱਧਤ ਹਰੀ ਨਾਲ ਜੁੜਕੇ ਜੁਗ ਤੋਂ ਜੁਗਾਂ ਤਕ, ਜੁਗਾਂ ਤੋਂ ਜੁਗਾਂ ਤਕ ਸਦਾ ਚਲੇਗੀ। ਹਾਂ ਸਤਿਗੁਰ ਦੀ ਪੀੜੀ ਜੁਗ ਜੁਗ ਵਿਚ ਚਲੇਗੀ, (ਭਾਵ ਉਨ੍ਹਾਂ ਸਿਖਾਂ ਦੀ ਪੱਧਤ) ਜਿਨ੍ਹਾਂ ਨੇ ਗੁਰੂ ਦੁਆਰਾ ਨਾਮ ਧਿਆਇਆ ਹੈ। (ਕਿਉਂਕਿ) ਹਰਿ ਪੁਰਖ (=ਅਕਾਲ ਪੁਰਖ) ਕਦੇ ਨਾ ਬਿਨਸਦਾ ਹੈ, ਨਾ ਜਾਂਦਾ ਹੈ (ਇਸ ਕਰਕੇ ਉਸ ਸਦਾ ਜੀਉਂਦੇ ਦੀ) ਦਿਤੀ (ਦਾਤ) ਸਦਾ ਮਿਲਦੀ (ਹੈ ਤੇ) ਸਵਾਈ (ਹੋ ਹੋ ਕੇ) ਮਿਲਦੀ ਹੈ। ਹੇ ਨਾਨਕ! (ਹਰੀ) ਸੰਤਾਂ ਦਾ (ਰੂਪ ਹੈ ਤੇ) ਸੰਤ ਹਰੀ ਦਾ (ਰੂਪ, ਦੁਇ) ਇਕੋ ਹਨ; ਸੋ 'ਹਰਿ ਹਰਿ' ਨਾਮ ਜਪਦਿਆਂ ਸ਼ੋਭਨੀਕ ਹੋਈਦਾ ਹੈ। ਹੇ ਮੇਰੇ ਬਾਬਲ! (ਮੇਰਾ) ਪਤੀ (ਪਾਪ ਹਰਤਾ) ਹਰੀ ਹੈ (ਜਿਸ ਨੂੰ ਲੋਕ) ਰਾਮ ਰਾਮ (ਕਹਿਕੇ ਪੁਕਾਰਦੇ ਹਨ, ਉਸ ਨਾਲ ਮੈਂ

ਜਗਜਾਸੂ ਰੂਪ) ਇਸਤ੍ਰੀ ਦਾ ਮੇਲ ਹੋਇਆ ਹੈ (ਜਿਸ ਦੇ ਮੇਲ ਨਾਲ) ਵੇਲ ਵਧੀ ਹੈ॥੫॥੧॥

**ਵਯਾਖਯਾ**– ਇਸ ਸ਼ਬਦ ਵਿਚ ਮਾਨੁੱਖ ਦੀ ਆਤਮਾ ਦਾ ਪਰਮਾਤਮਾ ਨਾਲ ਮੇਲ ਕੰਨਿਆਂ ਤੇ ਵਰ ਦੇ ਵਿਵਾਹ ਦੇ ਸੁੰਦਰ ਰੂਪਕ ਵਿਚ ਵਰਣਨ ਹੋਇਆ ਹੈ।

ਅੰਕ ੧ ਵਿਚ ਪ੍ਰੱਛ ਹੈ ਕਿ ਕੀਹ ਇਸ ਲੋਕ ਵਿਚ ਵਸਦਿਆਂ ਪਰਮਾਤਮ ਦੇਵ ਨਾਲ ਮੇਲ ਹੋ ਸਕਦਾ ਹੈ? ਉੱਤਰ ਵਿਚ ਦੱਸਿਆ ਹੈ ਕਿ ਇਸ ਲੋਕ ਵਿਚ ਵਸਦਿਆਂ ਉਹ ਕੁਛ ਪ੍ਰਾਪਤ ਕਰ ਲਵੇ ਜੋ ਪਰਲੋਕ ਗਿਆਂ ਕੰਮ ਆਉਂਦਾ ਹੈ ਤਾਂ ਮੇਲ ਹੋ ਜਾਂਦਾ ਹੈ। ਉਹ ਕੀ ਹੈ? ਤਾਂ ਦੱਸਿਆ ਹੈ ਕਿ ਉਹ ਹੈ ਹਰੀ ਦਾ ਨਾਮ ਸਿਮਰਣ, ਜੋ ਸਦਾ ਕਰੇ ਤੇ ਉਹ ਸਿਖੇ ਗੁਰੂ ਪਾਸੋਂ। ਇਸ ਦਾ ਫੇਰ ਫਲ ਦੱਸਦੇ ਹਨ ਕਿ ਸਤਿਸੰਗੀਆਂ ਵਿਚ ਸੁਖੀ ਤੇ ਖੁਸ਼ ਵਿਚਰੇਗਾ ਤੇ ਦਰਗਾਹ ਵਿਚ ਅਚਿੰਤ ਤੇ ਸੁਖੀ ਜਾਏਗਾ ਕਿਉਂਕਿ ਹਰੀ ਨਾਮ ਦੇ ਜਪਣ ਨਾਲ ਸਾਰੇ ਸ਼ੁਭ ਕਾਰਜ ਰਾਸ ਹੋ ਗਏ ਹੋਣਗੇ ਤੇ ਪਿਛਲੇ ਕੀਤੇ ਕਰਮਾਂ ਦੀ ਬਾਕੀ ਚੁੱਕ ਚੁਕੀ ਹੋਵੇਗੀ। ਸੋ ਇਸ ਤਰ੍ਹਾਂ ਪਰਮੇਸ਼ੁਰ ਪ੍ਰਾਪਤੀ ਦੀ ਚਾਹ ਵਾਲਾ ਅਨਜਾਣ ਮਾਨੁਖ ਜੀਉਂਦੇ ਜੀ ਹਰੀ ਨੂੰ ਪ੍ਰਾਪਤ ਹੋ ਜਾਏਗਾ।

ਅੰਕ ੨ ਵਿਚ ਹੋ ਚੁਕੇ ਵਿਵਾਹ ਦੇ ਰੂਪਕ ਵਿਚ ਨਾਮ ਪ੍ਰਾਪਤ ਪੁਰਖ ਦੀ ਅਵਸਥਾ ਦਾ ਵਰਣਨ ਹੈ। ਉਹ ਐਉਂ ਹੈ ਕਿ ਗੁਰੂ ਦੁਆਰਾ ਪਾਏ ਨਾਮ ਦੀ ਸਿੱਧੀ ਜਦ ਹੁੰਦੀ ਹੈ ਤਾਂ ਅਗਯਾਨ ਦਾ ਅੰਧਕਾਰ ਦੂਰ ਹੋ ਜਾਂਦਾ ਹੈ ਤੇ ਗਯਾਨ ਦਾ ਚਾਨਣਾ ਹੋ ਜਾਂਦਾ ਹੈ। ਕਿਉਂਕਿ ਨਾਮ ਸਿਮਰਣ ਤੇ ਗੁਰ ਉਪਦੇਸ਼ ਨਾਲ ਹਉਮੈ ਬਿਨਸ ਜਾਂਦੀ ਹੈ ਤੇ ਅਪਣਾ ਸ਼ੁੱਧ ਆਪਾ ਪ੍ਰਗਟ ਹੋਕੇ ਹਉਮੈ ਵਾਲੇ ਆਪੇ ਨੂੰ ਖਾ ਜਾਂਦਾ ਹੈ, ਫੇਰ ਦਿੱਸ ਪੈਂਦਾ ਹੈ ਕਿ ਕੂੜ ਦੀ ਪਾਲ ਵਿਚੋਂ ਤ੍ਰੁਟ ਗਈ ਹੈ ਤੇ ਹਰੀ ਨਾਲ ਸਾਡੀ ਵਿੱਥ ਨਹੀਂ ਰਹੀ, ਉਹ ਸਾਨੂੰ ਅੰਦਰ ਪ੍ਰਾਪਤ ਹੋ ਗਿਆ ਹੈ ਪਰ ਅਪਣੀ ਮਿਹਰ ਨਾਲ। ਇਹ ਪ੍ਰਾਪਤੀ ਸਦੈਵੀ ਹੁੰਦੀ ਹੈ, ਫੇਰ ਕਦੇ ਉਸ ਅਕਾਲ ਮੂਰਤ ਪ੍ਰਭੂ ਨਾਲ ਵਿੱਥ ਨਹੀਂ ਪੈਂਦੀ।

ਅੰਕ ੩ ਵਿਚ, ਵਿਆਹ ਕੀਕੂੰ ਹੋਇਆ? ਦੇ ਵੇਰਵੇ ਵਿਚ ਪ੍ਰਾਪਤੀ ਦੇ ਹੋਰ ਅੰਗ ਵਰਣਨ ਕਰਦੇ ਹਨ। ਕਿ ਸੰਤਾਂ, ਹਰੀ ਜਨਾਂ ਦਾ ਸਤਿਸੰਗ ਪ੍ਰਾਪਤ ਹੋਇਆ ਹੈ। ਹਰੀ ਨਾਮ ਦੇ ਸਿਮਰਣ ਵਿਚ ਇਸ ਸਤਿਸੰਗ ਤੋਂ ਬਹੁਤ ਲਾਭ ਵਧਿਆ ਹੈ। ਜਿਵੇਂ ਵਿਆਹ ਵੇਲੇ ਲਾੜਾ ਜੰਞ ਨਾਲ ਆਉਂਦਾ ਹੈ ਤਿਵੇਂ ਪ੍ਰਭੂ ਦੀ ਪ੍ਰਾਪਤੀ ਦੇ ਸਾਧਨ 'ਨਾਮ' ਤੇ 'ਗੁਰੂ' ਤੋਂ ਛੁਟ ਹੋਰ ਸਹਾਇਕ ਹਰੀ ਦੇ ਪਿਆਰੇ ਉਸ ਦੇ ਸੰਤ ਜਨ ਮਿਲਦੇ ਹਨ, ਜਿਨ੍ਹਾਂ ਨੂੰ ਹਰੀ ਦੇ ਜਨ ਬੀ ਆਖੀਦਾ ਹੈ। ਜੋ ਹਰੀ ਦੇ ਗੁਣ ਗਾਇਨ ਕਰਦੇ ਸਾਡੇ ਪ੍ਰੇਮ ਦੇ 'ਨਾਮ ਜਪ' ਦੇ ਉਤਸ਼ਾਹ ਨੂੰ ਵਧਾਉਂਦੇ ਹਨ। ਫੇਰ ਦੱਸਦੇ ਹਨ ਕਿ ਇਨ੍ਹਾਂ ਜਾਞੀ ਰੂਪ ਸੰਤਾਂ ਦੇ ਸੰਗ ਦਾ ਲਾਭ ਇਹ ਹੈ ਕਿ ਇਹ ਮਨ ਜੋ ਅਪਣੇ ਰਾਹੇ ਟੁਰਦਾ ਨਾਮ ਦਾ ਵਿਘਨਕਾਰੀ ਹੋ ਹੋ ਜਾਂਦਾ ਹੈ ਇਨ੍ਹਾਂ ਜਾਞੀਆਂ ਦੀ ਸੁਹਬਤ ਵਿਚ ਉਸ ਮਨ ਨੂੰ ਜਿੱਤ ਲਈਦਾ ਹੈ। ਜਿਵੇਂ ਚੌਪੜ ਦੇ ਖਿਲਾਰੀ ਪਾਸੇ ਸਿੱਟ ਸਿੱਟ ਕੇ ਬਾਜ਼ੀ ਜਿੱਤਦੇ ਹਨ ਤਿਵੇਂ ਮਨ ਨੂੰ ਇਸ ਦੇ ਰੁਚੇ ਕੰਮਾਂ ਦੇ ਮਾੜੇ ਫਲ ਦਿਖਾ ਦਿਖਾ ਕੇ ਤੇ ਮਨ ਜਿੱਤੇ ਸੰਤਾਂ ਦੇ ਦਰਸ਼ਨ ਕਰਾ ਕਰਾ ਕੇ ਉਹਨਾਂ ਰੁਚੀਆਂ ਤੋਂ ਮੋੜ ਲਈਦਾ ਹੈ ਜੋ ਇਸ ਨੂੰ ਮੁੜ ਮੁੜ ਸੰਸਾਰਾਕਾਰ ਕਰਦੀਆਂ ਹਨ। ਇਸ ਤਰ੍ਹਾਂ ਸਾਰਾ ਕਾਰਜ ਸੰਤ ਜਨਾਂ ਨੂੰ ਮਿਲਕੇ ਸਫਲ ਹੋ ਜਾਂਦਾ ਹੈ। ਯਥਾ:-

ਹਰਿ ਸੰਤ ਜਨਾ ਮਿਲਿ ਕਾਰਜੁ ਸੋਹਿਆ ਵਰੁ ਪਾਇਆ ਪੁਰਖੁ ਅਨੰਦੀ॥

ਅੰਕ ੪ ਹੁਣ ਵਿਆਹ ਦਾ ਰੂਪਕ ਸਾਰਾ ਮੁਕੰਮਲ ਕਰਨੇ ਲਈ, ਪੇਕੇ ਘਰ ਦੇ ਵਿਵਾਹ ਵਿਚਲੇ ਹਿੱਸੇ ਨੂੰ ਲੈਂਦੇ ਹਨ ਕਿ ਵਿਆਹ ਤਾਂ ਹੋ ਗਿਆ, ਹੁਣ ਹੇ ਪੇਕਿਓ! ਤੁਸੀਂ ਦਾਜ ਪਾਓ। ਦਾਜ 'ਭਗਤੀ' ਦਾ ਮੰਗਦੇ ਹਨ, ਹਰੀ ਦਾ ਕਪੜਾ ਤੇ ਹਰੀ ਦੀ ਸ਼ੋਭਾ ਮੰਗਦੇ ਹਨ, ਅਰਥਾਤ ਹਰੀ ਦੇ ਨਾਮ ਦਾ ਰਸ

ਤੇ ਸੁੰਦਰਤਾ ਦਾ ਅਹਿਸਾਸ* ਮੰਗਦੇ ਹਨ। ਹੁਣ ਸੋਚ ਪੈਂਦੀ ਹੈ ਕਿ ਪੇਕੇ ਤਾਂ ਹੋਏ ਇਸ ਸੰਸਾਰ ਦੇ ਲੋਕ, ਇਹ ਨਾਮ ਦਾ ਦਾਨ ਕਿਥੋਂ ਦੇ ਸਕਦੇ ਹਨ? ਇਸ ਲਈ ਆਪ ਦੱਸਦੇ ਹਨ ਕਿ ਇਹ ਭਗਤੀ ਦਾ ਦਾਨ 'ਸਤਿਗੁਰੂ' ਨੇ ਦਿਵਾਇਆ ਹੈ। ਪ੍ਰਸ਼ਨ ਹੁੰਦਾ ਹੈ ਕਿ ਸਤਿਗੁਰੂ ਤਾਂ ਦੈਵੀ ਪੱਖ ਦੀ ਵਸਤੂ ਹੈ, ਪਾਰਲੌਕਿਕ ਦਾਤਾ ਹੈ, ਓਹ ਪੇਕੇ ਘਰ ਵਿਚ ਕੀਕੂੰ ਗਿਣਿਆਂ ਗਿਆ? ਉੱਤਰ ਇਹ ਹੈ ਕਿ ਪਾਰਲੌਕਿਕ ਹੁੰਦਾ ਹੋਇਆ ਹੈ ਤਾਂ ਉਹ ਗੁਰੂ ਬੀ ਸੰਸਾਰ ਵਿਚ ਹੀ, ਸੋ ਇਸ ਲੋਕ ਵਿਚ ਵੱਸਣ ਕਰਕੇ ਗੁਰੂ ਪੇਕੇ ਘਰ ਦਾ ਬੀ ਹੈ। ਇਸ ਕਰਕੇ ਓਸੇ ਗੁਰੂ ਤੋਂ ਮੰਗਦੇ ਹਨ ਕਿ ਮੈਨੂੰ ਹਰੀ ਨਾਮ, ਹਰੀ ਸ਼ੋਭਾ, ਹਰੀ ਭਗਤੀ ਦਾ ਦਾਨ ਦਿਓ, ਇਹੋ ਮੇਰਾ ਦਾਜ ਹੋਵੇ। ਗੋਯਾ ਸੰਸਾਰ ਦੇ ਲੋਕਾਂ ਤੋਂ ਕੋਈ ਸੰਸਾਰਕ ਵਸਤੂ ਨਹੀਂ ਮੰਗ ਰਹੇ, ਦਾਜ ਵਿਚ ਬੀ ਇਸ ਸੰਸਾਰ ਵਿਚ ਸਭ ਤੋਂ ਸੁਹਣੇ ਪੇਕੇ ਸਾਕ ਸਤਿਗੁਰੂ ਤੋਂ ਉਹੀ ਹਰੀ ਸ਼ੋਭਾ ਦਾ ਦਾਜ ਮੰਗਿਆ ਹੈ, ਜੋ ਦਾਜ ਕਿ ਹੈ ਹੀ ਗੁਰੂ ਪਾਸ, ਇਸ ਕਰਕੇ ਬੀ ਉਸ ਤੋਂ ਮੰਗ ਕੀਤੀ ਹੈ।

ਇਹ ਯਾਦ ਰਹੇ ਕਿ ਦਾਜ ਮਾਪੇ ਵਿਆਹ ਹੋ ਚੁਕਣ ਦੇ ਮਗਰੋਂ ਦੇਂਦੇ ਹਨ। ਇਸ ਕਰਕੇ ਇਥੇ ਬੀ ਦਾਜ ਦਾ ਜ਼ਿਕਰ ਵਿਆਹ ਦੇ ਪਿਛੋਂ ਹੈ। ਤੇ ਪਰਮਾਰਥਿਕ ਕਟਾਖਜ ਗੁਰਮਤਿ ਦਾ ਇਹ ਹੈ ਕਿ ਵਿਆਹ ਹੋ ਚੁਕਣ ਮਗਰੋਂ ਬੀ ਭਗਤੀ, ਨਾਮ, ਤੇ ਨਾਮ ਰਸ, ਤੇ ਨਾਮ ਦੀ ਸੁੰਦਰਤਾ ਦੇ ਅਹਿਸਾਸ ਦੀ ਲੋੜ ਹੈ। ਅਰਥਾਤ ਬ੍ਰਹਮ ਗਜਾਨ ਹੋਕੇ ਬ੍ਰਿਤੀਆਂ ਵਿਚ, ਇੰਦ੍ਰਿਆਂ ਵਿਚ, ਰੋਮ ਰੋਮ ਵਿਚ ਬ੍ਰਹਮ ਆਰੂੜ ਰਹੇ ਤਾਂ ਹੀ ਗਜਾਨ ਦਾ ਰਸ ਮਿਲਦਾ ਹੈ। ਸਫਲ ਗਜਾਨੀ ਦੀਆਂ ਬ੍ਰਿਤੀਆਂ ਕੀ ਉਸ ਦਾ ਤਾਂ ਸਰੀਰ ਹੀ ਬ੍ਰਹਮ ਆਰੂੜਤਾ ਨਾਲ ਸਰਸ਼ਾਰ ਰਹਿਣਾ ਚਾਹੀਏ। 'ਜਿਤੁ ਸਵਰੇ ਮੇਰਾ ਕਾਜੋ' ਦਾ ਭਾਵ ਹੈ ਕਿ ਹੁਣ ਹਰੀ ਰਸ ਵਿਚ ਜੋ ਹਉਂ ਸੰਯੁਕਤ ਆਨੰਦ ਮਯ ਜੀਵਨ ਹੈ ਉਹ ਵਿਆਹ ਦੀ ਸਫਲਤਾ ਹੈ। ਵਿਆਹ ਦਾ ਸਵਰਨ ਦਾ ਭਾਵ ਸਫਲ ਬ੍ਰਹਮ ਗਜਾਨ ਤੋਂ ਹੈ। ਹਰੀ ਦਾ ਸਿਮਰਨ ਰਸ ਤੇ ਹਰੀ ਦੀ ਸਰਸ ਬ੍ਰਿਤੀ ਆਰੂੜਤਾ ਇਕੋ ਗਲਾਂ ਹਨ।

ਅੰਕ ੫-ਵਿਆਹ ਦਾ ਪ੍ਰਯੋਜਨ ਆਲ ਉਲਾਦ ਬੀ ਹੁੰਦੀ ਹੈ, ਅੰਕ ੫ ਵਿਚ ਇਸ ਨੂੰ ਲੈਕੇ ਵਿਆਹ ਦਾ ਰੂਪਕ ਪੂਰਾ ਕਰਦੇ ਹਨ।

ਇਸ ਵਿਚ ਦੱਸਦੇ ਹਨ ਕਿ ਜੋ ਪ੍ਰਾਪਤੀ ਹੋਈ ਹੈ, ਉਹ ਇਕ ਵਜਕਤੀ ਤੇ ਬੱਸ ਨਹੀਂ ਹੋ ਗਈ, ਉਹ ਅਗੇ ਵਧੀ ਹੈ। ਗੁਰ ਸਿਖ, ਸਾਧੂ, ਸੰਤ, ਗੁਰਮੁਖ ਸਾਡੇ ਸਤਿਸੰਗ ਨਾਲ ਪੈਦਾ ਹੋਏ ਹਨ। ਇਹ ਮਾਨੋ ਵੇਲ ਵਧੀ ਹੈ। ਇਹ ਗੁਰੂ ਕੀ ਚਲਾਈ ਪੀੜੀ ਚੱਲ ਪਈ ਹੈ ਤੇ ਚਲਦੀ ਰਹੇਗੀ।

**ਨਿਰੁਕ੍ਤ-** ਛੰਤ-ਕਵਿਤਾ, ਕਾਵਜ ਦੀ ਕੋਈ ਰਚਨਾ। ਹਰੀ ਦੇ ਜਸ ਦਾ ਗੀਤ। ਬਾਣੀ ਬਿਉਰੇ ਵਿਚ ਦੱਸਿਆ ਹੈ ਕਿ ਸੰਗੀਤ ਵਿਦਜਾ ਅਨੁਸਾਰ ਛੰਦ ਯਾ ਛੰਤ ਇਕ ਪ੍ਰਬੰਧ ਹੈ। ਖਟਪਦੀ ਪ੍ਰਬੰਧ ਦੇ ਭੇਦਾਂ ਵਿਚੋਂ ਇਕ ਭੇਦ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਈ ਰਾਗਾਂ ਵਿਚ ਛੰਤ ਵਿਦਮਾਨ ਹਨ। ਗਾਵਣੇ ਲਈ ਤਾਰ ਦੀ ਸੂਚਨਾ ਥਾਓਂ ਥਾਈਂ ਨਾਲੋ ਨਾਲ ਘਰ ੧ ਯਾ ੪ ਆਦਿ ਲਿਖਕੇ ਕੀਤੀ ਹੋਈ ਹੈ। ਇਹ ਚਾਰ ਤੁਕੇ ਬੀ ਹਨ ਤੇ ਛੇ ਤੁਕੇ ਬੀ।

ਮੁੰਧ-{ਸੰਸ:, ਮੁਗ੍ਧਾ। ਪੁ: ਪੰਜਾ:, ਮੁੰਧ।} ਜੁਆਨ ਇਸਤ੍ਰੀ। ਵਰ ਪ੍ਰਾਪਤੀ ਦੀ ਉਮਰਾ ਦੀ ਮੁਟਿਆਰ। ਕਾਵਜ ਵਿਚ ਐਸੀ ਮੁਟਿਆਰ ਜਿਸ ਨੂੰ ਜੋਬਨ ਆਦਿ ਦਾ ਗਜਾਨ ਨਾਂ ਹੋਵੇ ਪਰ ਚਾਉ ਭਰ ਰਹਿਆ ਹੋਵੇ। ਭਾਵ ਵਿਚ ਨਵੀਨ ਜਗਜਾਸੂ। ਚਾਉ ਭਰਿਆ ਮਾਨੁੱਖ, ਜੋ ਵਾਹਿਗੁਰੂ ਜੀ ਦੀ ਪ੍ਰਾਪਤੀ ਦਾ ਚਾਹਵਾਨ ਹੈ। ਪੇਈਅੜੈ, ਪੇਵਕੜੈ-ਪੇਕੇ ਘਰ ਵਿਚ, ਭਾਵ ਇਸ ਲੋਕ ਵਿਚ। ਦੇਖੋ ਪੇਈਆ ਪੰਨਾ ੩੨੧। ਪਿਖੈ - ਵੇਖੇ।

* ਅੰਤ੍ਰੀਵ ਪ੍ਰਤੀਤੀ ਉੱਜਲਤਾ ਤੇ ਸੁੰਦਰਤਾ ਦੀ ਉਪਜ ਪੈਂਦੀ ਹੈ।

ਸਾਹੁਰੜੈ ਕੰਮ-ਸਹੁਰੇ ਘਰ ਦੇ ਕੰਮ। ਭਾਵ ਪਰਲੋਕ ਵਿਚ ਕੰਮ ਆਉਣ ਵਾਲੇ ਕਾਰਜ।

ਸਹੀਆ-ਸਹੇਲੀਆਂ। ਭਾਵ, ਸਤਿ ਸੰਗੀਆਂ।

ਬਾਹ ਲੁਡਾਏ-ਬਾਹਾਂ ਖੁਸ਼ੀ ਤੇ ਲਾਡ ਨਾਲ ਉਲਾਰਕੇ ਟੁਰਨਾ। ਦੇਖੋ ਵਜਾਖਜਾ ਪੰਨਾ ੩੬੦।

ਕਿਰਖੈ-{ਸੰਸ:, ਕ੍ਰਿਖ੍=ਖਿੱਚਣਾ, ਖਿਚ ਲੈਣਾ। ਹਲ ਚਲਾਉਣਾ। ਖਿੱਚ ਕੱਢਣਾ; ਮਿਟਾ ਦੇਣਾ} ਮਿਟਾ ਦੇਵੇ। ਯਥਾ:-ਤਹ ਭਇਆ ਪ੍ਰਗਾਸੁ ਮਿਟਿਆ ਅੰਧਿਆਰਾ ਜਿਉ ਸੂਰਜ ਰੈਣਿ ਕਿਰਾਖੀ॥

{ਵਾਰ ਸਿਰੀ ਰਾਗੁ ਮ: ੪-੧੨}

੨. ਪੰਜਾਬੀ ਵਿਚ ਕਿਰਖਾ ਕਰਨਾ, ਨਦੀਣਾ ਕਰਨ ਨੂੰ ਬੀ ਕਹਿੰਦੇ ਸਨ। ਖੇਤੀ ਵਿਚ ਘਾਹ ਬੂਟ ਖਿੱਚ ਕੱਢਕੇ ਦੂਰ ਕਰ ਦੇਣੇ। ਯਥਾ:-

ਬਿਖੈ ਬਿਕਾਰ ਦੁਸਟ ਕਿਰਖਾ ਕਰੇ ਇਨ ਤਜਿ ਆਤਮੈ ਹੋਇ ਧਿਆਈ।। {ਸਿਰੀ ਰਾਗੁ ੧-੨੬}

ਇਥੇ 'ਕਿਰਖਾ' ਪਦ ਦੱਸਦਾ ਹੈ ਕਿ ਜੀਕੂੰ ਨਦੀਣਾ ਕਰਨ ਵੇਲੇ ਨਿਕੰਮੇ ਘਾਹ ਬੂਟ ਪੁੱਟ ਦੂਰ ਕਰੀਦੇ ਹਨ ਇਸ ਤਰ੍ਹਾਂ ਨਾਮ ਜਪਦਿਆਂ ਹਿਰਦੇ ਦੇ ਡੂੰਘੇ ਥਾਈਂ ਕੀਤੇ ਕਰਮਾਂ ਦੇ ਬੈਠੇ ਸੰਸਕਾਰ ਉਖੜ ਉਧਰ ਦੂਰ ਹੁੰਦੇ ਹਨ। ਓਹ ਸੰਸਕਾਰ ਹੀ ਧਰਮ ਰਾਇ ਦੇ ਲੇਖੇ ਵਿਚ ਹੁੰਦੇ ਹਨ, ਜਦ ਹਿਰਦੇ ਤੋਂ ਉਖੜ ਗਏ ਤਾਂ ਧਰਮ ਰਾਇ ਦੀ ਬਾਕੀ ਆਪੇ ਦੂਰ ਹੋ ਗਈ ਯਾ ਮਿਟ, ਚੁਕ ਗਈ।

'ਕਿਰਖੈ' ਦਾ ਅਰਥ ਖੇਤੀ ਬੀ ਹੈ। ਯਥਾ:-

ਉਰਝਿ ਰਹਿਓ ਰੇ ਬਾਵਰ ਗਾਵਰ ਜਿਉ ਕਿਰਖੈ ਹਰਿਆਇਓ ਪਸੂਆ।।

{ਗਉੜੀ ਪੂਰਬੀ ਮਹਲਾ ੫-੧੨੭}

ਦਿਖੈ-ਦੇਖੈ। ਪ੍ਰਚੰਡੁ-ਤੇਜ਼ ਅਗਨੀ, ਅਲਾਂਬਾ, ਭਾਂਬੜ।

ਸਤਿ ਸਤੇ-ਜੋ ਸਤਜ ਹੀ ਸਤਜ ਹੈ। ਨਿਰੋਲ ਸਤਜ ਸਰੂਪ ਹੈ।

ਜਿਣਿ-{ਲ:ਪੰਜਾ:, ਜਿਣਨਾ=ਜਿੱਤਣਾ} ਜਿੱਤਕੇ।

ਪਾਸਾ ਢਾਲਿਆ-ਚੌਪੜ ਦੀ ਖੇਡ ਵਿਚ ਦੰਦ ਖੰਦ ਦੇ ਪਾਸੇ ਹੁੰਦੇ ਹਨ ਜਿਨ੍ਹਾਂ ਉਤੇ ਗੇਣਤੀ ਲਈ ਬਿੰਦੀਆਂ ਹੁੰਦੀਆਂ ਹਨ, ਇਨ੍ਹਾਂ ਨੂੰ ਹੱਥ ਵਿਚ ਲੈਕੇ ਸਿੱਟਦੇ ਹਨ, ਜਿਸਨੂੰ ਢਾਲਣਾ ਕਹਿੰਦੇ ਹਨ, ਢਲੇ ਪਾਸਿਆਂ ਤੋਂ ਬਿੰਦੀਆਂ ਦੀ ਗੇਣਤੀ ਲੈਕੇ ਨਰਦਾਂ ਨੂੰ ਚਲਾਉਂਦੇ ਹਨ।

੨.ਮੁਹਾਵਰੇ ਵਿਚ ਕਿਸੇ ਚਲ ਰਹੇ ਰਉਂ ਨੂੰ ਬਦਲ ਦੇਣ ਨੂੰ ਪਾਸਾ ਢਾਲਣਾ ਆਖਦੇ ਹਨ। ਭਾਵ ਜਿਨ੍ਹਾਂ ਨੇ ਮਨ ਨੂੰ ਜਿੱਤਕੇ ਸੰਸਾਰਾਕਾਰ ਰਉਂ ਨੂੰ ਬਦਲਕੇ ਈਸ਼੍ਵਰਾਕਾਰ ਕਰ ਲਿਆ।

ਅਨੰਦੀ-ਅਨੰਦ ਰਹਿਣ ਵਾਲਾ ਤੇ ਅਨੰਦ ਦੇਣ ਵਾਲਾ।

ਦਾਜੋ-ਦਾਜ। ਉਹ ਕਪੜੇ ਆਦਿ ਸਾਮਾਨ ਜੋ ਪੇਕੇ ਘਰ ਦੇ ਕਾਕੀ ਨੂੰ ਵਿਆਹ ਕਰਕੇ ਨਾਲ ਦੇਂਦੇ ਹਨ।

ਕਾਜੁ-{ਲ:ਪੰਜਾ:} ਕੰਮ, ੨. ਵਿਆਹ ਦਾ ਕੰਮ, ੩. ਵਿਵਾਹ। ਵਰਭੰਡਿ-ਬ੍ਰਹਮੰਡ।

ਨ ਰਲੈ ਰਲਾਇਆ-ਹੋਰਨਾਂ ਵਿਚ ਰਖਿਆਂ ਉਹਨਾਂ ਵਰਗਾ ਨਾ ਪਰ ਉਹਨਾਂ ਤੋਂ ਵਖਰਾ ਤੇ ਵਧੀਆ ਦਿੱਸੇ। ਭਾਵ ਹੈ ਵਧੀਆ।

ਕਚੁ-ਕਚਾ। ਪਾਜੋ-ਬਨਾਵਟੀ।

ਵੇਲ-{ਸੰਸ:, ਵੱਲਿ।}ਬੇਲ ਲਤਾ। ਵੱਲ। ਭਾਵ ਸੰਤਾਨ ਹੁੰਦਾ ਹੈ। ਵੇਲ ਵਧਣੀ ਪੰਜਾਬੀ ਮੁਹਾਵਰੇ ਵਿਚ ਸੰਤਾਨ ਹੋ ਪੈਣ ਤੇ ਵਧਣ ਨੂੰ ਆਖਦੇ ਹਨ।

ਪਿਰ ਮਿਲਿ ਧਨ ਵੇਲ ਵਧੰਦੀ-(ਧਨ=)ਇਸਤ੍ਰੀ ਪਤੀ ਨਾਲ ਮਿਲਕੇ ਵੇਲ ਵਧਾਉਣ ਹਾਰੀ ਹੋਈ ਹੈ। ਭਾਵ ਵਾਹਿਗੁਰੂ ਪ੍ਰਾਪਤੀ ਦੀ ਇਕ ਸਫਲਤਾ ਇਹ ਹੋਈ ਹੈ ਕਿ ਅਗੋਂ ਹੋਰ ਲੋਕ

ਸਤਿਸੰਗ ਵਿਚ ਲਗਕੇ ਨਾਮ ਪ੍ਰੇਮੀ ਹੋ ਗਏ ਹਨ, ਤੇ ਸਤਿਸੰਗ ਦਾ ਪਰਵਾਰ ਅਰਥਾਤ ਨਾਮ ਪ੍ਰੇਮੀਆਂ ਦਾ ਪੰਥ ਟੁਰ ਪਿਆ ਹੈ। (ਅ) ਇਸ ਦਾ ਭਾਵ ਜੇ 'ਗੁਰੂ ਦੀ ਗੁਰੂ ਪੀੜੀ' ਲਿਆ ਜਾਵੇ ਤਾਂ ਅਗਲੀ ਤੁਕ ਰੋਕਦੀ ਹੈ ਜਿਸ ਵਿਚ ਫੁਰਮਾਇਆ ਹੈ:- ਜਿਨੀ ਗੁਰਮੁਖਿ ਨਾਮੁ ਧਿਆਇਆ॥ ਜਿਨ੍ਹਾਂ ਨੇ ਗੁਰੂ ਦੁਆਰੇ ਨਾਮ ਧਿਆਇਆ ਹੈ। ਇਸ ਦਾ ਭਾਵ ਨਾਮ ਪ੍ਰੇਮੀਆਂ ਗੁਰ ਸਿਖਾਂ ਸੰਤਾਂ ਵਲ ਸਪਸ਼ਟ ਹੈ।

ਸੰਤ ਸੰਤ ਹਰਿ ਏਕੋ- ਹਰੀ ਸੰਤਾਂ ਦਾ ਰੂਪ ਹੈ ਤੇ ਸੰਤ ਹਰੀ ਦਾ ਰੂਪ ਹਨ। (ਅ) ਜੇ ਇਸਦਾ ਅਰਥ ਕੀਤਾ ਜਾਏ ਕਿ 'ਹਰੀ ਹੀ ਸੰਤ ਦਾ ਸੰਤ ਇਕੋ ਸੰਤ ਹੈ, ਹੋਰ ਕੋਈ ਸੰਤ ਨਹੀਂ ਹੈ' ਤਾਂ ਇਸੇ ਸ਼ਬਦ ਵਿਚ ਆ ਚੁਕੀਆਂ ਤੁਕਾਂ 'ਹਰਿ ਜਨ ਮਿਲਿ ਜੰਞ ਸੁੋਹੰਦੀ' (ਅੰਕ ੩) ਤੇ 'ਸੰਤ ਜਨਾ ਮਿਲਿ ਕਾਰਜੁ ਸੋਹਿਆ' (ਅੰਕ ੩) ਦਾ ਖੰਡਨ ਹੋ ਜਾਏਗਾ। ਇਨ੍ਹਾਂ ਤੁਕਾਂ ਵਿਚ 'ਸੰਤ' ਤੇ 'ਹਰੀ' ਦੋ ਵਖੋ ਵਖਰੀਆਂ ਹਸਤੀਆਂ ਗਿਣੀਆਂ ਹਨ, ਯਥਾ:-

ਹਰਿ ਸੰਤ ਜਨਾ ਮਿਲਿ ਕਾਰਜੁ ਸੋਹਿਆ ਵਰੁ ਪਾਇਆ ਪੁਰਖੁ ਅਨੰਦੀ॥

ਹਰੀ ਨੂੰ ਵਰ ਤੇ ਸੰਤਾਂ ਨੂੰ ਜਾਞੀ ਸਪਸ਼ਟ ਪਦਾਂ ਵਿਚ ਵਖੋ ਵਖ ਗਿਣਿਆ ਹੈ। ਹਰੀ ਤੇ ਸੰਤ ਇਕ ਰੂਪ ਹੋਰਥੇ ਬੀ ਵਰਣਨ ਹੋਏ ਹਨ, ਯਥਾ:-

ਰਾਮ ਸੰਤ ਮਹਿ ਭੇਦੁ ਕਿਛੁ ਨਾਹੀ ਏਕੁ ਜਨੁ ਕਈ ਮਹਿ ਲਾਖ ਕਰੋਰੀ॥ {ਗਉੜੀ ਪੂਰਬੀ ਮ: ੫-੧੩੪}

ਅਰਥਾਤ ਰਾਮ ਸੰਤ ਵਿਚ ਫਰਕ ਨਹੀਂ, ਪਰ ਐਸਾ ਸੰਤ ਲੱਖਾਂ ਕ੍ਰੋੜਾਂ ਵਿਚੋਂ ਕੋਈ ਇਕ ਹੁੰਦਾ ਹੈ।

## {ਸਿਰੀ ਰਾਗੁ ਮਹਲਾ ੫, ਛੰਤ-੨}

**ਪ੍ਰਾਕ੍ਰਥਨ-** ਇਹ ਸ਼ਬਦ ਪੰਚਮ ਪਾਤਸ਼ਾਹ ਜੀ ਨੇ ਆਪਣੇ ਮਨ ਨੂੰ ਸੰਬੋਧਨ ਕਰਕੇ ਲਿਖਿਆ ਹੈ। ਵਿਸ਼ੇਸ਼ ਤੌਰ ਤੇ ਨਾਮ ਨੂੰ ਸੰਭਾਲਣ ਦੀ ਤਾਕੀਦ ਕੀਤੀ ਗਈ ਹੈ।

| ਮੂਲ | ਅਰਥ |
|---|---|
| **ਸਿਰੀ ਰਾਗੁ ਮਹਲਾ ੫ ਛੰਤ**<br>**ੴ ਸਤਿਗੁਰ ਪ੍ਰਸਾਦਿ॥** | |
| **ਮਨ ਪਿਆਰਿਆ ਜੀਉ ਮਿਤ੍ਰਾ ਗੋਬਿੰਦ ਨਾਮੁ ਸਮਾਲੇ ॥ ਮਨ ਪਿਆਰਿਆ ਜੀ ਮਿਤ੍ਰਾ ਹਰਿ ਨਿਬਹੈ ਤੇਰੈ ਨਾਲੇ ॥ ਸੰਗਿ ਸਹਾਈ ਹਰਿ ਨਾਮੁ ਧਿਆਈ ਬਿਰਥਾ ਕੋਇ ਨ ਜਾਏ ॥** | ਹੇ ਪਿਆਰੇ ਮਨ (ਮੇਰੇ) ਜੀਉ ਦੇ ਮਿਤ੍ਰਾ, (ਤੂੰ ਹੁਣੇ) ਪਰਮੇਸ਼ਰ ਦੇ ਨਾਮ ਦੀ ਸੰਭਾਲਣਾ ਕਰ ਲੈ: (ਕਿਉਂਕਿ ਹੇ ਮੇਰੇ) ਪਿਆਰੇ ਮਨ (ਹੇ ਮੇਰੇ) ਮਿਤ੍ਰ ਜੀ (ਇਹੋ) ਪਰਮੇਸ਼ੁਰ ਤੇਰੇ ਨਾਲ ਨਿਭੇਗਾ। (ਕਿਉਂਕਿ ਇਹੋ) ਹਰੀ (ਤਾਂ ਤੇਰਾ ਹਰ ਵੇਲੇ ਦਾ) ਸੰਗੀ ਹੈ (ਇਸ ਕਰਕੇ ਇਹੋ ਹਰ ਸਮੇਂ ਤੇਰੀ) ਸਹਾਯਤਾ ਕਰਨੇ ਵਾਲਾ ਹੋ ਸਕਦਾ ਹੈ (ਇਸ ਨਾਲ ਸੰਬੰਧ ਜੋੜ ਨਾਮ ਧਿਆਇਕੇ; ਜੋ) ਕੋਈ (ਇਸ ਹਰੀ ਦਾ) ਨਾਮ ਧਿਆਉਂਦਾ ਹੈ (ਕਦੇ) ਖਾਲੀ ਨਹੀਂ ਜਾਂਦਾ। |
| **ਮਨ ਚਿੰਦੇ ਸੇਈ ਫਲ ਪਾਵਹਿ ਚਰਣ ਕਮਲ ਚਿਤੁ ਲਾਏ ॥ ਜਲਿ ਥਲਿ ਪੂਰਿ ਰਹਿਆ ਬਨਵਾਰੀ** | (ਤੂੰ ਬੀ ਜੇ ਉਸ ਦੇ ) ਚਰਨਾਂ ਕਮਲਾਂ ਤੇ ਚਿਤ ਲਾਏਂਗਾ (ਤਾਂ) ਮਨ ਵਿਚ (ਜੋ) ਚਾਹੇਂਗਾ ਉਹੋ ਫਲ ਪਾ ਲਵੇਂਗਾ। (ਉਹ) ਬਨਵਾਰੀ (ਅਰਥਾਤ ਗੋਬਿੰਦ ਜਿਸ ਦਾ ਨਾਮ ਸਮ੍ਹਾਲਣਾ ਹੈ ਇਕ ਦੇਸ਼ੀ ਨਹੀਂ ਉਹ ਤਾਂ) |

ਘਟਿ ਘਟਿ ਨਦਰਿ ਨਿਹਾਲੇ॥

ਜਲ ਥਲ ਵਿਚ ਪਰੀਪੂਰਣ ਹੋ ਰਿਹਾ ਹੈ (ਉਹ ਵਜਾਪਕ ਗੋਬਿੰਦ) ਹਰ ਹਿਰਦੇ ਵਿਚ (ਆਪ) ਮੇਹਰ ਦੀ ਨਜ਼ਰ ਨਾਲ ਵੇਖਦਾ ਹੈ। (ਭਾਵ ਹਰੇਕ ਦੀ ਲੋੜ ਨੂੰ ਜਾਣਦਾ ਤੇ ਪੂਰਨ ਕਰਦਾ ਹੈ)

ਨਾਨਕੁ ਸਿਖ ਦੇਇ ਮਨ ਪ੍ਰੀਤਮ ਸਾਧ ਸੰਗਿ ਭ੍ਰਮੁ ਜਾਲੇ ॥ ੧ ॥

ਨਾਨਕ ਸਿਖਯਾ ਦੇਂਦਾ ਹੈ (ਤੈਨੂੰ) ਹੇ ਮੇਰੇ ਪਯਾਰੇ ਮਨ! ਤੂੰ ਸਾਧ ਸੰਗਤਿ ਵਿਚ (ਮਿਲਕੇ ਅਪਣੇ) ਭਰਮ ਨੂੰ ਸਾੜ ਦੇਹ॥੧॥ {ਹੁਣ ਪ੍ਰਸ਼ਨ ਹੁੰਦਾ ਹੈ ਕਿ ਭਰਮ ਕੀ ਹੈ? ਉੱਤਰ ਦੇਂਦੇ ਹਨ: ਕਿ ਸੰਸਾਰ ਨੂੰ ਸਤਯ ਜਾਣਕੇ ਇਸ ਵਿਚ ਗ਼ਾਫ਼ਲ ਹੋ ਜਾਣਾ ਭਰਮ ਹੈ। ਫੁਰਮਾਉਂਦੇ ਹਨ:}

ਮਨ ਪਿਆਰਿਆ ਜੀ ਮਿਤ੍ਰਾ ਹਰਿ ਬਿਨੁ ਝੂਠੁ ਪਸਾਰੇ ॥ ਮਨ ਪਿਆਰਿਆ ਜੀਉ ਮਿਤ੍ਰਾ ਬਿਖੁ ਸਾਗਰੁ ਸੰਸਾਰੇ ॥

ਹੇ (ਮੇਰੇ) ਮਿਤ੍ਰ! (ਮੇਰੇ) ਪਿਆਰੇ ਮਨ ਜੀ! ਹਰੀ ਤੋਂ ਬਿਨਾਂ (ਏਹ ਦਿੱਸਦੇ) ਪਸਾਰੇ (ਸਭ) ਕੂੜ ਹਨ (ਭਾਵ ਸਦਾ ਰਹਿਣ ਵਾਲੇ ਨਹੀਂ)। ਹੇ (ਮੇਰੇ) ਪਯਾਰੇ ਮਨ, ਜੀਉ ਦੇ ਮਿਤ੍ਰ ਜੀ! ਇਹ (ਦਿੱਸਦਾ) ਸੰਸਾਰ ( ਇਕ) ਵਿਹੁ ਦਾ ਸਮੁੰਦਰ ਹੈ (ਭਾਵ ਅਪਣੇ ਵਿਚ ਲੁਭਾ ਕੇ ਸਦਾ ਦੇ ਜੀਵਨ ਤੋਂ ਵਵਾਉਣਾ ਇਸ ਦਾ ਵਿਹੁਲਾ ਅਸਰ ਹੈ। ਇਸ ਵਿਚੋਂ ਡੁਬਣੋਂ ਬਚਣ ਲਈ)

ਚਰਣ ਕਮਲ ਕਰਿ ਬੋਹਿਥੁ ਕਰਤੇ ਸਹਸਾ ਦੂਖੁ ਨ ਬਿਆਪੈ ॥ ਗੁਰੁ ਪੂਰਾ ਭੇਟੈ ਵਡਭਾਗੀ ਆਠ ਪਹਰ ਪ੍ਰਭੁ ਜਾਪੈ॥

ਕਰਤਾ (ਪੁਰਖ) ਦੇ ਚਰਣਾਂ ਕਮਲਾਂ ਨੂੰ ਜਹਾਜ਼ ਬਣਾ ਲੈ, (ਫੇਰ ਤੈਨੂੰ) ਭਰਮ ਤੇ ਦੁਖ ਨਹੀਂ ਵਾਪਰੇਗਾ। (ਦੇਖ, ਤੈਨੂੰ ਗੁਰੂ ਲੱਧਾ ਹੈ) ਵਡੇ ਭਾਗਾਂ ਨਾਲ (ਜਿਸ ਨੂੰ) ਪੂਰਾ ਗੁਰੂ ਮਿਲ ਪੈਂਦਾ ਹੈ (ਉਹ ਉਸ ਦੀ ਮਤਿ ਲੈਕੇ) ਅਠੇ ਪਹਰ ਪ੍ਰਭੂ ਨੂੰ ਜਪਦਾ ਹੈ, (ਸੋ ਤੂੰ ਬੀ ਜਪ)।

ਆਦਿ ਜੁਗਾਦੀ ਸੇਵਕ ਸੁਆਮੀ ਭਗਤਾ ਨਾਮੁ ਅਧਾਰੇ ॥ ਨਾਨਕੁ ਸਿਖ ਦੇਇ ਮਨ ਪ੍ਰੀਤਮ ਬਿਨੁ ਹਰਿ ਝੂਠ ਪਸਾਰੇ ॥ ੨ ॥

(ਗੋਬਿੰਦ ਭਗਤ ਵੱਛਲ ਹੈ ਦੇਖ) ਆਦਿ ਜੁਗਾਦਿ ਤੋਂ ਅਪਣੇ ਸੇਵਕਾਂ ਦਾ ਸੁਆਮੀ ਹੈ (ਤੇ ਉਸ ਦਾ) ਨਾਮ ਭਗਤਾਂ ਦਾ ਆਸਰਾ ਹੈ। (ਇਸ ਲਈ ਗੁਰੂ) ਨਾਨਕ ਜੀ ਸਿਖਯਾ ਦੇਂਦੇ ਹਨ (ਕਿ) ਹੇ (ਮੇਰੇ) ਪਯਾਰੇ ਮਨ! ਹਰੀ ਤੋਂ ਬਿਨਾਂ (ਜਗਤ ਦੇ) ਪਸਾਰੇ ਕੂੜੇ ਹੈਨੀ॥੨॥

ਮਨ ਪਿਆਰਿਆ ਜੀਉ ਮਿਤ੍ਰਾ ਹਰਿ ਲਦੇ ਖੇਪ ਸਵਲੀ ॥ ਮਨ ਪਿਆਰਿਆ ਜੀਉ ਮਿਤ੍ਰਾ ਹਰਿ ਦਰੁ ਨਿਹਚਲੁ ਮਲੀ ॥

ਹੇ ਮੇਰੇ ਪਿਆਰੇ ਮਨ (ਮੇਰੇ) ਜੀਉ ਦੇ ਮਿਤ੍ਰ! (ਉਹ) ਹਰੀ (ਨਾਮ ਸਿਮਰਨ ਦੀ) ਖੇਪ ਲੱਦੀਂ (ਜੋ ਸਦਾ) ਸਵੱਲੀ ਹੈ। ਹੇ (ਮੇਰੇ) ਪਿਆਰੇ ਮਿਤ੍ਰ (ਮੇਰੇ) ਮਨ ਜੀ! (ਉਹ ਖੇਪ ਹਈ) ਹਰੀ ਦਾ ਦਰ ਜੋ ਅਚੱਲ (ਦਰ ਹੈ ਉਸ ਨੂੰ) ਮੱਲ ਲਈਂ। (ਭਾਵ, ਉਸ ਦਰ ਅੱਗੇ ਟਿਕ ਕੇ ਬਹਿ ਜਾਵੀਂ, ਕਿਉਂਕਿ ਜੋ)

ਹਰਿ ਦਰੁ ਸੇਵੇ ਅਲਖ ਅਭੇਵੇ ਨਿਹਚਲੁ ਆਸਣੁ ਪਾਇਆ ॥ ਤਹ ਜਨਮ ਨ ਮਰਣੁ ਨ ਆਵਣ ਜਾਣਾ ਸੰਸਾ ਦੂਖੁ ਮਿਟਾਇਆ ॥

ਅਲਖ ਤੇ ਅਭੇਵ ਹਰਿ ਦੇ ਦਰ ਨੂੰ ਸੇਵੇਗਾ (ਉਹੀ ਉਸ ਦੇ ਦਰ ਤੇ) ਨਿਹਚਲ ਆਸਣ ਪਾ ਲਏਗਾ। {ਪ੍ਰਸ਼ਨ: ਉਸ ਦਰ ਮੱਲਣ ਦਾ ਲਾਭ ਦੱਸੋ? ਉੱਤਰ:} ਉੱਥੇ (ਟਿਕ ਗਿਆਂ) ਜਨਮ ਮਰਣ ਨਹੀਂ ਹੁੰਦਾ, ਆਵਾ ਗਵਨ (ਹੀ) ਚੁਕ ਜਾਂਦਾ ਹੈ (ਕਿਉਂਕਿ ਉਸ ਦਰ ਸੇਵਨ ਨਾਲ ਹੀ) ਸੰਸਾ ਤੇ ਦੁੱਖ ਮਿਟਾ ਲਿਆ ਜਾਂਦਾ ਹੈ। {ਪ੍ਰਸ਼ਨ: ਸੰਸਾ ਦੁਖ ਤਾਂ ਹਰੀ ਸਿਮਰਨ ਨਾਲ ਮਿਟ ਗਿਆ, ਕਰਮ ਜਾਲ ਕੀਕੂੰ ਟੁੱਟਦਾ ਹੈ?

**ਚਿਤ੍ਰ ਗੁਪਤ ਕਾ ਕਾਗਦੁ ਫਾਰਿਆ ਜਮਦੂਤਾ ਕਛੂ ਨ ਚਲੀ ॥ ਨਾਨਕੁ ਸਿਖ ਦੇਇ ਮਨ ਪ੍ਰੀਤਮ ਹਰਿ ਲਦੇ ਖੇਪ ਸਵਲੀ ॥੩॥**

ਉੱਤਰ:} ਚਿਤ੍ਰ ਗੁਪਤ ਦਾ (ਲਿਖਿਆ ਜੋ) ਕਾਗਜ਼ (ਕਰਮ ਪਤ੍ਰੀ ਹੈ ਉਹ ਬੀ ਨਾਮ ਸਿਮਰਨ ਨਾਲ) ਫਾੜਿਆ ਜਾਂਦਾ ਹੈ (ਜਿਸ ਕਰਕੇ) ਜਮਦੂਤਾਂ ਦੀ ਕੋਈ ਪੇਸ਼ ਨਹੀਂ ਚਲਦੀ। (ਇਸ ਲਈ) ਨਾਨਕ (ਗੁਰੂ ਜੀ) ਸਿਖ੍ਯਾ ਦੇਂਦੇ ਹਨ: ਹੇ (ਮੇਰੇ) ਪ੍ਯਾਰੇ ਮਨ! (ਹੁਣ ਵੇਲਾ ਹਈ) ਨਫੇ ਵੰਦੀ ਖੇਪ ਹਰਿ (ਨਾਮ ਸਿਮਰਨ ਦੀ) ਲੱਦ ਲੈ॥੩॥

**ਮਨ ਪਿਆਰਿਆ ਜੀਉ ਮਿਤ੍ਰਾ ਕਰਿ ਸੰਤਾ ਸੰਗਿ ਨਿਵਾਸੋ ॥ ਮਨ ਪਿਆਰਿਆ ਜੀਉ ਮਿਤ੍ਰਾ ਹਰਿ ਨਾਮੁ ਜਪਤ ਪਰਗਾਸੋ ॥ ਸਿਮਰਿ ਸੁਆਮੀ ਸੁਖਹ ਗਾਮੀ ਇਛ ਸਗਲੀ ਪੁੰਨੀਆ॥ ਪੁਰਬੇ ਕਮਾਏ ਸ੍ਰੀਰੰਗ ਪਾਏ ਹਰਿ ਮਿਲੇ ਚਿਰੀ ਵਿਛੁੰਨਿਆ॥ ਅੰਤਰਿ ਬਾਹਰਿ ਸਰਬਤਿ ਰਵਿਆ ਮਨਿ ਉਪਜਿਆ ਬਿਸੁਆਸੋ ॥ ਨਾਨਕੁ ਸਿਖ ਦੇਇ ਮਨ ਪ੍ਰੀਤਮ ਕਰਿ ਸੰਤਾ ਸੰਗਿ ਨਿਵਾਸੋ ॥੪॥**

{ਪ੍ਰਸ਼ਨ: ਇਹ ਖੇਪ ਕੀਕੂੰ ਲੱਦੀਦੀ ਹੈ? ਉੱਤਰ:} ਹੇ ਪ੍ਯਾਰੇ ਮਨ, ਜੀਉ ਦੇ ਮਿਤ੍ਰ! (ਹਰਿ ਨਾਮ ਦੇ ਵਪਾਰੀ) ਸੰਤਾਂ ਨਾਲ ਵੱਸਣਾ ਕਰ। (ਹਾਂ) ਹੇ (ਮੇਰੇ) ਪ੍ਯਾਰੇ (ਮੇਰੇ) ਮਿਤ੍ਰ ਮਨ ਜੀ! ਹਰੀ ਦਾ ਨਾਮ ਜਪਣੇ ਕਰਕੇ (ਉਹਨਾਂ ਸੰਤਾਂ ਨੂੰ ਗ੍ਯਾਨ ਦਾ) ਪ੍ਰਕਾਸ਼ (ਹੋਇਆ ਹੈ)। ਮਾਲਕ ਦਾ ਸਿਮਰਨ ਕਰਕੇ (ਓਹ) ਸੁਖ ਮਾਣਨਹਾਰ ਹੋ ਗਏ ਹਨ ਤੇ ਸਾਰੀਆਂ ਇਛ੍ਯਾ ਪੂਰਨ ਹੋ ਗਈਆਂ ਹਨ। (ਉਹਨਾਂ ਨੇ) ਪਿਛਲੇ ਕਮਾਏ (ਕਰਮਾਂ ਅਨੁਸਾਰ) ਵਾਹਿਗੁਰੂ ਜੀ ਪਾਏ ਹਨ, (ਹਾਂ) ਚਿਰਾਂ ਦੇ ਵਿਛੜੇ ਹਰੀ (ਜੀਉ ਉਹਨਾਂ ਨੂੰ) ਮਿਲ ਪਏ ਹਨ। (ਹਾਂ) ਅੰਦਰ ਬਾਹਰ ਜੋ ਸਾਰੇ ਰਵ ਰਿਹਾ ਹੈ (ਉਹਨਾਂ ਦੇ) ਮਨ ਵਿਚ ਉਸ ਉਤੇ ਵਿਸ਼ਵਾਸ਼ ਪੈਦਾ ਹੋ ਗਿਆ ਹੈ। (ਇਸ ਕਰਕੇ ਗੁਰੂ) ਨਾਨਕ (ਦੇਵ ਜੀ) ਸਿਖ੍ਯਾ ਦੇਂਦੇ ਹਨ ਕਿ ਹੇ ਪ੍ਯਾਰੇ ਮਨ! (ਤੂੰ ਬੀ) ਸੰਤਾਂ ਦੇ ਸੰਗ ਵਿਚ ਵੱਸਣਾ ਕਰ॥੪॥

**ਮਨ ਪਿਆਰਿਆ ਜੀਉ ਮਿਤ੍ਰਾ ਹਰਿ ਪ੍ਰੇਮ ਭਗਤਿ ਮਨੁ ਲੀਨਾ ॥ ਮਨ ਪਿਆਰਿਆ ਜੀਉ ਮਿਤ੍ਰਾ ਹਰਿ ਜਲ ਮਿਲਿ ਜੀਵੇ ਮੀਨਾ ॥ ਹਰਿ ਪੀ ਆਘਾਨੇ ਅੰਮ੍ਰਿਤ ਬਾਨੇ ਸ੍ਰਬ ਸੁਖਾ ਮਨ ਵੁਠੇ ॥ ਸ੍ਰੀਧਰ ਪਾਏ ਮੰਗਲ ਗਾਏ ਇਛ ਪੁੰਨੀ ਸਤਿਗੁਰ ਤੁਠੇ ॥ ਲੜਿ ਲੀਨੇ ਲਾਏ ਨਉ ਨਿਧਿ ਪਾਏ ਨਾਉ ਸਰਬਸੁ ਠਾਕੁਰਿ ਦੀਨਾ ॥ ਨਾਨਕ ਸਿਖ ਸੰਤ ਸਮਝਾਈ ਹਰਿ ਪ੍ਰੇਮ ਭਗਤਿ ਮਨੁ ਲੀਨਾ ॥ ੫ ॥ ੧ ॥ ੨ ॥**

{ਮਨ ਨੂੰ ਸਮਝਾਉਂਦੇ ਮਾਨੋਂ ਆਪੇ ਉਪਦੇਸ਼ਟਾ ਹਨ ਤੇ ਆਪੇ ਉਪਦੇਸ਼ ਲੈਣੇ ਵਾਲੇ ਹਨ, ਹੁਣ ਅਪਣੀ ਯਥਾਰਥ ਅਵਸਥਾ ਜੋ 'ਗੁਰ ਅਵਤਾਰ' ਦੀ ਹੈ, ਦੱਸਦੇ ਹਨ:-} ਹੇ (ਮੇਰੇ) ਪ੍ਯਾਰੇ ਮਨ (ਹੇ ਮੇਰੇ) ਜੀਉ ਦੇ ਮਿਤ੍ਰ! ਹਰੀ ਦੀ ਪ੍ਰੇਮਾ ਭਗਤੀ ਵਿਚ ਮਨ ਲੀਨ ਰਹਿੰਦਾ ਹੈ। (ਜਿਵੇਂ ਹੇ ਮੇਰੇ) ਪ੍ਯਾਰੇ ਮਨ ਜੀਉ ਦੇ ਮਿਤ੍ਰ! ਮਛੀ ਜਲ ਨੂੰ ਮਿਲਕੇ ਜੀਉਂਦੀ ਹੈ (ਤਿਵੇਂ ਤੇਰੇ ਲਈ) ਹਰੀ (ਜਲ ਰੂਪ ਹੈ)। ਹਰੀ (ਦੇ ਨਾਮ ਜਲ ਨੂੰ) ਪੀਕੇ ਤ੍ਰਿਪਤ ਹੋ ਰਹੇ ਹਾਂ (ਜਿਸ ਦਾ ਸੁਆਦ) ਅੰਮ੍ਰਿਤ ਦੇ ਵੰਨ ਦਾ ਹੈ (ਜਿਸ ਕਰਕੇ) ਮਨ ਦੇ ਸਾਰੇ ਸੁਖ ਪ੍ਰਾਪਤ ਹਨ। (ਕਿਉਂਕਿ ਸਰਬ ਸੁਖ ਦਾਤੇ) ਵਾਹਿਗੁਰੂ ਜੀ ਪਾ ਲਏ ਹਨ। (ਉਸ ਦੀ ਪ੍ਰਾਪਤੀ ਦੇ) ਮੰਗਲ ਗਾ ਰਹੇ ਹਾਂ; (ਇਸ ਪ੍ਰਕਾਰ ਦੇ ਮੰਗਲ ਗਾ ਰਹੇ ਹਾਂ ਕਿ ਸਾਡੇ ਤੇ) ਸਤਿਗੁਰ ਜੀ ਤ੍ਰੁਠੇ ਹਨ (ਤੇ ਸਭੇ) ਇਛਾਂ ਪੂਰਨ ਹੋ ਗਈਆਂ ਹਨ। ਠਾਕਰ ਨੇ ਲੜ ਲਾ ਲਏ (ਆਪਣਾ ਮਾਨੋਂ) ਸਾਰਾ ਮਾਲ ਧਨ (ਰੂਪ) ਨਾਮ ਦੇਕੇ, (ਨਾਮ ਪ੍ਰਾਪਤੀ ਨਾਲ ਅਸਾਂ) ਨਉਂ ਹੀ ਨਿਧਾਂ ਪਾ ਲਈਆਂ। (ਤਾਂਹੀਓਂ) ਹੇ ਨਾਨਕ! ਸਿਖਾਂ ਤੇ ਸੰਤਾਂ ਨੂੰ ਸਮਝਾ ਰਹੇ ਹਾਂ ਕਿ ਹਰੀ ਦੀ ਪ੍ਰੇਮਾ ਭਗਤੀ ਨਾਲ ਮਨ (ਹਰੀ ਵਿਚ) ਲੀਨ ਹੋ ਜਾਂਦਾ ਹੈ॥੫॥੧॥੨॥

**ਵਯਾਖਯਾ–** ਇਹ ਸ਼ਬਦ ਵਿਚ ਅਪਣੇ ਮਨ ਨੂੰ ਪਿਆਰਾ ਤੇ ਜੀਉ ਦਾ ਮਿਤ੍ਰ ਕਹਿਕੇ ਸੰਬੋਧਨ ਕੀਤਾ ਹੈ। ਇਹ ਵਾਚਕੇ ਹੈਰਾਨੀ ਹੁੰਦੀ ਹੈ ਕਿ ਮਨ ਤਾਂ ਜੀਵ ਨੂੰ ਮੋਹ ਮਾਯਾ ਵਿਚ ਫਸਾਉਂਦਾ ਹੈ, ਕੁਦਰਤੀ ਤੌਰ ਤੇ ਇਹ ਸਰੀਰ ਤੇ ਇੰਦ੍ਰਿਆਂ ਨੂੰ ਟੋਰਦਾ ਹੈ ਅਤੇ ਸਰੀਰ ਦੀ ਪਾਲਣਾ, ਰਖਯਾ ਤੇ ਰੱਸ ਮਾਣਨ ਦੀ ਅਗੁਵਾਨੀ ਕਰਦਾ ਹੈ। ਇਸ ਹੈਰਾਨੀ ਨੂੰ ਅਕਲ ਆ ਜਾਂਦੀ ਹੈ ਜਦੋਂ ਅੰਤਲੇ ਅੰਕ ਪੰਜਵੇਂ ਨੂੰ ਗਹੁ ਕਰ ਵੀਚਾਰੋ ਤਾਂ। ਓਥੇ ਗੁਰੂ ਜੀ ਦੱਸ ਰਹੇ ਹਨ ਕਿ ਓਹ ਆਪਣੇ ਉਸ ਮਨ ਨੂੰ ਪਿਆਰਾ ਤੇ ਜੀਵ ਦਾ ਮਿਤ੍ਰ ਕਹਿ ਰਹੇ ਹਨ ਜੋ 'ਪ੍ਰੇਮ ਭਗਤਿ ਮਨੁ ਲੀਨਾ' ਮਨ ਹੈ। ਹਾਂ ਅਪਣੇ ਭਗਤੀ ਲੀਨ ਮਨ ਦੁਆਰਾ ਸਾਨੂੰ ਸੁਮਤਿ ਦੇ ਰਹੇ ਹਨ ਕਿ ਜਦੋਂ ਤੁਸਾਡਾ ਮਨ ਨਾਮ ਵਿਚ ਆਕੇ ਹਰੀ ਭਗਤੀ ਵਿਚ ਲੱਗ ਜਾਵੇ ਤਾਂ ਇਸ ਨੂੰ ਕੋਸੋ ਨਾ, ਪਿਆਰ ਦਿਓ, ਜਿਵੇਂ ਕਿ ਚੰਗੀ ਪੜ੍ਹਾਈ ਕਰਨ ਵਾਲੇ ਨੇਕ ਬਚੇ ਨੂੰ ਸ਼ਾਬਾਸ਼ੇ ਦੇਈ ਦੀ ਹੈ।

ਹੁਣ ਪ੍ਰਸ਼ਨ ਹੁੰਦਾ ਹੈ ਕਿ ਐਸੇ ਪ੍ਰੇਮ ਲੀਨ ਮਨ ਨੂੰ ਹੋਰ ਸਮੋਧ ਕਰਨੇ ਦੀ ਕੀਹ ਲੋੜ ਹੈ ਕਿ ਤੂੰ ਨਾਮ ਦੀ ਸੰਭਾਲ ਕਰ, ਜਿਵੇਂ ਕਿ ਕਿਸੇ ਗ਼ਾਫਲੀ ਵਿਚ ਜਾਣ ਵਾਲੇ ਮਨ ਨੂੰ ਸਮਝਾਈਦਾ ਹੈ? ਇਸ ਦਾ ਭੇਤ ਬੀ ਸ਼ਬਦ ਦੀ ਅੰਤਲੀ ਤੁਕ ਤੋਂ ਖੁੱਲ੍ਹ ਜਾਂਦਾ ਹੈ - 'ਨਾਨਕ ਸਿਖ ਸੰਤ ਸਮਝਾਈ'। ਕਿ ਅਸਾਂ ਇਹ ਸ਼ਬਦ ਸਿਖਾਂ ਤੇ ਸੰਤਾਂ ਨੂੰ ਸਮਝਾਉਣ ਵਾਸਤੇ ਉਚਾਰਿਆ ਹੈ। ਮੇਰਾ ਮਨ ਤਾਂ ਪ੍ਰੇਮਾ ਭਗਤੀ ਵਿਚ ਲੀਨ ਹੈ, ਇਸੇ ਕਰਕੇ ਸੰਤਾਂ ਸਿਖਾਂ ਨੂੰ ਦੱਸ ਰਿਹਾ ਹਾਂ ਕਿ ਇਹੋ ਮਾਰਗ ਜੇ, ਨਿਸਚੇ ਇਹੋ ਮਾਰਗ ਜੇ। ਸੋ ਅੰਕ ੧ ਵਿਚ ਜੋ ਫੁਰਮਾਯਾ ਸੀ- 'ਨਾਨਕੁ ਸਿਖ ਦੇਇ ਮਨ ਪ੍ਰੀਤਮ' ਕਿ ਅਪਣੇ ਪਿਆਰੇ ਮਨ ਨੂੰ ਜੋ ਸਿਖਯਾ ਦੇ ਰਹੇ ਸਨ, ਉਹ ਅਪਣੇ ਦੁਆਰਾ 'ਸਿਖ ਸੰਤ ਸਮਝਾਈ' ਕਰ ਰਹੇ ਸਨ।

ਇਕ ਜ਼ਰੂਰੀ ਗਲ ਇਸ ਸ਼ਬਦ ਵਿਚ ਹੋਰ ਫੁਰਮਾਈ ਹੈ- 'ਹਰਿ ਨਾਮੁ ਜਪਤ ਪਰਗਾਸੋ' (ਅੰਕ ੪) ਨਾਮ ਜਪਦਿਆਂ ਗਿਆਨ ਹੋ ਜਾਂਦਾ ਹੈ। ਆਮ ਸਮਝ ਵਾਲੇ ਪ੍ਰਸ਼ਨ ਕਰ ਦੇਂਦੇ ਹਨ ਕਿ ਜਪਣ ਨਾਲ ਗਯਾਨ ਕਿਥੋਂ? ਇਸਦਾ ਉੱਤਰ ਇਸੇ ਅੰਕ ਵਿਚ ਆਪ ਹੀ ਦੇਂਦੇ ਹਨ:-

ਅੰਤਰਿ ਬਾਹਰਿ ਸਰਬਤਿ ਰਵਿਆ ਮਨਿ ਉਪਜਿਆ ਬਿਸੁਆਸੋ॥

ਅਰਥਾਤ ਬਿਸੁਆਸ ਉਪਜਿਆ ਨਾਮ ਨਾਲ। ਪਰ ਬਿਸੁਆਸ ਤਾਂ ਗਯਾਨ ਨਹੀਂ? ਇਸਦਾ ਉੱਤਰ ਸੁਖਮਨੀ ਸਾਹਿਬ ਵਿਚ ਦਿਤਾ ਹੈ:-

ਜਾ ਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ ॥ ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ॥

{ਸੁਖਮਨੀ, ੧੭-੨}

ਹ੍ਰਿਦੇ ਵਿਚ ਵਿਸ਼ਵਾਸ਼ ਦੇ ਆਉਣ ਨਾਲ ਤਤ ਗਿਆਨ ਪ੍ਰਗਟਦਾ ਹੈ ਤੇ ਬਿਸੁਆਸ ਉਪਜਦਾ ਹੈ ਨਾਮ ਨਾਲ, ਤਦ ਇਹ ਕਹਿਣਾ 'ਹਰਿ ਨਾਮੁ ਜਪਤ ਪਰਗਾਸੋ' ਨਿਰਸੰਸੇ ਸੱਤਯ ਹੈ।

ਤੀਸਰਾ ਪ੍ਰਸ਼ਨ ਇਹ ਉਠਦਾ ਹੈ ਕਿ ਸਿਖਾਂ ਨੂੰ ਤਾਂ ਸਮਝਾਉਣਾ ਸੀ - ਓਹ ਜਗਯਾਸੂ ਹਨ, ਸੰਤਾਂ ਨੂੰ ਕਿਉਂ? ਇਹ ਤਾਂ ਪਾਰਗਰਾਮੀ ਹੁੰਦੇ ਹਨ। ਇਸਦਾ ਕਾਰਣ ਇਹ ਹੈ ਕਿ ਭਾਈ, ਪ੍ਰਭੂ ਦੇ ਪ੍ਰੇਮ ਵਿਚ-ਲੀਨ ਹੁੰਦੇ ਹੋਏ ਬੀ ਨਾਮ ਤੇ ਸਤਿਸੰਗ ਨੂੰ ਨਾ ਤਯਾਗੋ। ਮਾਯਾ ਪ੍ਰਬਲ ਹੈ, ਪਤਾ ਨਹੀਂ ਕਦ ਦਾਉ ਲਾ ਜਾਵੇ। ਸਦਾ ਸਤਿਸੰਗ ਦੇ ਕੋਟ ਵਿਚ ਵੱਸੋ ਤੇ ਸਦਾ ਨਾਮ ਦਾ ਸਨਾਹ ਪਹਿਨੀ ਰੱਖੋ। ਇਸੇ ਸ਼ਬਦ ਵਿਚ ਦਸਿਆ ਹੈ ਕਿ ਸੰਸਾਰ ਵਿਹੁ ਦਾ ਸਾਗਰ ਹੈ। ਚਰਣ ਕਮਲਾਂ ਦਾ ਅਰਥਾਤ ਅਠ ਪਹਿਰ ਦੇ ਜਾਪ ਦਾ ਬੋਹਿਥ ਬਣਾਕੇ ਚੜੇ ਰਹੋ। ਜਹਾਜ਼ ਤੇ ਚੜ੍ਹਿਆ ਹੋਇਆ ਕਦੇ ਸਮੁੰਦਰ ਵਿਚ ਛਾਲ ਨਹੀਂ ਮਾਰਦਾ, ਸਦਾ ਚੜ੍ਹਿਆ ਰਹਿੰਦਾ ਹੈ ਤਾਂ ਹੀ ਪਾਰ ਲਗਦਾ ਹੈ। ਤਿਵੇਂ ਸ਼ਬਦ ਦੇ ਅਖੀਰ ਦਸਿਆ ਹੈ ਕਿ ਪ੍ਰੇਮਾ ਭਗਤੀ ਵਿਚ ਸਦਾ ਲੀਨ ਰਹੋ। ਹਾਂ ਫੇਰ ਮਛੀ ਵਾਙੂ ਹਰੀ ਪ੍ਰੇਮ ਦੇ ਜਲ

ਤੋਂ ਬਾਹਰ ਨਾ ਆਓ। ਸੋ ਸਿਖਾਂ ਨੂੰ ਉਪਦੇਸ਼ ਹੈ: ਪ੍ਰਾਪਤ ਕਰੋ, ਸੰਤਾਂ ਨੂੰ ਉਪਦੇਸ਼ ਹੈ ਕਿ ਪ੍ਰਾਪਤੀ ਵਿਚ ਟਿਕੇ ਰਹੋ।

ਅੰਕ ਵਾਰ ਵੀਚਾਰ-

ਅੰਕ ੧-ਸਪਸ਼ਟ ਪਦਾਂ ਵਿਚ ਉਪਦੇਸ਼ ਹੈ-ਵਾਹਿਗੁਰੂ ਦਾ ਨਾਮ ਸਿਮਰੋ ਤੇ ਸਤਿਸੰਗ ਕਰੋ। ਇਸਦੇ ਲਾਭ ਦੱਸੇ ਹਨ:-

(੧) ਤੇਰੇ ਨਾਲ ਨਿਭੇਗਾ, ਅਗੇ ਜਾਕੇ ਸੰਗੀ ਸਾਥੀ ਹੋਵੇਗਾ।(੨) ਇਥੇ ਤੇਰੇ ਮਨੋਰਥ ਪੂਰੇ ਹੋਣਗੇ, ਬਿਰਥੇ ਨਹੀਂ ਜਾਣਗੇ। (੩) ਭ੍ਰਮ ਦੂਰ ਹੋਣਗੇ, ਵਜਾਪਕ ਦੇ ਦਰਸ਼ਨ ਹੋਣਗੇ।

ਅੰਕ ੨- ਇਹ ਸੰਸਾਰ ਇਕ ਪਸਾਰਾ ਮਾਤ੍ਰ ਹੈ, ਇਹ ਇਕ ਜ਼ਹਿਰੀਲੇ ਸਮੁੰਦਰ ਵਾਙੂ ਹੈ। ਇਸ ਤੋਂ ਪਾਰ ਪੈਣ ਲਈ ਤੇ ਇਸਦੇ ਅਸਰ ਤੋਂ ਬਚਣ ਲਈ ਵਾਹਿਗੁਰੂ ਦੇ ਚਰਣਾਂ ਨੂੰ ਗਹੁ ਕਰ ਹਿਰਦੇ ਵਸਾਓ, ਓਹ ਜਹਾਜ਼ ਦਾ ਕਾਰਜ ਕਰਨਗੇ। ਪੂਰੇ ਗੁਰੂ ਨੂੰ ਮਿਲੋ, ਐਉਂ ਚਰਣ ਕਮਲ ਆਰਾਧਣ ਦੀ ਜਾਚ ਆਵੇਗੀ। ਫਿਰ ਅੱਠ ਪਹਰ ਸਾਈਂ ਯਾਦ ਰਹੇਗਾ। ਇਹ ਮਨ ਦਾ ਆਧਾਰ ਬਣੇਗਾ। ਇਸ ਆਧਾਰ ਤੇ ਭਗਤ ਜੀਉਂਦੇ ਹਨ ਤੇ ਸਾਈਂ ਉਨ੍ਹਾਂ ਦੀ ਸਦਾ ਰਖਦਾ ਹੈ।

ਅੰਕ ੩- ਇਹ ਉਪਰ ਦੱਸੀ ਨਾਮ ਆਰਾਧਣ ਦੀ ਕਾਰ ਵਪਾਰ ਵਾਙੂ ਇਕ ਸੁਹਣੀ ਰਾਸ ਜਮਾਂ ਕਰਨੀ ਹੈ, ਜੋ ਅੱਗੇ ਹਰੀ ਦੇ ਦਰ ਗਿਆਂ ਕੰਮ ਆਵੇਗੀ, ਤੇ ਓਥੇ ਨਿਹਚਲ ਟਿਕਾਣਾ ਮਿਲੇਗਾ, ਓਥੋਂ ਫੇਰ ਜਨਮ ਮਰਨ ਨਹੀਂ ਹੁੰਦਾ, ਕਿਉਂਕਿ ਜਨਮ ਮਰਨ ਦਾ ਮੂਲ ਸੰਸਾ ਤੇ ਦੁਖ* ਕਟ ਜਾਂਦਾ ਹੈ। ਐਉਂ ਅਗਲੇ ਪਿਛਲੇ ਕੀਤੇ ਕਾਲ ਜਾਲ ਵਿਚ ਫਸਾਈ ਰਖਣ ਵਾਲੇ ਕਰਮ ਅਤੇ ਉਨ੍ਹਾਂ ਦੇ ਲੇਖ, ਸਭ ਕੁਛ ਮਿਟ ਜਾਂਦਾ ਹੈ।

ਅੰਕ ੪ - ਵਿਚ ਮੁੜ ਬੂਣੀ ਖੰਨਨ ਨਜਾਯ ਵਾਙੂ ਤਾਕੀਦ ਕਰਦੇ ਹਨ ਕਿ ਸਤਿਸੰਗ ਕਰੋ ਤੇ ਨਾਮ ਜਪੋ, ਜਿਸ ਕਰਕੇ ਇਛਾ ਪੂਰਨ ਹੋਣਗੀਆਂ ਤੇ ਸ੍ਰੀ ਰੰਗ ਜੀ ਮਿਲ ਪੈਣਗੇ।

ਅੰਕ ੫-ਐਉਂ ਜੋ ਵਾਹਿਗੁਰੂ ਜੀ ਨੂੰ ਪ੍ਰਾਪਤ ਹੋ ਗਏ ਹਨ, ਉਨ੍ਹਾਂ ਦੀ ਹਾਲਤ ਵਰਣਨ ਕੀਤੀ ਹੈ:-

੧. ਉਨ੍ਹਾਂ ਦਾ ਮਨ ਪ੍ਰੇਮਾ ਭਗਤੀ ਵਿਚ ਲੀਨ ਰਹਿੰਦਾ ਹੈ, ਭਾਵ ਪ੍ਰਭੂ ਵਿਚ ਪ੍ਰੇਮ ਭਾਵ ਨਾਲ ਲਗਾ ਰਹਿੰਦਾ ਹੈ। ਜਿਵੇਂ ਕਿ ਮੱਛੀ ਜਲ ਵਿਚ ਹੀ ਜੀਉਂਦੀ ਹੈ, ਤਿਵੇਂ ਓਹ ਹਰੀ ਪ੍ਰੇਮ ਵਿਚ ਹੀ ਜੀਉਂਦੇ ਹਨ।

੨. ਓਹ ਤ੍ਰਿਪਤ ਰਹਿੰਦੇ ਹਨ। ਕੋਈ ਅਤ੍ਰਿਪਤੀ ਨਹੀਂ ਅੰਦਰ ਫੇਰਾ ਪਾਉਂਦੀ । ਇਹ ਤ੍ਰਿਪਤੀ, ਵਾਸ਼ਨਾਂ ਤ੍ਰਿਸ਼ਨਾ ਦੀ ਅਣਹੋਂਦ ਮਾਤ੍ਰ ਨਹੀਂ ਪਰ ਸਰੂਪ ਵਿਚ ਨਿਵਾਸ ਦਾ ਅਨੰਦ ਬੀ ਹੈ। ਇਹ ਤ੍ਰਿਪਤੀ ਕੇਵਲ ਇਛਾ ਦੀ ਪੂਰਣਤਾ ਮਾਤ੍ਰ ਨਹੀਂ ਇਹ ਸਰਬ ਸੁਖਾਂ ਦੇ ਸੁਖਦੀ 'ਅੰਤਰ ਪ੍ਰਤੀਤੀ' ਹੈ। ਹਾਂ ਇਹ ਸ੍ਰੀ ਧਰ (ਈਸ਼੍ਵਰ) ਦੀ ਪ੍ਰਾਪਤੀ ਦੀ ਪ੍ਰਤੀਤੀ ਹੈ ਜਿਸ ਵਿਚ ਮੰਗਲ ਹੀ ਮੰਗਲ ਹੁੰਦਾ ਹੈ ਤੇ ਮੰਗਲ ਸੰਗੀਤਕ ਰੰਗ ਵਿਚ ਸਦਾ ਸੁਖੀ ਰਖਦਾ ਹੈ।

ਇਹ ਸਭ ਕੁਛ ਨਾਮ ਤੇ ਪ੍ਰੇਮਾ ਭਗਤੀ ਦਾ ਫੱਲ ਹੁੰਦਾ ਹੈ॥੫॥੧॥੨॥

**ਨਿਰੁਕ੍ਤ-** ਸਮਾਲੇ-ਸੰਮ੍ਹਾਲੇਂ=ਤੂੰ ਸੰਮ੍ਹਾਲੀਂ। ਯਾਦ ਕਰੀਂ। ਸਿਮਰੀਂ।

ਬਨਵਾਰੀ- {ਸੰਸ:, ਵਨ ਮਾਲਿਨ੍} ਬਨ ਦੇ ਫੂਲਾਂ ਦੀ ਮਾਲਾ ਪਹਿਨਣੇ ਵਾਲਾ†

* ਸੰਸਾ ਤੇ ਭ੍ਰਮ ਆਦਿ ਹੀ ਦੁਖ ਦਾ ਮੂਲ ਹੁੰਦੇ ਹਨ। ਭ੍ਰਮ ਕਾਰਣ ਹੈ, ਦੁਖ ਫਲ ਹੈ।

† ਪੰਜ ਪ੍ਰਕਾਰ ਦੇ ਫੁਲਾਂ ਦੀ ਮਾਲਾ ਨੂੰ ਬੀ ਬਨ ਮਾਲਾ ਆਖਦੇ ਹਨ, ਓਹ ਏਹ ਹਨ, ਮੰਦਾਰ, ਤੁਲਸੀ, ਹਾਰ ਸ਼ਿੰਗਾਰ, ਕੁੰਦ, ਕਮਲ। (ਅ) ਕਦੇ ਬਨ ਮਾਲੀ ਮੇਘ ਨੂੰ ਬੀ ਕਹਿ ਲੈਂਦੇ ਹਨ।

ਕ੍ਰਿਸ਼ਨ। (ਅ) ਬਨ ਹੀ ਜਿਸ ਦੇ ਗਲੇ ਵਿਚ ਫੁਲਾਂ ਦੀ ਮਾਲਾ ਹੈ।

ਸ੍ਰੀ ਰੰਗ-ਜੋ (ਸ੍ਰੀ=) ਲਛਮੀ ਦਾ ਪ੍ਰੀਤਮ ਹੈ।
(ਅ) ਜਿਸ ਦਾ (ਰੰਗ=) ਰੂਪ ਹੀ ਸ਼ੋਭਾ ਹੈ।
(ੲ) ਜੋ ਸਾਰੀ ਅਪਣੀ ਰਚੀ ਮਾਯਾ ਦਾ ਮਾਲਕ ਹੈ।
ਸ੍ਰੀ ਧਰ-ਜੋ ਲਛਮੀ ਨੂੰ ਧਾਰਨ ਕਰੇ।
(ਅ)ਜਗਤ ਵਿਭੂਤੀ ਦੇ ਧਾਰਨ ਕਰਨੇ ਵਾਲਾ।

ਏਹ ਨਾਮ ਆਮ ਕਰਕੇ ਵਿਸ਼ਨੂੰ ਲਈ ਵਰਤੇ ਜਾਂਦੇ ਹਨ। ਜੋ ਅਰਥ (ਅ) ਵਿਚ ਕੀਤੇ ਗਏ ਹਨ ਸੋ ਵਾਹਿਗੁਰੂ ਦਾ ਭਾਵ ਦਰਸਾਉਂਦੇ ਹਨ। ਗੁਰੂ ਜੀ ਏਥੇ ਏਹ ਨਾਮ ਅਪਣੇ ਪ੍ਰਭੂ, ਵਾਹਿਗੁਰੂ ਅਕਾਲ ਪੁਰਖ ਲਈ ਵਰਤ ਰਹੇ ਹਨ ਕਿਸੇ ਅਵਤਾਰ ਯਾ ਦੇਵਤਾ ਵਯਕਤੀ ਲਈ ਨਹੀਂ ਵਰਤ ਰਹੇ। ਜੈਸੇ ਕਿ ਓਹ ਲੱਛਣ ਦੱਸ ਰਹੇ ਹਨ:-
(੧) ਜਲਿ ਥਲਿ ਪੂਰਿ ਰਹਿਆ।
(੨) ਘਟਿ ਘਟਿ ਨਦਰਿ ਨਿਹਾਲੇ।
(੩) ਅੰਤਰਿ ਬਾਹਰਿ ਸਰਬਤਿ ਰਵਿਆ।
(੪) ਠਾਕੁਰ। ਆਦਿ।

ਮਨ ਚਿੰਦੇ- ਮਨ ਦੇ ਚਿਤਵੇ ਯਾ ਚਾਹੇ ਹੋਏ।          ਬਿਖੁ-ਵਿਹੁ।
ਬੋਹਿਥੁ-ਜਹਾਜ਼।          ਸਹਸਾ-{ਸੰਸ:, ਸੰਸ਼ਯ} ਸੰਸਾ। ਭਰਮ।
ਖੇਪ-{ਪੰਜਾ:} ਸੌਦਾ। ਉਹ ਸ਼ੈ ਜੋ ਲੱਦਕੇ ਦੂਜੇ ਥਾਂ ਲਿਜਾਕੇ ਵੇਚਕੇ ਨਫੇ ਦੀ ਆਸ ਰਖੀਦੀ ਹੈ।
ਸਵਲੀ-ਸਸਤੀ। ਜਦੋਂ ਕਿਸੇ ਸ਼ੈ ਦਾ ਫਸਲ ਤਯਾਰ ਹੋਕੇ ਸ਼ੈ ਵਿਕ ਰਹੀ ਹੋਵੇ ਉਸ ਵੇਲੇ ਸਸਤੀ ਹੁੰਦੀ ਹੈ। ਉਸ ਵੇਲੇ ਦੀ ਖਰੀਦੀ ਨੂੰ ਸਵੱਲੀ ਆਖਦੇ ਹਨ।
ਅਲਖ-ਜੋ ਮਨ ਇੰਦ੍ਰਿਆਂ ਕਰਕੇ ਲਖਿਆ ਨਾ ਜਾ ਸਕੇ।
ਅਭੇਵੇ- ਜਿਸ ਦਾ ਭੇਦ ਨਾ ਪਾਇਆ ਜਾ ਸਕੇ।
ਪਰਗਾਸੇ-ਪ੍ਰਕਾਸ਼। ਭਾਵ ਹੈ ਗਯਾਨ ਰੂਪੀ ਚਾਨਣਾ। ਦੇਖੋ ਪਰਗਾਸੁ ਪੰਨਾ ੩੬੬।
ਸੁਖਹ ਗਾਮੀ-ਸੁਖ ਭੋਗਣ ਵਾਲਾ। ਸੁਖ ਮਾਨਣ ਵਾਲਾ। (ਅ) ਸੁਖਾਂ ਨੂੰ ਪਹੁੰਚਾ ਹੋਇਆ।
ਪੁਰਬੇ ਕਮਾਏ-ਪਹਿਲੋਂ ਦੇ ਕਮਾਏ ਹੋਏ। ਪਿਛਲੇ ਜਨਮਾਂ ਦੇ ਕੀਤੇ ਕਰਮ।
ਬਿਸੁਆਸੋ-{ਸੰਸ:, ਵਿਸ਼੍ਵਾਸ:} ਭਰੋਸਾ, ਸਿਦਕ।
ਮੀਨਾ-ਮੱਛੀ।          ਆਘਾਨੇ-ਰੱਜੇ। ਤ੍ਰਿਪਤ ਹੋਏ।
ਅੰਮ੍ਰਿਤ ਬਾਨੇ-ਅੰਮ੍ਰਿਤ ਦੇ ਵੰਨ ਦੇ, ਅੰਮ੍ਰਿਤ ਰੂਪੀ।
ਵੁਠੇ-ਵੱਸੇ, ਪ੍ਰਾਪਤ ਹੋਏ।
ਸਰਬਸੁ-{ਸੰਸ:, ਸਰ੍ਵਸ਼ਸ੍=ਸਾਰਾ} ਸਾਰਾ ਧਨ। ਸਾਰਾ ਮਾਲ ਦੌਲਤ। ਪੂਰਨ ਵਿਭੂਤੀ।
ਸਿਖ ਸੰਤ ਸਮਝਾਈ-ਸਿਖ ਸੰਤ ਸਮਝਾਈਂ: ਸਿਖਾਂ ਤੇ ਸੰਤਾਂ ਨੂੰ ਸਮਝਾਉਂਦਾ ਹਾਂ। ਸਿਖਾਂ ਤੇ ਸੰਤਾਂ ਨੂੰ ਸਮਝਾ ਰਿਹਾ ਯਾ ਰਹੇ ਹਾਂ॥੫॥੧॥੨॥

## {ਸਿਰੀ ਰਾਗੁ ਮਹਲਾ ੫, ਛੰਤ-੩}

**ਪ੍ਰਾਕ੍ਰਥਨ-** ਇਸ ਸ਼ਬਦ ਵਿਚ ਪੰਜ ਡੱਖਣੇ ਹਨ। ਹਰ ਡੱਖਣੇ ਨਾਲ ਇਕ ਛੰਤ ਹੈ। ਚਾਰ ਡੱਖਣਿਆਂ ਵਿਚ ਇਕ ਇਕ ਨੁਕਤਾ ਵਰਣਨ ਕੀਤਾ ਹੈ। ਹਰ ਛੰਤ ਵਿਚ ਡੱਖਣੇ ਦੇ ਭਾਵ ਦਾ ਪ੍ਰਕਾਰ ਯਾ ਕੋਈ ਵਿਸਥਾਰ ਹੈ, ਜਿਸ ਵਿਚ ਪਿਛਲੇ ਦਾ ਉਪਦੇਸ਼ ਰੂਪ ਨਿਚੋੜ ਪਾਠਕ ਦੇ ਅਮਲ ਲਈ ਸਿੱਧਾ

ਉਪਦੇਸ਼ ਰੂਪ ਉਚਾਰਿਆ ਹੈ। ਸਾਰਾ ਸ਼ਬਦ ਇਕ ਵਿਸਮਾਦੀ ਰਸ ਦੀ ਝਰਨਾਟ ਲਾ ਦੇਣ ਵਾਲਾ ਉਮਾਹੂ ਉਛਾਲ ਹੈ।

| ਮੂਲ | ਅਰਥ |
|---|---|
| **ਸਿਰੀ ਰਾਗ ਕੇ ਛੰਤ ਮਹਲਾ ੫॥ ੧ਓ ਸਤਿਗੁਰਪ੍ਰਸਾਦਿ॥ਡਖਣਾ॥** | {ਡੱਖਣਾ ਪਹਿਲਾ} |
| **ਹਠ ਮਝਾਹੂ ਮਾ ਪਿਰੀ ਪਸੇ ਕਿਉ ਦੀਦਾਰ ॥ ਸੰਤ ਸਰਣਾਈ ਲਭਣੇ ਨਾਨਕ ਪ੍ਰਾਣ ਅਧਾਰ ॥ ੧ ॥** | {ਪ੍ਰਸ਼ਨ:} ਮੇਰਾ ਪਿਆਰਾ (ਵਾਹਿਗੁਰੂ) ਮੇਰੇ ਹਿਰਦੇ ਵਿਚ ਹੀ (ਮੌਜੂਦ ਹੈ) ਪਰ (ਉਸਦਾ) ਦਰਸ਼ਨ ਕਿਵੇਂ ਦਿੱਸੇ? {ਉੱਤਰ:} ਹੇ ਨਾਨਕ ਪ੍ਰਾਣਾਂ ਦੇ ਆਸਰਾ (ਵਾਹਿਗੁਰੂ ਜੀ) ਸੰਤਾਂ ਦੀ ਸ਼ਰਣ ਵਿਚ ਆ ਜਾਣ ਨਾਲ ਲੱਭ ਪੈਂਦੇ ਹਨ॥੧॥ |
| **ਛੰਤੁ ॥ ਚਰਨ ਕਮਲ ਸਿਉ ਪ੍ਰੀਤਿ ਰੀਤਿ ਸੰਤਨ ਮਨਿ ਆਵਏ ਜੀਉ॥ ਦੁਤੀਆ ਭਾਉ ਬਿਪਰੀਤਿ ਅਨੀਤਿ ਦਾਸਾ ਨਹ ਭਾਵਏ ਜੀਉ ॥ ਦਾਸਾ ਨਹ ਭਾਵਏ ਬਿਨੁ ਦਰਸਾਵਏ ਇਕ ਖਿਨੁ ਧੀਰਜੁ ਕਿਉ ਕਰੈ ॥ ਨਾਮ ਬਿਹੂਨਾ ਤਨੁ ਮਨੁ ਹੀਨਾ ਜਲ ਬਿਨੁ ਮਛੁਲੀ ਜਿਉ ਮਰੈ ॥ ਮਿਲੁ ਮੇਰੇ ਪਿਆਰੇ ਪ੍ਰਾਨ ਅਧਾਰੇ ਗੁਣ ਸਾਧ ਸੰਗਿ ਮਿਲਿ ਗਾਵਏ ॥ ਨਾਨਕ ਕੇ ਸੁਆਮੀ ਧਾਰਿ ਅਨੁਗ੍ਰਹੁ ਮਨਿ ਤਨਿ ਅੰਕਿ ਸਮਾਵਏ ॥ ੧ ॥** | ਛੰਤੁ॥ ਸੰਤਾਂ ਦੇ ਮਨ ਵਿਚ (ਮਿਲਣੇ ਦੀ) ਰੀਤਿ ਇਹ ਆਉਂਦੀ ਹੈ ਕਿ (ਵਾਹਿਗੁਰੂ ਜੀ) ਦੇ ਚਰਨ ਕਮਲਾਂ ਨਾਲ ਪ੍ਰੀਤ ਕੀਤੀ ਜਾਵੇ (ਭਾਵ ਪ੍ਰੇਮ ਭਗਤੀ ਕੀਤੀ ਜਾਵੇ)। ਦੂਜਾ ਜੋ ਭਾਉ ਹੈ ਉਹ ਮ੍ਰਿਯਾਦਾ ਦੇ ਵਿਰੁਧ ਹੈ (ਮ੍ਰਿਯਾਦਾ ਵਿਰੁਧ ਬਾਤ ਪ੍ਰੇਮ ਦੀ ਨੀਤੀ ਵਿਚ) ਅਨਜਾਯ ਹੈ, (ਜੋ) ਦਾਸਾਂ (=ਭਗਤਾਂ) ਨੂੰ ਨਹੀਂ ਭਾਉਂਦਾ। (ਹਾਂ) ਦਾਸਾਂ ਨੂੰ (ਵਾਹਿਗੁਰੂ ਦੇ) ਦਰਸ਼ਨ ਲਏ ਬਿਨ ਹੋਰ ਕੁਛ ਨਹੀਂ ਚੰਗਾ ਲਗਦਾ, (ਇਸ ਲਈ ਓਹ ਦਰਸ਼ਨ ਬਿਨਾਂ) ਇਕ ਪਲ ਬੀ ਧੀਰਜ ਕਿਵੇਂ ਧਾਰਨ ਕਰਨ। (ਸੰਤਾਂ ਦਾ) ਤਨ ਤੇ ਮਨ ਨਾਮ ਤੋਂ ਵਿਹੂਣਾ ਹੋਕੇ ਹੀਣਾ ਹੋਣ ਲੱਗ ਜਾਂਦਾ ਹੈ, ਜਿਵੇਂ ਪਾਣੀ ਬਿਨਾਂ ਮੱਛੀ ਮਰਦੀ ਹੈ। {ਅਰਦਾਸ:} ਹੇ ਮੇਰੇ ਪ੍ਰਾਣਾਂ ਦੇ ਆਧਾਰ (ਵਾਹਿਗੁਰੂ! ਮੈਨੂੰ) ਮਿਲ ਜੋ (ਮੇਰਾ ਮਨ) ਸਾਧੂ ਦੇ ਸੰਗ ਵਿਚ ਰਲਕੇ (ਸ਼ੁਕਰੀਏ ਤੇ ਸਿਫਤ ਸਲਾਹ ਵਿਚ ਆਪ ਦੇ) ਗੁਣ ਗਾਯਨ ਕਰੇ। ਹੇ ਨਾਨਕ ਦੇ ਸੁਆਮੀ! ਕਿਰਪਾ ਕਰੋ ਜੋ ਤਨ ਤੇ ਮਨ ਕਰਕੇ (ਤੁਹਾਡੇ) ਸਰੂਪ ਵਿਚ ਸਮਾ ਜਾਵੀਏ॥੧॥ |

**ਭਾਵ**-ਇਸ ਪਹਿਲੇ ਡਖਣੇ ਵਿਚ ਪ੍ਰਸ਼ਨ ਤੇ ਉੱਤਰ ਦੁਇ ਹਨ। ਪ੍ਰਸ਼ਨ ਹੈ ਕਿ ਮੇਰਾ ਪਿਆਰਾ, ਅਰਥਾਤ ਵਾਹਿਗੁਰੂ ਹੈ ਤਾਂ ਮੇਰੇ ਹਿਰਦੇ ਵਿਚ ਪਰ ਉਸਦਾ ਦਰਸ਼ਨ ਕਿਵੇਂ ਹੋਵੇ? ਉੱਤਰ ਇਹ ਦੇਂਦੇ ਹਨ ਕਿ ਓਹ ਮੇਰੇ ਪ੍ਰਾਣਾਂ ਦੇ ਆਧਾਰ ਪ੍ਰੀਤਮ ਜੀ ਸੰਤਾਂ ਦੀ ਸ਼ਰਣ ਪਿਆਂ ਲੱਭਦੇ ਹਨ॥੧॥

ਛੰਤ ਵਿਚ ਉਹ ਪ੍ਰਕਾਰ ਦੱਸਿਆ ਹੈ ਜਿਵੇਂ ਕਿ ਸੰਤ ਸ਼ਰਣ ਵਿਚ ਜਾਕੇ ਦਰਸ਼ਨ ਹੁੰਦੇ ਹਨ।

੧. ਸੰਤਾਂ ਦੇ ਹ੍ਰਿਦੇ ਵਿਚ ਜੋ ਰੀਤੀ ਹੁੰਦੀ ਹੈ ਉਹ ਪ੍ਰੇਮ, ਵਾਹਿਗੁਰੂ ਜੀ ਦੇ ਚਰਨਾਂ ਨਾਲ ਪ੍ਰੇਮ ਭਾਵਨਾ ਹੁੰਦੀ ਹੈ। ਉਹ ਪ੍ਰੇਮ ਉਸੇ ਪ੍ਰੀਤਮ ਨਾਲ ਹੋਵੇ ਦੂਜੇ ਨਾਲ ਭਾਉ ਯਾ ਪ੍ਰੀਤ ਨਾ ਹੋਵੇ। ਪ੍ਰੀਤਮ ਵਾਹਿਗੁਰੂ ਤੋਂ ਛੁਟ ਹੋਰਸ ਨਾਲ ਪ੍ਰੀਤ ਨੂੰ ਓਹ ਪ੍ਰੇਮ ਮਾਰਗ ਦੀ ਮ੍ਰਿਯਾਦਾ ਦੇ ਉਲਟ ਸਮਝਦੇ ਹਨ। ਪ੍ਰੇਮ ਮਾਰਗ ਦੇ ਅਸੂਲਾਂ ਦੇ ਵਿਰੁਧ ਜੋ ਕਰਨੀ ਹੈ ਉਸਨੂੰ ਉਹ ਅਨੀਤਿ ਸਮਝਦੇ ਹਨ। ਅਨੀਤੀ ਉਨ੍ਹਾਂ ਨੂੰ ਨਹੀਂ ਭਾਉਂਦੀ ਭਾਵ ਉਹ ਉਸਨੂੰ ਅਵਿਹਿਤ ਸਮਝਦੇ ਹਨ। ਸੋ ਓਹ ਅਪਣੇ ਪ੍ਰੀਤਮ ਦੇ ਦਰਸ਼ਨ ਨੂੰ ਖਿਨ ਖਿਨ ਲੋਚਦੇ ਹਨ। ਇਸ ਲੋਚਾ ਬਿਨ ਧੀਰਜ ਨਹੀਂ ਧਾਰਦੇ। ਇਹ ਲੋਚਾ ਨਾਮ

ਸਿਮਰਨ ਦਾ ਰੂਪ ਧਾਰਨ ਕਰਦੀ ਹੈ ਐਸਾ ਕਿ ਨਾਮ ਤੋਂ ਵਿਹੂਣੇ ਹੋਕੇ ਉਨ੍ਹਾਂ ਸੰਤਾਂ ਦਾ ਤਨ ਤੇ ਮਨ ਹੀਣਾ ਹੋ ਜਾਂਦਾ ਹੈ, ਜਿਵੇਂ ਜਲ ਤੋਂ ਬਿਨਾ ਮੱਛੀ ਮਰਨ ਲੱਗਦੀ ਹੈ। ਇਸ ਕਰਕੇ ਓਹ ਨਾਮ ਸਿਮਰਦੇ, ਦਰਸ਼ਨ ਲੋਚਦੇ, ਅਰਦਾਸ ਕਰਦੇ ਰਹਿੰਦੇ ਹਨ ਕਿ ਹੇ ਪ੍ਰੀਤਮ ! ਹੇ ਮੇਰੇ ਪ੍ਰਾਣਾਂ ਦਾ ਆਸਰਾ! ਅਰਥਾਤ ਹੇ ਮੇਰੇ ਜੀਵਨ ਦਾ ਆਧਾਰ! ਮੈਨੂੰ ਮਿਲੋ। ਪਰ ਸਿਫ਼ਤ ਸਲਾਹ ਦੇ ਰਸਤੇ ਮਿਲੋ ਕਿ ਸਾਧੂ ਦੇ ਸੰਗ ਮਿਲਕੇ ਆਪ ਦੇ ਗੁਣ ਗਾਵੀਏ। ਇਸ ਨਾਮ ਤੇ ਸਿਫਤ ਸਲਾਹ ਦੇ ਰਸਤੇ ਅਪਣੀ ਕਿਰਪਾ ਕਰਕੇ ਮਿਲ ਪਵੋ। ਹੇ ਨਾਨਕ ਦੇ ਸੁਆਮੀ: ਮੇਰਾ ਮਨ ਤੇ ਤਨ ਆਪਦੇ ਅਰਪਨ ਹੋਇਆ ਰਹੇ ਤੇ ਇਹ ਅਰਪਨ ਹੋਇਆ ਆਪ ਦੇ ਸਰੂਪ ਵਿਚ ਸਮਾ ਜਾਵੇ। ਦੁਤੀਆ ਭਾਵ ਦੀ ਵਿਥ ਕੋਈ ਨਾਂ ਰਹੇ॥੧॥

{ਦੂਜਾ ਡੱਖਣਾ ਟੁਰਿਆ}

ਪਹਿਲੇ ਡੱਖਣੇ ਵਿਚ ਦੱਸੀ ਵਿਧੀ ਅਨੁਸਾਰ ਅਮਲ ਕਰਨੇ ਤੇ ਪ੍ਰੀਤਮ ਜੀ ਦਿੱਸ ਪਏ ਹਨ। ਇਹ ਗੱਲ ਦੂਜੇ ਡੱਖਣੇ ਵਿਚ ਦੱਸੀ ਹੈ। ਦਰਸ਼ਨ ਕਰਨ ਵਾਲੀ ਦ੍ਰਿਸ਼ਟੀ ਖੁੱਲ੍ਹ ਗਈ ਹੈ, ਹੁਣ ਕਿਵ ਦੇਖ ਰਹੇ ਹਨ:-

**ਡਖਣਾ॥ ਸੋਹੰਦੜੋ ਹਭ ਠਾਇ ਕੋਇ ਨ ਦਿਸੈ ਡੂਜੜੋ ॥ ਖੁਲ੍ੜੇ ਕਪਾਟ ਨਾਨਕ ਸਤਿਗੁਰ ਭੇਟਤੇ॥੧॥**

ਹੇ ਨਾਨਕ! ਸਤਿਗੁਰ ਨੂੰ ਮਿਲਦਿਆਂ (ਅਗਜਾਨ ਦੇ) ਕਿਵਾੜ ਖੁਲ੍ਹ ਗਏ। (ਹੁਣ ਪ੍ਰੀਤਮ ਵਾਹਿਗੁਰੂ) ਸਭ ਥਾਈਂ ਸੁਭਾਇਮਾਨ (ਦਿੱਸ ਰਿਹਾ) ਹੈ (ਉਸ ਬਿਨਾਂ ਹੋਰ) ਦੂਜਾ ਕੋਈ ਨਹੀਂ ਦਿੱਸ ਰਿਹਾ॥੧॥

**ਛੰਤੁ ॥ ਤੇਰੇ ਬਚਨ ਅਨੂਪ ਅਪਾਰ ਸੰਤਨ ਆਧਾਰ ਬਾਣੀ ਬੀਚਾਰੀਐ ਜੀਉ ॥ ਸਿਮਰਤ ਸਾਸ ਗਿਰਾਸ ਪੂਰਨ ਬਿਸੁਆਸ ਕਿਉ ਮਨਹੁ ਬਿਸਾਰੀਐ ਜੀਉ ॥ ਕਿਉ ਮਨਹੁ ਬੇਸਾਰੀਐ ਨਿਮਖ ਨਹੀ ਟਾਰੀਐ ਗੁਣਵੰਤ ਪ੍ਰਾਨ ਹਮਾਰੇ ॥ ਮਨ ਬਾਂਛਤ ਫਲ ਦੇਤ ਹੈ ਸੁਆਮੀ ਜੀਅ ਕੀ ਬਿਰਥਾ ਸਾਰੇ ॥ ਅਨਾਥ ਕੇ ਨਾਥੇ ਸ੍ਰਬ ਕੈ ਸਾਥੇ ਜਪਿ ਜੂਐ ਜਨਮੁ ਨ ਹਾਰੀਐ ॥ ਨਾਨਕ ਕੀ ਬੇਨੰਤੀ ਪ੍ਰਭ ਪਹਿ ਕ੍ਰਿਪਾ ਕਰਿ ਭਵਜਲੁ ਤਾਰੀਐ ॥ ੨ ॥**

{ਉਸ ਵਜਾਪਕ ਅੱਗੇ ਅਰਦਾਸ:} ਤੇਰੇ ਬਚਨ ਅਪਾਰ ਅਨੂਪ (ਅਤਿ ਸੁੰਦਰ ਹਨ ਓਹ) ਸੰਤਾਂ ਦਾ ਆਧਾਰ ਹਨ, (ਉਸੇ) ਬਾਣੀ ਦਾ ਵੀਚਾਰ ਕਰਦੇ ਹਾਂ ਜੀ। (ਉਸੇ ਅਨੁਸਾਰ) ਸਾਸ ਗਿਰਾਸ ਸਿਮਰਨ ਕਰ ਰਹੇ ਹਾਂ (ਜਿਸ ਤੋਂ) ਪੂਰਨ ਵਿਸ਼ਵਾਸ (ਵਿਚ ਪਹੁੰਚ ਪਏ ਹਾਂ, ਇਸ ਲਈ ਤੈਨੂੰ) ਮਨ ਤੋਂ ਕਿਉਂ ਵਿਸਾਰੀਏ ਜੀ। ਹੇ ਗੁਣਾਂ ਦੇ ਮਾਲਕ ਸਾਡੇ ਪ੍ਰਾਣ (ਪਿਆਰੇ ਵਾਹਿਗੁਰੂ ਜੀ) ਆਪ ਨੂੰ ਕਿਉਂ ਵਿਸਾਰੀਏ, ਹਾਂ ਇਕ ਪਲ ਭਰ ਬੀ ਨਾ ਮਨ ਤੋਂ ਦੂਰ ਕਰੀਏ। (ਤੂੰ ਸਾਡਾ) ਮਾਲਕ ਹੈਂ ਤੇ, (ਹਾਂ ਤੈਨੂੰ ਜੋ ਤੂੰ) ਮਨ ਦੇ ਚਾਹੇ ਫਲ ਦੇਂਦਾ ਹੈਂ, (ਤੇ ਸਾਡੇ) ਜੀਅ ਦੀ ਪੀੜਾ (ਆਪੇ) ਜਾਣਦਾ ਹੈ। (ਤਾਂ ਤੇ ਹੇ ਸਿਖੋ! ਉਹ ਜੋ) ਅਨਾਥਾਂ ਦਾ ਨਾਥ ਹੈ, ਸਭ ਦੇ ਅੰਗ ਸੰਗ ਹੈ (ਆਓ ਸਾਰੇ ਉਸ ਦਾ) ਜਪ ਕਰੀਏ (ਅਤੇ ਇਹ ਮਨੁਖਾ) ਜਨਮ ਜੂਏ (ਵਿਚ ਹਾਰਨ ਵਾਙੂ) ਹਾਰ ਨਾ ਜਾਈਏ। ਹੇ ਪ੍ਰਭੂ (ਆਪ) ਪਾਸ ਨਾਨਕ ਦੀ ਬੇਨਤੀ ਹੈ (ਸਾਰੇ ਜੀਵਾਂ ਨੂੰ) ਭਉਜਲ ਤੋਂ ਤਾਰ ਲਈਏ॥੨॥

**ਭਾਵ–** ਸਤਿਸੰਗ ਦੀ ਸ਼ਰਣ ਜਾਣ ਨਾਲ ਸਤਿਗੁਰੂ ਮਿਲ ਪਿਆ ਹੈ, ਸਤਿਗੁਰੂ ਨੂੰ ਮਿਲਦਿਆਂ ਅਗਜਾਨ ਦੂਰ ਹੋ ਗਿਆ ਹੈ। ਭ੍ਰਮ ਦਾ ਜੋ ਪਰਦਾ ਸੀ ਉਠ ਗਿਆ, ਹੁਣ ਪ੍ਰੀਤਮ ਦਿੱਸ ਪਿਆ ਹੈ। ਉਹ ਹਰ ਥਾਂ ਸੁਭਾਇਮਾਨ ਹੋ ਰਿਹਾ ਹੈ। ਉਸ ਬਿਨਾਂ ਹੋਰ ਕੋਈ ਦੂਜਾ ਨਹੀਂ ਦਿੱਸਦਾ। ਭਾਵ ਦ੍ਵੈਤ ਦ੍ਰਿਸ਼ਟੀ ਉਠ ਗਈ ਹੈ, ਇਕੋ ਪਰੀ ਪੂਰਣ ਪ੍ਰੀਤਮ ਵਿਆਪਕ ਦਿਸ ਰਿਹਾ ਹੈ।।੧।।

ਜਾਪਦਾ ਹੈ ਕਿ ਪਹਿਲੀਆਂ ਦੋ ਸਤਰਾਂ ਪਿਛੇ ਕਹੇ ਸਤਿਗੁਰੂ ਵਲ ਹਨ ਜਿਸਨੇ ਕਪਾਟ ਖੁਹਲੇ। ਅਗਲੀਆਂ ਦੋ ਤੁਕਾਂ ਕਪਾਟ ਖੁੱਲ੍ਹਕੇ ਜੋ ਪ੍ਰੀਤਮ ਨਜ਼ਰ ਆਏ ਉਨ੍ਹਾਂ ਵਲ ਹਨ। ਅਗੋਂ 'ਮਨ ਬਾਂਛਤ ਫਲ ਦੇਤ ਹੈ' ਤੋਂ ਲੈਕੇ ਦੋ ਸਤਰਾਂ 'ਹਾਰੀਐ' ਤਕ ਸਿਖਾਂ ਨੂੰ ਉਪਦੇਸ਼ ਹੈ। ਅਖੀਰਲੀ ਤੁਕ ਜੀਵਾਂ ਦੇ ਉਧਾਰ ਲਈ ਪ੍ਰਭੂ ਅੱਗੇ ਪ੍ਰਾਰਥਨਾਂ ਹੈ। ਪਰ ਸਾਰੇ ਛੰਤ ਦੀ ਬ੍ਰਿਤੀ ਜੇ ਪ੍ਰਭੂ ਵਲ ਸਮਝੀਏ ਤਾਂ ਐਉਂ ਲਗਦੀ ਹੈ:-

ਛੰਤ ਵਿਚ ਦੱਸਦੇ ਹਨ ਕਿ ਕਪਾਟ ਖੁਲ੍ਹ ਗਏ ਤਾਂ ਸਭ ਪਾਸੇ ਸੁੰਦਰਤਾ ਹੀ ਸੁੰਦਰਤਾ ਦਿੱਸ ਪਈ ਤੇ ਇੱਕੋ ਇੱਕ ਦਿੱਸ ਪਿਆ ਤਾਂ ਵਰਤੋਂ ਕੀ ਹੋਈ? ਤੇਰੇ ਬਚਨ ਸੁਹਣੇ ਯਾਦ ਹਨ, ਉਨ੍ਹਾਂ ਦੀ ਵੀਚਾਰ ਕਾਯਮ ਹੈ, ਸਿਮਰਨ ਜਾਰੀ ਹੈ, ਵਿਸ਼੍ਵਾਸ਼ ਦ੍ਰਿੜ ਹੈ। 'ਜਾ ਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ॥ ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ'॥ {ਸੁਖਮਨੀ, ੧੭-੨} ਵਾਲੀ ਗਲ ਹੋ ਗਈ ਹੈ। {ਹੁਣ ਗੁਰਸਿਖਾਂ ਵਲ ਝੁਕਦੇ ਹਨ:} ਉਹ ਮਨ ਬਾਂਛਤ ਫਲ ਦੇਂਦਾ ਹੈ, ਦਿਲ ਦੀ ਪੀੜਾ ਨੂੰ ਜਾਣਦਾ ਅੰਤਰਯਾਮੀ ਹੈ। ਅਨਾਥਾਂ ਦਾ ਨਾਥ ਹੈ, ਫੇਰ ਹਰੇਕ ਦੇ ਅੰਗ ਸੰਗ ਹੈ, ਉਸਨੂੰ ਮਿਲਨਾ ਉਸਦੇ ਨਾਮ ਦੁਆਰਾ ਹੈ, ਉਸਨੂੰ ਮੂਲੋਂ ਨਾਂ ਵਿਸਾਰੋ, ਸਿਮਰਨ ਤੇ ਜਪ ਕਰੋ। ਇਹ ਉਪਦੇਸ਼ ਕਰਦੇ, ਜੀਵਾਂ ਦੀ ਨਿਰਬਲਤਾ ਦੇ ਜਾਣੂ ਗੁਰੂ ਜੀ ਅੰਤ ਵਿਚ ਪ੍ਰਭੂ ਅਗੇ ਅਰਦਾਸ ਕਰਦੇ ਹਨ: ਕਿ ਹੇ ਪ੍ਰਭੂ ! ਅਪਣੀ ਕ੍ਰਿਪਾ ਕਰਕੇ ਇਸ ਭਵਜਲ ਰੂਪੀ ਸੰਸਾਰ ਤੋਂ ਸਭ ਨੂੰ ਤਾਰ ਲਓ॥੨॥

{ਡਖਣਾ ਤੀਸਰਾ}

**ਡਖਣਾ ॥ ਧੂੜੀ ਮਜਨੁ ਸਾਧ ਖੇ ਸਾਈ ਥੀਏ ਕ੍ਰਿਪਾਲ ॥ ਲਧੇ ਹਭੇ ਥੋਕੜੇ ਨਾਨਕ ਹਰਿ ਧਨੁ ਮਾਲ ॥੧॥**

ਸਾਧੂ ਦੀ ਧੂੜੀ ਵਿਚ ਇਸ਼ਨਾਨ (ਜਦ ਕੀਤਾ ਭਾਵ ਸ਼ਰਣ ਲਈ ਤਦ) ਰਬ ਜੀ ਕ੍ਰਿਪਾਲੂ ਹੋ ਗਏ*। ਹੇ ਨਾਨਕ! (ਇਸ ਤਰ੍ਹਾਂ) ਹਰੀ ਰੂਪੀ ਮਾਲ ਧਨ ਪ੍ਰਾਪਤ ਹੋ ਗਿਆ (ਤੇ ਹੋਰ) ਸਾਰੇ (ਥੋਕੜੇ=) ਪਦਾਰਥ ਬੀ ਮਿਲ ਗਏ।

**ਛੰਤੁ ॥ ਸੁੰਦਰ ਸੁਆਮੀ ਧਾਮ ਭਗਤਹ ਬਿਸ੍ਰਾਮ ਆਸਾ ਲਗਿ ਜੀਵਤੇ ਜੀਉ ॥ ਮਨਿ ਤਨੇ ਗਲਤਾਨ ਸਿਮਰਤ ਪ੍ਰਭ ਨਾਮ ਹਰਿ ਅੰਮ੍ਰਿਤੁ ਪੀਵਤੇ ਜੀਉ॥ ਅੰਮ੍ਰਿਤੁ ਹਰਿ ਪੀਵਤੇ ਸਦਾ ਥਿਰੁ ਥੀਵਤੇ ਬਿਖੈ ਬਨੁ ਫੀਕਾ ਜਾਨਿਆ ॥ ਭਏ ਕਿਰਪਾਲ ਗੋਪਾਲ ਪ੍ਰਭ ਮੇਰੇ ਸਾਧ ਸੰਗਤਿ ਨਿਧਿ ਮਾਨਿਆ ॥ ਸਰਬ ਸੋ ਸੂਖ ਆਨੰਦ ਘਨ ਪਿਆਰੇ ਹਰਿ ਰਤਨੁ ਮਨ ਅੰਤਰਿ ਸੀਵਤੇ ॥ ਇਕੁ ਤਿਲੁ ਨਹੀ ਵਿਸਰੈ ਪ੍ਰਾਨ ਆਧਾਰਾ ਜਪਿ ਜਪਿ ਨਾਨਕ ਜੀਵਤੇ॥੩॥**

ਛੰਤੁ-ਭਗਤਾਂ ਦੇ ਬਿਸਰਾਮ ਲਈ (ਸਾਡਾ) ਸੁਹਣਾ ਸੁਆਮੀ (ਇਕ) ਘਰ ਹੈ (ਜਿਸ ਦੀ) ਆਸਾ ਵਿਚ ਲੱਗਕੇ (ਓਹ) ਜੀਉਂਦੇ ਹਨ। (ਐਸਾ ਕਿ ਉਸ) ਪ੍ਰਭੂ ਦਾ ਨਾਮ ਸਿਮਰਦੇ ਮਨ ਤਨ ਵਿਚ ਗ਼ਲਤਾਨ (=ਮਗਨ) ਹਰੀ (ਰਸ ਦਾ) ਅੰਮ੍ਰਿਤ ਪੀ ਰਹੇ ਹੁੰਦੇ ਹਨ। ਹਰੀ (ਰਸ) ਦਾ ਅੰਮ੍ਰਿਤ ਪੀ ਰਹੇ (ਓਹ) ਸਦਾ ਥਿਰ ਹੋ ਜਾਂਦੇ ਹਨ, (ਓਹ) ਵਿਸ਼ਿਆਂ ਦੇ (ਬਨੁ=) ਜਲ ਨੂੰ ਫਿੱਕਾ ਜਾਣਦੇ ਹਨ। (ਇਸ ਲਈ) ਮੇਰੇ ਗੋਪਾਲ ਪ੍ਰਭੂ (ਉਹਨਾਂ ਉਤੇ) ਕ੍ਰਿਪਾਲ ਹੋ ਜਾਂਦੇ ਹਨ (ਜਿਨ੍ਹਾਂ ਨੇ ਕਿ ਏਸ ਦਾਤ ਦੀ) ਨਿਧੀ ਸਾਧੂ ਦੀ ਸੰਗਤ ਨੂੰ ਹੀ ਮੰਨ ਲਿਆ ਹੁੰਦਾ ਹੈ। (ਹਾ) ਓਹ ਹਰੀ ਰੂਪ (ਨਾਮ) ਰਤਨ ਨੂੰ (ਅਪਣੇ) ਮਨ ਦੇ ਅੰਦਰ (ਮਾਨੋ) ਸੀਉਂਕੇ ਰਖਦੇ ਹਨ (ਇਸ ਤੋਂ ਓਹ ਹਰੀ ਰਸ ਰੂਪ) ਸੰਪੂਰਨ ਸੁਖਾਂ ਦੇ ਸੁਖ (ਤੇ ਇਸ) ਲਗਾਤਾਰੀ ਆਨੰਦਾਂ† ਦੇ ਪਿਆਰੇ ਹੋ ਜਾਂਦੇ ਹਨ। ਹੇ ਨਾਨਕ! ਉਹਨਾਂ ਨੂੰ ਇਕ ਖਿਨ ਮਾਤ੍ਰ ਪ੍ਰਾਣਾਂ ਦਾ ਆਧਾਰ (ਪ੍ਰੀਤਮ) ਵਿਸਰਦਾ ਨਹੀਂ (ਹਾਂ, ਓਹ) ਉਸ ਨੂੰ ਜਪ ਜਪ ਕੇ ਜੀਂਵਦੇ ਹਨ ॥ ੩ ॥

* ਸੰਪ੍ਰਦਾਈ ਅਰਥ ਤੇ ਪ੍ਰਸੰਗਕ ਅਰਥ ਇਹੀ ਹਨ ਕਿ ਸਾਧੂ ਦੀ ਧੂੜੀ ਦਾ ਮਜਨ ਜਦ ਕੀਤਾ ਤਾਂ ਸਾਈਂ ਕ੍ਰਿਪਾਲ ਹੋ ਗਏ। ਪਰ ਐਉਂ ਬੀ ਯਤਨ ਹੁੰਦਾ ਹੈ:- ਸਾਈਂ (ਜਦ) ਕ੍ਰਿਪਾਲ ਹੋਇਆ ਤਾਂ ਸਾਧੂ ਦੀ ਧੂੜੀ ਵਿਚ ਇਸ਼ਨਾਨ ਕੀਤਾ।　† ਘਨ= ਗੂੜ੍ਹਾ। ਭਾਵ ਲਗਾਤਾਰੀ। ਆਨੰਦ ਘਨ-ਲਗਾਤਾਰੀ ਆਨੰਦ। ਅਵਿਰਲ ਆਨੰਦ।

**ਭਾਵ–** ਤੀਸਰੇ ਡਖਣੇ ਵਿਚ ਦਸਦੇ ਹਨ ਕਿ ਕਿਉਂ ਸਾਧੂ ਦੀ ਸ਼ਰਣ ਲਿਆਂ ਸਾਈਂ ਲੱਭ ਪੈਂਦਾ ਹੈ। ਕਿਉਂਕਿ ਸਾਧੂ ਦੀ ਸ਼ਰਣ ਲਿਆਂ ਸਾਈਂ ਕ੍ਰਿਪਾਲ ਹੋ ਜਾਂਦਾ ਹੈ, ਸਾਈਂ ਦਾ ਕ੍ਰਿਪਾਲ ਹੋ ਜਾਣਾ ਸਾਈਂ ਦਾ ਲੱਭ ਪੈਣਾ ਹੈ। ਸਾਈਂ ਦਾ ਲੱਭ ਪੈਣਾ ਧਨ ਤੇ ਮਾਲ ਲੱਭ ਪੈਣਾ ਹੈ। ਉਹ ਧਨ ਤੇ ਮਾਲ ਮਾਯਾ ਰੂਪ ਨਹੀਂ ਉਹ 'ਹਰੀ ਰੂਪ' ਹੈ।

ਅਗੋਂ ਛੰਤ ਵਿਚ ਦੱਸਦੇ ਹਨ ਕਿ ਸਾਈਂ ਕਿਉਂ ਕ੍ਰਿਪਾਲ ਹੋ ਜਾਂਦਾ ਹੈ। ਵੇਰਵਾ ਦੱਸਦੇ ਹਨ ਕਿ ਵਾਹਿਗੁਰੂ ਸੁਹਣਾ ਸੁਆਮੀ ਭਗਤਾਂ, ਸੰਤਾਂ ਦਾ ਵਿਸ਼੍ਰਾਮ ਅਸਥਾਨ ਹੈ, ਓਹ ਮਨ ਤੇ ਤਨ ਕਰਕੇ ਉਸ ਵਿਚ ਮਗਨ ਰਹਿੰਦੇ ਹਨ, ਉਸਦਾ ਨਾਮ ਸਿਮਰਦੇ ਅੰਮ੍ਰਿਤ ਪੀਂਦੇ ਰਹਿੰਦੇ ਹਨ। ਇਹ ਅੰਮ੍ਰਿਤ ਪੀ ਕੇ ਓਹ ਅਮਰ ਹੋਏ ਸਦਾ ਥਿਰ ਹੋ ਜਾਂਦੇ ਹਨ। ਇਸ ਕਰਕੇ ਜੋ ਲੋਕ ਸਾਧ ਸੰਗਤਿ ਨੂੰ ਨਿਧੀ ਮੰਨ ਲੈਂਦੇ ਹਨ, ਭਾਵ ਸ਼ਰਨ ਲੈਕੇ ਇਕਾਂਕੀ ਪ੍ਰੀਤ ਕਰਦੇ ਹਨ, ਉਨ੍ਹਾਂ ਉਤੇ ਪ੍ਰਭੂ ਗੋਪਾਲ ਜੀ ਕ੍ਰਿਪਾਲੂ ਹੋ ਜਾਂਦੇ ਹਨ। ਕ੍ਰਿਪਾ ਦਾ ਸਰੂਪ ਇਹ ਹੈ ਕਿ ਹਰਿ ਨਾਮ ਰੂਪੀ ਰਤਨ ਉਨ੍ਹਾਂ ਦੇ ਅੰਦਰ ਟਿਕ ਜਾਂਦਾ ਹੈ, ਜਿਸ ਤੋਂ ਸਾਰੇ ਸੁਖ ਤੇ ਲਗਾਤਾਰੀ ਆਨੰਦ ਪ੍ਰਾਪਤ ਹੋ ਜਾਂਦਾ ਹੈ। ਹਾਂ ਪ੍ਰਾਣਾਂ ਦਾ ਆਧਾਰ ਪ੍ਰੀਤਮ ਉਨ੍ਹਾਂ ਨੂੰ ਇਕ ਤਿਲ ਨਹੀਂ ਵਿਸਰਦਾ, ਉਸ ਨੂੰ ਓਹ ਜਪ ਜਪ ਕੇ ਹੀ ਜੀਉਂਦੇ ਹਨ। ਅਰਥਾਤ ਸਿਮਰਨ ਉਨ੍ਹਾਂ ਦਾ ਜੀਵਨ ਹੁੰਦਾ ਹੈ। ਸਾਰੇ ਛੰਤ ਦਾ ਤਾਤਪਰਜ ਇਹ ਹੈ ਕਿ ਸਾਈਂ ਨਾਲ ਅਭੇਦ ਮਿਲੇ ਰਹਣ ਕਰਕੇ ਉਨ੍ਹਾਂ ਸੰਤਾਂ ਦਾ ਕ੍ਰਿਪਾਲੂ ਹੋਣਾਂ ਸਾਈਂ ਨੂੰ ਬੀ ਕ੍ਰਿਪਾਲੂ ਬਣਾ ਦੇਂਦਾ ਹੈ॥੩॥

{ਡਖਣਾ ਚੌਥਾ}

**ਡਖਣਾ ॥ ਜੋ ਤਉ ਕੀਨੇ ਆਪਣੇ ਤਿਨਾ ਕੂੰ ਮਿਲਿਓਹਿ ॥ ਆਪੇ ਹੀ ਆਪਿ ਮੋਹਿਓਹੁ ਜਸੁ ਨਾਨਕ ਆਪਿ ਸੁਣਿਓਹਿ ॥ ੧ ॥**

(ਹੇ ਪ੍ਰੀਤਮ!) ਜਿਨ੍ਹਾਂ ਨੂੰ ਤੂੰ ਆਪਣੇ ਬਣਾ ਲਿਆ ਹੈ ਉਹਨਾਂ ਨੂੰ ਤੂੰ (ਆਪੇ ਹੀ) ਮਿਲ ਪਿਓਂ। (ਉਹਨਾਂ ਤੋਂ) ਅਪਣਾ ਜਸ ਸੁਣਕੇ ਤੂੰ ਆਪ ਹੀ ਮੋਹਿਆ ਗਿਓਂ; (ਕਹਿੰਦਾ ਹੈ) ਨਾਨਕ।

**ਛੰਤੁ ॥ ਪ੍ਰੇਮ ਠਗਉਰੀ ਪਾਇ ਰੀਝਾਇ ਗੋਬਿੰਦ ਮਨੁ ਮੋਹਿਆ ਜੀਉ ॥ ਸੰਤਨ ਕੈ ਪਰਸਾਦਿ ਅਗਾਧਿ ਕੰਠੇ ਲਗਿ ਸੋਹਿਆ ਜੀਉ॥ ਹਰਿ ਕੰਠਿ ਲਗਿ ਸੋਹਿਆ ਦੋਖ ਸਭਿ ਜੋਹਿਆ ਭਗਤਿ ਲਖਣ ਕਰਿ ਵਸਿ ਭਏ ॥ ਮਨਿ ਸਰਬ ਸੁਖ ਵੁਠੇ ਗੋਵਿਦ ਤੁਠੇ ਜਨਮ ਮਰਣਾ ਸਭਿ ਮਿਟਿ ਗਏ ॥ ਸਖੀ ਮੰਗਲੋ ਗਾਇਆ ਇਛ ਪੁਜਾਇਆ ਬਹੁੜਿ ਨ ਮਾਇਆ ਹੋਹਿਆ ॥ ਕਰੁ ਗਹਿ ਲੀਨੇ ਨਾਨਕ ਪ੍ਰਭ ਪਿਆਰੇ ਸੰਸਾਰੁ ਸਾਗਰੁ ਨਹੀ ਪੋਹਿਆ ॥ ੪ ॥**

ਛੰਤ:-(ਹਾਂ, ਜਿਸ ਨੂੰ ਗੋਬਿੰਦ ਨੇ ਆਪਣੇ ਬਣਾ ਲਿਆ ਉਸ ਨੇ) ਗੋਬਿੰਦ ਦੇ ਮਨ ਨੂੰ ਪ੍ਰੇਮ ਦੀ ਠਗ ਲੈਣ ਵਾਲੀ ਬੂਟੀ ਪਾਕੇ ਰਿਝਾ ਕੇ ਮੋਹ ਲਿਆ ਹੈ। (ਓਹੋ ਹੀ) ਸੰਤਾਂ ਦੀ ਕ੍ਰਿਪਾ ਕਰਕੇ ਬੇਅੰਤ (ਵਾਹਿਗੁਰੂ) ਦੇ ਗਲੇ ਲਗਕੇ ਸੁਭਾਇਮਾਨ ਹੋਇਆ ਹੈ। (ਹਾਂ) ਹਰੀ ਦੇ ਕੰਠ ਲੱਗਕੇ (ਉਹ) ਸੁਭਾਇਮਾਨ ਹੋਇਆ ਹੈ (ਉਸ ਦੇ) ਸਾਰੇ ਦੂਸ਼ਣ ਦੂਰ ਹੋ ਗਏ, (ਅਤੇ ਹਰੀ ਜੀ ਉਸ ਦੇ) ਭਗਤੀ ਦੇ ਲੱਛਣਾਂ (ਸ਼ੁਭ ਗੁਣਾਂ) ਕਰਕੇ ਵੱਸ ਹੋ ਗਏ। (ਐਉਂ ਜਦ) ਗੋਬਿੰਦ ਜੀ ਤੁਠ ਪਏ (ਤਾਂ) ਮਨ ਵਿਚ ਸਾਰੇ ਸੁਖ ਆ ਵੱਸੇ ਤੇ ਨਾਲ ਹੀ ਜਨਮ ਮਰਣ ਸਾਰੇ (ਦੁਖ) ਮਿਟ ਗਏ। (ਇਉਂ ਜਦ) ਇਛਾ ਪੂਰਨ ਹੋ ਗਈਆਂ (ਤਾਂ ਸਖੀਆਂ=) ਸਤਿਸੰਗੀਆਂ ਨੇ (ਮਿਲਕੇ) ਮੰਗਲ ਦਾ ਗੀਤ ਗਾਂਵਿਆਂ, ਮੁੜ ਕੇ (ਫੇਰ) ਮਾਇਆ ਦੇ ਧੱਕੇ ਨਹੀਂ ਲਗੇ। ਹੇ ਨਾਨਕ! ਪ੍ਰਭੂ ਪਿਆਰੇ ਨੇ ਬਾਂਹ ਤੋਂ ਫੜਕੇ (ਜਦ ਤੋਂ ਅਪਣੇ ਕਰ ਲਿਆ ਹੈ, ਤਦ ਤੋਂ) ਸੰਸਾਰ ਰੂਪੀ ਸਮੁੰਦਰ ਦਾ ਕੋਈ ਅਸਰ ਨਹੀਂ ਪਿਆ॥੪॥

**ਭਾਵ–** ਇਸ ਵਿਚ ਧੁਨੀ ਨਾਲ ਦੱਸਦੇ ਹਨ ਕਿ ਆਪੇ ਭਗਤ ਬਣਾਉਂਦਾ ਹੈ, ਆਪ ਉਨ੍ਹਾਂ ਨੂੰ ਅਪਣਾਉਂਦਾ ਹੈ, ਆਪੇ ਉਨ੍ਹਾਂ ਨੂੰ ਮਿਲਦਾ ਹੈ ਤੇ ਆਪਹੀ ਉਨ੍ਹਾਂ ਤੋਂ ਅਪਣਾ ਜਸ ਸੁਣਦਾ ਹੈ। ਫੇਰ ਉਨ੍ਹਾਂ ਦੇ ਪ੍ਰੇਮ ਨਾਲ ਆਪ ਉਨ੍ਹਾਂ ਤੇ ਇੰਨਾ ਰੀਝਦਾ ਹੈ ਕਿ ਮਾਨੋ ਠਗਿਆ ਜਾਂਦਾ ਹੈ*।

ਛੰਤ ਵਿਚ ਕੁਛ ਪ੍ਰਕਾਰ ਖੁਹਲਦੇ ਹਨ ਉਸ ਪ੍ਰੇਮ ਦਾ, ਜਿਸ ਅੱਗੇ ਸਾਈਆਂ ਜੀਉ ਆਪ ਮੋਹੇ ਜਾਂਦੇ ਹਨ। ਓਹ ਭਗਤ ਹੋਰ ਕੁਛ ਨਹੀਂ ਕਰਦੇ, ਅਪਣੇ ਪ੍ਰੀਤਮ ਨਾਲ ਪ੍ਰੇਮ ਕਰਦੇ ਹਨ, ਇਸ ਪ੍ਰੇਮ ਤੇ ਸਾਈਆਂ ਜੀਓ ਰੀਝਦੇ ਹਨ, ਐਉਂ ਗੋਬਿੰਦ ਦਾ ਮਨ ਭਗਤਾਂ ਨਾਲ ਪ੍ਰੇਮ ਵਿਚ ਮੋਹਿਆ ਜਾਂਦਾ ਹੈ। ਭਗਤ ਫੇਰ ਉਸਦੇ ਨਾਲ ਐਉਂ ਮਿਲਦੇ ਹਨ ਜਿਵੇਂ ਗਲੇ ਹੀ ਲਗੇ ਰਹਿੰਦੇ ਹਨ। ਓਹ ਹੈ ਤਾਂ ਬੇਅੰਤ ਪਰ ਪ੍ਰੇਮ ਨਾਲ ਭਗਤ ਐਉਂ ਉਸਨੂੰ ਸਮੀਪ ਹੋਕੇ ਮਾਨੋ ਚੰਬੜਦੇ ਹਨ ਕਿ ਜਿਵੇਂ ਕਿਸੇ ਸਾਕਾਰ ਵਜਕਤੀ ਦੇ ਗਲੇ ਲੱਗ ਜਾਈਦਾ ਹੈ। ਇਹ ਕੰਠ ਲਗਣਾਂ ਇਕ ਸੁੰਦਰਤਾ ਹੈ ਜੋ ਵਰਣਨ ਨਹੀਂ ਹੋ ਸਕਦੀ। ਉਸਦਾ ਫਲ ਇਹ ਹੁੰਦਾ ਹੈ ਕਿ ਜੋ ਦੂਸ਼ਣ ਜੀਵ ਨੂੰ ਵਿਛੋੜ ਰਹੇ ਸਨ ਸਭ ਦੂਰ ਹੋ ਜਾਂਦੇ ਹਨ, ਐਥੋਂ ਤਾਈਂ ਭਗਤ ਦੀ ਭਗਤੀ ਦਾ ਭਾਵ ਡੂੰਘਾ ਜਾਂਦਾ ਤੇ ਪ੍ਰਬਲ ਪੈਂਦਾ ਹੈ ਕਿ ਅਗਾਧ ਪ੍ਰਭੂ ਮਾਨੋ ਉਨ੍ਹਾਂ ਦੇ ਵੱਸ ਹੋ ਜਾਂਦਾ ਹੈ। ਇਤਨੀ ਗਾੜ੍ਹੀ ਪ੍ਰਭੂ ਕ੍ਰਿਪਾਲਤਾ ਤੇ ਪ੍ਰਭੂ ਜੀ ਦੇ ਤ੍ਰੁੱਠਵੇਂ ਪਿਆਰ ਨਾਲ ਜਨਮ ਮਰਨ ਮਿਟ ਜਾਂਦੇ ਤੇ ਸਾਰੇ ਸੁਖ ਪ੍ਰਾਪਤ ਹੋ ਜਾਂਦੇ ਹਨ।ਸਾਰੇ ਸੁਖਾਂ ਤੋਂ ਭਾਵ ਸੁਖਾਂ ਤੋਂ ਵਡਾ ਸੁਖ 'ਪ੍ਰਭੂ ਵਿਚ ਅਵਿਛੜ ਮੇਲ' ਪ੍ਰਾਪਤ ਹੋ ਜਾਂਦਾ ਹੈ, ਜਦ ਅਵਿਛੜ ਤੇ ਅਵਿਰਲ ਮਿਲਾਪ ਪ੍ਰਾਪਤ ਹੋ ਗਿਆ ਤਾਂ ਸਤਿਸੰਗੀ ਮੰਗਲ ਗਾਉਂਦੇ ਹਨ, ਯਾ ਬ੍ਰਿਤੀਆਂ ਤੇ ਮਨ ਆਦਿਕ ਸਖੇ ਬਣਕੇ ਖੁਸ਼ੀ ਵਿਚ ਸੰਗੀਤਕ ਰੰਗ ਲੈ ਲੈਂਦੇ ਹਨ। ਫੇਰ ਮਾਇਆ ਦੇ ਧੱਕੇ ਧੋੜੇ ਲੱਗ ਹੀ ਨਹੀਂ ਸਕਦੇ। ਸੰਸਾਰ ਦਾ ਕੋਈ ਪ੍ਰਭਾਵ ਸੰਸਾਰਾਕਾਰ ਕਰਨ ਵਾਲਾ ਫੇਰ ਅਸਰ ਨਹੀਂ ਕਰ ਸਕਦਾ।

{ਡਖਣਾ ਪੰਜਵਾਂ}

**ਡਖਣਾ ॥ ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ ॥ ਜਿਨਾ ਭਾਗ ਮਥਾਹਿ ਸੇ ਨਾਨਕ ਹਰਿ ਰੰਗੁ ਮਾਣਦੋ ॥ ੧ ॥**

ਸਾਈਂ ਦਾ ਨਾਮ ਅਮੋਲਕ (ਪਦਾਰਥ) ਹੈ, (ਇਸ ਦਾ) ਮੁੱਲ ਕੋਈ ਨਹੀਂ ਜਾਣਦਾ, (ਪਰ) ਜਿਨ੍ਹਾਂ ਦੇ ਮੱਥੇ ਉਤੇ ਭਾਗ ਹਨ ਓਹ, ਹੇ ਨਾਨਕ! (ਹਰਿ ਨਾਮ ਦੁਆਰਾ) ਹਰੀ ਦੇ ਪ੍ਰੇਮ ਨੂੰ ਮਾਣਦੇ ਹਨ॥੧॥

**ਛੰਤੁ ॥ ਕਹਤੇ ਪਵਿਤ੍ਰ ਸੁਣਤੇ ਸਭਿ ਧੰਨੁ ਲਿਖਤੀ ਕੁਲੁ ਤਾਰਿਆ ਜੀਉ ॥ ਜਿਨ ਕਉ ਸਾਧੂ ਸੰਗੁ ਨਾਮ ਹਰਿ ਰੰਗੁ ਤਿਨੀ ਬ੍ਰਹਮੁ ਬੀਚਾਰਿਆ ਜੀਉ ॥ ਬ੍ਰਹਮੁ ਬੀਚਾਰਿਆ ਜਨਮੁ ਸਵਾਰਿਆ ਪੂਰਨ ਕਿਰਪਾ ਪ੍ਰਭਿ ਕਰੀ ॥ ਕਰੁ ਗਹਿ ਲੀਨੇ ਹਰਿ ਜਸੋ ਦੀਨੇ ਜੋਨਿ**

ਛੰਤੁ-(ਨਾਮ) ਉਚਾਰਨ ਵਾਲੇ ਪਵਿਤ੍ਰ ਹਨ, ਸੁਣਨ ਵਾਲੇ (ਸਾਰੇ) ਧੰਨਜਤਾ ਯੋਗ ਹਨ, (ਇਸ ਨਾਮ ਤੇ ਇਸਦੀ ਮਹਿਮਾ ਨੂੰ) ਲਿਖਣ ਵਾਲਿਆਂ ਨੇ ਤਾਂ ਕੁਲ ਨੂੰ ਹੀ ਤਾਰ ਲਿਆ ਹੈ। (ਹਾਂ) ਜਿਨ੍ਹਾਂ ਨੂੰ ਸਾਧੂ ਦਾ ਸੰਗ ਪ੍ਰਾਪਤ ਹੈ (ਉਨ੍ਹਾਂ ਨੂੰ) ਹਰੀ ਦੇ ਨਾਮ ਦਾ ਪ੍ਰੇਮ ਲਗਾ ਹੈ, ਉਨ੍ਹਾਂ (ਨਾਮ ਪ੍ਰੇਮੀਆਂ) ਨੇ ਹੀ ਬ੍ਰਹਮ ਦਾ ਬੀਚਾਰ ਕੀਤਾ ਹੈ (ਭਾਵ ਸਾਧੂ ਦੇ ਸੰਗ ਨਾਲ, ਨਾਮ ਦਾ ਪ੍ਰੇਮ ਤੇ ਨਾਮ ਦੇ ਪ੍ਰੇਮ ਨਾਲ ਬ੍ਰਹਮ ਦਾ ਗਜਾਨ ਪ੍ਰਾਪਤ ਹੁੰਦਾ ਹੈ)। (ਸੋ ਜਿਨ੍ਹਾਂ ਨੇ) ਬ੍ਰਹਮ ਦਾ ਵੀਚਾਰ ਕੀਤਾ (ਉਨ੍ਹਾਂ ਨੇ) ਆਪਣਾ ਜਨਮ ਸੰਵਾਰ ਲਿਆ (ਜਾਣੋਂ ਉਨ੍ਹਾਂ ਉਤੇ) ਪ੍ਰਭੂ ਨੇ ਪੂਰਨ

*ਪ੍ਰਭੂ ਦਾ ਸਰੂਪ ਹੈ 'ਪ੍ਰਿਯ'। ਜੋ ਪ੍ਰਿਯ ਸਰੂਪ ਹੈ ਉਸਨੂੰ ਪਜਾਰ ਕਰਨ ਵਾਲੇ ਤੇ ਪਜਾਰ ਕੀਤੇ ਜਾਣ ਵਾਲੇ ਦੋਇ ਉਸਦੀ ਪ੍ਰਿਯ ਸਰੂਪਤਾ ਦੇ ਵਿਦਿਤ ਸਰੂਪ ਹੋਏ।

**ਨਾ ਧਾਵੈ ਨਹ ਮਰੀ ॥ ਸਤਿਗੁਰ ਦਇਆਲ ਕਿਰਪਾਲ ਭੇਟਤ ਹਰੇ ਕਾਮੁ ਕ੍ਰੋਧੁ ਲੋਭੁ ਮਾਰਿਆ ॥ ਕਥਨੁ ਨ ਜਾਇ ਅਕਥੁ ਸੁਆਮੀ ਸਦਕੈ ਜਾਇ ਨਾਨਕੁ ਵਾਰਿਆ ॥ ੫ ॥੧॥੩॥**

ਕ੍ਰਿਪਾ ਕੀਤੀ ਹੈ। (ਹਾਂ ਪ੍ਰਭੂ ਨੇ ਉਨ੍ਹਾਂ ਨੂੰ ) ਬਾਹੋਂ ਫੜਕੇ (ਆਪਣੇ) ਕਰ ਲਿਆ (ਜੋ) ਹਰੀ ਜਸ (ਉਨ੍ਹਾਂ ਨੂੰ) ਦਿਤਾ (ਹੁਣ) ਨਾ ਉਹ ਜੂਨਾਂ ਵਿਚ ਭਟਕਣਗੇ, ਨਾ (ਬਾਰ ਬਾਰ) ਮਰਨਗੇ। (ਓਹ) ਦਇਆਲੂ ਕ੍ਰਿਪਾਲੂ ਸਤਿਗੁਰੂ ਨੂੰ ਮਿਲਕੇ ਹਰੇ ਹੋ ਗਏ (ਭਾਵ ਆਤਮ ਜੀਵਨ ਵਿਚ ਸਰਵੇ ਹੋ ਗਏ, ਤੇ) ਕਾਮ, ਕ੍ਰੋਧ, ਲੋਭ (ਉਨ੍ਹਾਂ ਦਾ) ਮਾਰਿਆ ਗਿਆ। ਨਾ ਕਿਹਾ ਜਾ ਸਕਣ ਵਾਲਾ ਮਾਲਕ (ਤੇ ਉਸ ਦਾ ਜਸ) ਕਥਿਆ ਨਹੀਂ ਜਾ ਸਕਦਾ; ਨਾਨਕ (ਉਸ ਤੋਂ) ਸਦਕੇ ਤੇ ਵਾਰਿਆ ਜਾ ਰਿਹਾ ਹੈ॥੫॥੧॥੩॥

**ਭਾਵ**– ਹੁਣ ਪੰਜਵੇਂ ਡਖਣੇ ਵਿਚ ਪਿੱਛੇ ਦੱਸੀ ਪ੍ਰਾਪਤੀ ਦੇ ਕਾਰਣ 'ਨਾਮ' ਦਾ ਉਪਦੇਸ਼ ਸੁਣਨ ਪੜ੍ਹਨ ਵਾਲੇ ਨੂੰ ਦੇਂਦੇ ਹਨ*। ਕਹਿੰਦੇ ਹਨ ਵਾਹਿਗੁਰੂ ਦਾ ਨਾਮ ਅਮੋਲਕ ਹੈ, ਇਸਦੀ ਕੀਮਤ ਕੋਈ ਨਹੀਂ ਜਾਣਦਾ। ਜਿਨ੍ਹਾਂ ਦੇ ਮੱਥੇ ਤੇ ਭਾਗ ਹੁੰਦੇ ਹਨ ਓਹ ਨਾਮ ਨੂੰ ਪ੍ਰਾਪਤ ਹੁੰਦੇ ਹਨ, ਓਹੀ ਨਾਮ ਦੁਆਰਾ ਹਰੀ ਰਸ ਦਾ ਅਨੰਦ ਲੈਂਦੇ ਹਨ। ਉਪਦੇਸ਼ ਹੈ ਕਿ ਨਾਮ ਵਿਚ ਸ਼ਰਧਾ ਧਾਰ ਕੇ ਲਗ ਪਓ।

ਛੰਤ ਵਿਚ ਨਾਮ ਤੇ ਨਾਮ ਕਿਥੋਂ ਪ੍ਰਾਪਤ ਹੁੰਦਾ ਹੈ ਤੇ ਇਸ ਦੁਆਰਾ ਬ੍ਰਹਮ ਦੀ ਪ੍ਰਾਪਤੀ ਤੇ ਸ਼ੁਕਰ ਗੁਜ਼ਾਰੀ ਦਾ ਵਰਣਨ ਹੈ। ਨਾਮ ਨੂੰ ਉਚਾਰਨ (ਜਪਣ ਤੇ ਸਿਮਰਨ) ਵਾਲੇ, ਸੁਣਨ ਵਾਲੇ, ਲਿਖਣ ਵਾਲੇ, ਓਹ ਨਾਂ ਕੇਵਲ ਅਪਣਾ ਉਧਾਰ ਕਰਦੇ ਹਨ, ਓਹ ਕੁਲ ਨੂੰ ਤਾਰ ਲੈਂਦੇ ਹਨ। ਇਹ ਨਾਮ ਦਾ ਪ੍ਰੇਮ ਗੁਰੂ ਤੋਂ ਲਗਦਾ ਹੈ। ਉਪਦੇਸ਼ ਹੈ ਕਿ ਗੁਰੂ ਤੋਂ ਨਾਮ ਪ੍ਰਾਪਤ ਕਰੋ। ਜਿਨ੍ਹਾਂ ਨੂੰ ਇਹ ਨਾਮ ਦਾ ਪ੍ਰੇਮ ਲਗਦਾ ਹੈ ਓਹੀ ਬ੍ਰਹਮ ਦਾ ਯਥਾਰਥ ਵੀਚਾਰ ਕਰ ਸਕਦੇ ਹਨ ਤੇ ਕਰਦੇ ਹਨ। ਉਪਦੇਸ਼ ਹੈ ਕਿ ਬ੍ਰਹਮ ਵੀਚਾਰ ਵਿਚ ਆਓ। ਇਹ ਬ੍ਰਹਮ ਵੀਚਾਰ ਜਦ ਪ੍ਰਾਪਤ ਹੋ ਜਾਵੇ ਤਾਂ ਇਸ ਨੂੰ ਪ੍ਰਭੂ ਦੀ ਪੂਰਨ ਕ੍ਰਿਪਾ ਕਹੀਦਾ ਹੈ, ਇਹੋ ਮਨੁਖਾ ਜਨਮ ਦੀ ਸਫਲਤਾ ਹੈ। ਇਹ ਅਪਣੇ ਕਿਸੇ ਸਾਧਨ ਦਾ ਫਲ ਨਾ ਸਮਝੋ ਇਹ ਮੇਹਰ ਹੈ। ਇਹ ਹਰੀ ਦੀ ਮੇਹਰ ਹੈ। ਉਪਦੇਸ਼ ਹੈ ਕਿ ਬ੍ਰਹਮ ਵੀਚਾਰ ਤੇ ਅੱਪੜਕੇ ਬੀ ਮੇਹਰ ਸਮਝੋ, ਹਉਂ ਵਿਚ ਨਾ ਜਾਓ। ਪਰ ਇਹ ਪ੍ਰਾਪਤੀ ਸਤਿਗੁਰੂ ਦਿਆਲ ਦੀ ਕ੍ਰਿਪਾ ਹੋਣ ਤੇ ਹੋਈ ਜਿਸਨੇ ਕਾਮ ਕ੍ਰੋਧ ਲੋਭ ਨੂੰ ਮਾਰਕੇ ਅਕਥ ਦੇ ਪ੍ਰੇਮ ਵਿਚ ਲਾ ਦਿਤਾ। ਸੋ ਮੈਂ ਗੁਰੂ ਤੇ ਪਰਮੇਸੁਰ ਦੋਹਾਂ ਤੋਂ ਸਦਕੇ ਹਾਂ।

**ਵਜਾਖਜਾ**– ਦਿਲ ਲਾਕੇ ਸਾਈਂ ਵਲ, ਮਨ ਪਿਆਰ ਦਾ ਰੁਖ਼ ਬਣਾਕੇ ਇਸ ਉਪਰਲੇ ਸ਼ਬਦ ਦੇ ਵਿਚ ਧਜਾਨ ਬੰਨ੍ਹ ਬੰਨ੍ਹ ਕੇ ਪਾਠ ਕਰੋ ਤਾਂ ਐਉਂ ਜਾਪਣ ਲੱਗ ਜਾਂਦਾ ਹੈ ਕਿ ਸਤਿਗੁਰੂ ਅਰਜਨ ਦੇਵ ਜੀ ਕਿਸੇ ਸੁਆਦਲੀ ਏਕਾਂਤ ਵਿਚ, ਕੁਦਰਤ ਦੀ ਸੁੰਦਰਤਾ ਦੇ ਪ੍ਰਭਾਵ ਵਿਚ ਬੈਠੇ ਹਨ, ਹਾਂ ਬੈਠੇ ਹਨ 'ਰੰਗ ਰਤੇ ਬਿਸਮਾਦੇ'। ਮਾਨੋਂ ਗੋਇੰਦਵਾਲ ਹੈ, ਬਿਆਸਾ ਦਾ ਕਿਨਾਰਾ ਹੈ, ਸੰਝਾਂ ਦਾ ਸਮਾ ਹੈ, ਪੁੰਨਜਾਂ ਦਾ ਚੰਦ ਉਦੇ ਹੋ ਰਿਹਾ ਹੈ; ਮਾਨੋਂ ਨਦੀ ਵਿਚੋਂ ਇਸ਼ਨਾਨ ਕਰਕੇ ਨਿਕਲ ਰਿਹਾ ਹੈ। ਆਪ ਜੀ ਕਿਨਾਰੇ ਬੈਠੇ ਪੂਰੇ ਵਲ ਤੱਕ ਰਹੇ ਹਨ। ਪੂਰਨ ਚੰਦ ਦੀਆਂ ਉਦੈ ਕਿਰਨਾਂ ਜਲ ਤ੍ਰੰਗਾਂ ਨਾਲ ਲੀਲ੍ਹਾ ਕਰਦੀਆਂ ਹਨ 'ਨੈਣ ਰਹੇ ਰੰਗ ਲਾਈ' ਵਾਲੀ ਹਾਲਤ ਹੋ ਰਹੀ ਹੈ। ਨਾਮ ਦਾ ਰਸ ਹੈ।

* ਸਾਰਾ ਪ੍ਰਕਾਰ ਵਰਣਨ ਕਰ ਚੁਕੇ ਹਨ ਸ਼ਬਦ ਦੇ ਪਾਠਕ ਨੂੰ ਉਸਦੀ ਹਿਦਾਯਤ ਲਈ ਪਿਛਲੇ ਚਾਰੋਂ ਅੰਕਾਂ ਵਿਚ ਦੱਸੀ ਪ੍ਰਾਪਤੀ ਤੇ ਪ੍ਰਕਾਰ ਦਾ ਨਚੋੜ ਅੰਤ ਵਿਚ ਦੱਸਦੇ ਹਨ ਕਿ ਓਹ ਜੇ ਪ੍ਰਭਾਵਿਤ ਹੋਵੇ ਤਾਂ ਕਿਵੇਂ ਘਾਲ ਕਰੇ। ਇਸ ਕਰਕੇ ਨਾਮ, ਹਰੀ ਜਸ, ਸਾਧੂ ਦਾ ਸੰਗ, ਵਿਕਾਰਾਂ ਦੀ ਜਿਤ, ਬ੍ਰਹਮ ਦਾ ਵੀਚਾਰ, ਸਾਈਂ ਦੀ ਅਨੁਗ੍ਰਹ ਸਾਰੇ ਅੰਗ ਸਾਧਨ ਪਖ ਦੇ ਨੁਕਤੇ ਤੋਂ ਵਰਣਨ ਮੁੜਕੇ ਕੀਤੇ ਹਨ।

ਵਿਸਮਾਦ ਦਾ ਰੰਗ ਹੈ, ਪ੍ਰੇਮ ਦੀ ਹਿਰਦੇ ਤਰੰਗਣੀ ਹੈ; ਕਦੇ ਆਪਾ 'ਪਰਮ ਆਪੇ' ਵਿਚ ਲੀਨ ਹੁੰਦਾ ਲਾਡੀਆਂ ਨਾਲ ਨਿਕਲਦਾ ਪ੍ਰੇਮ-ਆਵੇਸ਼ ਨਾਲ ਦਰਸ਼ਨ ਰੰਗ ਮਾਣ ਰਿਹਾ ਹੈ; ਵਿਚ ਵਿਚ ਗੁਰੂ ਰਾਮਦਾਸ ਜੀ ਦੀਆਂ ਮਿਹਰਾਂ ਦੇ ਵਲਵਲੇ ਤੇ ਪਜਾਰ ਦੇ ਜਜ਼ਬੇ ਅਕਾਸ਼ੀ ਧਨੁਸ਼ ਵਾਙੂ ਫਰੇਠਾ ਮਾਰ ਜਾਂਦੇ ਹਨ। ਵਿਚ ਵਿਚ ਸੰਗੀਤਕ ਗਲਾ ਕੋਈ ਹਰੀ ਜਸ ਦੀ ਤੁਕ ਗਾ ਜਾਂਦਾ, ਨੈਣ ਭਰ ਆਉਂਦੇ ਤੇ ਕੰਠ ਗਦਗਦ ਹੋ ਜਾਂਦਾ ਹੈ। 'ਜਸੁ ਗਾਵਤ ਭਗਤਿ ਰਸੁ ਉਪਜਿਓ*' ਵਾਲੀ ਹਾਲਤ ਹੋ ਜਾਂਦੀ ਹੈ। ਬੈਠੇ ਸਨ ਤਾਂ ਬਿਰਹੇ ਨੇ ਕਸਕ ਮਾਰੀ ਸੀ, ਕਿੱਥੇ ਹੈ? ਅਵਾਜ਼ ਆਈ ਅੰਦਰੇ ਹੈ, ਅੰਦਰ ਹੈ ਤਾਂ ਦਿੱਸੇ। ਉਹਲੇ ਤਾਂ ਆਪ ਨੂੰ ਸੀ ਹੀ ਨਹੀਂ, ਉਹ ਤਾਂ ਪ੍ਰੀਤਮ ਦਾ ਚੋਜ ਸੀ, ਬਿਰਹੋਂ ਦਾ ਤੁਣੁੱਕਾ ਮਾਰਿਆ ਸੀ ਕੋਈ ਅਚਰਜ ਵਿਸਮਾਦੀ ਰੰਗ ਲਾਕੇ, ਅਪਣੇ ਪ੍ਰੇਮ ਦੀ ਕਸ ਦੇਣ ਤੇ ਪਜਾਰੇ ਭਗਤ ਦੇ ਪ੍ਰੇਮ ਰਸ ਦਾ ਆਪ ਆਨੰਦ ਲੈਣ ਲਈ। ਬਸ ਫੇਰ ਵਿਸਮਾਦੀ ਖੇਡ ਸ਼ੁਰੂ ਹੋ ਗਈ। ਜੋ ਸੋਚ ਤੋਂ ਅਗੋਂ ਟੁਰਦੀ ਹੈ ਤੇ ਕਈ ਰੰਗ ਲਾਉਂਦੀ ਲੀਨਤਾ ਤਕ ਜਾ ਅੱਪੜਦੀ ਹੈ। ਇਸ ਵਿਚ ਬੇਨਤੀ ਆਉਂਦੀ ਹੈ, ਸ਼ੁਕਰ ਫੇਰੇ ਮਾਰਦਾ ਹੈ, ਬਾਣੀ ਰੰਗ ਲਾਉਂਦੀ ਹੈ, ਸੰਗੀਤਕ ਲਹਿਰ ਲਹਿਰਾਉਂਦੀ ਹੈ। ਨਾਮ ਤੇ ਨਾਮ ਰਸ ਮਗਨ ਕਰਦਾ ਹੈ, ਕਦੇ ਮਸਤੀ ਦਾ ਹੁਲਾਰਾ, ਕਦੇ ਨਸ਼ੇ ਵਰਗੀ ਝੂਮ, ਕਦੇ ਪੀਂਘ ਵਰਗਾ ਝੂਟਾ ਹੁਲਾਰਾ ਦੇ ਜਾਂਦਾ ਹੈ। ਗੁਰੂ, ਪ੍ਰੀਤਮ, ਪਰਮੇਸ਼ੁਰ, ਸੰਤ, ਸਤਿਸੰਗ, ਯਾਦ ਦੇ ਅਥਾਹ ਸਾਗਰ ਉਤੇ ਜਲ ਪੰਛੀਆਂ ਵਾਙੂ ਝੂਮਦੇ, ਉਡਦੇ, ਕਦੇ ਤੁੰਗਾਂ ਉਤੇ ਆ ਟਿਕਦੇ ਫਿਰ ਉਡਦੇ ਫੇਰੇ ਮਾਰਦੇ ਹਨ। ਨੈਣ ਕਦੇ ਖੁੱਲ੍ਹਦੇ ਹਨ ਤਦ ਸੁੰਦਰਤਾ ਹੀ ਸੁੰਦਰਤਾ ਜਲ, ਵਾਯੂ, ਅਕਾਸ਼ ਵਿਚ ਮੰਡਲਾ ਰਹੀ ਦਿੱਸਦੀ ਹੈ, ਅਰਸ਼ਾਂ ਤੋਂ ਮਾਨੋਂ ਸੁਹਜ ਦਾ ਮੀਂਹ ਵੱਸ ਰਿਹਾ ਹੈ। ਸੁਹਣੇ ਨੈਣਾਂ ਦੇ ਛੱਪਰ ਰਸਮਈ ਹੋ ਰਸ ਦਾ ਭਾਰ ਨਾ ਸਹਾਰਕੇ ਡਿਗ ਪੈਂਦੇ ਹਨ ਤਾਂ 'ਮਨਿ ਤਨੇ ਗਲਤਾਨ ਸਿਮਰਤ ਪ੍ਰਭ ਨਾਮ ਹਰਿ ਅੰਮ੍ਰਿਤੁ ਪੀਵਤੇ ਜੀਉ॥... ਸਰਬ ਸੋ ਸੂਖ ਆਨੰਦ ਘਨ ਪਿਆਰੇ ਹਰਿ ਰਤਨੁ ਮਨ ਅੰਤਰਿ ਸੀਵਤੇ॥' ਵਾਲੀ ਹਾਲਤ ਹੁੰਦੀ ਹੈ। ਹਾਂ ਹੋਰ ਜ਼ਰਾ ਰੰਗ ਡੂੰਘਾ ਉਤਾਰ ਲੈ ਜਾਂਦਾ ਹੈ ਤਾਂ 'ਸੰਤ ਅਨੰਤਹਿ ਅੰਤਰੁ ਨਾਹੀ**' ਵਾਲੀ ਗਲ ਤਾਂ ਹੈ ਹੀ। ਹਾਂ 'ਗੁਰ ਨਾਨਕ ਦੇਵ ਗੋਵਿੰਦ ਰੂਪ†' ਇਸ ਵੇਲੇ ਭਗਤਿ ਰਸ ਵਿਚ ਅਨੰਦ ਲੈਂਦੇ ਤਦ-ਰੂਪਤਾ ਵਿਚ ਗਏ ਸਨ ਕਿ ਓਸੇ ਰਸ ਨੇ ਫੇਰ ਪ੍ਰੇਮ-ਰਸ ਵਿਚ ਲੈ ਆਂਦਾ, 'ਭਗਵੰਤ ਪ੍ਰੀਤ' ਹੁਲਾਰੇ ਦੇਂਦੀ ਹੈ ਭਗਤ ਨੂੰ ਬੀ ਅਤੇ ਭਗਵੰਤ ਨੂੰ ਬੀ। ਹਾਂ 'ਮੈ ਗੁਨ ਬੰਧ ਸਗਲ ਕੀ ਜੀਵਨਿ ਮੇਰੀ ਜੀਵਨਿ ਮੇਰੇ ਦਾਸ††' ਆਖਣ ਵਾਲਾ ਆ ਮਿਲੀ ਨਦੀ ਨੂੰ ਅਗੋਂ ਲੈਣ ਜਾਂਦਾ, ਅਪਣੇ ਵਿਚ ਲੈ ਲੈਂਦਾ, ਫੇਰ ਫੇਰ ਉਛਾਲ ਕੇ ਪਿਛੇ ਧੱਕਦਾ ਫੇਰ ਖਿੱਚਦਾ 'ਨਦੀ ਸਾਗਰ ਸੰਗਮ' ਵਾਙੂ ਕਲੋਲ ਕਰ ਰਿਹਾ ਹੈ। ਐਸੇ ਕਿਸੇ ਰੰਗ ਵਿਚ ਬੈਠੇ ਰਸ ਮਾਣਦੇ ਦਾਤਾ ਜੀਦਾ ਜੀਉ ਜੀਵ-ਦਇਆ ਵਲ ਝੁਕ ਗਿਆ। ਹਾਂ ਨੈਣ ਖੁਹਲੇ ਸੁਹਣੇ ਰੱਬੀ ਰੰਗ ਨਾਲ ਸਰਸ਼ਾਰ ਨੈਣ। ਸੱਜੇ ਖੱਬੇ ਤਕੇ, ਪਿੱਛੇ ਤੱਕੇ, ਮੁੜ ਅੱਗੇ ਤੱਕੇ। ਸੈਨਤ ਸਮਝ ਗਏ ਉਸ ਸੁਹਣੀ ਤੱਕਣੀ ਤੋਂ ਨਿਕਟ ਬੈਠੇ ਪ੍ਰੇਮ ਰਸ ਦੇ ਪ੍ਰਭਾਵ ਨਾਲ ਪ੍ਰਭਾਵਿਤ ਮਗਨ ਹੋਏ ਪ੍ਰੇਮੀ। ਥੋੜੇ ਚਿਰ ਵਿਚ ਕਲਮ ਦੁਆਤ ਤੇ ਕੋਈ ਭਾਗਾਂ ਵਾਲਾ ਕਾਗਜ਼ ਹਾਜਰ ਹੋ ਗਿਆ। ਉਸ ਹੋਸ਼, ਮਸਤੀ, ਵਿਸਮਯ; ਪਜਾਰ,ਬੇਨਤੀ, ਸ਼ੁਕਰ, ਸਿਫਤ ਸਲਾਹ, ਮਗਨਤਾ, ਤਦ-ਰੂਪਤਾ ਦੀ ਅਨੇਕ ਤੁੰਗਾਂ ਵਾਲੀ ਦਸ਼ਾ ਵਿਚ ਸਾਰੇ ਭਾਵ ਅੰਕਿਤ ਹੋ ਗਏ ਤੇ ਇਹ ਸ਼ਬਦ ਰੂਪ ਧਾਰੀ ਹੋ ਗਿਆ, ਤੇ ਮਿਹਰਾਂ ਦੇ ਦਾਤੇ ਦੇ ਉਪਕਾਰੀ ਸੰਕਲਪ ਕਰਕੇ ਅਸਾਂ ਤਕ ਆ ਅੱਪੜਿਆ ਹੈ।

ਇਸ ਦੀ ਵਜਾਖਜਾ ਇਹੋ ਹੈ ਕਿ ਚਿਤ ਜੋੜ ਕੇ ਜੀਵ ਇਸ ਰੰਗ ਦੀ ਛੁਹ ਲਵੇ ਤੇ ਇਸ ਪ੍ਰਕਾਰ ਦੀ ਰਸ ਝੂੰਮ ਮਾਣੇ। ਭਾਵ ਉਪਰ ਅੰਕ ਵਾਰ ਨਾਲੋ ਨਾਲ ਥੋੜਾ ਬਹੁਤ ਆ ਗਿਆ ਹੈ। ਵਜਾਖਜਾ ਇਹੀ ਅਰਦਾਸ ਹੈ, ਕਿ ਅਸਾਂ ਜੀਵਾਂ ਨੂੰ ਬੀ ਇਸ ਦਾਤ ਵਿਚੋਂ ਕਿਣਕਾ ਮਿਲੇ।

* ਨਟ ਮਹਲਾ ੫-੬। ** ਆਸਾ ਰਵਿਦਾਸ-੨। † ਬਸੰਤੁ ਮਹਲਾ ੫ ਘਰੁ ੧ †† ਸਾਰੰਗ ਨਾਮਦੇਵ ਜੀ-੩

**ਨਿਰੁਕ੍ਤ**- ਡਖਣਾ-{ਸੰਸ:, ਦਕਿਸ਼ਣ=ਦੱਖਣ। ਪੰਜਾ:,ਦਖਣਾ=ਦਖਣ ਦਾ। ਦਖਣਾ ਤੋਂ ਡੱਖਣਾ} ਦੋਹੇ ਦੀ ਚਾਲ ਦਾ ਇਕ ਛੰਦ, ਜੋ ਸੋਰਠੇ ਦੀ ਚਾਲ ਪੁਰ ਬੀ ਹੁੰਦਾ ਹੈ, ਅਰ ਇਸ ਦੀ ਭਾਸ਼ਾ ਉਹ ਵਰਤੀਂਦੀ ਹੈ ਜੋ ਮੁਲਤਾਨ ਤੋਂ ਸਿੰਧ ਤੀਕ ਬਹਾਵਲਪੁਰ ਆਦਿ ਸਥਾਨਾਂ ਵਿਖੇ ਬੋਲਦੇ ਹਨ। ਇਸ ਵਿਚ-ਦ-ਡ-ਤੇ-ਸ-ਹ-ਦੀ ਸ੍ਵਰਣਤਾ ਬਹੁਤ ਹੁੰਦੀ ਹੈ। ਜਿਹਾ ਦਿਖਾਊ=ਡਿਖਾਊ। ਸਭ=ਹਭ। ਲਹਿੰਦਾ ਪੰਜਾਬੀ ਤੋਂ ਕੁਛ ਕੁਛ ਭਿੰਨ ਹੁੰਦੀ ਹੈ, ਸਿੰਧੀ ਦੇ ਬੀ ਕੋਈ ਕੋਈ ਪਦ ਵਿਚ ਹੁੰਦੇ ਹਨ; ਜੈਸੇ ਕਿ, ਖੇ, ਮਝਾਹੂ, ਆਦਿ।

ਛੰਤੁ-ਦੇਖੋ ਪਿਛੇ ਸਿਰੀ ਰਾਗੁ ਮਹਲਾ ੪ ਪਹਲੇ ਛੰਦ ਦੀ ਨਿਰੁਕ੍ਤ ਪੰਨਾ-੬੮੭।

ਹਠ- {ਸੰਸ:, ਹ੍ਰਿਦਜਂ। ਪੰਜਾ:, ਹਿਰਦਾ} ਰਿਦਾ, ਹੀਯਾ। ਦਖਣੀ ਪੰਜਾ: ਹਠ।

ਮਝਾਹੂ-{ਸਿੰਧੀ} ਵਿਚ। ਮਾ ਪਿਰੀ-{ਦ: ਪੰਜਾ:} ਮੇਰਾ ਪਿਆਰਾ।

ਪਸੇ- {ਦ: ਪੰਜਾ:, ਪਸਣਾ} ਦੇਖੇ। ਦੀਦਾਰ-{ਫਾ:}ਦਰਸ਼ਨ।

ਪ੍ਰਾਣ ਅਧਾਰ-ਪ੍ਰਾਣਾਂ ਦਾ ਆਸਰਾ, ਭਾਵ ਜੀਵਨ ਦੀ ਟੇਕ।

ਰੀਤਿ-{ਸੰਸ:, ਰੀਤਿ:} ਤ੍ਰੀਕਾ। ਮ੍ਰਿਯਾਦਾ।

ਬਿਪਰੀਤਿ-{ਸੰਸ:, ਵਿਪਰੀਤ} ਰੀਤ ਤੋਂ ਉਲਟ। ਬੇ ਮ੍ਰਿਯਾਦਾ।

ਅਨੀਤਿ-{ਸੰਸ:, } ਜੋ ਨੀਤੀ ਦੇ ਵਿਰੁੱਧ ਹੋਵੇ। ਅਨਜਾਯ, ਭਾਵ ਅਵਿਹਿਤ।

ਦਾਸਾ-ਦਾਸਾਂ=ਦਾਸਾਂ ਨੂੰ, ਭਾਵ ਭਗਤਾਂ ਨੂੰ। ਦਰਸਾਵਏ-ਦੇਖਿਆ।

ਅੰਕਿ-ਗੋਦ ਵਿਚ, ਝੋਲੀ ਵਿਚ। ਭਾਵ ਸਰੂਪ ਵਿਚ। ਠਾਇ-{ਦ:ਪੰਜਾ:} ਥਾਉਂ।

ਡੂਜੜੇ-{ਦ: ਪੰ:}ਦੂਜਾ। ਕਪਾਟ-{ਸੰਸ:, ਕਪਾਟ:}ਕਿਵਾੜ, ਬੂਹੇ। ਭੇਟਤੇ-ਮਿਲਿਆ।

ਬਿਸੁਆਸ-{ਸੰਸ:, ਵਿਸ਼੍ਵਾਸ:} ਭਰੋਸਾ। ਬਿਰਥਾ-ਪੀੜਾ।

ਸਾਰੇ-{ਪੰ:, ਸਾਰ=ਖਬਰ, ਸੋਝੀ। ਪਦ 'ਸਾਰ' ਦੀ ਕ੍ਰਿਯਾ 'ਸਾਰੇ'} ਖ਼ਬਰ ਰਖਦਾ ਹੈ, ਜਾਣਦਾ ਹੈ। ਮਜਨੁ-{ਸੰਸ:, ਮੱਜਨਂ} ਇਸ਼ਨਾਨ।

ਖੇ-ਦੀ। ਸਾਧ ਖੇ=ਸਾਧੂ ਦੀ।

ਥੋਕੜੇ-ਥੋਕ, ਪਦਾਰਥ ਦੇਖੋ 'ਥੋਕ' ਪੰਨਾ ੪੬੪।

ਧਾਮ-{ਸੰਸ:, ਧਾਮਨੁ} ਘਰ। ਟਿਕਾਣਾ।

ਬਿਸ੍ਰਾਮ-{ਸੰਸ:, ਵਿਸ਼੍ਰਾਮ:} ਆਰਾਮ ਕਰਨ ਦੀ ਥਾਂ, ਆਰਾਮ।

ਗਲਤਾਨ-{ਅ:, ਗ਼ਲਤਾਨ} ਲੀਨ। ਮਗਨ।

ਬਿਖੈ ਬਨੁ-ਵਿਸ਼ਿਆਂ ਦਾ ਜਲ{ਸੰਸ:, ਵਿਖ਼ਯ+ਵਨ=ਜਲ}

ਆਨੰਦ ਘਨ-{ ਸੰਸ:, ਆਨੰਦ ਘਨ} ਸੰਘਣਾ ਆਨੰਦ। ਭਾਵ ਲਗਾਤਾਰੀ ਆਨੰਦ। (ਅ) ਵਡਾ ਯਾ ਬਹੁਤਾ ਆਨੰਦ।

ਠਗਉਰੀ-ਉਹ ਬੂਟੀ ਜੋ ਖੁਲਾ ਕੇ ਠੱਗ, ਲੋਕਾਂ ਨੂੰ ਠੱਗ ਲੈਂਦੇ ਹਨ। ਮਸਤ ਕਰਨੇ ਵਾਲੀ ਬੂਟੀ। ਦੇਖੋ 'ਠਗਉਲੀ' ਪੰਨਾ ੫੭੯। ਪ੍ਰੇਮ ਨਾਲ ਮੋਹਿਤ ਕਰ ਲੈਣ ਲਈ ਇਹ ਪਦ ਇਕ ਲਾਡ ਮਈ ਰੰਗ ਵਿਚ ਵਰਤਿਆ ਹੈ। ਕਿਉਂਕਿ ਅਗੇ ਪਦ ਰੀਝਾਇ ਪਿਆ ਹੈ, ਸੋ ਪ੍ਰੇਮ ਨਾਲ ਅਤਜੰਤ ਰੀਝਾ ਲਿਆ ਹੈ, ਇਹ ਭਾਵ ਹੈ।

ਅਗਾਧਿ-{ਸੰਸ:, ਅਗਾਧ} ਉਹ ਜੋ ਅਗਾਧ ਹੈ। ਜਿਸ ਦੀ ਥਾਹ ਨਹੀਂ, ਭਾਵ ਬੇਅੰਤ ਹੈ।

ਜੋਹਿਆ- {ਦੇਖਿਆ, ਤਾੜਿਆ। ਤਾੜਨਾ ਕਰਨ ਨਾਲ ਦੂਰ ਕਰ ਦੇਣਾ} ਦੂਰ ਕਰ ਦਿਤੇ। ਦੂਰ ਹੋ ਗਏ। ਲਖਣ-ਲਛਣ, ਭਾਵ ਖ਼ੂਬੀਆਂ, ਗੁਣ।

ਹੋਹਿਆ-{ਪੰਜਾ:, ਹੋਹਾ ਯਾ ਹੋਆ} ਹੋਹੇ। ਖੁਰਦਰੀ ਸੜਕ ਤੇ ਗਡੇ ਯਕੇ ਦੇ ਤੁਰਦਿਆਂ ਜੋ ਧੱਕੇ ਧੋੜੇ ਲਗਦੇ ਹਨ। ਧੱਕੇ । ਭਾਵ ਡੋਗਣ ਦੇ ਤਰੱਦਦ।

ਪੋਹਿਆ-{ਪੰਜਾ, ਪੋਹਣਾ} ਅਸਰ (ਨਹੀਂ) ਕੀਤਾ।

ਕੀਮ-{ਅ:, ਕੀਮਤ। ਪੁ: ਪੰ:, ਕੀਮ} ਮੁੱਲ। ਕਦਰ ਕੂਤ।

ਮਥਾਹਿ-ਮੱਥੇ ਉਤੇ ।

ਲਿਖਤੀ- ਲਿਖਤ ਕਰਨ ਵਾਲਿਆਂ ਨੇ। ਲਿਖਣ ਵਾਲਿਆਂ ਨੇ।

ਜੋਨਿ ਨਾ ਧਾਵੈ ਨਹ ਮਰੀ- ਨਾ ਜੂਨਾਂ ਵਿਚ ਦੌੜਦੇ ਹਨ ਨਾ ਮਰਦੇ ਹਨ। ਭਾਵ ਨਾ ਜੂਨਾਂ ਵਿਚ ਪੈਣਗੇ ਨਾ (ਮੁੜ ਮੁੜ) ਮਰਨਗੇ।

## {ਸਿਰੀ ਰਾਗੁ ਮਹਲਾ ੪, ਵਣਜਾਰਾ}

**ਪ੍ਰਾਕ੍ਰਥਨ-** ਇਸ ਅਗਲੇ ਸ਼ਬਦ ਦਾ ਸਿਰਨਾਵਾਂ 'ਵਣਜਾਰਾ' ਹੈ। ਸੰਪ੍ਰਦਾਈ ਵਿਦਵਾਨ ਦਸਦੇ ਹਨ ਕਿ ਸ੍ਰੀ ਗੁਰੂ ਰਾਮਦਾਸ ਜੀ ਪਾਸ ਕੋਈ ਹੋਰ ਵਣਜਾਰਾ ਉਪਦੇਸ਼ ਲੈਣ ਆਇਆ ਸੀ। ਇਹ ਸ਼ਬਦ ਉਸ ਪਰਥਾਇ ਉਚਾਰਣ ਹੋਇਆ ਸੀ। ਇਸ ਸ਼ਬਦ ਦੇ ਛੇ ਅੰਕ ਹਨ, ਪਹਿਲੇ ਤੇ ਛੇਵੇਂ ਅੰਕਾਂ ਦੀਆਂ ਰਹਾਉ ਦੀਆਂ ਤੁਕਾਂ ਵਿਚ ਦੋ ਵੇਰ 'ਵਣਜਾਰਾ' ਸੰਬੋਧਨ ਆਇਆ ਹੈ। ਇਸ ਤੋਂ ਬੀ ਜਾਪਦਾ ਹੈ ਕਿ ਸ਼ਬਦ ਕਿਸੇ ਵਣਜਾਰੇ ਪਰਥਾਇ ਹੋਇਆ ਹੈ। ਪਿਛੇ 'ਪਹਰਿਆਂ ਵਾਲੇ' ਸ਼ਬਦਾਂ ਵਿਚ ਵਣਜਾਰੇ ਪਦ ਦੀ ਵਯਾਖਯਾ ਆ ਚੁਕੀ ਹੈ। ਵਣਜਾਰੇ ਤੋਂ ਭਾਵ ਹਰ ਜੀਵ ਦਾ ਹੈ ਜੋ ਨਾਮ ਖਰੀਦਣ ਤੇ ਸੁਆਸਾਂ ਦੀ ਰਾਸ ਲੈਕੇ ਏਥੇ ਆਇਆ ਹੈ। ਸੋ ਇਹ ਸ਼ਬਦ ਸਭ ਜੀਵਾਂ ਲਈ ਹੈ।

ਇਸ ਸ਼ਬਦ ਵਿਚ ਇਕ ਹੋਰ ਧਿਆਨ ਗੋਚਰੀ ਗਲ ਹੈ। ਹਰ ਅੰਕ ਦੀਆਂ ਪੰਜ ਤੁਕਾਂ ਤੋਂ ਬਾਦ ਦੋ ਸਤਰਾਂ ਦਾ ਰਹਾਉ ਵਖਰਾ ਵਖਰਾ ਹੈ। ਅਰਥਾਤ ਛੇਆਂ ਅੰਕਾਂ ਵਿਚ ਛੇ ਹੀ ਰਹਾਉ ਹਨ। ਇਸ ਦਾ ਭਾਵ ਇਹ ਹੈ ਕਿ ਗਾਯਨ ਕਰਨ ਵਾਲੇ ਸਜਣ ਸਾਰਾ ਸ਼ਬਦ ਇਕੋ 'ਰਹਾਉ' ਦੁਹਰਾ ਕੇ ਗਾਯਨ ਨਾ ਕਰਨ, ਹਰ ਇਕ ਅੰਕ ਦੇ ਮਗਰੋਂ ਉਸ ਅੰਕ ਦਾ ਰਹਾਉ ਗਾਯਨ ਕਰਨ। ਰਹਾਉ ਦੇ ਹਰ ਅੰਗ ਵਿਚ ਗੁਰੂ ਦੀ ਮਹਿਮਾ ਕਹੀ ਹੈ। ਛੇਵੇਂ ਅੰਗ ਵਿਚ ਗੁਰੂ ਪਦ ਨਹੀਂ, ਪਰ ਗੁਰਮੁਖ ਦੀ ਮਹਿਮਾ ਕਹੀ ਹੈ ਜੋ ਧੁਨੀ ਵਿਚ ਗੁਰੂ ਦੀ ਹੀ ਮਹਿਮਾ ਹੈ, ਕਿਉਂਕਿ ਗੁਰਮੁਖ ਗੁਰੂ ਨੂੰ ਪ੍ਰਾਪਤ ਹੋਕੇ ਤੇ ਗੁਰੂ ਦੀ ਦੱਸੀ ਕਮਾਈ ਕਰਕੇ ਹੀ ਬਣਦਾ ਹੈ।

ਕਿਉਂਕਿ ਸ਼ਬਦ ਦੀ ਅਰਥ ਸ਼ੈਲੀ ਰਹਾਉ ਤੋਂ ਚਲਦੀ ਹੈ ਇਸ ਕਰਕੇ ਸੁਖੈਨ ਸਮਝਣੇ ਲਈ ਅਰਥ ਹਰ ਅੰਕ ਦਾ ਰਹਾਉ ਨੂੰ ਪਹਿਲੇ ਲੈਕੇ ਕੀਤਾ ਹੈ ਤੇ ਹੋਰ ਸੌਖਾ ਕਰਨੇ ਲਈ ਪ੍ਰਸ਼ਨ ਉੱਤਰ ਦੇ ਢੰਗ ਵਿਚ ਕੀਤਾ ਹੈ।

| ਮੂਲ | ਅਰਥ |
|---|---|
| **ਸਿਰੀ ਰਾਗੁ ਮਹਲਾ ੪ ਵਣਜਾਰਾ ੧ੴ ਸਤਿਨਾਮੁ ਗੁਰਪ੍ਰਸਾਦਿ॥ ਹਰਿ ਹਰਿ ਉਤਮੁ ਨਾਮੁ ਹੈ ਜਿਨਿ ਸਿਰਿਆ ਸਭੁ ਕੋਇ ਜੀਉ ॥ ਹਰਿ ਜੀਅ ਸਭੇ ਪ੍ਰਤਿਪਾਲਦਾ ਘਟਿ ਘਟਿ ਰਮਈਆ ਸੋਇ ॥ ਸੋ ਹਰਿ** | {ਅਰਥ ਰਹਾਉ ਤੋਂ ਟੁਰੇਗਾ। ਵਣਜਾਰੇ ਦਾ ਪ੍ਰਸ਼ਨ ਹੈ ਸ੍ਰੀ ਗੁਰੂ ਰਾਮਦਾਸ ਪ੍ਰਤਿ: ਹੇ ਗੁਰੂ ਜੀ ਆਪ ਕੋਈ ਸਾਧਨ ਦੱਸੋ ਜੋ ਮੈਂ ਕਿਵੇਂ ਤਰਾਂ? ਕੋਈ ਸੌਖਾ ਰਾਹ ਦੱਸੋ? ਉੱਤਰ ਗੁਰੂ ਜੀ ਦਾ :-} ਹੇ ਵਣਜਾਰੇ ਮਿਤ੍ਰ! ਮੈਨੂੰ ਤਾਂ (ਇਕ) ਵਾਹਿਗੁਰੂ (ਪਿਆਰਾ ਲਗਦਾ ਹੈ ਉਸ ਤੋਂ) ਬਿਨਾਂ (ਮੈਨੂੰ) ਹੋਰ ਕੋਈ ਨਹੀਂ (ਪਿਆਰਾ, ਉਹੀ ਤਾਰਨਹਾਰ ਹੈ)। {ਵਣਜਾਰਾ:- ਉਹ ਵਾਹਿਗੁਰੂ ਕੀਕੂੰ ਪਾਈਦਾ ਹੈ? ਗੁਰੂ ਜੀ:-} ਰਹਾਉ |

**ਸਦਾ ਧਿਆਈਐ ਤਿਸੁ ਬਿਨੁ ਅਵਰੁ ਨ ਕੋਇ ॥ ਜੋ ਮੋਹਿ ਮਾਇਆ ਚਿਤੁ ਲਾਇਦੇ ਸੇ ਛੋਡਿ ਚਲੇ ਦੁਖੁ ਰੋਇ ॥ ਜਨ ਨਾਨਕ ਨਾਮੁ ਧਿਆਇਆ ਹਰਿ ਅੰਤਿ ਸਖਾਈ ਹੋਇ ॥੧॥**

**ਮੈ ਹਰਿ ਬਿਨੁ ਅਵਰੁ ਨ ਕੋਇ ॥ ਹਰਿ ਗੁਰ ਸਰਣਾਈ ਪਾਈਐ ਵਣਜਾਰਿਆ ਮਿਤ੍ਰਾ ਵਡਭਾਗਿ ਪਰਾਪਤਿ ਹੋਇ ॥ ੧ ॥ ਰਹਾਉ ॥**

ਉਹ ਵਾਹਿਗੁਰੂ ਗੁਰੂ ਦੀ ਸ਼ਰਣ (ਪੈਕੇ) ਪਾਈਦਾ ਹੈ, (ਤੇ ਉਹ ਗੁਰੂ) ਵਡੇ ਭਾਗਾਂ ਕਰਕੇ ਪ੍ਰਾਪਤ ਹੁੰਦਾ ਹੈ।੧॥ਰਹਾਉ॥

{ਵਣਜਾਰਾ:- ਵਡੇ ਭਾਗ ਤਾਂ ਹੋ ਗਏ ਜੋ ਆਪ ਮਿਲ ਪਏ, ਹੁਣ ਤੁਸੀਂ ਦੱਸੋ ਕਿ ਉਹ ਆਪ ਦਾ ਪ੍ਰੀਤਮ ਵਾਹਿਗੁਰੂ ਕੀਕੂੰ ਪਾਈਦਾ ਹੈ? ਗੁਰੂ ਜੀ:-} (ਹੇ ਭਾਈ! ਸੁਣ: ਉਹ) ਹਰਿ (ਆਪ) ਉੱਤਮ ਹੈ, (ਉੱਤਮ) ਹਰੀ ਦਾ ਨਾਮ (ਬੀ ਉੱਤਮ) ਹੈ; (ਉਹ ਨਾਮ ਧਾਰਨ ਕਰ ਲਵੀਏ, ਹਾਂ ਉਸ ਵਾਹਿਗੁਰੂ ਦਾ ਨਾਮ) ਜਿਸ ਨੇ ਸਭ ਕਿਸੇ ਨੂੰ ਸਾਜਿਆ* ਹੈ। (ਉਹ) ਹਰਿ ਜੀ (ਸਾਜਕੇ ਜੀਵਾਂ ਨੂੰ ਸੱਟ ਨਹੀਂ ਦੇਂਦਾ) ਉਹ ਸਭਨਾਂ ਦੀ ਪ੍ਰਤਿਪਾਲਾ ਕਰਦਾ ਹੈ (ਤੇ ਆਪ ਦੂਰ ਨਹੀਂ ਜਾਂਦਾ, ਹਰ ਇਕ ਦੇ) ਹਿਰਦੇ ਹਿਰਦੇ ਰਮਣਹਾਰ† (=ਵਯਾਪਕ ਰਹਿੰਦਾ) ਹੈ। ਸੋ (ਐਸਾ) ਜੋ) ਹਰੀ (ਹੈ ਉਹ) ਸਦਾ ਸਿਮਰੀਏ, ਉਸ ਤੋਂ ਬਿਨਾਂ ਹੋਰ ਕੋਈ ਨਹੀਂ (ਜੋ ਧਿਆਉਣੇ ਯੋਗ ਹੋਵੇ)। ਜੋ (ਲੋਕ ਉਸ ਨੂੰ ਛੱਡਕੇ) ਮਾਯਾ ਦੇ ਮੋਹ ਵਿਚ ਚਿਤ ਲਾਉਂਦੇ ਹਨ, ਉਹ (ਉਸੇ ਮਾਯਾ ਨੂੰ ਮਰਨ ਵੇਲੇ) ਛਡ ਟੁਰਦੇ ਹਨ। (ਉਸ ਵੇਲੇ) ਦੁਖ (ਲਗਦਾ ਨੇ ਤੇ) ਰੋਂਦੇ (ਟੁਰਦੇ ਹਨ)। (ਇਸ ਕਰਕੇ ਮੈਂ) ਦਾਸ ਨਾਨਕ ਨੇ (ਉਸ ਸਿਰਜਣਹਾਰ, ਪਾਲਣਹਾਰੰ ਤੇ ਘਟ ਘਟ ਵਿਚ ਰਮਣ ਵਾਲੇ ਹਰੀ ਦਾ) ਨਾਮ ਸਿਮਰਿਆ ਹੈ (ਉਹੋ) ਹਰੀ (ਮੇਰਾ) ਅੰਤ ਵੇਲੇ ਸਹਾਈ ਹੋਵੇਗਾ ॥੧॥

ਅੰਕ ੧

**ਸੰਤ ਜਨਾ ਵਿਣੁ ਭਾਈਆ ਹਰਿ ਕਿਨੈ ਨ ਪਾਇਆ ਨਾਉ ॥ ਵਿਚਿ ਹਉਮੈ ਕਰਮ ਕਮਾਵਦੇ ਜਿਉ ਵੇਸੁਆ ਪੁਤੁ ਨਿਨਾਉ ॥ ਪਿਤਾ ਜਾਤਿ ਤਾ ਹੋਈਐ ਗੁਰੁ ਤੁਠਾ ਕਰੇ ਪਸਾਉ ॥ ਵਡਭਾਗੀ ਗੁਰੁ ਪਾਇਆ ਹਰਿ ਅਹਿਨਿਸਿ ਲਗਾ ਭਾਉ ॥**

{ਅੰਕ ਦੂਸਰਾ}{ਵਣਜਾਰਾ: -ਆਪ ਜੀ ਨੂੰ ਹਰੀ ਪ੍ਰਾਪਤੀ ਦਾ ਸ਼ੌਕ ਕਿਵੇਂ ਲਗਾ? ਗੁਰੂ ਜੀਉ:- ਰਹਾਉ ਤੋਂ:} ਮਨ ਅੰਦਰੋਂ ਹੀ (ਮੈਨੂੰ ਤਾਂ) ਚਾਉ ਉਪਜ ਪਿਆ ਸੀ ਕਿ ਹਰੀ ਹਰਿ (ਨੂੰ ਮਿਲਾਂ††, ਫੇਰ ਮੈਂ ਗੁਰੂ ਪਾਸ ਗਿਆ, ਉਸ) ਪੂਰੇ ਗੁਰੂ ਨੇ (ਮੈਨੂੰ) ਨਾਮ ਦ੍ਰਿੜ ਕਰਾਇਆ (ਸੋ ਐਉਂ ਜਦ) ਹਰੀ ਪ੍ਰਭੂ ਦਾ ਨਾਮ ਮਿਲ ਪਿਆ ਤਾਂ (ਮੈਨੂੰ ) ਹਰੀ (ਹੀ) ਮਿਲ ਪਿਆ ॥੧ ॥ਰਹਾਉ॥

ਰਹਾਉ

* ਸਿਰਿਆ {ਸੰਸ: ਸ੍ਰਿਜੁ=ਸਾਜਣਾ, ਬਨਾਉਣਾ} ਸਿਰਜਿਆ ਹੈ। ਰਚਿਆ ਹੈ।

† ਰਮਈਆ=ਰਮਣ ਕਰਨੇ ਵਾਲਾ। ਕ੍ਰੀੜਾ ਕਰਨੇ ਵਾਲਾ, ਭਾਵ ਵਯਾਪਕ।

†† ਇਸ ਤੋਂ ਪਤਾ ਲਗਾ ਕਿ ਗੁਰੂ ਜੀ ਜੀਵ ਸ਼੍ਰੇਣੀ ਦੇ ਨਹੀਂ ਸਨ। ਪਿਛੋਂ ਹੀ ਕਾਰਕ ਹੋਕੇ ਆਏ ਸਨ ਜਿਨ੍ਹਾਂ ਦੇ ਅੰਦਰੋਂ ਹੀ ਹਰੀ ਪ੍ਰੇਮ ਜਾਗ ਪਿਆ ਜੋ ਵਾਹਿਗੁਰੂ ਨੇ ਰਖਿਆ ਹੋਇਆ ਸੀ।

**ਜਨ ਨਾਨਕਿ ਬ੍ਰਹਮੁ ਪਛਾਣਿਆ ਹਰਿ ਕੀਰਤਿ ਕਰਮ ਕਮਾਉ ॥੨॥ ਮਨਿ ਹਰਿ ਹਰਿ ਲਗਾ ਚਾਉ ॥ ਗੁਰਿ ਪੂਰੈ ਨਾਮੁ ਦ੍ਰਿੜਾਇਆ ਹਰਿ ਮਿਲਿਆ ਹਰਿ ਪ੍ਰਭ ਨਾਉ ॥ ੧ ॥ ਰਹਾਉ॥**

{ਅੰਕ ੨} (ਸੋ) ਹੇ ਭਾਈਆ* (ਵਣਜਾਰੇ) ! ਸੰਤ ਜਨਾਂ ਤੋਂ ਬਿਨਾਂ ਹਰੀ (ਦਾ ਨਾਉਂ) ਕਿਸੇ ਨੂੰ ਪ੍ਰਾਪਤ ਨਹੀਂ ਹੋਇਆ। (ਜੋ ਲੋਕ ਗੁਰੂ ਤੋਂ ਨਾਮ ਲਏ ਬਿਨਾਂ) ਹਉਮੈ ਵਿਚ ਕਰਮ ਕਮਾਉਂਦੇ ਹਨ (ਓਹ ਐਉਂ ਹਨ) ਜਿਵੇਂ ਵੇਸਵਾ ਦਾ ਪੁਤ (ਪਿਤਾ) ਨਾਮ ਤੋਂ ਵਿਰਵਾ ਹੁੰਦਾ ਹੈ (ਭਾਵ ਜਿਵੇਂ ਵੇਸਵਾ ਦਾ ਪੁਤ੍ਰ ਕਿਸੇ ਸ਼ਰੀਫ ਸਭਾ ਵਿਚ ਪਿਤਾ ਦਾ ਨਾਮ ਨਾ ਦੱਸ ਸਕਣ ਕਰਕੇ ਕੁਲੀਨ ਨਹੀਂ ਸਮਝਿਆ ਜਾਂਦਾ, ਤਿਵੇਂ ਗੁਰੂ ਹੀਨ ਪੁਰਖ ਦੇ ਦਾਨ, ਤਪ, ਯੱਗ ਆਦਿ ਹੋਰ ਕਰਮ ਬੀ ਦਰਗਾਹੇ ਤੇ ਸਤਿਸੰਗ ਵਿਚ ਉਸ ਲਈ ਸ਼ੋਭਾ ਦਾ ਕਾਰਣ ਨਹੀਂ ਬਣਦੇ)। {ਪ੍ਰਸ਼ਨ: ਪਰਮਾਰਥ ਵਿਚ ਪਿਤਾ ਦੀ ਜਾਤ ਵਾਲੇ ਕੀਕੂੰ ਹੋਈਦਾ ਹੈ? ਉੱਤਰ:} ਪਿਤਾ ਦੀ ਜਾਤ ਵਾਲੇ ਤਾਂ ਹੋਈਦਾ ਹੈ (ਜੇ) ਗੁਰੂ ਤ੍ਰੁਠ ਕੇ ਮਿਹਰ ਕਰੇ (ਭਾਵ ਗੁਰੂ ਦੀ ਦਿਤੀ ਨਾਮ ਦੀ ਦਾਤ ਨਾਲ ਉਸ ਦੇ ਆਤਮਜ ਪੁਤ੍ਰ ਬਣ ਜਾਈਦਾ ਹੈ, ਅਥਵਾ ਗੁਰੂ ਦੀ ਮਿਹਰ ਨਾਲ ਵਾਹਿਗੁਰੂ ਦੇ ਪੁਤ੍ਰ ਬਣ ਜਾਈਦਾ ਹੈ, ਤਦ ਅੱਚੁਤ ਗੋਤ੍ਰੀ† ਕਹਿਲਾਈਦਾ ਹੈ) ਸੋ ਵੱਡੇ ਭਾਗਾਂ ਕਰਕੇ ਗੁਰੂ ਪ੍ਰਾਪਤ ਹੋ ਗਿਆ ਹੈ (ਜਿਸ ਦੀ ਮਿਹਰ ਨਾਲ) ਹਰੀ ਵਿਚ ਦਿਨੇ ਰਾਤ ਦਾ ਪ੍ਰੇਮ ਲੱਗ ਗਿਆ ਹੈ। ਇਉਂ ਨਾਨਕ ਦਾਸ ਨੇ (ਨਾਮ ਨਾਲ ਤਾਂ) ਬ੍ਰਹਮ ਨੂੰ ਪਛਾਣ ਲਿਆ ਹੈ (ਤੇ ਕਰਮਾਂ ਵਾਲੇ ਪਾਸੇ ਮੈਂ) ਹਰੀ ਦੀ ਕੀਰਤੀ ਰੂਪੀ ਕਰਮ ਕਮਾਉਂਦਾ ਹਾਂ॥੨॥

ਅੰਕ ੨

**ਜਬ ਲਗੁ ਜੋਬਨਿ ਸਾਸੁ ਹੈ ਤਬ ਲਗੁ ਨਾਮੁ ਧਿਆਇ ॥ ਚਲਦਿਆ ਨਾਲਿ ਹਰਿ ਚਲਸੀ ਹਰਿ ਅੰਤੇ ਲਏ ਛਡਾਇ ॥ ਹਉ ਬਲਿਹਾਰੀ ਤਿਨ ਕਉ ਜਿਨ ਹਰਿ ਮਨਿ ਵੁਠਾ ਆਇ॥ ਜਿਨੀ ਹਰਿ ਹਰਿ ਨਾਮੁ ਨ ਚੇਤਿਓ ਸੇ ਅੰਤਿ ਗਏ ਪਛੁਤਾਇ ॥ ਧੁਰਿ ਮਸਤਕਿ ਹਰਿ ਪ੍ਰਭਿ ਲਿਖਿਆ ਜਨ ਨਾਨਕ ਨਾਮੁ ਧਿਆਇ ॥ ੩ ॥**

{ਅੰਕ ਤੀਸਰਾ । ਹੁਣ ਗੁਰੂ ਜੀ ਨਿਜ ਮਨ ਦੁਆਰਾ ਵਣਜਾਰੇ ਨੂੰ ਉਪਦੇਸ਼ ਕਰਦੇ ਹਨ। ਅਰਥ ਰਹਾਉ ਤੋਂ:} ਹੇ (ਵਣਜਾਰੇ ਰੂਪ ਮੇਰੇ) ਮਨ! ਹਰਿ ਹਰਿ (=ਵਾਹਿਗੁਰੂ) ਵਿਚ ਪ੍ਰੀਤ ਲਗਾ, ਤੂੰ ਵਡੇ ਭਾਗਾਂ ਕਰਕੇ ਗੁਰੂ ਪਾ ਲਿਆ ਹੈ, (ਸੋ) ਗੁਰੂ ਸ਼ਬਦ (ਦੀ ਕਮਾਈ ਕਰ ਇਸੇ) ਦੁਆਰਾ (ਗੁਰੂ) ਪਾਰ ਲੰਘਾ ਦੇਵੇਗਾ। (ਭਾਵ ਗੁਰੂ ਦੇ ਸ਼ਬਦ ਦੀ ਕਮਾਈ ਨਾਲ ਕਲਜਾਣ ਹੋ ਜਾਏਗੀ)।

ਰਹਾਉ

(ਤਾਕੀਦ ਹਈ ਕਿ) ਜਦ ਤਕ (ਤੂੰ) ਜੁਆਨੀ ਵਿਚ ਹੈਂ (ਹਾਂ ਜਦ ਤਕ ਤੇਰੇ ਵਿਚ) ਸੁਆਸ (ਚਲਦਾ ਹੈ) ਤਦ ਤਕ ਨਾਮ ਸਿਮਰ। (ਇਸ ਨਾਮ ਦਾ ਨਾਮੀ ਜੋ)

* ਹੇ ਭਾਈ! † ਅਚੁੱਤ ਗੋਤ੍ਰੀ=ਵਾਹਿਗੁਰੂ ਦੀ ਸੰਤਾਨ ਦਾ। ਸੰਤਾਂ ਨੂੰ ਅਚੁਤ ਦੇ ਪੁਤ੍ਰ ਐਉਂ ਲਿਖਿਆ ਹੈ:-
'ਰਹੰਤ ਸੰਗ ਭਗਵਾਨ ਸਿਮਰਣ ਨਾਨਕ ਲਭਧੰ ਅਚੁਤ ਤਨਹ॥' {ਸਹਸਕ੍ਰਿਤੀ ਸਲੋਕ ਮ: ੫-੧}

**ਮਨ ਹਰਿ ਹਰਿ ਪ੍ਰੀਤਿ ਲਗਾਇ ॥ ਵਡਭਾਗੀ ਗੁਰੁ ਪਾਇਆ ਗੁਰ ਸਬਦੀ ਪਾਰਿ ਲਘਾਇ ॥ ੧ ॥ ਰਹਾਉ ॥**

ਹਰੀ (ਹੈ ਸੋ ਤੇਰੇ) ਚਲਦਿਆਂ ਨਾਲ ਚੱਲੇਗਾ ਤੇ ਅੰਤਕ ਤੋਂ (ਭਾਵ ਜਮ ਤੋਂ) ਤੈਨੂੰ ਛੁਡਾ ਲਏਗਾ*। (ਹਾਂ) ਮੈਂ ਉਹਨਾਂ ਤੋਂ ਬਲਿਹਾਰ ਹਾਂ, ਜਿਨ੍ਹਾਂ ਦੇ ਮਨ ਵਿਚ ਹਰੀ ਆਕੇ ਵੱਸ ਪਿਆ ਹੈ। (ਕਿਉਂਕਿ) ਜਿਨ੍ਹਾਂ ਨੇ ਹਰੀ ਦਾ ਨਾਮ ਨਹੀਂ ਚੇਤਿਆ ਓਹ ਅੰਤ ਨੂੰ (ਇਥੋਂ) ਪਛੋਤਾਉਂਦੇ ਜਾਂਦੇ ਹਨ। (ਪਰ) ਹੇ ਨਾਨਕ! (ਜਿਨ੍ਹਾਂ ਦੇ) ਮੱਥੇ ਉਤੇ ਹਰੀ ਪ੍ਰਭੂ ਨੇ ਧੁਰੋਂ ਲਿਖਿਆ ਹੁੰਦਾ ਹੈ, (ਓਹ) ਜਨ ਨਾਮ ਦੀ ਅਰਾਧਨਾ ਕਰਦੇ ਹਨ॥੩॥ (ਅੰਕ ੩)

**ਹਰਿ ਆਪੇ ਆਪੁ ਉਪਾਇਦਾ ਹਰਿ ਆਪੇ ਦੇਵੈ ਲੇਇ ॥ ਹਰਿ ਆਪੇ ਭਰਮਿ ਭੁਲਾਇਦਾ ਹਰਿ ਆਪੇ ਹੀ ਮਤਿ ਦੇਇ ॥ ਗੁਰਮੁਖਾ ਮਨਿ ਪਰਗਾਸੁ ਹੈ ਸੇ ਵਿਰਲੇ ਕੇਈ ਕੇਇ॥ ਹਉ ਬਲਿਹਾਰੀ ਤਿਨ ਕਉ ਜਿਨ ਹਰਿ ਪਾਇਆ ਗੁਰਮਤੇ ॥ ਜਨ ਨਾਨਕਿ ਕਮਲੁ ਪਰਗਾਸਿਆ ਮਨਿ ਹਰਿ ਹਰਿ ਵੁਠੜਾ ਹੇ ॥੪॥**

**ਮਨਿ ਹਰਿ ਹਰਿ ਜਪਨੁ ਕਰੇ ॥ ਹਰਿ ਗੁਰ ਸਰਣਾਈ ਭਜਿ ਪਉ ਜਿੰਦੂ ਸਭ ਕਿਲਵਿਖ ਦੁਖ ਪਰਹਰੇ ॥ ੧ ॥ ਰਹਾਉ॥**

{ਅੰਕ ਚੌਥਾ ਹੁਣ ਆਪਣੇ ਦੁਆਰਾ ਉਪਦੇਸ਼ ਕਰਦੇ ਹਨ। ਰਹਾਉ:} (ਤਾਂਤੇ ਹੇ ਮੇਰੀ) ਜਿੰਦੜੀ! ਗੁਰੂ ਦੀ ਸ਼ਰਣ ਭਜ ਕੇ ਜਾ ਪਉ (ਤਾਂ ਜੋ ਉਹ ਤੈਨੂੰ) ਹਰੀ (ਮਿਲਾਕੇ ਤੇਰੇ) ਸਾਰੇ ਪਾਪ** (ਤੇ ਪਾਪਾਂ ਤੋਂ ਉਪਜੇ) ਦੁਖ ਦੂਰ ਕਰ ਦੇਵੇ† (ਹਾਂ ਇਸੇ ਤਰ੍ਹਾਂ ਸਭ ਕੋਈ) ਹਰਿ ਹਰਿ ਦਾ ਜਪਣਾ ਮਨ ਵਿਚ ਕਰੇ॥੧॥ਰਹਾਉ॥ (ਰਹਾਉ) ਹਰੀ ਅਪਣੇ ਆਪ ਹੀ (ਜਗਤ) ਪੈਦਾ ਕਰਦਾ†† ਹੈ ਆਪੇ ਹੀ (ਜਿੰਦਾਂ) ਦੇਂਦਾ ਹੈ ਤੇ ਲੈ ਲੈਂਦਾ ਹੈ। ਹਰਿ ਆਪ ਹੀ (ਅਪਣੀ ਮਾਇਆ ਦੁਆਰਾ ਜੀਵਾਂ ਨੂੰ) ਭਰਮ ਵਿਚ ਭੁਲਾਉਂਦਾ ਹੈ ਤੇ ਹਰੀ ਆਪੇ ਹੀ (ਗੁਰੂ ਦੁਆਰਾ) ਮਤਿ ਦੇਂਦਾ ਹੈ, (ਐਸੇ ਪੁਰਖ) ਗੁਰਮੁਖ (ਕਹੀਦੇ ) ਹਨ (ਉਹਨਾਂ ਦੇ) ਮਨ ਵਿਚ ਗਿਆਨ ਹੁੰਦਾ ਹੈ (ਪਰ) ਓਹ ਵਿਰਲੇ ਕੋਈ ਕੋਈ (ਹੀ) ਹੁੰਦੇ ਹਨ। ਮੈਂ (ਐਸੇ) ਉਹਨਾਂ (ਗੁਰਮੁਖਾਂ) ਤੋਂ ਬਲਿਹਾਰ ਜਾਂਦਾ ਹਾਂ ਜਿਨ੍ਹਾਂ ਨੇ ਗੁਰੂ ਦੀ ਮਤਿ ਦੁਆਰਾ ਹਰੀ ਪਾ ਲਿਆ ਹੈ। (ਜਨ=) ਦਾਸ ਦਾ (ਹਿਰਦਾ) ਕਮਲ (ਗੁਰੂ) ਨਾਨਕ ਦੁਆਰਾ • ਖਿੜ ਪਿਆ ਹੈ, (ਕਿਉਂਕਿ ਇਸ) ਮਨ ਵਿਚ ਹਰੀ ਹਰਿ ਆਕੇ ਵੱਸ ਪਿਆ ਹੈ॥੪॥ (ਅੰਕ ੪)

**ਘਟਿ ਘਟਿ ਰਮਈਆ ਮਨਿ ਵਸੈ ਕਿਉ ਪਾਈਐ ਕਿਤੁ ਭਤਿ ॥ ਗੁਰੁ ਪੂਰਾ ਸਤਿਗੁਰੁ ਭੇਟੀਐ ਹਰਿ ਆਇ ਵਸੈ ਮਨਿ ਚਿਤਿ ॥ ਮੈ ਧਰ**

{ਅੰਕ ਪੰਜਵਾਂ-ਅਰਥ ਰਹਾਉ ਤੋਂ} (ਸੋ ਹੇ ਵਣਜਾਰੇ ਮਿਤ੍ਰ! ਤੇ ਗੁਰ ਸਿਖੋ! ਉਸੇ) ਹਰੀ ਨੂੰ ਧਿਆਵੋ (ਉਸ) ਹਰੀ ਨੂੰ (ਜੋ) ਸੱਤਜ ਸਰੂਪ ਪ੍ਰਭੂ ਹੈ। ਸਾਰੀ ਉਤਪਤੀ ਉਸ ਹਰੀ ਤੋਂ ਹੋਈ ਹੈ, (ਅਸਾਂ) ਉਸ ਹਰੀ ਪ੍ਰਭੂ ਨੂੰ ਗੁਰੂ ਦੇ ਬਚਨਾਂ ਕਰਕੇ ਜਾਣਿਆ ਹੈ। (ਰਹਾਉ)

---

* ਅੰਤੇ ਨੂੰ ਅੰਤਕ ਸਮਝਕੇ ਅਰਥ ਲਾਇਆ ਜਾਵੇ ਤਾਂ ਅਰਥ ਹੈ ਯਮ ਤੋਂ ਛੁਡਾ ਲਏਗਾ। 'ਅੰਤੇ' ਨੂੰ ='ਅੰਤ ਨੂੰ' ਸਮਝਿਆ ਜਾਵੇ ਤਾਂ ਅਰਥ ਹੈ ਅੰਤ ਵੇਲੇ, ਮੌਤ ਸਮੇਂ। ਭਾਵ ਇਕੋ ਟਿਕਾਣੇ ਆ ਜਾਂਦਾ ਹੈ।

** ਕਿਲਵਿਖ=ਪਾਪ। † ਪਰਹਰੇ=ਦੂਰ ਕਰੇ। ††ਉਪਾਇਦਾ=ਪੈਦਾ ਕਰਦਾ ਹੈ।

● ਜਨ ਨਾਨਕਿ ਕਮਲੁ=ਜਨ ਕਮਲ+ਨਾਨਕਿ=ਦਾਸ (=ਗੁਰੂ ਰਾਮਦਾਸ) ਦਾ ਹਿਰਦਾ ਕਮਲ, ਨਾਨਕਿ= ਨਾਨਕ ਦੁਆਰਾ ਖਿੜ ਪਿਆ ਹੈ। ਭਾਵ-ਗੁਰੂ ਰਾਮਦਾਸ ਜੀ ਕਹਿ ਰਹੇ ਹਨ ਕਿ ਮੇਰਾ ਹਿਰਦਾ ਕਮਲ ਗੁਰੂ ਨਾਨਕ ਦੁਆਰਾ, ਭਾਵ ਹੈ ਗੁਰੂ ਅਮਰਦਾਸ ਦੁਆਰਾ, ਖਿੜ ਪਿਆ ਹੈ।

**ਨਾਮੁ ਅਧਾਰੁ ਹੈ ਹਰਿ ਨਾਮੈ ਤੇ ਗਤਿ ਮਤਿ ॥ ਮੈ ਹਰਿ ਹਰਿ ਨਾਮੁ ਵਿਸਾਹੁ ਹੈ ਹਰਿ ਨਾਮੇ ਹੀ ਜਤਿ ਪਤਿ ॥ ਜਨ ਨਾਨਕ ਨਾਮੁ ਧਿਆਇਆ ਰੰਗਿ ਰਤੜਾ ਹਰਿ ਰੰਗਿ ਰਤਿ ॥ ੫ ॥**

**ਹਰਿ ਧਿਆਵਹੁ ਹਰਿ ਪ੍ਰਭੁ ਸਤਿ॥ ਗੁਰ ਬਚਨੀ ਹਰਿ ਪ੍ਰਭੁ ਜਾਣਿਆ ਸਭ ਹਰਿ ਪ੍ਰਭੁ ਤੇ ਉਤਪਤਿ॥੧॥ ਰਹਾਉ ॥**

{ਵਣਜਾਰਾ} (ਆਪ ਜੀ ਨੇ ਦੱਸਿਆ ਹੈ ਕਿ ਉਹ ਹਰੀ) ਰਮਈਆ ਹੈ (ਅਰਥਾਤ) ਹਰ ਸਰੀਰ (ਤੇ ਸਰੀਰ ਵਿਚ ਵਸਦੇ) ਮਨ ਵਿਚ ਵੱਸ ਰਿਹਾ ਹੈ। (ਪਰ ਸਤਿਗੁਰੂ ਜੀ! ਉਹ ਸਾਨੂੰ ਪ੍ਰਾਪਤ ਤਾਂ ਨਹੀਂ ਨਾਂ, ਕ੍ਰਿਪਾ ਕਰਕੇ ਦੱਸੋ ਕਿ ਉਹ) ਕਿਵੇਂ ਮਿਲੇ (ਅਰਥਾਤ) ਕਿਸ ਸਾਧਨ* ਨਾਲ ਮਿਲੇ? {ਗੁਰੂ ਜੀ ਦਾ ਉੱਤਰ:} (ਜਦ) ਸਤਿਗੁਰੂ ਨੂੰ (ਜੋ) ਪੂਰਾ ਗੁਰੂ ਹੋਵੇ ਮਿਲ ਪਵੀਏ (ਤਦ) ਹਰੀ ਮਨ ਚਿਤ** ਵਿਚ ਆ ਵਸਦਾ ਹੈ। ਮੈਂ ਨਾਮ ਦਾ ਆਸਰਾ (ਹੀ) ਧਾਰਿਆ ਹੈ (ਤੇ ਉਸੇ ਦਾ) ਆਧਾਰ ਹੈ। (ਹਾਂ) ਮੈਂ ਮੁਕਤੀ (ਤੇ ਮੁਕਤੀ ਪਾਉਣ ਦੀ) ਸੁਮਤੀ (ਬੀ) ਨਾਮ ਤੋਂ (ਹੀ) ਪਾਈ ਹੈ। (ਇਧਰ ਸੰਸਾਰ ਵਿਚ) ਮੇਰੇ (ਤੇ) ਭਰੋਸਾ ਹਰਿ ਹਰਿ ਨਾਮ (ਕਰਕੇ) ਹੈ; ਹਰਿ ਨਾਮ (ਹੀ ਮੇਰੀ ਉਤਮ) ਜਾਤ ਹੈ (ਤੇ ਮੇਰੀ) ਪਤਿ (ਬੀ ਹਰੀ ਨਾਮ ਹੀ) ਹੈ†। ਹੇ ਨਾਨਕ ਦਾਸ! ਮੈਂ (ਜਦ ਤੋਂ) ਨਾਮ ਸਿਮਰਿਆ ਹੈ (ਹਰਿ ਰੰਗਿ ਰਤਿ=) ਹਰੀ ਦੇ ਪ੍ਰੇਮ ਵਿਚ ਰੱਤਾ ਹੋਇਆ ਰੰਗ ਰਤੜਾ (ਅਨੰਦ ਵਿਚ ਮਗਨ) ਹੋ ਰਿਹਾ ਹਾਂ॥੫॥ — ਅੰਕ ੫

{ਅੰਕ ਛੇਵਾਂ-ਰਹਾਉ:} (ਹਾਂ, ਤੁਸੀਂ ਬੀ) ਹਰੀ ਨੂੰ ਹਰ ਸੁਆਸ (ਲੈਂਦਿਆਂ ਤੇ ) ਹਰ ਗ੍ਰਾਹੀ (ਖਾਂਦਿਆਂ)†† ਸਿਮਰਨ ਕਰੋ, (ਕਿਉਂਕਿ) ਜਿਨ੍ਹਾਂ ਨੇ ਹਰੀ ਨਾਮ ਨੂੰ (ਅਪਣੀ) ਰਹੁਰਾਸ (ਨਿਤ ਕ੍ਰਿਯਾ ਯਾ ਰਹੁ ਰੀਤੀ• ਬਣਾ ਲਿਆ ਹੈ) ਉਹਨਾਂ ਦੇ ਮਨ ਵਿਚ (ਹਰੀ ਦੀ) ਪ੍ਰੀਤ ਲਗ ਜਾਂਦੀ ਹੈ, (ਤੇ ਉਹ) ਗੁਰਮੁਖ (ਕਹੀਦੇ ਹਨ)। — ਰਹਾਉ

**ਜਿਨ ਕਉ ਪੂਰਬਿ ਲਿਖਿਆ ਸੇ ਆਇ ਮਿਲੇ ਗੁਰ ਪਾਸਿ ॥ ਸੇਵਕ ਭਾਇ ਵਣਜਾਰਿਆ ਮਿਤ੍ਰਾ ਗੁਰੁ ਹਰਿ ਹਰਿ ਨਾਮੁ ਪ੍ਰਗਾਸਿ ॥ ਧਨੁ ਧਨੁ ਵਣਜੁ ਵਾਪਾਰੀਆ ਜਿਨ ਵਖਰੁ ਲਦਿਅੜਾ ਹਰਿ ਰਾਸਿ ॥ ਗੁਰਮੁਖਾ ਦਰਿ ਮੁਖ ਉਜਲੇ ਸੇ ਆਇ ਮਿਲੇ ਹਰਿ ਪਾਸਿ ॥ ਜਨ ਨਾਨਕ ਗੁਰੁ ਤਿਨ ਪਾਇਆ ਜਿਨਾ ਆਪਿ ਤੁਠਾ ਗੁਣਤਾਸਿ ॥ ੬ ॥**

{ਪ੍ਰਸ਼ਨ: ਆਪ ਨੇ ਗੁਰਮੁਖ ਬਣਨ ਲਈ ਗੁਰੂ ਦੀ ਲੋੜ ਦੱਸੀ। ਗੁਰੂ ਕਿਵੇਂ ਮਿਲੇ? ਉੱਤਰ:} ਜਿਨ੍ਹਾਂ ਦੇ (ਭਾਗਾਂ ਵਿਚ) ਪਹਿਲੋਂ ਤੋਂ ਲਿਖਿਆ ਹੁੰਦਾ ਹੈ ਉਹ ਗੁਰੂ ਨੂੰ ਆ ਮਿਲਦੇ ਹਨ ਤੇ ਪਾਸ (ਹੋਕੇ ਭਾਵ ਨੇੜੇ

*ਭਤਿ=ਭਾਂਤਿ, ਤ੍ਰੀਕੇ ਨਾਲ ਭਾਵ ਸਾਧਨ ਨਾਲ। (ਅ) ਸੰਪ੍ਰਦਾ ਵਿਚ ਐਉਂ ਬੀ ਲਾਉਂਦੇ ਹਨ:- ਪ੍ਰਸ਼ਨ: 'ਕਿਉ ਪਾਈਐ'? ਉੱਤਰ: 'ਕਿਤ ਭਤਿ' = ਕੀਰਤੀ ਦੀ ਭਾਂਤ ਕਰਕੇ, ਅਰਥਾਤ ਕੀਰਤਨ ਦੀ ਡੌਲ ਕਰਕੇ।

**ਮਨ ਵਿਚ= ਸਾਧਾਰਣ ਸਗਜਾਤ ਮਨ ਵਿਚ। ਚਿਤਿ=ਡੂੰਘੇ ਮਨ ਵਿਚ ਜੋ ਅਰਧ ਸਗਜਾਤ ਹੈ, ਏਥੇ ਸੰਸਕਾਰ ਵਸਦੇ ਹਨ। †ਇਸ ਤੋਂ ਪਹਿਲੀ ਤੁਕ ਵਿਚ ਨਾਮ ਤੋਂ ਉੱਚ ਗਤੀ 'ਮੁਕਤੀ' ਪ੍ਰਾਪਤ ਦੱਸੀ ਹੈ, ਇਸ ਵਿਚ ਨਾਮ ਤੋਂ ਪ੍ਰਾਪਤੀ: -ਸੰਸਾਰ ਵਿਚ ਵਿਸਾਹ, ਉੱਚਤਾ ਤੇ ਸਤਿਕਾਰ ਪ੍ਰਾਪਤ ਦੱਸਿਆ ਹੈ। ††ਭਾਵ ਲਗਾਤਾਰਤਾ ਤੋਂ ਹੈ।

•ਰਹਰਾਸਿ=ਸਿਧਾ ਯਾ ਸੱਚਾ ਰਸਤਾ। ਭਾਵ ਰਹੁ ਰੀਤੀ, ਨਿਤ ਕ੍ਰਿਯਾ, ਇਸੇ ਨੂੰ ਸੱਚਾ ਸਾਧਨ ਮੰਨਕੇ ਧਾਰਨ ਕਰ ਲਿਆ ਹੈ।

**ਹਰਿ ਧਿਆਵਹੁ ਸਾਸਿ ਗਿਰਾਸਿ॥ ਮਨਿ ਪ੍ਰੀਤਿ ਲਗੀ ਤਿਨਾ ਗੁਰਮੁਖਾ ਹਰਿ ਨਾਮੁ ਜਿਨਾ ਰਹਰਾਸਿ ॥ ੧॥ ਰਹਾਉ ॥ ੧ ॥**

ਹੋਕੇ ਯਾ ਪਾਸ ਰਹਿਕੇ) ਦਾਸਾ ਭਾਵ (ਨਾਲ ਵਰਤਦੇ ਹਨ); ਹੇ ਵਣਜਾਰੇ ਮਿਤ੍ਰਾ! ਗੁਰੂ (ਉਸ ਉਤੇ) ਹਰਿ ਹਰਿ ਨਾਮ ਚਾਨਣਾ (ਪਾ ਦੇਂਦਾ ਹੈ। ਗੁਰੂ ਤੋਂ ਨਾਮ ਲੈਕੇ ਇਸ ਦਾ ਫੇਰ ਓਹ) ਵਣਜ ਕਰਦੇ ਹਨ, ਓਹ ਵਪਾਰੀ ਧੰਨ ਹਨ, ਜਿਨ੍ਹਾਂ ਨੇ ਹਰੀ (ਰੂਪੀ ਸੱਚਾ) ਸੌਦਾ ਲੱਦ ਲਿਆ ਹੈ। (ਐਸੇ ਧੰਨਤਾ ਯੋਗ) ਗੁਰਮੁਖਾਂ ਦੇ ਮੂੰਹ ਦਰਗਾਹੇ (ਜਾਕੇ) ਉਜਲੇ (ਹੋਣਗੇ), ਓਹ (ਫੇਰ) ਹਰੀ ਪਾਸ ਪਹੁੰਚ ਕੇ (ਉਸ ਨੂੰ) ਮਿਲ ਪੈਣਗੇ। (ਹਾਂ ਭਾਈ ਵਣਜਾਰੇ!) ਦਾਸ ਨਾਨਕ (ਕਹਿੰਦਾ ਹੈ ਕਿ ਜਿਨ੍ਹਾਂ ਉਤੇ ਓਹੋ) ਗੁਣਾਂ ਦਾ ਖ਼ਜ਼ਾਨਾ (ਹਰੀ) ਆਪ ਤ੍ਰੁੱਠਿਆ ਹੈ ਉਹਨਾਂ ਨੂੰ ਹੀ ਗੁਰੂ ਪ੍ਰਾਪਤ ਹੋਇਆ ਹੈ (ਜੋ ਗੁਰੂ ਕਿ ਹਰੀ ਨਾਮ ਦਾ ਪ੍ਰਕਾਸ਼ ਕਰਦਾ ਹੈ)॥੬॥

ਘ ਉਤ੍ਰਿ

**ਵਯਾਖਯਾ**– ਇਹ ਸ਼ਬਦ ਵਯਾਖਯਾ ਵਿਚ ਬਹੁਤ ਸੁਗਮ ਹੈ। ਗੁਰੂ ਜੀ ਨੇ ਐਉਂ ਖੁਹਲ ਖੁਹਲ ਕ੍ਰਿਪਾ ਕੀਤੀ ਹੈ ਕਿ ਭਾਵ ਆਪ ਦਾ ਸਪਸ਼ਟ ਹੈ। ਕੇਵਲ ਅਖੀਰਲੇ ਅੰਕ ਵਿਚ ਜੋ ਗਲ ਦੱਸੀ ਹੈ ਉਸ ਪਰ ਪ੍ਰਸ਼ਨ ਬਾਰ ਬਾਰ ਹੁੰਦਾ ਰਿਹਾ ਤੇ ਹੁਣ ਬੀ ਲੋਕਾਂ ਤੋਂ ਸੁਣਨੇ ਵਿਚ ਆਉਂਦਾ ਹੈ ਕਿ ਜੇ ਗੁਰੂ ਨੂੰ ਪ੍ਰਾਪਤ ਉਨ੍ਹਾਂ ਨੇ ਹੀ ਹੋਣਾ ਹੈ ਜਿਨ੍ਹਾਂ ਨੂੰ ਧੁਰੋਂ ਲਿਖਿਆ ਹੈ ਤਾਂ ਜੋ ਨਹੀਂ ਪ੍ਰਾਪਤ ਤਾਂ ਉਹਨਾਂ ਦਾ ਕੀਹ ਦੋਸ਼?

ਏਥੇ ਗੁਰੂ ਜੀ ਦੋਸ਼ ਅਦੋਸ਼ ਦੀ ਗਲ ਨਹੀਂ ਲੈ ਰਹੇ, ਇਕ ਸੱਚ ਵਰਣਨ ਕਰ ਰਹੇ ਹਨ। ਕਿ ਜੋ ਆ ਮਿਲਦੇ ਹਨ ਐਉਂ ਸਦਗਤੀ ਨੂੰ ਪ੍ਰਾਪਤ ਹੁੰਦੇ ਹਨ। ਇਹ ਵੇਰਵਾ ਇਸ ਅੰਕ ਛੇ ਵਿਚ ਹੈ। ਬਾਕੀ ਰਹੀ ਲਿਖੇ ਦੀ ਗਲ। ਗੁਰਬਾਣੀ ਦਸਦੀ ਹੈ ਕਿ ਲਿਖਯਾ ਜਾਂਦਾ ਹੈ ਹੁਕਮ ਨਾਲ। ਹੁਕਮ ਚਲਦਾ ਹੈ ਕਰਮਾਂ ਦੇ ਕਿਸੇ ਅੰਦਾਜ਼ ਨਾਲ ਯਥਾ:-

ਹੁਕਮਿ ਚਲਾਏ ਆਪਣੈ ਕਰਮੀ ਵਹੈ ਕਲਾਮ॥ {ਸਾਰੰਗ ਵਾਰ ਮ: ੧-੯}

ਸੋ ਜਿਨ੍ਹਾਂ ਨੇ ਪਿਛੇ ਕਰਮ ਕੀਤੇ ਹਨ ਕਿ ਕਲਮ ਇਸ ਪੱਖ ਵਿਚ ਵਹੇ ਤਾਂ ਓਹ ਮਿਲ ਪੈਣਗੇ, ਜਿਨ੍ਹਾਂ ਨਹੀਂ ਕੀਤੇ, ਹੁਣ ਕਰਨ ਜੋ ਕਲਮ ਉਸ ਪਖ ਵਿਚ ਵਹਿ ਪਵੇ; ਇਕ ਗਲ ਤਾਂ ਹੈ ਇਹ। ਦੂਜੀ ਹੈ ਵਾਹਿਗੁਰੂ ਜੀ ਦੀ ਸਰਬ ਸ਼ਕਤੀ-ਮਾਨਤਾ, ਸ੍ਵਛੰਦਤਾ, ਉਸਨੂੰ ਕੋਈ ਨਹੀਂ ਹਦਬੰਦੀ ਲਾ ਸਕਦਾ। ਉਹ ਜੋ ਚਾਹੇ ਸੋ ਕਰੇ, ਤੇ ਜੋ ਚਾਹੇ ਕਰ ਸਕਦਾ ਹੈ। ਉਸਦੇ ਕਰਨੇ ਤੇ ਬੀਚਾਰ ਸਾਡੀ ਸਮਝ ਤੇ ਹਦਬੰਦੀ ਦੇ ਅੰਦਾਜ਼ੇ ਤੋਂ ਪਰੇ ਹਨ:

ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ॥
ਇਕਿ ਜਾਗੰਦੇ ਨਾ ਲਹਨਿ ਇਕਨ੍ਹਾ ਸੁਤਿਆ ਦੇਇ ਉਠਾਲਿ॥੧੧੩॥

{ਸ਼ਲੋਕ ਫਰੀਦ}

**ਨਿਰੁਕ੍ਤ**-ਅਰਥਾਂ ਹੇਠ ਦਿਤੀਆਂ ਟੂਕਾਂ ਵਿਚ ਨਾਲੋ ਨਾਲ ਆ ਚੁਕੀ ਹੈ।



# ੧ੴ ਸਤਿਗੁਰ ਪ੍ਰਸਾਦਿ॥

# ਸਿਰੀ ਰਾਗ ਕੀ ਵਾਰ ਮਹਲਾ ੪ ਸਲੋਕਾ ਨਾਲਿ॥

**ਨਿਰੁਕ**- ੧ੴ ਸਤਿਗੁਰ ਪ੍ਰਸਾਦਿ॥- ਇਸ ਦਾ ਅਰਥ ਭਾਵ ਪਿਛੇ ਜਪੁਜੀ ਦੇ ਆਦਿ ਵਿਚ ਆ ਚੁਕਾ ਹੈ।

ਸਿਰੀ ਰਾਗ-ਵਜਾਖਜਾ ਪਿਛੇ ਇਸ ਰਾਗ ਦੇ ਆਰੰਭ ਵਿਚ ਆ ਚੁਕੀ ਹੈ।

ਵਾਰ -ਇਹ ਪਦ ਸੰਸਕ੍ਰਿਤ ਦੇ ਪਦ 'ਵਾਰ੍ਤ੍ਤਾ' ਤੋਂ ਸੰਖੇਪ ਹੋਕੇ ਬਣਿਆ ਸਹੀ ਹੁੰਦਾ ਹੈ। ਵਾਰ੍ਤ੍ਤਾ ਦਾ ਅਰਥ ਹੈ- ਖ਼ਬਰ, ਹਾਲ, ਕਿਸੇ ਹੋਏ ਵਾਕਿਆ ਬਾਬਤ ਹਾਲ, ਕਥਾ ਦਾ ਉਪਕਥਨ, ਕਥਾ, ਵਾਰਤਾ*।

ਪਹਿਲੋਂ ਪਹਿਲ ਇਹ ਪਦ ਵਾਕਿਆਤ ਦੀਆਂ ਖ਼ਬਰਾਂ, ਫੇਰ ਜੰਗਾਂ ਜੁੱਧਾਂ ਦੀਆਂ ਖ਼ਬਰਾਂ ਤੇ ਵਰਤੀਂਦਾ, ਉਨ੍ਹਾਂ ਦੇ ਹਾਲਾਤ ਦੇ ਕਥਾ ਰੂਪ ਵਰਣਨ ਤੇ ਆ ਗਿਆ। ਨਸਰ ਵਿਚ ਹੋਏ ਬੀਰਰਸੀ ਵਾਕਜਾਤ ਨੂੰ ਸੁਣਨ ਵਾਲਿਆਂ ਨੇ ਯਾਦ ਦਹਾਨੀ ਲਈ ਛੰਦਾਂ ਵਿਚ ਸੰਖੇਪ ਵੇਰਵੇ ਰਚ ਲਏ, ਨਾਲ ਢੱਡ ਸਾਰੰਗੀ ਆਦਿ ਸਾਜ਼ ਲੈ ਲਏ। ਇਉਂ ਉਨ੍ਹਾਂ ਨੇ, ਹੋਏ ਵਾਕਜਾਤ ਦੇ ਹਾਲ ਸੁਨਾਉਣੇ, ਵੇਰਵੇ ਦੇਣੇ ਤੇ ਵਿਚ ਵਿਚ ਰਚੇ ਛੰਦ ਗਾਉਣੇ, ਜਿਨ੍ਹਾਂ ਦੀ ਕਿ ਮਨੋਂ ਵਜਾਖਜਾ ਕਰ ਰਹੇ ਹਨ। ਐਸੇ ਛੰਦ ਪਉੜੀ ਕਹਿਲਾਏ ਜੋ ਹਾਲਾਤ ਦਾ ਸਿਲਸਲਾ ਉਸ ਵਿਚ ਡੰਡਿਆਂ ਵਾਙੂ ਟੁਰਦਾ ਹੈ। ਪਹਿਲੋਂ ਪਹਿਲ ਇਹ ਛੰਦ ਨਿਸ਼੍ਰੇਣੀ ਛੰਦ ਵਿਚ ਸਨ। ਨਿਸ਼੍ਰੇਣੀ ਪਦ ਦਾ ਅਰਥ ਹੈ ਪੌੜੀ। ਇਹ ਜੁੱਧਾਂ ਜੰਗਾਂ ਦੇ ਹਾਲਾਤ ਤੇ ਸੂਰਮਿਆਂ ਦੀਆਂ ਬਹਾਦਰੀਆਂ ਦੇ ਯਸ਼ ਗਾਉਂ ਕੇ, ਵਜਾਖਜਾ ਕਰਕੇ ਵਿਚ ਵਿਚ ਪ੍ਰਮਾਣ ਤੇ ਸਿਖਜਾ ਰੂਪ ਸ਼ਲੋਕ ਲਾ ਲਾਕੇ ਸੁਨਾਉਣੇ ਦਾ ਰਿਵਾਜ ਪਿਆ। ਇਹ ਸਾਰਾ ਪ੍ਰਬੰਧ ਵਾਰ ਕਹਿਲਾਇਆ। ਸਹਿਜੇ ਸਹਿਜੇ ਇਸ ਪਦ ਦਾ ਪੰਜਾਬੀ ਵਿਚ ਅਰਥ ਹੋ ਗਿਆ 'ਬੀਰ ਰਸੀ ਜੋਧਿਆਂ ਦਾ ਗੁਣ ਕਥਨ ਦਾ ਗੀਤ'।

ਸ਼ੇਖ ਬ੍ਰਹਮ ਨੇ ਜਦ ਸੁਣਿਆ ਕਿ ਗੁਰੂ ਨਾਨਕ ਨੇ ਆਸਾ ਰਾਗ ਵਿਚ ਖ਼ੁਦਾਇ ਦੀ ਵਾਰ ਕਹੀ ਹੈ ਤਾਂ ਉਸਨੇ ਗੁਰੂ ਜੀ ਨੂੰ ਕਿਹਾ ਕਿ ਵਾਰ ਸੁਣਾਓ† ਮੈਂ ਦੇਖਾਂ ਕਿ ਤੁਸਾਂ ਉਸ ਵਾਰ ਵਿਚ 'ਇਕ' ਕਿਵੇਂ ਰੱਖਿਆ ਹੈ, ਵਾਰ ਤਾਂ 'ਦੋਂਹ' ਬਾਝੋਂ ਹੁੰਦੀ ਨਹੀਂ। ਇਸ ਤੋਂ ਬੀ ਪਤਾ ਲਗਾ ਕਿ ਉਸ ਸਮੇਂ ਦੇ ਦੋ ਯਾ ਵਧੀਕ ਸੂਰਮਿਆਂ ਦੇ ਜੁੱਧ ਦੇ ਹਾਲ ਵਰਣਨ ਨੂੰ ਵਾਰ ਆਖਦੇ ਸਨ।

ਗੁਰੂ ਸਾਹਿਬਾਂ ਨੇ ਵਾਰਾਂ ਕਹੀਆਂ ਜਿਨ੍ਹਾਂ ਵਿਚ ਸ਼ਾਂਤਿ ਰਸੀ ਜਤਨਾਂ ਦਾ, ਆਸੁਰੀ ਸੰਪਦਾ

---

*ਪਦ 'ਵਾਰ' ਜਿਸ ਦੇ ਪੰਜਾਬੀ ਅਰਥ ਹਨ ਹਮਲਾ, ਓਹੀ ਵ੍ਰਿ ਧਾਤੂ ਤੋਂ ਬਣਦਾ ਹੈ, ਜਿਸ ਦਾ ਅਰਥ ਹੈ ਰੋਕ ਕਰਨੀ, ਹਮਲੇ ਨੂੰ ਨਿਵਾਰਣ ਕਰਨਾ ਆਦਿ। ਇਸ ਅਰਥ ਵਿਚ ਪਦ 'ਵਾਰ' ਰਿਗ ਵੇਦ (ਮੰਡਲ ੧, ਸੂਕਤ ੩੨, ਮੰਤ੍ਰ ੧੨) ਵਿਚ ਆਇਆ ਹੈ। ਸੋ ਪਦ 'ਵਾਰ' ਜੋ ਹੁਣ ਜੁਧ ਜੰਗ ਦਾ ਯਾ 'ਹਮਲੇ' ਦਾ ਅਰਥ ਦੇਂਦਾ ਹੈ 'ਵ੍ਰਿ' ਧਾਤੂ ਤੋਂ ਬਣਿਆ ਹੈ, ਜਿਸ ਦਾ ਅਰਥ ਹੈ ਰੋਕਣਾ, ਨਿਵਾਰਣਾ ਆਦਿ। ਹੋ ਸਕਦਾ ਹੈ ਕਿ ਇਹੋ ਪਦ ਹੀ ਗੀਤ ਵਾਲੇ ਅਰਥਾਂ ਵਿਚ ਕਾਲਾਂਤ੍ਰ ਅਰਥ ਵਟਾਉ ਨਾਲ ਆ ਗਿਆ ਹੋਵੇ, ਪਰ ਵਧੀਕ ਠੀਕ ਇਹੋ ਜਾਪਦਾ ਹੈ ਕਿ ਇਹ ਪਦ 'ਵਾਰ' 'ਯਸ਼ ਮਈ ਗੀਤ' ਦੇ ਅਰਥਾਂ ਵਾਲਾ 'ਵਾਰ੍ਤ੍ਤਾ' ਪਦ ਤੋਂ ਸੰਖੇਪ ਹੋਕੇ ਬਣਿਆ ਹੈ, ਇਸ ਪਦ 'ਵਾਰ੍ਤਾ'ਦਾ ਧਾਤੂ ਹੈ 'ਵ੍ਰਿਤ੍', ਜਿਸ ਦਾ ਇਕ ਅਰਥ ਹੈ ਬੋਲਣਾ, ਵਰਣਨ ਕਰਨਾ। ਸੰਸਕ੍ਰਿਤ ਵਿਚ 'ਵਾਰਵਾਣਿ' ਪਦ ਉੱਤਮ ਗਵੱਯੇ ਦੇ ਅਰਥਾਂ ਵਿਚ ਆਯਾ ਹੈ। ਹੋ ਸਕਦਾ ਹੈ 'ਵਾਰਵਾਣਿ' ਤੋਂ ਵਾਰ ਪਦ ਸੰਖਿਪਤ ਹੋਕੇ ਇਹਨਾਂ ਅਰਥਾਂ ਵਿਚ ਰਹਿ ਗਿਆ ਹੋਵੇ।

†ਪੁਰਾਤਨ ਜਨਮ ਸਾਖੀ।

ਉਤੇ ਦੈਵੀ ਸੰਪਦਾ ਦੀ ਫਤੇ ਦਾ, ਤੇ ਦੈਵੀ ਸੰਪਦਾ ਦੇ ਸੁਆਮੀ ਵਾਹਿਗੁਰੂ ਦਾ ਗੁਣ ਕਥਨ ਸ਼ਾਮਲ ਕੀਤਾ ਤੇ ਸਿਖ੍ਯਾ ਉਪਦੇਸ਼ ਤੇ ਹੋਰ ਉਤਮ ਭਾਵਾਂ ਦੇ ਗੁਰਬਾਣੀ ਦੇ ਸ਼ਲੋਕ ਵਿਚ ਵਿਚ ਗਾਯਨ ਦੀ ਆਗ੍ਯਾ ਕੀਤੀ।

ਗੁਰਬਾਣੀ ਵਿਚ ੨੨ ਵਾਰਾਂ ਹਨ, ਪਰ ਉਨ੍ਹਾਂ ਦਾ ਵਜ਼ਨ ਇਕ ਨਹੀਂ ਅਨੇਕਾਂ ਹਨ, ਸੋ ਪਉੜੀ ਇਕ ਛੰਦ ਦੀ ਚਾਲ ਦਾ ਨਾਮ ਹੈ ਜਿਸਦੇ ਚਾਰ ਚਰਣ ਪੂਰੇ ਤੇ ਇਕ ਚਰਣ ਕੁਛ ਮਾਤ੍ਰ ਘੱਟ ਦਾ ਹੁੰਦਾ ਹੈ। ਉਂਞ ਵਾਰਾਂ ਦੀਆਂ ਪੌੜੀਆਂ ਵਿਚ ਚਰਣ ਵਧ ਘਟ ਬੀ ਰਚ ਲੈਣਾ ਵਿਹਤ ਹੈ।

ਮਹਲਾ ੪-ਚੌਥਾ ਮਹਲਾ। ਅਰਥਾਤ ਸ੍ਰੀ ਗੁਰੂ ਰਾਮਦਾਸ ਜੀ ਦੀ ਇਹ ਰਚਨਾ ਹੈ। ਇਸਦੀ ਮੁਰਾਦ ਇਹ ਹੁੰਦੀ ਹੈ ਕਿ ਵਾਰ ਦੀਆਂ ਪਉੜੀਆਂ ਚੌਥੇ ਮਹਲੇ ਦੀਆਂ ਹਨ। ਸ਼ਲੋਕ ਵਿਚ ਵਿਚ ਹੋਰ ਪਾਤਸ਼ਾਹੀਆਂ ਦੇ ਬੀ ਹਨ, ਜਿਨ੍ਹਾਂ ਦੇ ਪਤੇ ਸ਼ਲੋਕਾਂ ਦੇ ਉਪਰ ਦਿਤੇ ਹੋਏ ਹੁੰਦੇ ਹਨ।

ਸਲੋਕਾ ਨਾਲਿ-ਭਾਵ ਇਹ ਕਿ ਇਸ ਵਾਰ ਦੀਆਂ ਪਉੜੀਆਂ ਵਿਚ ਸਲੋਕ ਬੀ ਸ਼ਾਮਲ ਕੀਤੇ ਗਏ ਹਨ। ਰਿਵਾਜ ਪ੍ਰਵਿਰਤ ਤਦੋਂ ਇਹ ਸੀ ਕਿ ਵਾਰ ਤਾਂ ਪਉੜੀਆਂ ਦੀ ਹੁੰਦੀ ਸੀ, ਢਾਡੀ ਵਿਚ ਵਿਚ ਸ਼ਲੋਕ ਲਾਇਆ ਕਰਦੇ ਸਨ। ਗੁਰੂ ਸਾਹਿਬਾਂ ਦੀਆਂ ਵਾਰਾਂ ਵਿਚ ਵਾਰਾਂ ਗਾਯਨ ਕਰਨ ਵਾਲੇ ਗੁਰਬਾਣੀ ਦੇ ਸ਼ਲੋਕ ਵਿਚ ਦਿਆ ਕਰਦੇ ਸਨ। ਓਹ ਸ਼ਲੋਕ ਯਾ ਹੋਰ ਜੋ ਗੁਰੂ ਅਰਜਨ ਦੇਵ ਜੀ ਨੇ ਚਾਹੇ ਪਉੜੀਆਂ ਦੇ ਵਿਚ ਵਿਚ ਲਿਖ ਲਿਤੇ । ਏਹ ਸ਼ਲੋਕ ਪਹਿਲੀ, ਦੂਜੀ, ਤੀਜੀ, ਚੌਥੀ ਤੇ ਪੰਜਵੀਂ ਪਾਤਸ਼ਾਹੀ ਦੇ ਹੋਇਆ ਕਰਦੇ ਸਨ। ਜੋ ਪੰਜਾਂ ਹੀ ਗੁਰੂ ਸਾਹਿਬਾਂ ਦੇ ਉਚਾਰੇ, ਸ਼ਲੋਕ ਇਨ੍ਹਾਂ ਵਾਰਾਂ ਵਿਚ ਦਰਜ ਹੋਣ ਤੋਂ ਬਾਕੀ ਬਚ ਰਹੇ, ਓਹ ਪਵਿਤ੍ਰ ਬੀੜ ਦੇ ਅਖੀਰ ਦੇ ਲਗ ਪਗ-'ਸਲੋਕ ਵਾਰਾਂ ਤੇ ਵਧੀਕ' ਦੇ ਸਿਰਨਾਵੇ ਹੇਠਾਂ ਦਰਜ ਕਰ ਦਿਤੇ ਗਏ।

ਸਲੋਕ-{ਸੰਸ: ਸ਼੍ਲੋਕ:। ਸਤੁਤੀ, ਸਤੁਤੀ ਦਾ ਛੰਦ। ਧਾਤੂ ਸ਼੍ਲੋਕ=ਛੰਦ ਰਚਨਾ ਕਰਨੀ} ਕੋਈ ਛੰਦ, ਨਜ਼ਮ। ਅਨੁਸ਼੍ਰਪ ਛੰਦ*। ਪੰਜਾਬੀ ਵਿਚ ਐਸੇ ਵਜ਼ਨ ਦੇ ਛੰਦ ਜੋ ਦੋਹੇ ਯਾ ਦੋਹੇ ਦੇ ਕ੍ਰੀਬ ਹੁੰਦੇ ਹਨ। ਜੈਸੇ ਨਾਵੀਂ ਪਾਤਸ਼ਾਹੀ ਦੇ ਸਲੋਕ। ਗੁਰਬਾਣੀ ਵਿਚ ਘਟੋ ਘਟ ਦੋ ਤੁਕਾਂ ਦੇ ਤੇ ਦੋ ਤੋਂ ਬਹੁਤ ਵਧੀਕ ਤੁਕਾਂ ਦੇ ਵੀ ਸ਼ਲੋਕ ਹਨ।

## {ਵਾਰ ਸਿਰੀ ਰਾਗੁ ਮ: ੪, ਪਉੜੀ** ਪਹਿਲੀ}

**ਪ੍ਰਾਕ੍ਥਨ-** ਇਸ ਵਾਰ ਦੀਆਂ ਪਉੜੀਆਂ ਦਾ ਪਾਠ ਦਸਦਾ ਹੈ ਕਿ ਇਹ ਵਾਰ ਕਿਸੇ ਭਾਰੀ ਧਰਮ ਨਿਆਂ ਦੀ ਫਤੇ ਹੋਣ ਤੇ ਪਰਮ ਸ਼ੁਕਰਾਨੇ ਤੇ ਪੰਘਰੇ ਮਨ ਦੇ ਰਸ ਰੰਗ ਰਤੇ ਹਾਲ ਵਿਚ ਉਚਾਰੀ ਗਈ ਹੈ। ਪੂਰਾ ਵੇਰਵਾ ਵਾਰ ਦੇ ਅਖੀਰ ਦੇ ਵ੍ਯਾਖ੍ਯਾ ਵਿਚ ਹੈ।

| ਮੂਲ | ਅਰਥ |
|---|---|
| **ਸਲੋਕ ਮਃ ੩ ॥** | |
| **ਰਾਗਾ ਵਿਚਿ ਸ੍ਰੀ ਰਾਗੁ ਹੈ ਜੇ ਸਚਿ ਧਰੇ ਪਿਆਰੁ ॥ ਸਦਾ ਹਰਿ ਸਚੁ ਮਨਿ ਵਸੈ ਨਿਹਚਲ ਮਤਿ ਅਪਾਰੁ॥** | (ਹੇ ਸ੍ਰੀ ਰਾਗ ਗਾਉਣ ਦੇ ਪ੍ਰੇਮੀ!) ਰਾਗਾਂ ਵਿਚੋਂ ਸ੍ਰੀ ਰਾਗ (ਤਾਂ ਹੀ ਸ੍ਰੀ ਰਾਗ=ਸ੍ਰੇਸ਼ਟ ਰਾਗ†) ਹੈ ਜੇ (ਇਸ ਦੁਆਰਾ ਰਚੀ ਬਾਣੀ ਨੂੰ ਗਾਕੇ ਤੂੰ) ਸੱਚ ਨਾਲ ਪਿਆਰ ਕਰਨ ਲੱਗ ਪਵੇਂ। (ਇਸ ਦਾ ਫਲ ਇਹ ਹੋਏਗਾ ਕਿ) ਸੱਚ ਸਰੂਪ ਤੇ ਅਪਾਰ†† |

* ਅਨੁਸ਼ਟੁਪ ਛੰਦ-ਚਾਰ ਸਤਰਾਂ , ਹਰ ਸਤਰ ਅਠ ਅਠ ਮਾਤ੍ਰਾਂ ਦੀ। ਯਾ ਤਿੰਨ ਸਤਰਾਂ=੮+੧੨+੧੨=੩੨ ਮਾਤ੍ਰਾ।

**ਇਸ ਵਾਰ ਦੀਆਂ ਸਾਰੀਆਂ ਪਉੜੀਆਂ ੨੧ ਹਨ।

† ਸ੍ਰੀ ਨਾਮ ਸ਼ੋਭਾ ਦਾ ਹੈ। ਸ੍ਰੇਸ਼ਟਤਾ ਦਾ ਹੈ।

††ਅਪਾਰੁ=ਪਾਰ ਰਹਿਤ। ਇਹ ਪਦ ਹਰੀ ਦਾ ਵਿਸ਼ੇਸ਼ਣ ਹੈ।

ਹਰੀ ਸਦਾ (ਤੇਰੇ) ਮਨ ਵਿਚ ਵੱਸ ਪਵੇਗਾ (ਅਤੇ ਤੇਰੀ) ਮਤਿ (ਨਿਹਚਲ=) ਦ੍ਰਿੜ ਹੋ ਜਾਏਗੀ (ਭਾਵ ਬੁੱਧੀ ਦੀ ਭਟਕਣਾ ਮਿਟ ਜਾਏਗੀ ਤੇ ਦ੍ਰਿੜਤਾ ਨਾਲ ਨਿਸਚੇ ਦੇ ਘਰ ਟਿਕ ਜਾਵੇਗੀ)।

**ਰਤਨੁ ਅਮੋਲਕੁ ਪਾਇਆ ਗੁਰ ਕਾ ਸਬਦੁ ਬੀਚਾਰੁ ॥ ਜਿਹਵਾ ਸਚੀ ਮਨੁ ਸਚਾ ਸਚਾ ਸਰੀਰ ਅਕਾਰੁ ॥ ਨਾਨਕ ਸਚੈ ਸਤਿਗੁਰਿ ਸੇਵਿਐ ਸਦਾ ਸਚੁ ਵਾਪਾਰੁ ॥ ੧ ॥**

ਗੁਰੂ ਕਾ ਸ਼ਬਦ (ਤੇ ਉਸ ਦਾ) ਵੀਚਾਰ (ਇਕ) ਅਮੋਲਕ ਰਤਨ ਹੈ (ਜੋ 'ਸਚਿ ਧਰੇ ਪਿਆਰੁ' ਵਾਲੇ ਬੰਦੇ ਨੂੰ) ਪ੍ਰਾਪਤ ਹੋਇਆ ਹੈ। (ਇਸ ਨਾਲ ਪਹਿਲਾਂ) ਜੀਭ ਸੱਚੀ ਹੋ ਜਾਂਦੀ ਹੈ, (ਫਿਰ) ਮਨ ਸੱਚਾ ਹੋ ਜਾਂਦਾ ਹੈ, (ਸੂਖਮ ਸਰੀਰ ਸਗੋਂ) ਸਰੀਰ ਦਾ (ਸਾਰਾ) ਆਕਾਰ (ਹੀ) ਸੱਚਾ (ਹੋ ਜਾਂਦਾ ਹੈ)*। ਹੇ ਨਾਨਕ! ਸਚੇ ਸਤਿਗੁਰੂ ਦੀ ਸੇਵਾ ਕਰਨੇ ਨਾਲ ਸਚਾ ਵਪਾਰ (ਕਰਨਾ) ਸਦਾ ਲਈ ਆ ਜਾਂਦਾ ਹੈ। (ਭਾਵ ਸੱਚ ਦਾ ਨਿਵਾਸ ਅੰਦਰ, ਸੱਚ ਦੀ ਵਰਤੋਂ ਬਾਹਰ, ਸੱਚੇ ਨਾਮ ਦਾ ਸਿਮਰਣ ਤੇ ਸੱਤਜ ਸਰੂਪ ਵਿਚ ਪਹੁੰਚ ਹੋ ਜਾਂਦੀ ਹੈ)॥੧॥

**ਮਃ ੩ ॥ ਹੋਰੁ ਬਿਰਹਾ ਸਭ ਧਾਤੁ ਹੈ ਜਬ ਲਗੁ ਸਾਹਿਬ ਪ੍ਰੀਤਿ ਨ ਹੋਇ ॥ ਇਹੁ ਮਨੁ ਮਾਇਆ ਮੋਹਿਆ ਵੇਖਣੁ ਸੁਨਣੁ ਨ ਹੋਇ ॥ ਸਹ ਦੇਖੇ ਬਿਨੁ ਪ੍ਰੀਤਿ ਨ ਊਪਜੈ ਅੰਧਾ ਕਿਆ ਕਰੇਇ ॥ ਨਾਨਕ ਜਿਨਿ ਅਖੀ ਲੀਤੀਆ ਸੋਈ ਸਚਾ ਦੇਇ ॥ ੨ ॥**

{ਪ੍ਰਸ਼ਨ: ਸੱਤਜ ਸਰੂਪ ਤੋਂ ਬਿਨਾਂ ਹੋਰ ਪਜਾਰ ਕਿਉਂ ਮਾੜਾ ਹੈ?} ਜਦ ਤਕ (ਅੰਦਰ) ਸਾਹਿਬ** (ਵਾਹਿਗੁਰੂ ਜੀ) ਦੀ ਪ੍ਰੀਤ ਨਾ ਹੋਵੇ ਹੋਰ ਪਿਆਰ† ਸਭ ਮਾਇਆ†† ਰੂਪ ਹੈ। (ਤੇ) ਮਾਇਆ ਦਾ ਮੋਹਿਆ ਇਹ ਮਨ (ਮਾਯਾ ਵਿਚ ਹੀ ਠਗਿਆ ਜਾਂਦਾ ਹੈ, ਫੇਰ ਇਸ ਤੋਂ ਸੱਤਜ ਸਰੂਪ ਨੂੰ) ਵੇਖਣਾ ਕਿ ਸੁਣਨਾ ਨਹੀਂ ਹੋ ਸਕਦਾ। {ਪ੍ਰਸ਼ਨ:} (ਸਾਹਿਬ ਜੀ!) ਪਤੀ • (ਪਰਮੇਸ਼ੁਰ ਦਿੱਸਦਾ ਨਹੀਂ) ਦੇਖੇ ਬਿਨ ਪ੍ਰੀਤ ਉਪਜਦੀ ਨਹੀਂ (ਇਹ ਮਨ ਮਾਇਆ ਵਿਚ ਅੰਨ੍ਹਾ ਹੋ ਗਿਆ ਹੈ, ਸੋ) ਅੰਨ੍ਹਾਂ (ਹੁਣ ਦੱਸੋ) ਕੀ (ਉਪਾਉ) ਕਰੇ? {ਉੱਤਰ:} ਹੇ ਨਾਨਕ! (ਜਿਸ) ਸੱਚੇ ਨੇ (ਜੀਵ ਦੀਆਂ, ਮਾਇਆ ਮੋਹ ਪਾਕੇ ਬ੍ਰਹਮ ਦ੍ਰਿਸ਼ਟੀ ਦੀਆਂ) ਅਖਾਂ ਲੈ ਲਈਆਂ ਹਨ ਉਹੀ (ਮੁੜਕੇ) ਦੇ ਸਕਦਾ ਹੈ॥੨॥

**ਪਉੜੀ ॥ ਹਰਿ ਇਕੋ ਕਰਤਾ ਇਕੁ ਇਕੋ ਦੀਬਾਣੁ ਹਰਿ ॥ ਹਰਿ ਇਕਸੈ ਦਾ ਹੈ ਅਮਰੁ ਇਕੋ ਹਰਿ ਚਿਤਿ ਧਰਿ ॥ ਹਰਿ ਤਿਸੁ ਬਿਨੁ ਕੋਈ**

{'ਉਸਤੋਂ ਏਹ ਅਖਾਂ ਕੀਕੂੰ ਮਿਲਦੀਆਂ ਹਨ?' ਉੱਤਰ ਅਗਲੀ ਪਉੜੀ ਵਿਚ ਵਿਦਿਤ ਹੈ:} (ਹੇ ਭਾਈ! ਕਿਉਂਕਿ) ਇਕੋ ਹਰੀ ਹੀ (ਸਭ ਕਿਸੇ ਦਾ) ਕਰਤਾਰ ਹੈ (ਤੇ ਉਸ) ਹਰੀ (ਦਾ) ਦਰਬਾਰ ਹੀ ਇਕੋ ਇਕ (ਸਚਾ ਦਰਬਾਰ) ਹੈ। (ਉਸ) ਇਕੋ ਹਰੀ ਦਾ (ਹੀ) ਹੁਕਮ (ਸਭ ਉਪਰ ਚਲ ਰਿਹਾ ਹੈ ਇਸ ਲਈ ਉਸ) ਇਕੋ ਹਰੀ ਨੂੰ ਚਿਤ ਵਿਚ ਧਾਰਨ ਕਰ। ਉਸ ਹਰੀ ਬਿਨਾ, ਡਰ (ਸੰਸਾਰ ਦੀ ਵਿਪਦਾ ਦਾ), ਭਰਮ (ਜੋ ਮਾਇਆ ਨੇ

*ਭਾਵ 'ਸਥੂਲ ਸਰੀਰ', 'ਸੂਖਮ ਸਰੀਰ' ਤੇ 'ਕਾਰਣ ਸਰੀਰ' ਤ੍ਰੈਏ ਸੱਚ ਨਾਲ ਭਰਪੂਰ ਹੋ ਜਾਂਦੇ ਹਨ। ਸਰੀਰ ਆਕਾਰ=ਸਰੀਰ ਦਾ ਆਕਾਰ। ਭਾਵ ਸਾਰੀ ਸਰੀਰਕ ਬਨਾਵਟ, ਜਿਸ ਵਿਚ ਸਥੂਲ, ਸੂਖਮ ਤੇ ਕਾਰਣ ਸਰੀਰ ਸਾਰੇ ਸ਼ਾਮਲ ਹਨ। ਆਤਮ ਜੋਤ ਤੋਂ ਅਗੇ ਸਥੂਲ ਸਰੀਰ ਤਕ ਜੋ ਕੁਛ ਹੈ ਆਕਾਰ ਹੈ।

**ਸਾਹਿਬ=ਮਾਲਕ ਭਾਵ ਵਾਹਿਗੁਰੂ। † ਬਿਰਹਾ=ਪ੍ਰੇਮ। ††ਧਾਤੁ=ਮਾਇਆ। (ਅ) ਧਾਵਨ, ਦੌੜ ਭਜ। ਭਾਵ ਮਾਇਆ ਦੇ ਮਗਰ ਜੋ ਦੌੜ ਭਜ ਹੈ। • ਸਹ=ਸ਼ਹੁ=ਪਤੀ, ਭਾਵ ਵਾਹਿਗੁਰੂ।

**ਨਾਹਿ ਡਰੁ ਭ੍ਰਮੁ ਭਉ ਦੂਰਿ ਕਰਿ॥ ਹਰਿ ਤਿਸੈ ਨੋ ਸਾਲਾਹਿ ਜਿ ਤੁਧੁ ਰਖੈ ਬਾਹਰਿ ਘਰਿ ॥ ਹਰਿ ਜਿਸ ਨੋ ਹੋਇ ਦਇਆਲੁ ਸੋ ਹਰਿ ਜਪਿ ਭਉ ਬਿਖਮੁ ਤਰਿ ॥ ੧ ॥**

ਪਾਇਆ ਹੈ), ਭਉ (ਮਰਨ ਦਾ ਯਾ ਜਮ ਦਾ) ਦੂਰ ਕਰਨੇ ਵਾਲਾ* ਹੋਰ ਕੋਈ ਨਹੀਂ ਹੈ। (ਏਹ ਡਰ, ਭਉ ਤੇ ਭ੍ਰਮ ਹੀ ਮਨ ਵਿਚ ਹਨੇਰਾ ਪਾਉਂਦੇ ਹਨ ਤਾਂ ਤੇ) ਉਸੇ ਹਰੀ ਦੀ ਸਿਫਤ ਸਲਾਹ ਕਰ ਜੋ ਤੇਰੀ ਘਰ ਵਿਚ (ਬੈਠਿਆਂ, ਤੇ) ਬਾਹਰ (ਵਿਚਰਦਿਆਂ) ਰਖਿਆ ਕਰੇ। (ਉਹ) ਹਰੀ ਜਿਸ ਤੇ ਦਇਆਲ ਹੋ ਜਾਂਦਾ ਹੈ, ਉਹ ਹਰੀ ਦਾ ਜਪ ਕਰਕੇ ਕਠਨ ਭਵ (ਸਾਗਰ†) ਨੂੰ ਤਰ ਜਾਂਦਾ ਹੈ (ਭਵਜਲ ਤਰਨ ਦਾ ਭਾਵ ਹੈ ਕਿ ਸਾਈਂ ਮਿਹਰ ਨਾਲ ਬ੍ਰਹਮ ਦ੍ਰਿਸ਼ਟੀ ਪ੍ਰਾਪਤ ਹੋ ਜਾਂਦੀ ਹੈ ਜੋ ਨਿਰਭੈ ਪਦ ਤੇ ਲੈ ਜਾਂਦੀ ਹੈ)॥੧॥

**ਵਯਾਖਯਾ**–ਜਾਪਦਾ ਹੈ ਕਿ ਕਿਸੇ ਸਿਰੀ ਰਾਗ ਦੇ ਪ੍ਰੇਮੀ ਗਾਯਕ ਨੂੰ ਉਪਦੇਸ਼ ਦੇ ਰਹੇ ਹਨ ਕਿ ਸਿਰੀ ਰਾਗ ਵਿਚ ਉਚਰੀ ਗੁਰਬਾਣੀ ਤੇ ਅਮਲ ਕਰ ਤੇ ਸੱਤਜ ਸਰੂਪਤਾ ਨੂੰ ਪ੍ਰਾਪਤ ਹੋਹੁ, ਨਿਰਾ ਰਾਗ ਮਾਤ੍ਰ ਦੇ ਪ੍ਰੇਮ ਵਿਚ ਨਾ ਰਹੁ ਇਸ ਨਾਲ ਸਾਈਂ ਪ੍ਰੇਮ ਵਿਚ ਆ। ਉਸ ਦਾ ਪ੍ਰਕਾਰ ਦੱਸਦੇ ਹਨ, ਸੱਚ ਨੂੰ ਪਯਾਰ ਕਰ, ਭਾਵ ਹੈ ਸੱਚੇ ਨਾਮ ਨੂੰ ਪਯਾਰ ਕਰ ਜਿਸ ਨਾਲ ਨਿਸਚਾ ਟਿਕੇਗਾ ਤੇ ਸੱਤਜ ਸਰੂਪ ਅੰਦਰ ਪ੍ਰਗਟੇਗਾ। ਇਹ ਪ੍ਰਾਪਤੀ ਸਤਿਗੁਰ ਦੀ ਸੇਵਾ ਤੇ ਗੁਰੂ ਕੇ ਸ਼ਬਦ ਦੀ ਵੀਚਾਰ ਨਾਲ ਮਿਲੇਗੀ। ਗੁਰੂ ਕੇ ਸ਼ਬਦ ਕਹਿਣ ਵਿਚ ਏਥੇ ਇਸ਼ਾਰਾ ਸਿਰੀ ਰਾਗ ਵਿਚ ਉਚਰੀ ਗੁਰਬਾਣੀ ਵਲ ਹੈ, ਕਿ ਬਾਣੀ ਦੇ ਗਾਯਨ ਨਾਲ ਤੂੰ ਗੁਰੂ ਕੀ ਸੇਵਾ ਕਰ ਤੇ ਬਾਣੀ ਵਿਚ ਦੇ ਉਪਦੇਸ਼ ਦਾ ਵੀਚਾਰ ਕਰ ਤੇ ਹਰੀ ਨਾਮ ਮਨ ਵਿਚ ਵਸਾ! ਫੇਰ ਤੈਨੂੰ ਸਾਹਿਬ ਦੀ ਪ੍ਰੀਤ ਹੋਵੇਗੀ।

ਦੂਸਰੇ ਸ਼ਲੋਕ ਵਿਚ ਦੱਸਿਆ ਹੈ ਕਿ ਪ੍ਰੀਤ ਇੱਕੋ 'ਸੱਤਜ ਸਰੂਪ' ਨਾਲ ਚਾਹੀਦੀ ਹੈ। ਹੋਰ ਪ੍ਰੀਤਾਂ ਮਾਯਕ ਹਨ, ਫਲ ਉਨ੍ਹਾਂ ਦਾ ਬਿਲਾ ਜਾਣਾਂ ਹੈ, ਛਲ ਰੂਪ ਜੋ ਹੋਈਆਂ। ਫੇਰ ਦੁਖ ਲਗਦੇ ਹਨ। ਏਥੇ ਹੁਣ ਪ੍ਰਸ਼ਨ ਉਪਜਦਾ ਹੈ ਕਿ ਮਾਯਾ ਦੇ ਅੰਧਕਾਰ ਵਿਚ ਸੱਚ ਦਿੱਸਣਾ ਨਾ ਹੋਇਆ। ਪ੍ਰਭੂ ਦਿੱਸਣ ਵਾਲਾ ਰੂਪ ਧਾਰੀ ਹੈ ਨਹੀਂ, ਉਹ ਅਰੂਪ ਹੈ, ਅਰੂਪ ਨੂੰ ਕਿਵੇਂ ਦੇਖੀਏ? ਗੁਰੂ ਜੀ ਉੱਤਰ ਦੇਂਦੇ ਹਨ, ਕਿ ਅਖਾਂ ਦੇਣ ਵਾਲਾ ਉਹੀ ਪ੍ਰਭੂ ਹੈ ਜਿਸਨੇ ਮਾਯਾ ਦਾ ਮੋਹ ਪਾਕੇ ਜੀਵ ਦੀ ਬ੍ਰਹਮ ਦ੍ਰਿਸ਼ਟੀ ਅਗੇ ਪਰਦਾ ਤਾਣਿਆ ਹੈ। ਇਸਦਾ ਉੱਤਰ ਪਉੜੀ ਵਿਚ ਹੈ ਕਿ ਜਦ ਕਰਤਾਰ ਇਕੋ ਹੈ, ਕਾਦਰ ਬੀ ਉਹੀ ਹੈ, ਉਸੇ ਦਾ ਹੁਕਮ ਟੁਰਦਾ ਹੈ, ਤਾਂ ਉਸਨੂੰ ਉਸੇ ਦੇ ਨਾਮ ਦੁਆਰਾ ਤੇ ਉਸੇ ਦੀ ਸਿਫਤ ਸਲਾਹ ਦੁਆਰਾ ਚਿਤ ਵਿਚ ਵਸਾ ਲੈ। ਇਸ ਕਰਨੀ ਨਾਲ ਤੇਰੇ ਮਨ ਵਿਚ ਸਾਈਂ ਦੀ ਟੇਕ ਆਵੇਗੀ। ਤੇਰਾ ਡਰ, ਭ੍ਰਮ ਤੇ ਭੈ ਦੂਰ ਹੋ ਜਾਏਗਾ। ਇਹ ਦੂਰ ਹੋਣਾ ਮਾਇਆ ਦਾ ਦੂਰ ਹੋਣਾ ਹੈ। ਮਾਯਾ ਦਾ ਦੂਰ ਹੋਣਾਂ ਗਯਾਨ ਨੇਤ੍ਰਾਂ ਦਾ ਖੁਲਣਾਂ ਹੈ, ਨੇਤ੍ਰਾਂ ਦਾ ਖੁਲਣਾ ਬ੍ਰਹਮ ਦ੍ਰਿਸ਼ਟੀ ਹੈ। ਬ੍ਰਹਮ ਦ੍ਰਿਸ਼ਟੀ ਦਾ ਖੁਲ੍ਹਣਾ ਭਉਜਲ ਦਾ ਬਿਲਾ ਜਾਣਾ ਹੈ। ਪਰ ਇਹ ਸਾਰੀ ਪ੍ਰਾਪਤੀ ਗੁਰੂ ਕੀ ਸੇਵਾ, ਉਸਦੇ ਦਿਤੇ ਨਾਮ ਦੁਆਰੇ ਤੇ ਸਾਹਿਬ ਨਾਲ ਪ੍ਰੀਤ ਪੈਕੇ ਉਸਦੀ ਅਨੁਗ੍ਰਹ ਨਾਲ ਹੋਣੀ ਹੈ।

{ਦੂਜੀ ਪਉੜੀ}

**ਪ੍ਰਾਕ੍ਥਨ**– ਪਿਛਲੀ ਸਤਰ ਵਿਚ ਦੱਸਿਆ ਸੀ ਕਿ ਹਰੀ, ਜਿਸ ਤੇ ਦਿਆਲ ਹੋਵੇ ਸੋ

---

* ਦੂਰਿ ਕਰਿ= ਦੂਰ ਕਰਨੇ ਵਾਲਾ। ਜੇ ਦੂਰ ਕਰ ਨੂੰ ਲੋਟ ਲਕਾਰ ਵਿਚ ਲਈਏ ਤਾਂ ਅਰਥ ਬਣੇਗਾ: ਉਸ ਹਰੀ ਤੋਂ ਬਿਨਾਂ ਹੋਰ ਕੋਈ ਡਰ (ਜੀਵ ਲਈ) ਨਹੀਂ ਹੈ, (ਇਸ ਕਰਕੇ ਤੂੰ ਹੋਰ) ਡਰ ਤੇ ਭਰਮ ਦੂਰ ਕਰ ਦੇਹ। ਭਾਵ ਉਸੇ ਦਾ ਭੈ ਮੰਨ, ਉਸੇ ਨੂੰ ਪਿਆਰ ਕਰ ਅਗੇ ਕਹਿਣਗੇ ਉਸੇ ਦੀ ਸਿਫਤ ਸਲਾਹ ਕਰ।

† ਭਉ ਬਿਖਮ= ਕਠਨ ਭਵ ਸਾਗਰ।

ਭਉਜਲ ਨੂੰ ਤਰਦਾ ਹੈ। ਹੁਣ ਇਸ ਪਉੜੀ ਵਿਚ ਦੱਸਦੇ ਹਨ ਕਿ ਉਹ ਹਰੀ ਸ੍ਵੈਛੰਦ ਦਾਤਾਂ ਦੇਂਦਾ ਹੈ ਤੇ ਆਪੇ ਆਪ ਵਰਤਦਾ ਹੈ। ਤਦ ਉਸਨੂੰ ਸਿਦਕ ਤੇ ਸਬਰ ਨਾਲ ਧਜਾਵੋ, ਉਸੇ ਦੀ ਸ਼ਰਨ ਲੈ ਲਓ, ਤੁਸਾਨੂੰ ਛੁਡਾ ਲਏਗਾ।

| ਮੂਲ | ਅਰਥ |
|---|---|
| **ਸਲੋਕ ਮਃ ੧ ॥ ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ॥ ਇਕ ਜਾਗੰਦੇ ਨਾ ਲਹੰਨਿ ਇਕਨਾ ਸੁਤਿਆ ਦੇਇ ਉਠਾਲਿ ॥੧॥** | (ਸਭੇ) ਦਾਤਾਂ ਮਾਲਕ ਦੀਆਂ ਹਨ, ਉਸ (ਮਾਲਕ) ਨਾਲ ਕਿਸੇ ਦਾ ਜ਼ੋਰ ਨਹੀਂ ਚਲਦਾ। ਕਈ ਤਾਂ ਜਾਗਦੇ (ਬੈਠੇ ਬੀ ਉਸ ਦੀ ਦਾਤ) ਨਹੀਂ ਲੈ ਸਕਦੇ, ਇਕਨਾਂ ਸੁਤਿਆਂ ਪਿਆਂ ਨੂੰ (ਉਹ) ਉਠਾਕੇ (ਆਪ) ਦੇ ਦੇਂਦਾ ਹੈ। |

**ਵਜਾਖਜਾ**– ਪੁਰਾਤਨ ਜਨਮ ਸਾਖੀ ਵਿਚ ਲਿਖਿਆ ਹੈ ਕਿ ਆਸਾ ਦੇਸ਼ ਵਿਚ "ਬਾਬਾ ਅਤੈ ਸੇਖ ਫਰੀਦੁ ਦੁਇ ਏਕ ਰਾਤਿ ਇਕੱਠੇ ਰਹੇ ਜੰਗਲ ਵਿਚਿ। ਤਬ ਇਕੁ ਬੰਦਾ ਖੁਦਾਇ ਦਾ ਆਇ ਨਿਕਲਿਆ। ਉਹ ਦੇਖਿ ਕਰਿ ਘਰਿ ਉਠਿ ਗਇਆ। ਤਬ ਏਕ ਤਬਲਬਾਜ* ਦੁਧ ਕਾ ਭਰਕੇ ਲੈ ਆਇਆ ਵਿਚਿ ਚਾਰਿ ਮੁਹਰਾਂ ਪਾਇ ਕਰਿ, ਪਿਛਲੀ ਰਾਤਿ ਨੂੰ ਲੈ ਆਇਆ। ਤਬਿ ਸੇਖ ਫਰੀਦ ਆਪਣਾ ਬਖਰਾ† ਪਾਇ ਲਇਆ ਅਤੇ ਗੁਰੂ ਕਾ ਬਖਰਾ ਰਖ ਛਡਿਓਸੁ। ਤਬ ਸੇਖ ਫਰੀਦ ਬੋਲਿਆ:- ਸਲੋਕ॥ ਪਹਿਲੇ ਪਹਰੈ ਫੁਲੜਾ ਫਲੁ ਭੀ ਪਛਾ ਰਾਤਿ॥

ਜੋ ਜਾਗੰਨਿ੍ ਲਹੰਨਿ ਸੇ ਸਾਈ ਕੰਨੋ ਦਾਤਿ††॥

ਤਬਿ ਬਾਬੇ ਜਬਾਬੁ ਦਿੱਤਾ:-

ਸਲੋਕ॥ ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ॥
ਇਕਿ ਜਾਗੰਦੇ ਨਾ ਲਹਨਿ ਇਕਨਾ ਸੁਤਿਆ ਦੇਇ ਉਠਾਲਿ॥

ਤਬਿ ਬਾਬਾ ਬੋਲਿਆ: ਸੇਖ ਫਰੀਦ! ਇਸ ਦੁਧ ਵਿਚਿ ਹਾਥੁ ਫੇਰਿ ਕਰਿ ਦੇਖੁ, ਕਿਆ ਹੈ? ਜਾਂ ਸੇਖ ਫਰੀਦੁ ਦੇਖੈ ਤਾਂ ਮੁਹਰਾਂ ਚਾਰਿ ਅਸਨਿ।"

ਗੋਯਾ ਇਹ ਸ਼ਲੋਕ ਇਸ ਪਰਥਾਇ ਉਚਾਰਿਆ ਗਿਆ ਸੀ: ਕਿ ਤੈਨੂੰ ਜਾਗਦੇ ਨੂੰ ਦੁਧ ਵਿਚੋਂ ਮੁਹਰਾਂ ਨਾ ਮਿਲੀਆਂ ਤੇ ਸਾਨੂੰ ਸੁਤਿਆਂ ਨੂੰ ਉਠਾਕੇ ਹੁਣ ਦੁੱਧ ਵਿਚੋਂ ਮੁਹਰਾਂ ਮਿਲ ਗਈਆਂ। ਇਹ ਵਾਕਿਆ ਇਕ ਦ੍ਰਿਸ਼ਟਾਂਤ ਹੈ ਪਰਮਾਰਥਿਕ। ਭਾਵ ਸ਼ਲੋਕ ਦਾ ਸਾਫ ਹੈ ਕਿ ਵਾਹਿਗੁਰੂ ਦੀ ਦਾਤ ਪਤਾ ਨਹੀਂ ਕਿਸਨੂੰ ਮਿਲਨੀ ਹੈ। ਇਕ ਜਪ ਤਪ ਕਰਦੇ ਮੇਹਰ ਪਾਤ੍ਰ ਨਹੀਂ ਬਣਦੇ, ਇਕ ਧੰਦਾਲਾਂ ਵਿਚ ਫਸੇ ਅਚਾਨਕ ਸਾਈਂ ਦੇ ਰਸਤੇ ਪਾ ਦਿੱਤੇ ਜਾਂਦੇ ਤੇ ਮੇਹਰ ਪਾਤ੍ਰ ਹੋ ਜਾਂਦੇ ਹਨ। ਇਸ ਵਿਚ ਕਰਤਾਰ ਦੇ ਨਜਾਯ ਅਨਜਾਯ ਦਾ ਜ਼ਿਕਰ ਨਹੀਂ, ਪਰ ਉਸਦੀ ਸ੍ਵੈਛੰਦਤਾ ਤੇ ਸਰਬ ਸ਼ਕਤੀਮਾਨਤਾ ਦਾ ਜ਼ਿਕਰ ਹੈ ਤੇ ਉਸਦੀ ਮੇਹਰ ਵਲ ਨਜ਼ਰ ਦੁਆਈ ਹੈ, ਕਿ ਪਾਪਾਂ ਦੇ ਭਾਰ ਹੇਠ ਦਬੇ ਲੋਕ ਨਿਰਾਸੁ ਨਾ ਹੋਣ, ਸਾਈਂ ਦੀ ਮਿਹਰ ਤੇ ਤਕੀਆ ਧਾਰ ਕੇ ਭਜਨ ਸਿਮਰਨ ਵਿਚ ਲੱਗ ਪੈਣ। ਉਹ ਮਿਹਰਾਂ ਦਾ ਸਾਈਂ ਹੈ।

ਇਸ ਕਰਕੇ ਅਗਲਾ ਸਲੋਕ ਰਖਿਆ, ਜਿਸ ਵਿਚ ਦਸਿਆ ਹੈ ਕਿ ਨਿਰੇ ਬਹਿਸਾਂ ਕਰਨ ਵਾਲੇ ਮੂਰਖਾਂ ਵਲ ਨਾ ਜਾਓ, ਸਿਦਕ ਧਾਰ ਕੇ ਲਗ ਪਓ ਤੇ ਸਬਰ ਨਾਲ ਲੱਗੇ ਚੱਲੋ, ਪੂਰੇ ਦਾ ਦੀਦਾਰ ਮਿਲੇਗਾ।

*ਹੇਠੋਂ ਤੰਗ ਉਤੋਂ ਚੌੜਾ ਇਕ ਤਰ੍ਹਾਂ ਦਾ ਕਟੋਰਾ। † ਹਿੱਸਾ।
†† ਸਲੋਕ ਸ਼ੇਖ ਫਰੀਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹੈ, ਅੰਕ ਹੈ ੧੧੨।

**ਮਃ ੧ ॥ ਸਿਦਕੁ ਸਬੂਰੀ ਸਾਦਿਕਾ ਸਬਰੁ ਤੋਸਾ ਮਲਾਇਕਾਂ ॥ ਦੀਦਾਰੁ ਪੂਰੇ ਪਾਇਸਾ ਥਾਉ ਨਾਹੀ ਖਾਇਕਾ ॥ ੨ ॥**

ਸਾਦਿਕ (ਪੁਰਖਾਂ) ਲਈ ਸਿਦਕ* ਤੇ ਸਬੂਰੀ (ਤੋਸ਼ਾ) ਹੈ, (ਹਾਂ) ਸਬਰ** ਫਰਿਸ਼ਤਿਆਂ ਦਾ ਤੋਸ਼ਾ ਹੈ, (ਭਾਵ ਓਹ) ਪੂਰੇ (ਵਾਹਿਗੁਰੂ) ਦਾ ਦੀਦਾਰ ਪਾਉਣਗੇ (ਪਰ) ਮੂਰਖਾਂ† ਲਈ ਕੋਈ ਠਿਕਾਣਾ ਨਹੀਂ ਹੈ।

**ਵਜਾਖਜਾ**- ਪਹਿਲੇ ਸ਼ਲੋਕ ਦੀ ਇਸ ਸ਼ਲੋਕ ਨੇ ਵਜਾਖਜਾ ਕੀਤੀ ਹੈ ਕਿ ਜਦ ਸਭ ਕੁਛ ਕਰਤਾ ਪੁਰਖ ਦੇ ਹੱਥ ਹੈ ਤਦ ਜੋ ਸਾਦਿਕ ਹਨ, ਭਰੋਸੇ ਤੇ ਸ਼ਰਧਾ ਵਾਲੇ ਹਨ, ਓਹ ਨਾਮ ਜਪਦੇ ਸਬਰ ਵਿਚ ਵਸਦੇ ਪੁੱਜ ਪੈਣਗੇ। ਗੱਲਾਂ ਮਾਰਨ ਵਾਲੇ ਯਾ ਬਹਿਸਾਂ ਕਰਨ ਵਾਲੇ, ਕਰਤਾ ਪੁਰਖ ਨੂੰ ਅਪਣੇ ਗਜ਼ਾਂ ਨਾਲ ਮਿਣਨ ਵਾਲੇ ਅਸਲ ਵਿਚ ਮੂਰਖ ਹਨ, ਉਨ੍ਹਾਂ ਦਾ ਠਿਕਾਣਾਂ ਕਿਤੇ ਨਹੀਂ ਲਗਦਾ।

ਪਹਿਲੇ ਸ਼ਲੋਕ ਵਿਚ ਵਾਹਿਗੁਰੂ ਜੀ ਦੀ ਸਰਬ ਸ਼ਕਤੀ-ਮਾਨਤਾ ਦਰਸਾਈ ਹੈ ਕਿ ਉਹ ਕਿਸੇ ਹਦਬੰਦੀ ਵਿਚ ਨਹੀਂ, ਮਿਹਰਾਂ ਕਰਨ ਵਿਚ ਸੁਛੰਦ ਹੈ। ਇਸ ਸ਼ਲੋਕ ਵਿਚ ਦੱਸਿਆ ਹੈ ਕਿ ਸਿਦਕ ਭਰੋਸੇ ਵਾਲੇ (ਨਾਮੀ ਪੁਰਖ) ਕ੍ਰਿਪਾ ਪਾਤ੍ਰ ਹੋਣ ਦੇ ਅਧਿਕਾਰੀ ਹਨ, ਉਨ੍ਹਾਂ ਨੂੰ ਸਿਦਕ ਤੇ ਸਬਰ ਚਾਹੀਦਾ ਹੈ।

ਅਗੇ ਹੁਣ ਪਉੜੀ ਚੱਲੀ, ਜਿਸ ਵਿਚ ਉਸ ਕਰਤਾ ਪੁਰਖ਼ ਦੀ ਸਰਬ-ਸ਼ਕਤੀ ਮਾਨਤਾ ਹੈ ਤੇ ਸੰਤਾਂ ਨੂੰ ਹਰਿ ਨਾਮ ਜਪਣੇ ਦਾ ਉਪਦੇਸ਼ ਹੈ।

**ਪਉੜੀ ॥ ਸਭ ਆਪੇ ਤੁਧੁ ਉਪਾਇਕੈ ਆਪਿ ਕਾਰੈ ਲਾਈ ॥ ਤੂੰ ਆਪੇ ਵੇਖਿ ਵਿਗਸਦਾ ਆਪਣੀ ਵਡਿਆਈ ॥ ਹਰਿ ਤੁਧਹੁ ਬਾਹਰਿ ਕਿਛੁ ਨਾਹੀ ਤੂੰ ਸਚਾ ਸਾਈ ॥ ਤੂੰ ਆਪੇ ਆਪਿ ਵਰਤਦਾ ਸਭਨੀ ਹੀ ਥਾਈ ॥ ਹਰਿ ਤਿਸੈ ਧਿਆਵਹੁ ਸੰਤ ਜਨਹੁ ਜੋ ਲਏ ਛਡਾਈ ॥੨॥**

(ਹੇ ਕਰਤਾਰ!) ਤੂੰ ਸਾਰੀ (ਸ੍ਰਿਸ਼ਟੀ) ਆਪੇ ਪੈਦਾ ਕਰਕੇ (ਅਡ ਅਡ) ਕੰਮਾਂ ਵਿਚ ਆਪੇ ਹੀ ਲਾ ਦਿਤੀ ਹੈ। ਤੂੰ ਅਪਣੀ ਵਡਿਆਈ†† ਵੇਖਕੇ ਆਪ ਹੀ ਖਿੜਦਾ ਹੈਂ। ਹੇ ਹਰੀ! ਤੇਰੇ ਤੋਂ ਬਾਹਰ (ਹੋਰ) ਕੁਛ ਨਹੀਂ (ਸਭ ਰਚੀ ਹੋਈ ਤੇਰੇ ਵਿਚ ਹੀ ਹੈ) ਤੂੰ (ਸਭਨਾ ਦਾ ਸਚਾ=) ਸਦਾ ਥਿਰ ਮਾਲਕ ਹੈਂ। (ਹਾਂ) ਸਭ ਥਾਵਾਂ ਵਿਚ ਤੂੰ ਆਪੇ ਆਪ ਹੀ ਵਰਤ ਰਿਹਾ ਹੈਂ। (ਭਾਵ ਜੀਵਨ ਸੱਤਾ ਹੋਕੇ ਮੌਜੂਦ ਹੈਂ)। ਹੇ ਸੰਤ ਜਨੋ! ਹਰੀ ਨੂੰ (ਐਸਾ ਜਾਣੋ ਤੇ) ਉਸੇ ਦੀ ਅਰਾਧਨਾ ਕਰੋ ਜੋ (ਤੁਹਾਨੂੰ ਅੰਤ ਸਮੇਂ) ਛੁਡਾ ਲਏ (ਭਾਵ ਮੁਕਤੀ ਪ੍ਰਦਾਨ ਕਰੇ) ॥੨॥

ਮੁਰਾਦ ਇਹ ਹੈ ਕਿ ਸਾਈਂ ਦੇ ਵੱਸ ਸਭ ਕੁਛ ਹੈ, ਇਸ ਗਲ ਤੋਂ ਯੁਕਤੀ ਕੱਢ ਲਈ ਕਿ ਫੇਰ ਉਸੇ ਦੀ ਸ਼ਰਨ ਪੈਣਾ ਤਾਂ ਦਾਰੂ ਹੈ। ਜੇ ਤੁਸੀਂ ਪਿਛਲੇ ਜਨਮ ਸ਼ਰਨ ਨਹੀਂ ਪਏ ਤਾਂ ਹੁਣ ਪਓ। ਜੇ ਇਸ ਜਨਮ ਵਿਚ ਅੱਗੇ ਨਹੀਂ ਪਏ ਤਾਂ ਅਜ ਪੈ ਜਾਓ।

{ਪਉੜੀ ਤੀਸਰੀ}

**ਪ੍ਰਾਕ੍ਰਥਨ**- ਕਈ ਆਦਮੀ ਉੱਚੀ ਜ਼ਾਤ ਦੇ ਅਭਿਮਾਨ ਵਿਚ ਯਾ ਜੇ ਜ਼ਾਤ ਉੱਚੀ ਨਹੀਂ

---

*ਸਿਦਕੁ {ਅਰਬੀ-ਸਿਦ੍ਕ਼} ਸੱਚ ਬੋਲਣਾ। (ਅ) ਸੱਚ, ਸਰਲਤਾ, ਦਿਲ ਦੀ ਸਫਾਈ। ਸਾਦਿਕ=ਸੱਚਾ। ਸੱਚ ਦੀ ਧਾਰਣਾ ਵਾਲਾ, ਸਾਦਿਕ ਦੇ ਮੁਹਾਵਰੇ ਵਿਚ ਅਰਥ ਅਪਣੇ ਭਰੋਸੇ ਤੇ ਦ੍ਰਿੜ੍ਹ ਰਹਿਣ ਵਾਲਾ ਬੀ ਹਨ। ਸ਼ਰਧਾ ਵਾਲਾ।
**ਸਬਰੁ {ਅ:, ਸਬਰ} ਸਹਾਰਾ। ਸੰਤੋਖ। ਸਬੂਰੀ। ਜਿਸ ਵਿਚ ਬਹੁਤ ਸੰਤੋਖ ਹੋਵੇ ਸੋ ਸਬੂਰ। ਸੰਤੋਖ ਭਾਵ ਜੋ ਸਬਰ ਵਿਚ ਹੈ ਉਹ ਸਬੂਰੀ । ਸਬਰ ਹੈ ਸੰਤੋਖ ਝੱਲ ਲੈਣਾ, ਸਬੂਰੀ ਹੈ ਸਬਰ ਦਾ ਅੰਦਰ ਨਿਵਾਸ। ਅੰਦਰੋਂ ਬੇ-ਸਬਰੇ ਨਾਂ ਹੋਣਾਂ।
†ਖਾਇਕਾ {ਸੰਸ:, ਖਾਦਕ=ਪੇਟੂ। ਖਾਦੂਕ=ਇੱਲਤੀ। ਅਖਜਾਯਕ=ਗੱਪੀ। ਸੰਪ੍ਰਦਾ, ਖਾਦਕ=ਮੂਰਖ।} ਗੱਪੀ, ਮੂਰਖ।
†† ਬਜ਼ੁਰਗੀ।(ਅ) ਸ਼ੋਭਾ।

ਤਾਂ ਹੋਰ ਕੋਸ਼ਸ਼ਾਂ ਨਾਲ ਅਪਣਾ ਨਾਮ ਪ੍ਰਸਿੱਧ ਕਰਨ ਨਾਲ ਵਡਿਆਈ ਸਮਝਕੇ ਸਾਈਂ ਵਲੋਂ ਗਾਫਲ ਰਹਿੰਦੇ ਹੈਨ। ਇਸ ਸ਼ਲੋਕ ਵਿਚ ਉਨ੍ਹਾਂ ਪ੍ਰਤੀ ਉਪਦੇਸ਼ ਹੈ:-

| ਮੂਲ | ਅਰਥ |
| --- | --- |
| **ਸਲੋਕ ਮਃ ੧ ॥ ਫਕੜ ਜਾਤੀ ਫਕੜੁ ਨਾਉ ॥ ਸਭਨਾ ਜੀਆ ਇਕਾ ਛਾਉ ॥ ਆਪਹੁ ਜੇ ਕੋ ਭਲਾ ਕਹਾਏ ॥ ਨਾਨਕ ਤਾ ਪਰੁ ਜਾਪੈ ਜਾ ਪਤਿ ਲੇਖੈ ਪਾਏ ॥੧॥** | ਜਾਤ(ਫਕੜ ਹੈ ਭਾਵ ਜਾਤ ਦਾ ਅਭਿਮਾਨ ਕਰਨਾ) ਬਿਰਥਾ ਹੈ* (ਇਸੇ ਤਰ੍ਹਾਂ) ਨਾਮਣੇ (ਦਾ ਅਭਿਮਾਨ ਕਰਨਾ) ਬਿਰਥਾ ਹੈ (ਕਿਉਂਕਿ ਹਰ ਜਾਤੀ ਤੇ ਹਰ ਇਕ ਨਾਮ ਵਾਲੇ ਤੇ) ਹਰ ਜੀਵ ਉੱਤੇ ਇਕੋ (ਹੀ ਹਰੀ ਦੀ) ਛਾਉਂ ਹੈ** (ਭਾਵ ਸਾਰੇ ਜੀਵ ਉਸੇ ਦੀ ਛਤ੍ਰ ਛਾਯਾ ਹੇਠ ਹਨ) । ਜੇ ਕੋਈ ਅਪਣੇ ਆਪ ਨੂੰ ਭਲਾ ਕਹਾਇਆ (ਚਾਹੁੰਦਾ) ਹੈ (ਤਾਂ ਠੀਕ ਨਹੀਂ)। ਹੇ ਨਾਨਕ! ਇਹ ਤਾਂ (ਪਿਛੋਂ) ਪਤਾ ਲਗੇਗਾ ਜਦੋਂ (ਸਾਈਂ ਦੇ ਦਰਬਾਰ) ਪਤਿ ਲੇਖੇ ਪੈ ਜਾਏਗੀ (ਕਿ ਸੱਚ ਮੁਚ ਭਲਾ ਕੌਣ ਹੈ)॥੧॥ |

ਅਗਲਾ ਸਲੋਕ ਦੂਸਰੀ ਪਾਤਸ਼ਾਹੀ ਦਾ ਹੈ, ਜਿਸ ਦਾ ਅੱਗੇ ਪਿਛੇ ਨਾਲ ਭਾਵ, ਧੁਨੀ ਵਿਚ ਜਾਕੇ ਰਲਦਾ ਹੈ।

| | |
| --- | --- |
| **ਮਃ ੨ ॥ ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ॥ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ ॥੨॥** | ਜਿਸ ਪਿਆਰੇ ਨਾਲ ਪ੍ਰੇਮ ਹੋਵੇ ਉਸ ਤੋਂ ਪਹਿਲੋਂ ਹੀ ਮਰ ਜਾਣਾ ਚਾਹੀਏ। ਉਸ ਤੋਂ ਮਗਰੋਂ ਸੰਸਾਰ ਵਿਚ ਜੀਵਣਾ ਧ੍ਰਿਗ ਜੀਉਣਾ ਹੈ॥੨॥ |

**ਵ੍ਯਾਖ੍ਯਾ**- ਪਰੰਪਰਾ ਤੋਂ ਇਹ ਕਥਾ ਚੱਲੀ ਆ ਰਹੀ ਹੈ ਕਿ ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਸਚਖੰਡ ਨੂੰ ਪਧਾਰ ਗਏ ਤਦੋਂ ਪ੍ਰੇਮ ਤੇ ਵਿਯੋਗ ਦੀ ਅਤ੍ਯੰਤ ਹਾਲਤ ਵਿਚ ਕਿਸੇ ਮੌਕੇ ਤੇ ਏਹ ਵਾਕ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਉਚਾਰੇ ਸਨ†।

ਇਥੇ ਰੱਖਣ ਦਾ ਭਾਵ ਬੀ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਇਹ ਜਾਪਦਾ ਹੈ ਕਿ ਪਤਿ ਲੇਖੇ ਪੈਣ ਦੀ ਸਭ ਤੋਂ ਉਚੀ ਮਿਸਾਲ ਦਰਸਾਈ ਜਾਵੇ, ਕਿ ਜਾਤ ਦਾ ਅਭਿਮਾਨ ਤੇ ਆਪ ਉਚੇ ਹੋਣ ਦੀ ਲਾਲਸਾ†† ਤਾਂ ਕਿਤੇ ਰਹੀ ਪ੍ਰੀਤਮ ਪ੍ਰੇਮੀ ਦੇ ਜੀਵਨ ਦਾ ਜੀਵਨ ਬਣ ਜਾਏ -ਉਸ ਬਿਨ ਜੀਉਣ ਨੂੰ ਚਿਤ ਨਾ ਕਰੇ। ਦਾਰਸ਼ਨਿਕ ਪਹਿਲੂ ਵਿਚ ਜੀਵਨ ਦੀ ਲਾਲਸਾ ਚੁੱਕ ਜਾਣੀ ਪੰਜਵੇਂ ਕਲੇਸ਼ ਅਭਿਨਵੇਸ਼- ਦਾ ਜਿੱਤ ਲੈਣਾ ਹੈ। ਭਗਤੀ ਮਾਰਗ ਵਿਚ ਮੱਛੀ ਦੇ ਜਲ ਬਿਨਾਂ ਨਾ ਰਹਿ ਸਕਣ ਦਾ ਦ੍ਰਿਸ਼ਟਾਂਤ ਪ੍ਰੇਮ ਦੀ ਅਵਧੀ ਲਈ ਵਰਤਿਆ ਹੈ। ਸੋ ਭਾਵ ਪ੍ਰੇਮਾ ਭਗਤੀ ਦੀ ਅਵਧੀ ਹੈ। ਪਰ ਕਈ ਦਾਨਿਆਂ ਨੇ ਇਸ ਸ਼ਲੋਕ ਦੇ ਐਉਂ ਭੀ ਭਾਵ ਲਗਾਏ ਹਨ:-

---

* ਫਕੜ=ਜਿਸ ਕੰਮ ਦੇ ਕੀਤਿਆਂ ਫਕੜੀ ਲੱਗੇ। ਜਿਸ ਆਦਮੀ ਨੂੰ ਸ਼ਰਮਿੰਦਾ ਕਰਨਾ ਹੋਵੇ ਉਸ ਨੂੰ ਓਇ ਓਇ ਕਰਕੇ ਮੂੰਹ ਵਿਚੋਂ ਵਾਜ ਕਢਦੇ ਹਥ ਮਾਰਦੇ ਹਨ, ਇਸ ਨੂੰ ਫਕੜੀ ਲਾਉਣਾ ਕਹਿੰਦੇ ਹਨ, ਭਾਵ ਹੈ ਐਸੇ ਕੰਮ ਜੋ ਨੇਕ ਨਾਮੀ ਨਾ ਲਿਆਉਣ। ਵਿਅਰਥ ਤੇ ਫਜ਼ੂਲ ਨਿਕੰਮੇ ਕੰਮ। ਬਿਰਥਾ। ਨਿਸ਼ਫਲ।

** ਛਾਉ{ਪੰਜਾਬੀ} ਛਾਯਾ। ਮੁਰਾਦ ਹੈ ਬਚਾਉ ਦਾ ਆਸਰਾ।

† ਦੇਖੋ ਗੁ: ਪ੍ਰ: ਸੂਰਜ ਰਾਸ ੧-ਅੰ:੯ ਸਫਾ ੧੩੪੩।

†† ਗੁਰੂ ਨਾਨਕ ਦੇਵ ਜੀ ਨੇ 'ਆਪ ਸਲਾਹੁਣਾ' ਨੂੰ ਕਮਜ਼ੋਰੀਆਂ ਵਿਚ ਗਿਣਿਆ ਹੈ। ਗੁਰੂ ਸੇਵਾ ਵਿਚ 'ਆਪ ਸਲਾਹੁਣਾ' ਦੇ ਅਭਾਵ ਦੀ ਅਤਿਸੈ ਅਵਸਥਾ ਗੁਰੂ ਅੰਗਦ, ਗੁਰੂ ਅਮਰਦਾਸ, ਗੁਰੂ ਰਾਮਦਾਸ ਸਾਰੇ ਗੁਰੂ ਸਾਹਿਬਾਂ ਵਿਚ ਸੀ।

ਜਿਸ ਪਿਆਰੇ (ਪਰਮੇਸੁਰ) ਨਾਲ ਨੇਹੁ ਲਾਈਏ ਉਸ ਅਗੇ (ਨਾਮਣੇ ਤੇ ਜ਼ਾਤ ਦੇ ਅਭਿਮਾਨ ਤੋਂ) ਮਰਕੇ ਟੁਰੀਏ (ਭਾਵ ਅਭਿਮਾਨ ਛਡਕੇ ਵਰਤੀਏ ਕਿਉਂਕਿ) ਉਸ ਪਿਆਰੇ ਨੂੰ ਪਿਛਾ ਦੇਕੇ (ਜਾਤ ਨਾਮਣੇ ਦੀ ਵਡਿਆਈ ਵਾਲੇ) ਜਗਤ ਦੇ ਜੀਉਣ ਨੂੰ ਧ੍ਰਿਕਾਰ ਹੈ।

(ਅ) ਜਿਸ ਪਿਆਰੇ ਨਾਲ ਪ੍ਰੇਮ ਹੈ, ਮਰਕੇ ਉਸਦੇ (ਅਗੇ=) ਪਾਸ ਚੱਲਣਾ ਹੈ, ਸੰਸਾਰ ਵਿਚ ਜੀਉਣਾ ਕਿਸੇ ਕੰਮ ਨਹੀਂ, ਪਾਛੈ (ਭਾਵ ਮਰਕੇ) ਉਸ (ਪ੍ਰੀਤਮ) ਪਾਸੇ ਹੀ ਪਹੁੰਚਣਾ ਹੈ (ਜਿਸ ਨਾਲ ਕਿ ਨੇਹੁੰ ਸੀ)।

ਹੁਣ ਪਉੜੀ ਵਿਚ ਪਿਛਲੀ ਪਉੜੀ ਵਾਲੀ ਗਲ ਚਲਦੀ ਹੈ। ਅਰਦਾਸ ਕਰਦੇ ਉਹ ਰਾਹ ਦੱਸਦੇ ਹਨ ਕਿ ਜੋ ਪਤਿ ਲੇਖੇ ਪੈਣ ਦਾ ਜ਼ਰੀਆ ਹੈ:-

| | |
|---|---|
| **ਪਉੜੀ ॥ ਤੁਧੁ ਆਪੇ ਧਰਤੀ ਸਾਜੀਐ ਚੰਦੁ ਸੂਰਜੁ ਦੁਇ ਦੀਵੇ ॥ ਦਸ ਚਾਰਿ ਹਟ ਤੁਧੁ ਸਾਜਿਆ ਵਾਪਾਰੁ ਕਰੀਵੇ ॥ ਇਕਨਾ ਨੋ ਹਰਿ ਲਾਭੁ ਦੇਇ ਜੋ ਗੁਰਮੁਖਿ ਥੀਵੇ ॥ ਤਿਨ ਜਮ ਕਾਲੁ ਨ ਵਿਆਪਈ ਜਿਨ ਸਚੁ ਅੰਮ੍ਰਿਤੁ ਪੀਵੇ ॥ ਓਇ ਆਪਿ ਛੁਟੇ ਪਰਵਾਰ ਸਿਉ ਤਿਨ ਪਿਛੈ ਸਭੁ ਜਗਤੁ ਛੁਟੀਵੇ ॥ ੩ ॥** | (ਹੇ ਕਰਤਾਰ!) ਤੂੰ ਆਪ ਹੀ ਧਰਤੀ ਬਣਾਈ ਹੈ, (ਜਿਸ ਵਿਚ ਚਾਨਣੇ ਦੇ ਲਈ) ਚੰਦ ਤੇ ਸੂਰਜ ਦੋ (ਮਾਨੋਂ) ਦੀਵੇ ਬਣਾਏ ਹਨ*। ਚੌਦਾਂ ਲੋਕ** ਤੂੰ ਹੀ ਬਣਾਏ ਹਨ (ਜਿਨ੍ਹਾਂ ਵਿਚ ਨਾਨਾ ਪ੍ਰਕਾਰ ਦੇ) ਵਿਹਾਰ ਕਰਨ ਵਾਲੇ† (ਰਚ ਦਿਤੇ) ਹਨ। (ਉਹਨਾਂ ਵਿਚੋਂ) ਇਕਨਾਂ (ਜੀਵਾਂ) ਨੂੰ, ਜੋ ਗੁਰਮੁਖ ਹੋ ਜਾਂਦੇ ਹਨ, ਹੇ ਹਰੀ! ਤੂੰ (ਮੁਕਤੀ ਦਾ) ਲਾਭ ਦੇਂਦਾ ਹੈਂ। (ਹਾਂ) ਜਿਨ੍ਹਾਂ ਨੇ ਸੱਚ (ਨਾਮ) ਦਾ ਅੰਮ੍ਰਿਤ ਪੀਤਾ ਹੈ ਉਹਨਾਂ ਨੂੰ ਜਮ ਕਾਲ ਨਹੀਂ ਵਿਆਪਦਾ। ਓਹ ਅਪਣੇ ਪਰਵਾਰ ਸਮੇਤ (ਜਮ ਕਾਲ ਤੋਂ) ਛੁੱਟ ਜਾਂਦੇ ਹਨ (ਤੇ) ਉਹਨਾਂ ਦੇ ਪਿਛੇ ਸਾਰਾ ਜਗਤ ਛੁਟਦਾ ਹੈ॥੩॥ |

{ਪਉੜੀ ਚੌਥੀ}

**ਪ੍ਰਾਕ੍ਥਨ**- ਕਾਦਰ ਨੂੰ ਕੁਦਰਤ ਵਿਚ ਤੱਕੋ। ਸ਼ਰੀਅਤਾਂ ਦੇ ਝਗੜੇ ਛੱਡੋ, ਸਿਦਕ ਧਾਰੋ, ਗੁਰੂ ਸ਼ਰਣ ਲਵੋ। ਪਉੜੀ ਵਿਚ ਕੁਦਰਤ ਤੱਕ ਕੇ ਸਲਾਹੁਤ ਵਾਲਿਆਂ ਦਾ ਜ਼ਿਕਰ ਤੇ ਸਾਈਂ ਅਗੇ ਅਰਦਾਸ ਹੈ।

| ਮੂਲ | ਅਰਥ |
|---|---|
| **ਸਲੋਕ ਮਃ ੧ ॥ ਕੁਦਰਤਿ ਕਰਿ ਕੈ ਵਸਿਆ ਸੋਇ ॥ ਵਖਤੁ ਵੀਚਾਰੇ ਸੁ ਬੰਦਾ ਹੋਇ ॥ ਕੁਦਰਤਿ ਹੈ ਕੀਮਤਿ ਨਹੀ ਪਾਇ ॥** | ਕੁਦਰਤ ਰਚ ਕੇ ਉਹੀ (ਕਾਦਰ ਆਪ ਉਸ ਵਿਚ) ਵਸ ਰਿਹਾ ਹੈ। ਉਹ (ਪੁਰਖ ਉਸ ਦਾ) ਬੰਦਾ ਬਣ ਜਾਂਦਾ ਹੈ (ਜੋ ਇਸ ਮਨੁੱਖਾ ਜਨਮ ਦੇ ਮਿਲੇ) ਮੌਕਿਆਂ ਨੂੰ ਵੀਚਾਰ ਲੈਂਦਾ ਹੈ (ਕਿ ਹੁਣ ਵੇਲਾ ਹੈ ਕਾਦਰ ਪ੍ਰਾਪਤੀ ਦਾ। ਪਰ ਪ੍ਰਸ਼ਨ ਹੁੰਦਾ ਹੈ ਕਿ ਕਾਦਰ ਤਾਂ ਦਿੱਸਦਾ ਨਹੀਂ? ਉੱਤਰ: ਠੀਕ ਹੈ, ਪਰ ਦੇਖੋ) ਕੁਦਰਤ ਤਾਂ ਹੈ, (ਅਰਥਾਤ ਕੁਦਰਤ ਪ੍ਰਤੱਖ ਪਈ ਦੀਹਦੀ) ਹੈ (ਇਸ ਨੂੰ ਦੇਖਕੇ ਕਾਦਰ ਦੀ ਕੀਮਤ ਪਾਓ, ਪਰ ਜੀਵ ਤੋਂ ਇਸ ਕੁਦਰਤ ਦੁਆਰਾ ਬੀ ਕਾਦਰ ਦੀ) ਕੀਮਤ ਨਹੀਂ |

* ਚਾਨਣਾ ਦੇਣ ਲਈ ਇਸ ਧਰਤ ਨੂੰ।

** ਹਟ=ਦੁਕਾਨਾਂ। ਮੁਰਾਦ ਚੌਦਾਂ ਲੋਕਾਂ ਦੀ ਹੈ, ਜਿਨ੍ਹਾਂ ਵਿਚ ਹੋ ਰਹੇ ਕੰਮ ਕਾਜ ਨੂੰ ਵਪਾਰ ਦੇ ਰੂਪਕ ਵਿਚ ਵਰਣਨ ਕੀਤਾ ਹੈ।

† ਕਰੀਵੇ=ਕਰਨ ਵਾਲੇ। ਕਰੀਵੇ ਪਦ ਏਥੇ ਕ੍ਰਿਯਾ ਪਦ ਨਹੀਂ, ਜੋ ਅਗਲੀ ਸਤਰ ਤੋਂ ਪਤਾ ਲੱਗ ਜਾਂਦਾ ਹੈ।

**ਜਾ ਕੀਮਤਿ ਪਾਇ ਤ ਕਹੀ ਨ ਜਾਇ ॥ ਸਰੈ ਸਰੀਅਤਿ ਕਰਹਿ ਬੀਚਾਰੁ ॥ ਬਿਨੁ ਬੂਝੇ ਕੈਸੇ ਪਾਵਹਿ ਪਾਰੁ ॥ ਸਿਦਕੁ ਕਰਿ ਸਿਜਦਾ ਮਨੁ ਕਰਿ ਮਖਸੂਦੁ ॥ ਜਿਹਿ ਧਿਰਿ ਦੇਖਾ ਤਿਹ ਧਿਰਿ ਮਉਜੂਦੁ ॥੧॥**

ਪਾਈ ਜਾਂਦੀ*। (ਭਲਾ) ਜੇ (ਕਿਸੇ ਤੋਂ) ਕੀਮਤ ਪਾ ਲਈ ਜਾਂਦੀ ਹੈ ਤਾਂ (ਉਸ ਤੋਂ) ਆਖੀ ਨਹੀਂ ਜਾਂਦੀ (ਕਿਉਂਕਿ ਕੀਮਤ ਪਾਉਣ ਵਾਲਾ, ਜਿਸ ਦੀ ਕੀਮਤ ਪਾ ਲੈਂਦਾ ਹੈ, ਤਦ-ਰੂਪਤਾ ਵਿਚ ਜਾਕੇ ਪਾਉਂਦਾ ਹੈ, ਤਦ-ਰੂਪ ਹੋਕੇ ਉਹ ਅਬੋਲ ਹੋ ਜਾਂਦਾ ਹੈ। ਜੇ ਤੁਸੀਂ ਕੁਦਰਤ ਤੋਂ ਕਾਦਰ ਦੇ ਪਹਿਚਾਨਣ ਦਾ ਰਾਹ ਛੱਡਕੇ) ਸ਼ਰਹ ਤੇ ਸ਼ਰੀਅਤ** (ਦੇ ਮਸਲਿਆਂ ਤੇ ਹਿਸਾਬ ਕਿਤਾਬ) ਦਾ ਵੀਚਾਰ ਕਰੋਗੇ (ਤਾਂ ਕਾਰਜ ਰਾਸ ਨਹੀਂ ਹੋਣਾ ਕਿਉਂਕਿ) ਬਿਨਾ ਬੁੱਝ ਲੈਣ ਦੇ, (ਭਾਵ ਸੱਤਜ ਸਰੂਪ ਨੂੰ ਅਨੁਭਵ ਕੀਤੇ ਬਿਨਾਂ) ਕੀਕੂੰ ਕੋਈ ਪਾਰ ਪਾ ਸਕਦਾ ਹੈ? (ਭਾਵ ਸੋਚ ਵਿਚਾਰ ਮਾਤ੍ਰ ਨਾਲ ਬੇਅੰਤ ਦਾ ਅੰਤ ਕੋਈ ਨਹੀਂ ਪਾ ਸਕਦਾ) {ਪ੍ਰਸ਼ਨ: ਪਾਰ ਕੀਕੂੰ ਪਾ ਸਕੀਦਾ ਹੈ? ਉੱਤਰ:} (ਕਾਦਰ ਕੁਦਰਤ ਵਿਚ ਮੌਜੂਦ ਹੈ, ਇਸ ਗਲ ਉਤੇ) ਸਿਦਕ ਧਾਰ, (ਇਹ ਸਿਦਕ ਤੇਰਾ) ਸਿਜਦਾ ਹੋਵੇ, (ਇਸ ਸਿਜਦੇ ਵਿਚ ਤੂੰ) ਮਨੋਰਥ† (ਇਹ) ਬਣਾ (ਕਿ ਮੇਰਾ) ਮਨ (ਕਿਆ ਵਸਤੂ ਹੈ? ਇਹ ਗਲ ਸਮਝ, ਫਿਰ ਤੂੰ ਕਾਦਰ ਨੂੰ ਕੁਦਰਤ ਵਿਚ ਦੇਖੇਂਗਾ ਤਾਂ ਆਪ ਪਿਆ ਆਖੇਂਗਾ ਕਿ ਮੈਂ) ਜਿਧਰ ਦੇਖਦਾ ਹਾਂ ਉਸੇ ਪਾਸੇ (ਕਾਦਰ) ਮੌਜੂਦ ਹੈ॥੧॥

**ਮਃ ੩ ॥ ਗੁਰ ਸਭਾ ਏਵ ਨ ਪਾਈਐ ਨਾ ਨੇੜੈ ਨਾ ਦੂਰਿ ॥ ਨਾਨਕ ਸਤਿਗੁਰੁ ਤਾਂ ਮਿਲੈ ਜਾ ਮਨੁ ਰਹੈ ਹਦੂਰਿ ॥ ੨ ॥**

(ਪਰ ਹੇ ਭਾਈ!) ਗੁਰੂ ਦੀ ਸੰਗਤਿ†† (ਦੀ ਲੋੜ ਹੈ), ਐਵੇਂ (ਇਹ ਦ੍ਰਿਸ਼ਟੀ) ਨਹੀਂ ਪਾ ਸਕੀਦੀ। {ਪ੍ਰਸ਼ਨ: ਗੁਰੂ ਦੇ ਨੇੜੇ ਕਿ ਵਿੱਥ ਤੇ ਰਹਿਕੇ ਪ੍ਰਾਪਤੀ ਹੁੰਦੀ ਹੈ? ਉੱਤਰ:} ਨਾ ਨੇੜੇ ਤੇ ਨਾਂ ਹੀ ਦੂਰ, (ਅਰਥਾਤ ਜੇ ਕਹੋ ਕਿ ਗੁਰੂ ਦੇ ਨੇੜੇ ਰਹੀਏ ਕਿ ਦੂਰ? ਤਾਂ ਸੱਚ ਇਹ ਹੈ ਕਿ) ਜੇ ਮਨ ਹਦੂਰੀ ਵਿਚ ਰਹੇ ਤਾਂ ਸਤਿਗੁਰੂ ਮਿਲਦਾ ਹੈ, (ਫੁਰਮਾਉਂਦੇ ਹਨ ਸ੍ਰੀ ਗੁਰੂ) ਨਾਨਕ (ਦੇਵ ਜੀ)॥੨॥

ਭਾਵ ਇਹ ਹੈ ਕਿ ਤੇਰੀ ਗ਼ੈਰ ਹਜ਼ੂਰੀ ਦੀ ਨਿਮਾਜ਼ ਤੇ ਸਿਜਦੇ ਕੁਛ ਨਹੀਂ ਸਾਰਦੇ ਤੂੰ ਗੁਰੂ ਦੀ ਸੰਗਤ ਕਰ, ਤੇ ਹਜ਼ੂਰੀ ਦਾ ਸਬਕ ਸਿੱਖ, ਤਦ ਤੇਰੇ ਭਾਵ ਨਾਲ ਕੀਤੇ ਸਿਜਦੇ ਵਾਹਿਗੁਰੂ ਦੀ ਲੱਖਤਾ ਕਰਾ ਦੇਣਗੇ ਕਿ ਓਹ ਹਰ ਥਾਂ ਮੌਜੂਦ ਹੈ। ਇਹ ਪ੍ਰਾਪਤੀ ਗੁਰੂ ਦੀ ਮਿਹਰ ਨਾਲ ਹੁੰਦੀ ਹੈ, ਸੋ ਮਨ ਕਰਕੇ ਉਸਦੇ ਹਜ਼ੂਰ ਰਹੋ।

ਹੁਣ ਪਉੜੀ ਵਿਚ ਪਹਿਲਾ ਸਿਲਸਲਾ ਵਾਹਿਗੁਰੂ ਦੀ ਵਿਆਪਕਤਾ ਤੇ ਪ੍ਰਾਪਤੀ ਦਾ ਚਲਦਾ ਹੈ। ਇਹ ਭਾਵ ਉਪਰਲੇ ਦੋ ਸ਼ਲੋਕਾਂ ਵਿਚ ਦੱਸੇ ਭਾਵ 'ਜਿਹਿ ਧਿਰਿ ਦੇਖਾ ਤਿਹ ਧਿਰਿ ਮਉਜੂਦੁ' ਨਾਲ ਆ ਢੁਕਦਾ ਹੈ।

*ਭਾਵ ਇਹ ਹੈ ਕੁਦਰਤ ਤੋਂ ਕਾਦਰ ਦੀ ਹੋਂਦ ਦਾ ਪਤਾ ਚਲਦਾ ਹੈ ਤੇ ਵਿਸ਼ਵਾਸ਼ ਬਝਦਾ ਹੈ, ਪਰ 'ਕੁਦਰਤ ਦਾ ਇਕ ਹਿੱਸਾ ਇਹ ਜੀਵ' ਬੇਅੰਤ ਕਾਦਰ ਦਾ ਅੰਤ ਨਹੀਂ ਲੈ ਸਕਦਾ।

**ਮੁਸਲਮਾਨੀ ਧਰਮ ਪੁਸਤਕਾਂ। †ਮਖਸੂਦੁ=ਮਕਸੂਦ=ਮਨੋਰਥ। ††ਸਭਾ=ਸੰਗਤਿ।

**ਪਉੜੀ ॥ ਸਪਤ ਦੀਪ ਸਪਤ ਸਾਗਰਾ ਨਵ ਖੰਡ ਚਾਰਿ ਵੇਦ ਦਸ ਅਸਟ ਪੁਰਾਣਾ ॥ ਹਰਿ ਸਭਨਾ ਵਿਚਿ ਤੂੰ ਵਰਤਦਾ ਹਰਿ ਸਭਨਾ ਭਾਣਾ ॥ ਸਭਿ ਤੁਝੈ ਧਿਆਵਹਿ ਜੀਅ ਜੰਤ ਹਰਿ ਸਾਰਗ ਪਾਣਾ ॥ ਜੋ ਗੁਰਮੁਖਿ ਹਰਿ ਆਰਾਧਦੇ ਤਿਨ ਹਉ ਕੁਰਬਾਣਾ ॥ ਤੂੰ ਆਪੇ ਆਪਿ ਵਰਤਦਾ ਕਰਿ ਚੋਜ ਵਿਡਾਣਾ ॥੪॥**

ਸਤ ਦੀਪ, ਸਤ ਸਾਗਰ, ਨੌ ਖੰਡ (ਭਾਵ ਸਾਰੀ ਕੁਦਰਤ ਵਿਚ, ਫੇਰ) ਚਾਰ ਵੇਦ, ਅਠਾਰਾਂ ਪੁਰਾਣ, (ਭਾਵ ਧਰਮ ਦੇ ਸਾਰੇ ਸਾਹਿਤ ਵਿਚ) ਹੇ ਹਰੀ! ਤੂੰ (ਇਨ੍ਹਾਂ) ਸਭਨਾਂ ਵਿਚ ਵਰਤ ਰਿਹਾ ਹੈਂ ਤੇ ਹੇ ਹਰੀ! ਤੂੰ ਸਭਨਾਂ ਨੂੰ ਭਾ ਰਿਹਾ ਹੈਂ। ਹੇ ਹਰੀ! ਹੋਰ ਸਾਰੇ ਜੀਅ ਜੰਤ ਤੈਨੂੰ ਧਿਆ ਰਹੇ ਹਨ, ਹੇ ਸਾਰੰਗ ਪਾਣ* ਜੀਉ! (ਪਰ) ਜੋ (ਤੈਨੂੰ) ਹੇ ਹਰੀ! ਗੁਰੂ ਦੁਆਰਾ ਅਰਾਧ ਰਹੇ ਹਨ ਮੈਂ ਉਹਨਾਂ ਤੋਂ ਸਦਕੇ ਹਾਂ। (ਹਾਂ ਮੈਂ ਤੈਥੋਂ ਸਦਕੇ ਹਾਂ ਤੂੰ ਜੋ) ਅਚਰਜ ਕਉਤਕ ਕਰਦਾ ਹੋਇਆ ਤੂੰ ਆਪੇ ਹੀ ਆਪ ਸਾਰੇ ਵਰਤ ਰਿਹਾ ਹੈਂ॥੪॥

**ਵਯਾਖਯਾ**– ਆਸਾ ਦੀ ਵਾਰ ਵਿਚ ਫੁਰਮਾਇਆ ਹੈ 'ਬਲਿਹਾਰੀ ਕੁਦਰਤਿ ਵਸਿਆ'। ਇਸ ਪਉੜੀ ਦੇ ਪਹਿਲੇ ਸਲੋਕ ਵਿਚ ਦਸਿਆ ਹੈ: 'ਕੁਦਰਤਿ ਕਰਿ ਕੈ ਵਸਿਆ ਸੋਇ'। ਫਿਰ ਦੱਸਿਆ ਹੈ 'ਜਿਹਿ ਧਿਰਿ ਦੇਖਾ ਤਿਹ ਧਿਰਿ ਮਉਜੂਦੁ'॥ ਬਾਣੀ ਵਿਚ ਕਿਤੇ ਹੋਰ ਵਾਕ ਹੈ:-

'ਬੇਦ ਕਤੇਬ ਸੰਸਾਰ ਹਭਾ ਹੂੰ ਬਾਹਰਾ॥ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ'॥

{ਆਸਾ ਮਹਲਾ ੫-੧੦੫}

ਇਥੇ ਫਿਰ ਇਹ ਬੀ ਦੱਸਿਆ ਕਿ ਸ਼ਰਾ ਸ਼ਰੀਅਤ ਜੋ ਵਿਚਾਰਦੇ ਹਨ, ਮਸਲੇ ਬਾਜ਼ੀਆਂ ਵਿਚ ਬਹਸਾਂ ਵਿਚ ਰਹਿ ਜਾਂਦੇ ਹਨ, ਪਰ ਗਯਾਨ ਨੂੰ ਪ੍ਰਾਪਤ ਨਹੀਂ ਹੁੰਦੇ। ਸ਼ਰਹ ਤੇ ਸ਼ਾਸਤ੍ਰਾਂ ਵਿਚ ਵਿਚਾਰ 'ਕਰਮ ਅਕਰਮ' ਦੀ ਹੁੰਦੀ ਹੈ, ਓਹ ਪੜਚੋਲ ਵਿਚ ਪਾਕੇ ਸੰਸਿਆਂ ਵਿਚ ਰਖਦੇ ਹੈਨ। ਸੋ ਇਲਮੀ ਤੇ ਧਾਰਮਿਕ ਵਿਦਯਾ ਵਿਦਵਾਨ ਬਣਾਉਂਦੀਆਂ ਹੈਨ, ਤੱਤ ਦਰਸੀ ਨਹੀਂ। ਤੱਤ ਦਰਸੀ ਤਦ ਬਣਦਾ ਹੈ ਜੇ ਪੜ੍ਹੇ, ਚਾਹੇ ਨਾ ਪੜ੍ਹੇ, ਕੁਦਰਤ ਵਿਚ ਕਰਤਾ ਪੁਰਖ ਨੂੰ ਦੇਖ ਕੇ ਨਿਸਚੇ ਦੇ ਘਰ ਆਵੇ। ਜੈਸਾ ਵਾਕ ਹੈ:- ਕਰਤੇ ਕੁਦਰਤੀ ਮੁਸਤਾਕੁ॥ {ਤਿਲੰਗ ਮਹਲਾ ੫-੪}

ਜਦ ਅਸਲੀ ਗਯਾਨ ਦੀ ਪ੍ਰਾਪਤੀ ਹੁੰਦੀ ਹੈ ਤਾਂ ਵਯਾਪਕ ਲਖੀ ਦਾ ਹੈ ਕਰਤਾ ਪੁਰਖ ਨੂੰ। ਜਦ ਕੁਦਰਤ ਵਿਚ ਹਿਸਾਬ ਤਰਤੀਬ ਤੇ ਵਿਉਂਤ ਵੇਖੀ ਦੀ ਹੈ ਤਾਂ ਕਰਤਾਰ ਦੀ ਕਰਤਾਰਤਾ ਕਰਤਾਰ ਦੇ ਵੀਚਾਰ ਤੇ ਨਿਸਚੇ ਵਿਚ ਲੈ ਜਾਂਦੀ ਹੈ, ਪਰ ਜਦ ਕੁਦਰਤ ਦੇ ਜਲਵੇ ਵਿਸਮਾਦੀ ਰੰਗ ਵਿਚ ਵੇਖੀਦੇ ਹਨ ਤਾਂ ਵਿਸਮਾਦ ਦੀ ਛੁਹ ਸਾਨੂੰ 'ਅਨੰਤ' ਦੀ ਛੁਹ ਵਿਚ ਲੈ ਜਾਂਦੀ ਹੈ। ਐਉਂ ਹੁੰਦੇ ਹਨ ਪ੍ਰਤੱਖ ਦਰਸ਼ਨ ਕੁਦਰਤ ਵਿਚ ਵੱਸਣ ਵਾਲੇ 'ਅਨੰਤ' ਦੇ। ਹਾਂ, 'ਜਿਹਿ ਧਿਰਿ ਦੇਖਾ ਤਿਹ ਧਿਰਿ ਮਉਜੂਦੁ' ਦਾ ਦਿੱਬ-ਦਰਸ਼ਨ ਪ੍ਰਾਪਤ ਹੋ ਜਾਂਦਾ ਹੈ। ਪਰ ਇਹ ਹੁੰਦਾ ਹੈ ਸਾਡੀ ਸੁਧ ਹੋਈ ਆਤਮਾ ਨੂੰ ਵਿਸਮਾਦ ਨਾਲ:-

ਵੇਖਿ ਵਿਡਾਣੁ ਰਹਿਆ ਵਿਸਮਾਦੁ॥ ਨਾਨਕ ਬੁਝਣੁ ਪੂਰੈ ਭਾਗਿ॥ {ਆਸਾ ਵਾਰ ਮ:੧-੩}

ਇਸਦਾ ਸਾਧਨ ਦੱਸਦੇ ਹਨ: ਮਨ ਹਜ਼ੂਰੀ ਵਿਚ ਰਹੇ, ਗ਼ੈਰ ਹਜ਼ੂਰੀ ਦੇ ਸਾਧਨ ਸਫਲ ਨਹੀਂ ਹੁੰਦੇ । ਹਜ਼ੂਰੀ ਵਿਚ 'ਨਾਮ' ਨਾਲ ਜਾਈਦਾ ਹੈ ਤੇ 'ਸਿਫਤ ਸਲਾਹ' ਨਾਲ ਜਾਈਦਾ ਹੈ।

ਪਉੜੀ ਵਿਚ ਬੀ ਵਾਹਿਗੁਰੂ ਦੀ ਵਯਾਪਕਤਾ, ਹਰ ਥਾਂ ਮੌਜੂਦਗੀ ਦਰਸਾਈ ਹੈ ਤੇ ਵਿਸ਼ੇਕਵਾਂ ਵਾਧਾ ਦੱਸਿਆ ਹੈ ਉਨ੍ਹਾਂ ਦਾ ਜੋ ਗੁਰੂ ਦੁਆਰਾ ਅਰਾਧਨਾ ਕਰਦੇ ਹਨ। ਸਮਾਨ ਤੌਰ ਤੇ ਮਾਨੋ ਸਾਰੇ ਅਰਾਧਨਾ ਵਿਚ ਹਨ, ਪਰ ਗੁਰੂ ਤੋਂ ਜਾਗ੍ਰਤ ਵਿਚ ਆਕੇ ਜੋ ਨਾਮ ਜਪਦੇ ਹਨ ਓਹ ਵਿਸ਼ੇਸ਼ ਹਨ ਤੇ

*ਸਾਰਗ ਪਾਣਾ=ਧਰਤੀ ਜਿਸ ਦੇ ਹਥ ਵਿਚ ਹੈ। ਧਨੁਖ (ਮੌਤ) ਜਿਸ ਦੇ ਹਥ ਵਿਚ ਹੈ। ਭਾਵ ਵਾਹਿਗੁਰ ਜੀ ਤੋਂ ਹੈ।

ਓਹ ਹਜ਼ੂਰੀ ਵਿਚ ਜਾ ਵਸਦੇ ਹਨ।

{ਪਉੜੀ ਪੰਜਵੀਂ}

**ਪ੍ਰਾਕ੍ਰਥਨ-** ਸੰਪ੍ਰਦਾ ਵਿਚ ਕਥਾ ਹੈ ਕਿ ਤੀਸਰੇ ਸਾਹਿਬ ਸ੍ਰੀ ਗੁਰੂ ਅਮਰਦਾਸ ਜੀ ਚੁਬਾਰੇ ਵਿਚ ਬੈਠੇ ਵਚਨ ਕਰਦੇ ਸਨ ਕਿ ਸਾਹਮਣੇ ਬੈਠਾ ਸੰਗਤ ਵਿਚ ਇਕ ਮੁਣਸ਼ੀ ਸੁਣ ਰਿਹਾ ਸੀ। ਵਾਕ ਪਜਾਰੇ ਲੱਗੇ ਤਾਂ ਉਸਦਾ ਜੀ ਲਿਖਣ ਨੂੰ ਕਰ ਆਇਆ, ਉਸਨੇ ਇਕ ਦਾਸ ਨੂੰ ਕਲਮ ਦੁਆਤ ਲਿਆਉਣ ਲਈ ਕਿਹਾ ਤਾਂ ਜੋ ਉਹ ਲਿਖ ਲਵੇ, ਤਦ ਸਤਿਗੁਰਾਂ ਉਚਾਰ ਕੀਤਾ:-

| ਮੂਲ | ਅਰਥ |
|---|---|
| **ਸਲੋਕ ਮਃ ੩ ॥ ਕਲਉ ਮਸਾਜਨੀ ਕਿਆ ਸਦਾਈਐ ਹਿਰਦੈ ਹੀ ਲਿਖਿ ਲੇਹੁ ॥ ਸਦਾ ਸਾਹਿਬ ਕੈ ਰੰਗਿ ਰਹੈ ਕਬਹੂੰ ਨ ਤੂਟਸਿ ਨੇਹੁ॥** | ਕਲਮ* ਤੇ ਦੁਆਤ** ਕੀਹ ਮੰਗਵਾਣੀ ਹੈ, (ਭਾਈ! ਜੋ ਲਿਖਣਾ ਹਈ ਅਪਣੇ ) ਦਿਲ ਉਤੇ ਹੀ ਲਿਖ ਲੈ; (ਹਿਰਦੇ ਤੇ ਲਿਖਿਆਂ ਤੂੰ ਫੇਰ) ਸਦੀਵ ਸਾਹਿਬ ਦੇ ਪ੍ਰੇਮ ਵਿਚ ਰੰਗਿਆ ਰਹੇਂਗਾ (ਤੇਰਾ ਉਸ ਨਾਲ) ਪ੍ਰੇਮ ਕਦੇ ਨਾ ਟੁੱਟੇਗਾ। (ਕਿਉਂਕਿ ਕਾਗ਼ਦ ਦੇ ਸਪੁਰਦ ਕਰਕੇ ਤੂੰ ਮਨੋਂ ਵਿਸਾਰਦਾ ਤੇ ਫੇਰ ਕਦੇ ਕਾਗਤ ਵੇਖਕੇ ਚੇਤੇ ਕਰਦਾ ਦਿਮਾਗ਼ੀ ਸੋਚ ਵਿਚ ਰਹਿ ਜਾਏਂਗਾ, ਹਿਰਦੇ ਤੇ ਲਿਖਿਆ ਤੇਰੇ ਅੰਗ ਸੰਗ |
| **ਕਲਉ ਮਸਾਜਨੀ ਜਾਇਸੀ ਲਿਖਿਆ ਭੀ ਨਾਲੇ ਜਾਇ ॥ ਨਾਨਕ ਸਹ ਪ੍ਰੀਤਿ ਨ ਜਾਇਸੀ ਜੋ ਧੁਰਿ ਛੋਡੀ ਸਚੈ ਪਾਇ ॥੧॥** | ਰਹੇਗਾ। ਫਿਰ ਦੇਖ ਕਿ) ਕਲਮ ਤੇ ਦੁਆਤ (ਨਾਸ਼ਮਾਨ ਹਨ) ਨਾਸ਼ ਹੋ ਜਾਣਗੇ ਤੇ ਲਿਖਿਆ ਹੋਇਆ ਬੀ(ਕਾਗਤ ਦੇ ਨਾਸ਼ ਹੋਇਆਂ) ਨਾਲ ਹੀ ਨਾਸ਼ ਹੋ ਜਾਏਗਾ। (ਪਰ) ਹੇ ਨਾਨਕ! ਸ਼ਹੁ ਦੀ ਪ੍ਰੀਤਿ (ਜੋ ਹਿਰਦੇ ਤੇ ਲਿਖੀ ਗਈ ਹੈ, ਕਦੇ) ਨਹੀਂ ਜਾਏਗੀ (ਹਾਂ ਪਰ ਉਹ ਪ੍ਰੀਤੀ) ਜੋ ਸੱਚੇ ਨੇ ਧੁਰੋਂ ਪਾ ਛੋਡੀ ਹੈ॥੧॥ {ਪ੍ਰਸ਼ਨ: ਜੋ ਸਦਾ ਜੀਵਾਂ ਦੇ ਅੰਦਰ ਪ੍ਰੀਤ ਪਾਉਂਦਾ ਹੈ ਉਹ ਕੀਕੂੰ ਮਿਲਦਾ ਹੈ? ਅਗਲੇ ਸ਼ਲੋਕ ਵਿਚ ਇਹ ਗਲ ਨਿਰੂਪਤ |
| **ਮਃ ੩ ॥ ਨਦਰੀ ਆਵਦਾ ਨਾਲਿ ਨ ਚਲਈ ਵੇਖਹੁ ਕੋ ਵਿਉਪਾਇ ॥ ਸਤਿਗੁਰਿ ਸਚੁ ਦ੍ਰਿੜਾਇਆ ਸਚਿ ਰਹਹੁ ਲਿਵ ਲਾਇ ॥** | ਹੈ:} (ਜੋ ਕੁਛ) ਨਜ਼ਰ ਆ ਰਿਹਾ ਹੈ ਨਾਲ ਨਹੀਂ ਚੱਲਦਾ (ਚਾਹੇ) ਕੋਈ ਨਿਰਣਯ† ਕਰਕੇ ਦੇਖ ਲਵੇ। (ਇਸ ਕਰਕੇ) ਸਤਿਗੁਰੂ ਨੇ ਸੱਚ ਦ੍ਰਿੜ ਕਰਾਇਆ ਹੈ, (ਤਾਂ ਤੇ ਭਾਈ!) ਸੱਚ ਵਿਚ ਲਿਵ ਲਾਈ ਰਖੋ। (ਇਸੇ ਕਰਕੇ ਸਤਿਗੁਰੂ ਨੇ ਸੱਚ ਦ੍ਰਿੜ ਕਰਵਾਇਆ ਹੈ ਕਿ ਮਿਥਿਆ ਨਾਲ ਨਾ ਪਰ ਸੱਚ ਨਾਲ ਪ੍ਰੀਤ ਕਰੋ ਜੋ ਸੱਚ ਪ੍ਰਾਪਤ ਹੋ ਜਾਵੇ, ਤੇ ਜਾਚ |
| **ਨਾਨਕ ਸਬਦੀ ਸਚੁ ਹੈ ਕਰਮੀ ਪਲੈ ਪਾਇ ॥ ੨ ॥** | ਦੱਸੀ ਹੈ ਕਿ ਸੱਚ ਵਿਚ ਲਿਵ ਲਾਏ ਹੋਏ ਰਹੋ) ਹੇ ਨਾਨਕ! (ਉਸ ਸਬਦੀ††) ਸ਼ਬਦ ਵਾਲੇ (ਅਰਥਾਤ ਗੁਰੂ) ਪਾਸ ਸੱਚ ਹੈ (ਤੇ ਉਸੇ ਦੀ) ਮੇਹਰ ਦੁਆਰਾ ਪ੍ਰਾਪਤ ਹੁੰਦਾ ਹੈ॥੨॥ |

*ਕਲਉ-{ਅਰਬੀ, ਕਲਮ ਦਾ ਪੁਰਾਤਣ ਪੰਜਾਬੀ ਰੂਪ} ਲਿੱਖਣ। ਕਲਮ।

**ਮਸਾਜਨੀ-{ਸੰਸ:, ਮਸਿਧਾਨੀ। ਸਿੰਧੀ-ਮਸਦਾਨੀ।} ਦੁਆਤ। ਸ਼ਾਹੀ ਵਾਲਾ ਬੁਧਕਾ।

†ਵਿਉਪਾਇ-{ਮਾਰਵਾੜੀ, ਵਯੁਪਾਇ=ਨਿਰਣਯ। ਪੁ: ਪੰਜਾਬੀ. ਵਿਉਪਾਇ= ਨਿਰਣਾ} ਨਿਰਣਯ।

††ਸਬਦੀ-ਸਬਦ ਵਾਲਾ।(੨) ਇਸ ਦਾ ਅਰਥ ਸ਼ਬਦ ਦੁਆਰਾ ਕੀਤਿਆਂ ਪ੍ਰਸੰਗਕ ਅਰਥ ਨਹੀਂ ਬਣਦਾ।

**ਪਉੜੀ ॥ ਹਰਿ ਅੰਦਰਿ ਬਾਹਰਿ ਇਕੁ ਤੂੰ ਤੂੰ ਜਾਣਹਿ ਭੇਤੁ ॥ ਜੋ ਕੀਚੈ ਸੋ ਹਰਿ ਜਾਣਦਾ ਮੇਰੇ ਮਨ ਹਰਿ ਚੇਤੁ ॥ ਸੋ ਡਰੈ ਜਿ ਪਾਪ ਕਮਾਵਦਾ ਧਰਮੀ ਵਿਗਸੇਤੁ ॥ ਤੂੰ ਸਚਾ ਆਪਿ ਨਿਆਉ ਸਚੁ ਤਾ ਡਰੀਐ ਕੇਤੁ ॥ ਜਿਨਾ ਨਾਨਕ ਸਚੁ ਪਛਾਣਿਆ ਸੇ ਸਚਿ ਰਲੇਤੁ ॥੫॥**

{ਪਉੜੀ ਵਿਚ ਹੋਰ ਢੰਗ ਤੇ ਉਹੋ ਉਪਦੇਸ਼ ਹੈ:-'ਜਿਨਾ ਨਾਨਕ ਸਚੁ ਪਛਾਣਿਆ ਸੇ ਸਚਿ ਰਲੇਤੁ' ਕਹਿਕੇ ਜੱਚ ਦੀ ਪ੍ਰਾਪਤੀ ਦੱਸੀ ਹੈ}। ਹੇ ਹਰੀ! ਅੰਦਰ ਬਾਹਰ ਤੂੰਹੋਂ ਇਕੋ ਹੈਂ, (ਸੋ ਅੰਦਰ ਹੋਣ ਕਰਕੇ ਅੰਦਰ ਦਾ) ਭੇਤ ਤੂੰ ਜਾਣਦਾ ਹੈਂ (ਫੇਰ ਬਾਹਰ ਹੋਣ ਕਰਕੇ) ਜੋ ਕੁਛ (ਅਸੀਂ) ਕਰਦੇ ਹਾਂ ਉਹ ਬੀ (ਹੇ) ਹਰੀ (ਤੂੰ) ਜਾਣਦਾ ਹੈਂ, (ਤਾਂਤੇ) ਮੇਰੇ ਮਨ! ਹਰੀ ਨੂੰ ਚੇਤ (ਯਾਦ ਰਖ ਤੇ ਡਰ ਨਾ)। ਜੋ ਪਾਪ ਕਰਦਾ ਹੈ ਉਹ ਡਰੇ, ਧਰਮੀ (ਤਾਂ) ਖਿੜਦਾ* ਹੈ (ਕਿਉਂਕਿ ਉਹ ਹਰੀ ਨੂੰ ਚੇਤਦਾ ਹੋਣ ਕਰਕੇ ਪਾਪ ਨਹੀਂ ਕਰਦਾ ਤੇ ਧਰਮ ਕਮਾਉਂਦਾ ਹੈ)। (ਫੇਰ ਹੇ ਹਰੀ!) ਤੂੰ ਆਪ ਸੱਚਾ ਹੈਂ, (ਤੇਰਾ) ਨਿਆਉਂ (ਬੀ) ਸੱਚਾ ਹੈ, (ਇਹ ਜਾਣਕੇ ਫਿਰ) ਕਿਸ ਗਲੇ**ਡਰੀਏ? ਹੇ ਨਾਨਕ! (ਸੱਚ ਜਾਣੋ ਕਿ) ਜਿਨ੍ਹਾਂ ਨੇ ਸੱਤਜ ਸਰੂਪ ਨੂੰ ਪਛਾਣ ਲਿਆ ਹੈ ਓਹ ਸਤਜ ਸਰੂਪ ਵਿਚ ਤਦਰੂਪ† ਹੋ ਜਾਂਦੇ ਹਨ।॥੫॥

{ਪਉੜੀ ਛੇਵੀਂ}

**ਪ੍ਰਾਕ੍ਰਥਨ-** ਪਿਛੇ ਫੁਰਮਾਯਾ ਸੀ ਕਿ ਸਾਈਂ ਦੀ ਪ੍ਰੀਤਿ ਕਾਗਤ ਤੇ ਲਿਖਣ ਨਾਲੋਂ ਹਿਰਦੇ ਵਿਚ ਵਸਾ ਲੈਣੀ ਚਾਹੀਏ। ਹੁਣ ਦੱਸਦੇ ਹਨ ਕਿ ਸਾਈਂ ਤੋਂ ਛੁਟ ਜੋ ਦੂਜੇ ਨਾਲ ਪ੍ਰੀਤਿ ਹੈ ਉਹ ਮਾੜੀ ਸ਼ੈ ਹੈ, ਉਸ ਦੇ ਬੀ ਲਿਖਣੇ ਦੀ ਲੋੜ ਨਹੀਂ।

| ਮੂਲ | ਅਰਥ |
|---|---|
| **ਸਲੋਕ ਮਃ ੩ ॥ ਕਲਮ ਜਲਉ ਸਣੁ ਮਸਵਾਣੀਐ ਕਾਗਦੁ ਭੀ ਜਲਿ ਜਾਉ॥ਲਿਖਣ ਵਾਲਾ ਜਲਿ ਬਲਉ ਜਿਨਿ ਲਿਖਿਆ ਦੂਜਾ ਭਾਉ॥ ਨਾਨਕ ਪੂਰਬਿ ਲਿਖਿਆ ਕਮਾਵਣਾ ਅਵਰੁ ਨ ਕਰਣਾ ਜਾਇ ॥੧॥** | ਕਲਮ ਦਵਾਤ ਸਮੇਤ ਸੜ ਜਾਵੇ ਤੇ ਕਾਗਜ ਬੀ ਸੜ ਜਾਵੇ। ਲਿਖਣ ਵਾਲਾ ਬੀ ਸੜ ਬਲ ਜਾਵੇ ਜੋ (ਹਰੀ ਤੋਂ ਛੁਟ) ਦੁਐਤ ਭਾਵਨਾ†† ਵਾਲੀ ਪ੍ਰੀਤਿ ਲਿਖਦਾ ਹੈ। ਹੇ ਨਾਨਕ! ਪਹਿਲੋਂ ਦਾ ਲਿਖਿਆ ਹੀ (ਜੀਵਾਂ ਨੇ) ਕਮਾਉਣਾ ਹੈ ਹੋਰ ਕੁਛ ਕੀਤਾ ਨਹੀਂ ਜਾ ਸਕਦਾ। {ਹੁਣ ਪ੍ਰਸ਼ਨ ਹੁੰਦਾ ਹੈ ਕਿ ਲਿਖੇ ਅਨੁਸਾਰ ਹੀ ਕਰਨਾ ਹੈ ਤਾਂ ਕੋਈ ਉਪਾਉ ਲਿਖੇ ਨੂੰ ਮੇਟ ਸਕਣੇ ਦਾ ਹੈ? ਅਗਲੇ ਸ਼ਲੋਕ ਵਿਚ ਉੱਤਰ ਹੈ:} |
| **ਮਃ ੩ ॥ ਹੋਰੁ ਕੂੜੁ ਪੜਣਾ ਕੂੜੁ ਬੋਲਣਾ ਮਾਇਆ ਨਾਲਿ ਪਿਆਰੁ॥ ਨਾਨਕ ਵਿਣੁ ਨਾਵੈ ਕੋ ਥਿਰੁ ਨਹੀ ਪੜਿ ਪੜਿ ਹੋਇ ਖੁਆਰੁ ॥੨॥** | ਹੋਰ ਜੋ ਮਾਇਆ ਨਾਲ ਪਿਆਰ ਹੈ (ਤੇ ਇਸ ਮਾਯਾ ਪ੍ਰਾਪਤੀ ਲਈ) ਪੜ੍ਹਨਾ ਹੈ ਤੇ ਬੋਲਣਾ ਹੈ ਕੂੜ (ਹੀ) ਕੂੜ ਹੈ। (ਇਸ ਤਰ੍ਹਾਂ ਦੀ ਵਿਦਿਆ) ਪੜ੍ਹ ਪੜ੍ਹਕੇ (ਲੋਕੀਂ) ਖੁਆਰ ਹੁੰਦੇ ਹਨ (ਕਿਉਂਕਿ ਮਾਇਆ ਤੇ ਇਸਦੇ ਪਦਾਰਥ) ਕੋਈ ਥਿਰੁ ਨਹੀਂ, ਨਾਮ ਤੋਂ ਬਿਨਾਂ (ਜੋ ਨਾਮ ਕਿ ਸਦਾ ਥਿਰ ਵਸਤੂ ਹੈ, ਸੋ ਨਾਮ ਦੀ ਹੀ ਕਮਾਈ ਕਰੋ ਨਾਮ ਨਾਲ ਕਰਮ ਦਗਧ ਹੁੰਦੇ ਤੇ ਅਗੋਂ ਨੂੰ ਸ਼ੁਭ ਲੇਖ ਪੈਂਦੇ ਹਨ)। |

*ਵਿਗਸੇਤੁ-ਖਿੜਦਾ ਹੈ। **ਕੇਤੁ-ਕਿਸ ਕਰਕੇ, ਕਿਉਂ।

†ਰਲੇਤੁ-ਰਲ ਜਾਂਦੇ ਹਨ, ਤਦਰੂਪ ਹੋ ਜਾਂਦੇ ਹਨ।

††ਦੂਜਾ ਭਾਉ-ਦੁਐਤ ਭਾਵਨਾ। ਹਰੀ ਤੋਂ ਛੁਟ ਜੋ ਹੋਰ ਕਿਸੇ ਸ਼ੈ ਯਾ ਵਜਕਤੀ ਦੀ ਪ੍ਰੀਤ ਹੈ।

ਪਉੜੀ ਵਿਚ, ਜਿਸ ਦਾ ਨਾਮ ਜਪਣਾ ਹੈ, ਜੋ ਸਦਾ ਥਿਰ ਹੈ, ਉਸ ਦੀ ਵਡਿਆਈ ਦੱਸੀ ਹੋਈ ਹੈ:-

**ਪਉੜੀ ॥ ਹਰਿ ਕੀ ਵਡਿਆਈ ਵਡੀ ਹੈ ਹਰਿ ਕੀਰਤਨੁ ਹਰਿ ਕਾ ॥ ਹਰਿ ਕੀ ਵਡਿਆਈ ਵਡੀ ਹੈ ਜਾ ਨਿਆਉ ਹੈ ਧਰਮ ਕਾ ॥ ਹਰਿ ਕੀ ਵਡਿਆਈ ਵਡੀ ਹੈ ਜਾ ਫਲੁ ਹੈ ਜੀਅ ਕਾ ॥ਹਰਿ ਕੀ ਵਡਿਆਈ ਵਡੀ ਹੈ ਜਾ ਨ ਸੁਣਈ ਕਹਿਆ ਚੁਗਲ ਕਾ॥ਹਰਿ ਕੀ ਵਡਿਆਈ ਵਡੀ ਹੈ ਅਪੁਛਿਆ ਦਾਨੁ ਦੇਵਕਾ ॥ ੬ ॥**

ਹਰੀ ਦੀ ਵਡਿਆਈ ਵੱਡੀ ਹੈ (ਉਸ) ਹਰੀ ਦਾ ਹਰੀ ਕੀਰਤਨ ਕਰਨਾ ਵਡਾ ਹੈ*। ਹਰਿ ਦੀ ਵਡਿਆਈ ਵਡੀ ਹੈ ਜਦਕਿ (ਉਸ ਦਾ) ਨਿਆਉਂ ਧਰਮ ਦਾ (ਨਿਆਉਂ) ਹੈ। ਹਰਿ ਦੀ ਵਡਿਆਈ ਵਡੀ ਹੈ ਜਦ ਕਿ (ਜੀਵ ਨੂੰ) ਫਲ ਮਿਲਦਾ ਹੈ. ਜੀਵ ਦਾ (ਭਾਵ ਜੀਵ ਦੇ ਆਪਣੇ ਕੀਤੇ ਦਾ**)। ਹਰੀ ਦੀ ਵਡਿਆਈ ਵਡੀ ਹੈ, (ਕਿਉਂਕਿ ਉਹ) ਕਿਸੇ ਚੁਗਲਖੋਰ† ਦਾ ਆਖਿਆ ਕੰਨੀ ਨਹੀਂ ਧਰਦਾ। ਹਰਿ ਜੀ ਦੀ ਵਡਿਆਈ ਵਡੀ ਹੈ ਜੋ ਬਿਨਾ ਪੁਛੇ ਦਾਨ ਦੇਂਵਦਾ ਹੈ (ਅਰਥਾਤ ਨਿਰਾ ਕਰਮ ਦਾ ਫਲ ਹੀ ਨਹੀਂ ਦੇਂਦਾ, ਬਿਨਾ ਪੁਛੇ ਬੀ ਦਾਨ ਦੇਣੇ ਵਾਲਾ†† ਹੈ। ਭਾਵ ਮੇਹਰਾਂ ਦਾ ਸ੍ਵਛੰਦ ਦਾਤਾ ਹੈ))।

**ਵ੍ਯਾਖ੍ਯਾ**- ਇਸ ਪਉੜੀ ਦੇ ਦੂਸਰੇ ਸਲੋਕ ਵਿਚ 'ਵਿਣੁ ਨਾਵੈ ਕੋ ਥਿਰੁ ਨਹੀ' ਕਿਹਾ ਸੀ। ਪਉੜੀ ਵਿਚ ਨਾਮ ਦੇ ਨਾਮੀ ਦੇ ਗੁਣਾਂ ਦਾ ਵਰਣਨ ਹੈ ਤੇ ਉਸਦੇ ਮਿਲਾਪ ਦਾ ਤ੍ਰੀਕਾ 'ਹਰਿ ਕੀਰਤਨ' ਦਸਿਆ ਹੈ। 'ਨਾਮ ਸਿਮਰਣ' ਤੇ 'ਹਰਿ ਕੀਰਤੀ ਕਰਨਾ' ਦੋ ਹੀ ਗੱਲਾਂ ਗੁਰੂ ਘਰ ਵਿਚ ਮੁੱਖ ਹਨ। ਸੋ ਸ਼ਲੋਕ ਤੇ ਪਉੜੀ ਵਿਚ ਦੁਇ ਗਲਾਂ ਆ ਗਈਆਂ।

{ਪਉੜੀ ਸੱਤਵੀਂ}

**ਪ੍ਰਾਕ੍ਰਥਨ**- ਇਨ੍ਹਾਂ ਸ਼ਲੋਕਾਂ ਤੇ ਪਉੜੀ ਵਿਚ ਸਿਖੀ ਦੇ ਤੀਜੇ ਰੁਕਨ 'ਗੁਰਮੁਖ' ਦਾ ਜ਼ਿਕਰ ਹੈ ਤੇ ਉਸਦੇ ਸਤਿਸੰਗ ਦਾ, ਨਾਲ ਨਾਲ ਗ਼ਾਫ਼ਲਾਂ ਤੋਂ ਫਰਕ ਬੀ ਦਰਸਾਇਆ ਹੈ।

| ਮੂਲ | ਅਰਥ |
|---|---|
| **ਸਲੋਕ ਮਃ ੩ ॥ ਹਉ ਹਉ ਕਰਤੀ ਸਭ ਮੁਈ ਸੰਪਉ ਕਿਸੈ ਨ ਨਾਲਿ॥ ਦੂਜੈ ਭਾਇ ਦੁਖੁ ਪਾਇਆ ਸਭ ਜੋਹੀ ਜਮ ਕਾਲਿ ॥** | ਸਾਰੀ (ਸ੍ਰਿਸ਼ਟੀ ਹਰਿ ਕੀਰਤਨ ਛੋੜਕੇ ਧਨ ਦਉਲਤ ਦੇ ਜਮਾਂ ਕਰਨ ਵਿਚ) ਮੈਂ ਮੈਂ ਕਰਦੀ ਮਰ ਰਹੀ ਹੈ, (ਪਰ) ਦਉਲਤ• ਕਿਸੇ ਦੇ ਨਾਲ ਨਹੀਂ (ਜਾਂਦੀ)। (ਵਾਹਿਗੁਰੂ ਨੂੰ ਛੋੜਕੇ) ਦੂਜੇ (ਧਨ ਪਦਾਰਥ ਪਰਿਵਾਰ ਆਦਿ) ਨਾਲ ਪ੍ਰੇਮ (ਹੋਣ ਕਰਕੇ ਅੰਤ ਸਮੇਂ ਸਭੇ) ਦੁਖ ਪਾਉਂਦੇ ਹਨ (ਕਿਉਂਕਿ ਐਸੇ) ਸਾਰਿਆਂ ਨੂੰ ਜਮਕਾਲ ਨੇ ਤਾੜਿਆ ਹੋਇਆ ਹੈ (ਭਾਵ ਉਨ੍ਹਾਂ ਦੇ ਕਰਮਾਂ ਨੂੰ ਦੇਖਦਾ ਤੇ ਦੰਡ ਦੇਣੇ ਲਈ ਆਪਣੇ |

*ਐਉਂ ਬੀ ਕਰਦੇ ਹੈਨ:- ਹਰਿ ਕੀ ਵਡਿਆਈ ਤੇ ਵਡਿਆਈ ਦਾ ਕੀਰਤਨ ਵਡਾ ਹੈ (ਤੇ ਉਹ ਕੀਰਤਨ ਦੁਖਾਂ ਦੇ) ਨਾਸ਼ ਕਰਨੇ ਵਾਲਾ ਹੈ। ਹਰਿ ਕਾ= ਹਰਨੇ ਵਾਲਾ, ਨਾਸ਼ ਕਰਨੇ ਵਾਲਾ, 'ਦੁਖਾਂ ਦਾ' ਅਧਯਾਹਾਰ ਕਰਕੇ, ਹਰਿਕਾ ਦਾ ਅਰਥ ਹਰਨੇ ਵਾਲਾ ਬੀ ਲਾ ਲੈਂਦੇ ਹਨ।

**ਐਉਂ ਬੀ ਅਰਥ ਕਰਦੇ ਹਨ ਦਾਨੇ ਕਿ ਜੀ ਵਿਚ ਚਿਤਵੇ ਦਾ ਫਲ ਮਿਲਦਾ ਹੈ।

†ਚੁਗਲ={ਅ:, ਚੁਗ਼ਲ} ਚੁਗ਼ਲੀ ਮਾਰਨ ਵਾਲਾ। ††ਦੇਵਕਾ=ਦੇਣੇ ਵਾਲਾ।

•ਸੰਪਉ= ਸੰਪਤਿ, ਦੌਲਤ, ਮਾਯਾ।

**ਨਾਨਕ ਗੁਰਮੁਖਿ ਉਬਰੇ ਸਾਚਾ ਨਾਮੁ ਸਮਾਲਿ ॥ ੧ ॥**

ਧਯਾਨ ਵਿਚ ਰਖਦਾ ਹੈ)। (ਪਰ) ਹੇ ਨਾਨਕ! ਗੁਰਮੁਖ (ਲੋਕ ਦੁਖਾਂ ਤੋਂ ਤੇ ਜਮ ਦੀ ਤਾੜਨਾ ਤੋਂ) ਬਚ ਜਾਂਦੇ ਹਨ। {ਕੀਕੂੰ? ਉੱਤਰ:} ਸੱਚੇ ਨਾਮ ਨੂੰ ਸਿਮਰਕੇ।

ਅਗੇ ਆਦਿ ਪਾਤਸ਼ਾਹੀ ਦਾ ਸ਼ਲੋਕ ਦੇਂਦੇ ਹਨ ਜਿਸ ਵਿਚ ਗੁਰਮੁਖ ਦੇ ਲੱਛਣ ਕਹੇ ਹਨ ਤੇ ਉਨ੍ਹਾਂ ਦਾ ਸਤਿਸੰਗ ਕਰਨੇ ਦਾ ਉਪਦੇਸ਼ ਦੇਂਦੇ ਹਨ ਤੇ ਉਨ੍ਹਾਂ ਦੀ ਬਰਾਬਰੀ ਕਰਨ ਤੋਂ ਵਰਜਦੇ ਹਨ:-

**ਮਃ ੧ ॥ ਗਲੀ ਅਸੀ ਚੰਗੀਆ ਆਚਾਰੀ ਬੁਰੀਆਹ ॥ ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ ॥ ਰੀਸਾ ਕਰਿਹ ਤਿਨਾੜੀਆ ਜੋ ਸੇਵਹਿ ਦਰੁ ਖੜੀਆਹ ॥ ਨਾਲਿ ਖਸਮੈ ਰਤੀਆ ਮਾਣਹਿ ਸੁਖਿ ਰਲੀਆਹ ॥ ਹੋਦੈ ਤਾਣਿ ਨਿਤਾਣੀਆ ਰਹਹਿ ਨਿਮਾਨਣੀਆਹ ॥ ਨਾਨਕ ਜਨਮੁ ਸਕਾਰਥਾ ਜੇ ਤਿਨ ਕੈ ਸੰਗਿ ਮਿਲਾਹ ॥੨॥**

ਗਲਾਂ ਕਰਕੇ ਅਸੀਂ (ਜੀਵ ਰੂਪ ਇਸਤ੍ਰੀਆਂ) ਚੰਗੀਆਂ (ਬਣ ਬਣ ਬਹਿੰਦੀਆਂ) ਹਾਂ, (ਪਰ) ਕਰਮ ਕਰਤੂਤਾਂ ਕਰਕੇ ਬੁਰੀਆਂ ਹਾਂ। (ਹਾਂ) ਮਨ ਕਰਕੇ ਬੀ (ਅਸੀਂ) ਅਪਵਿਤ੍ਰ ਹਾਂ (ਤੇ ਪਾਪ ਦੀ) ਕਾਲੋਂ ਵਾਲੀਆਂ ਹਾਂ (ਪਰ) ਬਾਹਰੋਂ (ਭੇਖ ਆਦਿ ਧਾਰਨ ਕਰ ਕਰਕੇ) ਚਿੱਟੀਆਂ(ਭਾਵ ਚੰਗੀਆਂ ਬਣ ਬਣ ਬੈਠਦੀਆਂ ਹਾਂ)। ਤੇ ਬਰੱਬਰੀ ਕਰਦੀਆਂ ਹਾਂ ਉਨ੍ਹਾਂ ਦੀ ਜੋ (ਵਾਹਿਗੁਰੂ ਦੇ) ਦਰ ਖੜੀਆਂ ਸੇਵਾ ਕਰ ਰਹੀਆਂ ਹਨ। (ਜੋ) ਮਾਲਕ ਨਾਲ ਰਤੀਆਂ ਹੋਈਆਂ ਹਨ ਤੇ ਸੁਖਾਂ ਵਿਚ ਖੁਸ਼ੀਆਂ ਭੋਗ ਰਹੀਆਂ ਹਨ।(ਜੋ ਆਪਣੇ ਵਿਚ ਦੈਵੀ) ਸ਼ਕਤੀ ਦੇ ਹੁੰਦਿਆਂ, (ਐਉਂ ਵਰਤਦੀਆਂ ਹਨ ਕਿ ਮਾਨੋ) ਸ਼ਕਤੀ ਰਹਿਤ ਹਨ, (ਤੇ ਮਾਣ ਦੇ ਹੁੰਦਿਆਂ) ਨਿਮਾਣੀਆਂ ਹੋਈਆਂ ਰਹਿੰਦੀਆਂ ਹਨ। ਹੇ ਨਾਨਕ! ਜਨਮ ਸਕਾਰਥਾ (ਸਫਲ) ਹੋ ਜਾਂਦਾ ਹੈ ਜੇ ਉਨ੍ਹਾਂ (ਐਸੇ ਗੁਰਮੁਖਾਂ) ਦੇ ਨਾਲ ਮਿਲ ਪਈਏ ਤਾਂ।

ਪਿਛਲੀ ਪਉੜੀ ਤੋਂ ਪਉੜੀਆਂ ਦੇ ਭਾਵ ਦਾ ਸਿਲਸਿਲਾ ਵਾਹਿਗੁਰੂ ਜੀ ਦੀ ਵਯਾਪਕਤਾ ਤੇ ਸਰਬ ਸ਼ਕਤੀਮਾਨਤਾ ਦਾ ਇਸ ਪਉੜੀ ਵਿਚ ਬੀ ਜਾਰੀ ਹੈ, ਪਰ ਇਸ ਦਾ ਭਾਵ ਦੋਹਾਂ ਉਪਰਲੇ ਸ਼ਲੋਕਾਂ ਨਾਲ ਬੀ ਢੁੱਕਦਾ ਹੈ। ਦੋਹਾਂ ਸ਼ਲੋਕਾਂ ਵਿਚ ਗੁਰਮੁਖ ਦੀ ਵਡਿਆਈ ਹੈ ਤੇ ਹੁਣ ਪਉੜੀ ਵਿਚ ਉਸ ਬ੍ਰਹਮ ਦ੍ਰਿਸ਼ਟੀ ਦਾ ਵਰਣਨ ਹੈ ਜੋ ਗੁਰਮੁਖਾਂ ਨੂੰ ਪ੍ਰਾਪਤ ਹੋ ਜਾਂਦੀ ਹੈ, ਓਹ ਜਿਧਰ ਦੇਖਦੇ ਹਨ ਉਨ੍ਹਾਂ ਨੂੰ ਉਹੀ ਹਰਿ ਹੀ ਨਜ਼ਰੀ ਪੈਂਦਾ ਹੈ।

**ਪਉੜੀ ॥ ਤੂੰ ਆਪੇ ਜਲੁ ਮੀਨਾ ਹੈ ਆਪੇ ਆਪੇ ਹੀ ਆਪਿ ਜਾਲੁ ॥ ਤੂੰ ਆਪੇ ਜਾਲੁ ਵਤਾਇਦਾ ਆਪੇ ਵਿਚਿ ਸੇਬਾਲੁ ॥ ਤੂੰ ਆਪੇ ਕਮਲੁ ਅਲਿਪਤੁ ਹੈ ਸੈ ਹਥਾ ਵਿਚਿ ਗੁਲਾਲੁ ॥ ਤੂੰ ਆਪੇ ਮੁਕਤਿ ਕਰਾਇਦਾ ਇਕ ਨਿਮਖ ਘੜੀ ਕਰਿ ਖਿਆਲੁ ॥ ਹਰਿ ਤੁਧਹੁ ਬਾਹਰਿ ਕਿਛੁ ਨਹੀ ਗੁਰ ਸਬਦੀ ਵੇਖਿ ਨਿਹਾਲੁ ॥੭॥**

(ਹੇ ਹਰੀ!) ਤੂੰ ਆਪ ਹੀ ਜਲ ਹੈਂ, ਆਪ ਹੀ (ਵਿਚ) ਮੱਛੀ ਹੈਂ (ਫਿਰ) ਆਪੇ ਹੀ ਆਪ ਤੂੰ (ਫੜਨੇ ਵਾਲਾ) ਜਾਲ (ਬੀ) ਹੈਂ। ਆਪੇ ਤੂੰ ਜਾਲ ਸੁੱਟਣੇ ਵਾਲਾ ਹੈਂ, ਤੇ ਆਪੇ ਹੀ ਵਿਚ ਸੇਵਾਲ ਹੈਂ। ਤੂੰ ਆਪ ਹੀ (ਜਲ ਵਿਚ ਰਹਿਕੇ) ਅਲਿਪਤ ਰਹਿਣੇ ਵਾਲਾ ਕਮਲ ਹੈਂ (ਜੋ) ਸੈਂਕੜੇ ਹਥਾਂ (ਰੂਪੀ ਲਹਿਰਾਂ ਦੀ ਪਛਾੜ) ਵਿਚ ਹੋਕੇ (ਫੇਰ) ਲਾਲ ਗੁਲਾਲ ਰਹਿੰਦਾ ਹੈ (ਭਾਵ ਖਿੜਿਆ ਰਹਿੰਦਾ ਹੈ)। ਤੂੰ ਆਪੇ ਹੀ ਮੁਕਤੀ ਕਰਾ ਦੇਂਦਾ ਹੈ (ਉਨ੍ਹਾਂ ਦੀ ਜੋ) ਇਕ ਘੜੀ ਕਿ ਇਕ ਪਲਕਾਰੇ ਲਈ (ਤੇਰਾ) ਖਯਾਲ (ਦ੍ਰਿੜ ਕਰਕੇ) ਕਰ ਲੈਂਦੇ ਹਨ। ਹੇ ਹਰੀ! ਤੈਥੋਂ ਬਾਹਰ ਕੁਛ ਨਹੀਂ ਹੈ, (ਭਾਵ ਗਯਾਨਵਾਨ ਨੂੰ ਬ੍ਰਹਮ ਹੀ ਬ੍ਰਹਮ ਦਿਖਾਈ ਦੇਂਦਾ ਹੈ, ਓਹ) ਗੁਰੂ ਦੇ ਸ਼ਬਦ ਦੁਆਰਾ (ਇਹ ਦਰਸ਼ਨ) ਦੇਖਕੇ ਨਿਹਾਲ (ਰਹਿੰਦੇ ਹਨ)॥੭॥

**ਵ੍ਯਾਖ੍ਯਾ**-ਇਸ ਪਉੜੀ ਵਿਚ ਇਕ ਸੁੰਦਰ ਰੂਪਕ ਵਿਚ ਸਾਈਂ ਦੇ ਪ੍ਰੇਮੀ ਤੇ ਉਸ ਤੋਂ ਭੁਲੇ ਮਾਯਾ ਦੇ ਪ੍ਰੇਮੀਆਂ ਦਾ ਅਤੇ ਗੁਰਮੁਖ ਦੀ ਬ੍ਰਹਮ ਦ੍ਰਿਸ਼ਟੀ ਦਾ ਵਰਣਨ ਹੈ। ਜਲ ਸੰਸਾਰ ਹੈ, ਮੱਛੀ ਉਹ ਜੀਵ ਹੈ ਜੋ ਮਾਯਕ ਪ੍ਰੇਮ ਵਿਚ ਹੈ ਤੇ ਪਦਾਰਥਾਂ ਦੇ ਲੋਭ ਵਿਚ ਲੁਭਿਤ ਹੈ। ਸੇਬਾਲੁ-ਪਦਾਰਥ ਤੇ ਪੁਤ੍ਰ ਇਸਤ੍ਰੀ ਆਦਿ ਹਨ ਜੋ ਅਪਣੀ ਵੱਲ ਖਿੱਚ ਲੈਂਦੇ ਹਨ, ਜਾਲ=ਜਨਮ ਮਰਨ ਦੀ ਫਾਹੀ ਹੈ। ਭਾਵ ਇਹ ਕਿ ਸੰਸਾਰ ਵਿਚ ਜੋ ਲੋਕ ਪਦਾਰਥਾਂ ਆਦਿ ਨਾਲ ਲੁਭਿਤ ਮਾਯਾਵੀ ਪ੍ਰੇਮ ਵਿਚ ਖਿੱਚੇ ਜਾਂਦੇ ਹਨ ਓਹ ਜਨਮ ਮਰਨ ਦੀ ਫਾਹੀ ਵਿਚ ਫਸਦੇ ਹਨ, ਓਹ ਮੱਛੀ ਦੀ ਨਿਆਈਂ ਹਨ। ਪਰ ਉਸ ਪਾਣੀ ਵਿਚ ਕਮਲ ਹੈ, ਜੋ ਪਾਣੀ ਤੋਂ ਪਲਕੇ ਪਾਣੀ ਤੋਂ ਅਲਿਪਤ ਹੈ, ਓਹ ਸੰਤ ਗ੍ਯਾਨਵਾਨ ਲੋਕ ਹਨ, ਜੋ ਸੰਸਾਰ ਰੂਪੀ ਜਲ ਵਿਚ ਖੜੇ ਸੰਸਾਰ ਦੇ (ਸੈ ਹਥਾਂ ਅਰਥਾਤ) ਅਨੇਕ ਦੁਖ ਸੁਖ ਝੱਲਦੇ (ਗੁਲਾਲ=) ਉਚ ਸੁਰਤੇ ਤੇ ਅਨੰਦ ਹਨ, ਯਥਾ:-

ਲਹਰੀ ਨਾਲਿ ਪਛਾੜੀਐ ਭੀ ਵਿਗਸੈ ਅਸਨੇਹਿ॥ {ਸਿਰੀ ਰਾਗੁ ਮ: ੧ ਅਸਟ:੧੧}

ਗੁਲਾਲੁ ਦਾ ਅਰਥ ਏਥੇ ਕੀਲਾਲ ਸਮਝ ਕੇ 'ਪਾਣੀ ਵਿਚ' ਬੀ ਦਾਨੇ ਕਰਦੇ ਹਨ। ਪਰ ਗੁਲਾਲ ਨੂੰ ਸਿਆਰੀ ਨਹੀਂ ਜੋ 'ਵਿਚ' ਦਾ ਅਰਥ ਦੇਵੇ। ਫੇਰ ਸੈਂਕੜੇ ਹਥ ਡੂੰਘੇ ਪਾਣੀ ਵਿਚ ਕਮਲ ਦਾ ਖਿੜੇ ਰਹਿਣਾ ਕੋਈ ਕਟਾਖ੍ਯ ਵਾਲੀ ਗਲ ਨਹੀਂ। ਲਹਿਰਾਂ ਦੇ ਥਪੇੜੇ ਖਾਕੇ ਖਿੜੇ ਰਹਿਣਾ ਖੂਬੀ ਤੇ ਕਟਾਖ੍ਯ ਹੈ ਤੇ ਗੁਰਬਾਣੀ ਹੀ ਇਸ ਅਰਥ ਦੀ ਪ੍ਰੌਢਤਾ ਕਰਦੀ ਹੈ:-

''ਲਹਰੀ ਨਾਲਿ ਪਛਾੜੀਐ ਭੀ ਵਿਗਸੈ ਅਸਨੇਹਿ॥''

ਗੁਰਮੁਖ ਦੀ ਇਹ ਇਕ ਖੂਬੀ ਹੈ ਕਿ ਦੁਖ ਸੁਖ ਵਿਚ ਬੀ ਸੁਰਤ ਖੇੜੇ ਵਿਚ ਰਹਿੰਦੀ ਹੈ। ਦੂਜੀ ਖੂਬੀ ਅਲਿਪਤ ਰਹਿਣੇ ਦੀ ਹੈ, ਯਥਾ:-

ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈਸਾਣੇ॥ {ਸਿਧ ਗੋਸਟਿ-੫}

ਏਸੇ ਉਪਰਲੀ ਪਉੜੀ ਦੀ ਤੁਕ ਵਿਚ 'ਅਲਿਪਤੁ' ਤੇ 'ਸੈ ਹਥਾਂ ਵਿਚਿ ਗੁਲਾਲੁ' ਕਹਿਕੇ ਦੋਇ ਖੂਬੀਆਂ ਕੱਠੀਆਂ ਕੀਤੀਆਂ ਹਨ।

'ਇਕ ਨਿਮਖ ਘੜੀ ਕਰਿ ਖਿਆਲੁ' ਦਾ ਭਾਵ ਉਹੋ ਹੈ ਜੋ ਦਸਮ ਗੁਰੂ ਜੀ ਦੀ ਇਸ ਤੁਕ ਵਿਚ ਹੈ:-

ਏਕ ਚਿਤ ਜਿਹਿ ਇਕ ਛਿਨ ਧਿਆਇਓ॥ ਕਾਲ ਫਾਸ ਕੇ ਬੀਚ ਨਾ ਆਇਓ॥

{ਅਕਾਲ ਉਸਤਤਿ-੧੦}

ਛਿਨ ਛਿਨ ਸਿਮਰਨ ਵਾਲੇ ਨੂੰ ਇਕ ਛਿਨ ਐਸੀ ਕਦੇ ਆ ਜਾਂਦੀ ਹੈ ਕਿ ਉਸ ਨੂੰ ਵਾਹਿਗੁਰੂ ਜੀ ਦੀ ਮੇਹਰ ਨਾਲ ਉਸ ਦਾ ਅਨੁਭਵ ਪ੍ਰਾਪਤ ਹੋ ਜਾਂਦਾ ਹੈ। ਹਾਂ ਵਾਹਿਗੁਰੂ ਜੀ ਦਾ ਹੀ ਰੂਪ ਸਾਰੇ ਦਿੱਸ ਪੈਂਦਾ ਹੈ।

{ਪਉੜੀ ਅਠਵੀਂ}

**ਪ੍ਰਾਕ੍ਥਨ**- ਅਗਲੇ ਦੋ ਸ਼ਲੋਕਾਂ ਵਿਚ ਤੇ ਫੇਰ ਪਉੜੀ ਵਿਚ ਮਨਮੁਖ ਤੇ ਗੁਰਮੁਖ ਦਾ ਜ਼ਿਕਰ ਵੱਖਰੇ ਵੱਖਰੇ ਢੰਗ ਵਿਚ ਹੈ, ਗੁਰਮੁਖ ਆਦਰਸ਼ਕ ਮਾਨੁਖ ਹੈ ਜੋ ਨਾਮਬਾਣੀ ਨੇ ਸਿਰੇ ਚਾੜ੍ਹਨਾ ਹੈ।

| ਮੂਲ | ਅਰਥ |
|---|---|
| **ਸਲੋਕ ਮਃ ੩ ॥ ਹੁਕਮੁ ਨ ਜਾਣੈ ਬਹੁਤਾ ਰੋਵੈ ॥ ਅੰਦਰਿ ਧੋਖਾ ਨੀਦ** | (ਜੋ ਜੀਵ ਰੂਪ ਇਸਤ੍ਰੀ ਅਪਣੇ ਮਾਲਕ ਵਾਹਿਗੁਰੂ ਦਾ) ਹੁਕਮ ਨਹੀਂ ਜਾਣਦੀ (ਭਾਵ ਹੁਕਮ ਵਿਚ ਨਹੀਂ ਟੁਰਦੀ, ਉਹ) ਬਹੁਤਾ ਰੋਂਦੀ ਹੈ। (ਉਸ ਦੇ) ਅੰਦਰ (=ਮਨ ਵਿਚ) |

**ਨ ਸੋਵੈ ॥ ਜੇ ਧਨ ਖਸਮੈ ਚਲੈ ਰਜਾਈ॥ ਦਰਿ ਘਰਿ ਸੋਭਾ ਮਹਲਿ ਬੁਲਾਈ ॥ ਨਾਨਕ ਕਰਮੀ ਇਹ ਮਤਿ ਪਾਈ ॥ ਗੁਰ ਪਰਸਾਦੀ ਸਚਿ ਸਮਾਈ ॥੧॥**

ਧੋਖਾ* ਹੁੰਦਾ ਹੈ (ਉਹ) ਨੀਂਦ (ਭਰ) ਸੌਂ ਨਹੀਂ ਸਕਦੀ। ਜੇ (ਜੀਵ ਰੂਪ) ਇਸਤ੍ਰੀ** ਮਾਲਕ ਦੀ ਰਜ਼ਾ ਵਿਚ ਟੁਰੇ ਤਾਂ (ਉਸ ਦੀ) ਘਰ ਵਿਚ (ਭਾਵ ਲੋਕ ਵਿਚ ਅਤੇ) ਦਰ ਵਿਚ (ਭਾਵ ਦਰਗਾਹੇ) ਸ਼ੋਭਾ ਹੋਵੇਗੀ (ਤੇ ਅੰਤ ਉਹ ਵਾਹਿਗੁਰੂ ਦੇ) ਸਰੂਪ ਵਿਚ ਬੁਲਾ ਲਈ ਜਾਵੇਗੀ। (ਪਰ) ਹੇ ਨਾਨਕ! ਇਹ ਮਤਿ ਬਖਸ਼ਸ਼ ਵਾਲਿਆਂ† (ਗੁਰਮੁਖ ਰੂਪ ਇਸਤ੍ਰੀਆਂ) ਨੇ ਪਾਈ ਹੈ (ਤੇ ਉਹਨਾਂ ਦੀ) ਗੁਰੂ ਕ੍ਰਿਪਾ ਨਾਲ ਸੱਚ (ਸੱਤਜ ਸਰੂਪ) ਵਿਚ ਸਮਾਈ ਹੋਈ ਹੈ॥੧॥

**ਮਃ ੩ ॥ ਮਨਮੁਖ ਨਾਮ ਵਿਹੂਣਿਆ ਰੰਗੁ ਕਸੁੰਭਾ ਦੇਖਿ ਨ ਭੁਲੁ ॥ ਇਸ ਕਾ ਰੰਗੁ ਦਿਨ ਥੋੜਿਆ ਛੋਛਾ ਇਸ ਦਾ ਮੁਲੁ ॥ ਦੂਜੈ ਲਗੇ ਪਚਿ ਮੁਏ ਮੂਰਖ ਅੰਧ ਗਵਾਰ ॥ ਬਿਸਟਾ ਅੰਦਰਿ ਕੀਟ ਸੇ ਪਇ ਪਚਹਿ ਵਾਰੋ ਵਾਰ ॥ ਨਾਨਕ ਨਾਮ ਰਤੇ ਸੇ ਰੰਗੁਲੇ ਗੁਰ ਕੈ ਸਹਜਿ ਸੁਭਾਇ ॥ ਭਗਤੀ ਰੰਗੁ ਨ ਉਤਰੈ ਸਹਜੇ ਰਹੈ ਸਮਾਇ ॥ ੨ ॥**

ਹੇ ਨਾਮ ਤੋਂ ਸੱਖਣੇ ਮਨਮੁਖ! ਕਸੁੰਭੇ (ਦੇ ਭੜਕਦਾਰ ਪਰ ਕੱਚੇ) ਰੰਗ ਨੂੰ ਦੇਖ ਕੇ ਨਾ ਭੁੱਲ, (ਭਾਵ ਪਦਾਰਥ ਆਦਿ ਦੇ ਮੋਹ ਵਿਚ ਨਾ ਜਾਹ, ਏਹ ਨਾਸ਼ਮਾਨ ਹਨ)। ਇਸ ਦਾ ਰੰਗ (ਭਾਵ ਪਦਾਰਥਾਂ ਦਾ ਸੁਆਦ) ਥੋੜੇ ਦਿਨਾਂ ਦਾ (ਹੁੰਦਾ ) ਹੈ (ਇਸ ਕਰਕੇ) ਇਸ ਦਾ ਮੁੱਲ ਤੁੱਛ ਪੈਂਦਾ ਹੈ। (ਜੋ ਪਰਮੇਸ਼ੁਰ ਨੂੰ ਛੱਡਕੇ) ਦੂਜੇ (ਪਦਾਰਥਾਂ ਆਦਿ ਦੇ ਮੋਹ ਵਿਚ) ਲੱਗੇ ਹੋਏ ਹਨ (ਓਹ) ਖੁਆਰ (ਹੋ ਹੋ) ਮਰਦੇ ਹਨ; (ਇਸ ਲਈ ਓਹ) ਮੂਰਖ ਅੰਨ੍ਹੇ ਤੇ ਗਵਾਰ (ਕਹੀਦੇ) ਹਨ। (ਹਾਂ, ਓਹ ਇਕੋ ਵਾਰ ਨਹੀਂ ਮਰਦੇ ਓਹ ਤਾਂ) ਗੰਦਗੀ ਵਿਚ ਦੇ ਕੀੜਿਆਂ ਵਾਙੂ ਵਾਰ ਵਾਰ ਪਏ ਸੜਦੇ ਮਰਦੇ ਹਨ। (ਪਰ) ਹੇ ਨਾਨਕ! (ਜੋ) ਨਾਮ ਵਿਚ ਰਚ ਰਹੇ ਹਨ ਓਹ ਆਨੰਦ ਵਾਲੇ ਹੁੰਦੇ ਹਨ, ਗੁਰੂ ਦੇ (ਦੱਸੇ) ਸਹਜ ਸੁਭਾਵ (ਵਾਲੇ ਉਪਦੇਸ਼) ਦੁਆਰਾ (ਭਾਵ ਨਾਮ ਦੀ ਸਹਿਜ ਭਗਤੀ ਦੁਆਰਾ, ਜੋ ਗੁਰੂ ਤੋਂ ਮਿਲਦੀ ਹੈ)। (ਕਿਉਂਕਿ) ਭਗਤੀ ਦਾ ਰੰਗ (ਮਜੀਠ ਵਾਙੂ ਪੱਕਾ ਰੰਗ ਹੁੰਦਾ ਹੈ, ਉਹ) ਲਹਿੰਦਾ ਨਹੀਂ (ਸੋ ਨਾਮ ਰੱਤੇ ਲੋਕ) ਸੁਤੇ ਹੀ (ਸਾਈਂ ਵਿਚ) ਸਮਾਏ ਰਹਿੰਦੇ ਹਨ। (ਅਥਵਾ ਸਹਿਜ ਅਵਸਥਾ ਵਿਚ ਸਮਾਏ ਰਹਿੰਦੇ ਹਨ)॥੨॥

ਪਹਿਲੇ ਸਲੋਕ ਵਿਚ ਦੱਸਿਆ ਸੀ ਕਿ ਮਨਮੁਖ ਦੇ ਅੰਦਰ ਸੰਸਾ ਫਿਕਰ ਹੁੰਦਾ ਹੈ ਕਿ ਨਿਰਬਾਹ ਸਰੀਰ ਦਾ ਕੀਕੂੰ ਹੋਊ; ਇਸ ਕਰਕੇ ਓਹ ਆਪਣੀ ਰੋਜ਼ੀ ਕਮਾਉਣ ਵਿਚ ਬੀ ਵਲ ਛਲ ਵਰਤਦਾ ਤੇ ਮਾਇਆ ਕੱਠੀ ਕਰਦਾ ਹੈ। ਅਗਲੀ ਪਉੜੀ ਵਿਚ ਇਸ ਸੰਸੇ ਫਿਕਰ ਤੋਂ ਮਨ ਨੂੰ ਉੱਚਾ ਕਰਕੇ ਵਾਹਿਗੁਰੂ ਦੀ ਦਾਤਾਰਗੀ ਤੇ ਟਿਕਣਾ ਦੱਸਿਆ ਹੈ।

**ਪਉੜੀ ॥ ਸਿਸਟਿ ਉਪਾਈ ਸਭ ਤੁਧੁ ਆਪੇ ਰਿਜਕੁ ਸੰਬਾਹਿਆ ॥**

(ਹੇ ਵਾਹਿਗੁਰੂ!) ਸਾਰੀ ਸ੍ਰਿਸ਼ਟੀ ਤੂੰ (ਆਪੇ) ਉਤਪਤ ਕੀਤੀ ਹੈ (ਤੇ) ਆਪੇ (ਤੂੰ) ਸਭ ਨੂੰ ਰਿਜ਼ਕ ਪਹੁੰਚਾ ਰਿਹਾ ਹੈਂ†† (ਭਾਵ, ਹੇ ਕਰਤਾ! ਤੂੰ ਕਰਤਾਰ ਹੋਣ ਦੇ ਨਾਲ ਪਾਲਣਹਾਰ ਬੀ ਹੈਂ)।

*ਧੋਖਾ=ਸ਼ੱਕ, ਸ਼ੁਬਹ, ਤੌਖਲਾ। **ਧਨ=ਇਸਤ੍ਰੀ

†ਕਰਮੀ=ਕਰਮ ਵਾਲਿਆਂ ਨੇ। ਬਖਸ਼ਿਸ਼ ਵਾਲਿਆਂ ਨੇ। ਏਥੇ ਕਰਮੀ ਦਾ ਅਰਥ ਕਰਮ ਦੁਆਰਾ ਨਹੀਂ ਹੈ।

††ਸੰਬਾਹਿਆ=ਪਹੁੰਚਾਇਆ।

| | |
|---|---|
| **ਇਕਿ ਵਲੁ ਛਲੁ ਕਰਿ ਕੈ ਖਾਵਦੇ ਮੁਹਹੁ ਕੂੜੁ ਕੁਸਤੁ ਤਿਨੀ ਢਾਹਿਆ॥ ਤੁਧੁ ਆਪੇ ਭਾਵੈ ਸੋ ਕਰਹਿ ਤੁਧੁ ਓਤੈ ਕੰਮਿ ਓਇ ਲਾਇਆ ॥ ਇਕਨਾ ਸਚੁ ਬੁਝਾਇਓਨੁ ਤਿਨਾ ਅਤੁਟ ਭੰਡਾਰ ਦੇਵਾਇਆ ॥ ਹਰਿ ਚੇਤਿ ਖਾਹਿ ਤਿਨਾ ਸਫਲੁ ਹੈ ਅਚੇਤਾ ਹਥ ਤਡਾਇਆ ॥ ੮ ॥** | (ਪਰ ਕਈ) ਇਕ (ਲੋਕ ਇਸ ਗਲ ਨੂੰ ਸਮਝਦੇ ਨਹੀਂ ਓਹ) ਵਲ ਛਲ ਕਰਕੇ (ਰਿਜ਼ਕ ਕਮਾਉਂਦੇ ਤੇ) ਖਾਂਦੇ ਹਨ ਤੇ ਮੂੰਹੋਂ ਬੀ ਓਹ ਕੂੜ ਕੁਸੱਤ ਬੋਲਦੇ ਹਨ*। (ਉਹਨਾਂ ਨੂੰ ਬੀ ਕਾਸ ਨੂੰ ਦੋਸੀਏ) ਤੈਨੂੰ (ਜੋ ਕੁਛ) ਆਪੇ ਚੰਗਾ ਲਗਦਾ ਹੈ ਤੂੰ ਕਰਦਾ ਹੈਂ, ਤੂੰ ਓਸੇ ਕੰਮ ਵਿਚ ਓਹ ਲਾਏ ਹਨ। ਇਕਨਾਂ ਨੂੰ ਤੂੰ ਸੱਚ ਦੀ ਸੋਝੀ ਦੇ ਦਿਤੀ ਹੈ ਉਹਨਾਂ ਨੂੰ (ਤੂੰ) ਅਤੁੱਟ ਭੰਡਾਰੇ ਦਿਵਾ ਦੇਂਦਾ ਹੈਂ (ਕਿਸ ਤੋਂ? ਮੁਰਾਦ ਹੈ ਗੁਰੂ ਤੋਂ)। ਹਰਿ ਨੂੰ ਸਿਮਰਦੇ ਹੋਏ (ਓਹ ਉਸ ਦੇ ਬਖਸ਼ੇ ਪਦਾਰਥ) ਖਾਂਦੇ ਹਨ ਉਹਨਾਂ ਦਾ (ਖਾਧਾ ਪੀਤਾ ਸਭ) ਸਫਲ ਹੈ, (ਪਰ ਜੋ) ਹਰਿ ਸਿਮਰਨ ਵਿਚ** ਨਹੀਂ (ਉਹਨਾਂ ਦੇ) ਹੱਥ (ਤੂੰ ਹੋਰਨਾਂ ਅੱਗੇ) ਅਡਵਾਏ† ਹਨ। |

{ਪਉੜੀ ਨੌਵੀਂ}

**ਪ੍ਰਾਕ੍ਥਨ-** ਇਸ ਸ਼ਲੋਕ ਵਿਚ ਵਿਸ਼ਯ ਤਾਂ ਉਹੋ ਟੁਰਦਾ ਹੈ ਪਰ ਗਲ ਖੁੱਲ੍ਹ ਜਾਂਦੀ ਹੈ ਕਿ ਇਹ ਉਪਦੇਸ਼ ਓਹਨਾਂ ਨੂੰ ਹੋ ਰਿਹਾ ਹੈ ਜੋ ਧਰਮ ਪੁਸਤਕਾਂ ਪੜ੍ਹਦੇ ਹੋਏ ਬੀ ਮਾਇਆ ਵਿਚ ਫਾਥੇ ਪਏ ਹਨ, ਓਹ 'ਦੂਜੇ ਭਾਇ' ਵਿਚ ਹਨ, ਓਹ ਨਾਮ ਤੋਂ ਵਿਹੂਣੇ ਹਨ, ਉਹਨਾਂ ਦੀ ਮੋਹ ਮਾਯਾ ਨਹੀਂ ਤੁੱਟਦੀ ਸੋ ਕਾਲ ਚੱਕ੍ਰ ਵਿਚ ਹੀ ਘੁੰਮਦੇ ਹਨ। ਪਉੜੀ ਵਿਚ ਸਭ ਲਈ ਅਰਦਾਸ ਹੈ।

| ਮੂਲ | ਅਰਥ |
|---|---|
| **ਸਲੋਕ ਮਃ ੩ ॥ ਪੜਿ ਪੜਿ ਪੰਡਿਤ ਬੇਦ ਵਖਾਣਹਿ ਮਾਇਆ ਮੋਹ ਸੁਆਇ ॥ ਦੂਜੈ ਭਾਇ ਹਰਿ ਨਾਮੁ ਵਿਸਾਰਿਆ ਮਨ ਮੂਰਖ ਮਿਲੈ ਸਜਾਇ ॥ ਜਿਨਿ ਜੀਉ ਪਿੰਡੁ ਦਿਤਾ ਤਿਸੁ ਕਬਹੂੰ ਨ ਚੇਤੈ ਜੋ ਦੇਦਾ ਰਿਜਕੁ ਸੰਬਾਹਿ ॥ ਜਮ ਕਾ ਫਾਹਾ ਗਲਹੁ ਨ ਕਟੀਐ ਫਿਰਿ ਫਿਰਿ ਆਵੈ ਜਾਇ ॥ ਮਨਮੁਖਿ ਕਿਛੂ ਨ ਸੂਝੈ ਅੰਧੁਲੇ ਪੂਰਬਿ ਲਿਖਿਆ ਕਮਾਇ ॥** | (ਬਹੁਤਾ) ਪੜ੍ਹ ਪੜ੍ਹਕੇ ਪੰਡਿਤ ਵੇਦਾਂ ਦੀ (ਵਯਾਖਯਾ ਭਾਵ) ਕਥਾ ਕਰਦੇ ਹੈਨ (ਪਰ ਪ੍ਰਯੋਜਨ ਅਪਣੀ ਕਿ ਸ਼੍ਰੋਤਿਆਂ ਦੀ ਕਲਯਾਣ ਨਹੀਂ ਹੁੰਦੀ ਸਗੋਂ ਅਪਣੇ) ਸੁਆਰਥ†† ਲਈ ਮਾਇਆ ਦਾ ਮੋਹ ਹੁੰਦਾ ਹੈ (ਭਾਵ, ਨਿਜ ਦੀ ਆਰਥਕ ਗਰਜ਼ ਪੂਰੀ ਕਰਨ ਲਈ ਕਥਾ ਵਾਰਤਾ ਕਰਦੇ ਹੈਨ। ਸੋ ਉਨ੍ਹਾਂ ਨੇ ਈਸ਼੍ਵਰ ਪ੍ਰਾਪਤੀ ਤੋਂ ਦੂਰ ਰਹਿਕੇ) ਦੁਤੀਆ ਭਾਵ ਵਿਚ (ਲੱਗ ਕੇ) ਹਰਿ ਦਾ ਨਾਮ ਵਿਸਾਰ ਛਡਿਆ ਹੈ. ਹੇ ਮਨ ਦੇ ਮੂਰਖੋ (ਤੁਹਾਨੂੰ) ਸਜ਼ਾ ਮਿਲੇਗੀ। ਜਿਸ ਨੇ ਜੀਵ ਤੇ ਸਰੀਰ ਦਿਤਾ ਹੈ ਉਸਨੂੰ ਕਦੇ ਨਹੀਂ ਸਿਮਰਦੇ, ਜੋ ਰਿਜ਼ਕ (ਤਾਂ) ਆਪੇ ਪਹੁੰਚਾ ਦੇਂਦਾ ਹੈ•।(ਇਸ ਲਈ) ਜਮ ਦਾ ਫਾਹਾ ਗਲੋਂ ਨਹੀਂ ਕਟੀਵੇਗਾ (ਤੇ) ਮੁੜ ਮੁੜ ਜੰਮਦੇ ਮਰਦੇ ਰਹੋਗੇ। (ਇਸ ਪ੍ਰਕਾਰ ਦੇ) ਮਨਮੁਖ ਅੰਨ੍ਹੇ (=ਗਯਾਨ ਹੀਨ) ਨੂੰ ਬੀ ਕੁਛ ਸੁਝਦਾ ਨਹੀਂ (ਭਾਵ ਅਸਲੀਅਤ ਨਹੀਂ ਸਮਝ ਪੈਂਦੀ। ਪੂਰਬਲਾ ਲਿਖਿਆ ਹੀ ਕਮਾ ਰਿਹਾ ਹੁੰਦਾ ਹੈ। ਪੂਰੇ |

*ਢਾਹਿਆ=ਡੇਗਿਆ। ਮੁਹਾਵਰੇ ਵਿਚ 'ਕੁਸੱਤ ਢਾਹੁਣਾ' ਝੂਠ ਬੋਲਣ ਨੂੰ ਕਹਿੰਦੇ ਹਨ।

**ਅਚੇਤਾ=ਜੋ ਚੇਤੇ ਕਰਨ ਵਿਚ ਨਹੀਂ ਭਾਵ ਜੋ ਹਰੀ ਸਿਮਰਨ ਵਿਚ ਨਹੀਂ ਹਨ।

†ਤਡਾਇਆ=ਅਡਵਾਇਆ। ਅੱਡਣਾ ਤੇ ਤੱਡਣਾ ਇਕੋ ਅਰਥਵਾਚੀ ਪਦ ਹਨ।

††ਸੁਆਇ=ਸੁਆਰਥ। ਖ਼ੁਦਗਰਜ਼ੀ।

•ਸੰਬਾਹਿ=ਪਹੁੰਚਾ ਦੇਂਦਾ ਹੈ। (ਅ) ਸਭਨਾਂ ਨੂੰ।

**ਪੂਰੈ ਭਾਗਿ ਸਤਿਗੁਰੁ ਮਿਲੈ ਸੁਖਦਾਤਾ ਨਾਮੁ ਵਸੈ ਮਨਿ ਆਇ॥ ਸੁਖੁ ਮਾਣਹਿ ਸੁਖੁ ਪੈਨਣਾ ਸੁਖੇ ਸੁਖਿ ਵਿਹਾਇ ॥ ਨਾਨਕ ਸੋ ਨਾਉ ਮਨਹੁ ਨ ਵਿਸਾਰੀਐ ਜਿਤੁ ਦਰਿ ਸਚੈ ਸੋਭਾ ਪਾਇ ॥ ੧ ॥**

ਭਾਗਾਂ ਨਾਲ ਸੁਖਦਾਤਾ ਸਤਿਗੁਰੂ ਮਿਲਦਾ ਹੈ (ਫਿਰ) ਨਾਮ ਮਨ ਵਿਚ ਆ ਵਸਦਾ ਹੈ। (ਹਾਂ ਫਿਰ ਜੀਵ) ਸੁਖ ਮਾਣਦਾ ਹੈ, ਸੁਖ ਪਹਿਨਦਾ ਹੈ, ਸੁਖ ਹੀ ਸੁਖ ਵਿਚ ਜ਼ਿੰਦਗੀ ਬੀਤਦੀ ਹੈ। (ਇਸ ਲਈ) ਉਹ ਨਾਮ ਮਨ ਤੋਂ ਨਾ ਭੁਲਾਈਏ ਜਿਸ ਕਰਕੇ ਸੱਚੀ ਦਰਗਾਹ ਸ਼ੋਭਾ ਮਿਲਦੀ ਹੈ (ਫੁਰਮਾਉਂਦੇ ਹਨ ਗੁਰੂ) ਨਾਨਕ (ਦੇਵ ਜੀ)॥੧॥

{ਅਗਲੇ ਸ਼ਲੋਕ ਵਿਚ ਗੁਰਮਤਿ ਦੁਆਰਾ ਨਾਮ ਪ੍ਰਾਪਤੀ ਦਾ ਵਰਣਨ ਹੈ}

**ਮਃ ੩ ॥ ਸਤਿਗੁਰੁ ਸੇਵਿ ਸੁਖੁ ਪਾਇਆ ਸਚੁ ਨਾਮੁ ਗੁਣਤਾਸੁ ॥ ਗੁਰਮਤੀ ਆਪੁ ਪਛਾਣਿਆ ਰਾਮ ਨਾਮ ਪਰਗਾਸੁ ॥ ਸਚੋ ਸਚੁ ਕਮਾਵਣਾ ਵਡਿਆਈ ਵਡੇ ਪਾਸਿ॥**

ਸਤਿਗੁਰ ਨੂੰ ਸੇਵਕੇ ਸੱਚਾ ਨਾਮ, ਜੋ ਗੁਣਾਂ ਦਾ ਭੰਡਾਰ ਹੈ (ਜਿਨ੍ਹਾਂ ਨੇ ਪਾ ਲਿਆ ਹੈ, ਹਾਂ ਇਸ ਨਾਮ ਤੋਂ ਹੀ ਉਨ੍ਹਾਂ ਨੇ ਅਸਲੀ) ਸੁਖ ਪਾ ਲਿਆ ਹੈ। (ਉਹ ਸੁਖ ਇਹ ਹੈ ਕਿ) ਗੁਰੂ ਦੀ ਮਤਿ ਦੁਆਰਾ ਆਪਾ ਪਛਾਣ ਲਿਆ ਹੈ(ਕਿ ਆਤਮ ਸਰੂਪ ਹੈ, ਕਿਉਂਕਿ ਗੁਰੂ ਦੀ ਮਤਿ ਨਾਲ ਅੰਦਰ) ਵਾਹਿਗੁਰੂ ਦੇ ਨਾਮ ਦਾ ਚਾਨਣ ਹੋ ਗਿਆ (ਸੀ)। {ਹੁਣ ਕੀਹ ਕਰਤੱਵਜ ਹੈ? ਉੱਤਰ:} ਸੱਚ ਹੀ ਸੱਚ ਕਮਾਉਣਾ ਹੈ (ਜਿਸ ਕਰਕੇ ਸੰਸਾਰਕ ਵਡਿਆਈ ਦੀ ਲੋੜ ਨਹੀਂ ਰਹਿੰਦੀ, ਸਗੋਂ) ਵਡੇ (ਵਾਹਿਗੁਰੂ) ਪਾਸ ਵਡਿਆਈ ਹੁੰਦੀ ਹੈ।

**ਜੀਉ ਪਿੰਡੁ ਸਭੁ ਤਿਸ ਕਾ ਸਿਫਤਿ ਕਰੇ ਅਰਦਾਸਿ ॥ ਸਚੈ ਸਬਦਿ ਸਾਲਾਹਣਾ ਸੁਖੇ ਸੁਖਿ ਨਿਵਾਸੁ ॥**

(ਫਿਰ) ਜੀਵ ਤੇ ਸ਼ਰੀਰ ਸਭੋ ਕੁਛ ਉਸੇ ਦਾ (ਦਿੱਤਾ ਹੋਇਆ) ਹੈ (ਸੋ ਜੀਵ ਨੂੰ ਬਣਦਾ ਹੈ ਕਿ ਉਸਦੀ) ਸਿਫਤ ਕਰੇ (ਆਤਮ ਸੁਖ ਲਈ ਤੇ ਉਸ ਅੱਗੇ) ਅਰਦਾਸ ਕਰੇ (ਜੀਅ ਦੀ ਬਿਰਥਾ ਦੂਰ ਕਰਨੇ ਲਈ)। ਸੱਚੇ ਸ਼ਬਦ ਦੁਆਰਾ (ਜੋ ਹਰੀ ਦੀ) ਸਿਫਤ ਸਲਾਹ ਕਰਨੀ ਹੈ (ਉਹ) ਸੁਖ ਹੀ ਸੁਖ ਵਿਚ ਨਿਵਾਸ ਕਰਨਾ ਹੈ। {ਪ੍ਰਸ਼ਨ: ਕਿਆ ਜਪ ਤਪ ਸੰਜਮ ਦੀ ਲੋੜ ਨਹੀਂ? ਉੱਤਰ}

**ਜਪੁ ਤਪੁ ਸੰਜਮੁ ਮਨੈ ਮਾਹਿ ਬਿਨੁ ਨਾਵੈ ਧ੍ਰਿਗੁ ਜੀਵਾਸੁ ॥ ਗੁਰਮਤੀ ਨਾਉ ਪਾਈਐ ਮਨਮੁਖ ਮੋਹਿ ਵਿਣਾਸੁ ॥ ਜਿਉ ਭਾਵੈ ਤਿਉ ਰਾਖੁ ਤੂੰ ਨਾਨਕੁ ਤੇਰਾ ਦਾਸੁ ॥ ੨॥**

(ਜੇ) ਮਨ ਵਿਚ (ਨਾਮ ਹੈ ਤਾਂ) ਜਪ, ਤਪ, ਇੰਦ੍ਰੇ ਦਮਨ (ਸਭ ਕੁਛ ਹੋ ਰਿਹਾ ਹੈ, ਜੇ) ਨਾਮ ਨਹੀਂ ਤਾਂ ਜੀਵਣਾ ਹੀ ਧ੍ਰਿਕਾਰ ਯੋਗ ਹੈ।{ਪ੍ਰਸ਼ਨ: ਇਹ ਨਾਮ ਕਿਥੋਂ ਪਾਈਦਾ ਹੈ ? ਉੱਤਰ:} ਨਾਮ ਗੁਰੂ ਦੀ ਮਤਿ ਦੁਆਰਾ ਪਾਈਦਾ ਹੈ (ਪਰ) ਮਨਮੁਖ ਮੋਹਿ ਵਿਚ (ਜੀਉਂਦੇ ਹਨ ਇਸ ਕਰਕੇ) ਨਾਸ਼ ਹੁੰਦੇ ਹਨ। {ਹੁਣ ਅਰਦਾਸ ਕਰਦੇ ਹਨ:-}(ਹੇ ਵਾਹਿਗੁਰੂ!) ਨਾਨਕ ਤੇਰਾ ਦਾਸ ਹੈ ਜਿਵੇਂ ਤੈਨੂੰ ਭਾਵੇ ਤਿਵੇਂ (ਮੈਨੂੰ) ਰਖ ਲੈ॥੨॥

ਅਗੇ ਪਉੜੀ ਹੈ, ਜਿਸ ਵਿਚ ਸਤਿਗੁਰੂ ਰਾਮਦਾਸ ਜੀ ਗੁਰਮੁਖ ਮਨਮੁਖ ਸਭ ਦੇ ਭਲੇ ਲਈ ਅਰਦਾਸ ਕਰਦੇ ਹਨ:-

**ਪਉੜੀ ॥ ਸਭੁ ਕੋ ਤੇਰਾ ਤੂੰ ਸਭਸੁ ਦਾ ਤੂੰ ਸਭਨਾ ਰਾਸਿ ॥ ਸਭਿ ਤੁਧੈ ਪਾਸਹੁ ਮੰਗਦੇ ਨਿਤ ਕਰਿ**

(ਹੇ ਹਰੀ) ਸਭ ਕੋਈ ਤੇਰਾ ਹੈ ਤੇ ਤੂੰ ਸਭ ਕਿਸੇ ਦਾ ਹੈਂ, ਤੇ ਸਭਨਾਂ ਦੀ ਰਾਸ ਪੂੰਜੀ ਤੂੰ ਹੀ ਹੈਂ! ਸਾਰੇ ਤੇਰੇ ਪਾਸੋਂ ਸਦਾ ਅਰਦਾਸਾਂ ਕਰਕੇ ਮੰਗਦੇ ਹਨ(ਭਾਵ ਮਾਇਆ ਪ੍ਰੇਮੀ ਮਾਯਾ ਤੈਥੋਂ ਹੀ ਮੰਗਦੇ ਹਨ, ਤੇਰੇ ਪ੍ਰੇਮੀ ਤੈਥੋਂ ਹੀ 'ਤੈਨੂੰ' ਮੰਗਦੇ ਹਨ,

**ਅਰਦਾਸਿ॥ ਜਿਸੁ ਤੂੰ ਦੇਹਿ ਤਿਸੁ ਸਭੁ ਕਿਛੁ ਮਿਲੈ ਇਕਨਾ ਦੂਰਿ ਹੈ ਪਾਸਿ ॥ ਤੁਧੁ ਬਾਝਹੁ ਥਾਉ ਕੋ ਨਾਹੀ ਜਿਸੁ ਪਾਸਹੁ ਮੰਗੀਐ ਮਨਿ ਵੇਖਹੁ ਕੋ ਨਿਰਜਾਸਿ ॥ ਸਭਿ ਤੁਧੈ ਨੋ ਸਾਲਾਹਦੇ ਦਰਿ ਗੁਰਮੁਖਾ ਨੋ ਪਰਗਾਸਿ ॥ ੯ ॥**

ਪਰ ਦੇਣਾ ਤੇਰਾ ਕੰਮ ਹੈ ਸੋ) ਜਿਸਨੂੰ ਤੂੰ (ਸਭ ਕੁਛ) ਦੇਂਦਾ ਹੈਂ ਉਸਨੂੰ ਸਭ ਕੁਛ ਮਿਲ ਜਾਂਦਾ ਹੈ, ਇਕਨਾ ਨੂੰ (ਤੂੰ) ਨੇੜੇ (ਤੇ) ਇਕਨਾ ਨੂੰ ਦੂਰ ਹੋ (ਭਾਸਦਾ) ਹੈਂ। (ਭਾਵ ਜੋ ਤੈਥੋਂ 'ਤੈਨੂੰ' ਮੰਗਦੇ ਹਨ ਓਹ ਨੇੜੇ ਤੇ ਜੋ ਮਾਇਆ ਮੰਗਦੇ ਹਨ ਓਹ ਤੈਥੋਂ ਦੂਰ ਹੋ ਜਾਂਦੇ ਹਨ)। ਤੇਰੇ ਬਿਨਾ (ਹੋਰ) ਕੋਈ (ਦਾਤਾਰਗੀ ਦਾ) ਥਾਉਂ ਹੈ (ਹੀ) ਨਹੀਂ, ਜਿਸ ਪਾਸੋਂ ਜਾਕੇ ਮੰਗੀਏ, ਕੋਈ ਮਨ ਵਿਚ ਨਿਰਣਯ ਕਰਕੇ ਦੇਖ ਲਵੋ। ਸਾਰੇ ਤੈਨੂੰ ਸਲਾਹੁੰਦੇ ਹਨ (ਮਾਯਾ ਪ੍ਰਾਪਤ ਕਰਨ ਵਾਲੇ ਬੀ ਤੇ ਵਾਹਿਗੁਰੂ ਸੇਵਨ ਵਾਲੇ ਬੀ, ਪਰ) ਗੁਰਮੁਖਾਂ ਨੂੰ ਦਰਗਾਹ ਵਿਚ ਪ੍ਰਕਾਸ਼ ਹੁੰਦਾ ਹੈ। (ਭਾਵ ਅੱਗੇ ਗਏ ਓਹ ਹਨੇਰੇ ਵਿਚ ਨਹੀਂ ਹੁੰਦੇ ਓਹ ਪ੍ਰਕਾਸ਼ ਹੀ ਪ੍ਰਕਾਸ਼ ਵਿਚ ਹੁੰਦੇ ਹਨ)॥੯॥

{ਪਉੜੀ ਦਸਵੀਂ}

**ਪ੍ਰਾਕ੍ਰਥਨ**–ਇਨ੍ਹਾਂ ਦੋ ਸ਼ਲੋਕਾਂ ਵਿਚ ਨਿਰੇ ਮਾਇਆ ਪ੍ਰੇਮੀ ਪੰਡਿਤ ਤੇ ਨਾਮੀ ਪੁਰਖ ਦਾ ਫਰਕ ਦੱਸਦੇ ਹਨ। ਅਤੇ ਪਉੜੀ ਵਿਚ ਬੀ ਮਨਮੁਖਤਾ ਦੇ ਕਰਮਾਂ ਤੇ ਗੁਰਮਤਿ ਨਾਮ ਦਾ ਫਰਕ ਵਰਣਨ ਹੁੰਦਾ ਹੈ।

| ਮੂਲ | **ਅਰਥ** |
|---|---|
| **ਸਲੋਕ ਮਃ ੩ ॥ ਪੰਡਿਤੁ ਪੜਿ ਪੜਿ ਉਚਾ ਕੂਕਦਾ ਮਾਇਆ ਮੋਹਿ ਪਿਆਰੁ ॥ ਅੰਤਰਿ ਬ੍ਰਹਮੁ ਨ ਚੀਨਈ ਮਨਿ ਮੂਰਖੁ ਗਾਵਾਰੁ ॥ ਦੂਜੈ ਭਾਇ ਜਗਤੁ ਪਰਬੋਧਦਾ ਨਾ ਬੁਝੈ ਬੀਚਾਰੁ ॥ ਬਿਰਥਾ ਜਨਮੁ ਗਵਾਇਆ ਮਰਿ ਜੰਮੈ ਵਾਰੋ ਵਾਰ ॥੧॥** | ਪੰਡਿਤ (ਵੇਦ ਸ਼ਾਸਤ੍ਰ) ਪੜ੍ਹ ਪੜ੍ਹ ਕੇ (ਬਾਹਰੋਂ ਤਾਂ) ਉਚੀ ਉਚੀ ਕੂਕਦਾ ਹੈ (ਪਰ ਅੰਦਰੋਂ ਉਸ ਦਾ) ਪਿਆਰ ਮਾਯਾ ਮੋਹ ਨਾਲ ਹੈ। (ਉਸ ਦੇ) ਅੰਦਰ ਬ੍ਰਹਮ (ਹੈ ਪਰ ਉਸ ਨੂੰ ਉਹ) ਨਹੀਂ ਸਿਆਣਦਾ* (ਇਸ ਲਈ ਉਹ) ਮਨ ਕਰਕੇ ਮੂਰਖ ਤੇ ਗਵਾਰ ਹੈ। (ਆਪ) ਦ੍ਵੈਤ ਭਾਵ ਵਿਚ (ਗ੍ਰਸਿਆ) ਜਗਤ ਨੂੰ ਉਪਦੇਸ਼ ਦੇਂਦਾ ਹੈ† (ਪਰ ਆਪ ਉਸ ਓਪਦੇਸ਼ ਦੇ) ਵੀਚਾਰ ਨੂੰ ਅਨੁਭਵ ਨਹੀਂ ਕਰਦਾ। (ਉਸ ਨੇ ਅਪਣਾ ਮਨੁਖਾ) ਜਨਮ ਐਵੇਂ ਗੁਆ ਲਿਆ ਹੈ, ਵਾਰ ਵਾਰ ਮਰਕੇ ਜਨਮਦਾ ਰਹਿੰਦਾ ਹੈ॥੧॥ |
| **ਮਃ ੩ ॥ ਜਿਨੀ ਸਤਿਗੁਰੁ ਸੇਵਿਆ ਤਿਨੀ ਨਾਉ ਪਾਇਆ ਬੂਝਹੁ ਕਰਿ ਬੀਚਾਰੁ ॥ ਸਦਾ ਸਾਂਤਿ ਸੁਖੁ ਮਨਿ ਵਸੈ ਚੂਕੈ ਕੂਕ ਪੁਕਾਰ ॥ ਆਪੈ ਨੋ ਆਪੁ ਖਾਇ ਮਨੁ ਨਿਰਮਲੁ ਹੋਵੈ ਗੁਰ ਸਬਦੀ ਵੀਚਾਰੁ ॥** | (ਪਰੰਤੂ) ਜਿਨ੍ਹਾਂ ਨੇ ਸਤਿਗੁਰੂ ਨੂੰ ਸੇਵਿਆ ਹੈ ਉਹਨਾਂ ਨੇ ਨਾਮ ਪ੍ਰਾਪਤ ਕੀਤਾ ਹੈ, (ਹੁਣ) ਵੀਚਾਰ ਕਰਕੇ ਸਮਝ ਲਓ (ਕਿ ਉਹਨਾਂ ਨੂੰ ਕੀਹ ਪ੍ਰਾਪਤ ਹੁੰਦਾ ਹੈ ? ਉੱਤਰ:) ਉਹਨਾਂ ਦੇ ਮਨ ਵਿਚ ਸਦਾ ਸ਼ਾਂਤੀ ਤੇ ਸੁਖ ਵਸਦਾ ਹੈ (ਤੇ ਉਹਨਾਂ ਦੇ) ਦੁਖ ਰੋਣੇ ਮੁੱਕ ਜਾਂਦੇ ਹਨ। (ਕਿਉਂਕਿ) ਗੁਰੂ (ਦੇ ਦਿਤੇ) ਸ਼ਬਦ (ਉਪਦੇਸ਼) ਦੀ ਵੀਚਾਰ ਨਾਲ ਆਪੇ (=ਹਉਮੈ) ਨੂੰ (ਸ਼ੁੱਧ) ਆਪਾ ਖਾ ਜਾਂਦਾ ਹੈ ਤੇ ਮਨ (ਦੁਐਤ ਭਾਵ ਤੋਂ) ਮੈਲ ਰਹਿਤ ਹੋ ਜਾਂਦਾ ਹੈ (ਭਾਵ ਸ੍ਵੈ-ਸਰੂਪ ਦੀ ਲੱਖਤਾ ਹੋ ਜਾਂਦੀ ਹੈ)। |

*ਚੀਨਈ=ਸਿਆਣਦਾ। ਪਛਾਣਦਾ।

†ਪਰਬੋਧਦਾ=ਸਿਖ੍ਯਾ ਦੇਂਦਾ। ਸਮਝਾਉਂਦਾ।

| | |
|---|---|
| **ਨਾਨਕ ਸਬਦਿ ਰਤੇ ਸੇ ਮੁਕਤੁ ਹੈ ਹਰਿ ਜੀਉ ਹੇਤਿ ਪਿਆਰੁ ॥ ੨ ॥** | ਹੇ ਨਾਨਕ! ਜੋ ਸ਼ਬਦ ਵਿਚ ਰੱਤੇ (ਹੋਏ ਹੁੰਦੇ) ਹਨ; ਓਹ ਮੁਕਤ ਹੁੰਦੇ ਹਨ; (ਕਿਉਂਕਿ ਉਨ੍ਹਾਂ ਨੇ) ਹਰਿ ਜੀ ਨੂੰ (ਹਰਿ ਜੀਉ ਦੀ ਪ੍ਰਾਪਤੀ) ਹਿਤ* (=ਲਈ ਹੀ) ਪਿਆਰ ਕੀਤਾ ਹੁੰਦਾ ਹੈ॥੨॥ |

ਪਉੜੀ ਵਿਚ ਬੀ ਮਨ ਹਠ ਦੇ ਕੀਤੇ ਕਰਮ ਤੇ ਗੁਰੂ ਆਗਿਆ ਵਿਚ ਸਿਮਰੇ ਨਾਮ ਦਾ ਫਰਕ ਨਿਰੂਪਣ ਹੈ।

| | |
|---|---|
| **ਪਉੜੀ ॥ ਹਰਿ ਕੀ ਸੇਵਾ ਸਫਲ ਹੈ ਗੁਰਮੁਖਿ ਪਾਵੈ ਥਾਇ ॥ ਜਿਸੁ ਹਰਿ ਭਾਵੈ ਤਿਸੁ ਗੁਰੁ ਮਿਲੈ ਸੋ ਹਰਿ ਨਾਮੁ ਧਿਆਇ ॥ ਗੁਰ ਸਬਦੀ ਹਰਿ ਪਾਈਐ ਹਰਿ ਪਾਰਿ ਲਘਾਇ ॥ ਮਨ ਹਠਿ ਕਿਨੈ ਨ ਪਾਇਓ ਪੁਛਹੁ ਵੇਦਾ ਜਾਇ ॥ ਨਾਨਕ ਹਰਿ ਕੀ ਸੇਵਾ ਸੋ ਕਰੇ ਜਿਸੁ ਲਏ ਹਰਿ ਲਾਇ ॥ ੧੦ ॥** | ਹਰੀ ਦੀ ਸੇਵਾ ਸਫਲ (ਸੇਵਾ) ਹੈ (ਪਰ ਉਹ ਹਰੀ) ਗੁਰੂ ਦੁਆਰਾ ਕੀਤੀ (ਸੇਵਾ ਨੂੰ) ਥਾਂ ਪਾਉਂਦਾ (ਸਫਲ ਕਰਦਾ) ਹੈ। {ਗੁਰੂ ਕੀਕੂੰ ਮਿਲਦਾ ਹੈ? ਉੱਤਰ:} ਹਰਿ ਜਿਸ ਨੂੰ ਚਾਹੁੰਦਾ ਹੈ ਉਸ ਨੂੰ ਗੁਰੂ ਮਿਲਦਾ ਹੈ, (ਜਿਸ ਨੂੰ ਗੁਰੂ ਮਿਲਦਾ ਹੈ) ਉਹ ਹਰੀ ਦਾ ਨਾਮ ਧਿਆਉਂਦਾ ਹੈ। (ਸੋ) ਗੁਰੂ (ਦੇ ਦਿਤੇ) ਸ਼ਬਦ ਦੁਆਰਾ ਹਰੀ ਪਾਈਦਾ ਹੈ, (ਤੇ ਫਿਰ) ਪਾਰ (ਬੀ) ਹਰੀ (ਹੀ) ਲੰਘਾਉਂਦਾ ਹੈ। (ਗੁਰੂ ਤੋਂ ਛੁਟ ਅਪਣੇ) ਮਨ ਦੇ ਹਠ ਨਾਲ ਕਿਸੇ ਨੇ (ਹਰੀ) ਨਹੀਂ ਪਾਇਆ, ਤੁਸੀਂ ਵੇਦਾਂ ਨੂੰ ਪੁੱਛਕੇ (ਭਾਵ ਪੜਤਾਲ ਕੇ) ਦੇਖ ਲਵੋ। ਹੇ ਨਾਨਕ! ਹਰੀ ਦੀ ਸੇਵਾ ਉਹੀ ਕਰਦਾ ਹੈ ਜਿਸ ਨੂੰ ਹਰੀ (ਅਪਣੀ ਸੇਵਾ ਵਿਚ) ਲਾ ਲੈਂਦਾ ਹੈ॥੧੦॥ |

{ਪਉੜੀ ਯਾਰਵੀਂ}

**ਪ੍ਰਾਕ੍ਰਥਨ**-ਦੋਹਾਂ ਸ਼ਲੋਕਾਂ ਵਿਚ ਹੰਕਾਰ ਨਿਵਾਰਣ ਤੇ ਨਾ ਨਿਵਾਰਣ ਦਾ ਫਰਕ ਦੱਸਿਆ ਹੈ, ਪਉੜੀ ਵਿਚ 'ਹਉ ਨਿਵਾਰੇ' ਸਤਿਸੰਗੀ ਸੂਰੇ ਦੀ ਉਪਮਾ ਹੈ।

| ਮੂਲ | ਅਰਥ |
|---|---|
| **ਸਲੋਕ ਮਃ ੩ ॥ ਨਾਨਕ ਸੋ ਸੂਰਾ ਵਰੀਆਮੁ ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ ॥ ਗੁਰਮੁਖਿ ਨਾਮੁ ਸਾਲਾਹਿ ਜਨਮੁ ਸਵਾਰਿਆ ॥ ਆਪਿ ਹੋਆ ਸਦਾ ਮੁਕਤੁ ਸਭੁ ਕੁਲੁ ਨਿਸਤਾਰਿਆ ॥ ਸੋਹਨਿ ਸਚਿ ਦੁਆਰਿ ਨਾਮੁ ਪਿਆਰਿਆ ॥ ਮਨਮੁਖ ਮਰਹਿ ਅਹੰਕਾਰਿ ਮਰਣੁ** | (ਫੁਰਮਾਉਂਦੇ ਹਨ ਸ੍ਰੀ ਗੁਰੂ) ਨਾਨਕ (ਦੇਵ ਜੀ) ਉਹ ਵਰਿਆਮ** ਸੂਰਮਾ† ਹੈ ਜਿਸਨੇ (ਅਪਣੇ) ਅੰਦਰੋਂ ਦੁਸਟ ਹੰਕਾਰ†† ਨੂੰ ਮਾਰ ਲਿਆ ਹੈ। (ਅਤੇ ਜਿਸਨੇ) ਗੁਰਮੁਖ ਹੋਕੇ (ਭਾਵ ਗੁਰੂ ਤੋਂ ਦੀਖਯਾ ਲੈਕੇ) ਨਾਮ ਨੂੰ ਸਲਾਹ ਕੇ ਜਨਮ ਨੂੰ ਸੰਵਾਰ ਲਿਆ ਹੈ (ਉਹ) ਆਪ ਸਦਾ ਲਈ ਮੁਕਤ ਹੋ ਗਿਆ ਤੇ ਸਾਰੀ ਕੁਲ ਨੂੰ ਉਸਨੇ (ਅਪਣੇ ਨਾਲ) ਤਾਰ ਲਿਆ ਹੈ•। (ਓਹ) ਨਾਮ ਦੇ ਪਿਆਰੇ ਸੱਚੇ ਦਰਬਾਰ ਵਿਚ ਸ਼ੋਭਾ ਪਾਉਂਦੇ ਹਨ। (ਪਰ) ਮਨਮੁਖ ਹੰਕਾਰ ਵਿਚ ਮਰਦੇ ਹਨ; ਓਹ (ਅਪਣਾ) ਮਰਨਾ ਬੀ ਵਿਗਾੜ ਲੈਂਦੇ ਹਨ (ਭਾਵ |

*ਹੇਤਿ ਪਿਆਰੁ=ਪਿਆਰ ਲਈ, ਪਿਆਰ ਵਾਸਤੇ। ਹੇਤਿ ਦਾ ਅਰਥ ਵਾਸਤੇ ਬੀ ਹੁੰਦਾ ਹੈ। (ਅ) ਹਰਿ ਜੀਉ ਦੇ ਪਿਆਰ ਤੇ ਹਿਤ ਕਰਕੇ। **ਵਰੀਆਮੁ=ਬਹਾਦਰ।

†ਸੂਰਾ=ਸੂਰਮਾ। ††ਅਹੰਕਰਣੁ=ਹੰਕਾਰ।

•ਨਿਸਤਾਰਿਆ=ਤਾਰਿਆ ਭਉਜਲ ਤੋਂ। ਮੁਕਤ ਕੀਤਾ।

**ਵਿਗਾੜਿਆ ॥ ਸਭੋ ਵਰਤੈ ਹੁਕਮੁ ਕਿਆ ਕਰਹਿ ਵਿਚਾਰਿਆ ॥ ਆਪਹੁ ਦੂਜੈ ਲਗਿ ਖਸਮੁ ਵਿਸਾਰਿਆ ॥ ਨਾਨਕ ਬਿਨੁ ਨਾਵੈ ਸਭੁ ਦੁਖੁ ਸੁਖੁ ਵਿਸਾਰਿਆ ॥੧॥**

ਮਰਕੇ ਸਾਂਈਂ ਨੂੰ ਪ੍ਰਾਪਤ ਹੋਣਾ ਮੌਤ ਦਾ ਸੰਵਾਰਨਾ ਹੈ, ਮਰਕੇ ਸਾਂਈਂ ਅਪ੍ਰਾਪਤ ਭਟਕਣਾ ਮਰਨੇ ਨੂੰ ਵਿਗਾੜਨਾ ਹੈ)। {ਹੁਣ ਗੁਰੂ ਦਇਆ ਵਿਚ ਆਕੇ ਗਜਾਨੀ ਦੀ ਦ੍ਰਿਸ਼ਟੀ ਫੁਰਮਾਉਂਦੇ ਹਨ।} (ਉਹ) ਵਿਚਾਰੇ ਕੀਹ ਕਰਨ, ਸਾਰੇ ਹੁਕਮ ਵਰਤ ਰਿਹਾ ਹੈ, (ਉਨ੍ਹਾਂ ਨੇ) ਅਪਣੇ ਆਪ ਤੋਂ (ਭਾਵ ਸਰੂਪ ਤੋਂ ਘੁੱਸਕੇ ਤੇ) ਦ੍ਵੈਤ ਵਿਚ ਲੱਗ ਕੇ ਖਸਮ ਨੂੰ ਵਿਸਾਰ ਦਿਤਾ ਹੈ। ਹੇ ਨਾਨਕ! ਨਾਮ ਤੋਂ ਬਿਨਾ ਸਭ ਦੁਖ ਹੀ ਹੈ, (ਜਿਸਨੇ ਨਾਮ ਭੁਲਾ ਦਿਤਾ ਜਾਣੋ ਉਸਨੇ) ਸੁਖ ਨੂੰ ਭੁਲਾ ਦਿਤਾ ਹੈ। (ਕਿਉਂਕਿ ਨਾਮ ਹੀ ਤਾਂ ਸੁਖਦਾਤਾ ਸੀ। ਅਥਵਾ ਸੁਖ ਸਰੂਪ ਪਰਮਾਤਮਾਂ ਜਿਨ੍ਹਾਂ ਨੇ ਭੁਲਾ ਦਿੱਤਾ ਓਹ ਨਾਮ ਤੋਂ ਸੱਖਣੇ ਰਹੇ, ਉਨ੍ਹਾਂ ਲਈ ਸਭ ਦੁਖ ਹੈ)॥੧॥

ਹੁਣ ਅਗੇ ਤੀਸਰੇ ਹੀ ਗੁਰੂ ਜੀ ਦਾ ਸਲੋਕ ਹੈ, ਜਿਸ ਵਿਚ ਹੰਕਾਰ ਦੇ ਮਾਰਨ ਦੀ ਵਿਧਿ ਦੱਸੀ ਹੈ:-

**ਮਃ ੩ ॥ ਗੁਰਿ ਪੂਰੈ ਹਰਿ ਨਾਮੁ ਦਿੜਾਇਆ ਤਿਨਿ ਵਿਚਹੁ ਭਰਮੁ ਚੁਕਾਇਆ ॥ ਰਾਮ ਨਾਮੁ ਹਰਿ ਕੀਰਤਿ ਗਾਈ ਕਰਿ ਚਾਨਣੁ ਮਗੁ ਦਿਖਾਇਆ ॥**

ਪੂਰੇ ਗੁਰੂ ਨੇ ਹਰੀ ਦਾ ਨਾਮ (ਜਿਨ੍ਹਾਂ ਨੂੰ) ਦ੍ਰਿੜ ਕਰਾ ਦਿਤਾ ਉਨ੍ਹਾਂ ਨੇ (ਮਨ) ਵਿਚੋਂ ਭਰਮ ਦੂਰ ਕਰ ਲਿਆ। (ਹਾਂ ਉਨ੍ਹਾਂ ਨੇ) ਰਾਮ ਦਾ ਨਾਮ (ਜਪਿਆ ਤੇ ਨਾਲ ਉਸੇ) ਹਰੀ ਦਾ ਜਸ ਗਾਯਨ ਕੀਤਾ (ਇਸ ਨਾਮ ਤੇ ਕੀਰਤਨ ਤੇ ਪ੍ਰੇਮ ਦਾ) ਚਾਨਣਾ ਕਰਕੇ (ਹਰੀ ਪ੍ਰਾਪਤੀ ਦਾ) ਰਸਤਾ ਦਿਖਾ ਦਿਤਾ। ਭਾਵ, ਨਾਮ ਦੇ ਦ੍ਰਿੜ ਹੋਣ ਨੇ ਭ੍ਰਾਂਤੀ ਭ੍ਰਮ ਦੂਰ ਕਰ ਦਿਤੇ ਤੇ ਹਰਿ ਕੀਰਤਨ ਨੇ ਪ੍ਰੇਮ ਉਪਜਾਕੇ ਹਰੀ ਪ੍ਰਾਪਤੀ ਦਾ ਰਾਹ ਪ੍ਰਕਾਸ਼ ਕਰ ਦਿੱਤਾ ਕਿ ਜਿਨਿ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਇਓ'। ਓਹ ਕੀਕੂੰ? ਉੱਤਰ:-ਪ੍ਰੇਮ ਨਾਲ ਪ੍ਰੀਤਮ ਪਿਆਰਾ ਲਗਦਾ ਲਗਦਾ ਹਉਂ ਮਿਟ ਜਾਂਦੀ ਹੈ ਤੇ 'ਮੈ ਨਾਹੀ ਪ੍ਰਭ ਸਭੁ ਕਿਛੁ ਤੇਰਾ* ਦੀ ਅਵਸਥਾ ਆ ਜਾਂਦੀ ਹੈ। ਉਹੀ ਗਲ ਅਗਲੀ ਤੁਕ ਵਿਚ ਦਸਦੇ ਹਨ ਕਿ ਜਦ)

**ਹਉਮੈ ਮਾਰਿ ਏਕ ਲਿਵ ਲਾਗੀ ਅੰਤਰਿ ਨਾਮੁ ਵਸਾਇਆ॥ ਗੁਰਮਤੀ ਜਮੁ ਜੋਹਿ ਨ ਸਾਕੈ ਸਾਚੈ ਨਾਮਿ ਸਮਾਇਆ ॥**

ਅੰਦਰ ਨਾਮ ਵਸਾ ਲਿਆ ਤਾਂ ਹਉਮੈ ਮਾਰ ਹੋ ਜਾਂਦੀ ਹੈ ਤੇ ਇਕ ਨਾਲ ਲਿਵ ਲੱਗ ਜਾਂਦੀ ਹੈ। (ਇਹ ਹੈ ਤ੍ਰੀਕਾ ਵਿਚੋਂ ਦੁਸ਼ਟ ਅਹਿਕਰਣ ਨੂੰ ਮਾਰਨੇ ਦਾ), (ਸੋ ਜੋ ਕੋਈ) ਗੁਰਮਤਿ ਦੁਆਰਾ ਸੱਚੇ ਦੇ ਨਾਮ ਵਿਚ ਸਮਾ ਗਿਆ ਹੈ (ਉਸ ਵਲ) ਜਮ ਤੱਕ ਨਹੀਂ ਸਕਦਾ (ਭਾਵ ਉਨ੍ਹਾਂ ਨੂੰ ਫੜਨਾ ਤਾਂ ਕਿਤੇ ਰਿਹਾ ਉਨ੍ਹਾਂ ਵਲ ਕੈਰੀ ਅੱਖ ਨਾਲ ਜਮ ਵੇਖ ਨਹੀਂ ਸਕਦਾ)।

**ਸਭੁ ਆਪੇ ਆਪਿ ਵਰਤੈ ਕਰਤਾ ਜੋ ਭਾਵੈ ਸੋ ਨਾਇ ਲਾਇਆ ॥ ਜਨ ਨਾਨਕੁ ਨਾਮੁ ਲਏ ਤਾ ਜੀਵੈ**

ਕਰਤਾਰ ਹੀ ਸਭ ਆਪੇ ਆਪ ਵਰਤ ਰਿਹਾ ਹੈ, (ਪਰ) ਜੋ (ਉਸਨੂੰ) ਚੰਗਾ ਲੱਗ ਜਾਵੇ ਉਸ ਨੂੰ ਨਾਮ ਵਿਚ ਲਾ ਦੇਂਦਾ ਹੈ। ਦਾਸ ਨਾਨਕ (ਦਾ ਤਾਂ ਇਹ ਹਾਲ ਹੈ ਕਿ ਜੇ) ਨਾਮ ਲੈਂਦਾ ਰਹੇ ਤਾਂ

*ਬਿਲਾਵਲ ਮਹਲਾ ੫-੧੧੭।

| | |
|---|---|
| **ਬਿਨੁ ਨਾਵੈ ਖਿਨੁ ਮਰਿ ਜਾਇਆ ॥੨॥** | ਜੀਉਂਦਾ ਹੈ, (ਜੇ) ਨਾਮ ਤੋਂ ਬਿਨਾਂ (ਇਕ) ਖਿਨ (ਆ ਜਾਵੇ ਤਾਂ ਜਾਣੋ) ਮਰ ਜਾਂਦਾ ਹੈ। ('ਸੋ ਜੀਵਿਆ ਜਿਸੁ ਮਨਿ ਵਸਿਆ ਸੋਇ*' ਗੁਰਵਾਕ ਹੈ। ਭਾਵ ਹੈ ਕਿ ਨਾਮ ਆਤਮ ਜੀਵਨ ਹੈ ਕਿਉਂਕਿ ਇਸ ਨਾਲ ਅੰਤਰ ਆਤਮੇ ਵਾਹਿਗੁਰੂ ਨਾਲ ਮਿਲੇ ਰਹੀਦਾ ਹੈ, ਵਿਛੁੜਨਾ ਆਪੇ ਉਸ ਆਤਮ ਜੀਵਨ ਤੋਂ ਪਰੇ ਹੋ ਜਾਣਾ ਹੋਇਆ)। |

ਅਗੇ ਪਉੜੀ ਹੈ, ਜਿਸ ਵਿਚ ਉਸ ਸੂਰੇ ਦਾ ਜ਼ਿਕਰ ਹੈ ਜੋ ਸਤਿਸੰਗ ਨੂੰ ਪ੍ਰਾਪਤ ਹੋਕੇ ਰਾਹੇ ਪੈ ਗਿਆ। ਨਾਮ ਤੇ ਨਾਲ ਨਾਮ ਪ੍ਰੇਮੀ ਦੀ ਮਹਿਮਾਂ ਹੈ।

| | |
|---|---|
| **ਪਉੜੀ ॥ ਜੋ ਮਿਲਿਆ ਹਰਿ ਦੀਬਾਣ ਸਿਉ ਸੋ ਸਭਨੀ ਦੀਬਾਣੀ ਮਿਲਿਆ ॥ ਜਿਥੈ ਓਹੁ ਜਾਇ ਤਿਥੈ ਓਹੁ ਸੁਰਖਰੂ ਉਸਕੈ ਮੁਹਿ ਡਿਠੈ ਸਭ ਪਾਪੀ ਤਰਿਆ ॥ ਓਸੁ ਅੰਤਰਿ ਨਾਮੁ ਨਿਧਾਨੁ ਹੈ ਨਾਮੋ ਪਰਵਰਿਆ ॥ ਨਾਉ ਪੂਜੀਐ ਨਾਉ ਮੰਨੀਐ ਨਾਇ ਕਿਲਵਿਖ ਸਭ ਹਿਰਿਆ ॥ ਜਿਨੀ ਨਾਮੁ ਧਿਆਇਆ ਇਕ ਮਨਿ ਇਕ ਚਿਤਿ ਸੇ ਅਸਥਿਰੁ ਜਗਿ ਰਹਿਆ ॥੧੧॥** | ਜੋ (ਪੁਰਖ) ਹਰੀ ਦੇ ਦਰਬਾਰ** (ਸਤਿਸੰਗ) ਨੂੰ ਮਿਲਿਆ ਹੈ, ਸੋ (ਜਾਣੋ) ਸਾਰੇ ਦਰਬਾਰਾਂ ਨੂੰ ਮਿਲਿਆ ਹੈ। (ਭਾਵ ਹਰੀ ਦੇ ਸਤਿਸੰਗ ਵਿਚ ਰਹਿਕੇ ਜੋ ਸਤਿਸੰਗੀ ਹੋ ਗਿਆ ਹੈ ਉਸ ਦੀ ਰਹਿਤ ਬਹਿਤ ਤੇ ਪਜਾਰ ਦੀ ਵਰਤੋਂ ਐਸੀ ਹੋ ਜਾਂਦੀ ਹੈ ਕਿ ਸਾਰੇ ਸੰਗਾਂ ਵਿਚ ਉਹ ਅਪਣਾਇਆ ਜਾਂਦਾ ਹੈ।) ਜਿਥੇ ਉਹ ਜਾਵੇਗਾ ਉਥੇ ਹੀ ਉਹ ਉੱਜਲ ਮੁਖ† ਹੋਵੇਗਾ, ਉਸ ਦਾ ਮੂੰਹ ਦੇਖਕੇ ਸਾਰੇ (ਦੇਖਣ ਵਾਲੇ) ਪਾਪੀ ਤਰ ਜਾਣਗੇ। (ਕਿਉਂਕਿ) ਉਸ ਦੇ ਅੰਦਰ ਨਾਮ ਦਾ ਖਜ਼ਾਨਾ†† ਹੈ, (ਤੇ ਇਹ ਖਜ਼ਾਨਾ) ਨਾਮ ਨਾਲ ਹੀ ਸੁਰੱਖਜਤ• ਹੈ। (ਤਾਂ ਤੇ) ਨਾਮ ਨੂੰ ਪੂਜੀਏ ਨਾਮ ਦੀ ਮਾਨਤਾ ਕਰੀਏ (ਕਿਉਂਕਿ) ਨਾਮ ਨਾਲ ਹੀ ਸਾਰੇ ਪਾਪ ਦੂਰ ਹੁੰਦੇ ਹਨ। (ਗੱਲ ਕੀਹ) ਜਿਨ੍ਹਾਂ ਨੇ ਇਕ ਮਨ ਤੇ ਇਕ ਚਿਤ ਨਾਲ ਨਾਮ ਧਿਆਇਆ ਹੈ ਓਹ ਜਗਤ ਵਿਚ ਥਿਰ ਰਹੇ ਹਨ॥੧੧॥ |

{ਪਉੜੀ ਬਾਰ੍ਹਵੀਂ}

**ਪ੍ਰਾਕ੍ਥਨ**- ਥਿਰ ਦਾ ਕੀਹ ਭਾਵ ਹੈ? ਇਸ ਸ਼ਲੋਕ ਵਿਚ ਉਸ ਦਾ ਪ੍ਰਕਾਰ ਦੱਸਿਆ ਹੈ, ਤੇ ਪ੍ਰਾਪਤੀ ਦਾ ਰਾਹ ਕਿਹਾ ਹੈ, ਵਿਘਨਕਾਰੀ ਮੈਲ ਦੇ ਉਤਾਰਨੇ ਦੀ ਵਿਧੀ ਬੀ ਦੱਸੀ ਹੈ।

| ਮੂਲ | ਅਰਥ |
|---|---|
| **ਸਲੋਕ ਮਃ ੩ ॥ ਆਤਮਾ ਦੇਉ ਪੂਜੀਐ ਗੁਰ ਕੈ ਸਹਜਿ ਸੁਭਾਇ॥** | ਪ੍ਰਕਾਸ਼ ਸਰੂਪ ਆਤਮਾ (=ਪਰਮਾਤਮਾ)•• ਨੂੰ ਗੁਰੂ ਦੇ (ਦੱਸੇ ਤ੍ਰੀਕੇ) ਨਾਲ ਪੂਜੀ ਦਾ ਹੈ (ਜੋ ਤ੍ਰੀਕਾ ਕਿ ਹਠ ਤਪ ਦਾ ਨਹੀਂ ਪਰ) ਸਹਿਜ ਦਾ ਹੈ ਤੇ ਸੁਭਾਵਕ ਹੈ। (ਉਹ ਇਹ ਹੈ ਕਿ ਸਾਡੇ |

*ਮਾਝ ਵਾਰ ਮ:੧-੧੦।

**ਦੀਬਾਣ={ਅ:, ਦੀਵਾਨ} ਸਭਾ। ਸੰਗ। ਭਾਵ ਸਤਿਸੰਗ।

†ਸੁਰਖਰੂ={ਫਾ:,} ਲਾਲ ਮੂੰਹ ਵਾਲਾ। ਭਾਵ ਹੈ ਆਨੰਦ ਪ੍ਰਸੰਨ। ਉਜਲੇ ਮੂੰਹ ਵਾਲਾ।

††ਨਿਧਾਨੁ=ਖਜ਼ਾਨਾ। •ਪਰਵਰਿਆ=ਪਰਵਾਰਿਤ ਹੈ। ਘੇਰਿਆ ਅਰਥਾਤ ਸੁਰੱਖਜਤ ਹੈ।

••ਆਤਮਾ ਦੇਉ=ਪ੍ਰਕਾਸ਼ ਸਰੂਪ ਆਤਮਾ। ਮੁਰਾਦ ਹੈ ਵਾਹਿਗੁਰੂ, ਅਕਾਲ ਪੁਰਖ।

**ਆਤਮੇ ਨੋ ਆਤਮੇ ਦੀ ਪ੍ਰਤੀਤਿ ਹੋਇ ਤਾ ਘਰ ਹੀ ਪਰਚਾ ਪਾਇ ॥ ਆਤਮਾ ਅਡੋਲੁ ਨ ਡੋਲਈ ਗੁਰ ਕੈ ਭਾਇ ਸੁਭਾਇ ॥ ਗੁਰ ਵਿਣੁ ਸਹਜੁ ਨ ਆਵਈ ਲੋਭੁ ਮੈਲੁ ਨ ਵਿਚਹੁ ਜਾਇ ॥ ਖਿਨੁ ਪਲੁ ਹਰਿ ਨਾਮੁ ਮਨਿ ਵਸੈ ਸਭ ਅਠਸਠਿ ਤੀਰਥ ਨਾਇ ॥**

ਅੰਦਰਲੇ) ਆਤਮਾ ਨੂੰ*(ਜਦ ਪਰਮ) ਆਤਮਾ ਦੀ** ਪ੍ਰਤੀਤੀ ਹੋ ਆਉਂਦੀ ਹੈ ਤਾਂ ਸਰੀਰ ਦੇ ਵਿਚ ਹੀ (ਦੋਹਾਂ ਦੀ ਜਾਣ ਪਹਿਚਾਣ ਹੋ ਜਾਂਦੀ ਹੈ ਭਾਵ) ਲੱਖਤਾ ਹੋ ਜਾਂਦੀ† ਹੈ। (ਤਦੋਂ) ਜੀਵ ਆਤਮਾ ਅਡੋਲ ਹੋ ਜਾਂਦਾ ਹੈ (ਫੇਰ ਪਹਿਲੇ ਵਾਙੂ) ਡੋਲਦਾ ਨਹੀਂ ਹੈ, (ਪਰ ਇਹ ਪ੍ਰਾਪਤੀ ਤਾਂ ਹੁੰਦੀ ਹੈ ਜੋ) ਗੁਰੂ ਦੇ ਪ੍ਰੇਮ ਵਿਚ†† (ਜੀਵ ਲੱਗੇ ਤੇ ਉਸ ਦੇ) ਸੁਭਾਵ ਦਾ• (ਭਾਵ ਉਸ ਵਰਗਾ ਸਹਿਜ ਸੇਵੀ) ਹੋ ਜਾਵੇ, (ਹਾਂ) ਗੁਰੂ ਤੋਂ ਬਿਨਾ ਸਹਿਜ•• (ਦੀ ਅਵਸਥਾ) ਨਹੀਂ ਆਉਂਦੀ (ਕਿਉਂਕਿ ਉਸ ਦੇ ਸਤਿਸੰਗ ਬਿਨਾਂ) ਲੋਭ ਦੀ ਮੈਲ ਅੰਦਰੋਂ (ਜੋ ਜੀਵ ਨੂੰ ਆਛਾਦਨ ਕਰ ਰਹੀ ਹੈ) ਦੂਰ ਨਹੀਂ ਹੁੰਦੀ ਹੈ। (ਪਰ) ਜੇ ਖਿਨ ਪਲ ਹਰੀ ਦਾ ਨਾਮ ਮਨ ਦੇ ਵਿਚ ਵੱਸ ਜਾਵੇ (ਤਾਂ ਉਹ ਮੈਲ ਦੂਰ ਹੁੰਦੀ ਹੈ ਮਾਨੋ ਉਸ ਨੇ) ਅਠਾਹਠ (ਕੀਹ) ਸਾਰੇ (ਹੀ) ਤੀਰਥ ਨਹਾ ਲਏ ਹਨ (ਭਾਵ ਜੋ ਸਾਰੇ ਤੀਰਥਾਂ ਦੇ ਇਸ਼ਨਾਨ ਦਾ ਫਲ ਮੰਨਿਆ ਹੈ, ਉਸ ਨੂੰ ਉਹ ਪ੍ਰਾਪਤ ਹੋ ਜਾਂਦਾ ਹੈ। {ਪ੍ਰਸ਼ਨ:ਆਤਮਾਂ ਤਾਂ ਸ੍ਵਛ ਹੈ ਇਸ ਨੂੰ ਮੈਲ ਕਿਵੇਂ ਲੱਗ ਜਾਂਦੀ ਹੈ? ਉੱਤਰ:}

**ਸਚੇ ਮੈਲੁ ਨ ਲਗਈ ਮਲੁ ਲਾਗੈ ਦੂਜੈ ਭਾਇ ॥**

ਸਚੇ● (=ਸ਼ੁਧ ਆਤਮਾ) ਨੂੰ ਮੈਲ ਨਹੀਂ ਲਗਦੀ, ਮੈਲ ਤਾਂ ਲਗਦੀ ਹੈ ਜਦ ਦ੍ਵੈਤ ਭਾਵਨਾ ਆ ਜਾਂਦੀ ਹੈ (ਭਾਵ ਜਦ ਮਨ ਈਸ਼੍ਵਰ ਤੋਂ ਛੁਟ ਕਿਸੇ ਹੋਰ ਪਾਸੇ ਲੱਗਾ ਰਹੇ ਤਾਂ ਮੈਲ ਲਗਦੀ ਹੈ)।

**ਧੋਤੀ ਮੂਲਿ ਨ ਉਤਰੈ ਜੇ ਅਠਸਠਿ ਤੀਰਥ ਨਾਇ ॥ ਮਨਮੁਖ ਕਰਮ ਕਰੇ ਅਹੰਕਾਰੀ ਸਭੁ ਦੁਖੋ ਦੁਖੁ ਕਮਾਇ ॥ ਨਾਨਕ ਮੈਲਾ ਊਜਲੁ ਤਾ ਥੀਐ ਜਾ ਸਤਿਗੁਰ ਮਾਹਿ ਸਮਾਇ ॥੧॥**

(ਉਹ ਮੈਲ ਫੇਰ ਦੇਹ ਦੇ) ਧੋਤਿਆਂ ਮੂਲੋਂ ਨਹੀਂ ਉਤਰਦੀ ਚਾਹੇ (ਕੋਈ) ਅਠਾਹਠ ਤੀਰਥਾਂ ਤੇ ਨਹਾ ਲਵੇ। (ਕਿਉਂਕਿ) ਮਨਮੁਖ (ਜਿਤਨੇ) ਕਰਮ ਕਰਦਾ ਹੈ ਹੰਕਾਰ ਨਾਲ ਕਰਦਾ ਹੈ (ਉਹ ਮੈਲ ਨਹੀਂ ਧੋਂਦਾ ਉਹ ਤਾਂ ਮਾਨੋਂ) ਦੁਖ ਹੀ ਦੁਖ ਕਮਾਉਂਦਾ ਹੈ (ਅਰਥਾਤ ਸਹੇੜਦਾ ਹੈ।) ਹੇ ਨਾਨਕ! ਮੈਲਾ (ਹੋਇਆ ਮਨ) ਤਾਂ ਹੀ ਨਿਰਮਲ ਹੁੰਦਾ ਹੈ ਜੇ ਸਤਿਗੁਰੂ ਵਿਚ ਸਮਾ ਜਾਵੇ (ਭਾਵ ਗੁਰੂ ਦਾ ਸਤਿਸੰਗ ਕਰਕੇ ਗੁਰੂ ਦੇ ਸੁਭਾਵ ਦਾ ਸਹਿਜ ਅਵਸਥਾ ਵਿਚ ਰਹਿਣੀ ਵਾਲਾ ਹੋ ਜਾਵੇ)॥੧॥

---

*ਆਤਮੇ ਨੋ=ਆਤਮਾ ਨੂੰ, ਭਾਵ ਹੈ ਸਰੀਰ ਵਿਚ ਵਸਦੇ ਜੀਵ ਆਤਮਾ ਨੂੰ।

**ਆਤਮੇ ਦੀ =ਵਯਾਪਕ ਆਤਮਾ ਦੀ,ਭਾਵ ਪਰਮਾਤਮਾ ਦੀ।

†ਪਰਚਾ=ਵਾਕਫੀ, ਭਾਵ ਹੈ 'ਲੱਖਤਾ' ਮੁਹਾਵਰੇ ਵਿਚ 'ਪਰਚਾ ਪੈਣਾ' ਇਕ ਦੂਜੇ ਦੇ ਆਪੋ ਵਿਚ ਹਿਲ ਮਿਲ ਜਾਣ ਨੂੰ ਬੀ ਆਖਦੇ ਹਨ। ††ਭਾਇ=ਪ੍ਰੇਮ ਵਿਚ।

•ਸੁਭਾਇ=ਸੁਭਾਵ ਵਰਗਾ।

ਭਾਇ ਸੁਭਾਇ ਦਾ ਅਰਥ 'ਗੁਰੂ ਦੇ ਸੁਭਾਵਕ ਪ੍ਰੇਮ ਨਾਲ' ਬੀ ਕਰਦੇ ਹਨ ਅਥਵਾ ਗੁਰੂ ਦੇ ਪ੍ਰੇਮ ਨਾਲ ਨਿਹਚਾ ਧਾਰਕੇ ਸੁਭਾਇਮਾਨ ਹੋਏ ਹਨ।

••ਸਹਿਜ=ਸਹਿਜ ਅਵਸਥਾ, ਪੂਰਨ ਪਦ।

● ਸਚੇ=ਸੱਚੇ ਨੂੰ, ਸੱਤਯ ਸਰੂਪ ਨੂੰ। ਸ੍ਵਛ ਯਾ ਸ਼ੁਧ ਆਤਮਾਂ ਨੂੰ।

ਅਗਲੇ ਸ਼ਲੋਕ ਵਿਚ ਮਨਮੁਖ ਦਾ ਪਰਮਾਰਥ ਵਿਚ ਨਾ ਲਗਣ ਦਾ ਤੇ ਗੁਰਮੁਖ ਦੇ ਲਗਣ ਦਾ ਵੇਰਵਾ ਦੱਸਦੇ ਹਨ:-

**ਮਃ ੩ ॥ ਮਨਮੁਖੁ ਲੋਕੁ ਸਮਝਾਈਐ ਕਦਹੁ ਸਮਝਾਇਆ ਜਾਇ ॥ ਮਨਮੁਖੁ ਰਲਾਇਆ ਨਾ ਰਲੈ ਪਇਐ ਕਿਰਤਿ ਫਿਰਾਇ ॥**

**ਲਿਵ ਧਾਤੁ ਦੁਇ ਰਾਹ ਹੈ ਹੁਕਮੀ ਕਾਰ ਕਮਾਇ ॥**

ਮਨਮੁਖ ਪੁਰਖ* ਨੂੰ (ਜੇ ਸਮਝਾਈਏ ਤਾਂ ਬੀ ਉਹ) ਕਦੇ ਸਮਝਾਇਆ ਨਹੀਂ ਜਾ ਸਕਦਾ। ਮਨਮੁਖ (ਨੂੰ ਜੇ ਸਤਿਸੰਗ ਵਿਚ ਕਿ ਪਰਮਾਤਮਾਂ ਦੇ ਧਜ਼ਾਨ ਸਿਮਰਣ ਵਿਚ ਰਲਾਇਆ ਚਾਹੋ ਤਾਂ ਉਹ ਤੁਹਾਡੇ ਯਤਨ ਨਾਲ) ਰਲਾਇਆ (ਬੀ) ਨਹੀਂ ਰਲੇਗਾ (ਉਹ ਤਾਂ ਅਪਣੇ) ਕੀਤੇ ਕਰਮਾਂ ਤੋਂ ਪਏ (ਸੁਭਾਵ ਅਨੁਸਾਰ) ਪਿਆ ਭਟਕੇਗਾ। (ਭਾਈ!) ਰਾਹ (ਤਾਂ) ਦੋ (ਹੀ) ਹਨ, (ਇਕ ਹੈ) ਲਿਵ (ਪਰਮਾਤਮਾ ਦੇ ਧਜ਼ਾਨ ਸਿਮਰਨ ਵਿਚ ਜੁੜਨਾ, ਦੂਜਾ ਹੈ) ਧਾਤੁ (ਸੰਸਾਰਕ ਪਦਾਰਥਾਂ ਦੇ ਮਗਰ ਧਾਵਨਾ ਅਰਥਾਤ ਤ੍ਰਿਸ਼ਨਾ ਦਾ, ਸੋ ਦੋਏ ਰਸਤਿਆਂ ਦੇ ਪੰਧਾਊ) ਹੁਕਮ ਅਨੁਸਾਰ ਕਾਰ ਕਮਾਉਂਦੇ ਹਨ। (ਹੁਕਮ ਕੀਤੇ ਕਰਮਾ ਮੂਜਬ ਪੈਂਦਾ ਹੈ। ਇਹ ਗੱਲ ਕਈ ਥਾਈਂ ਦੱਸ ਆਏ ਹਨ। ਯਥਾ:- ਹੁਕਮਿ ਚਲਾਏ ਆਪਣੈ ਕਰਮੀ ਵਹੈ ਕਲਾਮ॥ {ਸਾਰੰਗ ਵਾਰ ਮ:੧-੯}

**ਗੁਰਮੁਖਿ ਆਪਣਾ ਮਨੁ ਮਾਰਿਆ ਸਬਦਿ ਕਸਵਟੀ ਲਾਇ ॥ ਮਨ ਹੀ ਨਾਲਿ ਝਗੜਾ ਮਨ ਹੀ ਨਾਲਿ ਸਥ ਮਨ ਹੀ ਮੰਝਿ ਸਮਾਇ ॥ ਮਨੁ ਜੋ ਇਛੇ ਸੋ ਲਹੈ ਸਚੈ ਸਬਦਿ ਸੁਭਾਇ ॥ ਅੰਮ੍ਰਿਤ ਨਾਮੁ ਸਦ ਭੁੰਚੀਐ ਗੁਰਮੁਖਿ ਕਾਰ ਕਮਾਇ ॥ ਵਿਣੁ ਮਨੈ ਜਿ ਹੋਰੀ ਨਾਲਿ ਲੁਝਣਾ ਜਾਸੀ ਜਨਮੁ**

(ਲਿਵ ਮਾਰਗ ਵਾਲਾ ਭਾਵ) ਗੁਰਮੁਖ ਅਪਣੇ ਮਨ ਨੂੰ ਮਾਰਦਾ ਹੈ ਤੇ (ਗੁਰੂ ਦੇ ਦਿਤੇ) ਉਪਦੇਸ਼ ਦੀ ਕਸਵਟੀ ਤੇ ਲਾ ਲਾ ਕੇ (ਦੇਖਦਾ ਰਹਿੰਦਾ ਹੈ ਕਿ ਅਜੇ ਠੀਕ ਮਰਿਆ ਹੈ ਕਿ ਨਹੀਂ। ਗੁਰਮੁਖ ਇਉਂ) ਅਪਣੇ ਮਨ ਹੀ ਨਾਲ ਝਗੜਦਾ ਰਹਿੰਦਾ ਹੈ, ਮਨ ਨਾਲ ਹੀ ਸਥ**(ਬਿਠਾਉਂਦਾ ਹੈ। ਅਰਥਾਤ ਮਨ ਨੂੰ ਹੀ ਪੰਚਾਯਤ ਬਣਾਕੇ ਨਿਰਣੇ ਕਰਵਾਉਂਦਾ ਹੈ, ਇਸਤਰ੍ਹਾਂ ਨਿਰਣੇ ਕਰਕੇ ਮਨ ਨੂੰ ਜਿੱਤ ਕੇ) ਮਨ ਹੀ ਵਿਚ (ਜੋ ਆਤਮਾ ਹੈ ਉਸ ਵਿਚ) ਸਮਾਇਆ ਰਹਿੰਦਾ ਹੈ। (ਸਮਾਇਆ ਮਨ ਨਿਰਇਛਤ ਹੁੰਦਾ ਹੈ ਪਰ ਜੇ ਇਹ) ਮਨ (ਕੁਛ ਇਛਾ ਕਰੇ ਤਾਂ) ਸੱਚੇ ਸ਼ਬਦ ਵਿਚ ਸੁਹਣੀ ਭਾਵਨਾ ਹੋਣ ਕਰਕੇ ਉਸਨੂੰ ਜੋ ਕੁਛ ਚਾਹੇਗਾ ਪ੍ਰਾਪਤ ਹੋ ਜਾਏਗਾ। (ਉਵ) ਗੁਰਮੁਖ (ਅਪਣੀ) ਕਾਰ ਕਮਾਉਂਦਾ ਰਹਿੰਦਾ ਹੈ, (ਉਹ ਇਹ ਹੈ ਕਿ ) ਅੰਮ੍ਰਿਤ ਰੂਪ ਨਾਮ ਨੂੰ (ਹੀ) ਸਦਾ ਖਾਂਦਾ† (ਭਾਵ ਮਾਣਦਾ) ਰਹਿੰਦਾ ਹੈ। (ਸੋ ਪਿਛੇ ਕਹੇ ਅਨੁਸਾਰ ਮਨ ਨਾਲ ਝਗੜ ਕੇ ਮਨ ਨੂੰ ਜਿੱਤਣਾ ਚਾਹੀਏ) ਬਿਨਾ ਮਨ ਦੇ ਹੋਰ ਕਿਸੇ ਨਾਲ ਜੋ ਝਗੜਾ†† ਕਰਦਾ ਹੈ ਉਹ (ਮਨੁੱਖਾ) ਜਨਮ (ਬਿਰਥਾ) ਗੁਆ

---

*ਲੋਕੁ=ਲੋਕ ਏਥੇ ਇਕ ਵਚਨ ਹੈ, ਇਸਦਾ ਅਰਥ 'ਲੋਕਾਂ ਨੂੰ' ਨਹੀਂ ਬਣਦਾ, ਪਰ ਇਕ ਵਜ਼ਕਤੀ ਅਰਥਾਤ ਮਨਮੁਖ ਪੁਰਖ ਨੂੰ।　**ਸਥ=ਕਿਸੇ ਗਲ ਦਾ ਫੈਸਲਾ ਭਾਈਚਾਰਾ ਯਾ ਪੰਚੈਤ ਬਿਠਾ ਕੇ ਕਰਾਉਣਾ।

†ਭੁੰਚੀਏ=ਖਾਈਏ। ਖਾਂਦਾ ਹੈ, ਮਾਣਦਾ ਹੈ।　††ਲੁਝਣਾ= ਲੜਨਾ। ਝਗੜਨਾ।

**ਗਵਾਇ ॥ ਮਨਮੁਖੀ ਮਨਹਠਿ ਹਾਰਿਆ ਕੂੜੁ ਕੁਸਤੁ ਕਮਾਇ ॥ ਗੁਰ ਪਰਸਾਦੀ ਮਨੁ ਜਿਣੈ ਹਰਿ ਸੇਤੀ ਲਿਵ ਲਾਇ ॥ ਨਾਨਕ ਗੁਰਮੁਖਿ ਸਚੁ ਕਮਾਵੈ ਮਨਮੁਖਿ ਆਵੈ ਜਾਇ ॥ ੨ ॥**

ਜਾਏਗਾ। (ਹੋਰਨਾ ਨਾਲ ਲੜਨ ਵਾਲੇ) ਮਨਮੁਖਾਂ ਨੇ ਮਨ ਦੇ ਹਠ ਦੇ ਕਾਰਣ ਕੂੜ ਕੁਸਤਿ ਕਮਾ ਕਮਾ ਕੇ (ਅਪਣਾ ਜਨਮ ਅਫਲ) ਗੁਆ* ਹੀ ਲਿਆ ਹੈ। (ਸੋ ਗੁਰਮੁਖ ਨੂੰ ਲੋੜੀ ਦਾ ਹੈ ਕਿ) ਗੁਰੂ ਦੀ ਕਿਰਪਾ ਨਾਲ (ਅਪਣੇ) ਮਨ ਨੂੰ ਜਿੱਤੀ ਰਖੇ ਤੇ ਹਰੀ ਨਾਲ ਲਿਵ ਲਾਈ ਰਖੇ। (ਫੁਰਮਾਉਂਦੇ ਹਨ ਗੁਰੂ) ਨਾਨਕ! ਗੁਰਮੁਖ ਸੱਚ ਕਮਾਉਂਦਾ ਹੈ (ਭਾਵ ਨਾਮ ਦੁਆਰਾ ਮਨ ਜਿੱਤਕੇ ਲਿਵ ਲਾਉਂਦਾ ਹੈ ਤੇ ਸੱਤਜ ਸਰੂਪ ਨੂੰ ਪ੍ਰਾਪਤ ਹੋ ਜਾਂਦਾ ਹੈ ਇਸ ਤਰ੍ਹਾਂ ਉਹ ਜਨਮ ਮਰਨ ਰਹਿਤ ਹੋ ਜਾਂਦਾ ਹੈ ਪਰ) ਮਨਮੁਖ (ਕੂੜ ਵਿਚ ਰਹਿਣ ਕਰਕੇ ਕਰਮ ਜਾਲ ਵਿਚੋਂ ਨਿਕਲ ਨਹੀਂ ਸਕਦਾ ਇਸ ਕਰਕੇ) ਜਨਮ ਮਰਨ (ਦੇ ਗੇੜ) ਵਿਚ ਹੀ ਰਹਿੰਦਾ ਹੈ॥੨॥

ਅਗੇ ਪਉੜੀ ਵਿਚ ਗੁਰਮੁਖ ਦੇ ਅੱਖੀਂ ਦੇਖਣ ਦਾ ਜ਼ਿਕਰ ਹੈ:-

**ਪਉੜੀ ॥ ਹਰਿ ਕੇ ਸੰਤ ਸੁਣਹੁ ਜਨ ਭਾਈ ਹਰਿ ਸਤਿਗੁਰ ਕੀ ਇਕ ਸਾਖੀ ॥ ਜਿਸੁ ਧੁਰਿ ਭਾਗੁ ਹੋਵੈ ਮੁਖਿ ਮਸਤਕਿ ਤਿਨਿ ਜਨਿ ਲੈ ਹਿਰਦੈ ਰਾਖੀ ॥ ਹਰਿ ਅੰਮ੍ਰਿਤ ਕਥਾ ਸਰੇਸਟ ਊਤਮ ਗੁਰ ਬਚਨੀ ਸਹਜੇ ਚਾਖੀ ॥ ਤਹ ਭਇਆ ਪ੍ਰਗਾਸੁ ਮਿਟਿਆ ਅੰਧਿਆਰਾ ਜਿਉ ਸੂਰਜ ਰੈਣਿ ਕਿਰਾਖੀ ॥ ਅਦਿਸਟੁ ਅਗੋਚਰੁ ਅਲਖੁ ਨਿਰੰਜਨੁ ਸੋ ਦੇਖਿਆ ਗੁਰਮੁਖਿ ਆਖੀ॥੧੨॥**

ਹੇ ਹਰੀ ਦੇ ਸੰਤੋ, ਹੇ ਹਰੀ ਜਨੋਂ, ਹੇ ਭਾਈਓ! ਹਰਿ (ਦੇ ਮਿਲਾਪ ਦੀ) ਇਕ ਸਤਿਗੁਰ ਦੀ ਸਾਖੀ** ਸੁਣੋ। ਜਿਸ ਦੇ ਮੂੰਹ ਮੱਥੇ ਉਤੇ ਧੁਰੋਂ ਭਾਗ (ਲਿਖਿਆ ਹੋਇਆ) ਹੋਵੇ, ਉਸ ਜਨ ਨੇ (ਇਹ) ਹਿਰਦੇ ਵਿਚ ਧਾਰਨ ਕਰ ਲਈ ਹੈ।(ਜਿਨ੍ਹਾਂ ਨੇ) ਹਰੀ ਦੀ (ਇਹ) ਅੰਮ੍ਰਿਤ, ਉੱਤਮ ਤੇ ਸ੍ਰੇਸ਼ਟ ਕਥਾ ਗੁਰੂ ਦੇ ਬਚਨਾਂ ਦੁਆਰਾ ਸਹਿਜੇ ਹੀ ਚੱਖੀ ਹੈ (ਭਾਵ ਪ੍ਰਾਪਤ ਕਰਕੇ ਧਾਰਨ ਕਰ ਲਈ ਹੈ) ਓਥੇ (ਉਹਨਾਂ ਨੂੰ ਗਜਾਨ ਦਾ) ਚਾਨਣਾ ਹੋ ਗਿਆ (ਤੇ ਅਗਜਾਨ ਦਾ) ਹਨੇਰਾ ਮਿਟ ਗਿਆ ਜਿਵੇਂ ਸੂਰਜ ਦੀ ਖਿਚੀ† ਹੋਈ ਰਾਤ (ਮਿਟ ਜਾਂਦੀ ਹੈ)। (ਐਉਂ ਭਾਈ!) ਨਜ਼ਰ ਨਾ ਆ ਸਕਣ ਵਾਲਾ, ਇੰਦ੍ਰਿਆਂ ਦੀ ਪਹੁੰਚ ਤੋਂ ਪਰੇ, ਲੱਖਤਾ ਤੋਂ ਦੂਰ ਤੇ ਮਾਇਆ ਤੋਂ ਰਹਿਤ†† (ਜੋ ਪਰਮਾਤਮਾ ਹੈ) ਸੋ ਗੁਰਮੁਖ ਅੱਖੀਂ• ਦੇਖ ਲੈਂਦੇ ਹਨ ਜਿਵੇਂ ਭਗਤ ਰਵਿਦਾਸ ਨੇ ਬੀ ਕਿਹਾ ਹੈ :-

ਰਵਿ ਪ੍ਰਗਾਸ ਰਜਨੀ ਜਥਾ ਗਤਿ ਜਾਨਤ ਸਭ ਸੰਸਾਰ॥
ਪਾਰਸ ਮਾਨੋ ਤਾਬੋ ਛੁਏ ਕਨਕ ਹੋਤ ਨਹੀ ਬਾਰ॥

{ਗਉੜੀ ਬੈਰਾਗਣਿ ਰਵਿਦਾਸ ਜੀ

*ਹਾਰਿਆ=ਭਾਵ ਅਫਲ ਗੁਆ ਲਿਆ ਹੈ।

**ਸਾਖੀ=ਸਿਖਿਆ। ਸਾਖੀ= ਅੱਖੀਂ ਡਿਠੀ ਗਲ, ਭਾਵ ਗੁਰੂ ਦੇ ਤਜਰਬੇ ਵਿਚ ਆਈ ਤੇ ਉਸ ਦੀ ਦੱਸੀ ਗਲ। ਸਾਖੀ ਪਦ ਦੀ ਵਿਸ਼ੇਸ਼ ਵੀਚਾਰ ਲਈ ਦੇਖੋ ਏਸੇ ਵਾਰ ਦੀ ਪਉੜੀ ਵੀਹਵੀਂ ਦੇ ਪਦ ਸਾਖੀਐ ਦੀ ਹੇਠਲੀ ਟੂਕ।

†ਕਿਰਾਖੀ=ਖਿੱਚੀ ਹੋਈ। ਕਿਰਾਖੀ ਦਾ ਅਰਥ ਮੇਟ ਦਿਤੀ ਬੀ ਕਰਦੇ ਹਨ। ਜਿਵੇਂ ਸੂਰਜ ਨੇ ਰਾਤ ਮੇਟ ਦਿੱਤੀ।

††ਅਦਿਸਟੁ=ਜੋ ਅਖਾਂ ਨਾਲ ਦਿੱਸਣ ਦਾ ਵਿਸ਼ਯ ਨਾ ਹੋਵੇ। ਅਗੋਚਰੁ=ਜੋ ਕਿਸੇ ਬੀ ਇੰਦ੍ਰੈ ਨਾਲ ਨਾ ਭਲੀਵੇ। ਅਲਖੁ=ਜੋ ਮਨ ਕਰ ਨਾ ਲਖਿਆ ਜਾਵੇ। ਨਿਰੰਜਨੁ =ਜੋ ਮਾਯਾ ਤੋਂ ਰਹਿਤ ਹੋਵੇ।

•ਆਖੀ=ਆਖੀਂ=ਅੱਖਾਂ ਨਾਲ।

{ਪਉੜੀ ਤੇਰ੍ਹਵੀਂ}

**ਪ੍ਰਾਕ੍ਰਥਨ-** ਤੇਰ੍ਹਵੀਂ ਪਉੜੀ ਦੇ ਪਹਿਲੇ ਸ਼ਲੋਕਾਂ ਵਿਚ ਮਾਯਕ ਪ੍ਰੇਮੀ ਤੇ ਇਤਰ ਦੇਵਾਂ ਦੇ ਪੂਜਕ ਲਈ, ਅਤੇ ਪਉੜੀ ਵਿਚ ਸਾਂਝਾ ਉਪਦੇਸ਼ ਨਾਮ ਦਾ ਹੈ।

| ਮੂਲ | ਅਰਥ |
|---|---|
| **ਸਲੋਕੁ ਮਃ ੩ ॥ ਸਤਿਗੁਰੁ ਸੇਵੇ ਆਪਣਾ ਸੋ ਸਿਰੁ ਲੇਖੈ ਲਾਇ ॥ ਵਿਚਹੁ ਆਪੁ ਗਵਾਇ ਕੈ ਰਹਨਿ ਸਚਿ ਲਿਵ ਲਾਇ ॥ ਸਤਿਗੁਰੁ ਜਿਨੀ ਨ ਸੇਵਿਓ ਤਿਨਾ ਬਿਰਥਾ ਜਨਮੁ ਗਵਾਇ ॥ ਨਾਨਕ ਜੋ ਤਿਸੁ ਭਾਵੈ ਸੋ ਕਰੇ ਕਹਣਾ ਕਿਛੂ ਨ ਜਾਇ ॥ ੧ ॥** | (ਜੋ) ਅਪਣੇ ਸਤਿਗੁਰੂ ਨੂੰ ਸੇਵਦੇ*ਹਨ (ਹਾਂ, ਓਹ ਜੋ) ਆਪਣੇ ਆਪਨੂੰ (=ਆਪਾ ਭਾਵ ਨੂੰ) ਵਿਚੋਂ ਗੁਆ ਕੇ ਸਚ (=ਸੱਤਜ ਸਰੂਪ) ਵਿਚ ਲਿਵ ਲਾਈ ਰਖਦੇ ਹਨ ਓਹ ਸਿਰ ਲੇਖੇ ਲਗਦੇ ਹਨ। (ਭਾਵ, ਜੋ ਵਿਚੋਂ ਆਪਾ ਭਾਵ ਗੁਆ ਕੇ ਗੁਰੂ ਸੇਵਾ ਕਰਦੇ ਹਨ, ਤੇ ਸੱਚੇ ਵਿਚ ਲਿਵ ਲਾਉਂਦੇ ਹਨ ਉਹੀ ਕਬੂਲ ਪੈਂਦੇ ਹਨ)। (ਪਰ) ਜਿਨ੍ਹਾਂ ਨੇ ਸਤਿਗੁਰੂ ਦੀ ਸੇਵਾ ਨਹੀਂ ਕੀਤੀ ਉਨ੍ਹਾਂ ਨੇ (ਮਨੁੱਖਾ) ਜਨਮ ਬਿਰਥਾ ਗੁਆ ਲਿਆ ਹੈ। ਹੇ ਨਾਨਕ! ਉਸ (ਵਾਹਿਗੁਰੂ) ਨੂੰ ਜ ਕੁਛ ਭਾਉਂਦਾ ਹੈ (ਉਹੀ ਕੁਛ) ਉਹ ਕਰਦਾ ਹੈ (ਉਹ ਕਿਉਂ ਐਸਾ ਕਰਦਾ ਹੈ ਤੇ ਕਿਉਂ ਐਸਾ ਨਹੀਂ ਕਰਦਾ ਇਸ ਵਿਚ) ਕੁਛ ਕਿਹਾ ਨਹੀਂ ਜਾ ਸਕਦਾ॥੧॥ (ਭਾਵ-ਕਿਉਂ ਕੁਛ ਕਿਹਾ ਨਹੀਂ ਜਾ ਸਕਦਾ? ਇਸ ਕਰਕੇ ਕਿ ਅਲਪੱਗ ਦੀ ਗੇਣਤੀ ਵਿਚ ਨਹੀਂ ਹੁੰਦਾ।) |
| **ਮਃ ੩ ॥ ਮਨੁ ਵੇਕਾਰੀ ਵੇੜਿਆ ਵੇਕਾਰਾ ਕਰਮ ਕਮਾਇ ॥** | (ਪਰ ਇਹ ਗਲ ਸਪਸ਼ਟ ਹੈ ਕਿ ਜਿਸਦਾ) ਮਨ ਵਿਕਾਰਾਂ ਕਰਕੇ ਘਿਰਿਆ† ਹੈ (ਉਹ) ਵਿਕਾਰਾਂ ਵਾਲੇ ਕਰਮ ਹੀ ਕਰਦਾ ਹੈ। (ਭਾਵ ਪਿਛਲੇ ਵਿਕਾਰਾਂ ਵਾਲੇ ਕਰਮ ਕਰਨ ਕਰਕੇ ਮਨ ਵਿਚ ਵਿਕਾਰਾਂ ਦੇ ਸੰਸਕਾਰ ਹੁੰਦੇ ਹਨ ਓਹ ਵਿਕਾਰਾਂ ਵੱਲ ਹੀ ਪ੍ਰੇਰਦੇ ਤੇ ਮੁੜ ਵਿਕਾਰਾਂ ਵਾਲੇ ਕਰਮ ਕਰਾਉਂਦੇ ਹਨ)। {ਇਹ ਤਾਂ ਮਾਯਕ ਪ੍ਰੇਮੀ ਹੋਏ ਜੋ ਦੇਵੀ ਦੇਉਤੇ ਤੇ ਹੋਰ ਪੂਜਾਂ ਨੂੰ ਪੂਜਦੇ ਹਨ, ਓਹ ਵਿਕਾਰੀ ਕਰਮ ਤਾਂ ਨਹੀਂ ਕਰਦੇ, ਉਨ੍ਹਾਂ ਦਾ ਕੀ ਹਾਲ? ਉੱਤਰ:} |
| **ਦੂਜੈ ਭਾਇ ਅਗਿਆਨੀ ਪੂਜਦੇ ਦਰਗਹ ਮਿਲੈ ਸਜਾਇ ॥** | (ਜੋ) ਅਗਜਾਨੀ (ਵਾਹਿਗੁਰੂ ਤੋਂ ਛੁਟ) ਦੂਜੇ (ਦੇਵਾਂ ਆਦਿ) ਨੂੰ ਭਾਵਨਾ ਨਾਲ ਪੂਜਦੇ ਹਨ (ਉਨ੍ਹਾਂ ਨੂੰ) ਦਰਗਾਹ ਵਿਚ ਸਜ਼ਾ ਮਿਲਦੀ ਹੈ (ਕਿਉਂਕਿ ਉਹਨਾਂ ਦਾ ਨਿਸ਼ਾਨਾ ਪਰਮਾਤਮਾ ਨਹੀਂ ਸੀ, ਉਹ ਪਰਮਾਤਮਾ ਨੂੰ ਪ੍ਰਾਪਤ ਨਹੀਂ ਹੁੰਦੇ। ਓਹ ਧਰਮ ਰਾਜ ਦੀ ਸਰਕਾਰ ਤੋਂ ਬਾਹਰ ਨਹੀਂ ਜਾ ਸਕਦੇ, ਕਿਉਂ ਜੋ ਉਨ੍ਹਾਂ ਦੇ ਕਰਮ ਨਸ਼ਟ ਨਹੀਂ ਹੋਏ ਹੁੰਦੇ। ਧਰਮਰਾਜ ਉਨ੍ਹਾਂ ਦਾ ਲੇਖਾ ਲੈਂਦਾ ਹੈ ਤੇ ਕੀਤੇ ਮਾੜੇ |

*ਸੇਵੇ=ਸੇਵੇਂ=ਸੇਵਦੇ ਹਨ। ਰਹਿਨ ਪਦ ਤੋਂ ਪਤਾ ਲਗਦਾ ਹੈ ਕਿ ਵਾਕ ਬਹੁ ਵਚਨ ਵਿਚ ਹੈ।
†ਵੇੜਿਆ=ਘੇਰਿਆ ਹੋਇਆ।

**ਆਤਮ ਦੇਉ ਪੂਜੀਐ ਬਿਨੁ ਸਤਿਗੁਰ ਬੂਝ ਨ ਪਾਇ ॥**

ਕਰਮਾਂ ਦੇ ਹਿਸਾਬ ਸਿਰ ਦੰਡ ਦੇਂਦਾ ਹੈ)। (ਭਲਾ ਜੀ! ਜੇ ਕੋਈ) ਪ੍ਰਕਾਸ਼ ਸਰੂਪ ਆਤਮ* (=ਪਰਮਾਤਮਾ) ਦੀ ਪੂਜਾ ਕਰੇ (ਤਾਂ ਤਾਂ ਛੁੱਟਸੀ? ਉੱਤਰ: ਅਪਣੇ ਆਪ ਪਰਮਾਤਮਾ ਨੂੰ ਪੂਜੀਏ ਬੀ ਤਾਂ ਬੀ) ਸਤਿਗੁਰੂ (ਦੇ ਉਪਦੇਸ਼ ਦਿਤੇ) ਬਿਨਾ (ਉਸਦੀ) ਸੋਝੀ ਨਹੀਂ ਪੈਂਦੀ (ਭਾਵ ਲੱਖਤਾ ਪ੍ਰਾਪਤ ਨਹੀਂ ਹੁੰਦੀ। ਮੰਤ੍ਰਾਂ ਦੇ) ਜਪ, (ਜਲ ਅਗਨੀ ਆਦਿ ਦੇ) ਤਪ, ਇੰਦ੍ਰੇ ਦਮਨ (ਸਭੇ ਗਲਾਂ) ਸਤਿਗੁਰੂ ਦੇ ਭਾਣੇ (ਅਨੁਸਾਰ ਤੁਰਨ) ਵਿਚ (ਆ ਜਾਂਦੇ ਹਨ, ਪਰ ਇਹ ਗੁਰੂ ਕਾ ਭਾਣਾ) ਬਖਸ਼ਿਸ਼ ਨਾਲ ਪ੍ਰਾਪਤ ਹੁੰਦਾ ਹੈ। ਹੇ ਨਾਨਕ! (ਗੁਰੂ ਕੇ ਭਾਣੇ ਅਨੁਸਾਰ ਟੁਰਕੇ ਜੋ) ਸੁਰਤਿ ਨਾਲ ਸੇਵਾ ਕਰਨੀ ਹੈ (ਸਫਲ ਸੇਵਾ ਹੈ), ਐਸੀ (ਕੀਤੀ) ਜੋ ਸੇਵਾ ਹਰੀ ਨੂੰ ਭਾ ਜਾਵੇ ਉਹ ਥਾਂ ਪਾ ਲੈਂਦਾ ਹੈ (ਭਾਵ ਪਰਵਾਨ ਕਰਦਾ ਹੈ)॥੨॥

**ਜਪੁ ਤਪੁ ਸੰਜਮੁ ਭਾਣਾ ਸਤਿਗੁਰੂ ਕਾ ਕਰਮੀ ਪਲੈ ਪਾਇ ॥**

**ਨਾਨਕ ਸੇਵਾ ਸੁਰਤਿ ਕਮਾਵਣੀ ਜੋ ਹਰਿ ਭਾਵੈ ਸੋ ਥਾਇ ਪਾਇ ॥੨॥**

ਪਉੜੀ ਵਿਚ ਬੀ ਓਹੋ ਹਰੀ ਸਿਮਰਨ ਦੀ ਵਾਰਤਾ ਚਲਦੀ ਹੈ ਮਾਨੋ ਸਾਂਝਾ ਉਪਦੇਸ਼ ਹੈ ਜੋ ਅਪਣੇ ਦੁਆਰਾ ਕਰਦੇ ਹਨ।

**ਪਉੜੀ ॥ ਹਰਿ ਹਰਿ ਨਾਮੁ ਜਪਹੁ ਮਨ ਮੇਰੇ ਜਿਤੁ ਸਦਾ ਸੁਖੁ ਹੋਵੈ ਦਿਨੁ ਰਾਤੀ ॥ ਹਰਿ ਹਰਿ ਨਾਮੁ ਜਪਹੁ ਮਨ ਮੇਰੇ ਜਿਤੁ ਸਿਮਰਤ ਸਭਿ ਕਿਲਵਿਖ ਪਾਪ ਲਹਾਤੀ ॥ ਹਰਿ ਹਰਿ ਨਾਮੁ ਜਪਹੁ ਮਨ ਮੇਰੇ ਜਿਤੁ ਦਾਲਦੁ ਦੁਖ ਭੁਖ ਸਭ ਲਹਿ ਜਾਤੀ ॥ ਹਰਿ ਹਰਿ ਨਾਮੁ ਜਪਹੁ ਮਨ ਮੇਰੇ ਮੁਖਿ ਗੁਰਮੁਖਿ ਪ੍ਰੀਤਿ ਲਗਾਤੀ ॥ ਜਿਤੁ ਮੁਖਿ ਭਾਗੁ ਲਿਖਿਆ ਧੁਰਿ ਸਾਚੈ ਹਰਿ ਤਿਤੁ ਮੁਖਿ ਨਾਮੁ ਜਪਾਤੀ ॥ ੧੩ ॥**

ਹੇ ਮੇਰੇ ਮਨ! 'ਹਰਿ ਹਰਿ' ਨਾਮ ਜਪੋ, ਜਿਸ ਨਾਲ ਦਿਨੇ ਰਾਤ ਸਦੈਵੀ ਸੁਖ ਹੋ ਜਾਏ। ਹੇ ਮੇਰੇ ਮਨ 'ਹਰਿ ਹਰਿ' ਨਾਮ ਜਪੋ ਜਿਸਦੇ ਸਿਮਰਨ ਕਰਨੇ ਨਾਲ ਸਾਰੇ (ਬਜ੍ਰ) ਪਾਪ** (ਤੇ ਹੋਰ) ਅਪ੍ਰਾਧ (ਮਗਰੋਂ) ਲਹਿ ਜਾਂਦੇ ਹਨ। ਹੇ ਮੇਰੇ ਮਨ! 'ਹਰਿ ਹਰਿ' ਨਾਮ ਜਪੋ ਜਿਸ ਕਰਕੇ ਗ੍ਰੀਬੀ, ਤੇ ਦੁਖ ਤੇ ਭੁਖ ਸਭੇ ਲਹਿ ਜਾਂਦੇ ਹਨ। ਹੇ ਮੇਰੇ ਮਨ! 'ਹਰਿ ਹਰਿ' ਨਾਮ ਜਪੋ ਜਿਸ ਕਰਕੇ ਗੁਰਮੁਖਾਂ ਦੇ ਮੁਖੀ† (ਸਤਿਗੁਰੂ) ਵਿਚ ਪ੍ਰੀਤ ਲੱਗ ਜਾਂਦੀ ਹੈ। (ਪਰ) ਜਿਸਦੇ ਮੂੰਹ (=ਮੱਥੇ) ਉਤੇ ਧੁਰੋਂ ਸੱਚੇ ਨੇ ਭਾਗ ਲਿਖ ਦਿਤਾ ਹੈ, ਹਰਿ ਨਾਮ ਉਸੇ ਮੂੰਹ ਤੋਂ ਜਪਿਆ ਜਾਂਦਾ ਹੈ॥੧੩॥

{ਪਉੜੀ ਚੌਧਵੀਂ}

**ਪ੍ਰਾਕ੍ਥਨ–** ਅਗਲੇ ਸਲੋਕ ਵਿਚ ਗੁਰੂ ਵਿਮੁਖ ਤੇ ਗਜਾਨ ਹੀਨਾਂ ਦੀ ਆਮ ਦਸ਼ਾ ਤੇ ਉਸ ਤੋਂ ਅਗਲੇ ੨ ਸਲੋਕਾਂ ਵਿਚ ਸਚੇ ਭਗਤ ਤੇ ਕਪਟੀ ਭਗਤ ਦਾ ਹਾਲ ਦੱਸਦੇ ਹਨ। ਫੇਰ ਪਉੜੀ ਵਿਚ ਸਤਿਗੁਰੂ ਨੂੰ ਮਿਲਣ ਵਾਲੇ ਦੇ ਗੁਣ ਗਿਣੇ ਹਨ।

---

*ਆਤਮ ਦੇਉ=ਪ੍ਰਕਾਸ਼ ਸਰੂਪ ਆਤਮਾ। ਪਰਮਾਤਮਾ।

**ਕਿਲਵਿਖ=ਪਾਪ, ਵਡੇ ਪਾਪ, ਬਜ੍ਰ ਪਾਪ।

†ਮੁਖਿ ਗੁਰਮੁਖਿ=ਗੁਰਮੁਖਾਂ ਦੇ ਮੁਖੀ ਭਾਵ ਸ੍ਰੀ ਗੁਰੂ ਜੀ- ਗੁਰੂ ਅਮਰ ਦਾਸ ਜੀ ਤੋਂ ਮੁਰਾਦ ਹੈ।

**ਮੂਲ**

**ਸਲੋਕ ਮਃ ੩ ॥ ਸਤਿਗੁਰੁ ਜਿਨੀ ਨ ਸੇਵਿਓ ਸਬਦਿ ਨ ਕੀਤੋ ਵੀਚਾਰੁ ॥ ਅੰਤਰਿ ਗਿਆਨੁ ਨ ਆਇਓ ਮਿਰਤਕੁ ਹੈ ਸੰਸਾਰਿ ॥ ਲਖ ਚਉਰਾਸੀਹ ਫੇਰੁ ਪਇਆ ਮਰਿ ਜੰਮੈ ਹੋਇ ਖੁਆਰੁ ॥ ਸਤਿਗੁਰ ਕੀ ਸੇਵਾ ਸੋ ਕਰੇ ਜਿਸ ਨੋ ਆਪਿ ਕਰਾਏ ਸੋਇ ॥ ਸਤਿਗੁਰ ਵਿਚਿ ਨਾਮੁ ਨਿਧਾਨੁ ਹੈ ਕਰਮਿ ਪਰਾਪਤਿ ਹੋਇ ॥ ਸਚਿ ਰਤੇ ਗੁਰ ਸਬਦ ਸਿਉ ਤਿਨ ਸਚੀ ਸਦਾ ਲਿਵ ਹੋਇ ॥ ਨਾਨਕ ਜਿਸ ਨੋ ਮੇਲੇ ਨ ਵਿਛੁੜੈ ਸਹਜਿ ਸਮਾਵੈ ਸੋਇ ॥ ੧ ॥**

**ਅਰਥ**

ਜਿਨ੍ਹਾਂ ਨੇ ਸਤਿਗੁਰੂ ਦੀ ਸੇਵਾ ਨਹੀਂ ਕੀਤੀ (ਤੇ ਸਤਿਗੁਰੂ ਦੇ ਦਿਤੇ) ਸ਼ਬਦ ਦੁਆਰਾ ਵੀਚਾਰ ਨਹੀਂ ਕੀਤੀ (ਤੇ ਇਸ ਵੀਚਾਰ ਦੁਆਰਾ ਜਿਨ੍ਹਾਂ ਦੇ) ਅੰਦਰ ਗਿਆਨ ਨਹੀਂ ਆਇਆ ਉਹ ਸੰਸਾਰ ਵਿਚ (ਜੀਉਂਦੇ ਨਹੀਂ) ਮੁਰਦੇ ਹਨ*। (ਉਨ੍ਹਾਂ ਨੂੰ )ਚੁਰਾਸੀ ਲਖ ਦੇ ਗੇੜ (ਵਿਚ) ਫਿਰਨਾ ਪਿਆ ਹੋਇਆ ਹੈ, (ਉਹ) ਮਰਦੇ ਜੰਮਦੇ ਖੁਆਰ ਹੁੰਦੇ ਰਹਿੰਦੇ ਹਨ**। ਸਤਿਗੁਰੂ ਦੀ ਸੇਵਾ ਉਹ ਕਰਦਾ ਹੈ ਜਿਸਤੋਂ ਉਹ (ਪਰਮਾਤਮਾ) ਆਪ ਕਰਾਉਂਦਾ ਹੈ। ਸਤਿਗੁਰੂ ਵਿਚ ਨਾਮ ਦਾ ਖ਼ਜ਼ਾਨਾ ਹੈ (ਪਰ) ਪ੍ਰਾਪਤ (ਉਸੇ ਸਤਿਗੁਰੂ ਦੀ) ਮੇਹਰ ਨਾਲ ਹੁੰਦਾ ਹੈ। (ਜੋ ਗੁਰੂ ਤੋਂ ਪ੍ਰਾਪਤ ਕਰਕੇ) ਗੁਰੂ ਦੇ ਸੱਚੇ ਸ਼ਬਦ ਨਾਲ ਰੱਤੇ ਗਏ ਹਨ, ਉਨ੍ਹਾਂ ਨੂੰ ਸੱਚੀ ਤੇ ਸਦੈਵੀ ਲਿਵ ਪ੍ਰਾਪਤ ਹੋ ਜਾਂਦੀ ਹੈ। ਹੇ ਨਾਨਕ! ਜਿਸ ਨੂੰ (ਉਹ) ਅਪਣੇ ਨਾਲ ਮੇਲ ਲੈਂਦਾ ਹੈ (ਉਹ ਫੇਰ) ਵਿਛੁੜਦਾ ਨਹੀਂ; ਉਹ ਸਹਜ ਵਿਚ ਸਮਾ ਜਾਂਦਾ ਹੈ। (ਭਾਵ ਪਰਮਾਤਮਾਂ ਦੇ ਮੇਲ ਵਿਚ ਸਮਾ ਜਾਂਦਾ ਹੈ)॥੧॥

ਪਿਛਲੇ ਸ਼ਲੋਕ ਦੇ ਆਦਿ ਵਿਚ ਸੰਸਾਰ ਵਿਚ ਗਯਾਨਹੀਨਾਂ ਨੂੰ ਮਿਰਤਕ ਦੱਸਕੇ ਸੱਚੇ ਪ੍ਰੇਮੀਆਂ, ਜੋ ਸੱਚ ਵਿਚ ਲਗੇ ਹਨ, ਦਾ ਹਾਲ ਦੱਸਿਆ ਸੀ। ਜਾਪਦਾ ਹੈ ਉਸ ਵੇਲੇ ਦੇ ਭਗਉਤੀ ਸੰਪ੍ਰਦਾ ਦੇ ਕੋਈ ਦਿਖਾਵੇ ਦੇ ਗਯਾਨਹੀਨ ਭਗਤ ਸਾਹਮਣੇ ਸਨ। ਇਸ ਲਈ ਅਗਲੇ ਸ਼ਲੋਕ ਵਿਚ ਉਨ੍ਹਾਂ ਦਾ ਨਾਉਂ ਲੈਕੇ ਸਪਸ਼ਟ ਉਪਦੇਸ਼ ਦਿੱਤਾ ਹੈ।

**ਮਃ ੩ ॥ ਸੋ ਭਗਉਤੀ ਜੁ ਭਗਵੰਤੈ ਜਾਣੈ ॥ ਗੁਰ ਪਰਸਾਦੀ ਆਪੁ ਪਛਾਣੈ ॥ ਧਾਵਤੁ ਰਾਖੈ ਇਕਤੁ ਘਰਿ ਆਣੈ ॥ ਜੀਵਤੁ ਮਰੈ ਹਰਿ ਨਾਮੁ ਵਖਾਣੈ ॥ ਐਸਾ ਭਗਉਤੀ ਉਤਮੁ ਹੋਇ ॥ ਨਾਨਕ ਸਚਿ ਸਮਾਵੈ ਸੋਇ ॥ ੨ ॥**

(ਅਸਲ ਭਗਉਤੀ† ਅਰਥਾਤ) ਭਗਤ ਉਹ ਹੈ ਜੋ ਭਗਵੰਤ (=ਵਾਹਿਗੁਰੂ) ਨੂੰ ਜਾਣੇ। (ਤੇ) ਗੁਰੂ ਦੀ ਕਿਰਪਾ ਨਾਲ ਅਪਣੇ ਆਪ ਨੂੰ ਪਛਾਣੇ। (ਆਪਣੇ ਤੇ ਭਗਵੰਤ ਦੇ ਸਰੂਪ ਨੂੰ ਸਿਆਣ ਕੇ ਫੇਰ ਅਪਣੇ ਮਨ ਨੂੰ ਸੰਕਲਪ ਵਿਕਲਪ ਵਿਚ) ਦੌੜਨ ਤੋਂ (ਵਰਜ ਵਰਜ ਕੇ) ਰੱਖੇ ਤੇ ਏਕਤਾ ਦੇ ਘਰ ਵਿਚ ਲਿਆਉਂਦਾ ਰਹੇ। (ਸੰਸਾਰਕ ਮੋਹ ਮਾਇਆ ਵਲੋਂ) ਜੀਉਂਦਾ ਹੀ ਮਰ ਜਾਏ (ਭਾਵ ਵਾਸ਼ਨਾ ਤ੍ਰਿਸ਼ਨਾ ਨੂੰ ਥੰਮਦਾ ਰਹੇ) ਅਤੇ ਹਰੀ ਦਾ ਨਾਮ ਉਚਾਰਦਾ ਰਹੇ। ਐਸਾ ਭਗਉਤੀ (ਭਗਵਾਨ ਦਾ ਭਗਤ) ਉਤਮ ਹੁੰਦਾ ਹੈ। ਹੇ ਨਾਨਕ! ਉਹ ਸੱਚ (ਸੱਤਜ ਸਰੂਪ ਵਾਹਿਗੁਰੂ) ਵਿਚ ਸਮਾ ਜਾਏਗਾ॥੨॥

---

*ਹੈ=ਹੈਂ। ਬਹੁ ਵਚਨ ਹੈ ਕਿਉਂਕਿ ਪਿਛੇ ਪਦ 'ਜਿਨੀ' ਬਹੁ ਵਚਨ ਪਿਆ ਹੈ।

**ਹੋਇ=ਹੋਇੰ ਬਹੁ ਵਚਨ ਹੈ।

†ਭਗਉਤੀ= ਜੋ ਭਗਵਾਨ ਪਰਾਇਣ ਹੋ ਜਾਏ ਸੋ ਭਗਉਤੀ। ਭਗਤ। ਪਰ ਏਥੇ ਵੈਸ਼ਨਵਾਂ ਦੀ ਇਕ ਸੰਪ੍ਰਦਾ ਵਲ ਸੈਨਤ ਹੈ ਜੋ ਰਾਸਾਂ ਲੀਲ੍ਹਾਂ ਵਿਚ ਰੁੱਝੇ ਅਸਲੀ ਭਗਤੀ ਈਸ਼੍ਵਰ ਪਰਾਇਣਤਾ ਤੇ ਨਾਮ ਜਪ ਆਦਿ ਪ੍ਰੇਮਾ ਭਗਤੀ ਵਿਚ ਨਹੀਂ ਹੁੰਦੇ ਤੇ ਗਯਾਨ ਤੋਂ ਗੁੱਸੇ ਰਹਿੰਦੇ ਹਨ। ਏਸ ਲੋਕ ਵਿਚ ਸਚੇ ਭਗਤ ਤੇ ਲੱਛਣ ਦੱਸੇ ਹਨ।

{ਉਹੋ ਪ੍ਰਸੰਗ ਜਾਰੀ ਹੈ}

**ਮਃ ੩ ॥ ਅੰਤਰਿ ਕਪਟੁ ਭਗਉਤੀ ਕਹਾਏ ॥ ਪਾਖੰਡਿ ਪਾਰਬ੍ਰਹਮੁ ਕਦੇ ਨ ਪਾਏ ॥ ਪਰ ਨਿੰਦਾ ਕਰੇ ਅੰਤਰਿ ਮਲੁ ਲਾਏ ॥ ਬਾਹਰਿ ਮਲੁ ਧੋਵੈ ਮਨ ਕੀ ਜੂਠਿ ਨ ਜਾਏ ॥ ਸਤਸੰਗਤਿ ਸਿਉ ਬਾਦੁ ਰਚਾਏ ॥ ਅਨਦਿਨੁ ਦੁਖੀਆ ਦੂਜੈ ਭਾਇ ਰਚਾਏ ॥ ਹਰਿ ਨਾਮੁ ਨ ਚੇਤੈ ਬਹੁ ਕਰਮ ਕਮਾਏ ॥ ਪੂਰਬ ਲਿਖਿਆ ਸੁ ਮੇਟਣਾ ਨ ਜਾਏ ॥ ਨਾਨਕ ਬਿਨੁ ਸਤਿਗੁਰ ਸੇਵੇ ਮੋਖੁ ਨ ਪਾਏ ॥੩॥**

(ਪਰ) ਅੰਦਰ ਤਾਂ ਹੋਵੇ ਕਪਟ (ਬਾਹਰੋਂ) ਕਹਾਵੇ ਭਗੌਤੀ (ਇਹ ਪਖੰਡ ਹੈ, ਐਸਾ ਪਖੰਡੀ) ਪਖੰਡ ਨਾਲ ਪਾਰਬ੍ਰਹਮ ਨੂੰ ਕਦੇ ਨਹੀਂ ਪਾਏਗਾ।( ਕਿਉਂਕਿ ਉਹ ਪਖੰਡੀ ਹੋਣ ਕਰਕੇ ਅਪਣੀ ਉਸਤਤਿ ਵਧਾਣ ਲਈ) ਪਰਾਈ ਨਿੰਦਾ ਕਰਦਾ ਰਹਿੰਦਾ ਹੈ। (ਨਿੰਦਾ ਨਾਲ ਨਿੰਦੇ ਗਿਆਂ ਦੇ ਪਾਪਾਂ ਦੀ) ਮੈਲ (ਅਪਣੇ) ਅੰਦਰ ਲਾਉਂਦਾ ਰਹਿੰਦਾ ਹੈ। ਬਾਹਰੋਂ (ਤੀਰਥ ਇਸ਼ਨਾਨ ਆਦਿ ਨਾਲ ਜੇ) ਮੈਲ ਧੋਂਦਾ ਬੀ ਰਹੇ ਤਾਂ ਬੀ ਮਨ ਦੀ ਜੂਠ ਕਦੇ ਨਹੀਂ ਉਤਰਦੀ। (ਉਹ) ਸੱਚੀ ਸੰਗਤ ਨਾਲ ਝਗੜੇ ਖੜੇ ਕਰਦਾ ਹੈ। (ਉਹ) ਦੁਤੀਆ ਭਾਵ (ਦ੍ਵੈਸ਼) ਵਿਚ ਹੋਣ ਕਰਕੇ ਦਿਨ ਪ੍ਰਤਿ ਦਿਨ ਦੁਖੀਆ (ਹੁੰਦਾ ਜਾਂਦਾ) ਹੈ। ਉਹ ਹਰੀ ਨਾਮ ਨਹੀਂ ਸਿਮਰਦਾ (ਜਿਸ ਨਾਲ ਮੈਲ ਲਹਿ ਜਾਂਦੀ ਤੇ ਦੁਖ ਦੂਰ ਹੋ ਜਾਂਦੇ ਹਨ ਪਰ) ਹੋਰ ਬਹੁਤੇ ਕਰਮ ਕਮਾਉਂਦਾ ਹੈ (ਸੋ ਦੁਖੀ ਰਹਿੰਦਾ ਹੈ। ਹੁਣ ਦਇਆ ਦ੍ਰਿਸ਼ਟੀ ਵਿਚ ਆਕੇ ਉਚਾਰਦੇ ਹਨ: ਪਰ ਵਿਚਾਰਾ ਕਰੇ ਕੀਹ) ਪੂਰਬਲਾ ਲਿਖਿਆ (ਜੋ ਹੈ) ਉਹ ਮੇਟਿਆ ਨਹੀਂ ਜਾਂਦਾ। ਹੇ ਨਾਨਕ! ਸਤਿਗੁਰੂ ਨੂੰ ਸੇਵੇ ਬਿਨਾਂ ਮੁਕਤੀ ਨਹੀਂ ਪਾ ਸਕਦਾ (ਕਿਉਂਕਿ ਕਰਮ ਜਾਲ ਤੋਂ ਨਿਕਲਣ ਦੀ ਤੇ ਠੀਕ ਰਾਹੇ ਪੈਣ ਦੀ ਜਾਚ ਸਤਿਗੁਰੂ ਦਸਦਾ ਹੈ) ॥੩॥

ਪਉੜੀ ਵਿਚ ਸਤਿਗੁਰ ਮਿਲਣ ਦੇ ਲਾਭ ਦੱਸੇ ਹਨ, ਜਿਸ ਦੇ ਦਿਤੇ ਗਯਾਨ ਬਿਨਾਂ ਸੱਚੀ ਭਗਤੀ ਪ੍ਰਾਪਤ ਨਹੀਂ ਹੁੰਦੀ।

**ਪਉੜੀ ॥ ਸਤਿਗੁਰੁ ਜਿਨੀ ਧਿਆਇਆ ਸੇ ਕੜਿ ਨ ਸਵਾਹੀ॥ ਸਤਿਗੁਰੁ ਜਿਨੀ ਧਿਆਇਆ ਸੇ ਤ੍ਰਿਪਤਿ ਅਘਾਹੀ ॥ ਸਤਿਗੁਰੁ ਜਿਨੀ ਧਿਆਇਆ ਤਿਨ ਜਮ ਡਰੁ ਨਾਹੀ ॥ ਜਿਨ ਕਉ ਹੋਆ ਕ੍ਰਿਪਾਲੁ ਹਰਿ ਸੇ ਸਤਿਗੁਰ ਪੈਰੀ ਪਾਹੀ ॥**

ਜੋ ਸਤਿਗੁਰੂ ਨੂੰ ਧਿਆਉਂਦੇ ਹਨ ਓਹ ਕੁੜ੍ਹਦੇ* ਨਹੀਂ ਸੌਂਦੇ, ਜੋ ਸਤਿਗੁਰੂ ਨੂੰ ਧਿਆਉਂਦੇ ਹਨ ਓਹ ਪੂਰੀ ਤਰ੍ਹਾਂ ਤ੍ਰਿਪਤ† ਰਹਿੰਦੇ ਹਨ। ਜੋ ਸਤਿਗੁਰੂ ਨੂੰ ਧਿਆਉਂਦੇ ਹਨ ਉਨ੍ਹਾਂ ਨੂੰ ਜਮ ਦਾ ਡਰ ਨਹੀਂ ਰਹਿੰਦਾ। (ਹਾਂ) ਜਿਨ੍ਹਾਂ ਉਤੇ ਹਰੀ (ਆਪ) ਕ੍ਰਿਪਾਲੂ ਹੋ ਜਾਂਦਾ ਹੈ ਓਹ ਸਤਿਗੁਰੂ ਦੀ ਚਰਨੀ ਲਗਦੇ ਹਨ। ਉਹਨਾਂ ਦੇ ਏਥੇ (ਲੋਕ ਵਿਚ), ਓਥੇ (ਪਰਲੋਕ ਵਿਚ) ਮੂੰਹ ਉਜਲੇ ਹੁੰਦੇ ਹਨ, (ਓਹ) ਹਰੀ ਦੀ ਦਰਗਾਹ ਵਿਚ ਪਹਿਨਾਏ ਹੋਏ ਜਾਂਦੇ ਹਨ (ਭਾਵ ਓਹ ਦਰਗਾਹੇ ਆਤਮ

*ਕੜਿ ਨਾ ਸਵਾਹੀ=ਕੜਿ=ਕੁੜ੍ਹਦੇ+ ਨ ਸਵਾਹੀ=ਨਹੀਂ ਸੌਂਦੇ। ਕੜਿ ਦਾ ਕੁੜ੍ਹਣਾ ਅਰਥ ਹੋਰਥੇ ਬੀ ਆਇਆ ਹੈ। ਯਥਾ-'ਮਾਇਆ ਮੋਹਿ ਕੜੇ ਕੜਿ ਪਚਿਆ'॥ {ਭੈਰਉ ਮ: ੫-੧੮}
ਅਰਥਾਤ ਕੁੜ੍ਹ ਕੁੜ੍ਹ ਕੇ ਸੜਿਆ। ਇਸ ਦੇ ਹੋਰ ਅਰਥ ਬੀ ਲਾਉਂਦੇ ਹਨ:-
ਕੜਿ ਨ ਸਵਾਹੀ=ਕੜਿਨ=ਕੜਦੇ ਹਨ। ਸਵਾਹੀ=ਸਾਰਿਆਂ (ਇੰਦ੍ਰਿਆਂ)ਨੂੰ।
ਕੜਿ ਨ ਸਵਾਹੀ=ਕੜਿ+ਨ+ਸਵਾਹੀ=ਕੜ ਕੜ (ਸੜ ਸੜ) ਕੇ ਸੁਆਹ ਨਹੀਂ ਹੋ ਜਾਂਦੇ।
ਕੜਿ ਨਾ ਸਵਾਹੀ=ਸਾਰੇ ਹੀ, ਕੜਿ ਨ=ਕੁੜਦੇ ਸੜਦੇ ਨਹੀਂ। ਕੜਨ=ਅਨੰਦ ਦੀ ਮਗਨਤਾ ਵਿਚ ਰਹਿੰਦੇ ਹਨ।
†ਤ੍ਰਿਪਤਿ={ਸੰਸ:, ਤ੍ਰਿਪਤਿ} ਰਜੇ ਹੋਏ। ਆਤਮਿਕ ਸ਼ਾਂਤੀ ਤੇ ਤਸੱਲੀ ਵਾਲੇ ਹੋਕੇ।
ਅਘਾਹੀ={ਸੰਸ:, ਆਘ੍ਰਾਂਣੰ=ਨੱਕ ਤਕ (ਰਜਿਆ ਹੋਇਆ)} ਪੂਰਨ ਤ੍ਰਿਪਤੀ ਵਾਲੇ ਹੋਕੇ।

| | |
|---|---|
| **ਤਿਨ ਐਥੈ ਓਥੈ ਮੁਖ ਉਜਲੇ ਹਰਿ ਦਰਗਹ ਪੈਧੇ ਜਾਹੀ ॥ ੧੪ ॥** | ਲਿਬਾਸ ਵਿਚ ਸਨਮਾਨ ਨਾਲ ਲਿਜਾਏ ਜਾਂਦੇ ਹਨ) ॥ ੧੪ ॥ |

{ਪਉੜੀ ਪੰਦ੍ਰਵੀਂ}

**ਪ੍ਰਾਕ੍ਰਥਨ-** ਪਹਿਲੇ ਸ਼ਲੋਕ ਵਿਚ ਪ੍ਰੇਮ ਹੀਨ ਸਰੀਰ ਤੇ ਭਗਤੀ ਹੀਨ ਸਿਰ ਦੀ ਜੀਵਨ ਅਵਸਥਾ ਨਿਸ਼ਫਲ ਦੱਸੀ ਹੈ। ਅਗਲੇ ਵਿਚ ਉਸ ਦੀ ਭੁੱਲ ਦਾ ਕਾਰਣ ਦੱਸਿਆ ਹੈ ਤੇ ਪਉੜੀ ਵਿਚ ਉਸ ਦੇ ਗੰਦੇ ਡ੍ਰੰਮ ਵਿਚੋਂ ਨਿਕਲਣ ਦਾ ਦਾਰੂ ਦੱਸਿਆ ਹੈ।

| ਮੂਲ | ਅਰਥ |
|---|---|
| **ਸਲੋਕ ਮਃ ੨ ॥ ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਦੀਜੈ ਡਾਰਿ ॥ ਨਾਨਕ ਜਿਸੁ ਪਿੰਜਰ ਮਹਿ ਬਿਰਹਾ ਨਹੀ ਸੋ ਪਿੰਜਰੁ ਲੈ ਜਾਰਿ ॥੧॥** | ਜੋ ਸਿਰ ਮਾਲਕ (ਵਾਹਿਗੁਰੂ) ਅਗੇ ਨਹੀਂ ਨਿਉਂਦਾ ਉਹ ਸਿਰ ਪਰੇ ਸੁੱਟੋ*। ਹੇ ਨਾਨਕ! ਜਿਸ (ਸਰੀਰ ਵਿਚ) ਪ੍ਰੇਮ ਨਹੀਂ (ਉਹ) ਪਿੰਜਰ (ਹੈ) ਉਸ ਪਿੰਜਰ ਨੂੰ ਜਾਲ ਦਿਓ॥੧॥ |

ਭਾਵ ਇਹ ਹੈ ਕਿ ਸਾਈਂ ਦਾ ਸਤਿਕਾਰ ਤੇ ਪਿਆਰ ਜਿਨ੍ਹਾਂ ਵਿਚ ਨਹੀਂ ਓਹ ਮੁਰਦੇ ਸਮਾਨ ਹਨ, ਤੇ ਤਜਾਗਣੇ ਯੋਗ ਹਨ, ਉਨ੍ਹਾਂ ਦਾ ਸੰਗ ਤੇ ਮੇਲ ਭਲਾ ਨਹੀਂ। ਇਹ ਭਾਵ ਨਹੀਂ ਕਿ ਉਨ੍ਹਾਂ ਨੂੰ ਸੱਚਮੁਚ ਮਾਰ ਦੇਣਾ ਹੀ ਕੋਈ ਪੁੰਨ ਕਰਮ ਹੈ; ਕਿਉਂਕਿ ਮਨਮੁਖਾਂ ਦਾ ਜ਼ਿਕਰ ਕਰਦੇ ਕਰਦੇ ਕਈ ਥਾਂ ਕਹਿ ਜਾਂਦੇ ਹਨ ਕਿ ਉਹਨਾਂ ਦੇ ਵੱਸ ਨਹੀਂ, ਧੁਰੋਂ ਲੇਖ ਹੀ ਐਸੇ ਹਨ। ਉਨ੍ਹਾਂ ਲਈ ਅਰਦਾਸ ਬੀ ਕਰਦੇ ਹਨ। ਅਗਲੇ ਸ਼ਲੋਕ ਵਿਚ ਹੀ ਇਹੋ ਗੱਲ ਪੰਜਵੇਂ ਗੁਰੂ ਜੀ ਫੁਰਮਾਉਂਦੇ ਹਨ ਤੇ ਉਸ ਦਾ ਕਾਰਨ ਭੋਲੜਾ ਅਰਥਾਤ ਭਰਮ ਦੱਸਦੇ ਹਨ।

| | |
|---|---|
| **ਮਃ ੫ ॥ਮੁੰਢਹੁ ਭੁਲੀ ਨਾਨਕਾ ਫਿਰਿ ਫਿਰਿ ਜਨਮਿ ਮੁਈਆਸੁ ॥ ਕਸਤੂਰੀ ਕੈ ਭੋਲੜੈ ਗੰਦੇ ਡੁੰਮਿ ਪਈਆਸੁ ॥੨॥** | ਹੇ ਨਾਨਕ! (ਮਨਮੁਖ ਰੂਪ ਇਸਤ੍ਰੀ) ਮੁਢ ਤੋਂ ਹੀ ਭੁਲੀ ਹੋਈ ਹੈ ਉਹ ਮੁੜ ਮੁੜ ਜਨਮ ਕੇ ਮਰਦੀ ਰਹਿੰਦੀ ਹੈ, ਕਸਤੂਰੀ ਦੇ ਭੁਲੇਖੇ (ਉਹ) ਗੰਦੇ ਚਲ੍ਹੇ ਵਿਚ ਡਿਗੀ ਰਹਿੰਦੀ ਹੈ॥੨॥ |

ਭਾਵ ਇਹ ਹੈ ਕਿ ਮਨਮੁਖ ਨੇ ਵਿਸ਼ੇ ਸੁਖਾਂ ਨੂੰ ਹੀ ਪਰਮ ਸੁਖ ਜਾਣ ਲਿਆ ਹੈ। ਇਹ ਸੋਝੀ ਨਾ ਪਈ ਕਿ ਅਸਲ ਸੁਖ ਤਾਂ ਅੰਤਰ ਆਤਮੇ ਹੈ। ਜਿਵੇਂ ਕਸਤੂਰੇ ਹਿਰਨ ਦੀ ਨਾਭੀ ਵਿਚ ਕਸਤੂਰੀ ਹੈ, ਪਰ ਓਹ ਆਪਣੀ ਅੰਦਰਲੀ ਸੁਗੰਧਿ ਨੂੰ ਬਾਹਰੋਂ ਆਈ ਸਮਝਕੇ ਥਾਂ ਥਾਂ ਢੂੰਡਦਾ ਗੰਦੇ ਚਲ੍ਹੇ ਵਿਚ ਡਿੱਗ ਪੈਂਦਾ ਹੈ। ਇਸ ਤਰ੍ਹਾਂ ਜੀਵ ਵਿਕਾਰਾਂ ਦੇ ਰਸਾਂ ਵਿਚ ਪਰਮ ਰਸ ਸਮਝਕੇ ਭੁੱਲੇ ਹੋਏ ਆਵਾਗਵਨ ਦੇ ਦੁਖਦਾਈ ਤੇ ਤਜਾਗਣੇ ਯੋਗ ਚਕਰ ਵਿਚ ਫਸ ਜਾਂਦਾ ਹੈ।

ਪਉੜੀ ਵਿਚ ਵਾਰ ਦੇ ਸਿਲਸਿਲੇ ਦਾ ਨਾਮ ਉਪਦੇਸ਼ ਹੈ ਜੋ ਧੁਨੀ ਵਿਚ ਗੰਦੇ ਡੁੰਮ੍ਹ ਤੋਂ ਨਿਕਲਣੇ ਦਾ ਦਾਰੂ ਹੈ।

| | |
|---|---|
| **ਪਉੜੀ ॥ ਸੋ ਐਸਾ ਹਰਿ ਨਾਮੁ ਧਿਆਇਐ ਮਨ ਮੇਰੇ ਜੋ ਸਭਨਾ ਉਪਰਿ ਹੁਕਮੁ ਚਲਾਏ ॥ ਸੋ ਐਸਾ ਹਰਿ ਨਾਮੁ ਜਪੀਐ ਮਨ ਮੇਰੇ ਜੋ** | ਸੋ, ਹੇ ਮੇਰੇ ਮਨ! ਐਸਾ ਹਰੀ ਦਾ ਨਾਮ ਧਿਆਈਏ ਜੋ ਸਭਨਾਂ ਉਤੇ ਹੁਕਮ ਚਲਾਉਂਦਾ ਹੈ। ਸੋ ਹੇ ਮੇਰੇ ਮਨ! ਐਸਾ ਹਰੀ ਦਾ ਨਾਮ ਜਪੀਏ ਜੋ ਅੰਤ ਦੇ ਸਮੇਂ (ਜਨਮ ਮਰਨ ਯਾ ਜਮ ਤੋਂ) ਛੁਡਾ ਲੈਂਦਾ ਹੈ। ਸੋ, ਹੇ ਮੇਰੇ ਮਨ! ਐਸਾ ਹਰੀ |

*ਡਾਰਿ ਦਾ ਅਰਥ 'ਲਾਹ ਸੁਟੋ' ਬੀ ਹੈ।

**ਅੰਤੀ ਅਉਸਰਿ ਲਏ ਛਡਾਏ ॥ ਸੋ ਐਸਾ ਹਰਿ ਨਾਮੁ ਜਪੀਐ ਮਨ ਮੇਰੇ ਜੁ ਮਨ ਕੀ ਤ੍ਰਿਸਨਾ ਸਭ ਭੁਖ ਗਵਾਏ ॥ ਸੋ ਗੁਰਮੁਖਿ ਨਾਮੁ ਜਪਿਆ ਵਡਭਾਗੀ ਤਿਨ ਨਿੰਦਕ ਦੁਸਟ ਸਭਿ ਪੈਰੀ ਪਾਏ ॥ ਨਾਨਕ ਨਾਮੁ ਅਰਾਧਿ ਸਭਨਾ ਤੇ ਵਡਾ ਸਭਿ ਨਾਵੈ ਅਗੈ ਆਣਿ ਨਿਵਾਏ ॥੧੫॥**

ਦਾ ਨਾਮ ਜਪੀਏ ਜੋ (ਜੀਉਂਦੇ ਜੀ) ਮਨ ਦੀ ਸਾਰੀ ਭੁੱਖ ਤੇ ਤ੍ਰਿਸ਼ਨਾ ਦੂਰ ਕਰ ਦੇਂਦਾ ਹੈ। ਉਹ ਗੁਰਮੁਖ ਨਾਮ (ਅਰਥਾਤ ਗੁਰੂ ਦੁਆਰਾ ਪ੍ਰਾਪਤ ਨਾਮ) ਵਡੇ ਭਾਗਾਂ ਵਾਲਿਆਂ ਨੇ ਜਪਿਆ ਹੈ, ਉਨ੍ਹਾਂ ਨੇ ਨਿੰਦਕ ਦੁਸ਼ਟ ਸਾਰੇ (ਜਾਣੋ ਅਪਣੇ) ਪੈਰੀਂ ਪਾ ਲਏ ਹਨ (ਭਾਵ ਨਾਮ ਦੇ ਪ੍ਰਤਾਪ ਨਾਲ ਵੈਰੀ ਸ਼ਰਣ ਹੋ ਗਏ ਹਨ)। ਹੇ ਨਾਨਕ! (ਈਸ਼੍ਵਰ ਦੇ) ਨਾਮ ਦੀ ਅਰਾਧਨਾ ਕਰ (ਜੋ) ਸਭ ਤੋਂ ਵਡਾ ਹੈ (ਅਤੇ) ਜਿਸਨੇ ਸਾਰੇ ਲਿਆ ਕੇ ਨਾਮ ਅਗੇ ਨਿਵਾ ਦਿਤੇ ਹਨ॥੧੫॥*

{ਪਉੜੀ ਸੋਲ੍ਹਵੀਂ}

**ਪ੍ਰਾਕ੍ਰਥਨ–** ਅਗਲੇ ਸ਼ਲੋਕ ਵਿਚ ਕੁਲੱਛਣੀ ਇਸਤ੍ਰੀ ਦੇ ਰੂਪਕ ਵਿਚ ਮਨਮੁਖ ਦਾ ਹਾਲ ਦੱਸਦੇ ਹਨ। ਉਸ ਤੋਂ ਅਗਲੇ ਵਿਚ ਕਰਮ ਕਾਂਡੀ ਮਨਮੁਖਾਂ ਦਾ ਜ਼ਿਕਰ ਹੈ ਤੇ ਪਉੜੀ ਵਿਚ ਸਚਿਆਰਾਂ ਗੁਰਮੁਖਾਂ ਦੀ ਸ਼ੁਭ ਗਤੀ ਵਰਣਨ ਹੁੰਦੀ ਹੈ।

**ਮੂਲ**

**ਸਲੋਕ ਮਃ ੩ ॥ ਵੇਸ ਕਰੇ ਕੁਰੂਪਿ ਕੁਲਖਣੀ ਮਨਿ ਖੋਟੈ ਕੂੜਿਆਰਿ॥ ਪਿਰ ਕੈ ਭਾਣੈ ਨਾ ਚਲੈ ਹੁਕਮੁ ਕਰੇ ਗਾਵਾਰਿ ॥ ਗੁਰ ਕੈ ਭਾਣੈ ਜੋ ਚਲੈ ਸਭਿ ਦੁਖ ਨਿਵਾਰਣਹਾਰਿ ॥ ਲਿਖਿਆ ਮੇਟਿ ਨ ਸਕੀਐ ਜੋ ਧੁਰਿ ਲਿਖਿਆ ਕਰਤਾਰਿ ॥**

**ਅਰਥ**

(ਜਿਵੇਂ ਕੋਈ ਇਸਤ੍ਰੀ) ਕਰੇ (ਤਾਂ ਸੁਹਣੇ) ਵੇਸ (ਪਰ ਹੋਵੇ ਸੁੰਦਰਤਾ ਵਲੋਂ) ਕੋਝੀ**, (ਗੁਣਾਂ ਵਲੋਂ) ਭੈੜੇ ਲੱਛਣਾਂ ਵਾਲੀ, ਮਨ ਕਰਕੇ ਖੋਟੀ ਤੇ (ਕਰਮਾਂ ਕਰਕੇ ਕੂੜਿਆਰ=) ਝੂਠ ਵਿਚ ਪਰਵਿਰਤ; (ਤੇ ਓਹ ਅਪਣੇ) ਪਤੀ ਦੀ ਮਰਜ਼ੀ ਵਿਚ ਨਾ ਟੁਰੇ ਸਗੋਂ ਮੂਰਖ (ਉਸ ਉਤੇ) ਹੁਕਮ ਕਰੇ (ਉਹ ਸੁਖੀ ਨਹੀਂ ਹੋ ਸਕਦੀ; ਤਿਵੇਂ ਮਨਮੁਖ ਨੂੰ ਜਾਣ ਲਓ ਉਹ ਸਦਾ ਦੁਖੀ ਰਹੇਗਾ ਪਰ) ਜੋ (ਮਨਮੁਖ) ਗੁਰੂ ਦੀ ਮਰਜ਼ੀ ਵਿਚ ਟੁਰ ਪਵੇ (ਓਹ ਸੁਖੀ ਹੋ ਜਾਏਗਾ ਕਿਉਂਕਿ ਗੁਰੂ) ਸਾਰੇ ਦੁਖਾਂ ਨੂੰ ਦੂਰ ਕਰਨੇ ਵਾਲਾ ਹੈ। (ਪਰ ਕੀਤਾ ਕੀ ਜਾਵੇ) ਲਿਖਿਆ ਮੇਟ ਨਹੀਂ ਸਕੀਦਾ ਜੋ ਧੁਰੋਂ ਕਰਤਾਰ ਨੇ ਲਿਖ ਦਿਤਾ ਹੈ। (ਭਾਵ ਇਹ ਸਮਝਕੇ ਕਿ ਲਿਖਿਆ ਹੋਸੀ ਤਾਂ ਆਪੇ ਮਿਲ ਵੈਸੀ ਗ਼ਾਫਲੀ ਨਾ ਕਰੇ। ਤੇ ਨਾਂ ਹੀ ਇਹ ਸਮਝਕੇ ਕਿ 'ਨਹੀਂ ਲਿਖਿਆ' ਨਿਰਾਸ ਨਾ ਹੋਵੇ, ਸਗੋਂ ਉੱਦਮ ਕਰੇ, ਜੇ ਲਿਖਿਆ ਹੈ ਤਾਂ ਉਦਮ ਸਫਲ ਹੋ ਵੈਸੀ ਜੇ ਨਹੀਂ ਤਾਂ ਸੁਖ। ਇਸ ਲਈ

**ਮਨੁ ਤਨੁ ਸਉਪੇ ਕੰਤ ਕਉ ਸਬਦੇ ਧਰੇ ਪਿਆਰੁ ॥ ਬਿਨੁ ਨਾਵੈ ਕਿਨੈ**

ਫ਼ੁਰਮਾਉਂਦੇ ਹਨ ਕਿ ਜੀਵ) ਮਨ ਤੇ ਤਨ ਅਪਣੇ ਮਾਲਕ ਨੂੰ ਸੌਂਪ ਦੇਵੇ ਤੇ ਸ਼ਬਦ ਨਾਲ† ਪਿਆਰ ਕਰੇ। ਹਿਰਦੇ ਵਿਚ

*ਨਾਮ ਤੇ ਨਾਮੀ ਦੀ ਅਭੇਦਤਾ ਹੈ। ਇਸ ਲਈ ਜੋ ਕੁਛ ਨਾਮੀ ਕਰ ਸਕਦਾ ਹੈ ਉਹੋ ਕੁਛ ਨਾਮ ਤੋਂ ਹੁੰਦਾ ਹੈ। ਇਥੇ ਗੁਰੂ ਜੀ ਦੱਸ ਰਹੇ ਹਨ ਕਿ ਨਾਮ ਦੀ ਅਰਾਧਨਾ ਨਾਲ ਅੰਤ ਵੇਲੇ ਸਹਾਇਤਾ ਹੁੰਦੀ ਹੈ, ਤ੍ਰਿਸ਼ਨਾ ਭੁਖ ਦੂਰ ਹੁੰਦੀ ਹੈ, ਵੈਰੀ ਝੁਕ ਜਾਂਦੇ ਹਨ, ਸੋ ਸਭ ਤੋਂ ਵਡਾ ਨਾਮ ਹੈ, ਹਰਿ ਨਾਮ ਦੀ ਇਸ ਪ੍ਰਕਾਰ ਦੀ ਮਹਿਮਾ ਵਡਹੰਸ ਰਾਗ ਦੀ ਵਾਰ ਵਿਚ ਖੁਹਲਕੇ ਕੀਤੀ ਹੈ। ਦੇਖੋ ਉਸ ਵਾਰ ਦੀ ਪਉੜੀ ੧੫, ੧੬ ਤੇ ੧੭।

**ਕੁਰੂਪਿ=ਭੈੜੇ ਰੂਪ ਵਾਲੀ। ਕੋਝੀ।

†ਸ਼ਬਦੇ =ਸ਼ਬਦ ਨਾਲ।

**ਨ ਪਾਇਆ ਦੇਖਹੁ ਰਿਦੈ ਬੀਚਾਰਿ॥ ਨਾਨਕ ਸਾ ਸੁਆਲਿਓ ਸੁਲਖਣੀ ਜਿ ਰਾਵੀ ਸਿਰਜਨਹਾਰਿ॥੧॥**

ਵੀਚਾਰ ਕਰਕੇ (ਆਪ ਬੀ) ਦੇਖ ਲਓ, ਨਾਮ ਤੋਂ ਬਿਨਾਂ ਕਿਸੇ ਨੇ (ਪਤੀ ਪਰਮੇਸ਼ੁਰ) ਨਹੀਂ ਪਾਇਆ। ਹੇ ਨਾਨਕ! ਉਹੀ (ਜਗਜਾਸੂ ਰੂਪ ਇਸਤ੍ਰੀ) ਸੁਹਣੀ* ਹੈ ਤੇ ਸ਼ੁਭ ਲੱਛਣਾਂ ਵਾਲੀ ਹੈ ਜਿਸ ਨੂੰ ਕਰਤਾਰ ਨੇ ਪਿਆਰ ਕੀਤਾ ਹੈ**॥੧॥

ਉਪਰਲੇ ਸ਼ਲੋਕ ਵਿਚ ਖੋਟੇ ਪੁਰਖ ਦੀ ਮਨਮੁਖਤਾ ਦੱਸੀ ਸੀ, ਇਸ ਵਿਚ ਬੀ ਮਨਮੁਖਾਂ ਦਾ ਹੀ ਜ਼ਿਕਰ ਹੈ, ਪਰ ਉਹਨਾਂ ਦਾ, ਜੋ ਅਗਜਾਨ ਫਾਥੇ ਕਰਮ ਕਾਂਡੀ ਕਰਮ ਬੀ ਕਰਦੇ ਹਨ।

**ਮਃ ੩ ॥ ਮਾਇਆ ਮੋਹੁ ਗੁਬਾਰੁ ਹੈ ਤਿਸ ਦਾ ਨ ਦਿਸੈ ਉਰਵਾਰੁ ਨ ਪਾਰੁ॥ ਮਨਮੁਖ ਅਗਿਆਨੀ ਮਹਾ ਦੁਖੁ ਪਾਇਦੇ ਡੁਬੇ ਹਰਿ ਨਾਮੁ ਵਿਸਾਰਿ ॥ ਭਲਕੇ ਉਠਿ ਬਹੁ ਕਰਮ ਕਮਾਵਹਿ ਦੂਜੈ ਭਾਇ ਪਿਆਰੁ ॥ ਸਤਿਗੁਰੁ ਸੇਵਹਿ ਆਪਣਾ ਭਉਜਲੁ ਉਤਰੇ ਪਾਰਿ॥ਨਾਨਕ ਗੁਰਮੁਖਿ ਸਚਿ ਸਮਾਵਹਿ ਸਚੁ ਨਾਮੁ ਉਰ ਧਾਰਿ॥੨॥**

(ਭਾਈ ਸਿਖੋ) ਮਾਇਆ ਮੋਹ ਗੁਬਾਰ† ਹੈ ਉਸ ਦਾ ਆਰ ਪਾਰ ਨਹੀਂ ਦਿੱਸਦਾ। ਅਗਿਆਨੀ ਮਨਮੁਖ ਹਰੀ ਨਾਮ ਵਿਸਾਰਨ ਕਰਕੇ ਅਤਿ ਦੁਖ ਪਾਉਂਦੇ (ਗੁਬਾਰ ਦੇ ਕਾਰਨ ਭਵ ਸਾਗਰ ਵਿਚ) ਡੁਬ ਮਰਦੇ ਹਨ। (ਚਾਹੋ) ਹਰ ਸਵੇਰੇ†† ਉੱਠ ਕੇ ਓਹ ਬਹੁਤੇ (ਜਪ ਤਪ ਆਦਿ) ਕਰਮ ਬੀ ਕਮਾਉਂਦੇ ਹਨ (ਪਰ) ਉਹਨਾਂ ਦਾ ਪਿਆਰ ਦ੍ਵੈਤਾਭਾਵ ਵਿਚ ਹੁੰਦਾ ਹੈ। (ਇਸ ਕਰਕੇ ਓਹ ਪਾਰ ਨਹੀਂ ਪੈਂਦੇ ਪਰ ਜੇ ਅਪਣੇ) ਸਤਿਗੁਰ ਦੀ ਸੇਵਾ ਕਰਨ (ਤੇ ਉਹ ਉਹਨਾਂ ਨੂੰ ਨਾਮ ਦੇ ਰਸਤੇ ਪਾ ਦੇਵੇ ਤਾਂ ਓਸ ਚਾਨਣੇ ਵਿਚ ਉਹ ਬੀ) ਸੰਸਾਰ ਸਾਗਰ ਤੋਂ ਪਾਰ ਹੋ ਜਾਣ। ਹੇ ਨਾਨਕ! ਗੁਰਮੁਖ ਸੱਚ ਨਾਮ ਨੂੰ ਹਿਰਦੇ ਵਿਚ ਧਾਰਨ ਕਰਕੇ ਸੱਚ ਵਿਚ ਸਮਾ ਜਾਂਦੇ ਹਨ॥੨॥

ਪਉੜੀ ਵਿਚ 'ਕੂੜਿਆਰ ਤੇ ਸਚਿਆਰ ਦੇ ਕਰਮਾਂ ਦਾ ਨਿਆਂ ਹਰੀ ਆਪ ਕਰਦਾ ਹੈ' ਇਹ ਗਲ ਨਿਰੂਪਣ ਹੋਈ ਹੋਈ ਹੈ।

**ਪਉੜੀ ॥ਹਰਿ ਜਲਿ ਥਲਿ ਮਹੀਅਲਿ ਭਰਪੂਰਿ ਦੂਜਾ ਨਾਹਿ ਕੋਇ ॥ ਹਰਿ ਆਪਿ ਬਹਿ ਕਰੇ ਨਿਆਉ ਕੂੜਿਆਰ ਸਭ ਮਾਰਿ ਕਢੋਇ ॥ ਸਚਿਆਰਾ ਦੇਇ ਵਡਿਆਈ ਹਰਿ ਧਰਮ ਨਿਆਉ ਕੀਓਇ ॥ ਸਭ ਹਰਿ ਕੀ ਕਰਹੁ ਉਸਤਤਿ ਜਿਨਿ ਗਰੀਬ ਅਨਾਥ ਰਾਖਿ ਲੀਓਇ ॥ਜੈਕਾਰੁ ਕੀਓ ਧਰਮੀਆ ਕਾ ਪਾਪੀ ਕਉ ਡੰਡੁ ਦੀਓਇ ॥ ੧੬ ॥**

ਹਰੀ ਸਮੁੰਦਰ ਵਿਚ, ਧਰਤੀ ਵਿਚ (ਤੇ) ਧਰਤ ਅਕਾਸ਼ ਵਿਚ ਪਰੀਪੂਰਣ ਹੈ, ਦੂਜਾ (ਹੋਰ) ਕੋਈ (ਐਸਾ ਵਜਾਪਕ) ਨਹੀਂ ਹੈ। (ਹਰ ਥਾਂ ਹੋਣ ਕਰਕੇ ਸਰਬੱਗਜ ਹੈ, ਸਰਬੱਗਜ ਹੋਣ ਕਰਕੇ ਨਿਆਂ ਠੀਕ ਕਰ ਸਕਦਾ ਹੈ ਸੋ ਹਰ ਥਾਂ) ਮੌਜੂਦ ਹਰੀ ਆਪ ਨਿਆਂ ਕਰਦਾ ਹੈ, (ਸੋ ਉਸ ਨੇ) ਝੂਠ ਵਿਚ ਪ੍ਰਵਿਰਤ (ਪੁਰਖ) ਮਾਰਕੇ ਕੱਢ ਦਿਤੇ ਹਨ। ਸੱਚ ਵਿਚ ਪਰਵਿਰਤਾਂ ਨੂੰ (ਸਦਾ) ਵਡਿਆਈ ਦੇਂਦਾ ਹੈ, (ਸੋ) ਹਰੀ ਨੇ ਧਰਮ ਦਾ ਨਿਆਂ ਕੀਤਾ ਹੈ। ਸਾਰੇ ਹਰੀ ਦੀ ਵਡਿਆਈ ਕਰੋ, ਜਿਸ ਨੇ ਗੁਰੀਬਾਂ ਅਨਾਥਾਂ ਨੂੰ ਬਚਾ ਲਿਆ ਹੈ। (ਹਾਂ, ਜਿਸ ਨੇ) ਧਰਮੀਆਂ ਦਾ ਜੈਕਾਰ• ਕੀਤਾ ਹੈ ਤੇ ਪਾਪੀਆਂ ਨੂੰ ਦੰਡ ਦਿਤਾ ਹੈ॥੧੬॥

*ਸੁਆਲਿਓ={ਸੰਸ:, ਸ਼ਲਾਘਾ=ਪ੍ਰਾ: ਸਲਾਹਾ। ਪੁ: ਪੰਜਾ:, ਸੁਆਲਾ। ਸੁਆਲਿਓ=ਸ਼ਲਾਘਾ ਜੋਗ} ਉਸਤਤਿ ਜੋਗ। ਸੋਹਣੀ। ਚੰਗੀ। **ਰਾਵੀ=(ਜਿਸ ਨੂੰ) ਪਿਆਰ ਕੀਤਾ ਹੈ।

†ਗੁਬਾਰੁ={ਅ:, ਗ਼ਬਾਰ}ਅਸਮਾਨ ਤੇ ਚੜਿਆ ਘੱਟਾ ਤੇ ਉਸ ਦਾ ਪਾਇਆ ਹਨੇਰਾ। ਧੁੰਧ ਕੁਹੀੜ ਆਦਿ ਦਾ ਹਨੇਰਾ ਬੀ ਗੁਬਾਰ ਹੈ। ਪਹਾੜੀਏ ਇਸਨੂੰ ਧੂੜ ਕਹਿ ਲੈਂਦੇ ਹਨ। ਜਦੋਂ ਸਮੁੰਦਰ ਤੇ ਧੁੰਧ ਗੁਬਾਰ ਛਾ ਜਾਏ ਤਾਂ ਜਹਾਜ ਰਾਹ ਖੁੰਝ ਕੇ ਟਕਰਾਕੇ ਡੁਬ ਜਾਂਦੇ ਹਨ। ††ਭਲਕੇ={ਪੰਜਾ:} ਸਵੇਰੇ । ਰੋਜ਼ ਸਵੇਰੇ। •ਜੈਕਾਰੁ=ਫਤੇ। ਜਿੱਤ।

{ਪਉੜੀ ਸਤਾਰ੍ਹਵੀਂ}

**ਪ੍ਰਾਕ੍ਰਥਨ-** ਅਗਲੇ ਦੋ ਸਲੋਕਾਂ ਵਿਚ ਦੁਹਾਗਣ ਤੇ ਸੁਹਾਗਣ ਦੇ ਰੂਪਕ ਵਿਚ ਮਨਮੁਖ ਗੁਰਮੁਖ ਦਾ ਵਰਣਨ ਹੈ ਤੇ ਪਉੜੀ ਵਿਚ ਭਗਤਾਂ ਦੀ ਸਦਾ ਰਖ੍ਯਾ ਕਰਦੇ ਰਹਿਣ ਦਾ ਸ਼ੁਕਰੀਆ ਹੈ।

| ਮੂਲ | ਅਰਥ |
|---|---|
| **ਸਲੋਕ ਮਃ ੩ ॥ਮਨਮੁਖ ਮੈਲੀ ਕਾਮਣੀ ਕੁਲਖਣੀ ਕੁਨਾਰਿ ॥ ਪਿਰੁ ਛੋਡਿਆ ਘਰਿ ਆਪਣਾ ਪਰ ਪੁਰਖੈ ਨਾਲਿ ਪਿਆਰੁ ॥ ਤ੍ਰਿਸਨਾ ਕਦੇ ਨ ਚੁਕਈ ਜਲਦੀ ਕਰੇ ਪੂਕਾਰ ॥ ਨਾਨਕ ਬਿਨੁ ਨਾਵੈ ਕੁਰੂਪਿ ਕੁਸੋਹਣੀ ਪਰਹਰਿ ਛੋਡੀ ਭਤਾਰਿ ॥੧॥** | ਮਨਮੁਖ (ਕੁਨਾਰਿ=) ਭੈੜੀ ਇਸਤ੍ਰੀ (ਵਤ ਹੈ ਜੋ) ਇਸਤ੍ਰੀ ਕਿ (ਮਨ ਕਰਕੇ) ਮੈਲੀ ਹੈ (ਤੇ ਸਾਰੇ) ਮਾੜੇ ਲਛਣਾਂ ਵਾਲੀ ਹੈ। (ਜਿਸਨੇ ਕਿ) ਆਪਣਾ ਪਤੀ ਤਾਂ ਘਰ ਛਡਿਆ ਹੈ, ਤੇ ਪਰਾਏ ਪੁਰਖ ਨਾਲ ਪਿਆਰ ਕਰਦੀ ਹੈ। (ਉਸ ਮਨਮੁਖ ਰੂਪ ਇਸਤ੍ਰੀ ਦੀ) ਤ੍ਰਿਸ਼ਨਾ ਕਦੇ ਨਹੀਂ ਦੂਰ ਹੁੰਦੀ, ਉਹ (ਤ੍ਰਿਸ਼ਨਾ ਅਗਨੀ ਵਿਚ) ਸੜਦੀ (ਤੇ) ਹਾਲ ਬਾਹੁੜੀ ਕਰਦੀ ਰਹਿੰਦੀ ਹੈ । ਹੇ ਨਾਨਕ! ਨਾਮ ਤੋਂ ਬਿਨਾ(ਉਹ) ਰੂਪ ਹੀਨ ਹੈ, ਕੋਝੀ ਹੈ (ਉਸਨੂੰ) ਪਤੀ (=ਪਰਮੇਸ਼ੁਰ) ਨੇ (ਮਨੋ) ਤਜਾਗ ਕਰਕੇ ਛੋੜ ਦਿਤਾ। (ਭਾਵ ਉਸ ਵਿਚ ਨਾਮ ਤੋਂ ਜੋ ਰੂਪ ਸੁੰਦਰਤਾ ਪੈਦਾ ਹੋਣੀ ਸੀ ਨਹੀਂ ਹੋਈ ਤੇ ਨਾਮ ਵਿਹੂਣਿਆਂ ਨੂੰ ਚੰਬੜਨ ਵਾਲੇ ਅਵਗੁਣਾਂ ਦੀ ਭਰਪੂਰਤਾ ਹੈ, ਇਹ ਕੋਝਾਪਨ ਹੈ))। |

ਅਗਲੇ ਸਲੋਕ ਵਿਚ ਕੁਨਾਰ (ਮਨਮੁਖ) ਦੇ ਟਾਕਰੇ ਤੇ ਸ਼ੋਭਾਵੰਤੀ (ਗੁਰਮੁਖ) ਦਾ ਵਰਣਨ ਹੈ:-

| | |
|---|---|
| **ਮਃ ੩ ॥ ਸਬਦਿ ਰਤੀ ਸੋਹਾਗਣੀ ਸਤਿਗੁਰ ਕੈ ਭਾਇ ਪਿਆਰਿ ॥ ਸਦਾ ਰਾਵੇ ਪਿਰੁ ਆਪਣਾ ਸਚੈ ਪ੍ਰੇਮਿ ਪਿਆਰਿ॥ ਅਤਿ ਸੁਆਲਿਓ ਸੁੰਦਰੀ ਸੋਭਾਵੰਤੀ ਨਾਰਿ ॥ ਨਾਨਕ ਨਾਮਿ ਸੋਹਾਗਣੀ ਮੇਲੀ ਮੇਲਣਹਾਰਿ ॥ ੨ ॥** | ਸਤਿਗੁਰੂ ਦੇ (ਭਾਇ=) ਪ੍ਰੇਮ ਨਾਲ ਜੋ ਨਾਮ ਵਿਚ ਪਿਆਰ ਨਾਲ ਰੰਗੀ ਗਈ ਹੈ ਉਹ ਸੁਹਾਗਣ ਹੈ, (ਉਹ ਗੁਰਮੁਖ ਰੂਪ ਇਸਤ੍ਰੀ) ਪਤੀ ਪਰਮੇਸ਼ਰ ਦਾ ਅਪਣੇ ਸੱਚੇ ਪਜਾਰ ਤੇ ਪ੍ਰੇਮ ਕਰਕੇ ਸਦਾ ਆਨੰਦ ਮਾਣਦੀ ਹੈ। (ਹਾਂ, ਉਹ ਗੁਰਮੁਖ ਰੂਪੀ ਸੁਹਾਗਣ) ਇਸਤ੍ਰੀ ਬਹੁਤ ਸੁਹਣੀ* ਹੈ, ਸੁੰਦਰ ਹੈ, ਤੇ (ਲੋਕਾਂ ਵਿਚ ਬੀ) ਸ਼ੋਭਾ ਵਾਲੀ ਹੈ। (ਕਿਉਂਕਿ) ਮੇਲ ਲੈਣ ਵਾਲੇ (ਪਤੀ ਪਰਮੇਸੁਰ) ਨੇ (ਉਸ) ਸੁਹਾਗਣ ਨੂੰ (ਉਸਦੇ) ਨਾਮ (ਅਰਾਧਣ) ਕਰਕੇ (ਅਪਣੇ ਨਾਲ) ਮੇਲ ਲਿਆ ਹੈ, (ਬਚਨ ਕਰਦੇ ਹਨ) ਨਾਨਕ (ਸ੍ਰੀ ਗੁਰੂ ਜੀ)†। |

ਅਗੇ ਪਉੜੀ ਵਿਚ ਭਗਤਾਂ ਗਰੀਬਾਂ ਅਨਾਥਾਂ ਦਾ ਹਰੀ ਰਾਖਾ ਦੱਸਿਆ ਹੈ।

| | |
|---|---|
| **ਪਉੜੀ ॥ ਹਰਿ ਤੇਰੀ ਸਭ ਕਰਹਿ ਉਸਤਤਿ ਜਿਨਿ ਫਾਥੇ ਕਾਢਿਆ॥ ਹਰਿ ਤੁਧਨੋ ਕਰਹਿ ਸਭ ਨਮਸਕਾਰੁ ਜਿਨਿ ਪਾਪੈ ਤੇ ਰਾਖਿਆ ॥** | ਹੇ ਹਰੀ! ਤੇਰੀ ਸਾਰੇ ਉਸਤਤ ਕਰਦੇ ਹਨ, ਜਿਸ ਨੇ ਫਾਥਿਆਂ ਨੂੰ ਕੱਢ ਲਿਆ ਹੈ। ਹੇ ਹਰੀ! ਤੈਨੂੰ ਸਾਰੇ ਨਮਸਕਾਰ ਕਰਦੇ ਹਨ ਜਿਸਨੇ ਪਾਪਾਂ ਤੋਂ ਬਚਾ ਲਿਆ ਹੈ। ਹੇ ਹਰੀ! ਤੂੰ ਮਾਣ ਹੀਣਾਂ ਦਾ ਮਾਣ ਹੈਂ ਤੇ ਵਡੇ ਬਲਵਾਨਾਂ ਤੋਂ ਤੂੰ ਬਲਵਾਨ ਹੈਂ। |

*ਸੁਆਲਿਓ=ਸੁੰਦਰ। ਸਲਾਹੁਤ ਜੋਗ, ਦੇਖੋ ਪਿਛੇ ਇਸ ਵਾਰ ਦੀ ਪਉੜੀ ੧੬ ਪੰਨਾ ੭੪੦।
†ਐਉਂ ਬੀ ਅਰਥ ਲਗਦਾ ਹੈ:-
ਹੇ ਨਾਨਕ ! ਮੇਲਣਹਾਰ (=ਗੁਰੂ) ਨੇ ਉਹ ਸੁਹਾਗਣ ਨਾਮੀ (ਅਰਥਾਤ ਪਰਮੇਸ਼ੁਰ) ਨਾਲ ਮੇਲ ਦਿਤੀ ਹੈ।

| | |
|---|---|
| **ਹਰਿ ਨਿਮਾਣਿਆ ਤੂੰ ਮਾਣੁ ਹਰਿ ਡਾਢੀ ਹੂੰ ਤੂੰ ਡਾਢਿਆ ॥ ਹਰਿ ਅਹੰਕਾਰੀਆ ਮਾਰਿ ਨਿਵਾਏ ਮਨਮੁਖ ਮੂੜ ਸਾਧਿਆ ॥ ਹਰਿ ਭਗਤਾ ਦੇਇ ਵਡਿਆਈ ਗਰੀਬ ਅਨਾਥਿਆ ॥ ੧੭ ॥** | ਹੇ ਹਰੀ! ਤੂੰ ਹੰਕਾਰੀ ਮਾਰਕੇ ਨਿਵਾ ਦਿਤੇ ਹੈਨ, ਮਨਮੁਖਾਂ ਤੇ ਮੂਰਖਾਂ ਨੂੰ (ਤੂੰ ਹੀ) ਸੋਧਿਆ ਹੈ। ਹੇ ਹਰੀ! ਤੂੰ (ਸਦਾ ਹੀ ਅਪਣੇ) ਗ਼ਰੀਬਾਂ ਅਨਾਥਾਂ ਭਗਤਾਂ ਨੂੰ ਵਡਿਆਈ ਦੇਂਦਾ ਹੈਂ॥੧੭॥ |

{ਪਉੜੀ ਅਠਾਰ੍ਹਵੀਂ}

**ਪ੍ਰਾਕ੍ਰਥਨ–** ਦੋਹਾਂ ਸ਼ਲੋਕਾਂ ਤੇ ਪਉੜੀ ਵਿਚ ਭਗਤਾਂ ਦੀ ਕਰਨੀ, ਵਡਿਆਈ ਤੇ ਉਹਨਾਂ ਪ੍ਰਤੀ ਦ੍ਰਿੜ ਨਿਸਚੇ ਦਾ ਉਪਦੇਸ਼ ਹੈ। ਪਉੜੀ ਵਿਚ ਹਰੀ ਦਾ ਨਿਆਉਂ ਉਸ ਦੇ ਸਿਦਕ ਤੇ ਸਿਫਤ ਸਲਾਹ ਦਾ ਉਪਦੇਸ਼ ਹੈ।

| ਮੂਲ | ਅਰਥ |
|---|---|
| **ਸਲੋਕ ਮਃ ੩ ॥ ਸਤਿਗੁਰ ਕੈ ਭਾਣੈ ਜੋ ਚਲੈ ਤਿਸੁ ਵਡਿਆਈ ਵਡੀ ਹੋਇ ॥ ਹਰਿ ਕਾ ਨਾਮੁ ਉਤਮੁ ਮਨਿ ਵਸੈ ਮੇਟਿ ਨ ਸਕੈ ਕੋਇ ॥ ਕਿਰਪਾ ਕਰੇ ਜਿਸੁ ਆਪਣੀ ਤਿਸੁ ਕਰਮਿ ਪਰਾਪਤਿ ਹੋਇ ॥ ਨਾਨਕ ਕਾਰਣੁ ਕਰਤੇ ਵਸਿ ਹੈ ਗੁਰਮੁਖਿ ਬੂਝੈ ਕੋਇ ॥ ੧ ॥** | ਸਤਿਗੁਰ ਦੇ ਭਾਣੇ ਵਿਚ ਜੋ ਚਲਦਾ ਹੈ ਉਸਦੀ ਵਡਿਆਈ ਬਹੁਤ ਹੁੰਦੀ ਹੈ। (ਜਿਸਦੇ) ਮਨ ਵਿਚ ਵਾਹਿਗੁਰੂ ਦਾ ਸ੍ਰੇਸ਼ਟ ਨਾਮ ਵੱਸ ਜਾਂਦਾ ਹੈ (ਉਸ ਨੂੰ) ਕੋਈ ਮੇਟ ਨਹੀਂ ਸਕਦਾ। ਜਿਸ ਉਤੇ ਆਪਣੀ ਕਿਰਪਾ ਕਰਦਾ ਹੈ ਉਸਨੂੰ (ਅਪਣੀ) ਮੇਹਰ ਦੁਆਰਾ ਪ੍ਰਾਪਤ ਹੋ ਜਾਂਦਾ ਹੈ। {ਜੇ ਕਹੋ ਕਿ ਹਰ ਕਾਰਜ ਦਾ ਕੋਈ ਕਾਰਣ ਹੁੰਦਾ ਹੈ, ਤਾਂ ਕਿਰਪਾ ਦਾ ਕਾਰਣ ਕੀਹ ਹੈ? ਉੱਤਰ:} ਹੇ ਨਾਨਕ! (ਹਰ) ਕਾਰਣ ਕਰਤੇ ਦੇ ਵੱਸ ਵਿਚ ਹੈ (ਇਹ ਗਲ) ਕੋਈ ਗੁਰਮੁਖ ਬੁਝਦਾ ਹੈ। |

ਕਰਤਾ ਪੁਰਖ ਸਰਬ ਕਾਰਣਾਂ ਦਾ ਕਾਰਣ ਹੈ, ਉਸ ਨੂੰ 'ਕਰਣ ਕਾਰਣ' ਇਸੇ ਕਰਕੇ ਕਹੀਦਾ ਹੈ। ਇਹ ਗਲ ਗੁਰਮੁਖ ਤਾਂ ਸਿਆਣ ਲੈਂਦੇ ਹਨ ਪਰ ਵਾਹਿਗੁਰੂ ਤੋਂ ਅਣਜਾਣ 'ਕਾਰਣ' ਨੂੰ ਹੀ ਸਭ ਕੁਛ ਸਮਝਣ ਲੱਗ ਪੈਂਦੇ ਹਨ। ਕਟਾਖਜ ਵਿਚ ਇਹ ਹੈ ਕਿ ਕਿਰਪਾ ਜਿਸ ਕਾਰਣ ਨਾਲ ਹੋਣੀ ਹੈ ਉਹ ਕਾਰਣ ਉਸੇ ਦੇ ਅਖਤਿਆਰ ਵਿਚ ਹੈ, ਸੋ ਮੂਲ ਕਾਰਣ ਕਿਰਪਾ ਦਾ ਉਹੀ ਹੋਇਆ।

ਅਗਲੇ ਸ਼ਲੋਕ ਵਿਚ ਮਾਯਕ ਪਹਿਲੂ ਵਿਚ ਬੀ ਦੱਸਦੇ ਹਨ ਕਿ ਮਾਇਆ ਗੁਰਮੁਖਾਂ ਦੀ ਦਾਸੀ ਹੋ ਵਰਤਦੀ ਹੈ।

| | |
|---|---|
| **ਮਃ ੩ ॥ ਨਾਨਕ ਹਰਿ ਨਾਮੁ ਜਿਨੀ ਆਰਾਧਿਆ ਅਨਦਿਨੁ ਹਰਿ ਲਿਵ ਤਾਰ ॥ ਮਾਇਆ ਬੰਦੀ ਖਸਮ ਕੀ ਤਿਨ ਅਗੈ ਕਮਾਵੈ ਕਾਰ॥ ਪੂਰੈ ਪੂਰਾ ਕਰਿ ਛੋਡਿਆ ਹੁਕਮਿ ਸਵਾਰਣਹਾਰ ॥ ਗੁਰ** | ਹੇ ਨਾਨਕ! ਜਿਨ੍ਹਾਂ ਨੇ ਦਿਨ ਪ੍ਰਤਿ ਦਿਨ ਲਿਵ ਦੀ ਤਾਰ ਲਾਕੇ ਹਰੀ ਦਾ ਨਾਮ ਅਰਾਧਿਆ ਹੈ, ਮਾਇਆ, (ਜੋ) ਮਾਲਕ (ਵਾਹਿਗੁਰੂ) ਦੀ ਦਾਸੀ ਹੈ (ਉਹ) ਉਨ੍ਹਾਂ ਅਗੇ (ਬੀ ਦਾਸੀਆਂ ਵਾਙੂ) ਕਾਰ ਕਮਾਉਂਦੀ ਹੈ। (ਕਿਉਂਕਿ ਅਪਣੇ) ਹੁਕਮ ਵਿਚ (ਤੋਰਕੇ) ਸੰਵਾਰਣਹਾਰ ਪੂਰੇ (ਪ੍ਰਭੂ) ਨੇ (ਉਨ੍ਹਾਂ ਨੂੰ) 'ਪੂਰਾ' ਕਰ ਛਡਿਆ ਹੈ। (ਸੋ ਮਾਇਆ ਜਿਵੇਂ ਪੂਰੇ ਅੱਗੇ ਦਾਸੀ ਹੈ ਤਿਵੇਂ ਪੂਰੇ ਦੇ 'ਪੂਰਾ ਕੀਤੇ' ਅਗੇ ਬੀ ਦਾਸੀ ਹੋ |

**ਪਰਸਾਦੀ ਜਿਨਿ ਬੁਝਿਆ ਤਿਨਿ ਪਾਇਆ ਮੋਖ ਦੁਆਰੁ ॥ ਮਨਮੁਖ ਹੁਕਮੁ ਨ ਜਾਣਨੀ ਤਿਨ ਮਾਰੇ ਜਮ ਜੰਦਾਰੁ ॥ ਗੁਰਮੁਖਿ ਜਿਨੀ ਅਰਾਧਿਆ ਤਿਨੀ ਤਰਿਆ ਭਉਜਲੁ ਸੰਸਾਰੁ ॥ ਸਭਿ ਅਉਗਣ ਗੁਣੀ ਮਿਟਾਇਆ ਗੁਰੁ ਆਪੇ ਬਖਸਣਹਾਰੁ ॥ ੨ ॥**

ਵਰਤਦੀ ਹੈ)। ਗੁਰੂ ਦੀ ਕ੍ਰਿਪਾ ਨਾਲ ਜਿਨ੍ਹਾਂ ਨੇ (ਇਸ ਗਲ ਨੂੰ) ਸਮਝ ਲਿਆ ਹੈ ਉਨ੍ਹਾਂ ਨੇ ਮੁਕਤ ਦੁਆਰਾ ਪਾ ਲਿਆ ਹੈ। (ਕਿਉਂਕਿ ਫੇਰ ਉਹ ਮਾਇਆ ਦੀ ਨਹੀਂ, ਅਪਣੇ ਪ੍ਰਭੂ ਦੀ ਆਰਾਧਨਾ ਕਰਦੇ ਹਨ, ਉਸ ਅਰਾਧਨਾ ਨਾਲ ਮੁਕਤ ਹੋ ਜਾਂਦੇ ਹਨ ਤੇ ਮਾਯਾ ਆਪੇ ਦਾਸੀ ਹੋਈ ਰਹਿੰਦੀ ਹੈ)। ਮਨਮੁਖ ਹੁਕਮ ਨੂੰ ਨਹੀਂ ਸਿਆਣਦੇ (ਇਸ ਲਈ) ਉਨ੍ਹਾਂ ਨੂੰ ਜਮ ਜੰਦਾਰੁ* ਮਾਰਦਾ ਹੈ। (ਸੋ) ਜਿਨ੍ਹਾਂ ਨੇ ਗੁਰੂ ਦੁਆਰੇ (ਵਾਹਿਗੁਰੂ) ਦੀ ਅਰਾਧਨਾ ਕੀਤੀ ਹੈ, ਉਨ੍ਹਾਂ ਨੇ ਭੈ ਸਾਗਰ ਸੰਸਾਰ ਨੂੰ ਤਰ ਲਿਆ ਹੈ। (ਗੁਰੂ ਨੇ ਅਪਣੇ) ਗੁਣਾਂ ਨਾਲ (ਉਨ੍ਹਾਂ ਦੇ) ਸਾਰੇ ਔਗੁਣਾਂ ਨੂੰ ਮੇਟ ਦਿਤਾ ਹੈ (ਹਾਂ) ਗੁਰੂ ਆਪੇ ਬਖਸ਼ਣਹਾਰ ਹੈ॥੨॥

ਪਉੜੀ ਵਿਚ ਉਸੇ ਹਰੀ ਉਤੇ ਸਿਦਕ ਧਾਰਨ ਦਾ ਤੇ ਉਸ ਦੀ ਸਿਫਤ ਸਲਾਹ ਕਰਨੇ ਦਾ ਉਪਦੇਸ਼ ਹੈ।

**ਪਉੜੀ ॥ ਹਰਿ ਕੀ ਭਗਤਾ ਪਰਤੀਤਿ ਹਰਿ ਸਭ ਕਿਛੁ ਜਾਣਦਾ॥ ਹਰਿ ਜੇਵਡੁ ਨਾਹੀ ਕੋਈ ਜਾਣੂ ਹਰਿ ਧਰਮੁ ਬੀਚਾਰਦਾ॥ ਕਾੜਾ ਅੰਦੇਸਾ ਕਿਉ ਕੀਜੈ ਜਾ ਨਾਹੀ ਅਧਰਮਿ ਮਾਰਦਾ ॥ ਸਚਾ ਸਾਹਿਬੁ ਸਚੁ ਨਿਆਉ ਪਾਪੀ ਨਰੁ ਹਾਰਦਾ॥ ਸਾਲਾਹਿਹੁ ਭਗਤਹੁ ਕਰ ਜੋੜਿ ਹਰਿ ਭਗਤ ਜਨ ਤਾਰਦਾ ॥੧੮॥**

ਭਗਤਾਂ ਨੂੰ ਹਰੀ ਤੇ ਨਿਹਚਾ ਹੈ (ਓਹ ਜਾਣਦੇ ਹਨ ਕਿ) ਹਰੀ (ਆਪ) ਸਭ ਕੁਛ ਜਾਣਦਾ ਹੈ (ਭਾਵ ਕਿਸੇ ਤੋਂ ਪੁਛਕੇ ਉਗਾਹੀ ਦੀ ਲੋੜ ਨਹੀਂ ਰਖਦਾ)। (ਇਉਂ ਸਰਬੱਗਤਾ ਨਾਲ) ਜਾਣਨਹਾਰ ਹਰੀ ਧਰਮ ਦਾ ਵਿਚਾਰ ਕਰਦਾ ਹੈ. ਉਸ ਜੇਡਾ (ਧਰਮ ਨਿਆਂ ਵਿਚਾਰਨ ਵਾਲਾ ਹੋਰ) ਕੋਈ ਨਹੀਂ ਹੈ। (ਫਿਰ) ਝੋਰਾ** ਤੇ ਚਿੰਤਾ† ਕਿਉਂ ਕਰੀਏ, ਜਦ ਅਧਰਮ ਨਾਲ (ਉਹ ਕਿਸੇ ਨੂੰ) ਨਹੀਂ ਮਾਰਦਾ। ਸਾਹਿਬ ਸੱਚਾ ਹੈ, (ਉਸਦਾ) ਨਿਆਂ ਸੱਚਾ ਹੈ, ਪਾਪੀ ਪੁਰਖ ਹੀ (ਉਸਦੇ ਨਿਆਂ ਅੱਗੇ) ਹਾਰਦਾ ਹੈ। ਹੇ ਭਗਤੋ! ਹੱਥ ਜੋੜ ਕੇ ਹਰੀ ਦੀ ਸਲਾਹੁਤ ਕਰੋ (ਉਹ) ਭਗਤ ਜਨਾਂ ਨੂੰ ਸਦਾ ਤਾਰਦਾ ਹੈ॥੧੮॥

{ਪਉੜੀ ਉੱਨੀਵੀਂ}

**ਪ੍ਰਾਕ੍ਰਥਨ**- ਦੋਹਾਂ ਸ਼ਲੋਕਾਂ ਵਿਚ -ਹਰੀ ਨੂੰ ਮਿਲੇ ਰਹੀਏ ਤੇ ਗੁਰੂ ਦੁਆਰਾ ਮਿਲਕੇ ਸਹਿਜ ਵਿਚ ਅੱਪੜੀਏ-ਇਹ ਉਪਦੇਸ਼ ਹੈ। ਪਉੜੀ ਵਿਚ ਹਰੀ ਦੇ ਭਗਤਾਂ ਨਾਲ ਪਿਆਰ ਦਾ ਨਿਹਚਾ ਦਿਵਾਇਆ ਹੈ।

| ਮੂਲ | ਅਰਥ |
|---|---|
| **ਸਲੋਕ ਮਃ ੩ ॥ ਆਪਣੇ ਪ੍ਰੀਤਮ ਮਿਲਿ ਰਹਾ ਅੰਤਰਿ ਰਖਾ ਉਰਿ ਧਾਰਿ ॥ ਸਾਲਾਹੀ ਸੋ ਪ੍ਰਭ ਸਦਾ** | ਅਪਣੇ ਪਿਆਰੇ (ਵਾਹਿਗੁਰੂ) ਨੂੰ ਮਿਲੀ ਰਹਾਂ, ਹਿਰਦੇ ਵਿਚ ਧਾਰਨ ਕਰਕੇ ਉਸਨੂੰ (ਸਦਾ) ਅੰਦਰੇ ਰੱਖੀ ਰੱਖਾਂ। (ਹਾਂ) ਉਸ ਪ੍ਰਭੂ ਨੂੰ (ਅੰਦਰ ਬਿਠਾ ਕੇ) ਸਿਫਤ ਸਲਾਹ ਸਦਾ ਸਦਾ (ਹੀ) |

*ਜੰਦਾਰੁ ਲਈ ਦੇਖੋ ਪਿਛੇ ਪੰਨਾ ੩੧੦।
**ਕਾੜਾ=ਝੋਰਾ  † ਅੰਦੇਸਾ={ਫ਼ਾ:, ਅੰਦੇਸ਼ਹ} ਫਿਕਰ, ਤੌਖਲਾ।

**ਸਦਾ ਗੁਰ ਕੈ ਹੇਤਿ ਪਿਆਰਿ ॥ ਨਾਨਕ ਜਿਸੁ ਨਦਰਿ ਕਰੇ ਤਿਸੁ ਮੇਲਿ ਲਏ ਸਾਈ ਸੁਹਾਗਣਿ ਨਾਰਿ ॥ ੧ ॥**

ਕਰਦੀ ਰਹਾਂ, {ਪ੍ਰਸ਼ਨ: ਅਪਣੇ ਤਾਣ ਨਾਲ? ਉੱਤਰ:} (ਨਹੀਂ) ਗੁਰੂ ਦੇ ਹਿਤ ਤੇ ਪਿਆਰ ਦੁਆਰਾ। ਹੇ ਨਾਨਕ! (ਉਹ ਪ੍ਰਭੂ) ਜਿਸ ਉੱਤੇ ਮਿਹਰ ਦੀ ਨਜ਼ਰ ਕਰਦਾ ਹੈ ਉਸਨੂੰ ਮੇਲ ਲੈਂਦਾ ਹੈ, ਐਸੀ* (ਮਿਲ ਪਈ ਹੀ ਗੁਰਮੁਖ ਰੂਪ ਇਸਤ੍ਰੀ)ਸੁਹਾਗਣ ਨਾਰ ਹੁੰਦੀ ਹੈ। (ਭਾਵ, ਵਾਹਿਗੁਰੂ ਦੀ ਨਦਰ ਦਾ ਬਖਸ਼ਿਆ ਗੁਰੂ ਦੇ ਪ੍ਰੇਮ ਵਾਲਾ, ਹਿਰਦੇ ਵਿਚ ਸਾਂਈਂ ਨੂੰ ਧਾਰਕੇ ਸਿਫਤ ਸਲਾਹ ਵਿਚ ਵਸਦਾ ਬੰਦਾ ਹੀ ਗੁਰਮੁਖ ਹੁੰਦਾ ਹੈ)।

**ਮਃ ੩ ॥ ਗੁਰ ਸੇਵਾ ਤੇ ਹਰਿ ਪਾਈਐ ਜਾ ਕਉ ਨਦਰਿ ਕਰੇਇ॥ ਮਾਣਸ ਤੇ ਦੇਵਤੇ ਭਏ ਧਿਆਇਆ ਨਾਮੁ ਹਰੇ ॥ ਹਉਮੈ ਮਾਰਿ ਮਿਲਾਇਅਨੁ ਗੁਰ ਕੈ ਸਬਦਿ ਤਰੇ॥ ਨਾਨਕ ਸਹਜਿ ਸਮਾਇਅਨੁ ਹਰਿ ਆਪਣੀ ਕ੍ਰਿਪਾ ਕਰੇ ॥ ੨ ॥**

(ਉਹ) ਪ੍ਰਭੂ ਗੁਰੂ ਸੇਵਾ ਤੋਂ ਪਾਈਦਾ ਹੈ, (ਪਰ) ਜਿਸ ਉੱਤੇ (ਪ੍ਰਭੂ) ਮੇਹਰ ਦ੍ਰਿਸ਼ਟੀ ਪਾਵੇ(ਉਹ ਗੁਰੂ ਸੇਵਾ ਕਰਦਾ ਹੈ)। (ਐਸੇ ਪੁਰਖ) ਹਰੀ ਦਾ ਨਾਮ ਧਿਆ ਧਿਆ ਕੇ ਮਨੁਖ ਤੋਂ ਦੇਵਤੇ ਬਣ ਜਾਂਦੇ ਹਨ। (ਓਹ) ਹਉਮੈ ਮਾਰਕੇ (ਹਰੀ ਨਾਲ) ਮੇਲ ਲਏ ਜਾਂਦੇ ਹਨ (ਐਉਂ ਉਹ) ਗੁਰੂ ਸ਼ਬਦ ਦੇ ਦੁਆਰਾ (ਭਾਵ ਸਾਗਰ ਨੂੰ) ਤਰ ਜਾਂਦੇ ਹਨ। (ਹਾਂ ਉਨ੍ਹਾਂ ਉੱਤੇ) ਹਰੀ ਅਪਣੀ ਕਿਰਪਾ ਕਰਦਾ ਹੈ ਤੇ ਓਹ ਸਹਜ ਵਿਚ ਸਮਾ ਲਏ ਜਾਂਦੇ ਹਨ (ਫੁਰਮਾਉਂਦੇ ਹਨ ਗੁਰੂ) ਨਾਨਕ (ਦੇਵ ਜੀ) ॥੨॥

ਅਗੇ ਪਉੜੀ ਵਿਚ ਭਗਤਾਂ ਤੇ ਮੇਹਰ ਤੇ ਪਾਪੀਆਂ ਨੂੰ ਦੰਡ ਦੇਣ ਦਾ ਜ਼ਿਕਰ ਹੈ।

**ਪਉੜੀ ॥ ਹਰਿ ਆਪਣੀ ਭਗਤਿ ਕਰਾਇ ਵਡਿਆਈ ਵੇਖਾਲੀਅਨੁ॥ ਆਪਣੀ ਆਪਿ ਕਰੇ ਪਰਤੀਤਿ ਆਪੇ ਸੇਵ ਘਾਲੀਅਨੁ ॥ ਹਰਿ ਭਗਤਾ ਨੋ ਦੇਇ ਅਨੰਦੁ ਥਿਰੁ ਘਰੀ ਬਹਾਲਿਅਨੁ ॥ ਪਾਪੀਆ ਨੋ ਨ ਦੇਈ ਥਿਰੁ ਰਹਣਿ ਚੁਣਿ ਨਰਕ ਘੋਰਿ ਚਾਲਿਅਨੁ ॥ ਹਰਿ ਭਗਤਾ ਨੋ ਦੇਇ ਪਿਆਰੁ ਕਰਿ ਅੰਗੁ ਨਿਸਤਾਰਿਅਨੁ ॥ ੧੯ ॥**

ਹਰੀ ਨੇ (ਭਗਤਾਂ ਤੋਂ) ਆਪਣੀ ਭਗਤੀ ਕਰਵਾਕੇ (ਅਪਣੀ) ਵਡਿਆਈ ਦਿਖਾਈ ਹੈ (ਭਾਵ ਜ਼ਾਹਰ ਕੀਤੀ ਹੈ। ਭਗਤਾਂ ਵਿਚ ਹੋਕੇ ਆਪਣੇ ਉਤੇ) ਆਪ ਨਿਹਚਾ ਧਾਰਕੇ ਹਰੀ ਨੇ ਅਪਣੀ ਸੇਵਾ ਆਪ ਘਾਲੀ (ਕੀਤੀ ਹੈ)। ਹਰੀ ਨੇ ਭਗਤਾਂ ਨੂੰ (ਆਤਮ-) ਅਨੰਦ ਦੇਕੇ (ਅਪਣੇ ਘਰਾਂ ਵਿਚ ਟਿਕਾ ਕੇ ਬਿਠਾ ਲਿਆ ਹੈ। (ਪਰ ਉਹ) ਪਾਪੀਆਂ ਨੂੰ ਥਿਰ ਨਹੀਂ ਰਹਿਣ ਦੇਂਦਾ (ਉਨ੍ਹਾਂ ਨੂੰ) ਚੁਣਕੇ, ਡਰਾਉਣੇ ਨਰਕ ਵਲ ਟੋਰ ਦਿਤਾ ਹੈ ਸੁ। (ਹਾਂ ਉਹ) ਹਰੀ ਭਗਤਾਂ ਨੂੰ ਪਿਆਰ ਦੇਂਦਾ ਹੈ (ਸੋ ਉਨ੍ਹਾਂ ਦਾ) ਅੰਗ ਕਰਕੇ ਉਨ੍ਹਾਂ ਨੂੰ ਤਾਰ ਲਿਆ ਸੂ॥੧੯॥

{ਪਉੜੀ ਵੀਹਵੀਂ}

**ਪ੍ਰਾਕ੍ਰਥਨ–** ਸ੍ਰੀ ਗੁਰੂ ਨਾਨਕ ਪ੍ਰਕਾਸ਼ (ਉਤ੍ਰਾਰਧ ਅਧਜਾਯ ੮) ਵਿਚ ਲਿਖਿਆ ਹੈ ਕਿ ਇਹ ਸ਼ਲੋਕ ਹਰਿਦ੍ਵਾਰ ਦੇ ਖਤ੍ਰੀਆਂ ਤੇ ਬ੍ਰਹਮਣਾਂ ਪ੍ਰਤਿ ਉਚਾਰਿਆ ਸੀ, ਜਿਨ੍ਹਾਂ ਨੇ ਚੌਂਕੇ ਦੀਆਂ ਲੀਕਾਂ ਵਿਚ ਸੁੱਚੀ ਰਸੋਈ ਤਜਾਰ ਕੀਤੀ ਸੀ। ਗੁਰੂ ਜੀ ਨੇ ਫੁਰਮਾਇਆ ਕਿ ਲੀਕਾਂ ਕਢਣ ਦਾ ਕੀ ਲਾਭ ਜਦ ਅਵਗੁਣ ਨਾਲ ਚੰਬੜੇ ਹੋਏ ਹਨ ਤੇ ਤੁਸੀਂ ਅਵਗੁਣਾਂ ਵਾਲੇ ਵਿਚ ਆ ਬੈਠੇ ਹੋ।

*ਸਾਈ=ਉਹੋ, ਐਸੀ।

**ਸਲੋਕ ਮਃ ੧ ॥ ਕੁਬੁਧਿ ਡੂਮਣੀ ਕੁਦਇਆ ਕਸਾਇਣਿ ਪਰ ਨਿੰਦਾ ਘਟ ਚੂਹੜੀ ਮੁਠੀ ਕ੍ਰੋਧਿ ਚੰਡਾਲਿ॥ ਕਾਰੀ ਕਢੀ ਕਿਆ ਥੀਐ ਜਾਂ ਚਾਰੇ ਬੈਠੀਆ ਨਾਲਿ ॥ ਸਚੁ ਸੰਜਮੁ ਕਰਣੀ ਕਾਰਾਂ ਨਾਵਣੁ ਨਾਉ ਜਪੇਹੀ॥ ਨਾਨਕ ਅਗੈ ਊਤਮ ਸੇਈ ਜਿ ਪਾਪਾਂ ਪੰਦਿ ਨ ਦੇਹੀ ॥ ੧ ॥**

(ਹੁਣ ਅਵਗੁਣ ਗਿਣਦੇ ਹਨ: ਘਟ=) ਹਿਰਦੇ ਦੀ ਡੂੰਮਣੀ ਖੋਟੀ ਬੁਧੀ (ਕੁਮਤੀ) ਹੈ, (ਹਿਰਦੇ ਦੀ) ਕਸਾਇਣ ਨਿਰਦਯਤਾ ਹੈ, ਹਿਰਦੇ ਦੀ ਚੂਹੜੀ ਪਰਾਈ ਨਿੰਦਾ ਹੈ, (ਹਿਰਦੇ ਦੀ) ਚੰਡਾਲਣੀ ਕ੍ਰੋਧ ਵਿਚ ਮੁਠੀ ਹੋਈ (ਬ੍ਰਿਤੀ) ਹੈ*। (ਏਹ ਸਭੇ ਮਾਨੁਖ ਦੇ ਅਪਣੇ ਦਿਲ ਦੀਆਂ ਨੀਚ ਖ਼ਸਲਤਾਂ ਹਨ)। (ਚੌਂਕੇ ਦੀਆਂ) ਲੀਕਾਂ ਕਢੀਆਂ ਕੀਹ ਸਵਾਰਨਗੀਆਂ ਜੇ (ਏਹ) ਚਾਰੇ (ਛੂਤ ਲਾਉਣ ਵਾਲੀਆਂ ਨੀਚ ਤੇ ਬਦ ਖ਼ਸਲਤਾਂ) ਨਾਲ ਬੈਠੀਆਂ ਹਨ (ਭਾਵ ਦਿਲ ਵਿਚ ਮੌਜੂਦ ਹਨ)। {ਪ੍ਰਸ਼ਨ: ਫੇਰ ਸੁੱਚਮ ਕਿਵੇਂ ਰਹੇ? ਉੱਤਰ:} ਸੱਚ ਰੂਪੀ ਸੰਜਮ (ਧਾਰਨ ਕਰੋ, ਸ਼ੁਭ) ਕਰਨੀ ਦੀਆਂ ਲੀਕਾਂ ਕੱਢੋ, ਨਾਮ ਜਪਣੇ ਦਾ ਇਸ਼ਨਾਨ ਕਰੋ, (ਕਹਿੰਦੇ ਹਨ ਗੁਰੂ) ਨਾਨਕ: (ਹੇ ਭਾਈ) ਅਗੇ (ਗਿਆਂ) ਉੱਤਮ ਓਹੀ ਗਿਣੇ ਜਾਂਦੇ ਹਨ, ਜੋ ਕਿਸੇ ਨੂੰ ਪਾਪ ਮਈ ਸਿਖ੍ਯਾ ਨਹੀਂ ਦੇਂਦੇ†।

ਇਸ ਤੋਂ ਨਿਰਾਸਤਾ ਨਾ ਹੋ ਜਾਵੇ ਕਿ ਬਦਖ਼ਸਲਤਾਂ ਤਾਂ ਅੰਦਰ ਹੋਈਆਂ ਸੋ ਸਾਡਾ ਕੁਛ ਨਹੀਂ ਬਣ ਸਕਣਾ, ਇਸ ਲਈ ਦਇਆ ਦ੍ਰਿਸ਼ਟੀ ਕਰਦੇ ਹਨ ਤੇ ਫੁਰਮਾਉਂਦੇ ਹਨ ਕਿ ਬਦਖ਼ਸਲਤਾਂ ਦੂਰ ਹੋ ਸਕਦੀਆਂ ਹਨ।

**ਮਃ ੧ ॥ ਕਿਆ ਹੰਸੁ ਕਿਆ ਬਗੁਲਾ ਜਾ ਕਉ ਨਦਰਿ ਕਰੇਇ ॥ ਜੋ ਤਿਸੁ ਭਾਵੈ ਨਾਨਕਾ ਕਾਗਹੁ ਹੰਸੁ ਕਰੇਇ ॥੨॥**

ਹੰਸ ਕੀਹ ਤੇ ਬਗਲਾ ਕੀ (ਭਾਵ ਸੰਤ ਕੀਹ ਤੇ ਮਾੜੀਆਂ ਖ਼ਸਲਤਾਂ ਵਾਲਾ ਪਾਪੀ ਕੀਹ) ਜਿਸ ਉਤੇ (ਸਾਂਈ) ਨਦਰ ਕਰ ਦੇਵੇ (ਉਹ ਬਖਸ਼ਿਸ਼ ਦੇ ਮਾਰਗ ਪੈ ਜਾਂਦਾ ਹੈ, ਕਿਉਂਕਿ) ਜੋ ਉਸ (ਪ੍ਰਭੂ) ਨੂੰ ਭਾ ਜਾਵੇ, ਹੇ ਨਾਨਕ! (ਤਾਂ ਓਹ ਉਸਨੂੰ) ਕਾਉਂ ਤੋਂ

* ਗੁਰੂ ਜੀ ਨੇ ਇਸ ਸਲੋਕ ਵਿਚ ਚਾਰ ਮੰਨੀਆਂ ਹੋਈਆਂ ਨੀਚ ਜਾਤਾਂ ਦੇ ਮੁਕਾਬਲੇ ਤੇ ਚਾਰ ਬਦ ਖ਼ਸਲਤਾਂ ਦੱਸੀਆਂ ਹਨ। ਨੀਚ ਜਾਤ ਦੀਆਂ ਇਸਤ੍ਰੀਆਂ ਲਈਆਂ ਹਨ, ਕਿਉਂਕਿ ਅੰਤ੍ਰੀਵ ਖ਼ਸਲਤਾਂ ਵਰਣਨ ਕਰਨੀਆਂ ਸਨ। ੧ ਡੂੰਮਣੀ, ੨. ਕਸਾਇਣ, ੩. ਚੂਹੜੀ ਤੇ ੪. ਚੰਡਾਲਣੀ। ਇਸ ਕਰਕੇ 'ਚੰਡਾਲਿ' ਪਦ ਨੂੰ ਸਿਆਰੀ ਦੇਕੇ ਇਸਤ੍ਰੀ ਲਿੰਗ ਬਣਾਇਆ ਹੈ ਭਾਵ 'ਚੰਡਾਲਣ' ਹੈ। ਚੰਡਾਲਣ ਕੌਣ ਹੈ? ਮੁਠੀ ਕ੍ਰੋਧਿ। ਸੰਪ੍ਰਦਾਈ ਅਰਥ ਹੈ ਕ੍ਰੋਧ ਮੁਠੀ ਬ੍ਰਿਤੀ, ਭਾਵ ਕ੍ਰੋਧ ਕਰਕੇ ਜੋ ਬ੍ਰਿਤੀ ਗੁੱਸੇ ਵਾਲੀ ਹੋ ਜਾਂਦੀ ਹੈ। 'ਮੁਠੀ ਕ੍ਰੋਧਿ' ਦਾ ਅਰਥ ਕਈ ਗਜਾਨੀ ਕ੍ਰੋਧ ਦੀ ਇਸਤ੍ਰੀ ਬੀ ਲਾਇਆ ਕਰਦੇ ਹਨ। ਪਰ ਕ੍ਰੋਧਿ ਪਦ ਨੂੰ ਸਿਆਰੀ ਲੱਗੀ ਹੋਈ ਹੈ। ਇਹ 'ਕ੍ਰੋਧਿ ਮੁਠੀ' ਦਾ ਅਰਥ 'ਕ੍ਰੋਧ ਦੀ ਮੁਠੀ'ਨਹੀਂ ਲੱਗਣ ਦੇਂਦੀ। 'ਕ੍ਰੋਧਿ ਮੁਠੀ' ਦਾ ਅਰਥ ਕ੍ਰੋਧ ਵਿਚ ਮੁਠੀ ਹੋਈ ਹੀ ਬਣਦਾ ਹੈ। ਜੇ ਕ੍ਰੋਧ ਪਦ ਧਧਾ ਮੁਕਤੇ ਵਾਲਾ ਹੁੰਦਾ ਤਾਂ 'ਕ੍ਰੋਧ ਦੀ' ਲੱਗ ਸਕਦਾ ਸੀ। ਪ੍ਰਾਕ੍ਰਿਤ ਵਿਚ ਪਦ 'ਮੁਠਿਅ' ਇਕ ਅਨਾਰਯ ਜਾਤ ਦਾ ਨਾਮ ਹੈ, ਜੇ 'ਮੁਠੀ' ਪਦ ਨੂੰ ਇਸ 'ਮੁਠਿਅ' ਦਾ ਰੂਪ ਸਮਝੀਏ ਤਾਂ ਅਰਥ ਬਣੇਗਾ ਕ੍ਰੋਧ ਚੰਡਾਲਨ ਮੁਠੀ ਜਾਤ ਦੀ (ਨੀਚਣੀ) ਹੈ। ਸਲੋਕ ਦੇ ਵਿਚਕਾਰ 'ਘਟ' ਪਦ ਪਿਆ ਹੈ, ਇਹ ਸੰਬੰਧ ਵਾਚਕ ਹੈ। ਅਰਥ ਹੈ 'ਦਿਲ ਦੀਆਂ', ਇਹ ਪਦ ਚੌਹਾਂ ਨਾਲ ਲੱਗਣਾ ਹੈ ਕਿ ਦਿਲ ਦੀ ਡੂੰਮਣੀ, ਦਿਲ ਦੀ ਕਸਾਇਣ, ਦਿਲ ਦੀ ਚੂਹੜੀ, ਦਿਲ ਦੀ ਚੰਡਾਲਣੀ, ਗੋਯਾ ਬਾਹਰ ਦੀਆਂ ਨੀਚ ਜਾਤੀ ਦੀਆਂ ਇਸਤ੍ਰੀਆਂ ਦੀ ਥਾਵੇਂ ਦਿਲ ਦੀਆਂ ਬਦਖ਼ਸਲਤਾਂ ਕਹਿ ਰਹੇ ਹਨ। 'ਚਾਰੇ ਬੈਠੀਆਂ ਨਾਲਿ' ਦਾ ਭਾਵ ਹੈ ਕਿ ਹੇ ਪੰਡਿਤ! ਏਹ ਚਾਰੇ ਕੇਵਲ ਤੇਰੇ ਚੌਂਕੇ ਵਿਚ ਨਹੀਂ ਤੇਰੇ ਨਾਲ ਅਤਿ ਸਮੀਪ=ਭਾਵ ਹਿਰਦੇ ਵਿਚ ਬੈਠੀਆਂ ਹਨ। ਇਨ੍ਹਾਂ ਨੇ ਬਾਹਰੋਂ ਆ ਕੇ ਚੌਂਕਾ ਨਹੀਂ ਭਿੱਟਣਾ ਇਹ ਤਾਂ ਨਾਲ ਹੀ ਨਾਲ ਭਿਟ ਲਾ ਰਹੀਆਂ ਹਨ।

†ਪੰਡਿਤ ਪ੍ਰਤੀ ਕਹਿ ਰਹੇ ਹਨ ਕਿ ਪਾਪਾਂ ਵਾਲੀ ਮਤਿ ਨਾ ਦਿਆ ਕਰੋ। ਹਿਰਦਾ ਸ਼ੁਧ ਕਰਕੇ ਸੁਮਤਿ ਦਿਆ ਕਰੋ। ਕਈ ਸਜਣ 'ਪੰਦਿ' ਨੂੰ 'ਪੰਧਿ' ਮੰਨਕੇ ਅਰਥ ਰਸਤਾ ਕਰਦੇ ਹਨ ਕਿ ਜੋ ਪਾਪਾਂ ਨੂੰ ਰਾਹ ਨਹੀਂ ਦੇਂਦੇ, ਪਰ ਗੁਫਤਗੂ ਪੰਡਤਾਂ ਨਾਲ ਹੋ ਰਹੀ ਹੈ ਜੋ ਲੋਕਾਂ ਨੂੰ ਮਤਾਂ ਦੇਂਦੇ ਹਨ। {'ਪੰਦ' ਪਦ ਫਾਰਸੀ ਤੋਂ ਆਯਾ ਹੈ ਅਰਥ ਹੈ: ਸਿਖ੍ਯਾ, ਨਸੀਹਤ}।

| (ਬੀ) ਹੰਸ ਬਣਾ ਦੇਂਦਾ ਹੈ*॥੨॥

ਅਗਲੀ ਪਉੜੀ ਵਿਚ ਫੁਰਮਾਉਂਦੇ ਹਨ ਕਿ ਆਪਣੇ ਸਾਰੇ ਕਾਰਜਾਂ ਦੀ ਪੂਰਨਤਾਈ ਲਈ ਪਰਮੇਸ਼ੁਰ ਦੀ ਅਰਾਧਨਾ ਕਰੋ। ਪਿਛਲੇ ਸ਼ਲੋਕਾਂ ਨਾਲ ਭਾਵ ਐਉਂ ਢੁਕਦਾ ਹੈ ਕਿ ਸਾਂਈਂ ਦੀ ਮੇਹਰ ਲਈ, ਜੋ ਕਾਗੋਂ ਹੰਸ ਕਰਦਾ ਹੈ ਤੇ ਸ੍ਵੈਛੰਦ ਕਰਦਾ ਹੈ, ਕੁਛ ਅਸਾਂ ਬੀ ਕਰਨਾ ਹੈ? ਤਾਂ ਦੱਸਦੇ ਹਨ ਕਿ ਅਰਦਾਸ ਕਰਿਆ ਕਰੋ ਤੇ ਸਤਿਸੰਗ ਦੀ ਟੇਕ ਲਵੋ। ਉਵ ਇਸ ਪਉੜੀ ਵਿਚ ਦੱਸਿਆ ਹੈ ਕਿ ਸਰਵਥਾ ਪਰਮੇਸ਼ੁਰ ਦੀ ਓਟ ਤੇ ਅਰਦਾਸ ਆਸਰਾ ਬਨਾਉਣਾ ਚਾਹੀਏ। ਪਉੜੀਆਂ ਪਿਛਲੀਆਂ ਨਾਲ ਬੀ ਇਸ ਦਾ ਸੰਬੰਧ ਹੈ।

**ਪਉੜੀ ॥ ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ ॥ ਕਾਰਜੁ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ ॥ ਸੰਤਾ ਸੰਗਿ ਨਿਧਾਨੁ ਅੰਮ੍ਰਿਤੁ ਚਾਖੀਐ॥ਭੈ ਭੰਜਨ ਮਿਹਰਵਾਨ ਦਾਸ ਕੀ ਰਾਖੀਐ॥ ਨਾਨਕ ਹਰਿ ਗੁਣ ਗਾਇ ਅਲਖੁ ਪ੍ਰਭੁ ਲਾਖੀਐ ॥੨੦॥**

(ਜੋ) ਕੰਮ ਅਸੀਂ ਕਰਨਾਂ ਚਾਹੀਏ ਉਹ ਪਰਮੇਸ਼ਰ ਜੀ ਨੂੰ ਆਖੀਏ। (ਪਰਮੇਸੁਰ ਉਹ) ਕਾਰਜ ਸੰਵਾਰ ਦੇਵੇਗਾ, ਸਤਿਗੁਰੂ ਦੀ ਸਚੀ ਸਾਖੀ (ਗਵਾਹੀ) ਹੈ†। (ਨਾਲ ਸਤਿਸੰਗ ਨੂੰ ਪ੍ਰਾਪਤ ਰਹੀਏ ਕਿਉਂਕਿ) ਸੰਤਾਂ ਦਾ ਸੰਗ (ਸਭ ਦਾਤਾਂ ਦਾ) ਖਜ਼ਾਨਾ ਹੈ; (ਉਸ ਵਿਚੋਂ ਕਾਰਜ ਸੰਵਰਨ ਦੀ ਦਾਤ ਮੰਗਦਿਆਂ ਨਾਮ) ਅੰਮ੍ਰਿਤ ਬੀ ਚਖ ਲਈ ਦਾ ਹੈ। (ਫਿਰ ਅਰਦਾਸ ਕਰੀਏ ਕਿ ) ਹੇ ਭੈ ਦੂਰ ਕਰਨੇ ਵਾਲੇ ਮੇਹਰਵਾਨ (ਪ੍ਰਭੂ)! ਦਾਸ ਦੀ (ਪੈਜ) ਰਖ ਲਓ। ਹੇ ਨਾਨਕ! (ਹਰ ਗੱਲੇ) ਹਰੀ ਦੇ ਗੁਣ ਗਾ ਗਾ ਕੇ ਅਲਖ ਪ੍ਰਭੂ ਨੂੰ ਲਖ ਲਈਦਾ ਹੈ॥੨੦॥

**ਵਜਾਖਜਾ**- ਇਸ ਪਉੜੀ ਵਿਚ ਪੰਜ ਛੇ ਗਲਾਂ ਦੱਸੀਆਂ ਹਨ-(੧) ਅਪਣੀ ਲੋੜ ਪ੍ਰਭੂ ਅੱਗੇ ਰਖ ਦਿਓ। ਭਾਵ ਉਸਦੀ ਟੇਕ ਲਓ।(੨) ਸਤਿਗੁਰ ਦੀ ਇਹ ਸੱਚੀ ਸਾਖੀ ਹੈ, ਸੋ ਭਾਵ ਹੋਇਆ ਕਿ ਦੂਜੀ ਗਲ ਗੁਰੂ ਦੀ ਟੇਕ ਵਾਲੀ ਹੋਵੇ। ਜਿਸਦਾ ਇਹ ਉਪਦੇਸ਼ ਹੈ। ਗੁਰੂ ਨੂੰ ਸਾਖੀ ਬਣਾਓ। ਅੱਗ ਆਦਿ ਨੂੰ ਸਾਖੀ ਬਨਾਉਣੇ ਦੀ ਲੋੜ ਨਹੀਂ ਹੈ। (੩) ਸਤਿਸੰਗ ਦੀ ਓਟ ਲਓ, ਤੇ ਕਾਰਜ ਸਿੱਧੀ ਦੇ ਨਾਲ ਓਥੋਂ ਨਾਮ ਅੰਮ੍ਰਿਤ ਬੀ ਲੱਝੇਗਾ। (੪) ਅਰਦਾਸ ਕਰੋ ਕਿ ਹੇ ਪ੍ਰਭੂ ਮੇਰੀ ਪੈਜ ਰਖ ਲਓ। (੫) ਨਾਲ ਨਾਲ ਹਰੀ ਗੁਣ ਗਾਓ। ਜੇ ਕਾਰਜਾਂ ਦੀ ਸਿੱਧੀ ਇਹ ਈਸ਼੍ਵਰ ਅਰਾਧਨਾ ਤੇ ਹਰੀ ਗੁਣ ਗਾ ਗਾ ਕੇ ਕਰੋਗੇ ਤਾਂ ਅਲਖ ਪ੍ਰਭੂ ਬੀ ਨਾਲ ਹੀ ਲੱਖਤਾ ਵਿਚ ਆ ਜਾਏਗਾ। ਕਿਉਂਕਿ ਮਨ ਹਰ ਗੱਲੇ ਪ੍ਰਭੂ ਦੀ ਛੁਹ ਵਿਚ ਆਵੇਗਾ, ਉਸ ਦੀ ਮੁਕਤ ਦਾਯਕ ਛੁਹ ਆਪੇ ਅਪਣੀ ਲੱਖਤਾ ਦਾ ਅਸਰ ਕਰੇਗੀ। ਯਥਾ:-

* ਕਾਗਹੁ=ਕਾਗ ਤੋਂ, ਕਾਗ=ਕਾਂ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਇਹ ਸ਼ਲੋਕ ਫਰੀਦ ਜੀ ਦੇ ੧੨੩ ਵੇਂ ਸ਼ਲੋਕ ਦੇ ਉਪ੍ਰੰਤ ਉਸੇ ਦੇ ਭਾਵ ਨੂੰ ਵਿਸ਼ਾਲਤਾ ਤੇ ਇਸਲਾਹ ਦੇਣ ਲਈ ੧੨੪ ਵਾਂ ਸ਼ਲੋਕ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਿਤਾ ਹੈ ਤੇ ਪਦ ਨਾਨਕ ਬੀ ਇਸ ਵਿਚ ਇਸੇ ਤਰ੍ਹਾਂ ਮੌਜੂਦ ਹੈ, ਥੋੜਾ ਪਾਠਾਂਤ੍ਰ ਭੇਦ ਹੈ।

†ਸਾਖੀ={ਦੇਖੋ ਪੰਨਾ ੨੧੨} ਆਪ ਅੱਖੀਂ ਦੇਖਣ ਵਾਲਾ ਉਗਾਹ ਯਥਾ:-

ਪਾਪੁ ਪੁੰਨੁ ਦੁਇ ਸਾਖੀ ਪਾਸਿ॥ {ਆਸਾ ਮਹਲਾ ੧-੯}

੨. (ਅਖੀਂ ਦੇਖੀ ਹੋਈ ਗਲ) ਉਗਾਹੀ। ਸਚ ਬਿਨੁ ਸਾਖੀ ਮੂਲੋ ਨਾ ਬਾਕੀ॥{ਵਾਰਾਂ ਤੇ ਵਧੀਕ ਮਹਲਾ ੧-੨੩)

੩. (ਅਖੀਂ ਦੇਖੀ ਵਾਰਤਾ)ਕਥਾ। ਯਥਾ: ਸੁਣਿ ਸਾਖੀ ਮਨ ਜਪਿ ਪਿਆਰ॥ {ਬਸੰਤ ਮ: ੫-ਅਸਟ:੧}

੪. ਦਿਖਾਉਣ ਵਾਲਾ, ਦਿਖਾਉਣੇ ਯੋਗ। ਵਿਚੋਲਾ:- 'ਗੁਰੁ ਥੀਆ ਸਾਖੀ ਤਾ ਡਿਠਮੁ ਆਖੀ'॥ {ਆਸਾ ਮਹਲਾ ੫ ਛੰਤ-੪}

੫. ਸਿਖਿਆ:- 'ਗੁਰ ਸਾਖੀ ਜੋਤਿ ਪਰਗਟੁ ਹੋਇ॥' {ਧਨਾਸਰੀ ਮਹਲਾ ੧ ਆਰਤੀ}

ਮਾਂਗਉ ਰਾਮ ਤੇ ਸਭਿ ਥੋਕ॥ ਮਾਨੁਖ ਕਉ ਜਾਚਤ ਸ੍ਰਮੁ ਪਾਈਐ ਪ੍ਰਭ ਕੈ ਸਿਮਰਨਿ ਮੋਖ॥
{ਧਨਾਸਰੀ ਮ: ੫-੫੦}

ਭਾਵ ਇਹ ਕਿ ਸਤਿਸੰਗ ਨੂੰ ਪ੍ਰਾਪਤ ਪੁਰਖ ਜੋ ਕਾਰਜ ਸਿੱਧੀ ਲਈ ਅਰਦਾਸ ਕਰੇਗਾ ਤਾਂ ਵਾਹਿਗੁਰੂ ਅਗੇ ਕਰੇਗਾ, ਇਉਂ ਮਨ ਵਾਹਿਗੁਰੂ ਨਾਲ ਲੱਗੇਗਾ। ਸੋ ਕਾਰਜ ਸਿਧੀ ਮੰਗਦਿਆਂ ਬੀ ਉਸ ਦਾਤੇ ਦੀ ਮੁਕਤੀ ਦਾਯਕ ਛੁਹ ਅਪਣਾ ਅਸਰ ਆਪੇ ਕਰੇਗੀ, ਜਿਵੇਂ ਕਿ ਛਾਂ ਲਈ ਚੰਦਨ ਬ੍ਰਿਛ ਹੇਠ ਬੈਠਿਆਂ ਸੁਗੰਧੀ ਆਪੇ ਆਉਂਦੀ ਹੈ।

{ਪਉੜੀ ਇਕੀਵੀਂ}

**ਪ੍ਰਾਕ੍ਰਥਨ–** ਅਗੇ ਪਹਿਲੇ ਸਲੋਕ ਵਿਚ ਵਾਹਿਗੁਰੂ ਜੀ ਦੀ ਸੇਵਾ, ਦੂਜੇ ਵਿਚ ਗੁਰੂ ਦੀ ਮਿਹਰ ਦਾ ਫਲ ਦੱਸਿਆ ਹੈ। ਪਉੜੀ ਵਿਚ ਅਪਣਾ ਦਰਗਾਹ ਵਿਚ ਅੱਪੜਨ ਦਾ ਤੇ ਸਾਈਂ ਦੀ ਕਿਰਪਾਲਤਾ ਦਾ ਹਾਲ ਦੱਸਿਆ ਹੈ।

| ਮੂਲ | ਅਰਥ |
|---|---|
| **ਸਲੋਕ ਮਃ ੩ ॥ ਜੀਉ ਪਿੰਡੁ ਸਭੁ ਤਿਸ ਕਾ ਸਭਸੈ ਦੇਇ ਅਧਾਰੁ ॥ ਨਾਨਕ ਗੁਰਮੁਖਿ ਸੇਵੀਐ ਸਦਾ ਸਦਾ ਦਾਤਾਰੁ ॥ ਹਉ ਬਲਿਹਾਰੀ ਤਿਨ ਕਉ ਜਿਨਿ ਧਿਆਇਆ ਹਰਿ ਨਿਰੰਕਾਰੁ ॥ ਓਨਾ ਕੇ ਮੁਖ ਸਦ ਉਜਲੇ ਓਨਾ ਨੋ ਸਭੁ ਜਗਤੁ ਕਰੇ ਨਮਸਕਾਰੁ ॥ ੧ ॥** | (ਇਨਸਾਨ ਦਾ) ਸਰੀਰ (ਤੇ ਸਰੀਰ ਵਿਚ ਵਸਦਾ) ਜੀਵਾਤਮਾ, ਸਭੇ ਉਸ (ਹਰੀ) ਦੇ (ਬਖਸ਼ੇ ਹੋਏ) ਹਨ, (ਉਹੀ) ਸਭ ਕਿਸੇ ਨੂੰ ਆਧਾਰ ਦੇ ਰਿਹਾ ਹੈ। (ਭਾਵ ੧. ਉਤਪਤ ਕਰਨਹਾਰ, ੨. ਪਾਲਣਹਾਰ ਬੀ ਹੋ ਰਿਹਾ ਹੈ, ਉਹੀ ਫੇਰ ਗੁਰੂ ਦੇ ਵਸੀਲੇ ੩. ਸਿਖ਼ਜ਼ਾਦਾਤਾ ਬੀ ਹੈ। ਇਸ ਕਰਕੇ) ਹੇ ਨਾਨਕ! (ਐਸੇ) ਦਾਤਾਰ ਪ੍ਰਭੂ ਦੀ ਸੇਵਾ ਗੁਰੂ ਦੁਆਰਾ ਸਦਾ ਸਦਾ* ਕਰੀਏ। ਮੈਂ ਉਨ੍ਹਾਂ ਤੋਂ ਸਦਕੇ ਹਾਂ ਜਿਨ੍ਹਾਂ ਨੇ ਆਕਾਰ ਤੋਂ ਰਹਿਤ ਹਰੀ ਨੂੰ ਧਿਆਇਆ ਹੈ। ਉਨ੍ਹਾਂ ਦੇ ਮੂੰਹ ਸਦਾ ਉਜਲੇ ਰਹਿਣਗੇ, ਉਨ੍ਹਾਂ ਨੂੰ ਸਾਰਾ ਜਗਤ ਨਮਸਕਾਰ ਕਰੇਗਾ॥੧॥ |

{ਪ੍ਰਸ਼ਨ:ਐਸੇ ਨਿਰਆਕਾਰ ਪ੍ਰਭੂ ਦੀ ਆਰਾਧਨਾ ਕਿਵੇਂ ਪ੍ਰਾਪਤ ਹੋਈ? ਉੱਤਰ:}

| | |
|---|---|
| **ਮਃ ੩ ॥ ਸਤਿਗੁਰ ਮਿਲਿਐ ਉਲਟੀ ਭਈ ਨਵ ਨਿਧਿ ਖਰਚਿਉ ਖਾਉ ॥ ਅਠਾਰਹ ਸਿਧੀ ਪਿਛੈ ਲਗੀਆ ਫਿਰਨਿ ਨਿਜ ਘਰਿ ਵਸੈ ਨਿਜ ਥਾਇ ॥ ਅਨਹਦ ਧੁਨੀ ਸਦ ਵਜਦੇ ਉਨਮਨਿ ਹਰਿ ਲਿਵ ਲਾਇ ॥ ਨਾਨਕ ਹਰਿ ਭਗਤਿ ਤਿਨਾ ਕੈ** | ਸਤਿਗੁਰੂ ਨੂੰ ਮਿਲਣੇ ਤੇ (ਪਹਿਲੀ ਸੰਸਾਰਾਕਾਰ ਬ੍ਰਿਤੀ) ਉਲਟ (ਕੇ ਈਸ਼੍ਵਰ ਪਰਾਇਣ ਹੋ) ਜਾਂਦੀ ਹੈ†। ਨੌ ਨਿਧਾਂ (ਪ੍ਰਾਪਤ ਹੋ ਜਾਂਦੀਆਂ ਹਨ, ਉਨ੍ਹਾਂ ਨੂੰ ਚਾਹੋ ਆਪ) ਵਰਤੋ (ਚਾਹੋ ਉਪਕਾਰ ਹਿਤ) ਖਰਚ ਕਰੋ (=ਦੂਸਰਿਆਂ ਨੂੰ ਦੇਵੋ)। (ਨੌ ਨਿਧਾਂ ਕੀਹ) ਅਠਾਰਾਂ ਸਿਧੀਆਂ (ਉਸ ਦੇ) ਪਿਛੇ ਲੱਗੀਆਂ ਫਿਰਦੀਆਂ ਹਨ, (ਪਰ ਉਹ) ਆਪਣੇ ਹਿਰਦੇ ਅੰਦਰ ਨਿਜ ਸਰੂਪ ਵਿਚ ਟਿਕਿਆ ਰਹਿੰਦਾ ਹੈ। ਉਸ ਲਈ ਅਨਹਦ ਧੁਨੀ (ਦੇ ਵਾਜੇ) ਸਦਾ ਵਜਦੇ ਰਹਿੰਦੇ ਹਨ, (ਉਹ) ਹਰੀ ਵਿਚ ਲਿਵ ਲਾਕੇ ਉਨਮਨ ਵਿਚ (ਰਹਿੰਦਾ ਹੈ, ਅਰਥਾਤ ਉਹ ਮਨ ਦੀ ਮਨੋ ਅਵਸਥਾ ਤੋਂ ਉੱਚਾ ਹੋ ਜਾਂਦਾ ਹੈ, ਭਾਵ ਲਿਵ ਵਿਚ ਰਹਿੰਦਾ ਹੈ)। (ਪਰ) ਹੇ ਨਾਨਕ! ਹਰੀ ਦੀ (ਐਸੀ) ਭਗਤੀ |

*ਸਰਬ ਕਾਲ ਵਿਚ' ਮੁਰਾਦ ਹੈ 'ਸਦਾ ਸਦਾ' ਦੀ। ਹੁਣ ਬੀ ਤੇ ਅਗੋਂ ਨੂੰ ਬੀ। ਹੁਣ ਓਹ ਲੋਕ ਵਿਚ ਹਨ, ਅਗੋਂ ਨੂੰ ਪਰਲੋਕ ਵਿਚ ਹੋਣਗੇ।

†'ਕੌਣ ਉਲਟੀ ਭਈ'? ਇਹ ਲੁਪਤੀ ਹੈ। ਭਾਵ ਹੈ ਬ੍ਰਿਤੀ ਜੋ ਪਹਿਲੇ ਸੰਸਾਰਾਕਾਰ ਸੀ, ਹੁਣ ਈਸ਼੍ਵਰ ਕਾਰ ਹੋ ਗਈ ਹੈ।

**ਮਨਿ ਵਸੈ ਜਿਨ ਮਸਤਕਿ ਲਿਖਿਆ ਧੁਰਿ ਪਾਇ ॥੨॥**

ਉਨ੍ਹਾਂ ਦੇ ਮਨ ਵਿਚ (ਹੀ) ਵਸਦੀ ਹੈ ਜਿਨ੍ਹਾਂ ਦੇ ਮੱਥੇ ਉਤੇ ਧੁਰੋਂ ਲਿਖਕੇ ਪਾਇਆ ਗਿਆ ਹੁੰਦਾ ਹੈ॥੨॥

ਅਗੇ ਪਉੜੀ ਹੈ ਜਿਸ ਵਿਚ ਪਰਮ ਨਿੰਮ੍ਰਤਾ ਦੇ ਢੰਗ ਵਿਚ ਆਪਣੇ ਗੁਰੂ ਥਾਪੇ ਜਾਣ ਦਾ ਜ਼ਿਕਰ ਹੈ।

**ਪਉੜੀ ॥ ਹਉ ਢਾਢੀ ਹਰਿ ਪ੍ਰਭ ਖਸਮ ਕਾ ਹਰਿ ਕੈ ਦਰਿ ਆਇਆ॥ ਹਰਿ ਅੰਦਰਿ ਸੁਣੀ ਪੂਕਾਰ ਢਾਢੀ ਮੁਖਿ ਲਾਇਆ ॥ ਹਰਿ ਪੁਛਿਆ ਢਾਢੀ ਸਦਿ ਕੈ ਕਿਤੁ ਅਰਥਿ ਤੂੰ ਆਇਆ ॥ ਨਿਤ ਦੇਵਹੁ ਦਾਨੁ ਦਇਆਲ ਪ੍ਰਭ ਹਰਿ ਨਾਮੁ ਧਿਆਇਆ ॥ ਹਰਿ ਦਾਤੈ ਹਰਿ ਨਾਮੁ ਜਪਾਇਆ ਨਾਨਕੁ ਪੈਨਾਇਆ ॥ ੨੧ ॥ ੧ ॥ ਸੁਧੁ**

ਮੈਂ(ਆਪਣੇ) ਮਾਲਕ ਹਰੀ ਪ੍ਰਭੂ ਦਾ (ਇਕ) ਕੀਰਤਨੀਆਂ (ਹੋਕੇ) ਹਰੀ ਦੇ ਦੁਆਰੇ ਆਇਆ ਸਾਂ। ਹਰਿ ਨੇ (ਆਪਣੇ ਮਹਲ) ਅੰਦਰ (ਬੈਠਿਆਂ ਮੇਰੀ) ਪੁਕਾਰ ਸੁਣ ਲਈ ਤੇ ਢਾਢੀ ਨੂੰ ਸਨਮੁਖ ਕਰ ਲਿਆ (ਭਾਵ ਸਾਹਮਣੇ ਸੱਦ ਲਿਆ। ਹਾਂ) ਢਾਢੀ ਨੂੰ ਹਰੀ ਨੇ ਸੱਦ ਕੇ ਪੁੱਛਿਆ ਕਿ ਤੂੰ ਕਿਸ ਮਨੋਰਥ (ਪ੍ਰਯੋਜਨ) ਲਈ (ਸਾਡੇ ਦੁਆਰੇ) ਆਇਆ ਹੈਂ? (ਮੈਂ ਬੇਨਤੀ ਕੀਤੀ ਕਿ:) ਹੇ ਕ੍ਰਿਪਾਲ ਪ੍ਰਭੂ ਜੀ! ਮੈਨੂੰ ਇਹ ਦਾਨ ਦਿਓ ਕਿ ਮੈਥੋਂ ਹਰਿ ਨਾਮ ਨਿਤ (ਹੀ) ਧਿਆਇਆ (ਜਾਂਦਾ ਰਹੇ)। (ਇਹ ਸੁਣਕੇ) ਹਰੀ ਦਾਤਾਰ ਨੇ (ਮੈਥੋਂ) ਹਰਿ ਨਾਮ ਜਪਵਾਇਆ (ਭਾਵ ਅਮਲੀ ਤੌਰ ਤੇ ਨਾਮ ਦਾ ਮੇਰੇ ਵਿਚ ਪ੍ਰਵੇਸ਼ ਕਰਾ ਦਿਤਾ ਤੇ ਇਸ) ਨਾਨਕ (ਨਾਮ ਵਾਲੇ ਦਾਸ ਨੂੰ) ਸਿਰੋਪਾਉ ਦਿਤਾ (ਭਾਵ ਪ੍ਰਭੂ ਨੇ ਲੋਕ ਪਰਲੋਕ ਵਿਚ ਮੈਨੂੰ ਸਨਮਾਨ ਯੋਗ ਕਰ ਦਿਤਾ, ਗੁਰੂ ਥਾਪ ਦਿਤਾ)॥੨੧॥੧॥

ਭਾਵ-ਪਹਿਲੀ ਪਉੜੀ ਵਿਚ ਦੱਸਿਆ ਸੀ ਕਿ ਕਰਤਾ, ਕਾਦਰ ਤੇ ਮਾਲਕ ਇਕੋ ਹੈ, ਇਕੋ ਉਸਦਾ ਦਰਬਾਰ ਹੈ ਜੋ ਸਭ ਉਪਰ ਹੈ। ਉਸੇ ਨੂੰ ਚਿਤ ਵਿਚ ਵਸਾਓ। ਇਸ ਅੰਤਲੀ ਪਉੜੀ ਵਿਚ ਫੁਰਮਾਉਂਦੇ ਹਨ ਕਿ ਉਸੇ ਦੇ ਦਰਬਾਰ ਜਾਕੇ ਮੈਂ ਸਨਮਾਨਤ ਹੋਕੇ ਗੁਰੂ ਪਦ ਦੀ ਕਾਰ ਕਰ ਰਿਹਾ ਹਾਂ।

**ਵਜਾਖਜਾ**- ਪਿਛੇ ਵਾਰ ਵਿਚ ਜਿਥੇ ਜਿਥੇ ਲੋੜ ਸੀ ਵਜਾਖਜਾ ਲਿਖੀ ਜਾਂਦੀ ਰਹੀ ਹੈ। ਸਮੁੱਚੀ ਵਾਰ ਸਬੰਧੀ ਵੀਚਾਰ ਇਉਂ ਹੈ:-

ਵਾਰ ਜਦ ਰਚੀ ਗਈ ਸੀ ਨਿਰੀ ਪਉੜੀਆਂ ਦੀ ਲੜੀ ਸੀ। ਸਲੋਕ ਵਿਚ ਨਹੀਂ ਸਨ। ਸਲੋਕ ਮਗਰੋਂ ਵਿਚ ਵਿਚ ਚਾੜੇ ਗਏ ਹਨ। ਓਹ ਜਿਥੇ ਜਿਥੇ ਹਨ ਯਾ ਤਾਂ ਸਮੁੱਚੇ ਭਾਵ ਵਿਚ ਪਉੜੀ ਪਉੜੀ ਨਾਲ ਢੁਕਦੇ ਹਨ ਯਾ ਧੁਨਜਾਤਮਕ ਭਾਵ ਵਿਚ ਢੁਕਦੇ ਹਨ।

ਹੁਣ ਜੇ ਨਿਰੀ ੨੧ ਪਉੜੀਆਂ ਦੀ ਵਾਰ ਦੀ ਵੀਚਾਰ ਕਰੀਏ ਤਾਂ ਉਸ ਵਿਚ ਐਸੇ ਸਾਮਾਨ ਹਨ ਕਿ ਉਸਤੋਂ ਕਿਸੇ ਇਕ ਹੋਏ ਵਾਕਿਆ ਦੀ ਸੰਭਾਵਨਾ ਬੀ ਸਫੁਟ ਹੋ ਰਹੀ ਹੈ। ਉੱਚੇ 'ਕਾਵਜ ਉਨਰ' ਦੀ ਬੀ ਇਕ ਡੌਲ ਇਹ ਹੈ ਕਿ ਉਸ ਵਿਚ ਖੁੱਲ੍ਹਾ ਵਰਣਨ ਚਾਹੋ ਨਾ ਹੋਵੇ ਪਰ ਸਾਮਾਨ ਐਸੇ ਹੋਣ ਕਿ ਉਹਨਾਂ ਨੂੰ ਪਾਠਕ ਆਪ ਜੋੜ ਕੇ ਸਮਝ ਲਵੇ ਕਿ ਰਚਨਾਂ ਵਿਚ ਲੁਕੀ ਬੈਠੀ ਵਾਰਤਾ ਕੀਹ ਆਖ ਰਹੀ ਹੈ। ਇਹ ਵਾਰ ਬੀ ਅਪਣੇ ਧਾਰਮਕ ਉਪਦੇਸ਼ਾਂ, ਦਾਰਸ਼ਨਿਕ ਵਿਵੇਚਨਾ ਆਦਿ ਦੀ ਸੁੰਦਰਤਾ ਤੋਂ ਛੁਟ ਇਕ ਵਾਰਤਾ ਵਲ ਸੈਨਤ ਕਰ ਰਹੀ ਹੈ। ਇਹ ਕੋਮਲ ਉਨਰੀ ਕਾਵਜ਼ ਦਾ ਇਕ ਉੱਚਾ ਨਮੂਨਾ ਹੈ।

ਪਉੜੀਆਂ ਦੀ ਵਿਵੇਚਨਾ ਦੱਸਦੀ ਹੈ ਕਿ ਇਸ ਵਾਰ ਵਿਚ ਕਿਸੇ ਹੋਏ ਵਾਕਿਆ ਦੇ ਹੋਣ ਤੇ ਵਾਹਿਗੁਰੂ ਜੀ ਦੀ ਸ਼ੁਕਰ ਗੁਜ਼ਾਰੀ ਵਿਚ ਤੇ ਉਸਤੇ ਭਰੋਸਾ ਧਾਰਨ ਦੇ ਦਿਤੇ ਉਪਦੇਸ਼ ਪਰ ਉਚਾਰੀ ਗਈ ਸੀ। ਚਾਹੇ ਇਤਿਹਾਸ ਵਿਚੋਂ ਇਦੰ ਕਰਕੇ ਯਾ ਸੰਪ੍ਰਦਾਈ ਉਥਾਨਕਾ ਵਿਚੋਂ ਉਸ ਵਾਕਿਆ

ਦਾ ਥਹੁ ਨਹੀਂ ਚਲਦਾ ਪਰ ਵਾਰ ਵਿਚ ਸਾਮਾਨ ਮੌਜੂਦ ਹੈ, ਖਾਸ ਕਰ ੧੫ਵੀਂ ਤੇ ਅਗਲੀਆਂ ਪਉੜੀਆਂ ਵਿਚ। ਜੋ ਐਉਂ ਸਹੀ ਹੁੰਦਾ ਹੈ:-

ਕਿਸੇ ਗੁਰੂ ਪਰਮੇਸ਼ਰ ਤੇ ਸਿਦਕ ਵਾਲੇ ਗੁਰਮੁਖ ਨੂੰ ਕਿਸੇ ਮਾਇਆ ਧਾਰੀ ਤੇ ਜ਼ੋਰ ਹੈਂਕੜ ਵਾਲੇ ਨੇ, ਜੋ ਬੜਾ ਮਨਮੁਖ ਹੈ, ਕੋਈ ਝੂਠਾ ਇਲਜ਼ਾਮ ਲਾਕੇ ਕਿਸੇ ਮੁਸ਼ਕਲ ਵਿਚ ਫਸਾਇਆ ਹੈ ਤੇ ਕੋਈ ਝੂਠਾ ਮੁਕੱਦਮਾ ਅਦਾਲਤੇ ਦਾਇਰ ਕਰ ਦਿੱਤਾ ਹੈ। ਮੁਲਜ਼ਮ ਅਪਣੇ ਵਾਹਿਗੁਰੂ ਦੇ ਭਰੋਸੇ ਵਿਚ ਟਿਕਿਆ ਰਿਹਾ ਤੇ ਅਪਣਾ ਯਤਨ ਬੀ ਕਰਦਾ ਰਿਹਾ ਹੈ। ਬਹੁਤੀ ਗਲੇ ਉਹ 'ਗੁਰੂ ਕੀ' ਸ਼ਰਣ ਬੀ ਆਇਆ ਹੈ ਤੇ ਆਪ ਜੀ ਨੇ ਹੌਸਲਾ ਦਿਤਾ ਹੈ ਤੇ ਅਸ਼ੀਰਵਾਦ ਦੀ ਮਦਦ ਦਿਤੀ ਹੈ। ਫੈਸਲਾ ਅਦਾਲਤ ਦਾ ਉਸਦੇ ਹੱਕ ਵਿਚ ਹੋਇਆ ਹੈ। ਇਸ ਵਾਰ ਵਿਚ ਉਸਨੂੰ ਤੇ ਉਸਦੇ ਸਾਥੀਆਂ ਨੂੰ, ਜਿਨ੍ਹਾਂ ਦੀ ਜੈ ਹੋਈ ਹੈ: ਗ਼ੀਬ, ਅਨਾਥ, ਧਰਮੀ, ਭਗਤ ਆਦਿ ਪਦਾਂ ਨਾਲ ਯਾਦ ਕੀਤਾ ਹੈ। ਜਿਨ੍ਹਾਂ ਨੇ ਝੂਠਾ ਮੁਕੱਦਮਾ ਬਣਾ ਕੇ ਗ਼ੀਬ ਬੇਦੋਸੇ ਯਾ ਬੇਦੋਸਿਆਂ ਨੂੰ ਫਸਾਇਆ ਸੀ, ਉਨ੍ਹਾਂ ਨੂੰ ਕੂੜਿਆਰ, ਅਹੰਕਾਰੀ, ਮਨਮੁਖ, ਮੂੜ੍ਹ ਤੇ ਪਾਪੀ ਪਦਾਂ ਨਾਲ ਵਰਣਨ ਕੀਤਾ ਹੈ (ਪਉ: ੧੬, ੧੭)। ਓਹ ਜੋ ਸਚਜਾਰ ਕਹੇ ਹਨ ਸਪਸ਼ਟ ਇਸੇ ਮੁਸ਼ਕਲ ਵਿਚ ਫਾਥੇ ਦੱਸੇ ਹਨ (ਪਉ: ੧੭)। ਜੋ ਧਰਮ ਨਿਆਂ ਹੋਇਆ ਹੈ ਓਹ ਕਰਤਾਰ ਵਲੋਂ ਮਿਹਰ ਨਾਲ ਹੋਇਆ ਵਰਣਨ ਕੀਤਾ ਹੈ (ਪਉ:੧੬)। ਕੂੜਿਆਰਾਂ ਨੂੰ ਹਾਰ ਹੋਈ ਹੈ, ਓਹ ਅਦਾਲਤ ਤੋਂ ਬੇਪਤੀ ਨਾਲ ਕੱਢੇ ਗਏ ਹਨ, ਸਗੋਂ ਦੰਡਿਤ ਬੀ ਹੋਏ ਹਨ (ਪਉ: ੧੬)। ਸਚਿਆਰਾਂ ਨੂੰ ਜਿੱਤ ਬੀ ਮਿਲੀ ਹੈ ਤੇ ਵਡਿਆਈ ਬੀ (ਪਉ: ੧੭)। ਪਉ: ੧੮-੧੯ ਵਿਚ ਵਾਹਿਗੁਰੂ ਜੀ ਦੇ ਧਰਮ ਨਿਆਂ ਕਰਨਹਾਰ ਹੋਣ ਦੀ ਮਹਿਮਾ ਕਥੀ ਹੈ। ਵਾਹਿਗੁਰੂ ਧਰਮੀਆਂ ਦਾ ਅੰਗੀਕਾਰ ਕਰਦਾ ਹੈ ਤੇ ਨਿਸਤਾਰਾ ਬੀ ਦੇਂਦਾ ਹੈ। ਪਉ: ੨੦ ਵਿਚ ਸਿਖ੍ਯਾ ਦਿਤੀ ਹੈ ਕਿ ਜੋ ਕਾਰਜ ਕਰਨਾ ਚਾਹੁੰਦੇ ਹੋ ਵਾਹਿਗੁਰੂ ਜੀ ਅਗੇ ਅਰਦਾਸ ਕਰਕੇ ਕਰਿਆ ਕਰੋ। ਹਰਿ ਕਾਰਜ ਵਿਚ 'ਸਾਖੀ' ਸਤਿਗੁਰ ਨੂੰ ਰਖੋ। ਅਗਨੀ ਆਦਿ ਇਤਰ ਦੇਵਾਂ ਨੂੰ ਸਾਖੀ ਰਖਣੇ ਦੀ ਲੋੜ ਹਟਾ ਦਿਤੀ ਹੈ। ਸਤਿਸੰਗ ਦਾ ਮੰਡਲ ਰਚੋ, ਕੀਰਤਨ ਅਰਦਾਸ ਕਰੋ। ਪੈਜ ਰਖਣਾ ਸਾਂਈ ਤੋਂ ਮੰਗੋ। ਇਸਤਰ੍ਹਾਂ ਸਦੀਵ ਤੇ ਹਰ ਕਾਰਜ ਸਮੇਂ ਬੀ ਵਾਹਿਗੁਰੂ ਤੇ ਗੁਰੂ ਦੀ ਟੇਕ ਲਓ।

ਇਸਤੋਂ ਛੁਟ ਸਾਰੀ ਵਾਰ ਵਿਚ ਉਹੀ ਨਾਮ, ਬਾਣੀ, ਕੀਰਤਨ, ਉੱਚ ਆਚਰਣ ਦਾ ਉਪਦੇਸ਼ ਹੈ ਜੋ ਗੁਰੂ ਘਰ ਦਾ ਮੂਲ ਹੈ। ਸਿਦਕ, ਭਰੋਸੇ, ਅਰਦਾਸ ਵਿਚ ਦ੍ਰਿੜ ਕੀਤਾ ਹੈ। ਪਉ: ੨੧ ਵਿਚ ਸ੍ਰੀ ਗੁਰੂ ਰਾਮਦਾਸ ਜੀ ਆਪ ਨੂੰ ਢਾਢੀ ਆਖਦੇ ਹਨ, ਜਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਆਸਾ ਦੀ ਵਾਰ ਵਿਚ ਆਪਨੂੰ ਵਾਹਿਗੁਰੂ ਦਾ ਢਾਢੀ ਆਖਦੇ ਹਨ। ਭਾਵ ਹੈ ਹਰੀ ਜਸ ਕਰਨ ਵਾਲੇ, ਹਰੀ ਕੀਰਤਨ ਗਾਯਨ ਵਾਲੇ, ਸਿਫਤ ਸਲਾਹ ਵਿਚ ਰਹਣ ਵਾਲੇ । ਹਰੀ ਕੀਰਤਨ ਦੂਸਰਾ ਅਸੂਲ ਹੈ ਜੋ ਨਾਮ ਦੇ ਨਾਲ ਸਤਿਗੁਰਾਂ ਨੇ ਸਥਾਪਨ ਕੀਤਾ ਸੀ।

ਸਤਿਗੁਰੂ ਅਪਣੇ ਗੁਰੂ ਯਾ ਅਵਤਾਰ ਹੋਣ ਦਾ ਹਉਂ ਦੀ ਲੇਸ਼ ਵਾਲਾ ਦਾਅਵਾ ਨਹੀਂ ਕਰਦੇ ਪਰ ਨਿਰ-ਹਉਂ ਢੰਗ ਵਿਚ ਉਨ੍ਹਾਂ ਦੇ ਆਪ ਨੂੰ ਢਾਢੀ ਵਰਗਾ ਨੀਵੀਂ ਜਾਤ ਵਾਲਾ ਦੱਸਕੇ, ਜੋ ਅਮਰ ਵਾਕਿਆ ਦੱਸਿਆ ਹੈ, ਉਹ ਉਨ੍ਹਾਂ ਦੀ ਰਬੀਅਤ ਨੂੰ ਸਾਬਤ ਕਰ ਜਾਂਦਾ ਹੈ ਕਿ ਆਪ ਜੀ ਹਜ਼ੂਰੀ ਨੂੰ ਪ੍ਰਾਪਤ ਹੋਏ ਤੇ ਓਥੋਂ ਸਿਰੋਪਾਉ ਮਿਲਿਆ, ਭਾਵ ਗੁਰਿਆਈ ਦੀ ਪਦਵੀ ਪ੍ਰਾਪਤ ਹੋਈ, ਤੇ ਇਹ ਪਉੜੀ ਉਸ ਸ਼ੁਕਰਾਨੇ ਵਿਚ ਉਚਾਰਨ ਹੋਈ।

ਇਸ ਪ੍ਰਕਾਰ ਸਾਰੀ ਵਾਰ ਹੀ ਵਾਹਿਗੁਰੂ ਪ੍ਰੇਮ ਵਿਚ ਲੀਨ ਉਸਦੇ ਸ਼ੁਕਰਾਨੇ ਦੇ ਭਾਵ ਤੇ ਸਿਫਤ ਸਲਾਹ ਦੇ ਰੰਗ ਵਿਚ ਰਚੀ ਗਈ ਸੀ।

**ਨਿਰੁਕ੍ਤ-** ਉਨਮਨਿ-{ਸੰਸ:, ਉਨ੍ਮਨ੍ਸ। ਇਸ ਦੇ ਅਸਲ ਅਰਥ ਹਨ ਉਖੜੇ ਯਾ

ਘਬਰਾਏ ਮਨ ਵਾਲਾ, ਪਰ ਯੋਗੀਆਂ ਨੇ* ਇਕ ਮੁੱਦ੍ਰਾ ਦੇ ਨਾਮ ਲਈ ਇਹ ਪਦ ਵਰਤਿਆ ਹੈ:- ਉਨਮਨੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਮਨ ਦੀ ਉੱਚੀ ਅਵਸਥਾ ਲਈ ਵਰਤਿਆ ਹੈ, ਇਉਂ ਇਸਦੀ ਵ੍ਯੁਤਪਤੀ ਇਹ ਹੈ:- {ਉਤ੍=ਉਨ੍=ਉਚਾ+ਮਨ=ਦਿਲ। ਦਿਲ ਦਾ ਉੱਚਾ ਹੋਣਾ। ਉਨਮਨ} ਉੱਚਾ ਮਨ ਰਹਣ ਦੀ ਦਸ਼ਾ, ਲਿਵ ਦੀ ਅਵਸਥਾ ਯਾ ਜਿਸ ਵੇਲੇ ਸਾਂਈਂ ਸਿਮਰਨ ਦੇ ਰਸ ਨਾਲ ਸੁਰਤ ਸੋਚ ਵਿਚਾਰ ਦੇ ਉੱਪਰ ਹਾਵੀ ਹੋਕੇ ਉੱਚੀ ਰਹਿੰਦੀ ਹੈ। ਜਦੋਂ 'ਆਪਾ' ਦ੍ਰਿਸ਼ਟਮਾਨ (ਹਾਲਤ ਮਫਊਲੀਅਤ) ਤੇ ਫਤੇ ਪਾਕੇ ਸਾਖੀ ਯਾ ਦ੍ਰਿਸ਼ਟਾਪਦ (ਹਾਲਤ ਫਾਇਲੀਅਤ) ਵਿਚ ਰਹਣ ਲੱਗ ਜਾਂਦਾ ਹੈ। ਆਸ ਅੰਦੇਸੇ ਤੋਂ ਮਨ ਉੱਚਾ ਰਹਿੰਦਾ ਹੈ, ਸਰੀਰ ਹਲਕਾ ਤੇ ਸੁਖੀ, ਟਿਕਿਆ ਤੇ ਸਾਂਤਿ ਪ੍ਰਤੀਤ ਕਰਦਾ ਹੈ। ਯਥਾ-'ਉਨਮਨਿ ਰਥੁ ਧਰਿਆ' ਚੌਥੀ ਭੂਮਕਾ ਵਿਚ ਬ੍ਰਿਤੀ ਰੂਪ ਰਬ ਰਖਿਆ ਹੈ ਤਥਾ:- ਪਵਨਪਤਿ ਉਨਮਨਿ ਰਹਨੁ ਖਰਾ॥ {ਰਾਮਕਲੀ ਕਬੀਰ ਜੀ-੧੦}

(ਪਵਨਪਤ) ਜੀਵ, ਦਾ ਤੁਰੀਆ ਵਿਚ ਰਹਣਾ ਹੋਇਆ ਹੈ ਖਰਾ।

ਪੈਨਾਇਆ-ਪਹਿਨਾਇਆ-ਪੋਸ਼ਾਕ ਪਹਿਨਵਾਈ। ਭਾਵ ਹੈ ਰਾਜ ਦਰਬਾਰ ਵਿਚੋਂ ਖਿਲਅਤ ਮਿਲਨ ਦੀ ਜੋ ਓਥੇ ਹੀ ਪਹਿਨਾਈ ਜਾਂਦੀ ਹੁੰਦੀ ਸੀ। ਜਿਸ ਨਾਲ ਰਾਜ ਦਰਬਾਰ ਤੇ ਜਨਤਾ ਵਿਚ ਸਨਮਾਨ ਯੋਗ ਹੋ ਜਾਈਦਾ ਸੀ। ਓਹੋ ਮੁਰਾਦ ਏਥੇ ਹੈ ਕਿ ਹਜੂਰੀ ਵਿਚੋਂ ਸਨਮਾਨ ਮਿਲਿਆ, ਭਾਵ ਹੈ ਨਾ ਕੇਵਲ ਨਾਮ ਮਿਲਿਆ ਨਾਲ ਗੁਰੂ ਪਦ ਮਿਲਿਆ।

ਢਾਢੀ-ਇਕ ਨੀਵੀਂ ਜਾਤ ਦੇ ਗਵਯੇ, ਜੋ ਅਸੀਸਾਂ ਤੇ ਵਧਾਈਆਂ ਦੇ ਗੀਤ ਲੋਕਾਂ ਦੇ ਦੁਆਰੇ ਕਰਦੇ ਸਨ। ਬੀਰਾਂ ਦੇ ਪ੍ਰਸੰਗ ਗਾ ਕੇ ਤੇ ਵਜਾਖਜਾ ਕਰਨੀ ਬੀ ਢਾਢੀਆਂ ਦਾ ਕੰਮ ਹੁੰਦਾ ਸੀ।

ਢਢ ਵਜਾਕੇ ਜਸ ਗਾਯਨ ਕਰਨੇ ਵਾਲੇ ਗੁਰੂ ਜੀ ਨੇ ਆਪ ਨੂੰ ਇਸ ਲਈ ਕਿਹਾ ਹੈ ਕਿ ਓਹ ਵਾਹਿਗੁਰੂ ਦੇ ਜਸ ਗਾਯਨ ਕਰਨੇ ਵਾਲੇ ਹਨ। ਇਹ ਪਦ ਆਪ ਨੇ ਨਿੰਮ੍ਰਤਾ ਵਾਲਾ ਚੁਣਿਆ ਹੈ, ਮੁਰਾਦ ਹੈ ਕਿ ਮੈਂ ਕਰਤਾਰ ਦੇ ਕੀਰਤਨ ਵਿਚ ਉਸਦਾ ਮਿਲਾਪ ਪ੍ਰਾਪਤ ਤੇ ਉਸਦੇ ਬਖਸ਼ੇ ਪਰਮ ਪਦ ਤੇ ਹਾਂ। ਇਹ ਗਲ ਹਉਂ ਦੇ ਪਦਾਂ ਵਿਚ ਨਹੀਂ ਪਰ ਪਰਮ ਨਿੰਮ੍ਰਤਾ ਵਿਚ ਦਰਸਾਉਂਦੇ ਹਨ। ਤੇ ਸਾਨੂੰ ਸਮਝਣਾ ਚਾਹੀਏ ਕਿ ਉਨ੍ਹਾਂ ਦੀ ਅਲੂਹੀਅਤ ਇਨ੍ਹਾਂ ਨਿੰਮ੍ਰ ਉਚਾਰਣਾਂ ਵਿਚ ਹਉਂ ਰਹਿਤ ਤ੍ਰੀਕੇ ਨਾਲ ਪ੍ਰਗਟ ਹੋ ਰਹੀ ਹੈ।

● ● ●

{ਹੁਣ ਭਗਤ ਬਾਣੀ ਆਰੰਭ ਹੁੰਦੀ ਹੈ}

## ੧ੴ ਸਤਿਗੁਰ ਪ੍ਰਸਾਦਿ॥ਸਿਰੀ ਰਾਗੁ॥ ਕਬੀਰ ਜੀਉ ਕਾ॥ ਏਕੁ ਸੁਆਨੁ ਕੈ ਘਰਿ ਗਾਵਣਾ॥

### {ਸਿਰੀ ਰਾਗੁ ਭਗਤ ਬਾਣੀ, ਕਬੀਰ ਜੀ-੧}

**ਨਿਰੁਕ੍ਤ**-੧ੴ ਸਤਿਗੁਰ ਪ੍ਰਸਾਦਿ॥-ਅਰਥ ਪਿਛੇ ਆ ਚੁਕਾ ਹੈ। ਦੇਖੋ ਜਪੁਜੀ ਦਾ ਆਰੰਭ। ਸਿਰੀ ਰਾਗੁ ਕਬੀਰ ਜੀਉ ਕਾ- ਭਾਵ ਹੈ ਕਬੀਰ ਜੀ ਦਾ ਰਚਿਆ ਸਿਰੀ ਰਾਗੁ ਦਾ ਸ਼ਬਦ।

* ਹਠ ਯੋਗੀਆਂ ਦੀ ਇਕ ਮੁੱਦ੍ਰਾ ਦਾ ਨਾਮ ਉਨਮਨੀ ਹੈ ਜਿਸ ਵਿਚ ਨੱਕ ਦੀ ਨੋਕ ਤੇ ਯਾ ਭਰਵਟਿਆਂ ਦੇ ਵਿਚਕਾਰ ਤਾੜੀ ਲਾਉਂਦੇ ਹਨ। ਪੁਰਾਤਨ ਜਨਮ ਸਾਖੀ ਵਿਚ ਇਹ ਪਦ-ਤੁਰੀਆ-ਦੇ ਅਰਥਾਂ ਵਿਚ ਆਇਆ ਹੈ।

ਕਬੀਰ ਜੀ ਪਰਮੇਸ਼ੁਰ ਜੀ ਦੇ ਭਗਤ ਹੋਏ ਹਨ ਗੁਰੂ ਜੀ ਨੇ ਕਬੀਰ ਜੀ ਬਾਬਤ ਲਿਖਿਆ ਹੈ:-

ਕਬੀਰਿ ਧਿਆਇਓ ਏਕ ਰੰਗ॥ {ਬਸੰਤ ਮਹਲਾ ੫ ਅਸਟ:-੧}

ਫਿਰ ਲਿਖਿਆ ਹੈ ਕਿ ਓਹ ਮੁਕਤੀ ਨੂੰ ਪ੍ਰਾਪਤ ਹੋਏ, ਯਥਾ:-

ਨਾਮਾ ਛੀਬਾ ਕਬੀਰੁ ਜੁੋਲਾਹਾ ਪੂਰੇ ਗੁਰ ਤੇ ਗਤਿ ਪਾਈ॥
ਬ੍ਰਹਮ ਕੇ ਬੇਤੇ ਸਬਦੁ ਪਛਾਣਹਿ ਹਉਮੈ ਜਾਤਿ ਗਵਾਈ॥ {ਸਿਰੀ ਰਾਗੁ ਮ: ੩ ਅਸਟ:੨੨

ਕਬੀਰ ਤੇ ਹੋਰ ਭਗਤਾਂ ਦੀ ਬਾਣੀ ਜੋ ਗੁਰੂ ਗ੍ਰੰਥ ਸਾਹਿਬ ਵਿਚ ਚੜ੍ਹੀ ਹੈ ਉਸ ਬਾਬਤ, ਗੁਰੂ ਜੀ ਲਿਖਦੇ ਹਨ:-

ਸੁਰਿ ਨਰ ਤਿਨ ਕੀ ਬਾਣੀ ਗਾਵਹਿ ਕੋਇ ਨ ਮੇਟੈ ਭਾਈ॥ {ਸਿਰੀ ਰਾਗੁ ਮ: ੩ ਅਸਟ:-੨੨

ਇਨ੍ਹਾਂ ਦਾ ਜਨਮ ਬਨਾਰਸ ਵਿਚ ਹੋਇਆ। ਸੰਮਤ ਤੇ ਹੋਰ ਜਨਮ ਕਥਾਵਾਂ ਪਰ ਮਤਭੇਦ ਹਨ* ਪਰ ਇਹ ਨਿਸਚਿਤ ਹੈ ਕਿ ਆਪ ਸਿਕੰਦਰ ਲੋਧੀ ਪਾਤਸ਼ਾਹ ਦਿੱਲੀ ਦੇ ਸਮੇਂ ਹੈਸਨ। ਮਾਤਾ ਬ੍ਰਹਮਣੀ ਦੱਸੀਦੀ ਹੈ। ਇਨ੍ਹਾਂ ਦਾ ਬਾਲਕ ਸਰੀਰ ਲਹਿਰ ਤਲਾਉ ਦੇ ਪਾਸ ਇਕ ਜੁਲਾਹੇ ਨੂੰ ਮਿਲਿਆ ਜਿਸ ਨੂੰ ਨੀਰੂ, ਨੂਰਾ=ਅਲੀ ਨੂਰਾ ਆਦਿ ਨਾਵਾਂ ਨਾਲ ਯਾਦ ਕਰਦੇ ਹਨ। ਨੀਰੂ ਨੇ ਬਾਲਕੇ ਨੂੰ ਚਾ ਲਿਆ ਤੇ ਘਰ ਲਿਆਕੇ ਪਾਲਿਆ। ਨੀਰੂ ਦੀ ਵਹੁਟੀ ਕਬੀਰ ਦੀ ਪਾਲਣ ਵਾਲੀ ਮਾਤਾ ਦਾ ਨਾਮ ਨੀਮਾ ਦੱਸੀਦਾ ਹੈ। ਮੁਸਲਮਾਨੀ ਮੰਡਲ ਵਿਚ ਪਾਲਣ ਪੋਸਣ ਇਉਂ ਹੀ ਹੋਇਆ ਜਿਵੇਂ ਉਹਨਾਂ ਦੇ ਗ੍ਰਿਹਿ ਜਨਮੇ ਪੁਤ੍ਰ ਦਾ ਹੋਣਾ ਸੀ। ਨਾਉਂ 'ਕਬੀਰ ਦੀਨ' ਰਖਿਆ ਗਿਆ ਜੋ 'ਕਬੀਰ' ਕਰਕੇ ਹੀ ਪ੍ਰਸਿੱਧ ਹੋਇਆ। ਕਬੀਰ ਜੀ ਮੁਸਲਮਾਨੀ ਮਤ ਵਿਚ ਸਿੱਖੇ ਪਲੇ ਸਨ, ਪਰ ਕੁਦਰਤੀ ਝੁਕਾਉ ਭਜਨ ਬੰਦਗੀ ਵੱਲ ਹੋਣ ਕਰਕੇ ਉਸ ਸਮੇਂ ਦੇ ਪ੍ਰਸਿੱਧ ਵੈਸ਼ਨਵ ਭਗਤ ਸ੍ਰੀ ਰਾਮਾ ਨੰਦ ਜੀ ਦੇ ਚੇਲੇ ਬਣੇ, ਜਿਸ ਬਾਬਤ ਭਗਤ ਮਾਲ ਵਿਚ ਤੇ ਹੋਰਥੇ ਕਥਾ ਮਿਲਦੀਆਂ ਹੈਨ। ਕਹਿੰਦੇ ਹਨ ਕਿ ਸ਼੍ਰੀ ਰਾਮਾਨੰਦ ਜੀ ਮਲੇਛ ਨੂੰ ਦੀਖਯਤ ਨਹੀਂ ਸਨ ਕਰਦੇ। ਕਬੀਰ ਹਨੇਰੇ ਵਿਚ ਉਹਨਾਂ ਦੇ ਘਰ ਅੱਗੇ ਲੰਮਾ ਪੈ ਰਿਹਾ। ਜਦ ਰਾਮਾ ਨੰਦ ਜੀ ਲੰਘੇ ਤੇ ਉਹਨਾਂ ਦਾ ਪੈਰ ਕਬੀਰ ਨਾਲ ਠੁਕਰਾਯਾ ਤਾਂ ਉਹਨਾਂ ਦੇ ਮੂੰਹੋਂ ਸੁਤੇ ਹੀ ਨਿਕਲਿਆ- 'ਉਠ ਰੇ ਰਾਮ ਕੇ ਰਾਮ ਕਹੁ'। ਇਸ ਨੂੰ 'ਦੀਖਯਾ' ਪ੍ਰਾਪਤ ਹੋਈ ਸਮਝਕੇ ਕਬੀਰ ਨੇ ਰਾਮ ਨਾਮ ਦਾ ਅਭਯਾਸ ਕੀਤਾ। ਮਗਰੋਂ ਰਾਮਾਨੰਦ ਜੀ ਨੇ ਆਪ ਨੂੰ ਵੈਸ਼ਨਵ ਧਰਮ ਵਿਚ ਸ੍ਵੀਕਾਰ ਕਰ ਲਿਆ। ਆਪ ਭਗਤੀ ਮਾਰਗ ਦੇ ਭਾਰੀ ਪ੍ਰਚਾਰਕ ਹੋਏ ਹਨ। ਆਪ ਦੀ ਉਪਾਸ਼ਨਾ ਨਿਰਗੁਣ ਦੀ ਸੀ।

ਸਿਕੰਦਰ ਲੋਧੀ ਨੇ ਆਪ ਨੂੰ ਕਸ਼ਟ ਦਿਤੇ। ਇਨ੍ਹਾਂ ਦਾ ਜ਼ਿਕਰ ਕਬੀਰ ਜੀ ਦੀਆਂ ਜੀਵਨੀਆਂ ਵਿਚ ਹੈ, ਤੇ ਅਪਣੇ ਰਚੇ ਸ਼ਬਦਾਂ ਵਿਚ ਆਪ ਜੀ ਨੇ ਖੁਦ ਬੀ ਇਹ ਸਿਰ ਬੀਤੀਆਂ ਦੱਸੀਆਂ ਹੈਨ। ਆਪ ਦਾ ਦੇਹਾਂਤ ਮਗਹਰ ਹੋਇਆ। ਜਿਥੇ ਆਪ ਅਖੀਰਲੇ ਦਿਨਾਂ ਵਿਚ ਜਾ ਰਹੇ ਸਨ। ਇਕ ਦੋਹੇ ਤੋਂ ਪਤਾ ਲਗਦਾ ਹੈ ਕਿ ਆਪ ੧੫੭੫ ਬਿ: ਵਿਚ ਮਗਹਰ ਗਏ ਤੇ ਓਥੇ ਮੱਘਰ ਸੁਦੀ ਏਕਾਦਸ਼ੀ ਨੂੰ ਪ੍ਰਭੂ ਦੀ ਚਰਨ ਸ਼ਰਨ ਸਮਾ ਗਏ। ਦੋਹਾ ਇਹ ਹੈ:-

ਪੰਦਰਹੀ ਸੌ ਪਚਤ੍ਰ ਬਿਖੇ ਕੀਆ ਮਗਹਰ ਕਉ ਗੌਨ॥
ਮਘਰ ਸੁਦੀ ਏਕਾਦਸ਼ੀ ਰਲੀ ਪੌਨ ਮੇਂ ਪੌਨ॥

ਏਕੁ ਸੁਆਨੁ ਕੈ ਘਰਿ ਗਾਵਣਾ-ਪਿਛੇ ਸ਼ਬਦ ਆ ਚੁਕਾ ਹੈ ਜੋ ਇਉਂ ਸ਼ੁਰੂ ਹੁੰਦਾ ਹੈ:-

'ਏਕੁ ਸੁਆਨੁ ਦੁਇ ਸੁਆਨੀ ਨਾਲਿ॥' {ਸਿਰੀ ਰਾਗੁ ਮਹਲਾ ੧-੨੯}

---

*ਪਰ ਕਈ ਦਾਨੇ ਇਹ ਗਲ ਸਹੀ ਕਰਦੇ ਹਨ ਕਿ ਆਪ ਦਾ ਜਨਮ ਜੇਠ ਦੇ ਮਹੀਨੇ ਸੰਮਤ ੧੪੫੫ ਬਿ: ਨੂੰ ਹੋਇਆ।

ਜਿਸ ਘਰ ਤੋਂ ਉਸ ਸ਼ਬਦ ਦਾ ਗਾਇਨ ਚੁਕਣਾ ਹੈ ਓਸੇ ਤੋਂ ਏਸ ਦਾ ਚੁੱਕਣਾ ਹੈ। ਉਹ ਘਰੁ ਚੌਥੇ ਤੋਂ ਚੁੱਕਣਾ ਲਿਖਿਆ ਹੈ ਇਹ ਬੀ ਚੌਥੇ ਘਰ ਤੋਂ ਚੁੱਕਣਾ ਹੈ।

ਏਕੁ ਸੁਆਨੁ-'ਏਕੁਸੁ+ਆਨੁ' ਆਦਿ ਕਈ ਰੂਪਾਂ ਵਿਚ ਹੋਰ ਹੋਰ ਅਰਥ ਬੀ ਕਰਦੇ ਹਨ, ਪਰ ਓਹ ਢੁੱਕਦੇ ਨਹੀਂ।

| ਮੂਲ | ਅਰਥ |
|---|---|
| | {ਅਰਥ ਰਹਾਉ ਤੋਂ ਟੁਰੇਗਾ} |
| **ਜਨਨੀ ਜਾਨਤ ਸੁਤੁ ਬਡਾ ਹੋਤੁ ਹੈ ਇਤਨਾ ਕੁ ਨ ਜਾਨੈ ਜਿ ਦਿਨ ਦਿਨ ਅਵਧ ਘਟਤੁ ਹੈ ॥ ਮੋਰ ਮੋਰ ਕਰਿ ਅਧਿਕ ਲਾਡੁ ਧਰਿ ਪੇਖਤ ਹੀ ਜਮਰਾਉ ਹਸੈ ॥ ੧ ॥ ਐਸਾ ਤੈ ਜਗੁ ਭਰਮਿ ਲਾਇਆ ॥ ਕੈਸੇ ਬੂਝੈ ਜਬ ਮੋਹਿਆ ਹੈ ਮਾਇਆ ॥ ੧ ॥ ਰਹਾਉ ॥** | (ਹੇ ਰਮਈਆ!) ਤੂੰ ਜਗਤ (ਨੂੰ ਰਚਕੇ) ਐਸਾ ਭਰਮ ਵਿਚ ਲਾ ਦਿਤਾ ਹੈ (ਕਿ ਤੈਨੂੰ ਅਨੁਭਵ ਨਹੀਂ ਕਰ ਸਕਦਾ, ਪਰ) ਕਿਵੇਂ (ਤੈਨੂੰ) ਬੁਝੇ (ਭਾਵ ਅਨੁਭਵ ਕਰ ਲਵੇ) ਜਦ (ਕਿ ਤੇਰੀ) ਮਾਇਆ ਵਿਚ ਮੋਹਿਤ ਹੋ ਰਿਹਾ ਹੈ॥੧॥ ਰਹਾਉ॥ ੧.{ਹੁਣ ਜੀਵ ਦੀ ਮੋਹਿਤ ਦਸ਼ਾ ਦੱਸਦੇ ਹਨ:} (ਮਾਂ ਦੇ ਘਰ ਪੁਤ੍ਰ ਜਨਮ ਹੋਕੇ ਜਿਉਂ ਜਿਉਂ ਦਿਨ ਬੀਤਦੇ ਹਨ) ਮਾਂ ਸਮਝਦੀ ਹੈ ਕਿ (ਮੇਰਾ) ਪੁਤ ਵਡਾ ਹੋ ਰਿਹਾ ਹੈ, (ਪਰ) ਇੰਨਾ ਬੀ ਨਹੀਂ ਸਮਝਦੀ ਕਿ (ਇਸ ਦੀ ਤਾਂ) ਉਮਰ ਦਿਨੋਂ ਦਿਨ ਘਟ ਰਹੀ ਹੈ। (ਉਹ ਤਾਂ) ਮੇਰਾ ਮੇਰਾ ਕਰਦੇ (ਭਾਵ ਆਖ ਤੇ ਜਾਣਕੇ) ਬਹੁਤ ਲਾਡ ਕਰਦੀ ਹੈ, (ਉਸ ਦਾ ਇਹ ਮੋਹ) ਵੇਖਕੇ ਜਮਰਾਜ ਹਸਦਾ ਹੈ (ਕਿ ਇਹ ਤੇਰਾ ਕਿਥੇ ਹੈ ਜਿਸ ਦੇ ਮੋਹ ਵਿਚ ਤੂੰ ਸਾਂਈਂ ਨੂੰ ਭੁੱਲ ਰਹੀ ਹੈਂ, ਇਹ ਤਾਂ ਇਕ ਦਿਨ ਮੈਂ ਲੈ ਜਾਣਾ ਹੈ)॥੧॥ |
| **ਕਹਤ ਕਬੀਰ ਛੋਡਿ ਬਿਖਿਆ ਰਸ ਇਤੁ ਸੰਗਤਿ ਨਿਹਚਉ ਮਰਣਾ ॥ ਰਮਈਆ ਜਪਹੁ ਪ੍ਰਾਣੀ ਅਨਤ ਜੀਵਣ ਬਾਣੀ ਇਨ ਬਿਧਿ ਭਵ ਸਾਗਰੁ ਤਰਣਾ ॥ ੨ ॥** | ਕਬੀਰ ਜੀ ਆਖਦੇ ਹਨ: ਵਿਸ਼ਿਆਂ ਦੇ ਰਸਾਂ ਨੂੰ ਛਡ ਦੇਹ, ਇਨ੍ਹਾਂ (ਵਿਸ਼ਿਆਂ ਦੀ) ਸੰਗਤ ਨਾਲ ਨਿਚਸੇ (ਜਾਣ ਕਿ) ਮਰਨਾ ਹੈ (ਭਾਵ ਮਰਨਾ ਤੇ ਜੰਮਣਾ ਪ੍ਰਾਪਤ ਹੁੰਦਾ ਹੈ)। ਹੇ ਪ੍ਰਾਣੀ! (ਹੇ ਜੀਵ!) ਰਮਈਆ (ਸਰਬ ਵਿਆਪੀ) ਦਾ ਸਿਮਰਨ ਕਰ, (ਇਹ ਨਾਮ) ਅਨੰਤ ਜੀਵਨ (ਦਾਤੀ) ਬਾਣੀ ਹੈ। ਇਸ ਤ੍ਰੀਕੇ (ਨਾਮ ਸਿਮਰਨ) ਨਾਲ ਸੰਸਾਰ ਸਾਗਰ ਨੂੰ ਤਰਨਾ (ਪ੍ਰਾਪਤ) ਹੋ ਜਾਂਦਾ ਹੈ (ਭਾਵ ਤਰ ਜਾਈਦਾ ਹੈ)॥੨॥ |
| **ਜਾਂ ਤਿਸੁ ਭਾਵੈ ਤਾ ਲਾਗੈ ਭਾਉ ॥ ਭਰਮੁ ਭੁਲਾਵਾ ਵਿਚਹੁ ਜਾਇ ॥ ਉਪਜੈ ਸਹਜੁ ਗਿਆਨ ਮਤਿ ਜਾਗੈ॥ ਗੁਰ ਪ੍ਰਸਾਦਿ ਅੰਤਰਿ ਲਿਵ ਲਾਗੈ ॥ ੩ ॥** | (ਹਾਂ ਜੀਓ) ਜਦੋਂ ਉਸ (ਰਮਈਏ) ਨੂੰ ਭਾ ਜਾਂਦਾ ਹੈ ਤਦੋਂ (ਜੀਵ ਨੂੰ) ਪ੍ਰੀਤ (ਯਾ ਸ਼ਰਧਾ) ਲਗ ਜਾਂਦੀ ਹੈ, (ਅਤੇ) (ਮਾਯਾ ਦਾ ਪਾਯਾ) ਭਰਮ (ਤੇ ਭਰਮ ਤੋਂ ਪਿਆ) ਭੁਲੇਖਾ ਵਿਚੋਂ ਦੂਰ ਹੋ ਜਾਂਦੇ ਹਨ। ਗੁਰੂ ਦੀ ਕ੍ਰਿਪਾ ਨਾਲ ਅੰਦਰ ਲਿਵ ਲਗ ਜਾਂਦੀ ਹੈ, ਗ੍ਯਾਨ ਵਾਲੀ ਬੁਧੀ ਜਾਗ ਪੈਂਦੀ ਹੈ, ਤੇ 'ਸਹਜ' ਉਪਜ ਪੈਂਦਾ ਹੈ॥੩॥ |
| **ਇਤੁ ਸੰਗਤਿ ਨਾਹੀ ਮਰਣਾ ॥ ਹੁਕਮੁ ਪਛਾਨਿ ਤਾ ਖਸਮੈ ਮਿਲਣਾ ॥ ੧ ॥ ਰਹਾਉ ਦੂਜਾ ॥ ੧ ॥** | ਇਸ ਸੰਗਤਿ ਵਿਚ ਮਰਨਾ (ਤੇ ਜੰਮਣਾ ਫੇਰ) ਨਹੀਂ ਹੁੰਦਾ। (ਕਿਉਂਕਿ) ਹੁਕਮ ਨੂੰ ਜੋ ਕੋਈ ਪਛਾਣ ਲਵੇ ਤਾਂ ਉਹ ਮਾਲਕ (ਰਮਈਏ) ਨੂੰ ਮਿਲ ਪੈਂਦਾ ਹੈ ॥੧॥ ਰਹਾਉ ਦੂਜਾ॥੧॥ |

**ਵਜਾਖਜਾ**-ਆਲ ਉਲਾਦ ਤੇ ਹੋਰ, ਮੋਹ ਮਾਯਾ ਵਿਚ ਫਾਥੇ ਜੀਵਾਂ ਪ੍ਰਤੀ ਉਪਦੇਸ਼ ਹੈ। ਅਨਤ ਪਦ ਦੇ ਇਕ ਤੋਂ ਵਧੀਕ ਅਰਥ ਗੁਰਬਾਣੀ ਵਿਚ ਆਏ ਹਨ ਪਰ ਏਥੇ ਅਨ+ਅੰਤ=ਜਿਸ ਦਾ ਅੰਤ ਨਹੀਂ, 'ਸਦੈਵੀ'; ਅਰਥ ਠੀਕ ਢੁੱਕਦੇ ਹਨ, ਕਿਉਂਕਿ ਇਸ ਸ਼ਬਦ ਵਿਚ ਜੋ ਵਿਸ਼ਯ ਚਲ ਰਿਹਾ ਹੈ ਉਹ 'ਨਿਹਚਉ ਮਰਣਾ' ਤੇ ਇਤੁ ਸੰਗਤਿ ਨਾਹੀ ਮਰਣਾ' ਦਾ ਟਾਕਰਾ ਹੋ ਰਿਹਾ ਹੈ। ਕਿ ਵਿਸ਼ਿਆਂ ਦੇ ਰਸ ਛਡ ਦੇਹ, ਵਿਸ਼ੇ ਰਸਾਂ ਦੀ ਸੰਗਤ ਮੌਤ ਦੇਣਹਾਰ ਹੈ, ਸਦਾ ਜੰਮਣੇ ਮਰਨੇ ਦਾ ਚੱਕ੍ਰ ਚਲਦਾ ਰਹੇਗਾ। ਇਸ ਦੇ ਟਾਕਰੇ ਤੇ ਅੰਕ ੪ ਵਿਚ ਜੋ ਸੰਗਤ ਇਸ ਮਰਣੇ ਰਹਿਣ ਤੋਂ ਰੱਖਣਹਾਰੀ ਹੈ ਉਸ ਨੂੰ ਕਿਹਾ ਹੈ: 'ਇਤੁ ਸੰਗਤਿ ਨਾਹੀ ਮਰਣਾ'। ਉਹ ਸੰਗਤਿ ਕੀ ਹੈ? ਵਿਸ਼ੇ ਰਸ ਛਡਣੇ; ਨਾਮ ਜਪਣਾ, ਪ੍ਰੇਮ, ਲਿਵ, ਗਜਾਨ ਦੀ ਸਹਜ ਅਵਸਥਾ ਪ੍ਰਾਪਤ ਹੋ ਜਾਣੀ। ਭਾਵ ਸੁਤੇ ਸਿਧ ਨਿਰਯਤਨ ਵਾਹਿਗੁਰੂ ਪ੍ਰੇਮ ਵਿਚ ਵਾਹਿਗੁਰੂ ਅਨੁਭਵ ਵਿਚ ਲਗੇ ਰਹਿਣਾ। ਸਹਜ ਦੀ ਵਜਾਖਜਾ ਗੁਰੂ ਜੀ ਨੇ ਐਉਂ ਕੀਤੀ ਹੈ:-

ਸਹਜੈ ਨੋ ਸਭ ਲੋਚਦੀ ਬਿਨੁ ਗੁਰ ਪਾਇਆ ਨ ਜਾਇ॥
ਪੜਿ ਪੜਿ ਪੰਡਿਤ ਜੋਤਕੀ ਥਕੇ ਭੇਖੀ ਭਰਮਿ ਭੁਲਾਇ॥....

{ਸਿਰੀ ਰਾਗੁ ਮਹਲਾ ੩-ਅਸਟ:-੨੩}

ਵਿਸ਼ੇਸ਼ ਵੇਰਵੇ ਲਈ ਦੇਖੋ ਪਿਛੇ ਪੰਨਾ ੨੬੯।

**ਨਿਰੁਕ੍ਤ**-ਅਨਤ ਪਦ ਦੇ ਕਈ ਅਰਥ ਕੀਤੇ ਜਾਂਦੇ ਹਨ, ਏਥੇ ਅਰਥ 'ਅਨੰਤ' ਹੈ। ਅਨਤ {ਸੰਸ:, ਅਨੰਤ*}ਬੇਅੰਤ, ਭਾਵ ਈਸ਼੍ਵਰ। ਯਥਾ:-

ਅਨਤ ਕਲਾ ਹੋਇ ਠਾਕੁਰੁ ਚੜਿਆ॥ {ਮਾਰੂ ਮਹਲਾ ੫ ਸੋਲਹੇ-੯}

(ਅ) ਅਥਵਾ ਤਕਾਰ ਅੱਗੇ ਲਾਕੇ ਅਰਥ ਕਰਦੇ ਹਨ ਕਿ 'ਅਨ' ਅਰਥਾਤ ਹੋਰ ਬਾਣੀ 'ਤਜੀਵਣ'=ਤਜਾਗਣੇ ਯੋਗ ਹੈ; ਪਰ ਇਹ ਖਿੱਚ ਜਾਪਦੀ ਹੈ।

## {ਸਿਰੀ ਰਾਗੁ ਭਗਤ ਬਾਣੀ, ਤ੍ਰਿਲੋਚਨ ਜੀ-੨}

**ਪ੍ਰਾਕ੍ਥਨ**- ਇਹ ਸ਼ਬਦ ਸ੍ਰੀ ਤ੍ਰਿਲੋਚਨ ਜੀ ਦਾ ਹੈ।

ਭਗਤ ਤ੍ਰਿਲੋਚਨ ਦੇ ਸਮਾਚਾਰ ਨਹੀਂ ਮਿਲਦੇ। ਇੰਨਾ ਕੁ ਪਤਾ ਚਲਦਾ ਹੈ ਕਿ ਆਪ ਦਾ ਜਨਮ ਸੰਨ ੧੨੬੭ ਅਥਵਾ ੧੩੨੪-੨੫† ਬਿਕ੍ਰਮੀ ਸੰਮਤ ਵਿਚ ਹੋਇਆ ਸੀ। ਵਤਨ ਸ਼ੋਲਾ ਪੁਰ ਸੀ। ਇਸੇ ਜ਼ਿਲੇ ਦੇ ਪੰਢਰ ਪੁਰ ਵਿਚ ਬੀ ਰਹੇ ਹਨ। ਆਪ ਜ਼ਾਤਿ ਦੇ ਵੈਸ਼ਜ ਤੇ ਮਤਿ ਵਲੋਂ ਵੈਸ਼ਨਵ ਸਨ। ਸ੍ਰੀ ਨਾਮ ਦੇਵ ਜੀ ਨੇ ਅਪਣੇ ਸ਼ਬਦਾਂ ਵਿਚ ਇਨ੍ਹਾਂ ਦਾ ਜ਼ਿਕਰ ਕੀਤਾ ਹੈ। ਪਹਿਲੋਂ ਤ੍ਰਿਲੋਚਨ ਜੀ ਸੰਤ ਸੇਵਾ ਵਿਚ ਬੜੇ ਸ਼ਰਧਾਲੂ ਸਨ। ਆਪ ਅਪਣੀ ਇਸਤ੍ਰੀ ਸਮੇਤ ਰਲਕੇ ਸੇਵਾ ਕਰਦੇ । ਸੰਤਾਂ ਦੇ ਸੰਗ ਵਿਚ ਰੰਗ ਲਗਦਾ ਰਿਹਾ। ਪਰ ਸੰਤ ਇੰਨੇਂ ਆਉਂਦੇ ਕਿ ਆਪ ਤੇ ਆਪ ਦੀ ਇਸਤ੍ਰੀ ਤੋਂ ਸੇਵਾ ਨਹੀਂ ਸੀ ਸਰ ਆਉਂਦੀ, ਥੱਕ ਜਾਂਦੇ ਸਨ। ਤਦ ਉਹਨਾਂ ਦੇ ਘਰ ਇਕ ਸੇਵਕ ਆ ਰਿਹਾ ਜਿਸ ਨੇ, ਅਪਣਾ ਨਾਮ 'ਅੰਤ੍ਰਯਾਮੀ' ਦੱਸਿਆ ਤੇ ਸਾਧ ਸੰਗਤ ਦੀ ਬੜੀ ਸੇਵਾ ਕੀਤੀ। ਵਰ੍ਹੇ ਖੰਡ ਮਗਰੋਂ ਤ੍ਰਿਲੋਚਨ ਜੀ ਦੀ ਇਸਤ੍ਰੀ ਨੇ ਕਿਤੇ ਸਹੇਲੀਆਂ ਵਿਚ ਗਲ ਕੀਤੀ ਕਿ ਸਾਡੇ ਘਰ ਇਕ ਸੰਤ ਸੇਵਕ ਅੰਤ੍ਰਯਾਮੀ ਹੈ; ਓਹ ਇੰਨਾ ਆਟਾ ਖਰਚ ਕਰਦਾ ਹੈ ਕਿ ਮੈਂ ਪੀਹ ਪੀਹ ਕੇ ਥੱਕ ਜਾਂਦੀ ਹਾਂ। ਉਸ

*ਪ੍ਰਾਕ੍ਰਿਤ ਵਜਾਕਰਨ ਅਨੁਸਾਰ (ਬਿੰਦੀ) ਕਈ ਵੇਰ ਡਿੱਗ ਪੈਂਦੀ ਹੈ, ਜਿਸ ਤਰ੍ਹਾਂ ਸੰਸਕ੍ਰਿਤ ਪਦ ਵਿੰਸ਼ਤਿ ਦੀ ਅਨਸ੍ਵਾਰ (ਬਿੰਦੀ) ਪ੍ਰਾਕ੍ਰਿਤ ਵਿਚ ਇਸੇ ਪਦ ਵਿਚ ਨਹੀਂ ਹੁੰਦੀ ਜਿਵੇਂ ਵਿੰਸ਼ਤਿ: (ਵਿਸਤਿ) ਵੀਸ਼ਾ। ਤਿਵੇਂ ਅਨੰਤ ਦਾ ਅਨਤ ਰਹਿ ਗਿਆ ਜਾਪਦਾ ਹੈ।

†ਏਹ ਤੇ ਹੋਰ ਕਈ ਸੰਮਤ ਸ੍ਰੀ ਮੈਕਾਲਫ ਜੀ ਨੂੰ ਅਜੁਧਜਾ ਦੇ ਸਾਧੂ 'ਜਾਨਕੀ ਬਰ ਸਰਨ' ਤੋਂ ਪ੍ਰਾਪਤ ਹੋਏ ਸਨ।

ਦਿਨ ਉਹਨਾਂ ਦੇ ਘਰੋਂ ਅੰਤ੍ਰਯਾਮੀ ਲੋਪ ਹੋ ਗਿਆ। ਭਗਤ ਜੀ ਅਤਿ ਉਦਾਸ ਹੋਏ। ਤਦ ਬਾਣੀ ਉਤਰੀ ਜਿਸ ਨੇ ਠੰਢ ਪਾਈ, ਤਦ ਤੋਂ ਆਪ ਨਿਰਗੁਣ ਪ੍ਰਭੂ ਦੇ ਪੂਰਨ ਭਗਤ ਹੋ ਗਏ। ਨਾਮ ਮਗਨ ਰਹਿੰਦੇ, ਬਾਣੀ ਉਚਾਰਦੇ। ਸੇਵਾ ਹੁਣ ਆਪੇ ਹੋਣ ਲੱਗ ਪਈ ਜੋ ਸੰਗਤਾਂ ਨੇ ਸੰਭਾਲ ਲਈ।

| ਮੂਲ | ਅਰਥ |
|---|---|
| **ਸਿਰੀ ਰਾਗੁ ਤ੍ਰਿਲੋਚਨ ਕਾ ॥** | |
| **ਮਾਇਆ ਮੋਹੁ ਮਨਿ ਆਗਲੜਾ ਪ੍ਰਾਣੀ ਜਰਾ ਮਰਣੁ ਭਉ ਵਿਸਰਿ ਗਇਆ ॥ ਕੁਟੰਬੁ ਦੇਖਿ ਬਿਗਸਹਿ ਕਮਲਾ ਜਿਉ ਪਰ ਘਰਿ ਜੋਹਹਿ ਕਪਟ ਨਰਾ ॥ ੧ ॥** | ਹੇ ਜੀਵ! ਮਾਇਆ ਦਾ ਮੋਹ (ਤੇਰੇ) ਮਨ ਵਿਚ ਬਹੁਤਾ (ਭਰਿਆ ਪਿਆ) ਹੈ, (ਜਿਸ ਕਰਕੇ ਹੇ ਜੀਵ ਤੂੰ) ਬੁਢੇਪੇ ਤੇ ਮੌਤ (ਤੋਂ ਮਗਰਲੇ) ਭਉ ਨੂੰ ਭੁੱਲ ਗਿਆ ਹੈਂ। ਕੁਟੰਬ ਨੂੰ ਦੇਖਕੇ ਕਮਲਾਂ ਵਾਂਙੂ ਖਿੜਦਾ ਹੈਂ (ਅਤੇ) ਪਰਾਈ ਇਸਤ੍ਰੀ ਨੂੰ ਤੂੰ ਹੇ ਕਪਟੀ ਪੁਰਖ! (ਮੰਦੀ ਨਜ਼ਰ ਨਾਲ) ਤੱਕਦਾ ਹੈਂ॥੧॥ |
| **ਦੂੜਾ ਆਇਓਹਿ ਜਮਹਿ ਤਣਾ ॥ ਤਿਨ ਆਗਲੜੈ ਮੈ ਰਹਣੁ ਨ ਜਾਇ॥ ਕੋਈ ਕੋਈ ਸਾਜਣੁ ਆਇ ਕਹੈ ॥ ਮਿਲੁ ਮੇਰੇ ਬੀਠੁਲਾ ਲੈ ਬਾਹੜੀ ਵਲਾਇ ॥ ਮਿਲੁ ਮੇਰੇ ਰਮਈਆ ਮੈ ਲੇਹਿ ਛਡਾਇ ॥ ੧ ॥ਰਹਾਉ॥** | (ਹੁਣ ਦੇਖ ਮੌਤ ਦਾ ਦੂੜਾ=) ਸਨੇਹਾ ਦੇਣ ਵਾਲਾ ਜਮ ਦਾ ਪੁਤ੍ਰ (=ਬੁਢੇਪਾ) ਆ ਗਿਆ ਹਈ। ਉਸ ਦੇ ਅਗੇ ਵਿਚ (ਭਾਵ ਸਾਹਮਣੇ) ਠਹਿਰਿਆ ਨਹੀਂ ਜਾ ਸਕਦਾ। (ਮਾਇਆ ਮੋਹ ਵਿਚ ਫਾਥੇ ਤਾਂ ਅਨੇਕਾਂ ਹਨ, ਪਰ) ਕੋਈ ਕੋਈ (ਅਰਥਾਤ ਵਿਰਲਾ) ਸੱਜਣ ਪੁਰਖ ਆਕੇ (ਇਹ ਬੀ) ਕਹਿੰਦਾ (ਸੁਣੀਂਦਾ) ਹੈ:- ਹੇ ਮੇਰੇ ਪ੍ਰਭੂ (ਆ ਮੈਨੂੰ) ਮਿਲ, ਗਲ ਵਿਚ ਮੇਰੇ ਬਾਂਹ ਪਾ ਲੈ। ਹੇ ਮੇਰੇ ਰਮਈਆ! ਮਿਲੁ (ਤੇ ਮਾਇਆ ਮੋਹ ਤੋਂ) ਛੁਡਾ ਲੈ ਮੈਨੂੰ ॥੧॥ਰਹਾਉ॥ |
| **ਅਨਿਕ ਅਨਿਕ ਭੋਗ ਰਾਜ ਬਿਸਰੇ ਪ੍ਰਾਣੀ ਸੰਸਾਰ ਸਾਗਰ ਪੈ ਅਮਰੁ ਭਇਆ ॥ ਮਾਇਆ ਮੂਠਾ ਚੇਤਸਿ ਨਾਹੀ ਜਨਮੁ ਗਵਾਇਓ ਆਲਸੀਆ ॥ ੨ ॥** | {ਫੇਰ ਭੁੱਲੇ ਹੋਏ ਨੂੰ ਕਹਿੰਦੇ ਹਨ:} (ਹੇ ਭੁੱਲੇ ਹੋਏ) ਪ੍ਰਾਣੀ! ਰਾਜ ਦੇ ਅਨੇਕਾਂ ਅਨੇਕ ਭੋਗਾਂ ਵਿਚ (ਲਗਕੇ) ਤੈਨੂੰ (ਰਮਈਆ ਛਿਨ ਛਿਨ ਪਿਆ) ਵਿਸਰੇ ਹੈ; (ਹਾਂ ਤੂੰ ਇਸ ਨਾਸ਼ਮਾਨ) ਸੰਸ਼ਾਰ ਸਾਗਰ ਉਤੇ (ਆਪ ਨੂੰ) ਅਮਰ ਹੋਇਆ (ਸਮਝ ਰਖਿਆ ਹੈ)। ਮਾਇਆ ਦਾ ਠਗਿਆ ਹੋਇਆ ( ਤੂੰ ਰਮਈਏ ਨੂੰ) ਚੇਤਦਾ ਨਹੀਂ, ਹੇ ਆਲਸੀ! (ਤੂੰ ਇਸ ਤਰ੍ਹਾਂ ਭੁੱਲ ਵਿਚ ਰਹਿਕੇ) ਜਨਮ ਗੁਆ ਲਿਆ ਹੈ॥੨॥ |
| **ਬਿਖਮ ਘੋਰ ਪੰਥਿ ਚਾਲਣਾ ਪ੍ਰਾਣੀ ਰਵਿ ਸਸਿ ਤਹ ਨ ਪ੍ਰਵੇਸੰ ॥ ਮਾਇਆ ਮੋਹੁ ਤਬ ਬਿਸਰਿ ਗਇਆ ਜਾਂ ਤਜੀਅਲੇ ਸੰਸਾਰੰ॥੩॥** | ਹੇ ਪ੍ਰਾਣੀ! (ਇਕ ਦਿਨ) ਤੂੰ ਔਖੇ ਤੇ ਹਨੇਰੇ ਰਸਤੇ ਤੇ ਚਲਣਾ ਹੈ, ਓਥੇ ਚੰਦ ਸੂਰਜ ਦਾ ਪ੍ਰਵੇਸ਼ ਨਹੀਂ ਹੈ (ਭਾਵ ਸੂਰਜ ਚੰਦ ਦਾ ਚਾਨਣਾ ਨਹੀਂ ਹੈ, ਅੰਧਕਾਰ ਹੈ)। ਜਿਸ ਵੇਲੇ ਤੂੰ (ਇਹ) ਸੰਸਾਰ ਛਡੇਂਗਾ ਤਦੋਂ ਮਾਇਆ ਦਾ ਮੋਹ (ਤੈਨੂੰ ਸਾਰਾ) ਭੁੱਲ ਜਾਏਗਾ॥੩॥ |
| **ਆਜੁ ਮੇਰੈ ਮਨਿ ਪ੍ਰਗਟੁ ਭਇਆ ਹੈ ਪੇਖੀਅਲੇ ਧਰਮਰਾਓ ॥ ਤਹ ਕਰ ਦਲ ਕਰਨਿ ਮਹਾਬਲੀ ਤਿਨ ਆਗਲੜੈ ਮੈ ਰਹਣੁ ਨ ਜਾਇ॥੪॥** | {ਹੁਣ ਆਪਣੇ ਦੁਆਰਾ ਉਪਦੇਸ਼ ਕਰਦੇ ਹਨ:} ਮੇਰੇ ਮਨ ਵਿਚ ਅਜ ਹੀ (ਸੰਸਾਰ ਤਜੀਅਲੇ ਦਾ ਨਕਸ਼ਾ) ਪ੍ਰਗਟ ਹੋ ਗਿਆ ਹੈ (ਹਾਂ ਮੈਂ) ਧਰਮਰਾਜ ਦੇਖ ਲਿਆ ਹੈ। (ਹਾਂ ਮੈਂ ਦੇਖ ਲਿਆ ਹੈ ਕਿ ਓਥੇ ਆਪਣੇ ਕਰਨਿ=) ਹਥਾਂ ਵਿਚ (ਕਰਦਲ=) ਦਲਨਾ ਕਰ ਦੇਂਦੇ ਹਨ ਮਹਾਂ ਬਲਵਾਨ (=ਧਰਮਰਾਜ ਦੇ |

**ਜੇ ਕੋ ਮੂੰ ਉਪਦੇਸੁ ਕਰਤੁ ਹੈ ਤਾ ਵਣਿ ਤ੍ਰਿਣਿ ਰਤੜਾ ਨਾਰਾਇਣਾ ॥ ਐ ਜੀ ਤੂੰ ਆਪੇ ਸਭ ਕਿਛੁ ਜਾਣਦਾ ਬਦਤਿ ਤ੍ਰਿਲੋਚਨੁ ਰਾਮਈਆ ॥ ੫ ॥ ੨ ॥**

ਦੂਤ) ਉਨ੍ਹਾਂ ਦੇ ਅਗੇ ਠਹਿਰਿਆ ਨਹੀਂ ਜਾ ਸਕਦਾ॥੪॥ {ਇਹ ਕੁਛ ਦੇਖਕੇ ਮੈਂ ਲਗ ਪਿਆ ਭਗਤੀ ਵਿਚ। ਹੁਣ ਮੇਰੀ ਅਵਸਥਾ ਇਹ ਹੈ ਕਿ } ਜੇ ਕੋਈ ਮੈਨੂੰ ਉਪਦੇਸ ਕਰਦਾ ਹੈ (ਤਾਂ ਮੈਨੂੰ ਜਮ ਦਾ ਭੈਦਾਯਕ ਨਕਸ਼ਾ ਨਹੀਂ ਦਿੱਸਦਾ; ਮੈਂ ਆਖਦਾ ਹਾਂ ਮੈਨੂੰ ਤਾਂ ਹੁਣ) ਵਣ ਤਿਣ ਵਿਚ ਰਚਿਆ ਹੋਇਆ ਨਾਰਾਇਣ ਦਿੱਸਦਾ ਹੈ। (ਮਤਾਂ ਇਹ ਕਹਿਣ ਵਿਚ ਬੀ ਅਹੰਕਾਰ ਹੋ ਜਾਵੇ, ਇਸ ਲਈ) ਤ੍ਰਿਲੋਚਨ ਆਖਦਾ ਹੈ ਕਿ ਹੇ ਰਮਈਆ ਜੀਓ! ਤੂੰ ਆਪੇ ਸਭ ਕਿਛ ਜਾਣਦਾ ਹੈਂ ॥੫॥੨॥

**ਵਯਾਖਯਾ**– ਇਹ ਸ਼ਬਦ ਪਿਛਲੇ ਕਬੀਰ ਜੀ ਦੇ ਸ਼ਬਦ ਦੀ ਹੀ ਮਾਨੋ ਪੁਸ਼ਟੀ ਹੈ। ਇਸ ਸ਼ਬਦ ਵਿਚ ਸ੍ਰੀ ਭਗਤ ਜੀ ਪਹਿਲਾਂ 'ਪ੍ਰਾਣੀ' ਕਹਿਕੇ ਮੱਧਮ ਪੁਰਖ ਨੂੰ ਉਪਦੇਸ਼ ਕਰ ਰਹੇ ਹਨ।

ਅੰਕ ੩ ਦੇ ਅਖੀਰ ਤੋਂ ਫੇਰ ਅਪਣੇ ਦੁਆਰਾ ਉਪਦੇਸ਼ ਕਰਦੇ ਅਪਣੀ ਅਵਸਥਾ ਬੀ ਦੱਸ ਜਾਂਦੇ ਹਨ। ਦੂਜੇ ਨੂੰ ਕਹਿੰਦੇ ਕਹਿੰਦੇ ਏਥੋਂ ਅਪਣੇ ਆਪ ਨੂੰ ਨਿੰਮ੍ਰਤਾ ਵਿਚ ਅਗੇ ਲਿਆਕੇ ਸਮੋਧ ਕਰਨ ਲੱਗ ਜਾਂਦੇ ਹਨ। ਉਪਦੇਸ਼ਾਂ ਵਿਚ ਜੋ ਉਪਦੇਸ਼ ਅਪਣੇ ਤੇ ਘਟਾ ਕੇ ਹੋਰਨਾਂ ਨੂੰ ਕੀਤਾ ਜਾਵੇ ਵਧੀਕ ਉੱਤਮ ਗਿਣੀਦਾ ਹੈ।

ਸੋ ਅੰਕ ੪-੫ ਵਿਚ ਦੱਸਦੇ ਹਨ ਕਿ ਜੋ ਕੁਛ ਮਾਇਆ ਮੋਹਿਆਂ ਲੋਕਾਂ ਨੂੰ ਮਰਨੇ ਵੇਲੇ ਦਿਸਣਾ ਹੈ ਕਿ ਜਮ ਆ ਗਏ ਹਨ ਉਹ ਮੈਨੂੰ ਜੀਉਂਦੇ ਜੀ ਭਾਨ ਹੋ ਗਿਆ ਸੀ, ਤਾਂ ਤੇ ਮੈਂ ਪਰਮਾਰਥ ਵਿਚ ਲੱਗ ਕੇ ਵਣ ਤਿਣ ਵਯਾਪਕ ਵਾਹਿਗੁਰੂ ਨੂੰ ਅਨੁਭਵ ਕਰ ਲਿਆ ਹੈ। ਇਹ ਗਲ ਪ੍ਰਭੂ ਜਾਣਦਾ ਹੈ ਮੇਰਾ ਕਹਿਣਾ ਠੀਕ ਨਹੀਂ। ਇਹੋ ਅਪਣੇ ਦੁਆਰਾ ਪ੍ਰਾਣੀਆਂ ਨੂੰ ਉਪਦੇਸ਼ ਕਰਦੇ ਹਨ ਕਿ ਵਣ ਤਿਣ ਵਿਚ ਵਯਾਪਕ ਰਮਈਆ ਹੈ, ਉਸ ਨੂੰ ਅਨੁਭਵ ਕਰੋ, ਫੇਰ ਯਮ ਆਦਿ ਦਾ ਪੀੜਾ ਨਹੀਂ ਵਯਾਪੇਗੀ।

**ਨਿਰੁਕ੍ਤ**–ਆਗਲੜਾ-ਬਹੁਤਾ। ਜਰਾ-ਬੁਢੇਪਾ।

ਬਿਗਸਹਿ-ਖਿੜਦਾ ਹੈ। ਦੇਖੋ ਪੰਨਾ ੩੨੯ 'ਬਿਗਸੈ'। ਕਮਲਾ ਜਿਉ-ਕੌਲਾਂ ਵਾਙੂ।

ਪਰ ਘਰਿ-ਪਰਾਇਆ ਘਰ, ਭਾਵ ਪਰਾਈ ਇਸਤ੍ਰੀ।

ਕਪਟ ਨਰਾ-ਹੇ ਕਪਟੀ ਪੁਰਖ! ਹੇ ਛਲੀਏ ਇਨਸਾਨ!

ਦੂੜਾ-{ਦੂਤ=ਸੁਨੇਹਾ ਦੇਣ ਵਾਲਾ। ਦੂਤ ਤੋਂ ਨਿੰਮ੍ਰੀ ਵਾਚ ਦੂਤੜਾ। ਦੂਤੜੇ ਦਾ ਸੰਖੇਪ ਦੂੜਾ} ਸੁਨੇਹਾ ਦੇਣ ਵਾਲਾ। ਦੂਤ।

ਜਮਹਿ ਤਣਾ-ਜਮਦੂਤ ਦਾ ਪੁਤਰ, ਏਥੇ ਭਾਵ ਬੁਢੇਪਾ ਹੈ।

ਆਗਲੜੈ ਮੈ- ਉਸ ਦੀ ਪੇਸ਼ੀ ਵਿਚ। ਉਸ ਦੇ ਸਾਹਮਣੇ।

ਬੀਠੁਲ-ਪਹਿਲੋਂ ਇਕ ਬੁਤ ਨੂੰ ਕਹਿੰਦੇ ਸਨ। ਜਦ ਨਾਮ ਦੇਵ ਜੀ ਆਦਿਕਾਂ ਨੇ ਨਿਰਗੁਣ ਪੂਜਾ ਵਿਚ ਗੰਮਤਾ ਪ੍ਰਾਪਤ ਕੀਤੀ ਤਾਂ ਓਹ ਵਯਾਪਕ ਵਾਹਿਗੁਰੂ ਜੀ ਨੂੰ ਬੀਠਲ ਕਹਿਣ ਲੱਗ ਪਏ।

ਬਾਹੜੀ ਵਲਾਇ-ਬਾਂਹ (ਗਲੇ) ਪਾਕੇ, ਗਲਵਕੜੀ ਪਾ ਕੇ।

ਮੂਠਾ-ਠਗਿਆ ਹੋਇਆ। ਦੇਖੋ ਪੰਨਾ ੩੪੨। ਬਿਖਮ-ਔਖਾ। ਦੇਖੋ ਪੰਨਾ ੫੯੭।

ਘੋਰ-ਬਹੁਤ (ਔਖਾ), ਡਰਾਉਣਾ। ਰਵਿ-ਸੂਰਜ।

ਸਸਿ -ਚੰਦ। ਨ ਪ੍ਰਵੇਸੰ-ਦਖਲ ਨਹੀਂ, ਭਾਵ ਓਥੇ ਨਹੀਂ ਹਨ।

ਤਜੀਅਲੇ -ਛੱਡੇਂਗਾ। ਪੇਖੀਅਲੇ-ਵੇਖਿਆ ਹੈ।

ਕਰ ਦਲ ਕਰਨਿ ਮਹਾਬਲੀ-ਓਥੇ ਹਥਾਂ ਨਾਲ ਦਲਨਾ ਕਰ ਦੇਂਦੇ ਹਨ ਮਹਾਂ ਬਲੀ ਭਾਵ ਜਮ ਜੋ ਮਹਾਂ ਬਲੀ ਹਨ।

(ਅ) ਮਹਾਂ ਬਲੀਆਂ ਨੂੰ ਹਥਾਂ ਨਾਲ ਦਲਨਾ ਕਰ ਦੇਂਦੇ ਹਨ।

(ੲ) ਕਰਨ ਵਰਗੇ ਮਹਾਂ ਬਲੀਆਂ ਨੂੰ ਹਥਾਂ ਨਾਲ ਦਲ ਸੱਟਦੇ ਹਨ (ਜਮ), ਪਰ 'ਕਰਨਿ' ਦੇ 'ਨ' ਨੂੰ ਸਿਆਰੀ ਲਗੀ ਹੈ; ਇਸ ਕਰਕੇ 'ਕਰਨ' ਅਰਥ ਬਣਦਾ ਨਹੀਂ।

ਬਦਤਿ-ਆਖਦਾ ਹੈ।

## {ਸਿਰੀ ਰਾਗੁ ਭਗਤ ਬਾਣੀ, ਕਬੀਰ ਜੀ-੩}

**ਪ੍ਰਾਕ੍ਰਥਨ-** ਸ੍ਰੀ ਤ੍ਰਿਲੋਚਨ ਜੀ ਦੀ ਪ੍ਰਾਪਤੀ ਦੀ ਅਵਸਥਾ ਪਿਛਲੇ ਸ਼ਬਦ ਦੀਆਂ ਅਖੀਰਲੀਆਂ ਸਤਰਾਂ ਵਿਚ ਵਰਣਨ ਹੋਈ ਹੈ। ਹੁਣ ਸ੍ਰੀ ਕਬੀਰ ਜੀ ਦੀ ਪ੍ਰਾਪਤੀ ਦੀ ਅਵਸਥਾ ਉਹਨਾਂ ਦੇ ਸ਼ਬਦ ਦੁਆਰਾ ਨਿਰੂਪਣ ਹੁੰਦੀ ਹੈ। ਕਿਸੇ ਪੰਡੇ ਨੂੰ ਉਪਦੇਸ਼ ਕਰ ਰਹੇ ਹਨ। ਸ਼ਬਦ ਤੋਂ ਪਤਾ ਲਗਦਾ ਹੈ ਕਿ ਉਹ ਪੰਡਾ ਜੋਗੀਆਂ ਦਾ ਮੇਲੀ ਹੈ ਜੋ ਸ਼ਰਾਬ ਕੱਢਕੇ ਪੀਂਦੇ, ਕਿੰਗਰੀ ਵਜਦੀ ਦੀ ਧੁਨ ਸੁਣਦੇ ਤੇ ਮਸਤ ਹੋ ਸਮਾਧੀ ਵਿਚ ਬੈਠਦੇ ਸਨ। ਯਾ ਪੰਡੇ ਨਾਲ ਗਲ ਕਰਦਿਆਂ ਕੋਈ ਪਿਆਲੇ ਦਾ ਪ੍ਰੇਮੀ ਜੋਗੀ ਕਿੰਗ ਵਜਾਉਂਦਾ ਆ ਗਿਆ ਹੈ ਤਾਂ ਦੋਹਾਂ ਪ੍ਰਤੀ ਉਪਦੇਸ਼ ਹੋਇਆ ਹੈ।

| ਮੂਲ | ਅਰਥ |
|---|---|
| **ਸਿਰੀ ਰਾਗੁ ਭਗਤ ਕਬੀਰ ਜੀਉ ਕਾ॥** | |
| **ਅਚਰਜ ਏਕੁ ਸੁਨਹੁ ਰੇ ਪੰਡੀਆ ਅਬ ਕਿਛੁ ਕਹਨੁ ਨ ਜਾਈ ॥ ਸੁਰਿ ਨਰ ਗਣ ਗੰਧ੍ਰਬ ਜਿਨਿ ਮੋਹੇ ਤ੍ਰਿਭਵਣ ਮੇਖੁਲੀ ਲਾਈ ॥ ੧ ॥** | ਹੇ ਪਾਂਡੇ! ਇਕ ਅਚਰਜ (ਦੀ ਗੱਲ) ਸੁਣ, (ਜਿਸ ਬਾਬਤ ਕਿ) ਹੁਣ ਕੁਛ ਕਿਹਾ ਨਹੀਂ ਜਾ ਸਕਦਾ, (ਭਾਵ ਉਹ ਗੱਲ ਸੁਣ ਕਿ ਜੋ ਅਮਲੀ ਤੌਰ ਤੇ ਤਜਰਬੇ ਵਿਚ ਤਾਂ ਆਈ ਹੈ, ਪਰ ਉਹ ਅਚਰਜ=ਵਿਸਮਾਦ ਦੇ ਪੱਖ ਦੀ ਗੱਲ ਹੈ ਜੋ ਪੂਰੀ ਤਰ੍ਹਾਂ ਵਰਣਨ ਨਹੀਂ ਹੋ ਸਕਦੀ)। (ਦੇਖ) ਜਿਸ ਨੇ ਸੁਰ ਨਰਾਂ (ਦੇ) ਗਣ ਤੇ ਗੰਧਰਬ ਮੋਹ ਰਖੇ ਹਨ ਤੇ ਤਿੰਨਾਂ ਲੋਕਾਂ ਨੂੰ (ਮੋਹ ਮਾਯਾ ਦੀ) ਜ਼ੇਉੜੀ ਵਿਚ ਬੰਨ੍ਹ ਰਖਿਆ ਹੈ॥੧॥ |
| **ਰਾਜਾ ਰਾਮ ਅਨਹਦ ਕਿੰਗੁਰੀ ਬਾਜੈ॥ ਜਾ ਕੀ ਦਿਸਟਿ ਨਾਦ ਲਿਵ ਲਾਗੈ ॥ ੧ ॥ ਰਹਾਉ ॥** | (ਉਸੇ) ਰਾਜਾ ਰਾਮ ਦੀ ਅਨਹਦ ਕਿੰਗਰੀ (ਅੰਦਰ) ਵੱਜ ਰਹੀ ਹੈ। ਜਿਸ (ਰਾਜਾ ਰਾਮ) ਦੀ (ਕ੍ਰਿਪਾ) ਦ੍ਰਿਸ਼ਟੀ ਨਾਲ (ਕਿ ਓਸ ਵਿਚ) 'ਨਾਦ-ਲਿਵ' ਲਗ ਜਾਂਦੀ ਹੈ॥੧॥ ਰਹਾਉ॥ |
| **ਭਾਠੀ ਗਗਨੁ ਸਿੰਙਿਆ ਅਰੁ ਚੁੰਙਿਆ ਕਨਕ ਕਲਸ ਇਕੁ** | (ਇਹ ਤਾਂ ਹੋਈ ਸਾਡੀ ਕਿੰਗਰੀ ਹੁਣ ਉਸ ਮਦ ਦਾ ਪ੍ਰਕਾਰ ਸੁਣ ਜੋ ਅਸੀਂ ਪੀਂਦੇ ਹਾਂ: ਅਸਾਂ ਸ਼ਰਾਬ ਵਾਲੀ) ਭੱਠੀ (ਦੀ ਥਾਵੇਂ ਅਤੇ) ਦੇਗ ਤੇ 'ਨਾਲ' (ਦੀ ਬੀ ਥਾਵੇਂ) ਗਗਨ ਨੂੰ ਲਿਆ ਹੈ। (ਭਾਵ ਆਪਣੇ ਸਰੀਰ ਅੰਦਰਲੇ ਦਸਮ ਦੁਆਰ ਨੂੰ 'ਭੱਠੀ' 'ਦੇਗ' ਤੇ 'ਨਾਲ' ਬਣਾਇਆ ਹੈ, ਇਸ ਸ਼ਰਾਬ ਦੇ ਚੋਣ |

**ਪਾਇਆ ॥ ਤਿਸੁ ਮਹਿ ਧਾਰ ਚੁਐ ਅਤਿ ਨਿਰਮਲ ਰਸ ਮਹਿ ਰਸਨ ਚੁਆਇਆ ॥ ੨ ॥**

ਲਈ ਸਾਨੂੰ) ਇਕ ਸੋਨੇ ਦਾ ਘੜਾ (ਭਬਕਾ) ਪ੍ਰਾਪਤ ਹੈ। (ਉਹ ਹੈ ਸੋਨੇ ਵਰਗਾ ਸ਼ੁਧ ਅੰਤਹਕਰਣ)*। ਉਸ (ਘੜੇ) ਵਿਚ ਅਤਿ ਨਿਰਮਲ ਧਾਰਾ ਚੋ ਚੋ ਪੈਂਦੀ ਹੈ। {ਪ੍ਰਸ਼ਨ: ਉਹ ਧਾਰਾ ਕੀ ਵਸਤੂ ਹੈ? ਉੱਤਰ:} (ਉਹ ਹੈ) ਰਸਾਂ ਵਿਚੋਂ (ਸਭ ਤੋਂ ਸੁਚਾ) ਰਸ (ਉਹ ਮਹਾਂ ਰਸ ਜੋ ਉਸ ਵਿਚ) ਚੋ ਚੋ ਕੇ ਆਉਂਦਾ ਹੈ॥੨॥

**ਏਕ ਜੁ ਬਾਤ ਅਨੂਪ ਬਨੀ ਹੈ ਪਵਨ ਪਿਆਲਾ ਸਾਜਿਆ ॥**

(ਹੁਣ) ਅਚਰਜ ਇਕ ਗੱਲ ਜੋ ਬਣੀ ਹੈ (ਉਹ ਇਹ ਹੈ ਕਿ ਜਿਸ ਪਵਨ=ਸੁਆਸ ਸੁਆਸ ਦੇ ਕਰਤੱਤ੍ਵ ਨਾਲ ਅਸਾਂ ਗਗਨ ਨਾਲ ਮੇਲ ਕੀਤਾ ਸੀ ਉਹੀ ਪਵਨ=)ਸੁਆਸ ਸੁਆਸ ਦੇ (ਸਿਮਰਨ) ਦਾ (ਉਸ ਰਸ ਦੇ ਪੀਣ ਦਾ) ਪਿਆਲਾ ਬਣ ਗਿਆ ਹੈ।

**ਤੀਨਿ ਭਵਨ ਮਹਿ ਏਕੋ ਜੋਗੀ ਕਹਹੁ ਕਵਨੁ ਹੈ ਰਾਜਾ ॥੩॥**

(ਹੁਣ ਇਕ ਗਲ ਸਾਡੀ ਬੁੱਝ ਕਿ) ਤਿੰਨਾਂ ਭਵਨਾਂ ਵਿਚ (ਕੋਈ) ਰਾਜਾ ਹੈ (ਉਹ ਹੈ) 'ਇਕੋ', ਦੱਸ ਉਹ ਕੌਣ ਹੈ? (ਤੈਨੂੰ ਅਤਾ ਪਤਾ ਬੀ ਦੱਸਦੇ ਹਾਂ ਕਿ ਉਹੋ ਰਾਜਾ) ਜੋਗੀ (ਬੀ) ਹੈ। (ਪੰਡਾ ਸਮਝਦਾ ਹੈ ਕਿ ਉਹ ਰਾਜਾ ਜੋ ਹੈ ਸੋਈ ਜੋਗੀ ਹੈ, ਪਰ ਕਬੀਰ ਜੀ ਕਹਿ ਰਹੇ ਹਨ ਕਿ ਉਹ ਤਿੰਨਾ ਭਵਨਾਂ ਦਾ ਰਾਜਾ ਬੀ ਹੈ ਤੇ ਤਿੰਨਾਂ ਭਵਨਾਂ ਨਾਲ ਯੁਕਤ ਬੀ ਹੈ। ਜੋਗੀ=ਯੁਕਤ, ਜੁੜਿਆ ਹੈ, ਭਾਵ ਵ੍ਯਾਪਕ ਹੋਕੇ ਮਿਲ ਰਿਹਾ ਹੈ**)।

**ਐਸੇ ਗਿਆਨ ਪ੍ਰਗਟਿਆ ਪੁਰਖੋਤਮ ਕਹੁ ਕਬੀਰ ਰੰਗਿ ਰਾਤਾ॥ ਅਉਰ ਦੁਨੀ ਸਭ ਭਰਮਿ ਭੁਲਾਨੀ ਮਨੁ ਰਾਮ ਰਸਾਇਨ ਮਾਤਾ ॥ ੪ ॥ ੩ ॥**

{ਪ੍ਰਸ਼ਨ: ਉਹ ਕੌਣ ਹੈ? ਉੱਤਰ:} (ਉਹ ਜੋ ਤਿੰਨਾਂ ਭਵਨਾਂ ਵਿਚ ਯੁਕਤ ਤੇ ਤਿੰਨਾਂ ਭਵਨਾਂ ਦਾ ਇਕੋ ਰਾਜਾ ਹੈ ਉਹ ਹੈ) ਪੁਰਖੋਤਮ। ਇਸ ਪ੍ਰਕਾਰ ਦੇ ਗ੍ਯਾਨ ਨਾਲ (ਕਿ ਉਹ ਇਕ ਹੈ ਤੇ ਸਰਬ ਵ੍ਯਾਪੀ ਹੈ, ਉਸ ਪੁਰਖੋਤਮ ਦਾ ਸਾਡੇ ਤੇ) ਸਾਖਯਾਤਕਾਰ (ਬੀ) ਹੋ ਗਿਆ ਹੈ। (ਸੁਣ ਹੇ ਪਾਂਡੇ ਤੈਨੂੰ) ਦੱਸਦਾ ਹਾਂ ਕਿ ਕਬੀਰ ਉਸ ਦੇ ਰੰਗ ਵਿਚ ਰੱਤਾ ਪਿਆ ਹੈ। (ਭਾਵ ਉਹ ਕਿਸੇ ਸੱਖਣੇ ਸ਼ੂਨ ਵਿਚ ਨਸ਼ਈ ਨਹੀਂ ਹੋਇਆ ਪਿਆ, ਉਹ ਪ੍ਰੇਮ ਰੱਤਾ ਗ੍ਯਾਨ ਆਰੂੜ ਹੈ†। ਹੋਰ ਹੋਰ ਨਸ਼ੇ ਪੀਕੇ) ਹੋਰ ਦੁਨੀਆਂ ਸਾਰੀ ਭੁੱਲ ਵਿਚ ਪਈ ਹੋਈ ਹੈ. (ਕਿਉਂਕਿ ਹੋਰ ਨਸ਼ੇ, ਭਰਮ ਵਿਚ ਲੈ ਜਾਂਦੇ ਹਨ, ਪਰ ਮੇਰਾ) ਮਨ ਰਾਮ ਰਸ ਵਿਚ ਜੋ (ਰਸਾਇਨ=) ਸਰਬ ਰਸਾਂ ਦਾ ਮੂਲ

*ਦੇਗ=ਜਿਸ ਵਿਚ ਸੱਕ, ਗੁੜ ਤੇ ਮਸਾਲਾ ਪਾਈਦਾ ਹੈ। ਨਾਲ=ਜਿਸ ਰਸਤੇ ਸ਼ਰਾਬ ਭਾਫ ਬਣਕੇ ਜਾਂਦੀ ਹੈ। ਭਬਕਾ= ਜਿਸ ਵਿਚ ਜਾਕੇ ਭਾਫ ਸ਼ਰਾਬ ਦਾ ਦ੍ਰਵ ਰੂਪ ਲੈ ਲੈਂਦੀ ਹੈ। ਏਥੋਂ ਭਠੀ, ਦੇਗ ਤੇ ਨਾਲ ਦਸਮ ਦੁਆਰ ਵਿਚ ਕਥਨ ਕੀਤੇ ਹਨ, ਯਥਾ:-'ਭਾਠੀ ਗਗਨੁ ਸਿੰਙਿਆ ਅਰੁ ਚੁੰਙਿਆ' ਤੇ ਭਬਕੇ ਨੂੰ ਕਲਸ ਕਿਹਾ ਹੈ। ਭਾਵ ਭਬਕਾ (ਕਲਸ) ਅੰਤਹਕਰਣ ਨੂੰ ਕਿਹਾ ਹੈ। ਸੋਨੇ ਦਾ ਕਹਿਣ ਤੋਂ ਮੁਰਾਦ 'ਸ਼ੁਧ' ਅੰਤਹਕਰਣ ਦੀ ਹੈ।

**ਹੋਰ ਥਾਂ ਬੀ ਵਾਹਿਗੁਰੂ ਨੂੰ ਜੋਗੀ ਕਿਹਾ ਹੈ, ਯਥਾ: -ਸੁੰਨ ਮੰਡਲ ਇਕੁ ਜੋਗੀ ਬੈਸੇ॥ ਨਾਰਿ ਨ ਪੁਰਖੁ ਕਹਹੁ ਕੋਊ ਕੈਸੇ॥ ਤ੍ਰਿਭਵਣ ਜੋਤਿ ਰਹੇ ਲਿਵਲਾਈ॥ ਸੁਰਿ ਨਰ ਨਾਥ ਸਚੇ ਸਰਣਾਈ॥ {ਧਨਾ: ਮਹਲਾ ੧, ਅਸਟ:-੧}

†ਕਬੀਰ ਜੀ ਕਹਿੰਦੇ ਹਨ ਕਿ (ਮੇਰਾ) ਮਨ (ਉਸ ਰਾਮ=) ਸਰਵ ਵ੍ਯਾਪੀ ਦੇ ਰਸਾਂ ਸਿਰ ਰਸ (ਪਰਮ ਰਸ) ਵਿਚ ਮਸਤ ਰਹਿੰਦਾ ਹੈ। ਭਾਵ ਇਹ ਰਸਮਈ ਅਵਸਥਾ ਗ੍ਯਾਨਮਈ ਬੀ ਹੈ।

ਹੈ ਮਸਤ ਹੋਇਆ ਪਿਆ ਹੈ (ਭਾਵ ਇਹ ਕਿ ਪ੍ਰੇਮ ਮਗਨ ਅਵਸਥਾ ਹੈ, ਜਿਸ ਨੇ ਪੁਰਖੋਤਮ ਦਾ ਸਾਖਯਾਤਕਾਰ ਕਰਾ ਦਿਤਾ ਹੈ*)॥੪॥੩॥

**ਵਯਾਖਯਾ**–ਇਸ ਸ਼ਬਦ ਵਿਚ ਕਬੀਰ ਜੀ ਉਸ ਸ਼ਰਾਬ ਦੇ ਟਾਕਰੇ ਤੇ ਜੋ ਭਠੀ ਤੇ ਦੇਗ਼ ਚਾੜ੍ਹਕੇ ਚੁਆਉਂਦੇ ਹਨ, ਅਪਣੇ ਰਾਮ ਰਸਾਇਨ ਰੂਪੀ ਨਸ਼ੇ ਦਾ ਵੇਰਵਾ ਦੱਸਦੇ ਹਨ। ਰਸਾਯਣ ਤਾਂ ਛੋਟੀ ਧਾਤ ਨੂੰ ਸੋਨਾ ਬਨਾਉਣ ਦੀ ਵਿਦਯਾ ਨੂੰ, ਯਾ, ਖਾਸ ਖਾਸ ਔਖਧੀਆਂ ਨੂੰ ਆਖਦੇ ਹਨ। ਉਸ ਤੋਂ ਫੇਰ ਇਹ 'ਸਰੀਰ ਨੂੰ ਬੁੱਢੇ ਨਾਂ ਹੋਣ ਦੇਣ ਵਾਲੀਆਂ ਦਵਾਈਆਂ' ਦਾ ਨਾਮ ਪਿਆ। ਕਬੀਰ ਜੀ ਏਥੇ ਪਦ (ਰਸਾਇਨ) ਰਸਾਂ ਦਾ ਘਰ, ਭਾਵ ਪਰਮ ਸ਼ਿਰੋਮਣੀ ਰਸ, ਸ਼ਰਾਬ ਦੇ ਟਾਕਰੇ ਤੇ ਬੋਲ ਰਹੇ ਹਨ।

ਜਿਸ ਨਾਲ ਗਲਾਂ ਕਰ ਰਹੇ ਹਨ ਉਹ ਪੰਡਾ ਹੈ। ਪੰਡੇ ਕਈ ਵੇਰ ਭੰਗਾਂ ਦੇ ਆਦੀ ਹੁੰਦੇ ਹਨ; ਕਈ ਸ਼ਰਾਬ ਬੀ ਪੀਂਦੇ ਹਨ। ਇਹ ਪੰਡਾ ਜੋਗੀਆਂ ਦਾ ਮੇਲੀ ਹੈ ਤੇ ਸ਼ਰਾਬ ਪੀਂਦਾ ਹੈ ਤੇ ਜਾਪਦਾ ਹੈ ਕਿ ਸ਼ਰਾਬ ਪੀ ਕੇ ਜੋ ਮਸਤੀ ਆਉਂਦੀ ਹੈ, ਉਸ ਨੂੰ ਕਬੀਰ ਜੀ ਪਾਸ ਲਿਵ ਤੇ ਸਮਾਧੀ ਕਹਿ ਰਿਹਾ ਹੈ। ਇਹ ਸੁਣਕੇ ਕਬੀਰ ਜੀ ਕੁਝ ਝਿੜਕ ਵਿਚ, ਕੁਛ ਤਰਸ ਵਿਚ, ਕੁਛ ਹਾਸੇ ਵਿਚ ਜਾਕੇ ਯਥਾਰਥ ਉਪਦੇਸ਼ 'ਨਾਮ ਰਸ' ਦਾ ਦੇ ਰਹੇ ਹਨ ਜੋ ਰਸ ਕਿ ਭਗਤੀ ਜੋਗ ਦਾ ਹੈ। ਤੇ ਜੋ ਪਹਿਲੋਂ ਨਾਮ ਰਸ ਹੈ, ਫੇਰ ਲਿਵ ਹੈ, ਫੇਰ ਬ੍ਰਹਮਾਨੰਦ ਹੈ। ਇਸ ਵਿਚ ਕਰਮ, ਭਗਤੀ ਜੋਗ, ਗਯਾਨ ਸਭ ਸੰਮਿਲਤ ਹਨ। ਸੋ ਕਬੀਰ ਜੀ ਉਸ ਨੂੰ ਇਸ ਮਹਾਨ ਰਸ ਦਾ ਪਤਾ ਦੇਕੇ ਤਮੋ ਗੁਣੀ ਪਦਾਰਥ ਸ਼ਰਾਬ ਤੇ ਓਹ ਪੀਕੇ ਮਸਤ ਹੋਣ ਨੂੰ ਸਮਾਧੀ ਅਥਵਾ ਲਿਵ ਕਹਿਣੋਂ ਵਰਜ ਰਹੇ ਹਨ। ਜੋ ਤ੍ਰੀਕਾ ਆਪ ਜੀ ਦੱਸ ਰਹੇ ਹਨ ਉਹ ਨਿਰਾ ਭਗਤੀ ਦਾ ਨਹੀਂ, ਨਿਰਾ ਜੋਗ ਦਾ ਨਹੀਂ, ਪਰ 'ਭਗਤੀ-ਜੋਗ' ਦਾ ਹੈ, ਜੈਸਾ ਕਿ ਆਪ ਜੀ ਨੇ ਫੁਰਮਾਇਆ ਹੈ:-

ਕਬੀਰ ਮੈ ਜਾਨਿਓ ਪੜਿਬੋ ਭਲੋ ਪੜਿਬੇ ਸਿਉ ਭਲ ਜੋਗੁ॥
ਭਗਤਿ ਨਾ ਛਾਡਉ ਰਾਮ ਕੀ ਭਾਵੈ ਨਿੰਦਉ ਲੋਗੁ**॥੪੫॥ {ਸਲੋਕ ਕਬੀਰ}

(ਜੋਗ+ਭਗਤਿ=ਭਗਤਿ ਜੋਗ)।

ਕਬੀਰ ਜੀ ਦੀ ਬਾਣੀ ਵਿਚ ਕਈ ਥਾਂ ਥੋੜੀ ਥੋੜੀ ਯੋਗ ਪ੍ਰਕ੍ਰਿਆ ਦਾ ਜ਼ਿਕਰ ਆਉਂਦਾ ਹੈ ਜਿਸ ਨੂੰ ਓਹ ਅਪਣੇ ਨਾਮ ਅਭਯਾਸ ਤੇ ਪ੍ਰੇਮਾ ਭਗਤੀ ਨਾਲ ਮਿਲਾਕੇ ਵਰਤਦੇ ਹਨ। ਇਹ ਗਲ ਵਿਦਿਤ ਹੀ ਹੈ ਕਿ ਪ੍ਰੇਮਾ ਭਗਤੀ ਹੀ 'ਭਗਤੀ ਜੋਗ' ਯਾ 'ਪਰਾ ਭਗਤੀ' ਬਣਦੀ ਹੈ, ਇਸ ਕਰਕੇ ਇਸ ਵਿਚ ਗਯਾਨ ਬੀ ਸ਼ਾਮਲ ਹੈ ਤੇ ਭਗਤੀ ਮਾਰਗ ਵਿਚ ਸੁਭ ਕਰਮ (ਅਰਥਾਤ ਉਚੇ ਆਚਰਣ) ਬੀ ਅਪਣੀ ਥਾਂ ਰਖਦੇ ਹਨ। ਇਸ ਕਰਕੇ ਇਹ ਸ਼ਬਦ ਕਰਮ, ਜੋਗ, ਭਗਤੀ, ਗਯਾਨ ਦਾ ਸੰਮਿਲਤ ਹੈ ਅਰਥਾਤ ਸੰਪੂਰਨ ਭਗਤੀ ਜੋਗ ਸਹੀ ਹੁੰਦਾ ਹੈ। ਇਸ ਸ਼ਬਦ ਵਿਚ ਦੇ ਪਦ ਪਦਾਰਥ ਜ਼ਰਾ ਕਠਨ ਹਨ, ਤੇ ਤ੍ਰੀਕਾ ਗੁਫਤਗੂ ਦਾ, ਜਿਸ ਨਾਲ ਗੱਲਾਂ ਕਰ ਰਹੇ ਹਨ, ਉਸ ਨਾਲ ਹੋ ਚੁਕੀਆਂ ਗਲਾ ਬਾਤਾਂ ਦੇ ਇਸ਼ਾਰਿਆਂ ਵਾਲਾ ਬੀ ਹੈ ਜਿਨ੍ਹਾਂ ਦਾ ਵੇਰਵਾ ਸ਼ਬਦ ਵਿਚ ਨਹੀਂ ਹੈ, ਪਰ ਪਦ ਪਦਾਰਥ ਐਸੇ ਹਨ ਕਿ ਜੋ ਰਸਤਾ ਦੇ ਦੇਂਦੇ ਹਨ। ਇਸ ਕਰਕੇ ਬੀ ਕਈ ਸੱਜਣ ਹੋਰ ਹੋਰ ਤਰ੍ਹਾਂ ਭਾਵ ਨੂੰ ਸਮਝਾਉਂਦੇ ਹਨ†, ਪਰ ਇਕ ਗੱਲ ਬੜੀ ਸਪਸ਼ਟ ਹੈ, ਉਹ ਇਹ ਹੈ ਕਿ ਜੋਗੀ ਸ਼ਰਾਬ ਨੂੰ,

---

*ਰਾਮ ਰਸਾਇਨ ਪੀਉ ਰੇ ਕਬੀਰ॥ {ਗਉੜੀ ਕਬੀਰ ਜੀ-੮}
ਪੁਨਾ:-ਰਾਮ ਰਸੁ ਪੀਆ ਰੇ॥ ਜਿਹ ਰਸ ਬਿਸਰਿ ਗਏ ਰਸ ਅਉਰ॥ {ਗਉੜੀ ਕਬੀਰ ਜੀ-੬੪}
†ਇਸੇ ਨੂੰ ਕਬੀਰ ਜੀ 'ਸਹਜ' ਕਹਿ ਰਹੇ ਹਨ। ਯਥਾ:-
ਉਆ ਕਉ ਕਹੀਐ ਸਹਜ ਮਤਵਾਰਾ॥ {ਗਉੜੀ ਕਬੀਰ ਜੀ-੨੭}
†ਇਹਨਾਂ ਭਾਵਾਂ ਦਾ ਵੇਰਵਾ ਨਿਰੁਕਤ ਵਿਚ ਆਵੇਗਾ।

ਜੋ ਪੀਤਿਆਂ ਨਸ਼ਾ ਚਾੜ੍ਹਦੀ ਹੈ 'ਜੋਗ ਦੀ ਜੁੜੀ ਅਵਸਥਾ' ਆਖਦਾ ਹੈ। 'ਨਾਮ ਅਭ੍ਯਾਸ ਦੀ ਲਿਵ' ਹੋਰ ਵਸਤੂ ਹੈ, ਉਸ ਵਿਚ, ਅੰਦਰਲੇ ਤ੍ਯਾਗ ਵੈਰਾਗ ਦੀ ਲੋੜ ਤੇ ਪ੍ਰੇਮ ਭਾਵਨਾ ਦੀ ਅਨਿੰਨਤਾ ਚਾਹੀਦੀ ਸੀ, ਜਿਸ ਦੇ ਟਾਕਰੇ ਤੇ ਇਹ ਠੂਠੀ ਪੀਕੇ ਗੜੂੰਦ ਹੋ ਜਾਣਾ ਸੌਖੀ ਗਲ ਸੀ ਤੇ ਗੜੂੰਦ ਅਵਸਥਾ ਨੂੰ ਸਮਾਧੀ ਕਹਿ ਦੇਂਦਿਆਂ ਕੋਈ ਮੁੱਲ ਨਹੀਂ ਸੀ ਲਗਦਾ, ਇਸ ਕਰਕੇ ਇਹ ਆਮ ਪ੍ਰਵਿਰਤ ਸੀ। ਕਬੀਰ ਜੀ ਇਸ ਸ਼ਬਦ ਵਿਚ ਉਸ ਦਾ ਖੰਡਨ ਕਰ ਰਹੇ ਹਨ। ਇਹ ਭਾਵ ਸਪਸ਼ਟ ਹੈ। ਦੂਸਰਾ ਇਹ ਬੀ ਇਸ ਵੀਚਾਰ ਅਨੁਸਾਰ ਪ੍ਰਗਟ ਹੈ ਕਿ ਭਗਤ ਜੀ ਕੋਈ ਆਤਮ-ਰਸ ਨਿਰੂਪਣ ਕਰ ਰਹੇ ਹਨ ਜੋ ਅਪਣੇ ਆਪੇ ਵਿਚ ਮਗਨ ਹੋਣ ਦਾ ਹੈ। ਅਰ ਉਹ ਮਗਨਤਾ ਨਾਂ ਤਾਂ ਸ਼ਰਾਬ ਦੀ ਹੈ ਨਾ ਨਿਰੀ ਇਕਾਗ੍ਰਤਾ ਹੈ, ਉਹ ਮਗਨਤਾ ਆਤਮ ਰਸ ਵਾਲੀ ਹੈ, ਉਹ ਪੁਰਖੋਤਮ=ਵਾਹਿਗੁਰੂ ਨਾਲ ਨੇਹੁਂ ਵਾਲੀ ਹੈ। ਉਹ ਬੇਹੋਸ਼ੀ ਮਾਤ੍ਰ ਨਹੀਂ, ਓਹ ਸੰਸੇ, ਵਿਪਰਯ੍ਯ ਭਰਮ ਤੋਂ ਉਪਰ ਦੀ ਸ਼ੈ ਹੈ।

ਮੋਟੇ ਅੱਖਰਾਂ ਵਿਚ ਸ਼ਬਦ ਦਾ ਸਾਰ ਐਉਂ ਹੈ ਕਿ ਜਿਸ ਕਰਤਾਰ ਨੇ ਮੋਹ ਮਾਯਾ ਵਿਚ ਜਗਤ ਬੰਨ੍ਹਿਆ ਹੈ ਅਚਰਜ ਦੀ ਗਲ ਸੁਣੋ ਕਿ ਉਸੇ ਨੇ ਜਗਤ ਬੰਧਨਾਂ ਦੇ ਛੁੱਟਣ ਦਾ ਰਸਤਾ ਬੀ ਆਪ ਬਣਾਇਆ ਹੈ ਅਰ ਉਹ ਸਰੀਰ ਦੇ ਵਿਚ ਹੀ ਹੈ। ਉਹ ਹੈ ਅਨਹਦ-ਕਿੰਗਰੀ। ਉਹ ਕਿੰਗਰੀ ਨਾ, ਜੋ ਜੋਗੀ ਵਜਾਉਂਦੇ ਫਿਰਦੇ ਹਨ, ਉਹ ਅਨ+ਹਦ ਹੈ, ਉਹ ਹਦ ਯਾ ਮਿਤ ਤੋਂ ਪਰੇ ਹੈ। ਅਥਵਾ ਉਹ ਅਨ+ਹਤ ਹੈ, ਬਿਨਾ ਵਜਾਏ ਵਜਦੀ ਹੈ, ਉਹ ਦਸਮ ਦੁਆਰ ਵਿਚ ਹੈ, ਉਹ ਸ਼ਬਦ ਦੀ ਕਿੰਗਰੀ ਸੁਤੇ ਹੀ ਵੱਜ ਰਹੀ ਹੈ। ਉਸ ਵਿਚ ਬ੍ਰਿਤੀ ਦਿਤਿਆਂ 'ਨਾਦ ਲਿਵ' ਪ੍ਰਭੂ ਦੀ ਕ੍ਰਿਪਾ ਦ੍ਰਿਸ਼ਟੀ ਨਾਲ ਲਗਦੀ ਹੈ। ਪ੍ਰਭੂ ਦੀ ਕ੍ਰਿਪਾ ਪਹਿਲੋਂ ਗੁਰੂ ਮੇਲਦੀ ਹੈ। ਗੁਰੂ ਨਾਮ ਦੇਂਦਾ ਹੈ*। ਨਾਮ ਨਾਲ 'ਅੰਦਰ ਵਸ ਰਹੇ ਇਸ ਵ੍ਯਾਪਕ ਨਾਮ' ਵਿਚ ਲਿਵ ਲਗਦੀ ਹੈ। ਯਥਾ:-

ਗੁਪਤਾ ਨਾਮੁ ਵਰਤੈ ਵਿਚਿ ਕਲਜੁਗਿ ਘਟਿ ਘਟਿ ਹਰਿ ਭਰਪੂਰਿ ਰਹਿਆ॥

{ਪ੍ਰਭਾਤੀ ਮਹਲਾ ੩-੬

ਰਹਾਉ ਤੋਂ ਅਗੋਂ ਅੰਕ ੨ ਚਲਦਾ ਹੈ। ਅੰਕ ੨ ਦੀ ਸਿੱਧੀ ਵ੍ਯਾਖ੍ਯਾ ਇਸ ਪ੍ਰਕਾਰ ਨਜ਼ਰ ਪੈਂਦੀ ਹੈ ਕਿ ਭੱਠੀ ਸਿੰਙਿਆ ਤੇ ਚੁੰਙਿਆ ਤ੍ਰੈਆਂ† ਦੀ ਥਾਵੇਂ ਗਗਨ ਦੱਸਿਆ ਹੈ। ਗਗਨ ਪਦ ਬਾਣੀ ਵਿਚ ਅਕਾਸ਼ ਅਰਥਾਂ ਵਿਚ ਕਈ ਥਾਂ ਆਇਆ ਹੈ, ਯਥਾ:-

ਗਗਨ ਮੰਡਲ ਮਹਿ ਲਸਕਰੁ ਕਰੈ॥ {ਭੈਰਉ ਕਬੀਰ ਜੀ-੧੧}

ਇਹ ਪਦ ਅਕਾਲ ਪੁਰਖ ਅਰਥਾਂ ਵਿਚ ਬੀ ਆਇਆ ਹੈ ਯਥਾ:-

ਆਕਾਸਿ ਗਗਨੁ ਪਾਤਾਲਿ ਗਗਨੁ ਹੈ ਚਹੁ ਦਿਸਿ ਗਗਨੁ ਰਹਾਇਲੇ॥
ਆਨਦ ਮੂਲੁ ਸਦਾ ਪੁਰਖੋਤਮੁ ਘਟੁ ਬਿਨਸੈ ਗਗਨੁ ਨ ਜਾਇਲੇ॥ {ਗੋਂਡ ਕਬੀਰ ਜੀ-੩

ਪੁਨਾ: ਗਗਨੁ ਅਗੰਮੁ ਅਨਾਥੁ ਅਜੋਨੀ॥ {ਰਾਮ: ਦਖ: ਓਅੰਕਾਰ-੨੦}

ਸੋ ਜੇ ਏਥੇ ਅਰਥ ਗਗਨ ਦਾ ਬ੍ਰਹਮ ਲਈਏ ਤਾਂ ਭਾਵ ਇਹ ਹੈ ਕਿ 'ਭਠੀ', 'ਦੇਗ' 'ਨਾਲ' ਸਭੋ ਕੁਛ ਬ੍ਰਹਮ ਹੈ, ਅਰਥਾਤ ਬ੍ਰਹਮਾਨੰਦ ਦਾ ਕਾਰਖਾਨਾ ਬ੍ਰਹਮ ਆਪ ਹੈ। ਜਦ ਸ਼ੁਧ ਅੰਤਹਕਰਣ

*ਗੁਰੁ ਦਾਤਾ ਗੁਰੁ ਦੇਵੈ ਨਾਉ॥ {ਆਸਾ ਮਹਲਾ ੫-੬੨}
†ਇਬਾਰਤ ਦਾ ਤਰਜ਼ ਦੱਸਦਾ ਹੈ ਕਿ ਭਠੀ, ਸਿੰਙਿਆ, ਚੁੰਙਿਆ ਤ੍ਰੈਹਾਂ ਦੀ ਥਾਵੇਂ ਗਗਨ ਕਹਿ ਰਹੇ ਹਨ।

ਨੂੰ ਉਸ ਨਾਲ ਲਾਈਏ ਤਾਂ ਉਹ ਬ੍ਰਹਮਾਨੰਦ ਉਸ ਵਿਚ ਆ ਪ੍ਰਾਪਤ ਹੁੰਦਾ ਹੈ। ਅਚਰਜ ਗਲ ਹੁਣ ਇਹ ਹੈ ਕਿ:-

੧.ਅੰਤਹਕਰਣ ਨੂੰ ਉਸ ਨਾਲ ਲਾਇਆ,

੨. ਉਹੀ ਅੰਤਹਕਰਣ ਬ੍ਰਹਮਾਨੰਦ ਰੂਪੀ ਮਦਰਾ ਦਾ ਸੰਗ੍ਰਹ ਕਰਤਾ ਬਣ ਗਿਆ।

੩. ਪਵਨ=ਸੁਆਸ ਸੁਆਸ ਸਿਮਰ ਕੇ ਗਗਨ ਨਾਲ ਜੁੜੇ ਸਾਂ, ਸੁਆਸ ਸੁਆਸ ਹੀ ਹੁਣ ਰਸ ਆ ਰਿਹਾ ਹੈ। ਧੁਨੀ ਇਹ ਬੀ ਹੋ ਸਕਦੀ ਹੈ ਕਿ ਹੁਣ ਸਾਕੀ ਬਣਕੇ ਹੋਰਨਾਂ ਅਧਿਕਾਰੀਆਂ ਨੂੰ ਬੀ ਉਹ ਪਿਆਲਾ ਪਿਲਾ ਰਹੇ ਹਾਂ ਜੋ ਸੁਆਸ ਸੁਆਸ ਦੇ ਸਿਮਰਨ ਦੁਆਰਾ ਮਿਲਦਾ ਹੈ।

ਜੇ ਗਗਨ ਦਾ ਭਾਵ ਦਸਮ ਦੁਆਰ ਲਈਏ ਤਾਂ ਐਉਂ ਢੁੱਕਦਾ ਹੈ ਕਿ ਆਤਮਾਨੰਦ ਦਾ ਕਾਰਖਾਨਾ ਦਸਮ ਦੁਆਰ ਹੈ, ਉਥੇ ਹੀ ਇਹ ਤਿਆਰ ਹੁੰਦਾ ਤੇ ਰਹਿੰਦਾ ਹੈ, ਦਸਮ ਦੁਆਰ ਨਾਲ ਮੇਲ ਕਰੀਦਾ ਹੈ ਨਾਮ ਸਿਮਰਣ ਨਾਲ। ਕਿਸ ਦਾ ਮੇਲ ਕਰੀਦਾ ਹੈ? ਸ਼ੁਧ ਅੰਤਹਕਰਣ ਦਾ। ਫੇਰ ਓਥੋਂ ਰਸਾਂ ਤੋਂ ਸ਼ਿਰੋਮਣੀ ਰਸ ਆ ਟਪਕਦਾ ਹੈ।

ਜਿਵੇਂ ਯੋਗ ਪ੍ਰਕ੍ਰਿਆ ਨਾਲ ਦਸਮ ਦੁਆਰ ਦਾ ਰਾਹ ਖੁੱਲ੍ਹਦਾ ਮੰਨਿਆ ਹੈ ਤਿਵੇਂ ਨਾਮ ਸਿਮਰਣ ਦੁਆਰਾ ਉਨਮਨੀ ਅਵਸਥਾ ਦੀ ਪ੍ਰਾਪਤੀ ਮੰਨੀ ਹੈ ਜੋ ਦਸਮ ਦੁਆਰ ਦਾ ਰਾਹ ਖੁਲਣਾ ਹੈ।

(ਅ) ਜੇ ਭਾਠੀ, ਸਿੰਙਿਆ, ਚੁੰਙਿਆ ਤ੍ਰੈਹਾਂ ਨੂੰ ਗਗਨ ਨਾ ਸਮਝੀਏ ਤਾਂ ਫੇਰ ਵਜਾਖਜਾ ਇਹ ਸੂਰਤ ਲੈਂਦੀ ਹੈ: ਇਹ ਗਲ ਤਾਂ ਵਿਦਿਤ ਹੈ ਕਿ ਇਸ ਸ਼ਬਦ ਵਿਚ ਦੇ ਭਾਠੀ, ਸਿੰਙਿਆ, ਚੁੰਙਿਆ ਕਲਸ ਆਦਿ ਪਦ ਸ਼ਰਾਬ ਚੁਆਣ ਦੇ ਸੰਦਾਂ ਦੇ ਹਨ, ਪਰ ਇਨ੍ਹਾਂ ਦੇ ਅਰਥ ਸ਼ਰਾਬ ਖਾਨੇ ਦੇ ਸੰਦ ਨਹੀਂ ਲੈਣੇ ਕਿਉਂਕਿ ਇਸ ਤੋਂ ਪਹਿਲੋਂ 'ਅਨਹਦ ਕਿੰਗਰੀ' ਤੇ 'ਨਾਦ ਲਿਵ' ਪਦ ਆਖ ਆਏ ਹਨ। ਏਹ ਦੁਏ ਪਦ ਲਖਾਯਕ ਹਨ ਇਸ ਗਲ ਦੇ ਕਿ ਇਹ ਕੋਈ ਨਾਮ ਮਾਰਗ ਦੀ ਗਲ ਹੈ ਜੋ ਸ਼ਰਾਬ ਚੁਆਣ ਦੇ ਪਦਾਂ ਵਿਚ ਅਦਾ ਹੋਈ ਹੈ।

ਇਕੋ ਸਤਰ ਵਿਚ ਸਿੰਙਿਆ, ਚੁੰਙਿਆ, ਕਲਸ ਅਰਥਾਤ 'ਦੇਗ' 'ਨਾਲ' 'ਭਬਕਾ' ਸ਼ਰਾਬ ਕੱਢਣ ਦੇ ਸੰਦਾਂ ਦੇ ਨਾਮ ਆ ਗਏ ਹਨ ਪਰ ਮੁਕਾਬਲੇ ਤੇ ਉਪਲਖਤ ਪਦ ਕੋਈ ਨਹੀਂ ਆਏ ਜਿਵੇਂ ਭਾਠੀ ਦੇ ਮੁਕਾਬਲੇ ਤੇ ਗਗਨ ਪਦ ਆ ਗਿਆ ਹੈ। ਇਸ ਕਰਕੇ ਸ਼ਲੇਖ ਦੁਆਰਾ ਪਦਾਂ ਦੇ ਦੋ ਦੋ ਅਰਥ ਲੈਕੇ ਮੁਸ਼ਕਲ ਹੱਲ ਹੁੰਦੀ ਹੈ। ਯਥਾ*:-

ਸਿੰਙਿਆ=੧. ਜਿਸ ਵਿਚ ਸਿੰਚੀਏ ਅਰਥਾਤ ਗੁੜ ਸੱਕ ਆਦਿ ਤੁਕਾਏ ਹੋਏ ਪਾਈਏ ਸੋ 'ਦੇਗ' ਹੁੰਦੀ ਹੈ।

੨. ਸੰਗਜ਼ਾ, ਸੰਗਜ਼ਾ ਨਾਮ ਨੂੰ ਕਹਿੰਦੇ ਹਨ {ਸੰਸ: ਸੰਗਜ਼ਾ =ਨਾਮ} ਭਾਵ ਹੈ ਨਾਮ ਜੋ ਜਪੀਦਾ ਹੈ।

ਚੁੰਙਿਆ=੧. ਜਿਸ ਨਾਲ ਚੁੰਘੀਏ=ਚੂਸੀਏ ਅਰਥਾਤ 'ਨਾਲ' ਜਿਸ ਰਸਤੇ ਸ਼ਰਾਬ ਚੋਂਦੀ ਹੈ।

੨. ਚੁੰਙਿਆ=ਚੂਸਣਾ, ਚੋਣਾ। ਰਸ ਦੇ ਚੋਣ ਤੋਂ ਮੁਰਾਦ ਹੈ ਨਾਮ ਦਾ ਪ੍ਰਵਾਹ ਚਲ ਪੈਣਾ।

ਕਨਕ=੧. ਸੋਨਾ ਜੋ ਧਾਤੂ ਹੈ।

੨. ਸੋਨਾ ਪਰਮ ਸ਼ੁਧ ਧਾਤੂ ਮੰਨੀ ਹੈ, ਇਸ ਕਰਕੇ 'ਸ਼ੁਧ', ਅਰਥਾਤ ਕਨਕ ਦਾ ਅਰਥ 'ਸ਼ੁਧ' ਲੈਣਾ ਹੈ।

ਕਲਸ=੧. ਘੜਾ। ਸ਼ਰਾਬ ਚੋਣ ਵਾਲਾ ਭਬਕਾ।

੨. ਸਰੀਰ ਦੇ ਅੰਦਰ ਰਸ ਗ੍ਰਹਣ ਕਰਨ ਵਾਲਾ ਅੰਗ-ਅੰਤਹਕਰਣ।

ਹੁਣ ਸਾਰਾ ਰੂਪਕ ਐਉਂ ਬੱਝੇਗਾ:-

---

*ਇਹ ਅਰਥ ਦੇਰ ਹੋਈ ਅਪਣੇ ਕੋਸ਼ {ਕੋਸ਼ ਖਾ: ਟ੍ਰੈ: ਸੁ: ਸਫਾ ੧੯੩} ਵਿਚ ਲਗਾਏ ਸਨ।

| ਦ੍ਰਿਸ਼ਟਾਂਤ | ਦਾਸ਼ਟਾਂਤ | ਭਾਵ |
|---|---|---|
| ਭੱਠੀ | ਗਗਨ | ਦਸਮ ਦੁਆਰ |
| ਦੇਗ (ਸਿੰਙਿਆ) | ਨਾਮ (ਸੰਗਜਾ=ਸੰਙਿਆ) | ਸਿਮਰਣ ਨਾਮ ਦਾ |
| ਨਾਲ (ਚੁੰਙਿਆ) | ਪ੍ਰਵਾਹ ਚਲ ਪੈਣਾ (ਚੁੰਙਿਆ= ਚੂਸਣਾ, ਚੁੰਘਣਾ) | ਪ੍ਰਵਾਹ ਚਲਕੇ ਲਿਵ ਲਗਣੀ |
| ਕਨਕ ਕਲਸ | ਸੋਨਾ=ਸ਼ੁੱਧ। ਕਲਸ=ਅੰਤਹਕਰਣ। | ਸ਼ੁਧ ਅੰਤਹਕਰਣ |

ਸੋ ਤੁਕ ਦੇ ਅਰਥ ਐਉਂ ਚਲਣਗੇ:- ਭਠੀ ਦੀ ਥਾਂ ਦਸਮ ਦੁਆਰ ਹੈ, ਸਿੰਙਿਆ (ਦੇਗ਼) ਦੀ ਥਾਵੇਂ-ਨਾਮ ਹੈ(ਪਰਮੇਸ਼ੁਰ) ਦਾ। ਚੁੰਙਿਆ ਦੀ ਥਾਵੇਂ-ਇਸ ਨਾਮ ਦਾ ਰਸ ਰੂਪ ਹੋਕੇ ਪ੍ਰਵਾਹ ਚਲ ਪੈਣਾ ਹੈ। ਕਨਕ ਕਲਸ=ਸ਼ੁਧ ਅੰਤਹਕਰਣ ਹੈ। ਉਸ ਅੰਤਹਕਰਨ ਵਿਚ ਨਿਰਮਲ ਧਾਰਾ ਚੋਂਦੀ ਹੈ ਇਸ ਰਸ ਦੀ* ਜੋ ਅਤਿ ਨਿਰਮਲ ਹੁੰਦਾ ਹੈ, ਇਹੋ ਰਸਾਂ ਵਿਚੋਂ ਸਭ ਤੋਂ ਵਿਸ਼ੇਸ਼ ਰਸ 'ਆਤਮ ਰਸ' ਹੈ।

(ਅ) ਭਗਤੀ ਮਾਰਗ ਵਿਚ ਅਰਥ ਐਉਂ ਬੀ ਲਾਏ ਜਾਂਦੇ ਹਨ:-

| | |
|---|---|
| ਦਸਮ ਦੁਆਰ=ਭੱਠੀ,<br>ਅਰਚੁੰਙਿਆ=ਅਰਚਨੰ=ਪੂਜਾ ਕਰਨੀ<br>ਸਿੰਙਿਆ=ਸੰਧਾਨੰ=ਸ਼ਰਾਬ ਖਿਚਣੀ | ਦਸਮ ਦੁਆਰ ਵਿਚ<br>(ਹਰੀ ਦੀ) ਪੂਜਾ ਕਰਨੀ ਮਾਨੋ<br>ਨਾਮ ਰਸ ਦੀ ਸ਼ਰਾਬ ਕੱਢਣੀ ਹੈ**। |

(ੲ) ਜੇ ਇਹ ਪੱਖ ਲਈਏ ਕਿ ਇਥੇ ਕਬੀਰ ਜੀ ਗੁੜ ਸੱਕ ਵਾਲੀ ਝੂਠੀ ਸ਼ਰਾਬ ਦੇ ਟਾਕਰੇ ਤੇ ਪ੍ਰਾਣਾਯਾਮ ਦੁਆਰਾ ਦਸਮ ਦੁਆਰ ਦੀ ਪਹੁੰਚ ਤੇ ਖੇਚਰੀ ਮੁੱਦ੍ਰਾ ਆਦਿ ਦੁਆਰਾ ਮਗਰੋਂ ਚੋਣ ਵਾਲੇ ਯੋਗ-ਰਸ ਦਾ ਜ਼ਿਕਰ ਕਰ ਰਹੇ ਹਨ ਤਾਂ ਫੇਰ ਦਾਨੇ ਐਉਂ ਲਾਉਂਦੇ ਹਨ:-

| ਗਯਾਨੀ ਭਗਵਾਨ ਸਿੰਘ ਜੀ | ਹੋਰ ਦਾਨੇ |
|---|---|
| ਭਾਠੀ-ਦਸਮ ਦੁਆਰ। | †ਦਸਮ ਦੁਆਰ। |
| ਸਿੰਙਿਆ-ਸਜੀ ਸੁਰ। | ਜਮਨਾ, ਸੂਰਜ। |
| ਚੁੰਙਿਆ-ਖਬੀ ਸੁਰ। | ਇੜਾ, ਗੰਗਾ, ਚੰਦ੍ਰਮਾ। |
| ਕਨਕ ਕਲਸ-ਸ਼ੁਧ ਅੰਤਹਕਰਣ। | |

ਇਉਂ ਪ੍ਰਾਣਾਯਾਮ ਨਾਲ ਤੇ ਮੂਲ ਬੰਧ ਰੋਕਕੇ ਖੇਚਰੀ ਮੁਦ੍ਰਾ ਆਦਿ ਪ੍ਰਕ੍ਰਿਆ ਨਾਲ ਦਿਮਾਗ਼ ਦੇ ਹੇਠਾਂ ਵਾਲੇ ਚੰਦ੍ਰਮਾਂ ਤੋਂ ਰਸ ਚੋਂਦਾ ਹੈ।

ਜੇ ਇਹ ਲਈਏ ਕਿ ਕਬੀਰ ਜੀ ਨਾ ਯੋਗ ਦੀ ਪ੍ਰਕ੍ਰਿਆ ਕਹਿ ਰਹੇ ਹਨ ਨਾ ਨਾਮ ਦੀ, ਨਾ ਹੀ ਮਿਲਵੇਂ ਭਗਤੀ ਤੇ ਯੋਗ ਦੀ, ਪਰ ਨਿਰੋਲ ਗਯਾਨ ਮਾਰਗ ਦੀ ਤਾਂ ਸ੍ਰੀ ਨਰੋਤਮ ਜੀ ਐਉਂ ਲਾਉਂਦੇ ਹਨ:-

ਸਿੰਙਿਆ-ਸੰਗਣਾ, {ਪੰ:, ਸੰਗਣਾ, ਸੰਙਣਾ} ਲੱਜਾ ਕਰਨੀ। ਤਯਾਗਣਾ। ਨਿਬ੍ਰਿਤੀ ਕਰਨੀ। ਅਰਥਾਤ ਆਸੁਰੀ ਸੰਪਦਾ ਦੀ ਨਿਬ੍ਰਿਤੀ।

ਚੁੰਙਿਆ-{ਪੰਜਾ:, ਚੁਙਣਾ} ਚੁਣਨਾ, ਇਕੱਠੀ ਕਰਨਾ; ਅਰਥਾਤ ਸਤ ਸੰਤੋਖ ਆਦਿ ਦੈਵੀ ਗੁਣਾਂ ਦਾ ਸੰਗ੍ਰਹਿ ਕਰਨਾ!

ਇਨ੍ਹਾਂ ਤ੍ਰੀਕਿਆਂ ਦੇ ਧਾਰਨ ਕਰਨੇ ਨਾਲ ਬ੍ਰਹਮਾਨੰਦ ਰੂਪੀ ਮਦ ਸੋਨੇ ਦੇ ਘੜੇ ਵਿਚ ਚੋਂਦਾ

---

*ਭਾਵ ਇਹ ਰਸ ਅੰਤਹਕਰਣ ਮਾਣਦਾ ਹੈ।

**ਇਹ ਭਾਵ ਬੀ ਖਾਲਸਾ ਟ੍ਰੈਕਟ ਸੁਸਾਇਟੀ ਦੇ ਕੋਸ਼ ਵਿਚ ਲਿਖਿਆ ਹੈ।

†ਭਾਈ ਸਾਹਿਬ ਕਾਹਨ ਸਿੰਘ ਜੀ।

ਹੈ। ਕਲਸ=(ਘੜੇ) ਤੋਂ ਭਾਵ ਅੰਤਹਕਰਣ ਤੇ ਕਨਕ ਤੋਂ ਭਾਵ ਸੋਨੇ ਵਾਂਙੂ ਸ਼ੁੱਧ। ਸੋ ਸ਼ੁੱਧ ਅੰਤਹਕਰਣ ਵਿਚ ਬ੍ਰਹਮਾਨੰਦ ਦੀ ਧਾਰ ਚੋਂਦੀ ਹੈ, ਅਰਥਾਤ ਸਜਾਤੀ ਪ੍ਰਤਜਯ ਦਾ ਪ੍ਰਵਾਹ ਚਲਦਾ ਹੈ। ਅਤਿ ਨਿਰਮਲ ਦਾ ਭਾਵ ਹੈ ਵਿਜਾਤੀ ਪ੍ਰਤਜਯ ਰੂਪ ਮੈਲ ਤੋਂ ਰਹਿਤ। ਅਰਥਾਤ ਹੋਰ ਪਦਾਰਥਾਂ ਦੇ ਗਜਾਨ ਤੋਂ ਹੀਨ ਕੇਵਲ ਬ੍ਰਹਮਾਕਾਰ ਬ੍ਰਿਤੀਆਂ ਦਾ ਪ੍ਰਵਾਹ ਰੂਪ ਦਿਬਜਧਾਰਾ ਸ਼ੁਧ ਅੰਤਹਕਰਣ ਵਿਚ ਚਲਦੀ ਹੈ, ਜਿਸ ਧਾਰਾ ਦੇ ਪ੍ਰਤਾਪ ਕਰਕੇ ਹੋਰ ਸਾਰੇ ਰਸਾਂ ਵਿਚ ਸਰਵੋਤਮ ਬ੍ਰਹਮਾਨੰਦ ਦਾ ਰਸ ਚੁਆਇਆ ਹੈ। ਭਾਵ ਕਿ ਸਾਰੇ ਦੁਖਾਂ ਤੋਂ ਹੀਨ ਅਨੰਦ ਰੂਪ ਬ੍ਰਹਮ ਹਾਂ।

ਜੇ ਸ੍ਰੀ ਕਬੀਰ ਜੀ ਦਾ ਆਪਣਾ ਆਸ਼ਾ ਫਰੋਲੀਏ ਤਾਂ ਉਹਨਾਂ ਦਾ ਕੁਛ ਆਸ਼ਾ ਉਹਨਾਂ ਦੀ ਦੱਸੀ ਆਤਮਿਕ ਮਦਰਾ ਦੇ ਮਸਾਲਿਆਂ ਤੋਂ ਤੇ ਮਦਰਾ ਕੱਢਣ ਦੇ ਪ੍ਰਕਾਰ ਤੋਂ ਸਮਝੇ ਪੈ ਸਕਦਾ ਹੈ, ਜੋ ਆਪ ਜੀ ਨੇ ਐਉਂ ਨਿਰੂਪਣ ਕੀਤਾ ਹੈ:-

ਗੁੜੁ ਕਰਿ ਗਿਆਨੁ ਧਿਆਨੁ ਕਰਿ ਮਹੂਆ ਭਉ ਭਾਠੀ ਮਨ ਧਾਰਾ॥ ਸੁਖਮਨ ਨਾਰੀ ਸਹਜ ਸਮਾਨੀ ਪੀਵੈ ਪੀਵਨਹਾਰਾ॥੧॥ ਅਉਧੂ ਮੇਰਾ ਮਨੁ ਮਤਵਾਰਾ॥ ਉਨਮਦ ਚਢਾ ਮਦਨ ਰਸੁ ਚਾਖਿਆ ਤ੍ਰਿਭਵਨ ਭਇਆ ਉਜਿਆਰਾ॥੧॥ਰਹਾਉ॥ ਦੁਇ ਪੁਰ ਜੋਰਿ ਰਸਾਈ ਭਾਠੀ ਪੀਉ ਮਹਾ ਰਸੁ ਭਾਰੀ॥ਕਾਮੁ ਕ੍ਰੋਧੁ ਦੁਇ ਕੀਏ ਜਲੇਤਾ ਛੂਟਿ ਗਈ ਸੰਸਾਰੀ॥੨॥ ਪ੍ਰਗਟ ਪ੍ਰਗਾਸ ਗਿਆਨ ਗੁਰ ਗੰਮਿਤ ਸਤਿਗੁਰ ਤੇ ਸੁਧਿ ਪਾਈ॥ਦਾਸੁ ਕਬੀਰ ਤਾਸੁ ਮਦ ਮਾਤਾ ਉਚਕਿ ਨ ਕਬਹੂ ਜਾਈ॥੩॥੨॥ {ਰਾਮਕਲੀ ਕਬੀਰ ਜੀ-੨}

ਇਸੀ ਤਰ੍ਹਾਂ ਸ੍ਰੀ ਕਬੀਰ ਜੀ ਇਸ ਮਦਰਾ ਦੇ ਕੱਢਣ ਦਾ ਪ੍ਰਕਾਰ ਐਉਂ ਬੀ ਨਿਰੂਪਣ ਕਰਦੇ ਹਨ:-

ਕਾਇਆ ਕਲਾਲਨਿ ਲਾਹਨਿ ਮੇਲਉ ਗੁਰ ਕਾ ਸਬਦੁ ਗੁੜੁ ਕੀਨੁ ਰੇ॥ ਤ੍ਰਿਸਨਾ ਕਾਮੁ ਕ੍ਰੋਧੁ ਮਦ ਮਤਸਰ ਕਾਟਿ ਕਾਟਿ ਕਸੁ ਦੀਨੁ ਰੇ॥੧॥ ਕੋਈ ਹੈ ਰੇ ਸੰਤੁ ਸਹਜ ਸੁਖ ਅੰਤਰਿ ਜਾ ਕਉ ਜਪੁ ਤਪੁ ਦੇਉ ਦਲਾਲੀ ਰੇ॥ ਏਕ ਬੂੰਦ ਭਰਿ ਤਨੁ ਮਨੁ ਦੇਵਉ ਜੋ ਮਦੁ ਦੇਇ ਕਲਾਲੀ ਰੇ॥੧॥ਰਹਾਉ॥ ਭਵਨ ਚਤੁਰ ਦਸ ਭਾਠੀ ਕੀਨ੍ਹੀ ਬ੍ਰਹਮ ਅਗਨਿ ਤਨਿ ਜਾਰੀ ਰੇ॥ ਮੁਦ੍ਰਾ ਮਦਕ ਸਹਜ ਧੁਨਿ ਲਾਗੀ ਸੁਖਮਨ ਪੋਚਨਹਾਰੀ ਰੇ॥੨॥ ਤੀਰਥ ਬਰਤ ਨੇਮ ਸੁਚਿ ਸੰਜਮ ਰਵਿ ਸਸਿ ਗਹਨੈ ਦੇਉ ਰੇ॥ ਸੁਰਤਿ ਪਿਆਲ ਸੁਧਾ ਰਸੁ ਅੰਮ੍ਰਿਤੁ ਏਹੁ ਮਹਾ ਰਸੁ ਪੇਉ ਰੇ॥੩॥ ਨਿਝਰ ਧਾਰ ਚੁਐ ਅਤਿ ਨਿਰਮਲ ਇਹ ਰਸ ਮਨੂਆ ਰਾਤੋ ਰੇ॥ ਕਹਿ ਕਬੀਰ ਸਗਲੇ ਮਦ ਛੂਛੇ ਇਹੈ ਮਹਾ ਰਸੁ ਸਾਚੋ ਰੇ॥੪॥੧॥ {ਰਾਮਕਲੀ ਕਬੀਰ ਜੀ-੧}

ਫਿਰ ਸ੍ਰੀ ਕਬੀਰ ਜੀ ਇਸੇ ਮਦਰਾ ਦਾ ਜ਼ਿਕਰ ਕਰਦੇ ਇਸ ਦਾ ਫਲ ਦੱਸਦੇ ਸਨ 'ਅਨਭਉ' ਦੀ ਪ੍ਰਾਪਤੀ:-

ਗਗਨਿ ਰਸਾਲ ਚੁਐ ਮੇਰੀ ਭਾਠੀ॥ਸੰਚਿ ਮਹਾ ਰਸੁ ਤਨੁ ਭਇਆ ਕਾਠੀ॥੧॥
ਉਆ ਕਉ ਕਹੀਐ ਸਹਜ ਮਤਵਾਰਾ॥ ਪੀਵਤ ਰਾਮ ਰਸੁ ਗਿਆਨ ਬੀਚਾਰਾ॥੧॥
ਰਹਾਉ॥ ਸਹਜ ਕਲਾਲਨਿ ਜਉ ਮਿਲਿ ਆਈ॥ ਆਨੰਦਿ ਮਾਤੇ ਅਨਦਿਨੁ ਜਾਈ॥੨॥
ਚੀਨਤ ਚੀਤੁ ਨਿਰੰਜਨ ਲਾਇਆ॥ ਕਹੁ ਕਬੀਰ ਤੌ ਅਨਭਉ* ਪਾਇਆ ॥੩॥੨੭॥
{ਗਉੜੀ ਕਬੀਰ ਜੀ-੨੭}

ਅੰਕ ੩-ਹੁਣ ਇਸ ਨਸ਼ੇ ਦਾ ਪੀਣਾ ਹੁੰਦਾ ਹੈ ਪਵਨ ਨਾਲ। ਭਾਵ ਸੁਆਸਾਂ ਨਾਲ ਨਾਮਜਪਣੇ ਕਰਕੇ। ਇਸ ਨੂੰ 'ਅਨੂਪ' ਬਾਤ ਕਿਉਂ ਆਖਦੇ ਹਨ। ਇਸ ਕਰਕੇ ਕਿ ਦਸਮ ਦੁਆਰ ਵਿਚ

*ਗਜਾਨ ਰੂਪ ਪਰਮਾਤਮਾ, ਜਿਸ ਨੂੰ ਇਸ ਤੋਂ ਪਹਿਲੀ ਤੁਕ ਵਿਚ 'ਨਿਰੰਜਨ' ਆਖਿਆ ਹੈ।

ਜੋ ਦੇਗ਼ ਚਾੜ੍ਹੀ ਸੀ ਉਹ ਬੀ ਤਾਂ ਸੁਆਸ ਸੁਆਸ ਦੇ ਸਿਮਰਨ ਨਾਲ ਚਾੜ੍ਹੀ ਸੀ, ਚਾਹੋ ਉਹ 'ਸਹਜ ਦਾ ਸੁਆਸ ਸੁਆਸ ਜਪਣਾ' ਸੀ, ਚਾਹੋ ਸੁਆਸ ਦੇ ਨਾਲ ਮੇਲ ਕੇ ਨਾਮ ਦਾ ਜਪਣਾ ਸੀ, ਚਾਹੋ ਕ੍ਰਪਾਲ ਭਾਤੀ ਵਾਲਾ, ਚਾਹੋ ਯੋਗ ਦਰਸ਼ਨ ਵਿਚ ਦੇ ਦੱਸੇ ਤ੍ਰੀਕੇ ਨਾਲ ਸੀ*। ਹੁਣ ਪੀਣਾ ਬੀ ਸੁਆਸ ਸੁਆਸ ਦੇ ਸਿਮਰਨ ਨਾਲ ਹੈ। ਇਹ ਅਨੂਪ ਬਾਤ ਹੈ। ਜਿਸ ਸਾਧਨ ਨੇ ਅਨਹਦ ਕਿੰਗਰੀ ਵਜਾਈ ਸੀ, ਜਿਸ ਸਾਧਨ ਨੇ ਈਸ਼੍ਵਰ ਅਨੁਗ੍ਰਹ ਨਾਲ ਲਿਵ ਲੁਆ ਦਿਤੀ ਸੀ, ਹੁਣ ਫੇਰ ਉਸ ਰਸ ਨੂੰ ਲਗਾਤਾਰ ਮਾਣਨ ਲਈ ਬੀ ਸੁਆਸ ਸੁਆਸ ਦਾ ਸਿਮਰਨ ਹੈ। ਪਹਿਲਾ ਸਿਮਰਨ-ਭਠੀ ਦੇਗ ਨਾਲ ਭਬਕੇ ਵਾਲਾ 'ਸਾਧਨ' ਰੂਪ ਸੀ, ਹੁਣ ਵਾਲਾ ਸਿਮਰਨ ਉਸ ਦਾ ਆਸ੍ਵਾਦਨ 'ਸਿੱਧੀ' ਰੂਪ ਹੈ। ਹੁਣ ਨਾਮ ਰਸਤੇ ਲਿਵ ਤੋਂ ਉਪਜੀ 'ਪਰਾ ਭਗਤੀ' ਦਾ 'ਗਜਾਨ' ਲੈਂਦੇ ਹਨ ਤੇ ਪ੍ਰਸ਼ਨ ਕਰਦੇ ਹਨ; ਤਿੰਨਾਂ ਲੋਕਾਂ ਵਿਚ ਇਕੋ ਐਸਾ ਰਾਜਾ (ਪ੍ਰਤਾਪਵਾਨ) ਹੈ ਜੋ ਸਭ ਨਾਲ ਯੁਕ੍ਤ ਹੈ, ਦੱਸ ਉਹ ਕਉਣ ਹੈ? ਉੱਤਰ:-

ਅੰਕ ੪- ਉਹ ਪੁਰਖੋਤਮ ਮੈਨੂੰ ਪ੍ਰਗਟ ਹੋਇਆ ਹੈ ਗਜਾਨ ਦੁਆਰਾ ਕਿ ਤ੍ਰਿਲੋਕੀ ਵਿਚ ਵਜਾਪਕ ਹੈ। ਕਬੀਰ ਇਸ ਦੇ ਪ੍ਰੇਮ ਵਿਚ ਰੱਤਾ ਕਹਿ ਰਿਹਾ ਹੈ ਕਿ ਸਾਰੀ ਦੁਨੀਆਂ ਭਰਮ ਵਿਚ ਭੁੱਲੀ ਜਾ ਰਹੀ ਹੈ, ਪਰ ਮੇਰਾ ਮਨ ਰਾਮ ਦੀ ਇਸ ਰਸਮਈ (ਸ਼ਰਾਬ) ਵਿਚ ਮਸਤ ਹੋ ਰਿਹਾ ਹੈ।

ਇਸਦਾ ਵੀਚਾਰ ਐਉਂ ਹੈ:- 'ਤੀਨਿ ਭਵਨ ਮਹਿ ਏਕੋ ਜੋਗੀ' ਆਖਦੇ ਹਨ, ਉਸ ਦਾ ਭਾਵ ਇਹ ਹੈ ਕਿ ਤਿੰਨਾਂ ਭਵਨਾਂ ਵਿਚ ਇਕੋ ਜੋਗੀ ਹੈ ਤੇ ਉਹ ਰਾਜਾ ਹੈ ਤੇ ਇਕੋ ਹੈ। ਰਹਾਉ ਵਿਚ ਉਸ ਰਾਜੇ ਦਾ ਜ਼ਿਕਰ ਕਰ ਆਏ ਹਨ; ਉਸ ਨੂੰ ਰਾਜਾ ਰਾਮ ਆਖ ਆਏ ਹਨ। ਪੰਡੇ ਦਾ ਨਸ਼ੇ ਵਲ ਖਜਾਲ ਹੈ, ਰਾਜਾ ਰਾਮ ਵਲ ਨਹੀਂ, ਸੋ ਹਾਸ ਦੇ ਕਟਾਖਜ ਨਾਲ ਤੇ ਚੇਤਾਵਨੀ ਲਈ ਪੁੱਛਦੇ ਹਨ, ਦੱਸ ਉਹ ਰਾਜਾ ਕੌਣ ਹੈ। ਉਹ ਦੱਸ ਨਹੀਂ ਸਕਦਾ ਤਾਂ ਆਪ ਉਸ ਦਾ ਅਤਾ ਪਤਾ ਦੇਂਦੇ ਹਨ ਕਿ ਉਹ ਜੋਗੀ ਹੈ। ਇਸ ਜੋਗੀ ਪਦ ਵਰਤਣ ਵਿਚ ਫੇਰ ਕਟਾਖਜ ਸੁਟਿਆ ਹੈ। ਪੰਡਾ ਸਮਝੇਗਾ ਕਿ ਕਿਸੇ ਯੋਗੀ ਦਾ ਜ਼ਿਕਰ ਕਰ ਰਹੇ ਹਨ, ਪਰ ਭਗਤ ਜੀ ਪਦ ਜੋਗੀ ਅਪਣੇ ਅਸਲੀ ਅਰਥਾਂ ਵਿਚ ਵਰਤ ਰਹੇ ਹਨ:- ਯੋਗਿਨ=ਜੋ ਜੁੜਿਆ ਹੋਇਆ ਹੈ। ਅਰਥਾਤ ਰਾਜਾ ਤਿੰਨਾਂ ਭਵਨਾ ਵਿਚ ਇਕੋ ਹੈ ਤੇ ਤਿੰਨਾਂ ਭਵਨਾਂ ਨਾਲ ਜੁੜਿਆ ਹੋਇਆ ਹੈ। ਭਾਵ ਉਹ ਰਚਨਾਂ ਤੋਂ ਭਿੰਨ ਤੇ ਦੂਰ ਨਹੀਂ, ਵਿਚੇ ਵਜਾਪਕ ਹੈ। ਜੈਸੇ ਗੁਰੂ ਜੀ ਨੇ ਫੁਰਮਾਯਾ ਹੈ:-

ਕੁਦਰਤਿ ਕਰਿਕੈ ਵਸਿਆ ਸੋਇ॥ {ਸਿਰੀ ਰਾਗ ਵਾਰ ਮ: ੧-੪}

ਪੰਡਾ ਫੇਰ ਬੁੱਝ ਨਹੀਂ ਸਕਦਾ ਤਾਂ ਆਪ ਅਗਲੀ ਤੁਕ ਵਿਚ ਦੱਸਦੇ ਹਨ ਕਿ ਉਹ ਪੁਰਖੋਤਮ ਹੈ। ਅਰਥਾਤ ਉਹ ਸਰਬ ਪੁਰਖਾਂ ਤੋਂ ਉਤਮ ਹੈ। ਇਹ ਨਾਮ ਪਰਮੇਸ਼ਰ ਦਾ ਹੈ। ਕਬੀਰ ਜੀ ਨੇ ਇਹ ਪਦ ਬੀ ਕਟਾਖਜ ਕਰਕੇ ਵਰਤਿਆ ਹੈ। ਜੋਗ ਮਾਰਗ ਦੇ ਪਰਮੇਸ਼ੁਰ ਦਾ ਨਾਮ 'ਪੁਰਖ ਵਿਸ਼ੇਸ਼' ਹੈ। ਉਸ 'ਪੁਰਖ ਵਿਸ਼ੇਸ਼' ਨੂੰ 'ਪੁਰਖੋਤਮ' ਕਹਿ ਰਹੇ ਹਨ। ਭਗਤੀ ਮਾਰਗ ਵਾਲੇ ਪੁਰਖੋਤਮ ਆਪਣੇ ਅਕਾਲ ਪੁਰਖ ਨੂੰ ਆਖਦੇ ਹਨ, ਕਦੇ ਆਪਣੇ ਇਸ਼ਟ ਦੇਵ ਮਹਾਂ ਪੁਰਖ ਨੂੰ ਕਹਿੰਦੇ ਹਨ†; ਤੇ ਗਜਾਨ ਵਿਚ ਬੀ ਇਸ ਦਾ ਅੱਖਰੀ ਅਰਥ ਲਾਈਦਾ ਹੈ ਕਿ ਓਹ ਜੋ ਸਾਰੇ ਉੱਤਮਾਂ ਨਾਲੋਂ ਉੱਤਮ ਹੈ। ਭਾਵ ਹੁੰਦਾ ਹੈ ਕਿ ਜੋ ਰਚਦਾ ਹੈ, ਪਰ ਆਪ ਰਚੇ ਜਾਣ ਤੋਂ ਪਰੇ ਹੈ। ਅਰਥਾਤ ਜੋ ਬ੍ਰਹਮਾਦਿਕ ਉੱਤਮ ਪੁਰਖਾਂ ਤੋਂ ਬੀ ਉੱਤਮ ਹੈ। ਸੋ ਨਾਲ ਹੀ ਕਬੀਰ ਜੀ ਦੱਸਦੇ ਹਨ ਕਿ ਉਹ ਪੁਰਖੋਤਮ ਸਭ ਵਿਚ ਯੁਕਤ ਹੈ। ਇਸ ਗਜਾਨ ਵਿਚ ਉਸ ਦਾ ਮੈਨੂੰ ਸਾਖਜਾਤਕਾਰ ਹੋਇਆ ਹੈ, ਉਸ ਦੇ ਪ੍ਰੇਮ

*ਪ੍ਰਚ੍ਛਰ੍ਦਨ ਵਿਧਾਰਣਾ ਭਜਾਂ ਵਾ ਪ੍ਰਾਣਸਜ॥੧-੩੪

†ਪੁਰਖੋਤਮ ਪਦ 'ਈਸ਼੍ਵਰ' ਵਾਚਕ ਹੈ। ਉਵ ਇਹ ਪਦ ਜਗਨ ਨਾਥ ਪੁਰੀ ਦੇ ਦੇਵਤਾ ਸ਼੍ਰੀ ਕ੍ਰਿਸ਼ਨ ਜੀ ਲਈ, ਵਿਸ਼ਨੂ ਜੀ ਲਈ ਬੀ ਵਰਤਿਆ ਗਿਆ ਹੈ। ਜੈਨੀ ਬੀ ਆਪਣੇ ਇਕ ਵਾਸਦੇਵ ਲਈ ਵਰਤਦੇ ਹਨ। ਧਰਮ ਸ਼ਾਸਤ੍ਰ ਨੇ ਇਹ ਪਦ ਨਿਸ਼ਪਾਪ ਪੁਰਖ ਲਈ ਵਰਤਿਆ ਹੈ ਜੋ ਵੈਰੀ ਮਿਤ੍ਰ ਸਭ ਤੋਂ ਉਦਾਸੀਨ ਰਹੇ। ਸੂ:ਪ੍ਰਕਾਸ਼ ਵਿਚ ਇਹ ਪਦ ਸ੍ਰੀ ਗੁਰੂ ਨਾਨਕ ਦੇਵ ਜੀ ਲਈ ਵਰਤਿਆ ਹੈ। ਇਸ ਦਾ ਉਚਾਰਣ ਪੁਰਸ਼ੋਤਮ ਬੀ ਹੈ:-ਸ੍ਰੀ ਨਾਨਕ ਪੁਰਸ਼ੋਤਮੰ, ਪਰਮ ਪਰਾਵਰ ਨਾਥ॥ {ਗੁ: ਨਾ: ਪ੍ਰ: ੧-੫}

ਵਿਚ ਮੈਂ ਰੰਗਿਆ ਪਿਆ ਹਾਂ। ਮੈਂ ਮਸਤ ਹਾਂ ਉਸ ਰਾਮ (ਸਰਬ ਵਿਚ ਰਮ ਰਹੇ ਦੇ) ਰਸ ਵਿਚ, ਉਸ ਰਸ ਵਿਚ ਜੋ ਸਾਰੇ ਰਸਾਂ ਦਾ ਘਰ ਅਰਥਾਤ ਮੂਲ ਹੈ। ਸਾਰੇ ਰਸਾਂ* ਵਿਚ ਅੰਸ਼ ਉਸੇ ਦੀ ਹੈ। ਪਰ ਓਹ ਰਸ ਖਿਨਭੰਗਰੀ ਹਨ ਤੇ ਮਾਯਾ ਵਿਚ ਵੇੜ੍ਹੇ ਹਨ, ਸੋ ਵਾਂਛਿਤ ਨਹੀਂ, ਇਹ ਸਦੈਵੀ ਹੈ ਤੇ ਨਿਰਮਲ† ਹੈ। 'ਨਿਰਮਲ' ਪਿਛੇ ਇਸ ਸ਼ਬਦ ਵਿਚ ਕਹਿ ਆਏ ਹਨ। ਮੈਂ ਮਸਤ ਹਾਂ, ਪਰ ਮੈਂ ਇਸ ਰਸ ਵਿਚ ਮਸਤ ਹਾਂ ਜੋ ਨਿਰਮਲ ਹੈ ਤੇ ਸਰਬ ਸ਼ਿਰੋਮਣ ਹੈ। ਹੋਰ ਦੁਨੀ ਵਿਚੇ, ਹੇ 'ਪੰਡੇ ਜੋਗੀ ਜੀਓ'! ਤੁਸੀਂ ਭਰਮ ਵਿਚ ਭੁੱਲੇ ਪਏ ਹੋ, ਮੈਂ ਪੁਰਖੋਤਮ (ਪਰਮਾਤਮਾਂ) ਦਾ ਗਯਾਨ ਪਾਕੇ ਨਿਸ਼ਭ੍ਰਮ ਹਾਂ, ਮੈਂ ਉਸ ਦੇ ਪ੍ਰੇਮ ਵਿਚ ਯੁਕਤ ਉਸ ਵਿਚ ਲੀਨ ਹਾਂ, ਮੈਂ ਉਸ ਦੇ ਆਨੰਦ ਰੂਪ ਹੋਣ ਕਰਕੇ ਉਸ ਦੇ ਆਨੰਦ ਵਿਚ ਮਸਤ ਹਾਂ, ਤਦਰੂਪ ਹਾਂ। ਜੈਸਾ ਆਪ ਨੇ ਫੁਰਮਾਇਆ ਹੈ:-

ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥ {ਰਾਮਕਲੀ ਕਬੀਰ ਜੀ -੩}

**ਨਿਰੁਕ੍ਤ**-ਏਕੁ-ਇਕ। ਭਾਵ ਇਕ ਗਲ ਤੋਂ ਹੈ। ਇਕ ਅਚਰਜ (ਦੀ ਗਲ)।

(ਅ) 'ਏਕੁ' ਦਾ ਭਾਵ ਵਾਹਿਗੁਰੂ ਲੈਕੇ 'ਇਕ ਦੀ' ਅਰਥਾਤ ਵਾਹਿਗੁਰੂ ਦੀ ਗਲ ਸੁਣੋ, ਉਹ ਅਚਰਜ ਹੈ। ਪਰ 'ਏਕੁ' ਨੂੰ ਔਂਕੜ ਹੈ ਸੋ 'ਇਕ ਦੀ' ਅਰਥ ਨਹੀਂ ਬਣਦਾ।

(ਦ) ਏਕੁ='ਮਾਯਾ' ਦਾ ਰੂਪ ਹੈ ਅਚਰਜ, ਉਹਦਾ ਰੂਪ ਵਰਣਨ ਨਹੀਂ ਹੋ ਸਕਦਾ। ਇਥੇ ਬੀ 'ਏਕੁ' ਦਾ ਅਰਥ 'ਇਕ (ਮਾਯਾ) ਦਾ' ਨਹੀਂ ਬਣਦਾ । ਫੇਰ 'ਅਬ ਕਿਛੁ' ਕਹਿਣ ਵਿਚ ਕਿਸੇ ਵਰਤੀ ਯਾ ਵਰਤ ਰਹੀ ਗਲ ਵਲ ਸੈਨਤ ਹੈ। ਸਦਾ ਥਿਰ ਵਾਹਿਗੁਰੂ ਯਾ ਜੁਗਾਂ ਤੋਂ ਵਰਤ ਰਹੀ ਮਾਯਾ ਨੂੰ 'ਅਬ ਕਿਛੁ' ਕਹਿਣਾ ਢੁਕਦਾ ਨਹੀਂ। ਪੰਡੀਆ- ਹੇ ਪਾਂਡੇ!

ਸੁਰਿ ਨਰ ਗਣ ਗੰਧ੍ਰਬ-ਸ੍ਰੇਸ਼ਟ ਪੁਰਖਾਂ ਤੇ ਗੰਧ੍ਰਬਾਂ (ਗਵੱਯੇ ਦੇਵਤਿਆਂ) ਦੇ ਗਣਾਂ=ਸਮੂਹ ਨੂੰ।

(ਅ) ਗਣ ਦਾ ਅਰਥ ਸਮੂਹ ਦੀ ਥਾਂ ਦੇਵਤਿਆਂ ਦੇ ਦਾਸ ਬੀ ਹੈ।

ਫੇਰ ਐਉਂ ਲਾਉਂਦੇ ਹਨ:- ਸੁਰਿ=ਦੇਵਤਿਆਂ ਨੂੰ, ਨਰ=ਨਰਾਂ ਨੂੰ, ਗਣ=ਦੇਵਤਿਆਂ ਦੇ ਦਾਸਾਂ ਨੂੰ ਤੇ ਗਾਉਣ ਵਾਲੇ ਦੇਵਤਿਆਂ ਨੂੰ (ਮਾਯਾ ਨੇ ਮੋਹ ਲਿਆ ਹੈ)।

ਤ੍ਰਿਭਵਣ-ਤਿੰਨਾਂ ਘਰਾਂ ਨੂੰ ਭਾਵ ਤਿੰਨਾਂ ਲੋਕਾਂ ਨੂੰ।

ਮੇਖੁਲੀ-{ਸੰਸ:, ਮੇਖ਼:=ਭੇਡਾ, ਮੇਢਾ। ਹਿੰਦੀ, ਮੇਖਲੀ=ਜੋ ਭੇਡ ਦੀ ਉੱਨ ਤੋਂ ਬਣੇ ਸੋ ਮੇਖਲੀ ਉੱਨੀ ਕਪੜਾ} ਉੱਨੀ ਗੋਦੜਾ ਯਾ ਭੂਰਾ, ਕੰਬਲ ਆਦਿ। ਉੱਨ ਦੀ ਵਟੀ ਹੋਈ ਰੱਸੀ।

(ਅ) {ਫਾ:, ਮੇਖ਼=} ਵਡਾ ਕਿੱਲ। ਪੰਜਾਬੀ ਵਿਚ ਬੀ ਮੇਖ ਕਹਿੰਦੇ ਹਨ।ਜਾਦੂਗਰਾਂ ਬਾਬਤ ਆਖਦੇ ਹਨ ਕਿ ਕਿਸੇ ਖਾਸ ਤਰ੍ਹਾਂ ਮੇਖ ਠੋਕ ਕੇ ਸਪ ਭੂਤ ਆਦਿ ਨੂੰ ਵੱਸ ਕਰ ਲੈਂਦੇ ਹਨ, ਇਸ ਨੂੰ ਕੀਲਣਾ ਬੀ ਆਖਦੇ ਹਨ।

(ੲ) ਪਸ਼ੂਆਂ ਨੂੰ ਪੈਰਾਂ ਤੋਂ ਬੰਨ੍ਹ ਲੈਣ ਦੇ ਇਕ ਪ੍ਰਕਾਰ ਦੇ ਕਿੱਲ ਨੂੰ ਆਖਦੇ ਹਨ। ਸਾਰੀਆਂ ਵਿਤਪਤੀਆਂ ਨੂੰ ਵੀਚਾਰ ਕਰਕੇ 'ਮੇਖਲੀ ਲਾਉਣਾ' ਦਾ ਭਾਵ ਅਰਥ ਕਾਬੂ ਕਰ ਲੈਣ ਦਾ, ਵਸੀਕਾਰ ਵਿਚ ਬੰਨ੍ਹ ਲੈਣ ਦਾ ਸਿਧ ਹੋ ਜਾਂਦਾ ਹੈ, ਜੈਸਾ ਕਿ ਵਾਕ ਹੈ:-

ਤ੍ਰਿਭਵਣ ਸਾਜਿ ਮੇਖੁਲੀ ਮਾਇਆ ਆਪਿ ਉਪਾਇ ਖਪਾਇਦਾ॥ {ਮਾਰੂ ਮਹਲਾ ੧-ਸੋਲਹਾ-੧੭}

ਇਸ ਕਰਕੇ ਇਸ ਦਾ ਅਰਥ ਜੇਉੜੀ ਲਾ ਲਈਦਾ ਹੈ।

(ਸ) ਉਦ ਤੜਾਗੀ ਗੋਦੜੀ ਆਦਿ ਬੀ ਲਾਉਂਦੇ ਹਨ।

---

*ਸਭਹੂ ਕੋ ਰਸੁ ਹਰਿ ਹੋ॥ ਗਉੜੀ ਮ: ੫-੧੫੫।

†ਨਿਰਮਲ ਕਹਿਣ ਤੋਂ ਮੁਰਾਦ ਇਹ ਬੀ ਹੈ ਕਿ ਉਹ ਸ਼ਰਾਬ ਨਹੀਂ ਹੈ ਜੋ ਪੀ ਕੇ ਮੈਲੇ ਕਰਮਾਂ ਵਿਚ ਪ੍ਰਵਿਰਤ ਕਰਦੀ ਹੈ।

ਰਾਜਾ ਰਾਮ-ਰਾਜਾ ਰਾਮ ਦੀ । ਵਾਹਿਗੁਰੂ ਦੀ।

ਅਨਹਦ ਕਿੰਗੁਰੀ-ਉਹ ਵੀਣਾ ਜੋ ਵਜਣੇ ਵਿਚ ਅਨ+ਹਦ ਹੈ। ਅਨਾਹਦ ਸ਼ਬਦ ਦੀ ਧੁਨੀ।

ਦਿਸਟਿ-ਨਜ਼ਰ ਨਾਲ, ਭਾਵ ਹੈ ਕ੍ਰਿਪਾ ਦ੍ਰਿਸ਼ਟੀ ਨਾਲ।

ਨਾਦ ਲਿਵ-ਨਾਦ ਦੀ ਯਾ ਨਾਦ ਵਾਲੀ ਲਿਵ। ਉਹ ਲਿਵ ਜੋ ਨਾਦ ਸ੍ਰਵਣ ਕਰਕੇ ਲਗਦੀ ਹੈ। ਸੁਰਤ ਦਾ ਇਕ ਰਸ ਪ੍ਰਵਾਹ ਜੋ ਯੋਗ ਨਾਲ ਯਾ ਸਿਮਰਣ ਦੁਆਰਾ ਚੱਲ ਪੈਂਦਾ ਹੈ। ਜੈਸਾ ਕਿ ਅਨੰਦੁ ਵਿਚ ਫੁਰਮਾਯਾ ਹੈ:- 'ਸਾਚੀ ਲਿਵੈ ਬਿਨੁ ਦੇਹ ਨਿਮਾਣੀ॥' ਤੇ ਲਿਵ ਕਿਵੇਂ ਲਗੇ? ਓਥੇ ਹੀ ਫੁਰਮਾਯਾ ਹੈ:- 'ਸਬਦਿ ਲਾਗਿ ਸਵਾਰੀਆ॥' {ਅਨੰਦ-੬}

ਭਾਠੀ-{ਭਾ=ਅਗ+ਠੀ=ਟਿਕਾਣਾ} ਭੱਠੀ। ਵੱਡਾ ਚੁੱਲ੍ਹਾ ਜਿਸ ਉਤੇ ਦੇਗ ਰਖਦੇ ਹਨ, ਜਿਸ ਵਿਚ ਪਾਣੀ ਤੇ ਸ਼ਰਾਬ ਚੁਆਉਣ ਦਾ ਮਸਾਲਾ ਪਾਉਂਦੇ ਹਨ। ਭੱਠੀ ਹਲਵਾਈ ਦੀ ਬੀ ਹੁੰਦੀ ਹੈ। ਭਠ ਯਾ ਭਾਠੀ ਬਾਜ਼ੇ ਸ਼ਰਾਬ ਕੱਢਣ ਦੇ ਕਾਰਖਾਨੇ ਨੂੰ ਬੀ ਕਹਿ ਲੈਂਦੇ ਹਨ। ਕਬੀਰ ਜੀ ਨੇ ਭਾਠੀ ਪਦ ਗਗਨ ਲਈ ਹੋਰਥੇ ਬੀ ਵਰਤਿਆ ਹੈ:-

ਗਗਨਿ ਰਸਾਲ ਚੁਐ ਮੇਰੀ ਭਾਠੀ॥ {ਗਉੜੀ ਕਬੀਰ ਜੀ-੨੭}

ਪਰ ਹੋਰ ਥਾਈਂ ਭਾਠੀ ਨੂੰ ਹੋਰ ਹੋਰ ਪਦਾਂ ਨਾਲ ਉਪਮਾ ਦਿੱਤੀ ਹੈ।

ਯਥਾ:-ਭਵਨ ਚਤੁਰ ਦਸ ਭਾਠੀ ਕੀਨ੍ਹੀ....॥ {ਰਾਮਕਲੀ ਕਬੀਰ ਜੀ-੧}

ਤਥਾ:- ... ਭਉ ਭਾਠੀ ਮਨ ਧਾਰਾ॥

ਪੁਨਾ: ਦੁਇ ਪੁਰ ਜੋਰਿ ਰਸਾਈ ਭਾਠੀ....॥ {ਰਾਮਕਲੀ ਕਬੀਰ ਜੀ-੨}

ਕਬੀਰ ਜੀ ਦੀ ਬਾਹਰਲੀ ਬਾਣੀ ਵਿਚ 'ਪ੍ਰੇਮ' ਨੂੰ ਬੀ ਭੱਠੀ ਕਿਹਾ ਹੈ। ਯਥਾ:-

ਕਬੀਰਾ ਭਾਠੀ ਪ੍ਰੇਮ ਕੀ ਬਹੁ ਤਨ ਬੈਠੇ ਆਇ॥
ਸਿਰ ਸੌਂਪੇ ਸੋ ਪੀਵਹੀ ਔਰ ਪੈ ਪੀਆ ਨ ਜਾਇ॥

ਗਗਨੁ-ਆਕਾਸ਼। ਦਸਮ ਦੁਆਰ ਤੋਂ ਮੁਰਾਦ ਹੈ। ਕਈ ਵੇਰ ਆਕਾਸ਼ ਵਤ ਵਜਾਪਕ ਵਾਹਿਗੁਰੂ ਤੋਂ ਮੁਰਾਦ ਹੁੰਦੀ ਹੈ। ਇਹ ਗੱਲ ਸਮਝ ਲੈਣੀ ਚਾਹੀਏ ਕਿ ਸ਼ਰਾਬ ਕੱਢਣ ਲਈ ਇਕ ਦੇਗ਼ ਹੁੰਦੀ ਹੈ, ਜਿਸ ਵਿਚ ਮਸਾਲਾ ਪਾਈਦਾ ਹੈ, ਦੇਗ਼ ਭੱਠੀ ਤੇ ਧਰੀਦੀ ਹੈ। ਦੇਗ਼ ਨੂੰ ਨਾਲ ਲਾਈਦੀ ਹੈ ਜਿਸ ਰਸਤੇ ਸ਼ਰਾਬ ਭਾਫ ਬਣਕੇ ਭਬਕੇ ਯਾ ਕਲਸ ਵਿਚ ਜਾਕੇ ਟਪਕਦੀ ਹੈ।

ਸਿੰਙਿਆ ਅਰੁ ਚੁੰਙਿਆ- ਇਨ੍ਹਾਂ ਪਦਾਂ ਦੀ ਪੜਚੋਲ ਵਜਾਖਜਾ ਵਿਚ ਆ ਚੁਕੀ ਹੈ।

ਰਸ ਮਹਿ ਰਸਨ-ਰਸਾਂ ਵਿਚੋਂ ਸ੍ਰੇਸ਼ਟ ਰਸ। ਆਤਮ ਰਸ। ਬ੍ਰਹਮ ਰਸ।

ਪਵਨ-ਹਵਾ। ਮੁਰਾਦ ਹੈ ਸੁਆਸ ਸੁਆਸ ਨਾਮ ਜਪਣ ਤੋਂ।

(ਅ) ਜੋਗ ਪੱਖ ਵਿਚ ਮੁਰਾਦ ਹੈ ਪ੍ਰਾਣਾਯਾਮ ਤੋਂ।

ਰਾਜਾ<br>ਪੁਰਖੋਤਮ ] ਵਜਾਖਜਾ ਵਿਚ ਵੇਰਵਾ ਆ ਚੁਕਾ ਹੈ।

ਰਸਾਇਨ -ਰਸਾਂ ਦਾ ਘਰ। ਸਭ ਰਸਾਂ ਤੋਂ ਸ੍ਰੇਸ਼ਟ ਰਸ।

ਰਾਮ ਰਸਾਇਨ-ਰਾਮ ਦੇ ਸ੍ਰੇਸ਼ਟ ਰਸ ਭਾਵ ਬ੍ਰਹਮ ਰਸ (ਵਿਚ ਰੱਤਾ ਹੈ ਕਬੀਰ ਦਾ ਮਨ)।

● ● ●

# ਸਿਰੀ ਰਾਗੁ ਬਾਣੀ ਭਗਤ ਬੇਣੀ ਜੀਉ ਕੀ॥ ਪਹਰਿਆ ਕੈ ਘਰਿ ਗਾਵਣਾ॥

## ੧ਓ ਸਤਿਗੁਰ ਪ੍ਰਸਾਦਿ॥

**ਨਿਰੁਕ੍ਤ**- ਸਿਰੀ ਰਾਗ-ਪਿਛੇ ਅਰਥ ਮੁਢ ਵਿਚ ਆ ਚੁਕੇ ਹਨ।

ਭਗਤ ਬੇਣੀ ਜੀਉ-ਬੇਣੀ।

ਆਪ ਜੀ ਦੇ ਹਾਲਾਤ ਕੋਈ ਨਹੀਂ ਲੱਭਦੇ। ਖਯਾਲ ਕੀਤਾ ਜਾਂਦਾ ਹੈ ਕਿ ਆਪ ਬਹੁਤ ਪੁਰਾਣੇ ਸਮੇਂ ਹੋਏ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਜ਼ਿਕਰ ਹੈ 'ਭਗਤੁ ਬੇਣਿ ਗੁਣ ਰਵੈ॥' {ਸਵਯੇ ਮਹਲੇ ੧ ਕੇ-੮}

ਆਪ ਦੀ ਬਾਣੀ ਹੈ।

ਭਾਈ ਗੁਰਦਾਸ ਜੀ ਨੇ ਦਸਵੀਂ ਵਾਰ ਵਿਚ ਆਪ ਦੇ ਜੀਵਨ ਦਾ ਵਾਕਿਆ ਲਿਖਯਾ ਹੈ ਕਿ ਆਪ ਜੀ ਇਕ ਮਨ ਹੋ ਪਰਮੇਸ਼ੁਰ ਦੀ ਅਰਾਧਨਾ ਕਰਦੇ ਸਨ। ਦਿਨੇ ਬੀ ਕੰਮਾਂ ਤੇ ਗਏ ਬੰਦਗੀ ਵਿਚ ਲੀਨ ਹੋ ਜਾਂਦੇ। ਘਰ ਵਿਚ ਅਤਿ ਤੰਗੀ ਹੋ ਗਈ ਤਦ ਰਾਜੇ ਦੇ ਰੂਪ ਵਿਚ ਵਾਹਿਗੁਰੂ ਨੇ ਘਰ ਦੇ ਸਾਰੇ ਖਰਚ ਪੂਰੇ ਕਰ ਦਿਤੇ।

ਪਹਰਿਆ ਕੈ ਘਰਿ ਗਾਵਣਾ- ਘਰ ਪਹਿਲੇ ਵਿਚ ਗਾਵਣਾ। ਜੈਸਾ ਕਿ ਪਿਛੇ ਆਏ ਗੁਰੂ ਨਾਨਕ ਦੇਵ ਜੀ ਦੇ ਪਹਿਰੇ ਵਾਲੇ ਸ਼ਬਦ ਗਾਵਣੇ ਹਨ।

੧ਓ ਸਤਿਗੁਰ ਪ੍ਰਸਾਦਿ-ਅਰਥ ਪਿਛੇ ਮੂਲ ਮੰਤ੍ਰ ਵਿਚ ਆ ਚੁਕਾ ਹੈ।

| ਮੂਲ | ਅਰਥ |
|---|---|
| **ਰੇ ਨਰ ਗਰਭ ਕੁੰਡਲ ਜਬ ਆਛਤ ਉਰਧ ਧਿਆਨ ਲਿਵ ਲਾਗਾ ॥ ਮਿਰਤਕ ਪਿੰਡਿ ਪਦ ਮਦ ਨਾ ਅਹਿਨਿਸਿ ਏਕੁ ਅਗਿਆਨੁ ਸੁ ਨਾਗਾ ॥ ਤੇ ਦਿਨ ਸੰਮਲੁ ਕਸਟ ਮਹਾ ਦੁਖ ਅਬ ਚਿਤੁ ਅਧਿਕ ਪਸਾਰਿਆ ॥ ਗਰਭ ਛੋਡਿ ਮ੍ਰਿਤ ਮੰਡਲ ਆਇਆ ਤਉ ਨਰਹਰਿ ਮਨਹੁ ਬਿਸਾਰਿਆ ॥ ੧ ॥** | ਹੇ ਮਾਨੁਖ! (ਮਾਤਾ ਦਾ) ਗਰਭ ਕੁੰਡਲ ਜਦ ਤੇਰੇ ਉਦਾਲੇ ਹੈਸੀ ਤੂੰ ਉਚੇ ਦੇ ਧਿਆਨ ਦੀ ਲਿਵ (ਵਿਚ) ਲੱਗਾ ਹੋਇਆ ਸੀ। (ਤਦੋਂ ਇਸ) ਮਿੱਟੀ ਦੀ ਪਿੰਡੀ (ਭਾਵ ਸਰੀਰ) ਦਾ (ਤੈਨੂੰ ਕੋਈ) ਹੰਕਾਰ ਨਹੀਂ ਸੀ, ਦਿਨੇ ਰਾਤ ਇਕ ਅਗਯਾਨ ਅਭਾਵ (ਬਣਿਆ ਰਹਿੰਦਾ ਸੀ)। ਉਹਨਾਂ ਦਿਨਾਂ ਨੂੰ ਯਾਦ ਕਰ, ਮਹਾਂ ਦੁਖ ਤੇ ਕਸ਼ਟ (ਦੇ ਦਿਨ ਨਜ਼ਰ ਪੈਂਦੇ ਹਨ ਕਿ ਨਹੀਂ)। ਹੁਣ (ਤੂੰ ਮੋਹ ਮਾਯਾ ਵਿਚ) ਬਹੁਤ ਚਿੱਤ ਪਸਾਰ (ਫੈਲਾ) ਦਿਤਾ ਹੈ। (ਹਾਂ ਜਦ ਦਾ ਤੂੰ) ਹੇ ਨਰ! ਗਰਭ ਨੂੰ ਛੋਡਕੇ ਮਾਤ ਲੋਕ ਵਿਚ ਆਇਆ ਹੈਂ ਤਦ ਦਾ (ਤੂੰ) ਹਰੀ ਨੂੰ ਮਨ ਤੋਂ ਵਿਸਾਰ ਦਿਤਾ ਹੈ॥੧॥ |
| **ਫਿਰਿ ਪਛੁਤਾਵਹਿਗਾ ਮੂੜਿਆ ਤੂੰ ਕਵਨ ਕੁਮਤਿ ਭ੍ਰਮਿ ਲਾਗਾ ॥ ਚੇਤਿ ਰਾਮੁ ਨਾਹੀ ਜਮ ਪੁਰਿ ਜਾਹਿਗਾ ਜਨੁ ਬਿਚਰੈ ਅਨਰਾਧਾ ॥ ੧ ॥ ਰਹਾਉ ॥** | ਹੇ ਮੂਰਖ! ਤੂੰ ਫੇਰ ਪਛੋਤਾਏਂਗਾ, (ਹੋਸ਼ ਕਰ, ਤੂੰ) ਭ੍ਰਮ ਵਿਚ (ਪੈਕੇ) ਕਿਸ ਖੋਟੀ ਬੁੱਧੀ ਵਿਚ ਲਗਾ ਪਿਆ ਹੈਂ? (ਤੇ ਤੂੰ) ਐਉਂ ਫਿਰ ਰਿਹਾ ਹੈਂ ਜਿਵੇਂ ਅਨਰਾਧਾ ਹੁੰਦਾ ਹੈ; ਰਾਮ ਨੂੰ ਸਿਮਰੁ, ਨਹੀਂ ਤਾਂ ਜਮ ਪੁਰੀ ਨੂੰ ਜਾਏਂਗਾ॥੧॥ ਰਹਾਉ॥ |

**ਬਾਲ ਬਿਨੋਦ ਚਿੰਦ ਰਸ ਲਾਗਾ ਖਿਨੁ ਖਿਨੁ ਮੋਹਿ ਬਿਆਪੈ ॥**

ਬਾਲ (ਅਵਸਥਾ ਵਿਚ ਤੂੰ) ਖੇਡਾਂ ਵਿਚ ਲਗਾ, (ਤੇ ਖਾਣ ਪੀਣ ਦੇ) ਰਸਾਂ ਦਾ ਹੀ ਫਿਕਰ ਲੱਗਾ ਰਿਹਾ (ਇਉਂ) ਹਰ ਖਿਨ ਵਿਚ ਮੋਹ ਹੀ ਵਾਪਰਦਾ (ਭਾਵ ਵਧਦਾ) ਗਿਆ। {ਹੁਣ ਇਸ ਤੋਂ ਅਗਲੀ ਕਿਸ਼ੋਰ ਅਵਸਥਾ ਦਾ ਜ਼ਿਕਰ ਕਰਦੇ ਹਨ} ਸੁਆਦ

**ਰਸੁ ਮਿਸੁ ਮੇਧੁ ਅੰਮ੍ਰਿਤੁ ਬਿਖੁ ਚਾਖੀ ਤਉ ਪੰਚ ਪ੍ਰਗਟ ਸੰਤਾਪੈ ॥ ਜਪੁ ਤਪੁ ਸੰਜਮੁ ਛੋਡਿ ਸੁਕ੍ਰਿਤ ਮਤਿ ਰਾਮ ਨਾਮੁ ਨ ਅਰਾਧਿਆ ॥**

ਦੇ ਬਹਾਨੇ ਅੰਮ੍ਰਿਤ (ਸਮਝਕੇ) ਅਪਵਿਤ੍ਰ ਵਿਹੁ ਬੀ ਖਾ ਜਾਂਦਾ ਰਿਹੋਂ ਤਾਂ ਪੰਜ (ਕਾਮ ਆਦਿ ਵਿਸ਼ੇ) ਪ੍ਰਗਟ (ਹੋਕੇ) ਸੰਤਾਪ ਦੇਣ ਲੱਗੇ। (ਇਸ ਉਮਰੇ ਬੀ) ਜਪ ਤਪ ਸੰਜਮ ਅਤੇ ਸ਼ੁਭ ਕੰਮ ਕਰਾਉਣ ਵਾਲੀ ਬੁਧੀ (ਸਭ) ਤਿਆਗੇ ਰਿਹੋਂ (ਅਤੇ ਸਭ ਤੋਂ ਸ੍ਰੇਸ਼ਟ ਸ਼ੁਭ ਕੰਮ) ਰਾਮ ਦਾ ਨਾਮ (ਤੂੰ) ਨਾ ਅਰਾਧਿਆ। {ਹੁਣ ਚੜ੍ਹਦੀ ਜੁਆਨੀ ਤੇ ਜੁਆਨੀ ਦੇ ਢਲਣ ਤਕ ਦੀ ਅਵਸਥਾ ਲੈਂਦੇ ਹਨ} (ਜਦ ਭਰ ਜੁਆਨੀ ਚੜ੍ਹੀ ਤਾਂ) ਕਾਮ (ਜੋ

**ਉਛਲਿਆ ਕਾਮੁ ਕਾਲ ਮਤਿ ਲਾਗੀ ਤਉ ਆਨਿ ਸਕਤਿ ਗਲਿ ਬਾਂਧਿਆ ॥ ੨ ॥**

ਅੰਦਰੇ ਸੀ) ਉੱਛਲ ਪਿਆ (ਉਸ ਦੇ ਉਛਾਲ ਨਾਲ) ਮਤਿ ਨੂੰ ਕਾਲੋਂ ਲਗ ਗਈ ਤਦ (ਇਕ) ਇਸਤ੍ਰੀ ਨੂੰ ਲਿਆ ਕੇ ਗਲੇ ਨਾਲ ਬੰਨ੍ਹ ਦਿਤਾ ਗਿਆ ॥੨॥

**ਤਰੁਣ ਤੇਜੁ ਪਰ ਤ੍ਰਿਅ ਮੁਖੁ ਜੋਹਹਿ ਸਰੁ ਅਪਸਰੁ ਨ ਪਛਾਣਿਆ ॥**

(ਪਰ) ਜੁਆਨੀ ਦਾ ਜੋਸ਼ (ਦੇਖੋ ਕਿ ਇਕ ਤੇ ਵੀ ਬੱਸ ਨਹੀਂ. ਅਪਣੀ ਤੋਂ ਛੁਟ ਹੋਰ) ਪਰਾਈਆਂ ਇਸਤ੍ਰੀਆਂ ਦੇ ਮੂੰਹ (ਕਾਮ ਭਾਵਨਾ ਨਾਲ) ਤਾੜਦਾ ਰਿਹੋਂ ਤੇ ਭਲੇ ਬੁਰੇ ਦੀ ਪਛਾਣ ਨਾ

**ਉਨਮਤ ਕਾਮਿ ਮਹਾ ਬਿਖੁ ਭੂਲੈ ਪਾਪੁ ਪੁੰਨੁ ਨ ਪਛਾਨਿਆ ॥ ਸੁਤ ਸੰਪਤਿ ਦੇਖਿ ਇਹੁ ਮਨੁ ਗਰਬਿਆ ਰਾਮੁ ਰਿਦੈ ਤੇ ਖੋਇਆ ॥ ਅਵਰ ਮਰਤ ਮਾਇਆ ਮਨੁ ਤੋਲੇ ਤਉ ਭਗ ਮੁਖਿ ਜਨਮੁ ਵਿਗੋਇਆ ॥੩॥**

ਕੀਤੀਓਈ। ਕਾਮ ਵਿਚ ਜੋ ਮਹਾਨ ਵਿਹੁ ਹੈ, ਵਿਚ ਮਸਤਿਆ ਹੋਇਆ ਤੂੰ ਭੁੱਲਿਆ ਹੀ ਰਿਹਾ ਤੇ ਪਾਪ ਪੁੰਨ ਦੀ ਪਛਾਣ ਨਾ ਕੀਤੀ। (ਫਿਰ) ਪੁਤ੍ਰ ਤੇ ਧਨ ਪਦਾਰਥ ਦੇਖ ਦੇਖਕੇ ਤੇਰਾ ਇਹ ਮਨ ਹੋਰ ਹੰਕਾਰੀ ਹੋ ਗਿਆ (ਇਸ ਮਸਤੀ ਤੇ ਹੰਕਾਰ ਵਿਚ) ਹਿਰਦੇ ਤੋਂ ਰਾਮ ਗੁਆਚ ਗਿਆ (ਭਾਵ ਤੂੰ ਰਾਮ ਤੋਂ ਹੋਰ ਦੂਰ ਹੋ ਗਿਆ। ਜਦ ਕੋਈ ਨੇੜੇ ਦਾ) ਹੋਰ (ਸੰਬੰਧੀ) ਮਰਨ ਲਗਦਾ ਹੈ ਤਾਂ (ਤੇਰਾ) ਮਨ ਤੋਲਦਾ ਹੈ (ਹੁਣ ਐਤਨੀ ਮਾਇਆ ਹੋਰ ਮਿਲੇਗੀ, ਪਰ ਐਸਾ ਕਰਨੇ ਨਾਲ ਤੇਰਾ) ਉੱਤਮ ਤੇ ਸ੍ਰੇਸ਼ਟ (ਮਨੁਖਾ) ਜਨਮ ਵਿਗੜਦਾ ਰਿਹਾ॥੩॥

**ਪੁੰਡਰ ਕੇਸ ਕੁਸਮ ਤੇ ਧਉਲੇ ਸਪਤ ਪਾਤਾਲ ਕੀ ਬਾਣੀ ॥**
**ਲੋਚਨ ਸ੍ਰਮਹਿ ਬੁਧਿ ਬਲ ਨਾਠੀ ਤਾ ਕਾਮੁ ਪਵਸਿ ਮਾਧਾਣੀ ॥**

{ਹੁਣ ਬੁਢਾਪੇ ਨੂੰ ਲੈਂਦੇ ਹਨ:} (ਜਦ ਬੁਢੇਪਾ ਆਇਆ ਤਾਂ) ਕੇਸ ਚਿੱਟੇ ਕਵਲ ਫੁਲਾਂ ਤੋਂ (ਬੀ) ਚਿੱਟੇ ਹੋ ਜਾਂਦੇ ਹਨ (ਤੇ) ਆਵਾਜ਼ (ਐਨੀ ਮੱਧਮ ਹੋ ਜਾਂਦੀ ਹੈ ਕਿ ਮਾਨੋਂ) ਸਤਵੇਂ ਪਤਾਲ (ਤੋਂ ਆ ਰਹੀ ਹੈ)। ਅੱਖਾਂ ਵਗਦੀਆਂ ਹਨ, ਬੁਧੀ ਤੇ ਬਲ ਨੱਸ ਜਾਂਦੇ ਹਨ, ਤਾਂ (ਉਸ ਵੇਲੇ ਬੀ) ਕਾਮਨਾ (ਆਕੇ) ਰੇੜਕਾ ਪਾਉਂਦੀ ਹੈ। (ਭਾਵ ਕਾਮਨਾ ਵਿਸ਼ੇਸ਼ ਹੋਕੇ ਉਪਜਦੀਆਂ ਹਨ, ਪਰ ਜਿਵੇਂ ਮਧਾਣੀ ਪਾਇਆਂ ਦਹੀਂ ਦੀ ਹਾਲਤ ਰੌਲੇ ਵਿਚ ਘਬਰਾ ਦੀ ਹੁੰਦੀ ਹੈ ਤਿਵੇਂ ਬੁਧਿ ਬਲ ਘਟੇ ਵਿਚ ਰੌਲਾ ਹੀ ਪੈਂਦਾ ਹੈ)। (ਤਾਂਤੇ=) ਇਨ੍ਹਾਂ ਗੱਲਾਂ ਕਰਕੇ

**ਤਾ ਤੇ ਬਿਖੈ ਭਈ ਮਤਿ ਪਾਵਸਿ ਕਾਇਆ ਕਮਲੁ ਕੁਮਲਾਣਾ ॥**

(ਬੁੱਢੇ ਦੀ) ਮਤਿ ਵਿਚ (ਹੁਣ) ਵਿਖਜੇਪਤਾ ਰਹਿੰਦੀ ਹੈ, (ਕਿਉਂਕਿ

ਬੁਧੀ ਤਾਂ ਘਟ ਗਈ ਹੁੰਦੀ ਹੈ, ਤੇ ਤਾਕਤਾਂ ਬੀ ਘਟ ਚੁਕੀਆਂ ਹੁੰਦੀਆਂ ਹਨ, ਪਰ ਕਾਮਨਾ ਮੌਜੂਦ ਹੁੰਦੀਆਂ ਹਨ, ਸਗੋਂ ਅੰਦਰ ਖੌਰੂ ਪਾਉਂਦੀਆਂ ਹਨ, ਇਸ ਲਈ ਹੁਣ ਬੁਧੀ ਵਿਖੇਪਤਾ ਨੂੰ ਪ੍ਰਾਪਤ ਹੋ ਜਾਂਦੀ ਹੈ; ਉਧਰ) ਸਰੀਰ ਇਸ ਤਰ੍ਹਾਂ ਕੁਮਲਾ ਜਾਂਦਾ ਹੈ (ਜਿਸ ਤਰ੍ਹਾਂ ਬਰਸਾਤ ਵਿਚ) ਕਮਲ। {ਬੁਧੀ ਦੀ ਕਮਜ਼ੋਰੀ ਤੇ ਵਿਖਜ਼ੇਪ ਵਿਚ ਅਤੇ ਕਾਮਨਾਂ ਦੇ ਖੌਰੂ ਵਿਚ ਕਿਸੇ ਵੇਲੇ ਕੀਤੇ ਤੇ ਸ਼ੋਕ ਬੀ ਫੇਰਾ ਪਾ ਜਾਂਦਾ ਹੈ। ਹੁਣ ਇਸ ਹਾਲਤ ਪਰਥਾਇ ਬਚਨ ਕਰਦੇ ਹਨ}

**ਅਵਗਤਿ ਬਾਣਿ ਛੋਡਿ ਮ੍ਰਿਤ ਮੰਡਲਿ ਤਉ ਪਾਛੈ ਪਛੁਤਾਣਾ ॥੪॥**

ਈਸ਼੍ਰਰੀਯ ਬਾਣੀ (ਨਾਮ) ਨੂੰ (ਸਾਰੀ ਉਮਰ ਛਡਕੇ, ਅਰਥਾਤ) ਛਡੀ ਰਖਿਆ ਸਾਸੁ ਤੇ ਮਰਨਾਊ ਦੁਨੀਆਂ (=ਮਾਤ ਲੋਕ) ਵਿਚ (ਲੱਗਾ ਰਿਹਾ) ਸੀ, ਤਦੇ ਪਿਛੋਂ ਪਛਤਾਉਣਾ ਪਿਆ॥੪॥

{ਹੁਣ ਘੋਰ ਬੁਢਾਪਾ ਲੈਂਦੇ ਹਨ:-ਕੁਮਲਾਈ ਕਾਂਇਆਂ ਤੇ ਕੱਚੀ ਬਲ ਬੁਧਿ ਵਾਲੇ ਦਾ ਅਗਲਾ ਹਾਲ ਸੁਣੋ:}

**ਨਿਕੁਟੀ ਦੇਹ ਦੇਖਿ ਧੁਨਿ ਉਪਜੈ ਮਾਨ ਕਰਤ ਨਹੀ ਬੂਝੈ ॥**

**ਲਾਲਚੁ ਕਰੈ ਜੀਵਨ ਪਦ ਕਾਰਨ ਲੋਚਨ ਕਛੂ ਨ ਸੂਝੈ ॥**

ਦੇਹ (ਹੁਣ) ਵਧੇਰੇ ਕੁੜ ਗਈ (ਹੈ,) ਦੇਖਕੇ (ਦੇਖਣ ਵਾਲੇ ਨੂੰ) ਕੰਬਣੀ ਆਉਂਦੀ ਹੈ; (ਤਰਸ ਖਾ ਕੇ ਉਹ ਜੋ ਉਸਦੇ) ਮਾਨ (ਦੀ ਗੱਲ) ਕਰਦਾ ਹੈ (ਭਾਵ ਕੁੜੇ ਬੁੱਢੇ ਨੂੰ ਆਦਰ ਨਾਲ ਬੁਲਾਉਂਦਾ ਹੈ ਤਾਂ ਉਹ) ਸਮਝਦਾ ਹੀ ਨਹੀਂ। ਅੱਖਾਂ ਤੋਂ (ਬੀ ਹੁਣ) ਕੁਝ ਨਹੀਂ ਸੂ ਦਿੱਸਦਾ ਭਲੀਂਦਾ (ਪਰ ਅਜੇ ਬੀ) ਜੀਵਨ ਦੇ ਬਚਾਉ* ਵਾਸਤੇ ਲਾਲਚ ਕਰਦਾ ਹੈ।{ਹੁਣ ਉਸ ਦੀ ਮੌਤ ਦਾ ਨਕਸ਼ਾ ਵਾਹੁੰਦੇ ਹਨ:}

**ਥਾਕਾ ਤੇਜੁ ਉਡਿਆ ਮਨੁ ਪੰਖੀ ਘਰਿ ਆਂਗਨਿ ਨ ਸੁਖਾਈ ॥**

(ਅੰਤ ਨੂੰ ਸਰੀਰ ਚਲਾਉਣ ਵਾਲਾ ਅੰਦਰਲਾ) ਤੇਜ (ਜੀਵਨ ਸ਼ਕਤੀ ਦਾ ਬਲ) ਥੱਕ ਜਾਂਦਾ ਹੈ (ਭਾਵ ਰਹਿ ਚੁਕਦਾ ਹੈ ਤਾਂ) ਮਨ (ਰੂਪੀ) ਪੰਖੀ (ਦੇਹ ਵਿਚੋਂ) ਉਡ ਜਾਂਦਾ ਹੈ, (ਹੁਣ) ਘਰ ਵਿਚ ਕਿ ਵਿਹੜੇ ਵਿਚ ਪਿਆ (ਉਸ ਦਾ ਮੁਰਦਾ ਸਰੀਰ ਕਿਸੇ ਨੂੰ) ਨਹੀਂ ਸੁਖਾਉਂਦਾ (ਭਾਵ ਸਾਕ ਸੈਨ ਸਾੜਨ ਦੱਬਣ ਦੀ ਕਾਹਲੀ ਕਰਦੇ ਹਨ)।

**ਬੇਣੀ ਕਹੈ ਸੁਨਹੁ ਰੇ ਭਗਤਹੁ ਮਰਨ ਮੁਕਤਿ ਕਿਨਿ ਪਾਈ ॥ ੫ ॥**

ਬੇਣੀ ਆਖਦਾ ਹੈ ਹੇ ਭਗਤ ਜਨੋਂ ਸੁਣੋਂ (ਕੇਵਲ) ਮਰ ਜਾਣ ਨਾਲ ਮੁਕਤੀ ਕਿਸ ਨੇ ਪਾਈ ਹੈ? (ਭਾਵ ਨਹੀਂ ਪਾਈ, ਕਿਉਂਕਿ ਇਸ ਪ੍ਰਕਾਰ ਦਾ ਜੀਵਨ ਬਸਰ ਕਰਕੇ ਜੀਵਾਤਮਾ ਕੀਤੇ ਕਰਮਾਂ ਦੇ ਤੇ ਉਹਨਾਂ ਤੋਂ ਉਪਜੇ ਦੁਖਾਂ ਦੇ ਸੰਸਕਾਰ ਅਰ ਅਪੂਰਣ ਰਹੀਆਂ ਵਾਸ਼ਨਾਂ ਦੀ ਖੈਂਚ ਆਪਣੇ ਨਾਲ ਲੈ ਗਿਆ ਹੈ)॥੫॥

**ਵਜਾਖਜਾ**- ਇਸ ਸ਼ਬਦ ਵਿਚ ਦਿਲ ਹਿਲਾ ਦੇਣ ਵਾਲੇ ਵੈਰਾਗ ਦਾ ਨਕਸ਼ਾ ਬੱਧਾ ਹੈ ਤੇ ਬੁਢੇਪੇ ਦੀ ਡਾਢੀ ਘ੍ਰਿਣਤ ਤਸਵੀਰ ਦਿਖਾਈ ਹੈ, ਜੋ ਬਹੁਤ ਬੁੱਢਿਆਂ ਦੇ ਅੰਤ ਸਮੇਂ ਕਈ ਵੇਰ ਦੇਖਣ ਵਿਚ ਆਉਂਦੀ ਹੈ। ਉਮਰਾ ਦੇ ਇਸ ਵਿਚ ੭ ਹਿੱਸੇ ਕੀਤੇ ਸਹੀ ਹੁੰਦੇ ਹਨ:-

(੧) ਮਾਤਾ ਦੇ ਗਰਭ ਵਿਚ ਦਾ ਸਮਾ, (੨) ਬਾਲਪਨ ਦਾ ਸਮਾਂ, ਇਹ ਦੁਇ ਰਹਾਉ ਦੇ

*ਪਦ=ਬਚਾਉ। ਦੇਖੋ ਅਗੇ ਨਿਰੁਕ੍ਰ ਵਿਚ।

ਅੰਤ ਤਕ ਮੁੱਕੇ ਹਨ। (੩) ਇਸ ਵਿਚ ਕਿਸ਼ੋਰ ਅਵਸਥਾ ਲਈ ਜਾਪਦੀ ਹੈ, ਜੋ ਬਾਲਪਨ ਦੇ ਅੰਤ ਤੋਂ ਟੁਰਕੇ ਭਰ ਜੋਬਨ ਦੇ ਸਮੇਂ ਦੇ ਵਿਚਾਲੇ ਹੁੰਦੀ ਹੈ। ਇਹ ਸਮਾਂ ਅੰਕ ੨ ਵਿਚ ਦਿਖਾਇਆ ਹੈ। (੪) ਭਰ ਜੁਆਨੀ, ਕਾਮ ਦੀ ਉਛਾਲ ਅਵਸਥਾ ਲਈ ਹੈ। ਇਹ ਅਵਸਥਾ ਕੁਛ ਇਸ਼ਾਰਾ ਜੁਆਨੀ ਦੇ ਅੰਤ ਤੇ ਬੁਢੇਪੇ ਦਾ ਸ਼ੁਰੂ ਹੋਣ ਵਾਲੀ ਉਮਰ ਵਲ ਹੈ। (੫) ਬੁਢੇਪਾ ਲਿਆ ਹੈ ਜਦੋਂ ਧਉਲੇ ਆ ਜਾਂਦੇ ਹਨ ਤੇ ਸਰੀਰਕ ਬਲ ਖੀਨ ਹੋ ਜਾਂਦੇ ਹਨ। ਇਹ ਹਾਲ ਅੰਕ ੪ ਵਿਚ ਹੈ। (੬) ਫੇਰ ਅਤਿ ਬੁਢੇਪਾ ਲਿਆ ਹੈ ਜਿਥੋਂ ਤਕ ਕੋਈ ਕੋਈ ਪਹੁੰਚਦਾ ਹੈ; ਇਹ ਅੰਕ ੫ ਦੇ ਅੱਧ ਤੱਕ ਹੈ। (੭) ਅਗੇ ਹੁਣ ਬਾਕੀ ਦੇ ਅੰਕ ੫ ਵਿਚ ਮੌਤ ਲਈ ਹੈ ਤੇ ਅਖੀਰਲੀ ਤੁਕ ਵਿਚ ਸਿਧਾਂਤ ਦੱਸਿਆ ਹੈ ਕਿ ਐਸਾ ਗ਼ਾਫ਼ਲੀ ਤੇ ਪ੍ਰਭੂ ਜੀ ਦੀ ਵਿਮੁਖਤਾ ਦਾ ਜੀਵਨ ਬਸਰ ਕਰਕੇ ਮੁਕਤੀ ਕੌਣ ਪਾ ਸਕਦਾ ਹੈ? ਭਾਵ ਨਹੀਂ ਪਾ ਸਕਦਾ।

ਕਈ ਵੇਰ ਜਦ ਕੋਈ ਬੁੱਢਾ ਇਵ ਕੁੜ ਕੁੜ, ਰੁਲ ਰੁਲ ਮਰਦਾ ਹੈ ਤਾਂ ਲੋਕੀ ਕਹਿ ਦੇਂਦੇ ਹਨ 'ਮੋਇਆ ਨਹੀਂ ਇਹ ਤਾਂ ਜੀਉ ਪਿਆ ਹੈ।' ਯਾ ਇਹ ਕਹਿ ਦੇਂਦੇ ਹਨ 'ਇਸ ਨੂੰ ਤਾਂ ਮੌਤ ਛੁਟਕਾਰਾ ਦੇ ਗਈ, ਮੁਕਤ ਹੋ ਗਿਆ।' ਐਸੇ ਖਯਾਲ ਪਰ ਬੇਣੀ ਜੀ ਕਹਿੰਦੇ ਹਨ ਕਿ ਜਦ ਜੀਵਨ ਭਰ ਗ਼ਾਫ਼ਲੀ ਵਿਚ ਬੀਤਿਆ, ਵਾਸ਼ਨਾ ਤ੍ਰਿਸ਼ਨਾ ਤੇ ਕੀਤੇ ਮਾੜੇ ਕਰਮ ਨਾਲ ਗਏ ਤਾਂ ਮੁਕਤੀ ਕੀਕੂੰ ਮਿਲ ਸਕਦੀ ਹੈ। ਉਹ ਤਾਂ ਜਮ ਪੁਰ ਜਾਏਗਾ, ਜੈਸਾ ਕਿ ਰਹਾਉ ਵਿਚ ਦੱਸ ਆਏ ਹਨ-'ਜਮ ਪੁਰ ਜਾਹਿਗਾ॥'

ਉਪਦੇਸ਼ ਦੀ ਧ੍ਵਨੀ ਇਹ ਹੈ ਕਿ ਹੇ ਜੀਵੋ! ਇਹ ਮਾਯਾ ਖਚਿਤ ਜੀਵਨ, ਇਹ ਪ੍ਰਭੂ ਵਿਮੁਖ ਜੀਵਨ ਨਾ ਬਸਰ ਕਰੋ। ਅਪਣੇ ਪ੍ਰਭੂ ਨਾਲ ਸਿਮਰਨ ਪਯਾਰ ਦਾ ਜੀਵਨ ਧਾਰਨ ਕਰੋ। ਜੈਸਾ ਕਿ ਰਹਾਉ ਵਿਚ ਕਿਹਾ ਹੈ:- 'ਚੇਤਿ ਰਾਮੁ॥'

**ਵਿਸ਼ੇਸ਼**-ਜਿਵੇਂ ਭਗਤ ਜੀ ਨੇ ੭ ਹਿੱਸਿਆਂ ਵਿਚ ਜ਼ਿੰਦਗੀ ਵੰਡੀ ਹੈ, ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜੀਵਨ ਨੂੰ ਦਸ ਹਿੱਸਿਆਂ ਵਿਚ ਵੰਡਿਆ ਹੈ। ਦੇਖੋ ਸ਼ਬਦ:-

ਦਸ ਬਾਲਤਣਿ ਬੀਸ ਰਵਣਿ.....॥ {ਵਾਰ ਮਾਝ ਮਹਲਾ ੧-੧}

**ਨਿਰੁਕ੍ਤ**-ਗਰਭ ਕੁੰਡਲ-ਗਰਭ ਦਾ ਘੇਰਾ, ਮਾਤਾ ਦੀ ਕੁੱਖ ਦਾ ਘੇਰਾ।

ਆਛਤ -ਹੈ ਸੀ।

ਉਰਧ ਧਿਆਨ ਲਿਵ-ਉਚੇ ਦੇ ਧਿਆਨ ਦੀ ਲਿਵ।

(ਅ) ਉਲਟਾ ਲਟਕਿਆ ਧਿਆਨੀ ਲਿਵ ਵਿਚ ਲੱਗ ਰਿਹਾ ਸੈਂ। ਪਰ ਉਰਧ ਦਾ 'ਧਧਾ' ਤੇ ਧਿਆਨ ਦਾ 'ਨਨਾ' ਸਬੰਧ ਕਾਰਕ ਵਿਚ ਹਨ ਮੁਕਤੇ ਹੋਣ ਕਰਕੇ।

ਮਿਰਤਕ ਪਿੰਡਿ-ਮਿੱਟੀ ਦੀ ਪਿੰਨੀ ਭਾਵ ਸਰੀਰ।

ਪਦ ਮਦ ਨਾ-ਪਦਵੀ ਦਾ ਮਦ (ਹੰਕਾਰ) ਨਹੀਂ ਸੀ। ਭਾਵ, ਇਸ ਸਰੀਰ ਦਾ ਤਦੋਂ ਤੈਨੂੰ ਕੋਈ ਮਾਣ ਯਾ ਅਹੰਕਾਰ ਨਹੀਂ ਸੀ।

ਸੁ ਨਾਗਾ-{ਸੁ=ਉਹ+ਤੁਰਕੀ:ਨਾਗਾ=ਨਾਂ ਹੋਣ ਦੀ ਹਾਲਤ} ਅਭਾਵ। ਉਹ ਨਹੀਂ ਸੀ। ਭਾਵ ਦਿਨੇ ਰਾਤ ਜੋ ਅਗਜਾਨ ਹੁੰਦਾ ਹੈ ਉਹ ਨਹੀਂ ਸੀ। ਭਾਵ ਇਹ ਕਿ ਤੂੰ ਜੜ੍ਹ ਨਹੀਂ ਸੈਂ ਚੇਤਨ ਸੈਂ। ਅਥਵਾ ਤੈਨੂੰ ਅਗਜਾਨ ਨਹੀਂ ਸੀ। ਧਿਆਨ ਲਗਾ ਰਹਿੰਦਾ ਸੀ (ਹਰੀ ਵਿਚ) । ਇਹ ਭਾਵ ਨਹੀਂ ਕਿ ਤੂੰ ਅਗਜਾਨੀ ਸੈਂ ਕਿਉਂਕਿ ਧਿਆਨ ਤੇ ਲਿਵ ਧਾਰੀ ਉਸ ਨੂੰ ਪਹਿਲੀ ਤੁਕ ਵਿਚ ਕਹਿ ਆਏ ਹਨ। ਸੋ ਜੜ੍ਹ ਤਾਂ ਨਹੀਂ ਸੀ ਪਰ ਲਿਵ ਲੱਗਾ ਧ੍ਯਾਨ ਮਗਨ ਸੀ।

ਪਸਾਰਿਆ-ਫੈਲਾਇਆ। ਮੋਹ ਮਾਯਾ ਵਿਚ ਦਿਲ ਖਿੰਡਾ ਖਿਲਾਰ ਦਿਤਾ ਹੈ।

ਮ੍ਰਿਤ ਮੰਡਲ-ਮਾਤ ਲੋਕ, ਮੌਤ ਵਾਪਰਨ ਵਾਲਾ ਲੋਕ, ਮਿਟੀ ਦਾ ਲੋਕ। ਤਿੰਨਾਂ ਦਾ ਭਾਵ ਮਾਤ ਲੋਕ ਹੀ ਹੈ।

ਜਨੁ-{ਹਿੰਦੀ}ਮਾਨੋ। (ਅ) ਨਹੀਂ ਤਾਂ। ਪਰ ਨਹੀਂ ਤਾਂ ਅਰਥ 'ਜਿਨ' ਦਾ ਹੁੰਦਾ ਹੈ, 'ਜਨੁ' ਦਾ ਅਰਥ ਮਾਨੋਂ ਲਗਦਾ ਹੈ। ਯਥਾ:-ਨਾਮੁ ਸੁਨਤ ਜਨੁ ਬਿਛੂਅ ਡਸਾਨਾ॥ {ਰਾਮਕਲੀ ਮਹਲਾ ੫-੩੨}

ਅਨਰਾਧਾ-{ਅਨ+ਰਾਧਾ} ਅਨਘੜ। ਮੂਰਖ।

(ਅ) ਅਨਿਰੁਧ=ਅਮੋੜ। (ੲ) ਅਨ+ਅਰਾਧਾ=ਜਿਸ ਨੇ ਅਰਾਧਨਾ ਨਹੀਂ ਕੀਤੀ। ਪਰ ਅਨਘੜ ਅਰਥ ਵਧੀਕ ਢੁਕਦਾ ਹੈ।

ਬਾਲ ਬਿਨੋਦ-ਬਾਲ ਅਵਸਥਾ ਵਿਚ ਤੂੰ ਖੇਡਾਂ ਵਿਚ ਲਗਾ।

ਚਿੰਦ ਰਸ -ਰਸਾਂ ਕਸਾਂ, ਭਾਵ ਖਾਣ ਪੀਣ ਦੇ ਫਿਕਰਾਂ ਵਿਚ ਯਾ ਚਿੰਤਨ ਵਿਚ।

ਦਾਨੇ ਇਸ ਤੁਕ ਵਿਚ ਕੁਛ ਅਧਯਾਹਾਰ ਕਰਕੇ ਤ੍ਰੈ ਅਵਸਥਾ ਬੀ ਐਉਂ ਲੈਂਦੇ ਹਨ:-

੧. ਬਾਲ ਉਮਰਾ ਵਿਚ ਖੇਡਾਂ।

੨. ਜੁਆਨੀ ਵਿਚ ਬਿਨੋਦ=ਵਿਸ਼ਯਕ ਖੇਡਾਂ ਵਿਚ।

੩. ਬੁਢਾਪੇ ਵਿਚ ਚਿੰਤਾ ਨਾਲ ਗ੍ਰਸਿਆ ਰਹਿੰਦਾ ਹੈ; ਇਸ ਪ੍ਰਕਾਰ ਸਾਰੀ ਉਮਰ ਖਿਨ ਖਿਨ ਮੋਹ ਵਿਆਪਿਆ ਰਹਿੰਦਾ ਹੈ। ਪਰ ਅਗਲੀ ਤੁਕ ਅਰਥ ਨੂੰ ਬਾਲਕ-ਪੁਣੇ ਵਲ ਵਧੇਰੇ ਲੈ ਜਾਂਦੀ ਹੈ।

ਰਸੁ ਮਿਸੁ-ਪੁਰਾਤਨ ਅਰਥ ਹੈ ਰਸ ਦੇ ਧੋਖੇ ਵਿਚ ਆਇਆ ਅਪਵਿਤ੍ਰ ਜ਼ਹਿਰ ਨੂੰ ਬੀ ਅੰਮ੍ਰਿਤ ਸਮਝਕੇ ਖਾ ਜਾਂਦਾ ਹੈ। ਪਰ 'ਰਸੁ' ਨੂੰ ਔਂਕੜ ਹੋਣ ਕਰਕੇ 'ਰਸ ਦੇ' ਅਰਥ ਨਹੀਂ ਬਣਦਾ, ਇਸ ਲਈ 'ਰਸੁ ਮਿਸੁ' ਦਾ ਅਰਥ 'ਰਸ ਕਸ' ਲਈ ਦਾ ਹੈ। ਯਥਾ:- ਅਪਵਿਤ੍ਰ ਤੇ ਜ਼ਹਿਰੀਲੇ ਰਸ ਕਸ ਅੰਮ੍ਰਿਤ ਸਮਝ ਕੇ (ਚਾਖੀ=) ਚਖਿਆ।

ਪੰਚ-ਪੰਜ, ਭਾਵ ਪੰਜ ਵਿਕਾਰ। ਪ੍ਰਗਟ-ਜ਼ਾਹਰ। ਪ੍ਰਗਟ ਹੋਕੇ।

ਸੰਜਮੁ-ਮਨ ਨੂੰ ਤੇ ਇੰਦ੍ਰਿਆਂ ਨੂੰ ਭੋਗਾਂ ਤੋਂ ਰੋਕਣਾ।

ਸੁਕ੍ਰਿਤ ਮਤਿ-ਭਲੇ ਕੰਮ ਨੂੰ ਕਰਾਉਣ ਵਾਲੀ ਬੁੱਧੀ।

ਕਾਲ ਮਤਿ ਲਾਗੀ-ਬੁਧੀ ਨੂੰ ਕਾਲੋਂ ਲੱਗ ਗਈ।

ਸਕਤਿ-ਸ਼ਕਤੀ, ਭਾਵ ਇਸਤ੍ਰੀ। ਦੇਵਤਿਆਂ ਦੀਆਂ ਵਹੁਟੀਆਂ ਨੂੰ ਸ਼ਕਤੀਆਂ ਆਖਦੇ ਹਨ, ਓਥੋਂ ਆਮ ਅਰਥ ਇਸਤ੍ਰੀ ਬੀ ਹੋਗਿਆ। ਤਰੁਣ ਤੇਜੁ-ਜੁਆਨੀ ਦਾ ਜੋਸ਼।

ਪਰ ਤ੍ਰਿਅ-ਪਰਾਈ ਇਸਤ੍ਰੀ। ਜੋਹਹਿ-ਦੇਖਦਾ ਹੈਂ, ਕਾਮ ਭਾਵਨਾ ਨਾਲ ਦੇਖਦਾ ਹੈਂ।

ਸਰੁ ਅਪਸਰੁ-ਭਲਾ ਬੁਰਾ। ਉਨਮਤ-ਮਸਤ ਹੋਇਆ ਹੋਇਆ।

ਮਹਾ ਬਿਖੁ-ਵਡਾ ਜ਼ਹਿਰ। (ਅ) ਵਿਸ਼ਿਆਂ ਵਿਚ। ਇਸ ਅਰਥ ਲਾਉਣ ਵਿਚ 'ਮਹਾ' ਨੂੰ ਕਾਮ ਨਾਲ ਲਾਉਂਦੇ ਹਨ। ਸੰਪਤਿ-ਦੌਲਤ।

ਭਗ ਮੁਖਿ-ਭਗ =ਸ੍ਰੇਸ਼ਟ। ਮੁਖਿ=ਮੁਖੀ=ਉੱਤਮ । ਸ੍ਰੇਸ਼ਟ ਤੇ ਉੱਤਮ ਜਨਮ ਗੁਆ ਲੈਂਦਾ ਹੈ ਕਿ ਕੋਈ ਮਰ ਰਿਹਾ ਹੈ ਤੇ ਇਹ ਨੀਚ ਉਸਦੀ ਦੌਲਤ ਸਾਂਭਣ ਦੇ ਫਿਕਰ ਵਿਚ ਲਗਦਾ ਹੈ। (ਅ) ਇਸਤ੍ਰੀ ਦੇ ਗੁਪਤ ਇੰਦ੍ਰੇ ਨੂੰ 'ਭਗ' ਆਖਦੇ ਹਨ ਉਸ ਤੋਂ ਕਾਮ ਭੋਗ ਤੇ ਮੁਖਿ ਤੋਂ ਮੁਰਾਦ ਮੂੰਹ ਨਾਲ ਖਾ ਪੀ ਕੇ ਜੋ ਰਸ ਪ੍ਰਾਪਤ ਹੁੰਦੇ ਹਨ, ਇਨ੍ਹਾਂ ਵਿਚ ਜਨਮ ਗੁਆ ਲੈਂਦਾ ਹੈ। ਪਰ ਪ੍ਰਸੰਗ ਚਲ ਰਿਹਾ ਹੈ ਪਰਾਏ ਧਨ ਦੀ ਸੋਚਣ ਦਾ, ਜਦ ਕੋਈ ਮਰ ਰਿਹਾ ਹੈ। ਐਸੀ ਸੋਚ ਨੂੰ ਜਨਮ ਬਿਰਥਾ

ਗੁਆਣਾ ਕਹਿਣ ਵਿਚ ਤਾਂ ਉੱਚ ਆਚਰਣੀਯ ਖ਼ੂਬੀ ਦੱਸੀ ਹੈ, ਏਥੇ ਇਸਤ੍ਰੀ ਦੇ ਅੰਗਾਂ ਵਲ ਇਸ਼ਾਰੇ ਦਾ ਮੌਕਾ ਪ੍ਰਸੰਗਕ ਸਹੀ ਨਹੀਂ ਪੈਂਦਾ।

ਪੁੰਡਰ-{ਸੰਸ:, ਪੁੰਡ੍ਰੀਕੰ=ਚਿਟਾ ਕਮਲ} ਪੁੰਡਰ ਕੁਸਮ =ਚਿੱਟਾ ਕਵਲ ਫੁਲ; ਅੰਨਵਯ ਐਉਂ ਹੈ:-ਪੁੰਡਰ ਕੁਸਮ ਤੇ ਧਉਲੇ ਕੇਸ। ਕੇਸ ਚਿਟੇ ਕਮਲ ਨਾਲੋਂ ਬੀ ਧਉਲੇ (=ਚਿਟੇ) ਹੋ ਜਾਂਦੇ ਹਨ। ਮਰਾਠੀ ਵਿਚ 'ਪਾਂਡਰੋ ਕਮਲ' ਚਿੱਟੇ ਕਮਲ ਨੂੰ ਕਹਿੰਦੇ ਹਨ, ਏਥੇ ਆਇਆ ਹੈ ਪੁੰਡਰ ਕੁਸਮ। ਸੋ ਪੁੰਡਰ ਦਾ ਅਰਥ ਚਿਟਾ ਕਮਲ ਬੀ ਹੈ ਤੇ ਮੁਹਾਵਰੇ ਵਿਚ 'ਚਿਟਾ' ਬੀ ਅਰਥ ਹੋ ਗਿਆ ਹੈ।

ਗੁਰਬਾਣੀ ਵਿਚ ਬੀ ਹੈ:-

ਕਕੈ ਕੇਸ ਪੁੰਡਰ ਜਬ ਹੂਏ...'॥ {ਆਸਾ ਮ: ੧-ਪਟੀ ਲਿਖੀ}

ਲੋਚਨ-ਅਖਾਂ, ਨੈਣ। ਸ੍ਰਮਹਿ -ਸ੍ਰਵਦੇ ਹਨ। ਵਗਦੇ ਹਨ।

ਪਵਸਿ -ਪੈ ਜਾਂਦੀ ਹੈ।ਭਾਵ ਹੈ ਕਾਮਨਾ ਰੇੜਕਾ ਆ ਪਾਉਂਦੀ ਹੈ।

ਮਾਧਾਣੀ-ਮਧਾਣੀ। ਮਧਾਣੀ ਪੈਣ ਤੋਂ ਅਰਥ ਰੇੜਕਾ ਪਾਉਣਾ ਤੇ ਭਾਵ ਹੈ ਘਬਰਾ ਪਾਉਂਦੀ ਹੈ।

ਬਿਖੈ-ਵਿਖੇਪਤਾ। (ਅ) ਬਿਖੈ ਦਾ ਅਰਥ 'ਵਿਚ' ਲਾਕੇ ਐਉਂ ਕਰਦੇ ਹਨ: ਮਤਿ ਵਿਚ ਪਾਵਸ ਕਾਲੋਂ ਪੈ ਜਾਂਦੀ ਹੈ। (ੲ) ਵਿਸ਼ਿਆਂ ਦੀ। ਮਤਿ ਵਿਚ ਵਿਸ਼ਿਆਂ ਦੀ ਵਰਖਾ ਲਹਿ ਪੈਂਦੀ ਹੈ।

ਪਾਵਸਿ-{ਸੰਸ:, ਪ੍ਰਾਵ੍ਰਿਖ੍। ਪ੍ਰਾ:, ਪਾਉਸ, ਹਿੰਦੀ, ਪਾਵਸਿ, ਪਾਵਸ} ਬਰਸਾਤ। ਬਰਸਾਤ ਵਿਚ ਬਦਲਾਂ ਦੀ ਕਾਲੋਂ ਅਸਮਾਨਾਂ ਵਿਚ ਆ ਜਾਂਦੀ ਹੈ। ਕਾਲੋਂ ਤੋਂ ਮੁਰਾਦ ਚਿਤ ਬ੍ਰਿਤੀ ਵਿਚ ਵਿਖੇਪਤਾ ਤੋਂ ਹੈ। ਬਰਸਾਤ ਦੇ ਅਖ਼ੀਰ ਕਮਲ ਕੁਮਲਾਉਣ ਲੱਗ ਪੈਂਦੇ ਹਨ।

ਅਵਗਤਿ-ਜੋ ਜਾਣਿਆਂ ਨਾ ਜਾਏ ਸੋ ਈਸ਼੍ਵਰ। ਅਵਗਤਿ ਬਾਣਿ=ਈਸ਼੍ਵਰੀਯ ਬਾਣੀ-ਨਾਮ। (ਅ) ਅਵਗਤਿ=ਜੋ ਚੰਗੀ ਤਰ੍ਹਾਂ ਜਾਣਿਆ ਗਿਆ ਭਾਵ ਹੈ ਗਜਾਨ। ਨਿਸਚਯ ਆਤਮਿਕ ਗਜਾਨ। ਅਵਗਤਿ ਬਾਣਿ-ਨਿਸਚਯ ਗਜਾਨ (ਪ੍ਰਦਾਤੀ) ਬਾਣੀ, ਸੋ ਹੈ 'ਨਾਮ' ਯਾ ਉਹ ਬਾਣੀ ਜੋ ਗਜਾਨ ਮਯ ਹੈ। ਨਿਸਚਯ ਆਤਮਿਕ ਗਜਾਨ ਮਈ ਬਾਣੀ ਛੱਡੀ ਰਖੀ ਸੂ ਤੇ ਮਰਨਾਊ (=ਅਨਿਸਚੇ) ਜਗਤ ਨੂੰ ਲਗਾ ਰਿਹਾ ਹੈ।

ਪੰਜਵੇਂ ਅੰਕ ਦੀਆਂ ਤੁਕਾਂ ਦੇ ਅਰਥ ਹੋਰ ਤਰ੍ਹਾਂ ਬੀ ਲਗਦੇ ਹਨ, ਖਾਸ ਕਰ ਪਹਿਲੀ ਤੇ ਦੂਸਰੀ ਤੁਕ ਵਿਚ ਤੇ 'ਦੇਖਿ' ਦਾ ਲਗਾਉ ਕਿਸ ਪਾਸੇ ਹੈ ਜੋ ਇਸ ਪ੍ਰਕਾਰ ਹਨ:-

ਨਿਕੁਟੀ=ਨਿੱਕੀਆਂ ਦੇਹਾਂ (ਭਾਵ ਬਚਿਆਂ ਦੇ ਸਰੀਰਾਂ) ਨੂੰ ਦੇਖਕੇ ਇਸਦੇ ਮਨ ਵਿਚ (ਧੁਨਿ ਉਪਜੇ) ਖਯਾਲ ਆਉਂਦਾ ਹੈ, ਤੇ ਉਨ੍ਹਾਂ ਨਾਲ ਮਾਨ ਕਰਦਾ ਹੈ ਪਰ ਉਹ ਸਮਝਦੇ ਹੀ ਨਹੀਂ (ਕਿ ਬੁੱਢਾ ਕੀ ਪਿਆ ਬਕਦਾ ਹੈ)।

(ਅ) (ਨਿਕੁਟੀ) ਨੇੜੇ ਆਇਆਂ (ਯਾ ਨੇੜੇ ਦੇ ਸੰਬੰਧੀਆਂ) ਨੂੰ ਦੇਖਕੇ 'ਧੁਨਿ ਉਪਜੇ' =ਬੁਢੇ ਦੇ ਮੂੰਹ ਤੋਂ (ਮੱਧਮ) ਆਵਾਜ਼ ਨਿਕਲਦੀ ਹੈ, ਜਿਸ ਵਿਚ ਉਹ ਅਪਣੇ ਉਨ੍ਹਾਂ ਉਤੇ ਕੀਤੇ ਉਪਕਾਰਾਂ ਤੇ ਮਾਨ ਕਰਦਾ ਹੈ, ਪਰ ਓਹ ਇਸਦੀ ਗਲ ਗੌਲਦੇ ਹੀ ਨਹੀਂ। ਇਸੀ ਤਰ੍ਹਾਂ ਨਿਕੁਟੀ ਦੇ ਅਰਥ ਨੇੜੇ ਯਾਂ ਨਿਕੇ ਕਰਕੇ ਮਾਨ ਕਰਨ ਤੇ ਨਾ ਬੁੱਝਣ ਦੀ ਬੀ ਵਿਲਖਣ ਸੰਭਾਵਨਾ ਨਾਲ ਹੋਰ ਹੋਰ ਅਰਥ ਬੀ ਕੀਤੇ ਜਾਂਦੇ ਹਨ। ਪਰ ਨਿਕੁਟੀ ਦੇ ਕਕੇ ਨੂੰ ਔਂਕੜ ਹੈ। ਨਿਕੁਟੀ ਦਾ ਨੇੜੇ ਅਰਥ ਕਰਨ ਲਈ ਇਹ ਨਹੀਂ ਚਾਹੀਦਾ, ਯਥਾ:-ਸੇਵਕ ਕਉ ਨਿਕਟੀ ਹੋਇ ਦਿਖਾਵੈ॥

{ਆਸਾ ਮਹਲਾ ੫-੧੨੯

ਇਥੇ ਅਰਥ ਨੇੜੇ ਹੈ ਤੇ ਕਕੇ ਨੂੰ ਔਂਕੜ ਨਹੀਂ ਹੈ। ਇਸੀ ਤਰ੍ਹਾਂ ਨਿਕੁਟੀ ਦਾ ਨਿਕੜਾ ਅਰਥ ਬੀ ਕਕੇ ਦਾ ਔਂਕੜ ਰੋਕਦਾ ਹੈ।

ਪ੍ਰਸੰਗ ਬੁੱਢੇ ਦਾ ਚਲ ਰਿਹਾ ਹੈ ਤੇ ਹੁਣ ਉਸਦੀ ਹੋਰ ਨਿਤਾਣੀ ਹੋ ਗਈ ਦੇਹ ਦਾ ਚੱਲਣ ਲੱਗਾ ਹੈ। ਨੇੜੇ ਦੇ ਸਾਕਾਂ ਯਾ ਨਿੱਕਿਆਂ ਦਾ ਸੰਬੰਧ ਦਿੱਸ ਨਹੀਂ ਪੈਂਦਾ। ਫੇਰ 'ਦੇਖਿ' ਪਦ ਬੁੱਢੇ ਵਲ ਲਾਕੇ ਅਰਥ ਕਰਨ ਵਿਚ ਕਠਨਤਾ ਪੈਦਾ ਹੋ ਜਾਂਦੀ ਹੈ। 'ਦੇਖਿ' ਪਦ ਬੁੱਢੇ ਵਲ ਨਹੀਂ ਲਗਦਾ ਕਿਉਂਕਿ ਅਗਲੀ ਤੁਕ ਵਿਚ ਬੁੱਢੇ ਨੂੰ 'ਲੋਚਨ ਕਛੂ ਨ ਸੂਝੈ' ਕਿਹਾ ਹੈ, ਤਾਂਤੇ 'ਦੇਖਿ' ਪਦ ਉਸ ਦੀ ਦੇਹ ਨੂੰ ਨਿਕਟੀ ਹੋਈ ਦੇਖਕੇ ਦੇਖਣ ਵਾਲਿਆਂ ਤੇ ਲਗਦਾ ਹੈ ਤੇ ਉਨ੍ਹਾਂ ਤੋਂ ਧੁਨਿ ਉਪਜਦੀ ਹੈ। ਹੁਣ ਨਿਕੁਟੀ ਦਾ ਅਰਥ ਕੀ ਹੈ? ਨਿ=ਵਿਸ਼ੇਸ਼ ਕਰਕੇ, ਵਧੀਕ। 'ਕੁਟੀ' ਕੁੜੀ ਦਾ ਰੂਪ ਹੈ। ਕੁੜੀ ਪਦ ਕੁੜਨਾ ਤੋਂ ਬਣਦਾ ਹੈ। ਕੁੜਨਾ ਦਾ ਅਰਥ ਹੈ ਝੁਕ ਜਾਣਾ ਤੇ ਝੁਰੜ ਮੁਰੜ ਹੋ ਜਾਣਾਂ। ਨਿਕੁਟੀ=ਵਿਸ਼ੇਸ਼ ਕਰਕੇ (ਯਾ ਵਧੀਕ) ਕੁੜੀ ਹੋਈ, ਕੁੜੀ ਹੋਈ ਯਾ ਝੁਰੜ ਮੁਰੜ ਹੋਈ ਹੋਈ।

ਜੇ 'ਧੁਨਿ ਉਪਜੈ' ਨੂੰ ਬੁੱਢੇ ਵਲ ਲਾਕੇ ਤੇ ਨਿਕੁਟੀ ਦੇ ਅਰਥ ਕੁੜ ਗਈ ਲਾਕੇ 'ਦੇਖਿ' ਅਰਥ ਬੁੱਢੇ ਵਲ ਲਾਏ ਜਾਣ ਕਿ ਉਹ ਆਪਣੀ ਦੇਹ ਨੂੰ ਝੁਰੜੀ ਮੁਰੜੀ ਦੇਖਕੇ ਮੱਧਮ ਆਵਾਜ਼ ਵਿਚ ਬੋਲਦਾ ਹੈ ਤਾਂ ਅਗਲੀ ਤੁਕ ਵਿਚ ਬੁੱਢਾ ਅੰਨ੍ਹਾ ਹੋ ਗਿਆ ਦੱਸਿਆ ਹੈ।

ਧੁਨਿ ਉਪਜੈ=ਆਵਾਜ਼ ਉਪਜਦੀ ਹੈ। ਆਵਾਜ਼ ਨਿਕਲਦੀ ਹੈ। ਇਹ ਪਦ ਬੀ ਲੋਕਾਂ ਵਲ ਲਗ ਕੇ ਅਰਥ ਸਪਸ਼ਟ ਹੁੰਦਾ ਹੈ।

'ਜੀਵਨ ਪਦ' ਦੇ ਅਰਥ ਜੀਵਨ ਪਦਵੀ ਕਰਕੇ ਨਿਰਾ ਜੀਵਣਾ ਬੀ ਕਰ ਲਈਦਾ ਹੈ ਤੇ ਯਾ ਜੀਵਨ ਦਾ ਦਰਜਾ ਬੀ ਕਰ ਲਈਦਾ ਹੈ। ਭਾਵ ਮਾਨੁੱਖੀ ਜੀਵਨ ਤੋਂ ਹੀ ਹੈ। ਪਰ 'ਪਦ' ਦੇ ਕੋਈ ਦਸ ਅਰਥ ਸੰਸਕ੍ਰਿਤ ਵਿਚ ਹਨ, ਜਿਨ੍ਹਾਂ ਵਿਚ ਇਕ 'ਬਚਾਉ' ਅਰਥ ਹੈ ਜੋ ਇਥੇ ਢੁਕਦਾ ਹੈ।

## {ਸਿਰੀ ਰਾਗੁ ਭਗਤ ਬਾਣੀ, ਰਵਿਦਾਸ-੫}

# ਰਵਿਦਾਸ

ਆਪ ਜੀ ਵੈਸ਼ਨਵ ਭਗਤ ਹੋਏ ਹਨ। ਜ਼ਾਤਿ ਦੇ ਚਮਾਰ ਸਨ। ਆਪ ਨੇ ਆਪਣੀ ਬਾਣੀ ਵਿਚ ਆਪਣੀ ਜ਼ਾਤ ਚਮਾਰ ਦੱਸੀ ਹੈ। ਆਪ ਦਾ ਵਾਸਾ ਬਨਾਰਸ ਵਿਚ ਸੀ, ਇਹ ਗੱਲ ਬੀ ਆਪ ਦੀ ਬਾਣੀ ਵਿਚ ਆਈ ਹੈ:-

'ਫਿਰਹਿ ਅਜਹੁ ਬੰਨਾਰਸੀ ਆਸ ਪਾਸਾ'॥ {ਮਲਾਰ ਰਵਿਦਾਸ ਜੀ-੨}

ਇਹ ਬੀ ਸ੍ਰੀ ਰਾਮਾਨੰਦ ਜੀ ਦਾ ਚੇਲਾ ਸੀ, ਜਿਸ ਦੇ ਕਬੀਰ ਜੀ ਚੇਲੇ ਸਨ। ਰਵਿਦਾਸ ਕਬੀਰ ਜੀ ਦੇ ਸਮੇਂ ਹੀ ਹੋਇਆ ਹੈ। ਆਪਣੀ ਪ੍ਰੇਮਾ ਭਗਤੀ ਤੇ ਉੱਚੀ ਆਤਮਕ ਅਵਸਥਾ ਕਰਕੇ ਵੈਸ਼ਨਵ ਭਗਤਾਂ ਵਿਚ ਸ਼ਾਮਲ ਹੋ ਗਿਆ। ਉੱਚ ਜਾਤੀਆਂ ਵਾਲੇ ਆਪ ਅੱਗੇ ਨੀਉਂਦੇ ਸਨ, ਇਹ ਗੱਲ ਬੀ ਆਪ ਨੇ ਆਪਣੀ ਬਾਣੀ ਵਿਚ ਦੱਸੀ ਹੈ:-

ਜਾ ਕੇ ਕੁਟੰਬ ਕੇ ਢੇਢ ਸਭ ਢੋਰ ਢੋਵੰਤ ਫਿਰਹਿ ਅਜਹੁ ਬੰਨਾਰਸੀ ਆਸ ਪਾਸਾ॥<br>ਆਚਾਰ ਸਹਿਤ ਬਿਪ੍ਰ ਕਰਹਿ ਡੰਡਉਤਿ ਤਿਨ ਤਨੈ ਰਵਿਦਾਸ ਦਾਸਾਨ ਦਾਸਾ॥੩॥੨॥

{ਮਲਾਰ ਰਵਿਦਾਸ ਜੀ-੨}

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਰਵਿਦਾਸ ਜੀ ਬਾਬਤ ਲਿਖਿਆ ਹੈ:-

ਰਵਿਦਾਸ ਧਿਆਏ ਪ੍ਰਭ ਅਨੂਪ॥ {ਬਸੰਤ ਮ: ੫ ਅਸਟ:-੧}

**ਪ੍ਰਾਕ੍ਥਨ-** ਇਹ ਸ਼ਬਦ ਭਗਤ ਰਵਿਦਾਸ ਜੀ ਦਾ ਹੈ। ਇਸ ਵਿਚ ਲਾਡਮਈ ਅਰਦਾਸ ਰੂਪ ਪ੍ਰੇਮਾ ਭਗਤੀ ਨਾਲ ਪਰਾ ਭਗਤੀ ਦਾ ਰੂਪ ਦੱਸਿਆ ਹੈ, ਯਾ ਇਉਂ ਕਹੀਏ ਕਿ ਭਗਤੀ ਤੇ ਗਯਾਨ ਦੋਹਾਂ ਦਾ ਸਮਾਧਾਨ ਕੀਤਾ ਹੈ। ਇਸ ਸ਼ਬਦ ਸੰਬੰਧੀ ਇਕ ਉਥਾਨਕਾ ਗਯਾਨੀ ਸਜਣ ਵਰਣਨ ਕੀਤਾ

ਕਰਦੇ ਹਨ; ਜੋ ਇਹ ਹੈ ਕਿ ਭਗਤ ਜੀ ਦੇ ਕਿਸੇ ਸਮਾਧੀ ਸਮੇਂ ਸਰਗੁਣ ਸਰੂਪ ਦੇ ਦਰਸ਼ਨ ਹੋਏ ਤਾਂ ਦਰਸ਼ਨ ਦਾਤੇ ਨੇ ਪ੍ਰੀਖਯਾ ਲਈ ਰਵਿਦਾਸ ਦੀ ਜ਼ਾਤ ਚਮਾਰ ਹੋਣ ਕਰਕੇ ਕੁਛ ਛੂਤ ਅਛੂਤ ਦੀ ਘ੍ਰਿਣਾ ਜਤਲਾਈ; ਉਸ ਸਮੇਂ ਇਹ ਅਰਦਾਸ ਆਪ ਨੇ ਕਰਕੇ ਦਰਸ਼ਨ ਦਾਤੇ ਨੂੰ ਪ੍ਰਸੰਨ ਕੀਤਾ।

| ਮੂਲ | ਅਰਥ |
|---|---|
| **ਸਿਰੀ ਰਾਗੁ ॥** | |
| **ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ ॥ ਕਨਕ ਕਟਿਕ ਜਲ ਤਰੰਗ ਜੈਸਾ ॥੧॥** | (ਹੇ ਅਨੰਤ!) ਤੇਰੇ (ਅਤੇ) ਮੇਰੇ ਵਿਚ (ਯਾ) ਮੇਰੇ (ਅਤੇ) ਤੇਰੇ ਵਿਚ ਫਰਕ ਕਿਹੋ ਜੇਹਾ ਹੈ? {ਉੱਤਰ:} ਜੈਸਾ ਕਿ ਸੋਨੇ ਤੇ (ਸੋਨੇ ਦੇ) ਕੜੇ ਵਿਚ ਹੈ, (ਯਾ ਜੋ ਫਰਕ) ਜਲ ਤੇ ਉਸ ਦੀ ਲਹਿਰ ਵਿਚ ਹੈ। (ਜੇ ਕਿਹਾ ਜਾਏ ਕਿ ਮੈਂ ਪਾਪਮਯ ਹਾਂ ਤੇ ਆਪ ਸ਼ੁਧ ਹੋ ਤਾਂ ਇਸ ਕਰਕੇ ਮੈਂ ਅਸ਼ੁਧ ਹੋਣ ਕਰਕੇ ਸ਼ੁਧ ਨੂੰ ਪ੍ਰਾਪਤ ਨਹੀਂ ਹੋ ਸਕਦਾ ਤਾਂ ਠੀਕ ਹੈ, |
| **ਜਉ ਪੈ ਹਮ ਨ ਪਾਪ ਕਰੰਤਾ ਅਹੇ ਅਨੰਤਾ ॥ ਪਤਿਤ ਪਾਵਨ ਨਾਮੁ ਕੈਸੇ ਹੁੰਤਾ ॥ ੧ ॥ ਰਹਾਉ ॥** | ਪਰ ਮੈਂ ਭਗਤੀ ਜੋ ਕਰ ਰਿਹਾ ਹਾਂ ਸ਼ੁਧ ਹੋਣ ਵਾਸਤੇ ਹੀ ਕਰ ਰਿਹਾ ਹਾਂ। ਸੋ ਆਪ ਇਹ ਬੀ ਵੀਚਾਰ ਕਰ ਲਓ ਕਿ) ਜੇ ਕਦੇ ਮੈਂ ਪਾਪ ਨਾ ਕਰਦਾ (ਤਾਂ ਆਪ ਦਾ) ਨਾਮ, ਹੇ ਅਨੰਤ ਜੀ! ਪਤਿਤ ਪਾਵਨ ਕੀਕੂੰ ਪੈਂਦਾ? ॥੧॥ ਰਹਾਉ॥ |
| **ਤੁਮ੍ ਜੁ ਨਾਇਕ ਆਛਹੁ ਅੰਤਰਜਾਮੀ॥ ਪ੍ਰਭ ਤੇ ਜਨੁ ਜਾਨੀਜੈ ਜਨ ਤੇ ਸੁਆਮੀ ॥੨॥** | ਹੇ ਅੰਤਰਜਾਮੀ! ਤੁਸੀਂ (ਸਾਡੇ) ਮਾਲਕ ਜੁ ਹੋਏ (ਤਾਂ ਅਸੀਂ ਤੁਹਾਡੇ ਦਾਸ ਹੋਏ, ਹੁਣ ਇਹ ਗਲ ਪ੍ਰਗਟ ਹੀ ਹੈ ਕਿ) ਮਾਲਕ ਤੋਂ ਦਾਸ ਜਾਣਿਆ ਜਾਂਦਾ ਹੈ (ਤੇ) ਦਾਸ ਤੋਂ ਮਾਲਕ ਜਾਣਿਆ ਜਾਂਦਾ ਹੈ॥੨॥ |
| **ਸਰੀਰੁ ਅਰਾਧੈ ਮੋ ਕਉ ਬੀਚਾਰੁ ਦੇਹੂ ॥ ਰਵਿਦਾਸ ਸਮ ਦਲ ਸਮਝਾਵੈ ਕੋਊ ॥ ੩ ॥** | ਮੈਨੂੰ (ਇਹ) ਵੀਚਾਰ ਦੇਹ ਕਿ (ਮੇਰਾ) ਸਰੀਰ (ਤੇਰੀ) ਅਰਾਧਨਾ ਕਰਦਾ ਰਹੇ*।(ਪਰ) ਹੇ ਰਵਿਦਾਸ (ਮੰਗ ਕਿ) ਕੋਈ (ਗੁਰਮੁਖ ਤੈਨੂੰ) ਨਿਖੇੜਵੀਂ ਸਮਤਾ-ਸਮਝਾ ਦੇਵੇ॥੩॥ |

**ਵਯਾਖਯਾ**- ਭਾਵ ਕੜੇ ਤੇ ਸੋਨੇ ਵਿਚ ਜੋ ਸਮਤਾ ਹੈ ਓਹ ਕੜੇ ਦੀ ਉਪਾਧੀ ਨੂੰ ਨਖੇੜਿਆਂ, ਤੇ ਜਲ ਤ੍ਰੰਗ ਦੀ ਜੋ ਸਮਤਾ ਹੈ ਓਹ ਵਾਯੂ ਦੀ ਉਪਾਧੀ ਨੂੰ ਨਖੇੜਿਆਂ ਸਮਝੇ ਪੈ ਜਾਂਦੀ ਹੈ। ਭਗਤ ਜੀ ਦਾ ਆਸ਼ਯ ਇਹ ਹੈ ਕਿ ਸਰੀਰ ਦੀ ਉਪਾਧੀ ਕਰਕੇ ਭਗਤੀ ਕਰਨੀ ਉਚਿਤ ਹੈ ਤੇ ਈਸ਼੍ਵਰ ਆਰਾਧਨਾ ਵਿਚ ਰਹਿਣਾ ਬਣਦਾ ਹੈ, ਪਰ ਬੁੱਧੀ ਵਿਚ ਨਿਸਚਾ ਸਮਤਾ ਦਾ ਚਾਹੀਦਾ ਹੈ। ਜੋ ਸਮਤਾ ਕਿ ਅਸਮਤਾ ਪੈਦਾ ਕਰਨ ਵਾਲੀ ਉਪਾਧੀ ਨੂੰ ਨਿਖੇੜ ਦਿਤਿਆਂ ਸਮਝੇ ਪੈ ਜਾਂਦੀ ਹੈ।

ਸ਼ਬਦ ਵਿਚ ਭਗਤ ਜੀ ਨੇ ਜੀਵ ਤੇ ਅਨੰਤ ਵਿਚ ੪ ਫਰਕ ਦਰਸਾਏ ਹਨ:-

੧. ਸੋਨੇ ਤੇ ਸੋਨੇ ਦੇ ਕੜੇ ਵਾਲਾ     ੨. ਜਲ ਤੇ ਜਲ ਤਰੰਗ ਵਾਲਾ।

੩. ਸੁਧ ਤੇ ਅਸੁਧ ਵਾਲਾ।     ੪. ਜਨ ਤੇ ਪ੍ਰਭੂ ਵਾਲਾ।

ਇਨ੍ਹਾਂ ਚੌਹਾਂ ਨੂੰ ਅਖੀਰਲੀਆਂ ਸਤਰਾਂ ਵਿਖੇ ਦੋ ਭਾਗਾਂ ਵਿਚ ਵੰਡ ਦਿਤਾ ਹੈ।

੧. ਸੁਧ ਅਸੁਧ ਵਾਲਾ ਤੇ ਜਨ ਤੇ ਸੁਆਮੀ ਵਾਲਾ ਫਰਕ ਤਾਂ ਸਾਨੂੰ ਭਗਤੀ ਵਿਚ ਰਖੇ,

---

*ਕੀਰਤਨ ਨਾਮੁ ਸਿਮਰਤ ਰਹਉ ਜਬ ਲਗੁ ਘਟਿ ਸਾਸੁ॥ {ਬਿਲਾਵਲ ਮ:੫-੭੧}
ਭਾਵ ਜਦ ਤਕ ਸਰੀਰ ਹੈ ਭਗਤੀ ਵਿਚ ਰਹਿਕੇ ਤੇਰੀ ਆਰਾਧਨਾ ਕਰਦਾ ਰਹਾਂ।

ਕਿਉਂਕਿ ਸਰੀਰ ਨੇ ਏਹ ਫਰਕ ਪਾਏ ਹਨ ਇਸ ਕਰਕੇ ਸਰੀਰ ਕਰਕੇ ਤਾਂ ਆਰਾਧਨਾ ਵਿਚ ਰਹੀਏ।

੨. ਕਨਕ ਕਟਕ ਤੇ ਜਲ ਤ੍ਰੰਗ ਵਾਲੇ ਭੇਦ ਸਾਡੀ ਸਮਝ ਨੇ ਪਾਏ ਹਨ; ਇਸ ਨੂੰ ਨਿਖੇੜਵੀਂ ਸਮਤਾ ਨਾਲ ਸਮਝ ਯਾ ਬੁੱਧੀ ਵਿਚ ਦੂਰ ਕਰਕੇ ਸਮਤਾ ਦੇ ਨਿਸਚੇ ਵਿਚ ਰਹੀਏ।

**ਨਿਰੁਕ੍ਤ**- ਤੋਹੀ-ਤੇਰੇ ਵਿਚ। ਮੋਹੀ-ਮੇਰੇ ਵਿਚ।

ਅੰਤਰੁ-{ਸੰਸ:, ਅੰਤਰ}ਵਿੱਥ, ਫਰਕ। ਕਨਕ-{ਸੰਸ:, ਕਨਕੰ} ਸੋਨਾ।

ਕਟਿਕ-{ਸੰਸ:, ਕਟਕ:} ਕੜਾ। ਤਰੰਗ-{ਸੰਸ:, ਤ੍ਰੰਗ} ਲਹਿਰ।

ਅਨੰਤ-{ਸੰਸ:, ਅਨੰਤ} ਜਿਸਦਾ ਅੰਤ ਨਾ ਹੋਵੇ।ਅੰਤ ਰਹਿਤ ਪਾਰਬ੍ਰਹਮ। ਅਨੰਤਾ=ਹੇ ਅਨੰਤ!

ਪਤਿਤ ਪਾਵਨ-ਪਾਪਾਂ ਵਿਚ ਗਿਰੇ ਹੋਇਆਂ ਨੂੰ ਪਵਿਤ੍ਰ ਕਰਨ ਵਾਲਾ। ਪਾਪੀਆਂ ਨੂੰ ਨਿਸ਼ਪਾਪ ਕਰਨੇ ਵਾਲਾ। ਵਾਹਿਗੁਰੂ ਦਾ ਇਕ ਵਿਸ਼ੇਸ਼ਨ ਹੈ। ਕਿਉਂ ਜੋ ਓਹ ਪਾਪੀਆਂ ਨੂੰ ਬਖਸ਼ ਕੇ ਸ਼ੁੱਧ ਕਰ ਲੈਂਦਾ ਹੈ।

ਹੁੰਤਾ-ਹੁੰਦਾ ਨਾਇਕ-{ਨਾਯਕ} ਮਾਲਕ। ਸੁਆਮੀ।

ਆਛਹ-ਹੋ। ਜਾਨੀਜੈ-ਜਾਣੀਦਾ ਹੈ।

ਸਰੀਰੁ ਅਰਾਧੈ-ਸਰੀਰ ਤੋਂ ਭਾਵ ਮਨ ਇੰਦ੍ਰੇ ਸਮੇਤ ਸਰੀਰ ਹੈ।

ਭਗਤ ਦਾ ਇਸ ਪਦ ਦੇ ਕਹਿਣ ਵਿਚ ਇਕ ਕਟਾਖਜ ਹੈ ਕਿ ਮਨ ਐਸੀ ਅਰਾਧਨਾ ਕਰੇ ਕਿ ਕੇਵਲ ਮਨ ਹੀ ਬ੍ਰਹਮਾਕਾਰ ਨਾ ਹੋ ਜਾਵੇ ਇੰਦ੍ਰੇ ਤੇ ਸਰੀਰ ਬੀ ਬ੍ਰਹਮਾਕਾਰ ਹੋ ਜਾਣ।

ਸਮ-ਸਮਤਾ। ਦਲ-{ਸੰਸ:, ਦਲ੍=ਕੱਟਣਾ, ਨਿਖੇੜਨਾ, ਜੁਦਾ ਕਰਨਾ} ਨਿਖੇੜਵੀਂ, ਵਿਤ੍ਰੇਕਵੀਂ।

ਸਮ ਦਲ-ਸਮਤਾ (ਜੋ ਸਰੂਪ ਤੇ ਉਪਾਧੀ ਦੇ) ਨਿਖੇੜਿਆਂ (ਸਮਝੇ ਪੈ ਜਾਵੇ)।

ਇਸ ਪਦ ਨੇ ਕਈ ਵੇਰ ਅਰਥ ਕਰਨ ਵਿਚ ਕਠਨਾਈ ਪਾਈ ਹੈ ਜੋ ਕਈ ਭਾਵਾਂ ਨਾਲ ਹੱਲ ਕੀਤੀ ਜਾਂਦੀ ਹੈ। ਯਥਾ:-

(ੳ) ਕੋਈ ਮੈਨੂੰ ਸਮਝਾਵੇ ਕਿ ਦਲਾਂ ਵਿਚ (ਭਾਵ ਸਮੂਹ ਵਿਚ) ਸਾਂਈਂ ਸਮ ਹੈ (ਇਕੋ ਜਿਹਾ ਵਯਾਪਕ) ਹੈ।

(ਅ) ਸਮ=ਸਮਤਾ। ਦਲ=ਢੇਰ, ਸਮੂਹ। ਮੈਨੂੰ ਕੋਈ ਉਹ ਸਮਝਾਵੇ ਜੋ ਅਨੰਤ ਨਾਲ ਸਮ ਦਲ (ਇਕੋ ਢੇਰ ਦੀ ਸ਼ੈ) ਹੋਵੇ, ਭਾਵ ਕੋਈ ਹਰੀ ਸਰੂਪ ਸੰਤ ਉਪਦੇਸ਼ ਕਰੇ।

(ੲ) ਦਲ ਦਾ ਅਰਥ ਦਲਨਾ ਬੀ ਹੈ। ਕੋਈ ਸਾਧੂ ਰਵਿਦਾਸ ਨੂੰ ਸਮਝਾਵੇ ਜਿਸ ਨੇ ਦਲ ਸਿੱਟੇ ਹੋਣ (ਸਰੀਰ ਦੇ ਪਾਪ ਤੇ ) ਸਮ ਹੋ ਗਿਆ ਹੋਵੇ।

(ਸ) ਦਲ=ਦ੍ਵੈਤ, ਸਮ=ਸਮਾ ਰਿਹਾ ਹੈ, ਜੋ ਦ੍ਵੈਤ ਵਾਲੇ ਸੰਸਾਰ ਵਿਚ ਸਮਾ ਰਿਹਾ ਹੈ।

ਪਰੰਤੂ ਭਗਤ ਜੀ ਪਹਿਲੀ ਤੁਕ ਵਿਚ ਆਖੇ ਸਿਧਾਂਤ ਵਲ ਸੈਨਤ ਸੱਟਕੇ ਭਗਤੀ ਅਰ ਗਯਾਨ ਦਾ ਸੰਮੇਲਨ ਦਿਖਾ ਰਹੇ ਹਨ ਤੇ 'ਪਰਾ ਭਗਤੀ' ਦਾ ਰੂਪ ਨਿਰੂਪਣ ਕਰ ਰਹੇ ਹਨ, ਇਹ ਪਹਿਲੀਆਂ ਤੁਕਾਂ ਵਿਚ ਕਹੀ ਇਸ ਗਲ ਦਾ ਇਥੇ ਭਗਤ ਜੀ ਨੇ ਸਮਾਧਾਨ ਕੀਤਾ ਹੈ ਤੇ ਆਰਾਧਨਾ ਤੇ ਸਾਂਈਂ ਨਾਲ ਉਪਾਧੀ ਰਹਿਤ ਸਮਤਾ ਦਾ ਮੇਲ ਕੀਤਾ ਹੈ। ਇਸ ਲਈ 'ਸਮ ਦਲ' ਦਾ ਅਰਥ ਨਿਖੇੜਵੀਂ ਸਮਤਾ ਵਧੀਕ ਢੁਕਦਾ ਹੈ।

## {ਸਿਰੀ ਰਾਗੁ ਸਮਾਪਤਿ}



# ਮਾਝ ਰਾਗੁ

## ਰਾਗੁ ਮਾਝ ਚਉਪਦੇ ਘਰੁ ੧ ਮਹਲਾ ੪

## ੧ੳ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥

ਮਾਝ ਇਕ ਰਾਗ ਹੈ ਜੋ ਆਪਣੀ ਵੰਡ ਵਿਚ ਦੇਸੀ ਰਾਗ ਹੈ। ਮਾਝੇ ਦੇਸ ਦਾ ਹੋਣ ਕਰਕੇ 'ਮਾਝ' ਸਦਾਉਂਦਾ ਹੈ।

ਪੂਜਯ ਪਿਤਾ, ਸ੍ਰੀ ਮਾਨ ਡਾਕਟਰ ਚਰਨ ਸਿੰਘ ਜੀ ਨੇ ਆਪਣੇ ਬਾਣੀ ਬਿਉਰੇ ਵਿਚ ਮਾਝ ਦਾ ਪਤਾ ਐਉਂ ਦਿੱਤਾ ਹੈ:-

ਸੋਰਠ, ਬਿਲਾਵਲ, ਸਾਰੰਗ, ਧਨਾਸਰੀ, ਨਟ ਪੰਜਾਂ ਦੇ ਮੇਲ ਤੋਂ 'ਮਾਝ' ਬਣਦਾ ਹੈ।
{ਸੁਰ ਤਾਲ ਸਮੂਹ}

ਫਿਰ ਆਪ 'ਬੁਧ ਪ੍ਰਕਾਸ਼ ਦਰਪਣ' ਤੋਂ ਇਹ ਰੂਪ ਦੱਸਦੇ ਹਨ:-

ਸਿਰੀ ਰਾਗ ਮਧੁਮਾਧਵੀ ਅਰ ਮਲਾਰ ਸੁਰ ਜਾਨ।
ਇਨ ਮਿਲਿ ਮਾਝ ਬਖਾਨਹੀ ਲੀਜਹੁ ਗੁਨਿ ਜਨ ਮਾਨ।

ਸੰਪੂਰਣ ਹੈ - ਸਾ ਰੇ ਗਾ ਮਾ ਪਾ ਧਾ ਨੀ।
ਦੁਪਹਿਰ ਦੇ ਪਿਛੋਂ ਇਸ ਨੂੰ ਗਾਉਂਦੇ ਹਨ। {ਬਾਣੀ ਬਿਉਰਾ}
ਹੋਰਥੋਂ-ਵਾਦੀ ਸੁਰ-ਖੜਜ, ਸੰਵਾਦੀ-ਰਿਸ਼ਭ, ਅਨੁਵਾਦੀ-ਗੰਧਾਰ ਲਗਦਾ ਹੈ।
ਕਈ ਸਜਣ ਇਸ ਦਾ ਗਾਇਨ ਤੀਜੇ ਪਹਿਰ ਵਿਚ ਤੇ ਲੌਢੇ ਵੇਲੇ ਤਕ ਬੀ ਠੀਕ ਸਮਝਦੇ ਹਨ।

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥

ਅਰਥ ਜਪੁਜੀ ਦੇ ਆਦਿ ਵਿਚ ਆ ਚੁਕੇ ਹਨ।

## {ਮਾਝ ਮਹਲਾ ੪, ਚਉਪਦਾ-੧}

**ਪ੍ਰਾਕ੍ਥਨ-** ਚੌਥੇ ਸਤਿਗੁਰੂ ਰਾਮਦਾਸ ਜੀ ਦੇ ਇਹ ੭ ਸ਼ਬਦ ਡੁਲ੍ਹਵੇਂ ਪ੍ਰੇਮ ਭਾਵ ਦੇ ਹਨ। ਮਿਲਣੇ ਦੀ ਤੀਬ੍ਰ ਉਤਕੰਠਾ ਹੈ, ਗੁਰੂ ਤੇ ਸਤਿਸੰਗ ਅਗੇ ਜੋਦੜੀਆਂ ਹਨ; ਫਿਰ ਮਿਲਾਪ ਦੇ ਸ਼ੁਕ੍ਰਾਨੇ ਤੇ ਰਸ ਰੰਗ ਵਰਣਨ ਹਨ।

| ਮੂਲ | ਅਰਥ |
| --- | --- |
| **ਹਰਿ ਹਰਿ ਨਾਮੁ ਮੈ ਹਰਿ ਮਨਿ ਭਾਇਆ ॥ ਵਡਭਾਗੀ ਹਰਿ ਨਾਮੁ ਧਿਆਇਆ ॥ ਗੁਰਿ ਪੂਰੈ ਹਰਿ** | ਮੈਨੂੰ ਹਰਿ (ਆਪਣੇ) ਮਨ ਵਿਚ ਪਿਆਰਾ ਲੱਗਾ ਹੈ (ਇਸੇ ਕਰਕੇ) 'ਹਰਿ ਹਰਿ' ਨਾਮ (ਮੇਰੇ ਮਨ ਨੂੰ ਪਿਆਰਾ ਲੱਗਾ ਹੈ); ਵਡੇ ਭਾਗਾਂ ਕਰਕੇ (ਮੈਂ) ਹਰਿ ਨਾਮ ਨੂੰ ਧਿਆਇਆ ਹੈ। ਪੂਰੇ ਗੁਰੂ ਨੇ (ਮੇਰੇ ਵਿਚ) |

**ਨਾਮ ਸਿਧਿ ਪਾਈ ਕੋ ਵਿਰਲਾ ਗੁਰਮਤਿ ਚਲੈ ਜੀਉ ॥ ੧ ॥**

ਹਰਿ ਨਾਮ ਦੀ ਸਿਧੀ ਪਾ ਦਿਤੀ ਹੈ*। ਹੇ ਜੀਉ! (ਹੇ ਪਿਆਰੇ!) ਗੁਰੂ ਦੀ ਮਤਿ ਉਤੇ ਕੋਈ ਵਿਰਲਾ (ਹੀ) ਟੁਰਦਾ ਹੈ॥੧॥

**ਮੈ ਹਰਿ ਹਰਿ ਖਰਚੁ ਲਇਆ ਬੰਨਿ ਪਲੈ ॥ ਮੇਰਾ ਪ੍ਰਾਣ ਸਖਾਈ ਸਦਾ ਨਾਲਿ ਚਲੈ ॥ ਗੁਰਿ ਪੂਰੈ ਹਰਿਨਾਮੁ ਦਿੜਾਇਆ ਹਰਿ ਨਿਹਚਲੁ ਹਰਿ ਧਨੁ ਪਲੈ ਜੀਉ ॥ ੨ ॥**

{ਅਪਣੇ ਵਿਚ ਮਾਨ ਨਾ ਹੋ ਜਾਵੇ ਕਿ ਮੈਂ ਆਪੂੰ ਗੁਰਮਤਿ ਤੇ ਚਲ ਰਿਹਾ ਹਾਂ, ਫੁਰਮਾਉਂਦੇ ਹਨ ਕਿ } (ਹੇ ਪਿਆਰੇ! ਮੈਨੂੰ) ਹਰਿ ਨਾਮੁ ਗੁਰੂ ਪੂਰੇ ਨੇ (ਆਪ) ਦ੍ਰਿੜ ਕਰਾਇਆ ਹੈ ਜੋ ਨਿਹਚਲ ਹਰੀ ਦਾ ਹਰੀ ਧਨ (ਹੋਕੇ ਮੇਰੇ ਪੱਲੇ (ਵਿਚ ਬੱਝ ਗਿਆ ਹੈ, ਹਾਂ, ਅੱਗੇ ਦੇ ਖਰਚ ਲਈ) ਮੈਂ 'ਹਰਿ ਹਰਿ' ਖਰਚ ਪੱਲੇ ਬੰਨ੍ਹ ਲਿਆ ਹੈ** (ਹਾਂ, ਇਹ ਮੈਂ ਸਰੀਰ ਯਾ ਕਪੜੇ ਦੇ ਪੱਲੇ ਨਹੀਂ ਬੱਧਾ ਇਹ ਤਾਂ ਮੇਰੀ) ਜਿੰਦ† ਦਾ ਸਹਾਈ ਹੋਕੇ (ਜਿੱਥੇ ਕਿੱਥੇ) ਸਦਾ ਮੇਰੇ ਨਾਲ ਚੱਲੇਗਾ ॥੨॥

**ਹਰਿ ਹਰਿ ਸਜਣੁ ਮੇਰਾ ਪ੍ਰੀਤਮੁ ਰਾਇਆ ॥ ਕੋਈ ਆਣਿ ਮਿਲਾਵੈ ਮੇਰੇ ਪ੍ਰਾਣ ਜੀਵਾਇਆ ॥ ਹਉ ਰਹਿ ਨ ਸਕਾ ਬਿਨੁ ਦੇਖੇ ਪ੍ਰੀਤਮਾ ਮੈ ਨੀਰੁ ਵਹੇ ਵਹਿ ਚਲੈ ਜੀਉ ॥੩॥**

ਹਰੀ ਮੇਰਾ ਮਿਤ੍ਰ ਹੈ, ਹਰੀ (ਮੇਰਾ) ਪਿਆਰਾ ਹੈ (ਹਰੀ ਮੇਰਾ) ਰਾਜਾ (ਮਾਲਕ) ਹੈ। (ਜੇ) ਕੋਈ (ਹਰੀ ਸੱਜਣ ਨੂੰ) ਲਿਆਕੇ (ਮੈਨੂੰ) ਮਿਲਾ ਦੇਵੇ (ਤਾਂ ਸਮਝੋ ਕਿ ਉਹ ) ਮੇਰੀ ਜਿੰਦ ਨੂੰ ਜੀਵਾਉਣ ਵਾਲਾ ਹੈ††। ਹੇ ਪ੍ਰੀਤਮ! ਮੈਂ (ਤੈਨੂੰ) ਦੇਖੇ ਬਿਨਾ ਰਹਿ ਨਹੀਂ ਸਕਦਾ, (ਬਿਨ ਦੇਖੇ) ਮੇਰੇ (ਨੈਣਾਂ ਤੋਂ) ਅੰਝੂ ਵਗਦੇ ਹਨ ਤੇ ਵਗਦੇ ਜਾਰੀ ਰਹਿੰਦੇ ਹਨ•॥੩॥

**ਸਤਿਗੁਰੁ ਮਿਤ੍ਰੁ ਮੇਰਾ ਬਾਲ ਸਖਾਈ॥ ਹਉ ਰਹਿ ਨ ਸਕਾ ਬਿਨੁ ਦੇਖੇ ਮੇਰੀ ਮਾਈ ॥ ਹਰਿ ਜੀਉ ਕ੍ਰਿਪਾ ਕਰਹੁ ਗੁਰੁ ਮੇਲਹੁ ਜਨ ਨਾਨਕ ਹਰਿ ਧਨੁ ਪਲੈ ਜੀਉ ॥੪॥੧॥**

ਸਤਿਗੁਰੂ ਮੇਰਾ ਮਿਤ੍ਰ ਹੈ (ਹਾਂ) ਬਚਪਨ ਦਾ ਮੇਰਾ ਮਿਤ੍ਰ ਹੈ••। ਹੇ ਮੇਰੀ ਮਾਂ! (ਉਸਨੂੰ) ਦੇਖੇ ਬਿਨਾ ਮੈਂ ਰਹਿ ਨਹੀਂ ਸਕਦਾ। ਦਾਸ ਨਾਨਕ ਦੀ (ਬੇਨਤੀ ਹੈ:-) ਹੇ ਵਾਹਿਗੁਰੂ ਜੀਓ! ਕ੍ਰਿਪਾ ਕਰੋ, ਮੈਨੂੰ ਗੁਰੂ ਮੇਲੋ, (ਉਸ ਮੇਰੇ ਗੁਰੂ ਦੇ) ਪੱਲੇ ਵਿਚ ਹਰੀ ਰੂਪੀ ਧਨ ਹੈ❋॥੪॥੧॥

**ਵਯਾਖਯਾ**- ਹਰਿ ਜੀਉ ਅਗੇ ਅਰਦਾਸ ਹੈ ਕਿ ਗੁਰੂ ਮੇਲੋ। ਗੁਰੂ ਅਗੇ ਅਰਦਾਸ ਹੈ ਕਿ ਵਾਹਿਗੁਰੂ ਮੇਲੋ। ਗੁਰੂ ਨੇ ਨਾਮ ਦਿੱਤਾ ਹੈ, ਨਾਮ ਪਰਮਾਰਥ ਦਾ ਹਰੀ ਧਨ ਹੈ। ਮਨ ਵਯਾਕੁਲ ਹੈ ਗੁਰੂ ਤੇ ਕਰਤਾਰ ਦੇ ਦਰਸ਼ਨਾਂ ਲਈ, ਦੋਹਾਂ ਦੇ ਮਿਲਣੇ ਦੀ ਸਾਂਝੀ ਸਿੱਕ ਹੈ ਜੋ ਅਤਿਅੰਤ ਪ੍ਰੇਮ ਭਾਵਨਾ ਨਾਲ ਪ੍ਰਗਟ ਹੋਈ ਹੈ। ਗੁਰੂ ਪਰਮੇਸ਼ੁਰ ਤੇ ਕਮਾਲ ਦੀ ਸ਼ਰਧਾ ਹੈ।

**ਨਿਰੁਕ੍ਰ**-ਸੁਗਮ ਹੈ ਤੇ ਟੂਕਾਂ ਵਿਚ ਪਿਛੇ ਕੁਝ ਆ ਚੁਕੀ ਹੈ।

---

*ਐਉਂ ਬੀ ਕਰਦੇ ਹਨ:- ਪੂਰੇ ਗੁਰੂ ਤੋਂ ਮੈਂ ਸਿਧੀ ਨਾਮ ਦੀ ਪਾਈ ਹੈ। ਭਾਵ ਇਕੋ ਹੈ।

**ਜੋ ਮੇਰੀ ਜਿੰਦ ਵਿਚ ਸਮਾ ਗਿਆ ਹੈ। †ਪ੍ਰਾਣ=ਭਾਵ ਜਿੰਦ।

††(ਜਾਣੋ ਕਿ ਉਸ ਨੇ) ਮੇਰੇ ਪ੍ਰਾਣਾਂ ਨੂੰ ਜਿਵਾ ਦਿਤਾ ਹੈ।

•'ਵਹੇ ਵਹਿ ਚਲੈ' ਮੁਹਾਵਰਾ ਹੈ ਬੇਵਸੇ ਚਲਣ ਤੇ ਜਾਰੀ ਰਹਿਣ ਦਾ, ਪਰ ਐਉਂ ਬੀ ਕਰਦੇ ਹਨ - ਨੀਰ ਵਹੇ=ਪਾਣੀ ਵਗਦਾ ਹੈ (ਮਾਨੋ) ਵਾਹਿੜਾ ਪਿਆ ਚਲਦਾ ਹੈ।

••ਬਾਲ ਸਖਾਈ ਮਿਤ੍ਰ ਤੋਂ ਭਾਵ ਮੁੱਢ ਦਾ ਬੇਲੀ ਹੈ।

❋ਗੁਰੂ ਮਿਲੇ ਤਾਂ ਹਰੀ ਧਨ ਮੇਰੇ ਪੱਲੇ ਵਿਚ ਬੱਝਾ ਰਹਿੰਦਾ ਹੈ, ਅਥਵਾ ਗੁਰੂ ਹਰਿ ਧਨ ਮੇਰੇ ਪੱਲੇ ਪਾਉਂਦਾ ਹੈ।

## {ਮਾਝ ਮਹਲਾ ੪, ਚਉਪਦਾ-੨}

**ਪ੍ਰਾਕ੍ਰਥਨ-** ਓਹੋ ਤੀਬ੍ਰ ਉਤਕੰਠਾ ਦੇ ਵੇਗ ਚਲ ਰਹੇ ਹਨ।

| ਮੂਲ | ਅਰਥ |
|---|---|
| **ਮਾਝ ਮਹਲਾ ੪ ॥** | |
| **ਮਧੁਸੂਦਨ ਮੇਰੇ ਮਨ ਤਨ ਪ੍ਰਾਨਾ ॥ ਹਉ ਹਰਿ ਬਿਨੁ ਦੂਜਾ ਅਵਰੁ ਨ ਜਾਨਾ ॥ ਕੋਈ ਸਜਣੁ ਸੰਤੁ ਮਿਲੈ ਵਡਭਾਗੀ ਮੈ ਹਰਿ ਪ੍ਰਭੁ ਪਿਆਰਾ ਦਸੈ ਜੀਉ ॥ ੧ ॥** | (ਮਧੁ ਸੂਦਨ=ਅਰਥਾਤ) ਹਰੀ ਮੇਰੇ ਮਨ ਤਨ ਤੇ ਪ੍ਰਾਣ ਹੈ. ਮੈਂ (ਉਸ) ਹਰੀ ਤੋਂ ਬਿਨਾਂ ਹੋਰ (ਕਿਸੇ) ਦੂਸਰੇ ਨੂੰ ਨਹੀਂ ਜਾਣਦਾ (ਕਿ ਉਹ ਬੀ ਕੋਈ ਉਸ ਤੁੱਲ ਹੈ। ਭਾਵ ਮੈਂ 'ਇਕ' ਦਾ ਉਪਾਸਕ ਹਾਂ ਜੋ ਅਦੁਤੀਯ ਹੈ। ਇਹ ਅਪਣੇ ਪਿਆਰ, ਸਿਦਕ ਤੇ ਟਿਕਾਉ ਦੀ ਗਲ ਆਖੀ ਹੈ। ਹੁਣ ਸਾਖਯਾਤਕਾਰ ਦੀ ਗਲ ਮੰਗਦੇ ਹਨ: ਮੈਨੂੰ) ਕੋਈ (ਐਸਾ) ਸੱਜਣ ਸੰਤ ਮਿਲੇ, (ਹਾਂ) ਕਰਮਾਂ ਵਾਲਾ (ਸੰਤ ਮਿਲੇ ਜੋ) ਮੈਨੂੰ ਪਿਆਰਾ ਹਰਿ ਪ੍ਰਭੂ ਦਿਖਾ ਦੇਵੇ॥੧॥ |
| **ਹਉ ਮਨੁ ਤਨੁ ਖੋਜੀ ਭਾਲਿ ਭਾਲਾਈ॥ ਕਿਉ ਪਿਆਰਾ ਪ੍ਰੀਤਮੁ ਮਿਲੈ ਮੇਰੀ ਮਾਈ ॥ ਮਿਲਿ ਸਤਸੰਗਤਿ ਖੋਜੁ ਦਸਾਈ ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ ॥੨॥** | ਹੇ ਮੇਰੀ ਮਾਂ! ਮੈਂ ਮਨ ਨੂੰ ਤੇ ਤਨ ਨੂੰ ਖੋਜਿਆ ਹੈ (ਬਾਹਰ ਬੀ) ਭਾਲ ਕੀਤੀ ਹੈ (ਤੇ ਹੋਰਨਾਂ ਤੋਂ) ਭਾਲ ਕਰਵਾਈ ਹੈ (ਕਿ) ਕਿਵੇਂ ਪਿਆਰਾ ਪ੍ਰੀਤਮ ਮਿਲ ਪਵੇ। (ਅੰਤ ਮੈਂ) ਸਤਿ ਸੰਗਤ ਨੂੰ ਮਿਲਕੇ (ਉਸਦੀ) ਖੋਜ ਪੁੱਛੀ (ਉਥੋਂ ਪਤਾ ਲੱਗਾ ਕਿ) ਹਰੀ ਪ੍ਰਭੂ ਸੰਗਤਿ ਵਿਚ ਵਸਦਾ ਹੈ॥੨॥ |
| **ਮੇਰਾ ਪਿਆਰਾ ਪ੍ਰੀਤਮੁ ਸਤਿਗੁਰੁ ਰਖਵਾਲਾ ॥ ਹਮ ਬਾਰਿਕ ਦੀਨ ਕਰਹੁ ਪ੍ਰਤਿਪਾਲਾ ॥ ਮੇਰਾ ਮਾਤ ਪਿਤਾ ਗੁਰੁ ਸਤਿਗੁਰੁ ਪੂਰਾ ਗੁਰ ਜਲ ਮਿਲਿ ਕਮਲੁ ਵਿਗਸੈ ਜੀਉ ॥ ੩ ॥** | (ਲੁਪਤੀ-ਫਿਰ ਅਸੀਂ ਸਤਿ ਸੰਗਤ ਨੂੰ ਪ੍ਰਾਪਤ ਹੋਏ, ਓਥੇ ਗੁਰੂ ਮਿਲ ਪਿਆ, ਹੁਣ ਉਹ) ਸਤਿਗੁਰੂ ਮੇਰਾ ਪਿਆਰਾ ਪ੍ਰੀਤਮ ਹੈ, (ਉਹੀ ਮੇਰਾ) ਰਖਵਾਲਾ ਹੈ। {ਪਿਆਰ ਦੀ ਬਾਹੁੱਲਤਾ ਕਰਕੇ ਇਕ ਦਮ ਅਰਦਾਸ ਵਿਚ ਚਲੇ ਜਾਂਦੇ ਹਨ} (ਹੇ ਗੁਰੋ!) ਅਸੀਂ ਗ੍ਰੀਬ (ਆਪਦੇ) ਬੱਚੇ ਹਾਂ (ਸਾਡੀ ਸਦਾ) ਪ੍ਰਤਿਪਾਲਣਾ ਕਰੋ। {ਹੁਣ ਫੇਰ ਅਪਣੇ ਵਰਣਨ ਵਿਚ ਆ ਜਾਂਦੇ ਹਨ} (ਮੇਰਾ) ਗੁਰੂ ਪੂਰਾ ਸਤਿਗੁਰੂ ਹੈ, ਉਹੀ (ਹੁਣ) ਮੇਰੀ ਮਾਂ ਹੈ (ਉਹ ਮੇਰਾ) ਪਿਤਾ ਹੈ, (ਮੇਰੇ ਮਨ ਦਾ ਕਮਲ) ਗੁਰੂ ਨੂੰ ਮਿਲਕੇ (ਐਉਂ) ਖਿੜ ਜਾਂਦਾ ਹੈ (ਜਿਵੇਂ) ਜਲ ਮਿਲਨੇ ਨਾਲ ਕਮਲ (ਫੁੱਲ) ॥੩॥ |
| **ਮੈ ਬਿਨੁ ਗੁਰ ਦੇਖੇ ਨੀਦ ਨ ਆਵੈ॥ ਮੇਰੇ ਮਨ ਤਨਿ ਵੇਦਨ ਗੁਰ ਬਿਰਹੁ ਲਗਾਵੈ ॥ ਹਰਿ ਹਰਿ ਦਇਆ ਕਰਹੁ ਗੁਰੁ ਮੇਲਹੁ ਜਨ ਨਾਨਕ ਗੁਰ ਮਿਲਿ ਰਹਸੈ ਜੀਉ ॥ ੪ ॥ ੨ ॥** | ਮੈਨੂੰ ਗੁਰੂ ਦੇ ਡਿੱਠੇ ਬਿਨਾਂ ਨੀਂਦ ਨਹੀਂ ਆਉਂਦੀ, ਗੁਰੂ ਦਾ ਬਿਰਹਾ (ਵਿਛੋੜਾ) ਮੇਰੇ ਮਨ ਤੇ ਤਨ ਵਿਚ ਦਰਦ ਲਾ ਰਿਹਾ ਹੈ। {ਹੁਣ ਉਸ ਵੇਦਨਾ ਦੀ ਪ੍ਰਤੀਤੀ ਵਿਚ ਵਾਹਿਗੁਰੂ ਅੱਗੇ ਅਰਦਾਸ ਵਿਚ ਚਲੇ ਜਾਂਦੇ ਹਨ} ਹੇ ਹਰੀ (ਹੇ) ਹਰੀ! ਦਇਆ ਕਰੋ, ਗੁਰੂ ਮੇਲੋ, ਨਾਨਕ (ਆਖਦਾ ਹੈ ਕਿ ) ਦਾਸ (ਆਪ ਦੇ ਬਖਸ਼ੇ) ਗੁਰੂ ਨਾਲ ਮਿਲਕੇ (ਹੀ) ਪ੍ਰਸੰਨ ਹੁੰਦਾ ਹੈ॥੪॥੨॥ |

**ਵਜਾਖਜਾ**– ਪਰਮੇਸ਼ੁਰ ਤੇ ਗੁਰੂ ਦੇ ਪ੍ਰੇਮ ਭਾਵ ਹੀ ਉਛਲ ਉਛਲ ਪੈਂਦੇ ਹਨ। ਅੰਕ ਚਾਰ ਦਾ ਇਹ ਭਾਵ ਨਹੀਂ ਕਿ ਗੁਰੂ ਅਜੇ ਲੱਧਾ ਨਹੀਂ। ਇਸ ਤੋਂ ਇਹ ਭਾਵ ਪ੍ਰਤੀਤ ਦੇਂਦਾ ਹੈ ਕਿ ਕੁਛ ਦਿਨਾਂ ਲਈ ਕਿਸੇ ਆਗਿਆ ਵਿਚ ਕਾਰਜ ਵਸ਼ ਵਿਛੋੜਾ ਹੋਇਆ ਸੀ ਤੇ ਮਨ ਮਿਲਨੇ ਨੂੰ ਉਤਾਵਲਾ ਸੀ ਤਦੋਂ ਦੇ ਪ੍ਰੇਮ ਭਾਵ ਯਾਦ ਆ ਆਕੇ ਫੇਰ ਉੱਛਲੇ ਹਨ।

**ਨਿਰੁਕ੍ਤ**-ਮਧੁ ਸੂਦਨ-{ਸੰਸ:, ਮਧੁਸੂਦਨ:}ਮਧੂ ਨਾਮੇ ਰਾਖਸ਼ ਨੂੰ ਮਾਰਨੇ ਵਾਲਾ। ਅਹੰਕਾਰ ਨੂੰ ਮਾਰਨੇ ਵਾਲਾ, ਭਾਵ ਵਾਹਿਗੁਰੂ। ਇਸੇ ਨੂੰ ਹਰੀ ਤੇ ਪ੍ਰਭੂ ਅਗਲੀਆਂ ਤੁਕਾਂ ਵਿਚ ਕਿਹਾ ਹੈ ਤੇ ਏਥੇ ਅਦੁਤੀ ਦੱਸਿਆ ਹੈ।

ਭਾਲਾਈ-{ਪੰਜਾ:,} ਭਾਲਣਾ ਦਾ ਪ੍ਰੇਰਣਾਰਥਕ, ਭਾਲ ਕਰਾਈ।

ਦਸਾਈ-{ਪੰਜਾ:,} ਦੱਸਣਾ, ਦਸਾਉਣਾ=ਪੁਛਣਾ। ਦਸਾਈ=ਪੁੱਛੀ।

ਵਿਗਸੈ-ਖਿੜ ਜਾਂਦਾ ਹੈ। ਵੇਦਨ-ਪੀੜਾ। ਦਰਦ।

ਬਿਰਹੁ-ਵਿਛੋੜਾ। ਰਹਸੈ-{ਸੰਸ:, ਹਰ੍ਖ:} ਖੁਸ਼ੀ, ਪ੍ਰਸੰਨਤਾ।

## {ਮਾਝ ਮਹਲਾ ੪, ਚਉਪਦਾ-੩}

**ਪ੍ਰਾਕ੍ਥਨ**– ਹਰੀ ਗੁਣ ਗਾਉਣ , ਪੜ੍ਹਨ, ਸੁਣਨ ਨਾਲ ਸੰਸਾਰ ਸਾਗਰ ਤਰ ਜਾਈਦਾ ਹੈ, ਇਸ ਲਈ ਇਸੇ ਨਾਮ ਅੰਮ੍ਰਿਤ ਦੀ ਅਉਖਧੀ ਨੂੰ ਵਰਤਣ ਦੀ ਤੀਬਰ ਪ੍ਰੇਰਨਾ ਕੀਤੀ ਹੈ।

| ਮੂਲ | ਅਰਥ |
|---|---|
| **ਮਾਝ ਮਹਲਾ ੪ ॥** | |
| **ਹਰਿ ਗੁਣ ਪੜੀਐ ਹਰਿ ਗੁਣ ਗੁਣੀਐ ॥ ਹਰਿ ਹਰਿ ਨਾਮ ਕਥਾ ਨਿਤ ਸੁਣੀਐ ॥ ਮਿਲਿ ਸਤਸੰਗਤਿ ਹਰਿ ਗੁਣ ਗਾਏ ਜਗੁ ਭਉਜਲੁ ਦੁਤਰੁ ਤਰੀਐ ਜੀਉ ॥ ੧ ॥** | ਹਰੀ ਦੇ ਗੁਣ (ਪੁਸਤਕਾਂ ਤੋਂ) ਪੜ੍ਹੀਏ*, ਹਰੀ ਦੇ ਗੁਣਾਂ ਦਾ (ਆਪ੍ਰੂੰ) ਵੀਚਾਰ ਕਰੀਏ, ਹਰੀ ਦੀ ਤੇ ਹਰੀ ਦੇ ਨਾਮ ਦੀ ਕਥਾ (ਨਾਮ ਪ੍ਰੇਮੀਆਂ ਤੋਂ) ਸਦਾ ਸੁਣਦੇ ਰਹੀਏ, (ਫੇਰ) ਸਤਿਸੰਗਤ ਨਾਲ ਮਿਲਕੇ ਹਰੀ ਦੇ ਗੁਣ ਗਾਇਨ ਕਰੀਏ, (ਐਉਂ) ਕਠਨਤਾ ਨਾਲ ਤਰੇ ਜਾ ਸਕਣ ਵਾਲੇ ਸੰਸਾਰ ਸਾਗਰ ਨੂੰ (ਸੁਖੈਨ) ਤਰ ਜਾਈਦਾ ਹੈ॥੧॥ |
| **ਆਉ ਸਖੀ ਹਰਿ ਮੇਲੁ ਕਰੇਹਾ ॥ ਮੇਰੇ ਪ੍ਰੀਤਮ ਕਾ ਮੈ ਦੇਇ ਸਨੇਹਾ ॥ ਮੇਰਾ ਮਿਤ੍ਰੁ ਸਖਾ ਸੋ ਪ੍ਰੀਤਮੁ ਭਾਈ ਮੈ ਦਸੇ ਹਰਿ ਨਰਹਰੀਐ ਜੀਉ॥੨॥** | (ਸੋ) ਆਓ ਮੇਰੇ (ਸਖੀ ਰੂਪ) ਸਤਿਸੰਗੀਓ ! ਹਰੀ ਨਾਲ ਮੇਲ ਕਰੀਏ! (ਹਾਂ, ਜੇ ਕੋਈ) ਮੇਰੇ ਪ੍ਰੀਤਮ ਦਾ ਮੈਨੂੰ ਸੁਨੇਹਾ ਦੇਵੇ ਤੇ ਮੈਨੂੰ 'ਨਰਹਰ ਹਰੀ' ਦਿਖਾ ਦੇਵੇ ਉਹ ਮੇਰਾ ਮਿਤ੍ਰ ਹੈ ਸਖਾ ਹੈ, ਪ੍ਰੀਤਮ ਹੈ, ਭਿਰਾਉ ਹੈ॥੨॥ |
| | {ਐਸਾ ਮਿਤ੍ਰ ਸਖਾ ਪ੍ਰੀਤਮ ਭਾਈ ਕੌਣ ਹੈ? ਗੁਰੂ। ਇਸ ਲਈ ਗੁਰੂ ਦਾ ਪ੍ਰੇਮ ਕਥਨ ਕਰਦੇ ਹਨ} (ਸਤਸੰਗਤਿ ਵਿਚ ਵੱਸਣ |
| **ਮੇਰੀ ਬੇਦਨ ਹਰਿ ਗੁਰੁ ਪੂਰਾ ਜਾਣੈ॥ ਹਉ ਰਹਿ ਨ ਸਕਾ ਬਿਨੁ ਨਾਮ** | ਵਾਲਾ) ਪੂਰਾ ਗੁਰੂ ਤੇ ਹਰੀ ਜਾਣਦਾ ਹੈ ਮੇਰੀ (ਬਿਰਹ) ਪੀੜਾ ਨੂੰ, ਮੈਂ (ਇਸ ਕਰਕੇ ਉਸ ਦਾ) ਨਾਮ ਉਚਾਰੇ ਬਿਨਾਂ ਰਹਿ |

*ਰਸਨਾ ਨਾਲ ਪੜ੍ਹੀਏ ਭਾਵ ਲਾਂਦੇ ਹਨ।

| | |
|---|---|
| **ਵਖਾਣੇ ॥ ਮੈ ਅਉਖਧੁ ਮੰਤ੍ਰੁ ਦੀਜੈ ਗੁਰ ਪੂਰੇ ਮੈ ਹਰਿ ਹਰਿ ਨਾਮਿ ਉਧਰੀਐ ਜੀਉ ॥੩॥** | ਨਹੀਂ ਸਕਦਾ। (ਇਸ ਲਈ ਆਪ ਦੇ ਮੂਹਰੇ ਅਰਦਾਸ ਹੈ:-) ਹੇ ਪੂਰੇ ਗੁਰੂ ਜੀ! ਮੈਨੂੰ (ਹਰੀ ਨਾਮ ਰੂਪੀ) ਦਵਾ ਦਿਓ (ਜੋ ਮੇਰਾ ਹਉਂ ਰੂਪੀ ਰੋਗ ਕੱਟਿਆ ਜਾਵੇ ਮੈਨੂੰ) ਹਰੀ ਹਰਿ ਨਾਮ (ਰੂਪ ਗਾਰੜੂ) ਮੰਤ੍ਰ ਦਿਓ (ਜੋ ਮਾਯਾ ਸਰਪਣੀ ਦਾ, ਜਿਸ - 'ਸਰਪਨੀ ਤੇ ਊਪਰਿ ਨਹੀ ਬਲੀਆ'। {ਆਸਾ ਕਬੀਰ ਜੀ ੧੯} ਹੈ, ਉਸ ਦਾ ਜ਼ਹਰ ਦੂਰ ਹੋਵੇ, ਹਾਂ ਹਰਿ ਨਾਮ ਦਿਓ ਤੇ ਸੰਸਾਰ ਸਾਗਰ ਤੋਂ ਮੇਰਾ) ਨਿਸਤਾਰਾ ਕਰ ਦਿਓ॥੩॥ |
| **ਹਮ ਚਾਤ੍ਰਿਕ ਦੀਨ ਸਤਿਗੁਰ ਸਰਣਾਈ ॥ ਹਰਿ ਹਰਿ ਨਾਮੁ ਬੂੰਦ ਮੁਖਿ ਪਾਈ ॥ ਹਰਿ ਜਲਨਿਧਿ ਹਮ ਜਲ ਕੇ ਮੀਨੇ ਜਨ ਨਾਨਕ ਜਲ ਬਿਨੁ ਮਰੀਐ ਜੀਉ ॥ ੪ ॥ ੩ ॥** | ਅਸੀਂ ਗ਼ਰੀਬ ਚਾਤ੍ਰਿਕ (ਦੀ ਨਿਆਈਂ ਹਾਂ, ਜੋ) ਸਤਿਗੁਰ (ਰੂਪੀ ਬੱਦਲ) ਦੀ ਸ਼ਰਨ (ਆਏ) ਹਾਂ; (ਸਤਿਗੁਰ ਰੂਪ ਬੱਦਲ ਨੇ) ਹਰਿ ਹਰਿ ਨਾਮ ਦੀ (ਸ੍ਵਾਂਤੀ) ਬੂੰਦ (ਸਾਡੇ) ਮੂੰਹ ਵਿਚ ਪਾਈ ਹੈ। (ਹੁਣ) ਅਸੀਂ (ਚਾਤ੍ਰਿਕ ਵਾਙੂ ਤੜਫ ਵਿਚ ਨਹੀਂ ਸਗੋਂ) ਪਾਣੀ (ਨੂੰ ਪ੍ਰਾਪਤ) ਮੱਛੀ (ਵਾਙੂ) ਹਾਂ, (ਤੇ) ਹਰੀ ਸਮੁੰਦਰ ਵਾਙੂ ਹੈ, (ਜਿਸ ਵਿਚ ਅਸੀਂ ਸਦਾ ਵੱਸਦੇ ਹਾਂ, ਇਸ) ਜਲ ਤੋਂ ਬਿਨਾਂ ਮਰੀਦਾ ਹੈ (ਆਖਦੇ ਹਨ) ਦਾਸ ਨਾਨਕ ਜੀ॥੪॥੩॥ |

**ਵਯਾਖਯਾ**- ਸੁਗਮ ਹੈ।

**ਨਿਰੁਕ੍ਤ**-ਦੁਤਰੁ {ਸੰਸ:, ਦੁਸ੍ਤਰ} ਜਿਸ ਦਾ ਤਰਨਾ ਕਠਨ ਹੈ।

ਨਰ ਹਰਿ-ਜੋ ਨਾਲੇ ਸ਼ੇਰ ਹੈ ਨਾਲੇ ਨਰ ਹੈ।

(ਅ) ਹਰੀ ਜੋ ਨਰ ਹੈ, ਸ਼ਕਤੀ ਮਾਤ੍ਰ ਨਹੀਂ ਪਰ ਸ਼ਕਤੀਆਂ ਦਾ ਮਾਲਕ ਹੈ, ਭਾਵ ਵਾਹਿਗੁਰੂ ਅਕਾਲ ਪੁਰਖ।

## {ਮਾਝ ਮਹਲਾ ੪, ਚਉਪਦਾ-੪}

**ਪ੍ਰਾਕ੍ਥਨ**- ਦਰਸ਼ਨ ਸਿੱਕ ਦੀ ਤੀਬ੍ਰਤਾ ਤੇ ਹਰੀ ਜਨਾਂ ਅਗੇ ਅਰਦਾਸ।

| ਮੂਲ | ਅਰਥ |
|---|---|
| **ਮਾਝ ਮਹਲਾ ੪ ॥** | |
| **ਹਰਿ ਜਨ ਸੰਤ ਮਿਲਹੁ ਮੇਰੇ ਭਾਈ॥ ਮੇਰਾ ਹਰਿ ਪ੍ਰਭੁ ਦਸਹੁ ਮੈ ਭੁਖ ਲਗਾਈ ॥ ਮੇਰੀ ਸਰਧਾ ਪੂਰਿ ਜਗਜੀਵਨ ਦਾਤੇ ਮਿਲਿ ਹਰਿ ਦਰਸਨਿ ਮਨੁ ਭੀਜੈ ਜੀਉ ॥ ੧ ॥** | ਹੇ ਹਰੀ ਦੇ ਦਾਸੋ! (ਹੇ ਹਰੀ ਦੇ) ਸੰਤੋ! ਹੇ ਮੇਰੇ ਭਾਈਓ! ਮੈਨੂੰ (ਹਰੀ ਦਰਸ਼ਨ ਦੀ) ਭੁਖ ਲੱਗ ਰਹੀ ਹੈ, (ਮੈਨੂੰ) ਮਿਲੋ (ਤੇ) ਮੇਰਾ ਹਰੀ ਪ੍ਰਭੁ ਦਿਖਾਓ। {ਦਰਸ਼ਨ ਸਿੱਕ ਦੀ ਤੀਬ੍ਰਤਾ ਕਰਕੇ ਮਨ ਹਰੀ ਜਨਾਂ ਅੱਗੇ ਅਰਦਾਸ ਕਰਦਾ ਹਰੀ ਅੱਗੇ ਅਰਦਾਸ ਵਲ ਉਡ ਖੜੋਂਦਾ ਹੈ ਤੇ ਬਿਨੈ ਕਰਦੇ ਹਨ:} ਹੇ ਜਗਤ ਦੇ ਜੀਵਨ! (ਹੇ ਜਗਤ ਦੇ) ਦਾਤੇ! ਮੇਰੀ ਸ਼ਰਧਾ ਪੂਰਨ ਕਰੋ; (ਜੋ ਇਹ ਹੈ ਕਿ) ਹਰੀ ਦਰਸ਼ਨ ਨੂੰ ਮਿਲਕੇ (ਮੇਰਾ) ਮਨ ਤ੍ਰਿਬੁਡ ਹੋ ਜਾਵੇ (ਭਿੱਜ ਜਾਵੇ)॥੧॥ |

{ਪਹਿਲੇ ਸਤਿ ਸੰਗਤ ਮੰਗੀ ਸੀ, ਹੁਣ ਦੋ ਅੰਕਾਂ ਵਿਚ ਸਤਿਸੰਗ ਦੇ ਲਾਭ ਬਾਬਤ ਆਖਣਗੇ। ਫੇਰ ਜਗਜੀਵਨ ਦਾਤੇ ਅਗੇ ਅਰਦਾਸ ਕੀਤੀ ਸੀ, ਸੋ ਚੌਥੇ ਅੰਗ ਵਿਚ ਫੇਰ 'ਜਗ ਜੀਵਨ' ਪਯਾਰੇ ਅਗੇ ਅਰਦਾਸ ਤੇ ਮਨ ਦੇ ਭਿੱਜਣ ਦਾ ਵਰਣਨ ਕਰਨਗੇ}

**ਮਿਲਿ ਸਤ ਸੰਗਿ ਬੋਲੀ ਹਰਿ ਬਾਣੀ ॥ ਹਰਿ ਹਰਿ ਕਥਾ ਮੇਰੈ ਮਨਿ ਭਾਣੀ ॥ ਹਰਿ ਹਰਿ ਅੰਮ੍ਰਿਤੁ ਹਰਿ ਮਨਿ ਭਾਵੈ ਮਿਲਿ ਸਤਿਗੁਰ ਅੰਮ੍ਰਿਤੁ ਪੀਜੈ ਜੀਉ ॥੨॥**

ਸਤਸੰਗਿ ਨੂੰ ਮਿਲਕੇ ਹਰੀ ਦੀ ਬਾਣੀ ਬੋਲਾਂਗਾ (ਭਾਵ ਗਾਵਾਂਗਾ। ਹਾਂ ਓਥੇ) ਹਰੀ ਹਰਿ ਕਥਾ (ਸੁਣਾਂਗਾ ਜੋ) ਮੇਰੇ ਮਨ ਨੂੰ ਭਾਉਂਦੀ ਹੈ, (ਓਥੇ) ਹਰੀ ਹਰ (ਦਾ ਉਚਾਰਨ ਕਰਾਂਗਾ ਯਾ ਗੁਰੂ ਤੋਂ ਸੁਣਾਂਗਾ ਕਿਉਂਕਿ ਇਹ) ਹਰੀ ਦਾ ਅੰਮ੍ਰਿਤ (ਮੇਰੇ) ਮਨ ਵਿਚ ਪਯਾਰਾ ਲਗਦਾ ਹੈ, (ਹਾਂ) ਇਹ ਅੰਮ੍ਰਿਤ ਸਤਿਗੁਰੂ ਨੂੰ ਮਿਲਕੇ ਹੀ ਪੀਤਾ ਜਾਂਦਾ ਹੈ ॥੨॥

**ਵਡਭਾਗੀ ਹਰਿ ਸੰਗਤਿ ਪਾਵਹਿ॥ ਭਾਗਹੀਨ ਭ੍ਰਮਿ ਚੋਟਾ ਖਾਵਹਿ ॥ ਬਿਨੁ ਭਾਗਾ ਸਤਸੰਗੁ ਨ ਲਭੈ ਬਿਨੁ ਸੰਗਤਿ ਮੈਲੁ ਭਰੀਜੈ ਜੀਉ ॥ ੩ ॥**

ਵਡੇ ਭਾਗਾਂ ਵਾਲੇ ਹਰੀ ਨੂੰ (ਪਿਆਰੀ) ਸਤਸੰਗਤਿ ਦੁਆਰਾ ਪ੍ਰਾਪਤ ਕਰਦੇ ਹਨ।ਭਾਗ ਹੀਨ (ਮੋਹ ਮਾਇਆ ਦੇ) ਭਰਮਾਂ ਵਿਚ (ਫੱਸਕੇ) ਠੁਹਕਰਾਂ ਖਾਂਦੇ ਹਨ। (ਹਾਂ) ਭਾਗਾਂ ਤੋਂ ਬਿਨਾ ਸਤਿਸੰਗ ਨਹੀਂ ਲੱਭਦਾ ਤੇ ਸਤਿਸੰਗ ਤੋਂ ਬਿਨਾ (ਹਉਮੈ ਯਾ ਵਿਕਾਰਾਂ ਦੀ) ਮੈਲ ਨਾਲ ਭਰੇ ਰਹੀਦਾ ਹੈ॥੩॥

**ਮੈ ਆਇ ਮਿਲਹੁ ਜਗਜੀਵਨ ਪਿਆਰੇ ॥ ਹਰਿ ਹਰਿ ਨਾਮੁ ਦਇਆ ਮਨਿ ਧਾਰੇ ॥ ਗੁਰਮਤਿ ਨਾਮੁ ਮੀਠਾ ਮਨਿ ਭਾਇਆ ਜਨ ਨਾਨਕ ਨਾਮਿ ਮਨੁ ਭੀਜੈ ਜੀਉ ॥ ੪ ॥ ੪ ॥**

{ਹੁਣ ਫੇਰ ਜਗਜੀਵਨ ਅੱਗੇ ਅਰਦਾਸ ਹੈ-} ਹੇ ਜਗਤ ਦੇ ਜੀਵਨ! (ਹੇ ਮੇਰੇ) ਪਿਆਰੇ! ਮੈਨੂੰ ਆ ਮਿਲੋ, ਦਇਆ ਕਰਕੇ 'ਹਰਿ ਹਰਿ' ਨਾਮ (ਮੇਰੇ) ਮਨ ਵਿਚ ਧਾਰਨ ਕਰਾਈ ਰੱਖੋ। ਗੁਰੂ ਦੀ ਮਤਿ ਦੁਆਰਾ (ਪ੍ਰਾਪਤ ਹੋਇਆ) ਨਾਮ ਮੇਰੇ ਮਨ ਨੂੰ ਮਿੱਠਾ ਲਗਕੇ ਭਾ ਗਿਆ ਹੈ। ਨਾਨਕ ਦਾਸ (ਜੀ ਦੱਸਦੇ ਹਨ ਕਿ ) ਨਾਮ ਨਾਲ (ਮੇਰਾ) ਮਨ ਭਿੱਜਾ ਰਹਿੰਦਾ ਹੈ (ਭਾਵ ਪ੍ਰਸੰਨ ਹੋਇਆ ਗਦ ਗਦ ਰਹਿੰਦਾ ਹੈ)॥੪॥੪॥

**ਵਜਾਖਜਾ**-ਸੁਗਮੰ।

**ਨਿਰੁਕ੍ਰ**-ਭੀਜੈ-ਭਿਜ ਜਾਵੇ, ਤ੍ਰਿਬ੍ਰਡ ਹੋ ਜਾਵੇ, ਭਾਵ ਪ੍ਰਸੰਨਤਾ ਨਾਲ ਡੁਲ੍ਹ ਡੁਲ੍ਹ ਪਵੇ।

ਬੋਲੀ-ਬੋਲਾਂਗਾਂ। ਗਾਵਾਂਗਾ। ਪੰਜਾਬੀ ਮੁਹਾਵਰੇ ਵਿਚ ਬੋਲਣਾ ਕਈ ਵੇਰ ਗਾਉਣ ਦੇ ਅਰਥ ਦੇਂਦਾ ਹੈ। ਜੈਸੇ ਕੋਈ ਆਖੇ:- ਕਬੀਰ ਜੀ ਦਾ ਸ਼ਬਦ ਬੋਲ ਖਾਂ। ਭਾਵ ਗਾਉਂ ਕੇ ਸੁਣਾ। ਇਥੋਂ ਤਾਈਂ ਕਿ 'ਬੋਲ' ਪਦ ਹੀ ਗੀਤ ਦੇ ਅਰਥ ਦੇ ਦੇਂਦਾ ਹੈ, ਜਿਵੇਂ ਕਹੀਦਾ ਹੈ: ਅਲਾਪ ਤੇ ਗਤਿ ਤਾਂ ਸੁਣ ਲਈ ਹੁਣ ਕੋਈ 'ਬੋਲ' ਸੁਣਾ।

ਵਡਭਾਗੀ-ਗੁਰਬਾਣੀ ਵਿਚ ਦੋ ਅਰਥਾਂ ਵਿਚ ਵਰਤੀਂਦਾ ਹੈ: ਵਡੇ ਭਾਗਾਂ ਕਰਕੇ ਤੇ ਵਡੇ ਭਾਗਾਂ ਵਾਲਾ ਯਾ ਵਾਲੇ।

ਮੈਲੁ-ਮੈਲ, ਵਿਕਾਰਾਂ ਦੀ ਯਾ ਹਉਮੈਂ ਤੇ ਵਿਸ਼ਿਆਂ ਦੀ। ਅਗਲੇ ਸ਼ਬਦ ਵਿਚ ਮੈਲ ਹਉਮੈਂ ਬਿਖਿਆਂ ਦੀ ਦੱਸੀ ਹੈ, ਦੇਖੋ ਅੰਕ ੪।

ਧਾਰੇ-ਏਥੇ ਧਾਰਨਾ ਦਾ ਪ੍ਰੇਰਣਾਰਥਿਕ ਕਰਕੇ ਵਰਤਿਆ ਸਹੀ ਹੁੰਦਾ ਹੈ।

## {ਮਾਝ ਮਹਲਾ ੪, ਚਉਪਦਾ-੫}

**ਪ੍ਰਾਕ੍ਰਥਨ**- ਪ੍ਰਾਪਤੀ ਦੀ ਅਵਸਥਾ ਵਰਣਨ ਕਰਦੇ ਹਨ।

| ਮੂਲ | ਅਰਥ |
|---|---|
| **ਮਾਝ ਮਹਲਾ ੪ ॥** | |
| **ਹਰਿ ਗੁਰ ਗਿਆਨੁ ਹਰਿ ਰਸੁ ਹਰਿ ਪਾਇਆ ॥ ਮਨੁ ਹਰਿ ਰੰਗਿ ਰਾਤਾ ਹਰਿ ਰਸੁ ਪੀਆਇਆ ॥ ਹਰਿ ਹਰਿ ਨਾਮੁ ਮੁਖਿ ਹਰਿ ਹਰਿ ਬੋਲੀ ਮਨੁ ਹਰਿ ਰਸਿ ਟੁਲਿ ਟੁਲਿ ਪਉਦਾ ਜੀਉ ॥ ੧ ॥** | (ਮੈਨੂੰ) ਗੁਰੂ ਦਾ (ਬਖ਼ਸ਼ਿਆ) ਹਰੀ ਦਾ ਗਿਆਨ ਤੇ ਹਰੀ ਰਸ (ਪ੍ਰਾਪਤ ਹੋਇਆ, ਇਉਂ ਮੈਂ) ਹਰੀ ਨੂੰ ਪਾ ਲਿਆ ਹੈ। (ਹੁਣ ਮੇਰਾ) ਮਨ ਹਰੀ ਦੇ ਪ੍ਰੇਮ ਵਿਚ ਰੰਗਿਆ ਰਹਿੰਦਾ ਹੈ (ਇਉਂ ਮੈਂ) ਹਰੀ ਰਸ (ਨਿਤ) ਪੀਂਦਾ ਰਹਿੰਦਾ ਹਾਂ। (ਇਸ ਤੋਂ ਪਹਿਲਾਂ) ਮੈਂ ਹਰਿ ਹਰਿ ਦਾ ਨਾਮ 'ਹਰਿ ਹਰਿ' ਕਰਕੇ ਮੂੰਹ ਤੋਂ ਉਚਾਰਦਾ ਸਾਂ, (ਇਸ ਉਚਾਰਨ ਨਾਲ) ਮਨ ਹਰੀ ਦੇ ਰਸ ਵਿਚ ਉਛਲ ਉਛਲ ਪੈਂਦਾ ਸੀ॥੧॥ |
| **ਆਵਹੁ ਸੰਤ ਮੈ ਗਲਿ ਮੇਲਾਈਐ॥ ਮੇਰੇ ਪ੍ਰੀਤਮ ਕੀ ਮੈ ਕਥਾ ਸੁਣਾਈਐ ॥ ਹਰਿ ਕੇ ਸੰਤ ਮਿਲਹੁ ਮਨੁ ਦੇਵਾ ਜੋ ਗੁਰਬਾਣੀ ਮੁਖਿ ਚਉਦਾ ਜੀਉ ॥ ੨ ॥** | ਹੇ ਸੰਤੋ! ਆਓ, ਮੈਨੂੰ ਗਲੇ ਨਾਲ ਮਿਲਾ ਲਓ, ਮੇਰੇ ਪਿਆਰੇ ਦੀ ਮੈਨੂੰ ਕਥਾ ਸੁਣਾਓ। (ਹਾਂ) ਹੇ ਹਰੀ ਦੇ ਸੰਤੋ! ਮੈਨੂੰ ਮਿਲੋ, (ਕਿਉਂਕਿ ਮੇਰੀ ਚਾਹ ਹੈ ਕਿ) ਜੋ ਗੁਰਬਾਣੀ ਮੂੰਹ ਤੋਂ ਉਚਾਰਦਾ ਹੋਵੇ (ਮੈਂ ਉਸਨੂੰ ਅਪਣਾ) ਮਨ ਅਰਪ ਦਿਆਂ॥੨॥ |
| **ਵਡਭਾਗੀ ਹਰਿ ਸੰਤੁ ਮਿਲਾਇਆ॥ ਗੁਰਿ ਪੂਰੈ ਹਰਿ ਰਸੁ ਮੁਖਿ ਪਾਇਆ ॥ ਭਾਗਹੀਨ ਸਤਿਗੁਰੁ ਨਹੀ ਪਾਇਆ ਮਨਮੁਖੁ ਗਰਭ ਜੂਨੀ ਨਿਤਿ ਪਉਦਾ ਜੀਉ ॥ ੩ ॥** | ਵਡੇ ਭਾਗਾਂ ਵਾਲੇ ਨੂੰ ਹਰੀ ਨੇ ਸੰਤ(=ਗੁਰੂ) ਮਿਲਾਇਆ ਹੈ (ਤੇ) ਪੂਰੇ ਗੁਰੂ ਨੇ (ਉਸਦੇ) ਮੂੰਹ ਵਿਚ ਹਰੀ ਰਸ ਪਾ ਦਿੱਤਾ ਹੈ। ਭਾਗਹੀਨਾਂ ਨੇ ਸਤਿਗੁਰੂ ਨਹੀਂ ਪਾਇਆ, ਇਸ ਕਰਕੇ (ਭਾਗਹੀਨ) ਮਨਮੁਖ ਗਰਭ ਜੂਨਿ ਵਿਚ ਸਦਾ ਪੈਂਦਾ ਰਹਿੰਦਾ ਹੈ॥੩॥ |
| **ਆਪਿ ਦਇਆਲਿ ਦਇਆ ਪ੍ਰਭਿ ਧਾਰੀ ॥ ਮਲੁ ਹਉਮੈ ਬਿਖਿਆ ਸਭ ਨਿਵਾਰੀ ॥ ਨਾਨਕ ਹਟ ਪਟਣ ਵਿਚਿ ਕਾਂਇਆ ਹਰਿ ਲੈਦੇ ਗੁਰਮੁਖਿ ਸਉਦਾ ਜੀਉ ॥੪॥੫॥** | (ਜਿਨ੍ਹਾਂ ਉਤੇ) ਪ੍ਰਭੂ ਦਿਆਲ ਨੇ ਆਪੇ ਦਇਆ ਕੀਤੀ, ਹਾਂ (ਉਨ੍ਹਾਂ ਦੀ) ਹਉਮੈ ਤੇ ਵਿਸ਼ਿਆਂ ਦੀ ਸਾਰੀ ਮੈਲ ਦੂਰ ਕਰ ਦਿੱਤੀ। (ਇਸ) ਸ਼ਰੀਰ (ਰੂਪੀ) ਸ਼ਹਿਰ ਵਿਚ ਹੱਟਾਂ ਹਨ, ਹੇ ਨਾਨਕ! (ਇਥੋਂ) ਗੁਰਮੁਖ ਹਰੀ ਰੂਪ ਸਉਦਾ ਲੈਂਦੇ ਹਨ॥੪॥੫॥ |

**ਵਯਾਖਯਾ**-ਹਰੀ ਦੇ ਗਿਆਨ ਦੀ ਪ੍ਰਾਪਤੀ ਦਾ ਵੇਰਵਾ ਦੱਸਕੇ ਅਖ਼ੀਰਲੇ ਅੰਕ ਵਿਚ ਦੱਸਦੇ ਹਨ ਕਿ ਬਾਹਰ ਢੂੰਡਣ ਜਾਣ ਦੀ ਲੋੜ ਨਹੀਂ, ਹਰੀ ਰੂਪ ਸੌਦੇ ਦੀ ਪ੍ਰਾਪਤੀ ਅੰਦਰੋਂ ਸਰੀਰ ਵਿਚੋਂ ਹੀ ਹੋ ਜਾਂਦੀ ਹੈ, ਪਰ ਗੁਰਮੁਖਾਂ ਨੂੰ। ਹੁਣ ਅੰਦਰ ਦੇ ਹਟ ਪਟਣ ਵਿਚੋਂ ਸਉਦਾ ਕੀਕੁਰ ਲਈਦਾ ਹੈ ਤੇ ਉਥੋਂ ਦੀ ਸੁਦਾਗਰੀ ਦਾ ਵੇਰਵਾ ਕੀ ਹੈ? ਸ੍ਰੀ ਗੁਰੂ ਰਾਮਦਾਸ ਜੀ ਨੇ ਹੋਰਥੇ ਆਪ ਐਉਂ ਦਿਤਾ ਹੈ :-

**ਕਾਇਆ ਕੋਟੁ ਅਪਾਰੁ ਹੈ ਅੰਦਰਿ ਹਟਨਾਲੇ ॥ ਗੁਰਮੁਖਿ ਸਉਦਾ ਜੋ ਕਰੇ ਹਰਿ ਵਸਤੁ ਸਮਾਲੇ ॥ ਨਾਮੁ ਨਿਧਾਨੁ ਹਰਿ ਵਣਜੀਐ ਹੀਰੇ ਪਰਵਾਲੇ ॥ ਵਿਣੁ ਕਾਇਆ ਜਿ ਹੋਰ ਥੈ ਧਨੁ ਖੋਜਦੇ ਸੇ ਮੂੜ ਬੇਤਾਲੇ॥ ਸੇ ਉਝੜਿ ਭਰਮਿ ਭਵਾਈਅਹਿ ਜਿਉ ਝਾੜ ਮਿਰਗੁ ਭਾਲੇ ॥੧੫॥**

{ਵਾਰ ਗਉੜੀ ਮ: ੪-੧੫}

ਸਰੀਰ (ਇਕ) ਵਡਾ ਕੋਟ* ਹੈ (ਜਿਸ ਦੇ) ਅੰਦਰ ਹੱਟਾਂ ਦੀਆਂ ਕਤਾਰਾਂ ਹਨ†। ਜੋ (ਇਸ ਬਜ਼ਾਰ ਵਿਚ) ਗੁਰਮੁਖ ਸੌਦਾ ਕਰੇ (ਓਹ) ਹਰੀ ਰੂਪ ਵਸਤੂ ਨੂੰ ਸੰਮ੍ਹਾਲ ਲਵੇ। (ਭਾਵ, ਇਹ ਯਾਦ ਰਖੇ ਕਿ ਮੈਂ ਹਰੀ ਰੂਪ ਵਸਤੂ ਖ਼ਰੀਦਣੀ ਹੈ। ਓਥੇ ਹੀ) ਹਰੀ ਨਾਮ ਰੂਪੀ ਖਜ਼ਾਨਾ ਹੈ (ਓਥੇ ਹੀ) ਹੀਰੇ ਤੇ ਮੋਂਗੇ ਹਨ, (ਜਿਨ੍ਹਾਂ ਦਾ) ਓਥੇ ਵਣਜ ਹੁੰਦਾ ਹੈ। (ਭਾਵ ਕਾਇਆਂ ਵਿਚ ਹੀ ਹਰੀ ਨਾਮ ਰੂਪਾ ਧਨ ਹੈ, ਅਤੇ ਹੀਰੇ ਪਰਵਾਲੇ ਰੂਪੀ ਰਤਨ ਹਨ) । ਜੋ ਕਾਇਆਂ ਤੋਂ ਬਿਨਾ ਹੋਰ ਥਾਵੇਂ (ਹਰਿ) ਧਨ ਲੱਭਦੇ ਹਨ ਸੋ ਮੂਰਖ ਹਨ ਬੇਤਾਲੇ ਹਨ। (ਓਹ) ਭਰਮ ਵਿਚ (ਗ੍ਰਸੇ ਹੋਏ) ਕੁਰਾਹ ਵਿਚ ਭਟਕਾਏ ਜਾਂਦੇ ਹਨ ਜਿਸ ਤਰ੍ਹਾਂ (ਕਸਤੂਰਾ) ਹਰਨ (ਭਰਮ ਵਿਚ ਫਸਿਆ) ਝਾੜਾਂ ਵਿਚ (ਕਸਤੂਰੀ) ਭਾਲਦਾ ਫਿਰਦਾ ਹੈ।

ਹੁਣ ਮਾਨੋ ਪ੍ਰਸ਼ਨ ਹੁੰਦਾ ਹੈ ਕਿ ਸਰੀਰ ਜੋ ਬਜ਼ਾਰ ਹੈ, ਜੋ ਹਟੀਆਂ ਵਾਲਾ ਆਪ ਨੇ ਦੱਸਿਆ ਹੈ, ਉਸ ਵਿਚ ਚੰਚਲ ਮਨ, ਇੰਦ੍ਰੇ ਕਾਮ ਕ੍ਰੋਧ, ਤੇ ਵਾਸ਼ਨਾ ਦੀਆਂ ਦੁਕਾਨਾਂ ਬੀ ਹਨ। ਗੁਰੂ ਜੀ ਅਗਲੀ ਪਉੜੀ ਵਿਚ ਦੱਸਦੇ ਹਨ ਕਿ ਪਈਆਂ ਹੋਣ, ਗੁਰਮੁਖਾਂ ਲਈ ਇਹ ਸਰੀਰ ਸਾਰਾ ਧਰਮ ਦਾ ਸਰੂਪ ਹੈ। ਯਥਾ:-

**ਇਹੁ ਸਰੀਰੁ ਸਭੁ ਧਰਮੁ ਹੈ ਜਿਸੁ ਅੰਦਰਿ ਸਚੇ ਕੀ ਵਿਚਿ ਜੋਤਿ ॥ ਗੁਹਜ ਰਤਨ ਵਿਚਿ ਲੁਕਿ ਰਹੇ ਕੋਈ ਗੁਰਮੁਖਿ ਸੇਵਕੁ ਕਢੈ ਖੋਤਿ॥ ਸਭੁ ਆਤਮ ਰਾਮੁ ਪਛਾਣਿਆ ਤਾਂ ਇਕੁ ਰਵਿਆ ਇਕੋ ਓਤਿ ਪੋਤਿ॥ ਇਕੁ ਦੇਖਿਆ ਇਕੁ ਮੰਨਿਆ ਇਕੋ ਸੁਣਿਆ ਸ੍ਰਵਣ ਸਰੋਤਿ ॥ ਜਨ ਨਾਨਕ ਨਾਮੁ ਸਲਾਹਿ ਤੂ ਸਚੁ ਸਚੇ ਤੇਰੀ ਹੋਤਿ ॥ ੧੬ ॥**

{ਵਾਰ ਗਉੜੀ ਮ: ੪-੧੬}

ਜਿਸਦੇ ਅੰਦਰ ਸੱਚੇ (ਵਾਹਿਗੁਰੂ ਦੀ) ਜੋਤਿ (ਬਿਰਾਜਮਾਨ) ਹੈ ਇਹ ਸਰੀਰ ਸਾਰਾ ਧਰਮ ਦਾ ਸਰੂਪ ਹੈ। (ਇਸ ਸਰੀਰ) ਵਿਚ ਗੁਝੇ ਰਤਨ ਲੁਕ ਰਹੇ ਹਨ( ਜਿਨ੍ਹਾਂ ਕਰਕੇ ਜੋਤਿ ਦਿਸ ਪੈਂਦੀ ਹੈ, ਉਨ੍ਹਾਂ ਰਤਨਾਂ ਨੂੰ) ਕੋਈ ਗੁਰਮੁਖ ਸੇਵਕ ਖੋਤਰ ਖੋਤਰ ਕੇ ਕੱਢ ਲੈਂਦਾ ਹੈ। (ਜਦੋਂ ਉਹ ਸੇਵਕ ਅਪਣੇ ਅੰਦਰੋਂ ਸੱਚੇ ਦੀ ਜੋਤ ਨੂੰ ਲੱਭ ਲੈਂਦਾ ਹੈ ਤਾਂ ਉਹ ਸਰੀਰੋਂ ਬਾਹਰ ਬੀ) ਸਭ ਕੁਛ ਨੂੰ ਆਤਮ ਰੂਪ ਪਛਾਣ ਲੈਂਦਾ ਹੈ, ਉਸਨੂੰ ਤਾਣੇ ਪੇਟੇ (ਇਕੋ ਉਹੋ ਦਿੱਸਦਾ ਹੈ, ਹਾਂ) ਇਕੋ (ਸਾਰੇ) ਵਜਾਪਕ ਦੀਹਦਾ ਹੈ। (ਭਾਵ, ਜਿਵੇਂ ਕਪੜੇ ਵਿਚ ਤਾਣੇ ਬੀ ਸੂਤ ਤੇ ਪੇਟੇ ਬੀ ਸੂਤ ਦਿਖਾਈ ਦੇਂਦਾ ਹੈ ਤਿਵੇਂ ਉਸਨੂੰ ਰੂਪ ਰੰਗ ਵਿਚ ਤੇ ਅਰੂਪ ਅਰੰਗ ਵਿਚ) ਇਕੋ ਉਹੋ ਹੀ ਦਿੱਸਦਾ ਹੈ (ਕਿਉਂਕਿ ਉਸਨੇ ਪ੍ਰਤੱਖ ਵਿਚ ਬੀ ਸਾਰੇ) 'ਇਕ' ਨੂੰ ਹੀ ਦੇਖ ਲਿਆ ਹੈ (ਤੇ ਉਸਨੇ ਨਿਸਚੇ ਵਿਚ ਬੀ) ਇਕੋ ਨੂੰ (ਪਰੀ ਪੂਰਣ) ਨਿਸਚੇ ਕੀਤਾ ਹੈ (ਤੇ ਉਸਨੇ ਧਰਮ ਪੁਸਤਕਾਂ ਤੇ ਤਤ ਵੇਤਿਆਂ ਤੋਂ) ਕੰਨਾਂ ਨਾਲ ਬੀ ਇਕੋ ਸੁਣਿਆ ਸੀ (ਕਿ ਸਾਰੇ ਉਹ ਪਰੀ ਪੂਰਣ ਹੈ। ਸੋ ਹੇ ਜਗਜਾਸੂ ਤੂੰ ਸੋਚੀਂ ਨਾ ਪਉ ਇਕੋ) ਨਾਮ ਦੀ ਸਲਾਹੁਤ (ਭਾਵ ਅਰਾਧਨਾ) ਕਰ (ਇਉਂ) ਤੇਰੀ ਸੇਵਾ ਸਚੇ ਵਾਹਿਗੁਰੂ ਦੀ ਸਚ ਮੁਚ ਦੀ ਸੇਵਾ ਹੁੰਦੀ ਰਹੇਗੀ॥੧੬॥

*ਕੋਟ={ਸੰਸ:, ਕੋਟ:} ਕਿਲ੍ਹਾ। ਉਹ ਸ਼ਹਿਰ ਜਿਸ ਦੇ ਦੁਆਲੇ ਕੋਟ, ਅਸਫੀਲ, ਹੋਵੇ। †ਹਟ={ਸੰਸ:, ਹਟ੍ਟ:} ਬਜ਼ਾਰ।

ਭਾਵ ਇਹ ਹੈ ਕਿ ਸਰੀਰ ਦੇ ਅੰਦਰ ਮਨ ਹੈ, ਗਯਾਨ ਇੰਦ੍ਰੇ ਹਨ, ਕਰਮ ਇੰਦ੍ਰੇ ਹਨ, ਵਾਸ਼ਨਾ ਹਨ, ਕਾਮ ਕ੍ਰੋਧ ਲੋਭ ਮੋਹ ਦੀਆਂ ਰੁਚੀਆਂ ਹਨ। ਇਉਂ ਤਾਂ ਸਰੀਰ ਦੇ ਅੰਦਰ ਸਾਮਾਨ ਸਾਈਂ ਦਰ ਲੈ ਜਾਣ ਵਾਲੇ ਨਹੀਂ, ਪਰ ਗੁਰੂ ਜੀ ਦੱਸਦੇ ਹਨ ਕਿ ਅੰਦਰ ਹੀਰੇ ਤੇ ਪਰਵਾਲੇ ਬੀ ਹਨ।

ਆਦਿ ਗੁਰੂ ਜੀ ਨੇ ਦੱਸਿਆ ਹੈ ਕਿ ਬੁੱਧੀ ਵਿਚ ਰਤਨ ਜਵਾਹਰ ਤੇ ਮਾਣਿਕ ਹਨ:-

ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ। {ਜਪੁਜੀ-੬}

ਪੁਨਾ:-ਇਸੁ ਕਾਇਆ ਅੰਦਰਿ ਨਾਮੁ ਨਉ ਨਿਧਿ ...॥ {ਸੂਹੀ ਮਹਲਾ ੩ ਅਸਟ:੨}

ਬੁਧੀ ਵਿਚ ਭਲੇ ਬੁਰੇ ਦੀ ਸਿਆਣ ਹੈ। ਬੁਰੇ ਤਯਾਗਣ ਦਾ ਬਲ ਬੀ ਅੰਦਰੇ ਮਨ ਵਿਚ ਹੈ। ਥਿਰ ਤੇ ਅਨਿਸਥਿਰ ਦੀ ਪਛਾਣ ਬੀ ਬੁੱਧੀ ਤਕੜੀ ਕਰ ਲੈਂਦੀ ਹੈ। ਫਿਰ ਜੇ ਅੰਦਰਲੇ ਮਨ ਨਾਲ ਨਾਮ ਦਾ ਅਭ੍ਯਾਸ ਜੋੜ ਦੇਵੇ ਤਾਂ ਵਿਵੇਕ ਉਪਜਦਾ ਹੈ। ਬੁੱਧੀ ਬਦਲਦੀ ਹੈ ਤੇ ਸਿਧਿ ਯਾ ਸੁਧਿ ਬਣ ਜਾਂਦੀ ਹੈ:-

ਕਹਿ ਕਬੀਰ ਬੁਧਿ ਹਰਿ ਲਈ ਮੇਰੀ ਬੁਧਿ ਬਦਲੀ ਸਿਧਿ ਪਾਈ।* {ਗਉੜੀ ਕਬੀਰ ਜੀ-੨੨}

ਇਸ 'ਸੁਧ' ਦੀ ਪ੍ਰਾਪਤੀ ਨਾਲ ਅੰਦਰ ਵਾਹਿਗੁਰੂ ਦੀ ਜੋਤਿ ਦੀ ਸੋਝੀ ਹੋ ਆਉਂਦੀ ਹੈ। ਹਰੀ ਅੰਦਰੇ ਵਸਦਾ ਹੈ ਤੇ ਅੰਦਰੋਂ ਹੀ ਖੋਜਿਆਂ ਲਭਦਾ ਹੈ। ਉਹ ਗੁਪਤ ਹੈ ਤੇ ਗੁਰਮੁਖ ਉਸਨੂੰ ਇਸ ਤਰ੍ਹਾਂ ਲੱਭ ਲੈਂਦੇ ਹਨ, ਜਿਸ ਤਰ੍ਹਾਂ ਉਪਰ ਦੱਸਿਆ ਹੈ। ਜਦ ਅੰਦਰ ਅਨੁਭਵ ਪ੍ਰਭੂ ਜੋਤਿ ਦਾ ਹੋ ਜਾਂਦਾ ਹੈ ਤਾਂ ਬਾਹਰ ਬੀ ਉਹੀ ਸਾਰੇ ਵਯਾਪਕ ਦਿੱਸਣ ਲਗ ਜਾਂਦਾ ਹੈ। ਅੰਤ ਵਿਚ ਗੁਰੂ ਜੀ ਨੇ ਦੱਸਿਆ ਕਿ ਤੂੰ ਨਾਮ ਵਿਚ ਲੱਗਾ ਰਹੁ, ਇਹੀ ਤੇਰੀ ਸੇਵਾ ਹੈ, ਇਸੇ ਨੂੰ ਫਲ ਲੱਗੇਗਾ ਕਿ ਅੰਦਰ ਜੋਤ ਦਾ ਅਨੁਭਵ ਹੋਕੇ ਵਯਾਪਕ ਤੇ ਪਰੀ ਪੂਰਣ-'ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ'† ਦਾ ਸਾਖਯਾਤਕਾਰ ਹੋ ਜਾਏਗਾ।

**ਨਿਰੁਕ੍ਤ**-ਪੀਆਇਆ-ਪਿਆਇਆ ਗਿਆ ਸੀ।

ਟੁਲਿ ਟੁਲਿ-ਉਛਲ ਉਛਲ ਕੇ। ਮੇਲਾਈਐ-ਮਿਲਾ ਲਓ।

ਚਉਦਾ-ਉਚਾਰਦਾ ਹੈ।

## {ਮਾਝ ਮਹਲਾ ੪, ਚਉਪਦਾ-੬}

**ਪ੍ਰਾਕ੍ਥਨ**- ਪਹਿਲੇ ਸ਼ਬਦ ਤੋਂ ਚੱਲੇ ਡੁਲ੍ਹਵੇਂ ਪ੍ਰੇਮ ਭਾਵ ਦੇ ਤਰੰਗ ਜਾਰੀ ਹਨ:-

| ਮੂਲ | ਅਰਥ |
|---|---|
| **ਮਾਝ ਮਹਲਾ ੪ ॥** | |
| **ਹਉ ਗੁਣ ਗੋਵਿੰਦ ਹਰਿ ਨਾਮੁ ਧਿਆਈ ॥ ਮਿਲਿ ਸੰਗਤਿ ਮਨਿ ਨਾਮੁ ਵਸਾਈ ॥ ਹਰਿ ਪ੍ਰਭ ਅਗਮ ਅਗੋਚਰ ਸੁਆਮੀ ਮਿਲਿ ਸਤਿਗੁਰ ਹਰਿ ਰਸੁ ਕੀਚੈ ਜੀਉ ॥੧॥** | ੩. ਹਰੀ ਪ੍ਰਭੂ (ਜੋ ਮੇਰਾ) ਸੁਆਮੀ ਹੈ (ਉਹ) ਮਨ ਤੋਂ ਸਮਝਿਆ ਨਹੀਂ ਜਾ ਸਕਦਾ ਤੇ ਇੰਦ੍ਰਿਆਂ ਤੋਂ ਪ੍ਰਤੀਤ ਨਹੀਂ ਕੀਤਾ ਜਾ ਸਕਦਾ। {ਪ੍ਰਸ਼ਨ: ਫਿਰ ਉਹ ਕਿਵੇਂ ਪਾਇਆ ਜਾ ਸਕੇ? ਉੱਤਰ:} ੧. ਮੈਂ (ਉਸ) ਗੋਬਿੰਦ ਦੇ ਗੁਣ ਗਾਉਂਦਾ ਹਾਂ ਤੇ (ਉਸ) ਹਰੀ ਦਾ ਨਾਮ 'ਧਿਆਉਂਦਾ' ਹਾਂ। ੨. (ਉਸ) ਨਾਮ ਨੂੰ 'ਮਨ ਵਿਚ (ਸਦਾ) ਵਸਾਉਣੇ' ਲਈ (ਮੈਂ) ਸੰਗਤਿ |

*ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ॥ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ॥ {ਜਪੁਜੀ-੩੬}

†ਗਉੜੀ ਮ: ੫ ਸੁਖਮਨੀ, ੨੩-੨।

ਨਾਲ ਮਿਲਾਪ ਰਖਦਾ ਹਾਂ (ਕਿਉਂਕਿ ਉਸ ਨਾਮ ਤੋਂ ਰਸ ਲੈਣੇ ਲਈ) ਸਤਿਗੁਰ ਨੂੰ ਮਿਲਕੇ 'ਹਰਿ ਰਸ' (ਪ੍ਰਾਪਤ) ਕਰੀਦਾ ਹੈ ਜੀ॥੧॥

**ਧਨੁ ਧਨੁ ਹਰਿ ਜਨ ਜਿਨਿ ਹਰਿ ਪ੍ਰਭੁ ਜਾਤਾ ॥ ਜਾਇ ਪੁਛਾ ਜਨ ਹਰਿ ਕੀ ਬਾਤਾ ॥ ਪਾਵ ਮਲੋਵਾ ਮਲਿ ਮਲਿ ਧੋਵਾ ਮਿਲਿ ਹਰਿ ਜਨ ਹਰਿ ਰਸੁ ਪੀਚੈ ਜੀਉ ॥੨॥**

{ਪ੍ਰਸ਼ਨ: ਸਤਿਸੰਗ ਨੂੰ ਕਿਉਂ ਮਿਲਨਾ ਹੈ? ਉੱਤਰ: ਓਥੇ ਹਰੀ ਦੇ ਦਾਸ ਹੁੰਦੇ ਹਨ, ਓਹ} ਧੰਨ ਹਨ ਧੰਨ ਹਨ ਹਰੀ ਦੇ ਦਾਸ ਜਿਨ੍ਹਾਂ ਨੇ ਹਰੀ ਪ੍ਰਭੂ ਨੂੰ ਜਾਣ ਲਿਆ ਹੈ (ਉਨ੍ਹਾਂ ਜਾਣਨਹਾਰ ਹਰੀ ਦੇ) ਦਾਸਾਂ ਤੋਂ (ਮੈਂ ਸਤਿਸੰਗ ਵਿਚ ) ਜਾਕੇ ਹਰੀ ਦੀਆਂ ਗੱਲਾਂ ਪੁਛਦਾ ਹਾਂ, (ਮੈਂ ਉਨ੍ਹਾਂ ਦੇ) ਚਰਣ ਮਲਦਾ ਹਾਂ, ਮਲ ਮਲ ਕੇ ਧੋਂਦਾ ਹਾਂ (ਇਸ ਲਈ ਕਿ) ਹਰੀ ਦੇ ਜਨਾਂ ਨੂੰ ਮਿਲਕੇ (ਹੀ) ਹਰੀ ਰਸ ਪੀਵੀਦਾ ਹੈ ਜੀ॥੨॥

**ਸਤਿਗੁਰ ਦਾਤੈ ਨਾਮੁ ਦਿੜਾਇਆ॥ ਵਡਭਾਗੀ ਗੁਰ ਦਰਸਨੁ ਪਾਇਆ॥ ਅੰਮ੍ਰਿਤ ਰਸੁ ਸਚੁ ਅੰਮ੍ਰਿਤੁ ਬੋਲੀ ਗੁਰਿ ਪੂਰੈ ਅੰਮ੍ਰਿਤੁ ਲੀਚੈ ਜੀਉ॥੩॥**

{ਪ੍ਰਸ਼ਨ: ਫੇਰ ਸਤਿਗੁਰੂ ਨੂੰ ਕਿਉਂ ਮਿਲਨਾ ਹੈ? ਉੱਤਰ:} ਗੁਰੂ ਦਾ ਮਿਲਾਪ (ਮੈਨੂੰ) ਵਡੇ ਭਾਗਾਂ ਨਾਲ ਹੋਇਆ ਹੈ, (ਉਸ) ਦਾਤੇ ਸਤਿਗੁਰੂ ਨੇ (ਮੈਨੂੰ) ਨਾਮ ਦ੍ਰਿੜ ਕਰਾਇਆ ਹੈ। (ਉਹ ਗੁਰੂ) ਸੱਤਜ (ਸਰੂਪ ਹੈ ਉਸ ਦੀ) ਬੋਲੀ ਅੰਮ੍ਰਿਤ (ਵਰਗੀ ਮਿਠੀ ਤੇ ਅਮਰ ਕਰਨੇ ਵਾਲੀ ਹੈ, ਉਸ ਵਿਚੋਂ) ਅੰਮ੍ਰਿਤ ਰਸ (ਮਿਲਦਾ) ਹੈ, (ਇਹ) ਅੰਮ੍ਰਿਤ ਪੂਰੇ ਗੁਰੂ ਤੋਂ ਲਈਦਾ ਹੈ ਜੀ॥੩॥

**ਹਰਿ ਸਤਸੰਗਤਿ ਸਤ ਪੁਰਖੁ ਮਿਲਾਈਐ ॥ ਮਿਲਿ ਸਤਸੰਗਤਿ ਹਰਿ ਨਾਮੁ ਧਿਆਈਐ ॥ ਨਾਨਕ ਹਰਿ ਕਥਾ ਸੁਣੀ ਮੁਖਿ ਬੋਲੀ ਗੁਰਮਤਿ ਹਰਿ ਨਾਮਿ ਪਰੀਚੈ ਜੀਉ ॥ ੪ ॥ ੬ ॥**

(ਜਦ ਗੁਰੂ ਅੰਮ੍ਰਿਤ ਦਾ ਦਾਤਾ ਹੈ, ਤਦ ਸਤਿਸੰਗ ਦੀ ਲੋੜ ਕਿਵੇਂ ਰਹੀ? ਉੱਤਰ:) ਹਰੀ ਦੀ ਸਤਿਸੰਗਤ ਤੋਂ ਸਤਿਪੁਰਖ (=ਗੁਰੂ) ਮਿਲਾਇਆ ਜਾਂਦਾ ਹੈ, (ਭਾਵ ਮਿਲ ਪੈਂਦਾ ਹੈ)।(ਫੇਰ) ਸਤਿਸੰਗਤ ਨਾਲ ਮਿਲਕੇ (ਗੁਰੂ ਤੋਂ ਪ੍ਰਾਪਤ ਹੋਇਆ) ਹਰੀ ਦਾ ਨਾਮ ਜਪੀਦਾ ਹੈ, (ਫੇਰ ਓਥੇ ਹਰੀਜਨਾਂ ਤੋਂ) ਹਰੀ ਦੀ ਕਥਾ ਸੁਣੀਦੀ ਹੈ, (ਆਪ) ਮੂੰਹੋਂ ਬੋਲੀ ਦੀ ਹੈ, (ਗਲ ਕੀਹ) ਗੁਰੂ ਦੀ ਮਤਿ ਅਨੁਸਾਰ (ਸਤਿਸੰਗ ਦੁਆਰਾ) ਹਰੀ ਦੇ ਨਾਮ ਵਿਚ ਪਰਚੇ ਰਹੀਦਾ ਹੈ ਜੀ (ਭਾਵ ਸੁਆਦ ਨਾਲ ਲੱਗੇ ਰਹੀਦਾ ਹੈ) ਹੇ ਨਾਨਕ!॥੪॥੬॥

**ਵ੍ਯਾਖ੍ਯਾ ਤੇ ਨਿਰੁਕ੍ਤ**-ਸੁਗਮ ਹੈ।

## {ਮਾਝ ਮਹਲਾ ੪, ਚਉਪਦਾ-੭}

**ਪ੍ਰਾਕ੍ਕਥਨ**- ਓਹੋ ਭਾਵ ਜਾਰੀ ਹੈ।

| ਮੂਲ | ਅਰਥ |
|---|---|
| **ਮਾਝ ਮਹਲਾ ੪ ॥** | |
| **ਆਵਹੁ ਭੈਣੇ ਤੁਸੀ ਮਿਲਹੁ ਪਿਆਰੀਆ ॥ ਜੋ ਮੇਰਾ ਪ੍ਰੀਤਮੁ ਦਸੇ ਤਿਸ ਕੈ ਹਉ ਵਾਰੀਆ ॥ ਮਿਲਿ** | ਹੇ ਭੈਣਾਂ (ਵਰਗੇ) ਪਿਆਰੇ (ਸੰਤੋ!) ਤੁਸੀਂ ਆਵੋ (ਤੇ ਮੈਨੂੰ) ਮਿਲੋ। (ਮੇਰੀ ਲੋਚਾ ਹੈ ਕਿ ) ਜੋ (ਮੈਨੂੰ) ਮੇਰਾ ਪ੍ਰੀਤਮ ਦੱਸੇ ਉਸਦੇ ਮੈਂ (ਸਦਾ) ਵਾਰਨੇ ਹਾਂ (ਕਿਉਂਕਿ) ਸਤ ਸੰਗਤਿ ਨੂੰ ਮਿਲਕੇ |

**ਸਤਸੰਗਤਿ ਲਧਾ ਹਰਿ ਸਜਣੁ ਹਉ ਸਤਿਗੁਰ ਵਿਟਹੁ ਘੁਮਾਈਆ ਜੀਉ ॥ ੧ ॥**

(ਮੈਨੂੰ ) ਮਿਤ੍ਰ ਹਰੀ ਲੱਭਾ ਹੈ (ਤਾਂਤੇ ਉਸ) ਸਤਿਗੁਰ ਉਤੋਂ ਮੈਂ ਸਦਕੇ ਹਾਂ ਜੀ॥੧॥

**ਜਹ ਜਹ ਦੇਖਾ ਤਹ ਤਹ ਸੁਆਮੀ॥ ਤੂ ਘਟਿ ਘਟਿ ਰਵਿਆ ਅੰਤਰਜਾਮੀ॥ ਗੁਰਿ ਪੂਰੈ ਹਰਿ ਨਾਲਿ ਦਿਖਾਲਿਆ ਹਉ ਸਤਿਗੁਰ ਵਿਟਹੁ ਸਦ ਵਾਰਿਆ ਜੀਉ ॥੨॥**

੩. ਮੈਂ ਸਤਿਗੁਰ ਉਤੋਂ (ਇਸ ਕਰਕੇ) ਸਦਾ ਵਾਰਨੇ ਹਾਂ ਕਿ ਪੂਰੇ ਗੁਰੂ ਨੇ ਹਰੀ (ਮੈਨੂੰ) ਮੇਰੇ (ਹਿਰਦੇ ਦੇ) ਨਾਲ ਦਿਖਾ ਦਿੱਤਾ ਹੈ, ੧. (ਇਸ ਅੰਦਰਲੀ ਦ੍ਰਿਸ਼ਟੀ ਨਾਲ ਮੈਂ) ਜਿਧਰ ਜਿਧਰ ਨਜ਼ਰ ਮਾਰਾਂ ਉਥੇ ਉਥੇ (ਮੈਨੂੰ ਅਪਣਾ) ਮਾਲਕ ਦੀਹਦਾ ਹੈ। {ਇਹ ਆਖਦੇ ਦਿੱਸ ਰਹੇ ਵਾਹਿਗੁਰੂ ਅੱਗੇ ਅਰਦਾਸ ਵਿਚ ਚਲੇ ਜਾਂਦੇ ਹਨ} ੨. (ਮੇਰੇ) ਅੰਦਰ ਬੈਠੇ ਹੋਏ (ਮਾਲਕਾ!) ਤੂੰ ਹਰ ਹਿਰਦੇ ਵਿਚ ਰਵ ਰਿਹਾ ਹੈਂ॥੨॥

**ਏਕੋ ਪਵਣੁ ਮਾਟੀ ਸਭ ਏਕਾ ਸਭ ਏਕਾ ਜੋਤਿ ਸਬਾਈਆ ॥ ਸਭ ਇਕਾ ਜੋਤਿ ਵਰਤੈ ਭਿਨਿ ਭਿਨਿ ਨ ਰਲਈ ਕਿਸੈ ਦੀ ਰਲਾਈਆ ॥ ਗੁਰ ਪਰਸਾਦੀ ਇਕੁ ਨਦਰੀ ਆਇਆ ਹਉ ਸਤਿਗੁਰ ਵਿਟਹੁ ਵਤਾਇਆ ਜੀਉ ॥ ੩ ॥**

(ਹਾਂ, ਮੈਂ ਸਤਿਗੁਰ ਉਤੋਂ ਇਸ ਕਰਕੇ ਬੀ ਵਾਰਨੇ ਜਾਂਦਾ ਹਾਂ ਕਿ ਚਾਹੋ) ਸਾਰੇ (ਸਰੀਰ) ਇਕੋ ਮਿੱਟੀ (ਦੇ ਬਣੇ ਹਨ), ਇਕੋ (ਪ੍ਰਾਣ) ਵਾਯੂ ਸਭਨਾਂ (ਵਿਚ ਚਲ ਰਹੀ ਹੈ ਤੇ) ਇਕੋ (ਆਤਮ) ਜੋਤਿ ਸਾਰਿਆਂ ਵਿਚ ਆਈ ਹੋਈ ਹੈ। (ਹਾਂ) ਸਭਨਾਂ ਵਿਚ ਇਕੋ ਜੋਤ ਹੈ (ਪਰ ਫੇਰ ਇਹ ਜੋਤ) ਅਡ ਅਡ ਹੋਕੇ ਵਰਤ ਰਹੀ ਹੈ, ਕਿਸੇ ਦੀ ਰਲਾਈ ਰਲਦੀ ਨਹੀਂ। (ਪਰ ਦੇਖੋ ਕਿ ਇਸ ਭਿੰਨਤਾ ਦੇ ਹੁੰਦਿਆਂ ਮੈਨੂੰ) ਗੁਰੂ ਦੀ ਕਿਰਪਾ ਨਾਲ ਇਕ (ਜੋ 'ਏਕਾ ਜੋਤਿ ਸਬਾਈਆ' ਹੈ) ਨਜ਼ਰ ਆ ਗਿਆ ਹੈ, (ਤਾਂ ਹੀ) ਮੈਂ ਸਤਿਗੁਰ ਤੋਂ ਵਾਰਨੇ ਹਾਂ ਜੀ॥੩॥

**ਜਨੁ ਨਾਨਕੁ ਬੋਲੈ ਅੰਮ੍ਰਿਤ ਬਾਣੀ ॥ ਗੁਰਸਿਖਾਂ ਕੈ ਮਨਿ ਪਿਆਰੀ ਭਾਣੀ॥ ਉਪਦੇਸੁ ਕਰੇ ਗੁਰੁ ਸਤਿਗੁਰੁ ਪੂਰਾ ਗੁਰੁ ਸਤਿਗੁਰੁ ਪਰਉਪਕਾਰੀਆ ਜੀਉ ॥੪॥੭॥**

ਨਾਨਕ ਦਾਸ ਅੰਮ੍ਰਿਤ (ਵਰਗੀ ਅਮਰ ਕਰਨੇ ਵਾਲੀ) ਬਾਣੀ ਉਚਾਰਦਾ ਹੈ, (ਜੋ) ਗੁਰਸਿਖਾਂ ਦੇ ਮਨ ਨੂੰ ਪਿਆਰੀ ਲਗਦੀ ਹੈ। ਉਪਦੇਸ਼ ਕਰਦਾ ਹੈ ਪੂਰਾ ਗੁਰੂ ਸਤਿਗੁਰੂ, ਹਾਂ ਪਰਉਪਕਾਰੀ ਗੁਰੂ, ਸੱਚਾ ਗੁਰੂ (ਸੁਣੋ) ਜੀਉ ਜੀ॥੪॥੭॥

**ਸਤ ਚਉਪਦੇ ਮਹਲੇ ਚਉਥੇ ਕੇ ॥**

ਮਹਲੇ ਚਉਥੇ ਦੇ (ਕੁੱਲ) ਸੱਤ ਚਉਪਦੇ (ਇਥੇ ਸਮਾਪਤ ਹੋਏ)।

**ਵ੍ਯਾਖ੍ਯਾ**– ਅਪਣੇ ਗੁਰੂ ਦੇ ਸਾਜੇ ਨਿਵਾਜੇ ਸੰਤਾਂ ਨੂੰ ਭਿਰਾ ਦੀ ਥਾਂ ਭੈਣਾ ਕਰਕੇ ਸੱਦਦੇ ਹਨ। ਭਰਾਵਾਂ ਨਾਲ ਕਦੇ ਵਿਖਾਂਦ ਹੋ ਸਕਦਾ ਹੈ, ਪਰ ਭੈਣਾਂ ਨਾਲ ਸਦਾ ਸਨੇਹ ਰਹਿੰਦਾ ਹੈ ਤੇ ਉਹ ਪਿਆਰ ਬੜਾ ਕੋਮਲ ਹੁੰਦਾ ਹੈ। ਉਸ ਕੋਮਲਤਾ ਤੇ ਸਦੈਵੀ ਹਿਤ ਦੀ ਭਾਵਨਾ ਕਰਕੇ ਭੈਣ ਪਦ ਅਪਣੇ ਸਤਿਸੰਗੀ ਸੰਤਾਂ ਲਈ ਵਰਤਿਆ ਹੈ। ਦੂਸਰੀ ਗਲ ਇਹ ਹੈ ਕਿ ਅਪਣੇ ਆਪ ਨੂੰ ਵਾਹਿਗੁਰੂ ਜੀ ਦੀ ਪ੍ਰੇਮਣ ਮੰਨ ਕੇ ਸਤਿਸੰਗੀਆਂ ਨੂੰ ਭੈਣਾਂ ਹੀ ਕਹਿਣਾ ਢੁਕਦਾ ਹੈ। ਸੰਤਾਂ ਦੀ ਸੰਗਤ ਤੋਂ ਗੁਰੂ ਲੱਧਾ ਸੀ, ਉਨ੍ਹਾਂ ਦੀ ਉਪਮਾ ਕਰਕੇ ਸਤਿਗੁਰ ਤੋਂ ਵਾਰਨੇ ਜਾਂਦੇ ਹਨ: ਫੇਰ ਗੁਰੂ ਤੋਂ ਪ੍ਰਾਪਤ ਹੋਈ ਆਤਮ ਦ੍ਰਿਸ਼ਟੀ ਦਾ ਵਰਣਨ ਕਰਦੇ ਹਨ ਕਿ ਜੋ ਪਹਿਲੋਂ ਅਪਣੇ ਮਨ ਨਾਲ ਅੰਦਰ ਹੀ ਪਰਮਾਤਮ ਦਵ ਦੀ ਲੱਖਤਾ ਹੋਈ, ਫੇਰ ਘਟ ਘਟ ਵਿਚ ਤੇ ਫੇਰ 'ਜਹ ਜਹ ਦੇਖਾ ਤਹ ਤਹ ਸੁਆਮੀ' ਦਿੱਸ ਪਿਆ। ਅੰਕ ਤਿੰਨ ਵਿਚ ਦੱਸਦੇ ਹਨ, ਕਿ ਮਿੱਟੀ, ਪਵਨ ਤੇ ਜੋਤਿ ਤਾਂ ਸਭ ਸਰੀਰਾਂ ਦੀ ਇਕੋ ਹੈ ਪਰ ਫੇਰ ਮਨੁੱਖ ਮਨੁੱਖ ਵਿਚ, ਜੰਤੁ ਜੰਤੁ ਵਿਚ ਭਿੰਨਤਾ ਹੈ। ਇਹ ਭਿੰਨਤਾ ਕਿਸੇ ਤੋਂ ਅਭਿੰਨਤਾ ਵਿਚ ਨਹੀਂ ਪਲਟੀ ਜਾ ਸਕਦੀ, ਪਰ ਦੇਖੋ ਮੇਰੇ ਗੁਰੂ ਨੇ ਮੈਨੂੰ ਇਹ ਭਿੰਨਤਾ ਮੇਟਕੇ 'ਏਕੋ' ਨੂੰ ਦੇਖਣੇ

ਦੀ ਦ੍ਰਿਸ਼ਟੀ ਬਖਸ਼ੀ ਹੈ। ਭਿੰਨ ਭਿੰਨ ਹੋਣ ਪਰ ਕਈ ਦਾਨੇ ਭਿੰਨਤਾ ਦਾ ਵੇਰਵਾ ਦੇਂਦੇ ਹਨ ਕਿ ਜੋ ਇਕ ਦੂਜੇ ਨਾਲ ਰਲਾਈ ਨਹੀਂ ਰਲਦੀ, ਉਹ ਭਿੰਨਤਾ ਗੇਣਤੀ ਇਕ ਨਹੀਂ ਕਈ ਹਨ, ਯਥਾ:-

| ੧ | ੨ | ੩ |
|---|---|---|
| ਪਰਾਲਬਧ | ਵਰਤਨ | ਸੁਭਾਵ |
| ਸੂਰਤ (ਸ਼ਕਲ) | ਖਜਾਲ | ਵਰਤੋਂ |
| ਗੁਫਤਾਰ | ਰਫਤਾਰ | ਦਸਤਾਰ |
| ਗਲ ਬਾਤ | ਤੁਰਨ ਦਾ ਢੰਗ | ਪੱਗ ਦੀ ਬੰਦਸ਼ |
| ਬੁਧੀ | ਮਨ ਦੀ ਰੁਚੀ | ਕ੍ਰਿਯਾ (ਸਰੀਰ ਦੀ) |

ਅੰਕ ੪ ਵਿਚ 'ਜਨ ਨਾਨਕੁ' ਕਰਤਾ ਕਾਰਕ ਵਿਚ ਪਿਆ ਹੈ। ਬੋਲੈ ਕ੍ਰਿਯਾ ਵਾਚੀ ਪਦ ਇਸਦੀ ਪੁਸ਼ਟੀ ਕਰਦਾ ਹੈ। 'ਗੁਰਸਿਖਾਂ ਕੈ ਮਨਿ ਪਿਆਰੀ ਭਾਣੀ' ਉਸਦਾ ਵਿਸ਼ੇਸ਼ਣ ਵਾਕ ਬੀ ਪੁਸ਼ਟੀ ਕਰਦਾ ਹੈ। ਸੰਭਾਵਨਾ ਹੋ ਜਾਂਦੀ ਹੈ ਕਿ ਅਗਲੀ ਤੁਕ ਪਹਿਲੇ ਕਰਤਾ ਕਾਰਕ ਵਲ ਹੀ ਲਗਦੀ ਹੋਣੀ ਹੈ। ਪਰ ਇਸਦੇ ਪਦ ਤੇ ਵਾਕ 'ਗੁਰੁ ਸਤਿਗੁਰੁ ਪੂਰਾ' ਤੇ 'ਗੁਰੁ ਸਤਿਗੁਰੁ ਪਰਉਪਕਾਰੀਆ ਜੀਉ' ਸੰਸਾ ਨਹੀਂ ਰਹਿਣ ਦੇਂਦੇ ਕਿ ਏਹ ਵਾਕ ਹਉਂ ਦੇ ਬਿਜਈ ਗੁਰੂ ਜੀ ਅਪਣੇ ਲਈ ਨਹੀਂ ਕਹਿ ਰਹੇ, ਏਹ ਵਾਕ ਸ੍ਰੀ ਗੁਰੂ ਅਮਰ ਦਾਸ ਜੀ ਲਈ ਉਚਾਰ ਰਹੇ ਹਨ ਤੇ ਸਾਰੇ ਅੰਕ ਦਾ ਭਾਵ ਇਹੀ ਹੈ ਕਿ 'ਦਾਸ ਨਾਨਕ' ਤਾਂ ਅਮਰ ਕਰਨੇ ਵਾਲੀ ਬਾਣੀ ਉਚਾਰ ਰਿਹਾ ਹੈ, ਜੋ ਗੁਰਸਿਖਾਂ ਨੂੰ ਪਜਾਰੀ ਤੇ ਮਨ ਭਾਉਂਦੀ ਲਗ ਰਹੀ ਹੈ, ਪਰ ਇਸ ਬਾਣੀ ਵਿਚ ਮੇਰਾ ਪੂਰਾ ਸਤਿਗੁਰੂ ਉਪਦੇਸ਼ ਕਰ ਰਿਹਾ ਹੈ; ਅਰਥਾਤ ਇਸ ਅੰਮ੍ਰਿਤ ਬਾਣੀ ਵਿਚ ਮੈਂ ਅਪਣੇ ਗੁਰੂ ਦੇ ਉਪਦੇਸ ਨੂੰ ਹੀ ਦਰਸਾ ਰਿਹਾ ਹਾਂ ਸੋ ਸਭ ਉਪਕਾਰ ਉਸੇ ਗੁਰੂ ਦਾ ਹੈ।

**ਨਿਰੁਕ੍ਤ**-ਭੈਣੇ- ਇਸ ਪਦ ਦਾ ਭਾਵ ਉਪਰ ਵਜਾਖਜਾ ਵਿਚ ਆ ਚੁਕਾ ਹੈ। ਇਸਦਾ ਅਰਥ 'ਸੰਤ' ਕਿਉਂ ਕੀਤਾ ਹੈ? ਇਨ੍ਹਾਂ ਚਉਪਦਿਆਂ ਦੇ ਸਬਦਾਂ ਵਿਚ ਪਿਛੇ ਉਚਾਰਦੇ ਆਏ ਹਨ:-

ਕੋਈ ਸਜਣੁ ਸੰਤੁ ਮਿਲੈ ਵਡਭਾਗੀ...॥ {ਚਉਪਦਾ ੨. ਅੰਕ ੧}
ਹਰਿ ਜਨ ਸੰਤ ਮਿਲਹੁ ਮੇਰੇ ਭਾਈ॥ {ਚਉਪਦਾ ੪. ਅੰਕ ੧}
ਆਵਹੁ ਸੰਤ ਮੈ ਗਲਿ ਮੇਲਾਈਐ॥ {ਚਉਪਦਾ ੫ ਅੰਕ ੨}
ਹਰਿ ਕੇ ਸੰਤ ਮਿਲਹੁ ਮਨੁ ਦੇਵਾ...॥ {ਚਉਪਦਾ ੫. ਅੰਕ ੨}

ਸੋ ਪੱਕੀ ਸੰਭਾਵਨਾ ਹੁੰਦੀ ਹੈ ਕਿ 'ਭੈਣੇ' ਤੋਂ ਭਾਵ ਗੁਰੂ ਪਿਆਰੇ 'ਸੰਤ' ਦਾ ਹੈ।

ਵਿਟਹੁ-ਤੋਂ। ਘੁਮਾਈਆ=ਵਾਰਨੇ।

ਅੰਤਰਜਾਮੀ - ਅੰਦਰ ਬਿਰਾਜਮਾਨ, ਅੰਦਰ ਬਿਰਾਜ ਕੇ ਪ੍ਰੇਰਕ। (ਅ) ਅੰਦਰ ਹੋਣ ਕਰਕੇ ਅੰਦਰ ਦਾ ਜਾਣਨਹਾਰ। ਵਤਾਇਆ- {ਪੰਜਾਬੀ} ਫੇਰਿਆ, ਘੁਮਾਇਆ। ਵਾਰਨੇ ਜਾਂਦਾ ਹਾਂ।

## ਮਾਝ ਮਹਲਾ ੫ ਚਉਪਦੇ ਘਰੁ ੧

## {ਮਾਝ ਮਹਲਾ ੫, ਚਉਪਦਾ-੮}

**ਪ੍ਰਾਕ੍ਥਨ**- ਇਸ ਅਗਲੇ ਸ਼ਬਦ ਬਾਬਤ ਸਿਖ ਇਤਿਹਾਸਾਂ ਵਿਚ ਇਸ ਪ੍ਰਕਾਰ ਲੇਖ ਹੈ ਕਿ ਸ੍ਰੀ ਗੁਰੂ ਰਾਮਦਾਸ ਜੀ ਨੇ ਅਪਣੇ ਸਪੁਤ੍ਰ ਸ੍ਰੀ ਅਰਜਨ ਦੇਵ ਜੀ ਨੂੰ ਲਹੌਰ ਅਪਣੇ ਤਾਏ ਦੇ ਪੁਤ੍ਰ ਭਰਾ ਸੰਹਾਰੀ ਮਲ ਦੇ ਘਰ, ਉਸਦੇ ਪੁਤ੍ਰ ਦੇ ਵਿਵਾਹ ਤੇ, ਘੱਲਿਆ ਸੀ। ਆਗਿਆ ਇਹ ਸੀ

ਲਾਹੌਰ ਹੀ ਰਹਿਣਾ, ਜਦੋਂ ਸੱਦ ਘਲਾਂਗੇ ਤਦੋਂ ਆਉਣਾ। ਸ੍ਰੀ ਅਰਜਨ ਦੇਵ ਜੀ ਅਪਣੇ ਪਿਤਾ ਵਿਚ ਕੇਵਲ ਪਜਾਰਾ ਪਿਤਾ ਹੀ ਨਹੀਂ ਸਨ ਦੇਖਦੇ ਸਗੋਂ ਉਨ੍ਹਾਂ ਵਿਚ ਪੂਰਾ ਗੁਰੂ ਤੇ ਆਪਣਾ ਪਿਆਰਾ ਗੁਰੂ ਦੇਖਦੇ ਸਨ, ਇਸ ਕਰਕੇ ਪ੍ਰੇਮ ਅਧਿਕ ਤੋਂ ਅਧਿਕ ਉਮਗਦਾ ਸੀ। ਸੋ ਆਪ ਜੀ ਨੇ, ਜਦੋਂ ਵਿਛੋੜਾ ਅਸਹਿ ਹੋ ਗਿਆ, ਤਾਂ ਪਿਤਾ ਗੁਰੂ ਵਲ ਖ਼ਤ ਲਿਖਿਆ। ਇਸਦਾ ਉੱਤਰ ਨਾ ਆਉਣ ਤੇ ਫੇਰ ਇਕ ਹੋਰ ਪਤ੍ਰ ਲਿਖਿਆ, ਇਸੇ ਤਰ੍ਹਾਂ ਪ੍ਰੇਮ ਵਿਆਕੁਲਤਾ ਵਿਚ ਤੀਸਰਾ ਖ਼ਤ ਬੀ ਪਾਇਆ। ਇਹ ਖ਼ਤ ਗੁਰੂ ਜੀ ਨੂੰ ਪਹੁੰਚ ਪਿਆ ਤਾਂ ਬੁਲਾ ਘੱਲਿਆ। ਪਿਤਾ ਗੁਰੂ ਦੇ ਮਿਲਾਪ ਪ੍ਰਾਪਤ ਹੋਣੇ ਪਰ ਆਪ ਜੀ ਨੇ ਉਸ ਤਰ੍ਹਾਂ ਇਕ ਪਦ ਹੋਰ ਉਚਾਰਿਆ ਜੋ ਪ੍ਰਾਪਤ ਹੋਈ ਪ੍ਰਸੰਨਤਾ ਦਾ ਸੀ। ਪਹਿਲੇ ਤਿੰਨੇ ਪਤ੍ਰਾਂ ਦੇ ਤ੍ਰੈ ਅੰਕ ਤੇ ਇਹ ਚੌਥਾ ਮਿਲਕੇ ਇਹ ਸ਼ਬਦ ਬਣ ਗਿਆ 'ਚਉਪਦਾ'। ਸ੍ਰੀ ਗੁਰੂ ਰਾਮਦਾਸ ਜੀ ਆਪ ਪਰ ਬਹੁਤ ਪ੍ਰਸੰਨ ਹੋਏ ਸਨ, ਧੁਰੋਂ ਆਗਿਆ ਇਨ੍ਹਾਂ ਦੇ ਗੁਰੂ ਹੋਣ ਦੀ ਸੀ, ਸੋ ਆਪ ਜੀ ਨੇ ਸ੍ਰੀ ਅਰਜਨ ਦੇਵ ਜੀ ਨੂੰ ਗੁਰਿਆਈ ਦੀ ਗੱਦੀ ਬਖਸ਼ਕੇ ਸ੍ਰੀ ਗੁਰੂ ਅਰਜਨ ਦੇਵ ਜੀ ਥਾਪ ਦਿੱਤਾ। ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਸ੍ਰੀ ਗੁਰੂ ਅਮਰ ਦਾਸ ਜੀ ਨੇ ਪਹਿਲੇ ਹੀ ਵਰ ਦਿਤਾ ਸੀ- " ਦੋਹਿਤਾ ਬਾਣੀ ਕਾ ਬੋਹਿਥਾ॥"

| ਮੂਲ | ਅਰਥ |
|---|---|
| **ਮਾਝ ਮਹਲਾ ੫ ਚਉਪਦੇ ਘਰੁ੧॥ ਮੇਰਾ ਮਨੁ ਲੋਚੈ ਗੁਰ ਦਰਸਨ ਤਾਈ॥ ਬਿਲਪ ਕਰੇ ਚਾਤ੍ਰਿਕ ਕੀ ਨਿਆਈ ॥ ਤ੍ਰਿਖਾ ਨ ਉਤਰੈ ਸਾਂਤਿ ਨ ਆਵੈ ਬਿਨੁ ਦਰਸਨ ਸੰਤ ਪਿਆਰੇ ਜੀਉ ॥੧॥** | ਮੇਰਾ ਮਨ ਗੁਰੂ ਜੀ ਦੇ ਦਰਸ਼ਨ ਨੂੰ ਲੋਚਦਾ ਹੈ, ਪਪੀਹੇ ਦੀ ਤਰ੍ਹਾਂ (ਦਰਸ਼ਨ ਸ੍ਵਾਂਤੀ ਲਈ) ਪ੍ਰਿਉ ਪ੍ਰਿਉ ਕਰਦਾ ਹੈ। ਪਿਆਰੇ ਸੰਤ (ਗੁਰੂ) ਦੇ ਦਰਸ਼ਨ (ਕੀਤੇ) ਬਿਨਾ (ਮਨ ਦੀ) ਡੰਝ ਲਹਿੰਦੀ ਨਹੀਂ ਤੇ ਸ਼ਾਂਤੀ ਆਉਂਦੀ ਨਹੀਂ॥੧॥ |
| **ਹਉ ਘੋਲੀ ਜੀਉ ਘੋਲਿ ਘੁਮਾਈ ਗੁਰ ਦਰਸਨ ਸੰਤ ਪਿਆਰੇ ਜੀਉ ॥ ੧ ॥ ਰਹਾਉ ॥** | ਮੈਂ ਸਦਕੇ ਹਾਂ, ਮੈਂ ਵਾਰਨੇ ਹੋਕੇ ਸਦਕੇ ਹੋ ਜਾਵਾਂ ਪਿਆਰੇ ਸੰਤ ਗੁਰੂ (ਰਾਮਦਾਸ ਜੀ ਦੇ) ਦਰਸ਼ਨਾਂ ਉਤੋਂ॥੧॥ ਰਹਾਉ॥ |
| **ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ ॥ ਚਿਰੁ ਹੋਆ ਦੇਖੇ ਸਾਰਿੰਗਪਾਣੀ ॥ ਧੰਨੁ ਸੁ ਦੇਸੁ ਜਹਾ ਤੂੰ ਵਸਿਆ ਮੇਰੇ ਸਜਣ ਮੀਤ ਮੁਰਾਰੇ ਜੀਉ॥੨॥** | (ਹੇ ਗੁਰੂ!) ਤੇਰਾ ਮੂੰਹ ਸੋਹਣਾ ਹੈ ਜੀਓ, (ਤੇਰੇ ਮੁਖ ਤੋਂ ਨਿਕਲੀ) ਬਾਣੀ ਦੀ ਧੁਨਿ (ਅਵਾਜ਼) ਸਹਜ (ਦੀ ਦਾਤੀ ਹੈ)। ਵਾਹਿਗੁਰੂ (ਰੂਪ ਆਪ ਜੀ) ਨੂੰ ਦੇਖਿਆਂ ਚਿਰ ਹੋ ਗਿਆ ਹੈ। ਹੇ ਮੇਰੇ ਸੱਜਣ! ਹੇ ਮੇਰੇ ਮਿਤ੍ਰ! ਹੇ ਮੇਰੇ ਵਾਹਿਗੁਰੂ ਜੀਓ! ਉਹ ਦੇਸ ਧੰਨ ਹੈ ਜਿਥੇ ਤੂੰ ਵੱਸ ਰਿਹਾ ਹੈਂ॥੨॥ |
| **ਹਉ ਘੋਲੀ ਹਉ ਘੋਲਿ ਘੁਮਾਈ ਗੁਰ ਸਜਣ ਮੀਤ ਮੁਰਾਰੇ ਜੀਉ ॥੧॥ਰਹਾਉ॥** | ਮੈਂ ਸਦਕੇ ਹਾਂ, ਮੈਂ ਵਾਰਨੇ ਹੋਕੇ ਸਦਕੇ ਹੋ ਜਾਵਾਂ (ਅਪਣੇ) ਗੁਰੂ, ਅਪਣੇ ਸਜਣ, ਅਪਣੇ ਵਾਹਿਗੁਰੂ (ਰੂਪ) ਮਿਤ੍ਰ ਉਤੋਂ ॥੧॥ਰਹਾਉ॥ |
| **ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ ॥ ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ ॥ ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ ਬਿਨੁ ਦੇਖੇ ਗੁਰ ਦਰਬਾਰੇ ਜੀਉ ॥੩॥** | (ਜਦ ਮੈਂ ਚਰਨ ਸ਼ਰਨ ਸਾਂ ਤਦੋਂ ਜੇ) ਇਕ ਘੜੀ ਭਰ ਆਪ ਨਹੀਂ ਸਾਓ ਮਿਲਦੇ ਤਾਂ (ਮੈਨੂੰ ਇੰਨੀ ਵਿਆਕੁਲਤਾ ਹੁੰਦੀ ਸੀ ਕਿ ਮਾਨੋ) ਕਲਜੁਗ ਆ ਜਾਂਦਾ ਸੀ। ਹੇ ਪਿਆਰੇ ਭਗਵੰਤ ਜੀਓ! ਹੁਣ ਆਪ ਨੂੰ ਕਦੋਂ ਮਿਲਨਾ ਹੋਵੇਗਾ। ਮੈਨੂੰ (ਤਾਂ) ਰਾਤ ਨਹੀਂ ਬੀਤਦੀ, ਨੀਂਦ ਨਹੀਂ ਪੈਂਦੀ ਗੁਰੂ ਕਾ ਦਰਬਾਰ ਦੇਖੇ ਬਿਨਾ, ਹੇ ਜੀਓ! (ਮੇਰਾ ਇਹ ਹਾਲ ਹੋ ਰਿਹਾ ਹੈ) ॥੩॥ |

| | |
|---|---|
| **ਹਉ ਘੋਲੀ ਜੀਉ ਘੋਲਿ ਘੁਮਾਈ ਤਿਸੁ ਸਚੇ ਗੁਰ ਦਰਬਾਰੇ ਜੀਉ ॥੧॥ਰਹਾਉ॥** | ਮੈ ਵਾਰਨੇ ਹਾਂ ਜੀ (ਮੈਂ) ਵਾਰੀ ਜਾਕੇ ਸਦਕੇ ਹਾਂ, ਗੁਰੂ ਦੇ ਉਸ ਸਚੇ ਦਰਬਾਰ ਤੋਂ (ਜਿਸ ਨੂੰ ਡਿਠਿਆਂ ਚਿਰ ਹੋ ਗਿਆ ਹੈ)॥੧॥ਰਹਾਉ॥ |

ਸੂਚਨਾ-ਤੀਸਰੇ ਪਤ੍ਰ ਦੇ ਪੁਜ ਪੈਣ ਤੇ ਗੁਰੂ ਰਾਮਦਾਸ ਜੀ ਨੇ ਸਦਾ ਘੱਲਿਆ ਤੇ ਗੁਰ ਗੱਦੀ ਤੇ ਬਿਠਾ ਦਿੱਤਾ; ਫਿਰ ਫੁਰਮਾਇਆ ਕਿ ਚੌਥੀ ਪਉੜੀ ਉਚਾਰੋ ਤਾਂ ਜੋ ਸ਼ਬਦ ਚਉਪਦਾ ਬਣ ਜਾਵੇ; ਸੋ ਗੱਦੀ ਤੇ ਬੈਠਕੇ ਚੌਥਾ ਪਦ ਉਚਾਰਿਆ; ਇਸੇ ਕਰਕੇ ਇਸ ਵਿਚ 'ਨਾਨਕ' ਨਾਮ ਹੈ ਤੇ ਪਹਿਲੀਆਂ ਤਿੰਨਾਂ ਵਿਚ ਨਾਨਕ ਪਦ ਨਹੀਂ ਹੈ।

| | |
|---|---|
| **ਭਾਗੁ ਹੋਆ ਗੁਰਿ ਸੰਤੁ ਮਿਲਾਇਆ॥ ਪ੍ਰਭੁ ਅਬਿਨਾਸੀ ਘਰ ਮਹਿ ਪਾਇਆ ॥ ਸੇਵ ਕਰੀ ਪਲੁ ਚਸਾ ਨ ਵਿਛੁੜਾ ਜਨ ਨਾਨਕ ਦਾਸ ਤੁਮਾਰੇ ਜੀਉ ॥ ੪ ॥ ਹਉ ਘੋਲੀ ਜੀਉ ਘੋਲਿ ਘੁਮਾਈ ਜਨ ਨਾਨਕ ਦਾਸ ਤੁਮਾਰੇ ਜੀਉ ॥ ਰਹਾਉ ॥ ੧ ॥ ੮ ॥** | ਮੇਰਾ ਸੁਭਾਗ ਹੋਇਆ ਹੈ ਕਿ ਸੰਤ ਗੁਰੂ ਨੇ (ਮੈਨੂੰ ਪ੍ਰਭੂ) ਮਿਲਾ ਦਿੱਤਾ ਹੈ, (ਹਾਂ) ਕਦੇ ਨਾ ਨਾਸ਼ ਹੋਣੇ ਵਾਲਾ ਪ੍ਰਭੂ (ਮੈਂ) ਘਰ ਵਿਚੋਂ ਹੀ ਪਾ ਲਿਆ ਹੈ। (ਹੁਣ ਮੇਹਰ ਕਰੋ ਕਿ) ਸੇਵਾ ਕਰਾਂ ਤੇ ਆਪ ਤੋਂ ਖਿਨ ਭਰ (ਕੀ) ਚਸਾ ਭਰ ਬੀ ਨਾ ਵਿਛੁੜਾਂ। ਹੇ ਨਾਨਕ ਜੀਓ! (ਅਸੀਂ) ਜਨ ਆਪ ਜੀ ਦੇ ਦਾਸ ਹਾਂ॥੪॥ ਮੈਂ ਆਪ ਤੋਂ ਜੀਓ ਜੀ ਵਾਰਨੇ ਹਾਂ, ਵਾਰਨੇ ਹੋਕੇ ਸਦਕੇ ਹਾਂ। ਹੇ ਨਾਨਕ ਜੀਓ! (ਅਸੀਂ) ਜਨ ਆਪ ਜੀ ਦੇ ਦਾਸ ਹਾਂ ॥੧॥੮॥ |

**ਵਜਾਖਜਾ-** ਸੁਗਮੰ।

**ਨਿਰੁਕ੍ਤ**-ਸਾਰਿੰਗਪਾਣੀ- {ਸੰਸ:, ਸਾਰੰਗ:। ਇਸ ਦੇ ਕੋਈ ੨੮ ਅਰਥ ਹਨ। ਇਕ ਅਰਥ ਹੈ ਧਨੁਖ। ਇਕ ਹੈ ਪ੍ਰਿਥਵੀ। ਸਾਰੰਗਪਾਣਿ=ਜਿਸ ਦੇ ਹੱਥ ਧਨੁਖ ਹੈ- ਵਿਸ਼ਨੂੰ । ਜਿਸ ਦੇ ਹੱਥ ਵਿਚ ਪ੍ਰਿਥਵੀ ਹੈ-ਵਾਹਿਗੁਰੂ} ਵਾਹਿਗੁਰੂ।

(ਅ) ਸਾਰਿੰਗ ਨਾਮ ਪਪੀਹੇ ਦਾ, ਪਾਣੀ ਨਾਮ ਜਲ ਦਾ, ਭਾਵ ਸ੍ਵਾਂਤੀ ਤੋਂ ਹੈ। ਪਪੀਹੇ ਦੇ ਸ੍ਵਾਂਤੀ ਨੂੰ ਦੇਖਿਆਂ ਵਾਙੂ ਮੈਨੂੰ ਚਿਰ ਹੋ ਗਿਆ ਹੈ ਆਪ ਦਾ ਦਰਸ਼ਨ ਕੀਤਿਆਂ।

ਮੁਰਾਰੇ-{ਸੰਸ:, ਧਾਤੂ ਮੁਰ੍=ਘੇਰਨਾਂ, ਤੋਂ ਜਿਸ ਨੇ ਬ੍ਰਹਮੰਡ ਨੂੰ ਘੇਰਿਆ ਹੈ} ਵਾਹਿਗੁਰੂ। ਪਰਮੇਸ਼ੁਰ।

ਚਸਾ-ਪਲ ਦਾ ਤੀਹਵਾਂ ਹਿੱਸਾ। ਇਕ ਸੈਕੰਡ ਤੋਂ ਵੀ ਘੱਟ ਸਮਾ।

ਦਾਸ ਤੁਮਾਰੇ-'ਤੁਮਾਰੇ' ਪਦ ਬਹੂ ਬਚਨ ਹੈ, ਤੇ ਦਾਸ ਬੀ ਬਹੂ ਬਚਨ ਹੈ।

## {ਮਾਝ ਮਹਲਾ ੫, ਚਉਪਦਾ-੯}

**ਪ੍ਰਾਕ੍ਥਨ-** ਸਭ ਕੁਝ ਸੁਹੇਲਾ ਤੇ ਸਫਲਾ ਹੈ ਜੋ ਉਸ ਲਈ ਕੀਤਾ ਜਾਏ।

| **ਮੂਲ** | **ਅਰਥ** |
|---|---|
| **ਰਾਗੁ ਮਾਝ ਮਹਲਾ ੫ ॥** | |
| **ਸਾ ਰੁਤਿ ਸੁਹਾਵੀ ਜਿਤੁ ਤੁਧੁ ਸਮਾਲੀ॥ ਸੋ ਕੰਮੁ ਸੁਹੇਲਾ ਜੋ ਤੇਰੀ ਘਾਲੀ ॥ ਸੋ ਰਿਦਾ ਸੁਹੇਲਾ ਜਿਤੁ ਰਿਦੈ ਤੂੰ ਵੁਠਾ ਸਭਨਾ ਕੇ ਦਾਤਾਰਾ ਜੀਉ ॥ ੧ ॥** | ਹੇ ਸਭਨਾ ਦੇ ਦਾਤਾ (ਵਾਹਿਗੁਰੂ) ਜੀਓ! ਉਹ ਰੁਤ ਸੁਹਣੀ ਹੈ ਜਿਸ ਵਿਚ ਕਿ (ਮੈਂ) ਤੈਨੂੰ ਯਾਦ ਕਰਾਂ, ਉਹ ਕੰਮ ਸੁਖਦਾਈ ਹੈ ਜੋ ਮੈਂ ਤੇਰੇ ਲਈ ਘਾਲਾਂ (ਭਾਵ ਕਰਾਂ); ਉਹ ਦਿਲ ਸੁਖੀ ਹੈ ਜਿਸ ਦਿਲ ਵਿਚ ਕਿ ਤੂੰ (ਆ) ਵਸਿਆ ਹੈਂ ਜੀਓ॥੧॥ |

| | |
|---|---|
| ਤੂੰ ਸਾਝਾ ਸਾਹਿਬੁ ਬਾਪੁ ਹਮਾਰਾ ॥ ਨਉ ਨਿਧਿ ਤੇਰੈ ਅਖੁਟ ਭੰਡਾਰਾ ॥ ਜਿਸੁ ਤੂੰ ਦੇਹਿ ਸੁ ਤ੍ਰਿਪਤਿ ਅਘਾਵੈ ਸੋਈ ਭਗਤੁ ਤੁਮਾਰਾ ਜੀਉ ॥੨॥ | ਤੂੰ ਸਾਡੇ (ਸਾਰਿਆਂ ਦਾ) ਸਾਂਝਾ ਮਾਲਕ ਤੇ ਪਿਤਾ ਹੈਂ, ਤੇਰੇ ਅਖੁੱਟ ਭੰਡਾਰੇ (ਖਜ਼ਾਨੇ) ਨੌ ਨਿਧਾਂ ਨਾਲ (ਭਰੇ ਪਏ) ਹਨ। ਜਿਸ ਨੂੰ ਤੂੰ ਦੇਂਦਾ ਹੈਂ ਉਹ ਰੱਜ ਕੇ ਪੂਰਾ ਤ੍ਰਿਪਤ ਹੋ ਜਾਂਦਾ ਹੈ, ਉਹੋ ਹੀ ਤੁਹਾਡਾ ਭਗਤ (ਕਹੀਦਾ ) ਹੈ ਜੀ॥੨॥ |
| ਸਭੁ ਕੋ ਆਸੈ ਤੇਰੀ ਬੈਠਾ ॥ ਘਟ ਘਟ ਅੰਤਰਿ ਤੂੰਹੈ ਵੁਠਾ ॥ ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ ॥ ੩ ॥ | ਸਭ ਕੋਈ (ਅਪਣੀ) ਆਸ (ਉਮੈਦ) ਤੇਰੇ ਤੇ ਲਾਈ ਬੈਠਾ ਹੈ, ਹਰ ਸਰੀਰ ਵਿਚ ਤੂੰ ਹੀ ਵੱਸ ਰਿਹਾ ਹੈਂ, (ਤੇਰੀਆਂ ਦਾਤਾਂ ਦੇ) ਸਭੇ ਹਿੱਸੇਦਾਰ ਕਹੀਦੇ ਹਨ, ਤੂੰ ਕਿਸੇ ਨੂੰ ਓਪਰਾ ਨਹੀਂ ਦਿੱਸਦਾ ਜੀ॥੩॥ |
| ਤੂੰ ਆਪੇ ਗੁਰਮੁਖਿ ਮੁਕਤਿ ਕਰਾਇਹਿ ॥ ਤੂੰ ਆਪੇ ਮਨਮੁਖਿ ਜਨਮਿ ਭਵਾਇਹਿ ॥ ਨਾਨਕ ਦਾਸ ਤੇਰੈ ਬਲਿਹਾਰੈ ਸਭੁ ਤੇਰਾ ਖੇਲੁ ਦਸਾਹਰਾ ਜੀਉ ॥ ੪ ॥ ੨ ॥੯॥ | ਤੂੰ ਆਪੇ ਗੁਰਮੁਖ ਨੂੰ ਮੁਕਤਿ ਕਰਾ ਦੇਂਦਾ ਹੈਂ। ਤੂੰ ਆਪੇ ਮਨਮੁਖ ਨੂੰ ਜਨਮ (ਮਰਨ) ਵਿਚ ਫੇਰਦਾ ਹੈਂ। ਨਾਨਕ ਦਾਸ ਤੈਥੋਂ ਸਦਕੇ ਹੈ, (ਇਹ ਸੰਸਾਰ) ਸਾਰਾ ਤੇਰੀ ਖੇਲ ਦਿੱਸਦਾ ਹੈ ਜੀ॥੪॥੨॥੯॥ |

**ਵਜਾਖਜਾ**- ਸੁਗਮ ਹੈ।

**ਨਿਰੁਕ੍ਤ**-ਦਸਾਹਰਾ -ਦਿੱਸਦਾ ਹੈ, ਭਾਵ ਪ੍ਰਗਟ ਹੈ ਅਰਥ ਕੀਤਾ ਜਾਂਦਾ ਹੈ, ਪਰ ਦੱਦੇ ਨੂੰ ਸਿਹਾਰੀ ਨਾਂ ਹੋਣ ਕਰਕੇ ਸੰਸਾ ਉਪਜਦਾ ਹੈ ਤਾਂ 'ਦੱਸੀ ਦਾ' ਅਰਥ ਕਰੀਦੇ ਹਨ। ਗਜਾਨੀ ਦਸੋ ਦਿਸ਼ਾ ਬੀ ਅਰਥ ਕਰਦੇ ਹਨ।

## {ਮਾਝ ਮਹਲਾ ੫, ਚਉਪਦਾ-੧੦}

**ਪ੍ਰਾਕ੍ਰਥਨ**- ਸਤਿਗੁਰੂ ਜੀ ਸਭ ਕੁਛ ਜਾਣਦੇ ਹਨ, ਪਰ ਹੁਣ ਐਉਂ ਵਰਣਨ ਕਰਦੇ ਹਨ ਜਿਵੇਂ ਕਿ ਆਪਣਾ ਨਿਜ ਦਾ ਤਜਰਬਾ ਵਰਣਨ ਕਰ ਰਹੇ ਹਨ।

| ਮੂਲ | ਅਰਥ |
|---|---|
| ਮਾਝ ਮਹਲਾ ੫ ॥ | |
| ਅਨਹਦੁ ਵਾਜੈ ਸਹਜਿ ਸੁਹੇਲਾ ॥ ਸਬਦਿ ਅਨੰਦ ਕਰੇ ਸਦ ਕੇਲਾ ॥ ਸਹਜ ਗੁਫਾ ਮਹਿ ਤਾੜੀ ਲਾਈ ਆਸਣੁ ਊਚ ਸਵਾਰਿਆ ਜੀਉ ॥ ੧ ॥ | (ਹੁਣ) ਸਹਜ ਵਿਚ ਸੁਖ ਪੂਰਬਕ ਅਨਹਦ ਵਜ ਰਿਹਾ ਹੈ। (ਮੇਰਾ ਮਨ ਇਸ) ਸ਼ਬਦ ਵਿਚ ਆਨੰਦ ਮਾਣਦਾ ਹੈ ਤੇ ਸਦਾ ਖੁਸ਼ੀ ਰਹਿੰਦਾ ਹੈ; (ਸੋ ਹੁਣ) ਸਹਜ ਦੀ ਗੁਫਾ ਵਿਚ ਤਾੜੀ ਲਾਈ ਹੈ, (੮੪ ਆਸਣਾਂ ਤੋਂ) ਉੱਚਾ ਆਸਣ (ਐਉਂ) ਬਣਾ ਲਿਆ ਹੈ ਜੀ॥੧॥ |

| | |
|---|---|
| **ਫਿਰਿ ਘਿਰਿ ਅਪੁਨੇ ਗ੍ਰਿਹ ਮਹਿ ਆਇਆ ॥ ਜੋ ਲੋੜੀਦਾ ਸੋਈ ਪਾਇਆ ॥ ਤ੍ਰਿਪਤਿ ਅਘਾਇ ਰਹਿਆ ਹੈ ਸੰਤਹੁ ਗੁਰਿ ਅਨਭਉ ਪੁਰਖੁ ਦਿਖਾਰਿਆ ਜੀਉ ॥੨॥** | (ਇਹ ਮਨ ਬਾਹਰ ਦੀ ਢੂੰਡ ਕਰਦਾ) ਮੁੜਕੇ ਅਪਣੇ ਘਰ (ਸਰੀਰ) ਵਿਚ ਆਇਆ ਹੈ (ਤਾਂ) ਜੋ ਕੁਛ (ਇਸ ਨੂੰ) ਲੋੜੀਂਦਾ ਸੀ ਉਹ (ਅੰਦਰੋਂ ਹੀ) ਮਿਲ ਪਿਆ। (ਹੁਣ) ਹੇ ਸੰਤੋ! (ਇਹ) ਤ੍ਰਿਪਤ ਹੋ ਗਿਆ ਤੇ ਪੂਰਾ ਰਜ ਗਿਆ ਹੈ, (ਕਿਉਂਕਿ) ਗੁਰੂ ਨੇ ਅਨੁਭਵ (ਗਜਾਨ ਦੁਆਰਾ ਜਾਣੇ ਜਾਣ ਵਾਲਾ ਅਕਾਲ) ਪੁਰਖ (ਅੰਦਰੋਂ ਹੀ) ਦਿਖਾ ਦਿੱਤਾ ਹੈ ਜੀ॥੨॥ |
| **ਆਪੇ ਰਾਜਨੁ ਆਪੇ ਲੋਗਾ ॥ ਆਪਿ ਨਿਰਬਾਣੀ ਆਪੇ ਭੋਗਾ ॥ ਆਪੇ ਤਖਤਿ ਬਹੈ ਸਚੁ ਨਿਆਈ ਸਭ ਚੂਕੀ ਕੂਕ ਪੁਕਾਰਿਆ ਜੀਉ ॥੩॥** | (ਹੁਣ ਦ੍ਰਿਸ਼ਟੀ ਇਹ ਹੋ ਗਈ ਹੈ ਕਿ ਉਹ ਅਕਾਲ ਪੁਰਖ) ਆਪੇ ਹੀ ਰਾਜਾ ਹੈ, ਆਪੇ ਹੀ ਪਰਜਾ ਹੈ; ਆਪੇ (ਉਹ ਸਭ ਰਸਾਂ ਤੋਂ) ਵਿਰਕਤ ਹੈ, ਆਪੇ ਭੋਗਣਹਾਰ ਹੈ! ਆਪੇ (ਹੀ) ਸੱਚਾ ਨਜਾਯ ਕਰਤਾ ਹੋਕੇ ਤਖਤ ਉਤੇ ਬੈਠਦਾ ਹੈ (ਇਸ ਲਈ) ਸਾਰੀ ਕੂਕ ਪੁਕਾਰ ਚੁੱਕ ਗਈ ਹੈ ਜੀ (ਕਿ ਹੁਣ ਕੋਈ ਅਨਜਾਯ ਨਹੀਂ ਹੋਣ ਲੱਗਾ)॥੩॥ |
| **ਜੇਹਾ ਡਿਠਾ ਮੈ ਤੇਹੋ ਕਹਿਆ ॥ ਤਿਸੁ ਰਸੁ ਆਇਆ ਜਿਨਿ ਭੇਦੁ ਲਹਿਆ ॥ ਜੋਤੀ ਜੋਤਿ ਮਿਲੀ ਸੁਖੁ ਪਾਇਆ ਜਨ ਨਾਨਕ ਇਕੁ ਪਸਾਰਿਆ ਜੀਉ ॥ ੪ ॥ ੩ ॥ ੧੦ ॥** | ਮੈਂ ਜੇਹੋ ਜੇਹਾ (ਆਪ) ਵੇਖਿਆ ਹੈ ਤੇਹਾ ਵਰਣਨ ਕਰ ਦਿੱਤਾ ਹੈ, (ਪਰ ਇਸ ਦਾ) ਰਸ ਉਸੇ ਨੂੰ ਆਉਂਦਾ ਹੈ ਜਿਸ ਨੇ (ਇਸ) ਭੇਦ ਨੂੰ ਲਖ ਲਿਆ ਹੈ। (ਹਾਂ ਜਿਸ ਦੀ) ਜੋਤਿ ਜੋਤੀ ਸਰੂਪ ਵਿਚ ਰਲੀ ਹੈ (ਉਸੇ ਨੇ) ਸੁਖ ਪਾਇਆ ਹੈ, ਦਾਸ ਨਾਨਕ (ਦੱਸਦਾ ਹੈ ਕਿ) ਜੀਉ ਜੀ (ਉਸੇ ਨੂੰ) ਇਕ (ਦਿੱਸਦਾ ਹੈ ਜਿਸ ਇਕ ਨੇ ਕਿ ਅਨੇਕਤਾ ਵਿਚ ਅਪਣੇ ਆਪ ਨੂੰ) ਪਸਾਰਿਆ ਹੋਇਆ ਹੈ॥੪॥੩॥੧੦॥ |

**ਵਜਾਖਜਾ**– ਜੋ ਕੁਛ ਗੁਰੂ ਜੀ ਬਾਣੀ ਵਿਚ ਦੱਸਦੇ ਹਨ ਉਹ ਅਗੰਮੀ ਅਨੁਭਵ ਹੁੰਦਾ ਹੈ ਸੋ ਉਨ੍ਹਾਂ ਦਾ ਨਿਜ ਗਜਾਨ ਤੇ ਸਿਧਾ ਵਾਹਿਗੁਰੂ ਤੋਂ ਪ੍ਰਾਪਤ ਗਿਆਨ ਹੁੰਦਾ ਹੈ। ਪਰ ਇਹ ਗਲ ਕਿਤੇ ਕਿਤੇ ਗੁਰੂ ਜੀ ਆਪੂੰ ਭੀ ਦੱਸਦੇ ਹਨ ਕਿ ਮੈਂ ਅਖੀਂ ਡਿੱਠਾ ਕਹਿ ਰਿਹਾ ਹਾਂ, ਜਗਜਾਸੂ ਦੀ ਤਸੱਲੀ ਲਈ ਕਿ ਅਸੀਂ ਸੁਣੀ ਸੁਣਾਈ, ਕਿ ਪੜ੍ਹੀ ਪੜ੍ਹਾਈ, ਕਿ ਟੋਹ ਲਾਈ ਗਲ ਨਹੀਂ ਦੱਸ ਰਹੇ, ਅਪਣੇ ਤਜਰਬੇ ਦੀ ਪਰਤਾ ਕੇ ਡਿੱਠੀ ਦੱਸ ਰਹੇ ਹਾਂ। ਇਹ ਗਲ ਅੰਕ ਚਾਰ ਵਿਚ ਦੱਸ ਕੇ ਫੇਰ ਦੱਸਦੇ ਹਨ ਕਿ ਮਨ ਨਾਲ ਸਮਝ ਤਾਂ ਤੁਸੀਂ ਲਓਗੇ ਪਰ ਰਸ ਤਾਂ ਹੀ ਮਾਣੋਗੇ ਜੇ ਤੁਸੀਂ ਆਪੂੰ ਤਜਰਬਾ ਕਰਕੇ 'ਜੋਤੀਮਯ ਪਰਮਾਤਮਾ' ਨੂੰ ਪ੍ਰਾਪਤ ਹੋ ਜਾਓਗੇ।

ਸ਼ਬਦ ਦੇ ਆਰੰਭ ਤੋਂ ਜਾਪਦਾ ਹੈ ਕਿ ਹਠ ਜੋਗ ਦੀ ਪ੍ਰਕ੍ਰਿਆ ਕਹਿਣ ਲਗੇ ਹਨ, ਪਰ ਓਹ ਅਪਣਾ ਭਗਤੀ ਮਾਰਗ ਦੱਸਦੇ ਹਨ ਤੇ ਅਖੀਰਲੇ ਅੰਕ ਵਿਚ ਗਜਾਨ ਵਿਚ ਜਾ ਖੇੜਦੇ ਹਨ। 'ਪ੍ਰਭ ਕੈ ਸਿਮਰਨਿ ਅਨਹਦ ਝੁਨਕਾਰ*'। ਸੋ ਸਿਮਰਣ ਦੁਆਰਾ ਅਨਹਦ ਸਹਜੇ ਹੀ ਸੁਖ ਪੂਰਬਕ ਪ੍ਰਗਟ ਹੋ ਪਿਆ ਹੈ। ਚਕ੍ਰਾਂ ਦੁਆਰੇ ਪ੍ਰਾਣ ਰੋਕ ਰੋਕ ਕੇ ਹਠ ਦੀ ਲੋੜ ਨਹੀਂ ਪਈ। ਇਹ ਅਨਹਦ ਦਸਮ ਦੁਆਰ ਵਿਚ, ਸਹਜ ਵਿਚ, ਰਸਮਈ ਸੰਗੀਤਕ ਅਨੁਭਵਤਾ ਹੈ। ਫਿਰ ਹੋਰ 'ਜੋਗੀ ਗੁਫਾ' ਦਾ ਹਿਸਾਬ ਨਹੀਂ, ਸਹਜ ਰੂਪੀ ਗੁਫਾ ਵਿਚ ਹੀ ਸਮਾਧੀ ਲਗੀ ਰਹਿੰਦੀ ਹੈ। ਸਮਾਧੀ ਦਾ ਮੁੱਢ ਆਸਣ ਤੋਂ ਹੁੰਦਾ ਹੈ। ਆਸਣ ੮੪ ਹਨ, ਸੋ ਫੁਰਮਾਉਂਦੇ ਹਨ ਕਿ ਅਸਾਂ ਆਸਣ ੮੪ ਆਸਣਾਂ ਤੋਂ ਉੱਚਾ

*ਗਉੜੀ ਮ: ੫ ਸੁਖਮਨੀ, ੧-੭।

ਹਿਸਾਬ ਨਹੀਂ, ਸਹਜ ਰੂਪੀ ਗੁਫਾ ਵਿਚ ਹੀ ਸਮਾਧੀ ਲਗੀ ਰਹਿੰਦੀ ਹੈ। ਸਮਾਧੀ ਦਾ ਮੁੱਢ ਆਸਣ ਤੋਂ ਹੁੰਦਾ ਹੈ। ਆਸਣ ੮੪ ਹਨ, ਸੋ ਫੁਰਮਾਉਂਦੇ ਹਨ ਕਿ ਅਸਾਂ ਆਸਣ ੮੪ ਆਸਣਾਂ ਤੋਂ ਉਚਾ ਲਾਇਆ ਹੈ, ਜਿਹੜਾ ਕਿ ਸਹਜ ਵਿਚ ਟਿਕ ਗਏ ਹਾਂ। ਹੁਣ ਇਸ ਆਸਣ ਤੇ ਬੈਠ ਕੇ ਤਾੜੀ ਲਾਉਣ ਦਾ ਪ੍ਰਯੋਜਨ ਹਠ ਜੋਗੀਆਂ ਵਾਙੂ ਵਿਭੂਤੀਆਂ ਦੀ ਪ੍ਰਾਪਤੀ ਨਹੀਂ ਸੀ, ਨਾ ਰਾਜ ਯੋਗੀਆਂ ਵਾਙੂ ਅਪਣੇ ਜੀਵ ਤੱਤ ਦਾ ਟਿਕਾਉ ਮਾਤ੍ਰ ਸੀ ਪਰ ਇਸਦਾ ਆਸ਼ਯ 'ਪਰਮ ਤਤ ਪਰਮਾਤਮ-ਦੇਵ' ਦੀ ਪ੍ਰਾਪਤੀ ਸੀ ; ਜੋ ਕਿ ਅਨੁਭਵ ਦੁਆਰੇ ਜਾਣੇ ਜਾਣ ਵਾਲਾ ਆਤਮ ਸਰੂਪ ਹੈ ਤੇ ਅੰਦਰ ਬੈਠਾ ਹੈ। ਸੋ ਜੋ ਬਾਹਰ ਉਸਨੂੰ ਢੂੰਡਣਾ ਹੈ ਵਿਅਰਥ ਹੈ। ਉਹ ਅੰਦਰੇ ਹੈ ਤੇ ਗੁਰੂ ਨੇ ਨਾਮ ਦੀ ਦਾਤ ਦੇਕੇ ਸਹਜ ਦੇ ਅਨਹਦ ਵਿਚ ਟਿਕਾਕੇ ਸਾਡਾ ਅਨੁਭਵ ਖੁਹਲ ਦਿੱਤਾ ਹੈ ਕਿ ਦੇਖ ਉਹ ਪੁਰਖ-ਅਕਾਲ ਪੁਰਖ-ਆਹ ਹਈ, ਜੋ ਅਨੁਭਵ ਦੁਆਰਾ ਦਿੱਸਣੇ ਵਾਲੀ ਹਸਤੀ ਹੈ। ਜਦ ਅਸਾਂ ਨੇ ਅਨੁਭਵ ਦੁਆਰਾ 'ਅਨੁਭਵ ਨਾਲ ਜਾਨਣੇ ਯੋਗ' ਨੂੰ ਜਾਣ ਲਿਆ ਤਾਂ ਕੀਹ ਦੇਖਦੇ ਹਾਂ ਕਿ 'ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ*।' ਉਹ ਜੋ ਪਹਿਲੋਂ ਬਾਹਰ ਨਹੀਂ ਸੀ ਦੀਹਦਾ ਹੁਣ ਬਾਹਰ ਬੀ ਦਿੱਸ ਰਿਹਾ ਹੈ ਤੇ ਰਾਜਾ ਪਰਜਾ ਕਿ ਭੋਗਤਾ ਤੇ ਅਭੋਗਤਾ ਸਭ ਰੂਪ ਵਿਚ ਓਹੋ ਪਿਆ ਦਿੱਸਦਾ ਹੈ। ਰਾਜਾ ਹੋਕੇ ਸਚੇ ਨਿਆਂ ਦੇ ਤਖਤ ਉਤੇ ਬੈਠਾ ਹੈ ਤੇ ਆਪੇ ਨਿਆਂ ਕਰ ਰਿਹਾ ਹੈ ਪਰ ਉਹ ਨਿਆਂ ਸਚੋ ਸਚ ਹੈ। ਸੋ ਅਪਣਾ ਤਜਰਬਾ ਦੱਸਕੇ ਇਕ ਤਰ੍ਹਾਂ ਪ੍ਰੇਰਨਾ ਕਰਦੇ ਹਨ ਕਿ ਤੁਸੀਂ ਬੀ ਇਸ ਰਾਹ ਟੁਰੋ, ਇਹ ਭੇਦ (ਗਜ਼ਾਨ) ਪ੍ਰਾਪਤ ਕਰਕੇ ਜਯੋਤੀ ਸਰੂਪ ਵਿਚ ਅਪਣੀ ਜੋਤਿ ਰਲਾਓ, ਜੀਵ ਤਤ ਨੂੰ ਪਰਮ ਤਤ ਵਿਚ ਮੇਲ ਲਓ, ਫਿਰ ਕੂਕ ਪੁਕਾਰ ਹਟ ਜਾਏਗੀ ਤੇ ਸ਼ਾਂਤੀ ਸੁਖ ਵਿਚ ਟਿਕ ਜਾਓਗੇ।

**ਨਿਰੁਕ੍ਤ**-ਅਨਹਦੁ-ਜਿਸਦੀ ਹੱਦ ਨਾ ਹੋਵੇ। ਪਿਛੇ ਦੇਖੋ ਪੰਨਾ ੨੯੯।

## {ਮਾਝ ਮਹਲਾ ੫, ਚਉਪਦਾ -੧੧}

**ਪ੍ਰਾਕ੍ਥਨ**- ਇਸ ਸ਼ਬਦ ਵਿਚ ਇਕ ਸੁਭਾਗ ਸੁਹਾਗਵੰਤੀ ਦੇ ਰੂਪਕ ਵਿਚ ਈਸ਼੍ਵਰ ਨੂੰ ਪ੍ਰਾਪਤ ਮਹਾਂ ਪੁਰਖ, ਗੁਰਮੁਖ ਦੀ ਮਹਿਮਾਂ ਕਥਨ ਕੀਤੀ ਹੈ।

| ਮੂਲ | ਅਰਥ | |
|---|---|---|
| **ਮਾਝ ਮਹਲਾ ੫ ॥** | ਸੁਹਾਗਵੰਤੀ | ਵਾਹਿਗੁਰੂ ਨੂੰ ਪ੍ਰਾਪਤ ਗੁਰਮੁਖ |
| **ਜਿਤੁ ਘਰਿ ਪਿਰਿ ਸੋਹਾਗੁ ਬਣਾਇਆ ॥ ਤਿਤੁ ਘਰਿ ਸਖੀਏ ਮੰਗਲੁ ਗਾਇਆ ॥ ਅਨਦ ਬਿਨੋਦ ਤਿਤੈ ਘਰਿ ਸੋਹਹਿ ਜੋ ਧਨ ਕੰਤਿ ਸਿਗਾਰੀ ਜੀਉ ॥ ੧ ॥** | ਜਿਸ ਘਰ ਵਿਚ ਪਤੀ ਸੋਹਾਗ ਬਣਕੇ ਆਇਆ ਹੈ, ਉਸ ਘਰ ਵਿਚ ਹੀ ਸਖੀਆਂ ਨੇ ਮੰਗਲ ਦੇ ਗੀਤ ਗਾਏ ਹਨ। ਉਸੇ ਘਰ ਵਿਚ (ਮਨੋਂ ਉੱਛਲਦੇ) ਚਾਉ ਤੇ (ਰੰਗ ਤਮਾਸ਼ੇ ਦੇਖਕੇ ਉੱਛਲਦੇ) ਬਿਨੋਦ ਸ਼ੋਭਦੇ ਹਨ (ਜਿਸ ਘਰ ਵਿਚ ਕਿ) ਧਨ (ਇਸਤ੍ਰੀ) ਕੰਤ ਲਈ ਸ਼ਿੰਗਾਰੀ ਗਈ ਹੈ ਜੀ॥੧॥ | ਜਿਸ (ਭਲੇ) ਸਰੀਰ ਉਤੇ ਵਾਹਿਗੁਰੂ ਦੀ ਮੇਹਰ ਦ੍ਰਿਸ਼ਟੀ ਹੋਈ ਹੈ, ਉਸ ਦੇ ਸਰੀਰ ਵਿਚ ਬ੍ਰਿਤੀਆਂ ਸੁਖ ਵਿਚ ਆ ਗਈਆਂ ਹਨ ਤੇ ਸੰਗੀਤਕ ਸੁਖ ਵਾਙੂ ਇਕਸੁਰਤਾ ਉਪਜੀ ਹੈ ਉਸੇ ਸਰੀਰ ਦੇ ਅੰਤਹਕਰਣ ਵਿਚ ਅੰਦਰਲਾ ਸੁਖ ਤੇ ਬਾਹਰ ਦੇ ਦ੍ਰਿਸ਼ਯ ਤੋਂ ਉਪਜਣ ਵਾਲਾ ਰਸ ਇਕ ਹੋਕੇ ਸ਼ੋਭਨੀਕ ਹੋਏ ਹਨ, ਜਿਥੇ ਕਿ ਗੁਰਮੁਖ ਅਪਣੇ ਪਰਮੇਸ਼ੁਰ ਲਈ ਗੁਣ ਸੰਪੰਨ ਕੀਤਾ ਜਾ ਰਿਹਾ ਹੈ॥੧॥ |

*ਗਉੜੀ ਮਹਲਾ ੫ ਸੁਖਮਨੀ, ੨੩-੨

| | | |
|---|---|---|
| **ਸਾ ਗੁਣਵੰਤੀ ਸਾ ਵਡਭਾਗਣਿ॥ ਪੁਤ੍ਰਵੰਤੀ ਸੀਲਵੰਤਿ ਸੋਹਾਗਣਿ॥ ਰੂਪਵੰਤਿ ਸਾ ਸੁਘੜਿ ਬਿਚਖਣਿ ਜੋ ਧਨ ਕੰਤ ਪਿਆਰੀ ਜੀਉ ॥ ੨ ॥** | ਉਹੋ ਗੁਣਾਂ ਵਾਲੀ, ਉਹੋ ਵਡੇ ਭਾਗਾਂ ਵਾਲੀ, (ਉਹੋ) ਪੁਤ੍ਰਾਂ ਵਾਲੀ (ਉਹੋ) ਪਤਿਬ੍ਰਤਾ ਸੁਹਾਗਣ, (ਉਹੋ) ਰੂਪ ਵਾਲੀ ਉਹੋ ਸੁਘੜ ਤੇ ਸੁਹਣੇ ਨੈਣਾਂ ਵਾਲੀ ਹੈ ਜੋ ਇਸਤ੍ਰੀ ਕਿ (ਅਪਣੇ) ਕੰਤ ਨੂੰ ਪਿਆਰੀ ਹੈ ਜੀ॥੨॥ | ਉਹ ਗੁਰਮੁਖ 'ਸ਼ੁਭ' ਗੁਣਾਂ ਵਾਲਾ ਹੈ, ਉਹ ਵਡੇ ਭਾਗਾਂ ਵਾਲਾ ਹੈ (ਕਿਉਂਕਿ) ਗਜਾਨ ਰੂਪੀ ਪੁਤ੍ਰ ਉਸ ਨੂੰ ਮਿਲ ਪਿਆ ਹੈ, ਉਹੋ ਅਨਿੰਨ ਪ੍ਰੇਮੀ ਹੈ ਕਿਉਂਕਿ ਉਸ ਦਾ ਸ਼ੀਲ ਧਰਮ ਕੇਵਲ ਇਕ ਪਰਮਾਤਮਾ ਨਾਲ ਪ੍ਰੇਮ ਕਰਨਾ ਹੈ। ਉਹੋ (ਜਗਜਾਸੂਆਂ ਨੂੰ) ਰੂਪ ਵੰਤ (ਦਿੱਸਦੀ ਹੈ, ਉਹੋ ਅਪਣੀ ਕਲਜਾਣ ਲਈ) ਸੁਘੜ (ਗੁਣ ਸੰਪੰਨ) ਹੈ, (ਉਹੋ ਜਗਤ ਦੀ ਕਲਜਾਣ ਲਈ) ਸੁਹਣੇ ਨੈਣਾਂ (ਉਪਕਾਰ ਦ੍ਰਿਸ਼ਟੀ) ਵਾਲਾ ਹੈ ਜੋ ਅਪਣੇ ਵਾਹਿਗੁਰੂ ਨੂੰ ਪਿਆਰਾ ਹੈ॥੨॥ |
| **ਅਚਾਰਵੰਤਿ ਸਾਈ ਪਰਧਾਨੇ ॥ ਸਭ ਸਿੰਗਾਰ ਬਣੇ ਤਿਸੁ ਗਿਆਨੇ ॥ ਸਾ ਕੁਲਵੰਤੀ ਸਾ ਸਭਰਾਈ ਜੋ ਪਿਰਿ ਕੈ ਰੰਗਿ ਸਵਾਰੀ ਜੀਉ ॥ ੩ ॥** | ਉਹੀ ਨੇਕ ਆਚਾਰ ਵਾਲੀ ਹੈ ਉਹੀ (ਕੁਟੰਬ ਵਿਚ) ਮੁਖੀਆ ਹੈ, ਉਸੇ ਸਮਝਦਾਰ ਨੂੰ ਸਾਰੇ ਸ਼ਿੰਗਾਰ ਫਬੇ ਹਨ। ਉਹੀ (ਪਿਛੋਂ) ਕੁਲੀਨ (ਆਈ) ਹੈ, ਉਹੋ (ਪਿਛੋਂ) ਸਤਾਂ ਭਰਾਵਾਂ ਵਾਲੀ ਹੈ, (ਅਥਵਾ ਉਹੋ ਕੁਲਵਾਲੀ ਤੇ ਭਾਗਸ਼ੀਲ ਹੈ) ਜੋ ਪਤੀ ਦੇ ਪ੍ਰੇਮ ਨਾਲ ਸੰਵਾਰੀ ਹੋਈ ਹੈ ਜੀ॥੩॥ | ਉਸੇ ਦਾ ਆਚਾਰ (ਲੋਕਾਂ ਨਾਲ ਵਰਤਾਉ) ਚੰਗਾ ਹੈ, ਉਹੋ ਸਤਿਸੰਗ ਵਿਚ) ਮੁਖੀਆ ਹੈ। (ਉਹੀ) ਗਜਾਨਵਾਨ (ਜਾਣੀਦਾ ਹੈ) ਉਸੇ ਨੂੰ ਕੀਤੇ ਹੋਏ ਸਾਰੇ ਆਦਰ ਭਾ ਫਬਦੇ ਹਨ। (ਉਹੀ ਫਿਰ ਪਿਛੋਂ ਸ਼ੁਭ ਕਰਮ ਕਰਦਾ ਕਿਸੇ) ਸ਼ੁਭ ਕੁਲ ਤੋਂ ਆਇਆ ਕਹੀਦਾ ਹੈ, ਉਹੋ ਚੰਗੇ ਸੰਤਾਂ ਦਾ ਮੇਲੀ ਜਾਣੀਦਾ ਹੈ, ਜੋ ਵਾਹਿਗੁਰੂ ਪ੍ਰੇਮ ਵਿਚ ਸੰਵਾਰਿਆ ਹੋਇਆ ਹੈ। (ਅਥਵਾ ਉਸੇ ਦੀ ਕੁਲ, ਉਸ ਤੋਂ ਤੁਰੇ ਸਤਸੰਗੀਆਂ ਦੀ ਸੰਗਤਿ, ਟੁਰ ਪੈਂਦੀ ਹੈ, ਉਸੇ ਨੂੰ ਹਰ ਮਤ ਦੇ ਸੰਤ ਆਕੇ ਮਿਲਦੇ ਤੇ ਅਪਣਾ ਜਾਣਦੇ ਹਨ)॥੩॥ |
| **ਮਹਿਮਾ ਤਿਸ ਕੀ ਕਹਣੁ ਨ ਜਾਏ ॥ ਜੋ ਪਿਰਿ ਮੇਲਿ ਲਈ ਅੰਗਿ ਲਾਏ ॥ ਥਿਰੁ ਸੁਹਾਗੁ ਵਰੁ ਅਗਮੁ ਅਗੋਚਰੁ ਜਨ ਨਾਨਕ ਪ੍ਰੇਮ ਸਾਧਾਰੀ ਜੀਉ ॥ ੪ ॥ ੪ ॥ ੧੧ ॥** | ਉਸ ਦੀ ਉਪਮਾ ਕਹੀ ਨਹੀਂ ਜਾ ਸਕਦੀ ਜੋ ਪਤੀ ਨੇ ਅੰਗ ਲਾ ਕੇ ਅਪਣੇ ਨਾਲ ਮੇਲ ਲਈ ਹੈ। ਉਸ ਦਾ ਵਰ ਥਿਰ ਸੋਹਾਗ ਹੈ ਜੋ ਅਗੰਮ ਹੈ ਤੇ ਅਗੋਚਰ ਹੈ,(ਦੱਸਦੇ ਹਨ)ਜਨ ਨਾਨਕ (ਜੀ ਕਿ ਉਹ ਉਸ ਦੇ) ਪ੍ਰੇਮ ਦੀ ਮੇਲ ਲਈ | (ਗਲ ਕੀਹ) ਜਿਸਨੂੰ (ਪਰਮਾਤਮ ਦੇਵ ਨੇ) ਅਪਣੇ ਨਾਲ ਮਿਲਾ ਲਿਆ ਹੈ ਉਸ ਦੀ ਵਡਿਆਈ ਕਹੀ ਨਹੀਂ ਜਾ ਸਕਦੀ, (ਉਸ ਦਾ) ਸੁਆਮੀ ਵਾਹਿਗੁਰੂ ਸਦਾ ਥਿਰ ਹੈ, ਚਾਹੋ ਓਹ (ਵਾਹਿਗੁਰੂ) ਮਨ ਕਰਕੇ ਅਗੰਮ ਤੇ ਇੰਦ੍ਰਿਆਂ |

| | |
|---|---|
| ਹੋਈ ਹੈ॥੪॥੪॥੧੧॥ | ਕਰਕੇ ਅਗੋਚਰ ਹੈ, ਪਰ ਪ੍ਰੇਮ ਨੇ ਉਹ ਗੁਰਮੁਖ (ਅਗਮ ਅਗੋਚਰ ਨਾਲ) ਮੇਲ ਲਈ ਹੋਈ ਹੈ॥੪॥੪॥੧੧॥ |

**ਵਯਾਖਯਾ**-ਅੱਖਰੀ ਅਰਥਾਂ ਦੇ ਨਾਲ ਨਾਲ ਭਾਵ ਅਰਥ ਉਪਰ ਆ ਚੁਕੇ ਹਨ ਜੋ ਅਖਰੀ ਅਰਥਾਂ ਦੇ ਨਾਲ ਹੀ ਦੇ ਦਿਤੇ ਗਏ ਹਨ। ਪ੍ਰਸ਼ਨ ਹੁੰਦਾ ਹੈ ਕਿ ਕਿਉਂ ਸੁਹਾਗਣ ਪਰ ਕਿਹਾ ਗਿਆ ਸ਼ਬਦ ਗੁਰਮੁਖ ਤੇ ਘਟਾਇਆ ਜਾਂਦਾ ਹੈ ? ਇਸਦਾ ਉੱਤਰ ਅਖੀਰਲੀ ਤੁਕ ਵਿਚ ਹੈ। ਕਿਸੇ ਦੇਹ ਧਾਰੀ ਇਸਤ੍ਰੀ ਦਾ ਪਤੀ ਕਦੇ ਥਿਰ, ਅਗੰਮ ਤੇ ਅਗੋਚਰ ਨਹੀਂ ਹੋ ਸਕਦਾ, ਚਾਹੇ ਉਹ ਕਿਤਨੀ ਹੀ ਪ੍ਰੇਮ ਵਾਲੀ ਹੋਵੇ। ਪਿਰ ਅਗੰਮ ਹੈ ਤੇ ਅਗੋਚਰ ਹੈ ਤੇ ਸਦਾ ਥਿਰ ਹੈ, ਏਹ ਲੱਛਣ ਵਾਹਿਗੁਰੂ ਜੀ ਦੇ ਹਨ। ਇਸ ਕਰਕੇ ਸਾਰੇ ਸ਼ਬਦ ਦਾ ਅਰਥ ਭਾਵ ਗੁਰਮੁਖ ਤੇ ਵਾਹਿਗੁਰੂ ਦੇ ਪ੍ਰੇਮ ਦੇ ਭਾਵ ਅਰਥ ਵਾਲਾ ਹੈ।

**ਨਿਰੁਕ੍ਤ**-ਸਾਧਾਰੀ-ਸ+ਆਧਾਰੀ=ਸਹਿਤ ਆਧਾਰ ਦੇ ਕੀਤੀ ਹੋਈ ਹੈ।ਭਾਵ ਹੈ ਪ੍ਰੇਮ ਨੇ ਅਗੋਚਰ ਦੇ ਆਸਰੇ ਵਾਲੀ ਕਰ ਦਿਤੀ ਹੈ, ਮੁਰਾਦ ਹੈ ਮੇਲ ਦਿਤੀ ਹੋਈ ਹੈ।

## {ਮਾਝ ਮਹਲਾ ੫, ਚਉਪਦਾ-੧੨}

**ਪ੍ਰਾਕ੍ਥਨ**- ਜਪ, ਤਪ, ਪੂਜਾ, ਤਿਲਕ, ਤੀਰਥਾਟਨ, ਸ਼ਾਸਤ੍ਰ ਵਿਚਾਰ ਆਦ ਵਿਚ ਸ਼ਾਂਤੀ ਨਹੀਂ। ਸ਼ਾਂਤੀ ਕਿਸ ਵਿਚ ਹੈ? ਇਸ ਦਾ ਉੱਤਰ ਦਿਤਾ ਹੈ।

| ਮੂਲ | ਅਰਥ |
|---|---|
| **ਮਾਝ ਮਹਲਾ ੫ ॥** | |
| **ਖੋਜਤ ਖੋਜਤ ਦਰਸਨ ਚਾਹੇ ॥ ਭਾਤਿ ਭਾਤਿ ਬਨ ਬਨ ਅਵਗਾਹੇ ॥ ਨਿਰਗੁਣੁ ਸਰਗੁਣੁ ਹਰਿ ਹਰਿ ਮੇਰਾ ਕੋਈ ਹੈ ਜੀਉ ਆਨਿ ਮਿਲਾਵੈ ਜੀਉ ॥੧॥** | (੩) (ਜਿਸ) ਹਰੀ ਨੂੰ (ਮੈਂ ਮਿਲਣਾ ਲੋਚਦਾ ਹਾਂ ਉਹ) ਮੇਰਾ ਹਰੀ ਨਿਰਗੁਣ ਬੀ ਹੈ ਤੇ ਸਰਗੁਣ ਬੀ ਹੈ; ਹੇ ਜੀਓ! ਕੋਈ ਐਸਾ (ਮਹਾਂ ਪੁਰਖ) ਹੈ ਜੋ ਲਿਆ ਕੇ (ਮੈਨੂੰ ਉਹ) ਮਿਲਾ ਦੇਵੇ ਜੀ। (ਮੈਂ ਇਕ ਕੋਈ ਡਿੱਠਾ ਜੋ) ਚਾਹੇ ਕਿ ਖੋਜਦਿਆਂ ਖੋਜਦਿਆਂ ਦਰਸ਼ਨ (ਹੋ ਜਾਣ, ਇਸ ਖੋਜ ਵਿਚ ਉਸ ਨੇ) ਤਰ੍ਹਾਂ ਤਰ੍ਹਾਂ ਦੇ ਬਨ ਜੰਗਲ ਗਾਹੇ ਸਨ॥੧॥ |
| **ਖਟੁ ਸਾਸਤ ਬਿਚਰਤ ਮੁਖਿ ਗਿਆਨਾ ॥ ਪੂਜਾ ਤਿਲਕੁ ਤੀਰਥ ਇਸਨਾਨਾ ॥ ਨਿਵਲੀ ਕਰਮ ਆਸਨ ਚਉਰਾਸੀਹ ਇਨ ਮਹਿ ਸਾਂਤਿ ਨ ਆਵੈ ਜੀਉ ॥ ੨ ॥** | (ਉਹ) ਛੇ ਸ਼ਾਸਤ੍ਰਾਂ ਦਾ ਗਿਆਨ ਮੂੰਹ ਜ਼ੁਬਾਨੀ ਵਿਚਾਰ ਦੱਸਦਾ ਸੀ, ਪੂਜਾ (ਬੀ ਕਰਦਾ ਸੀ) ਤਿਲਕ (ਬੀ ਮੱਥੇ ਤੇ ਲਾਇਆ ਸੀ ਤੇ) ਤੀਰਥਾਂ ਦੇ ਇਸ਼ਨਾਨ ਬੀ (ਕੀਤੇ ਸਨ), ਨੌਲੀ ਕਰਮ (ਬੀ ਕਰ ਜਾਣਦਾ ਸੀ ਤੇ) ਚੌਰਾਸੀ ਆਸਣ (ਬੀ ਲਾ ਜਾਣਦਾ ਸੀ, ਪਰ ਮੈਂ ਡਿਠਾ ਕਿ) ਇਨ੍ਹਾਂ (ਗਲਾਂ) ਵਿਚ ਸ਼ਾਂਤੀ ਨਹੀਂ ਆਉਂਦੀ ਜੀਓ॥੨॥ |
| **ਅਨਿਕ ਬਰਖ ਕੀਏ ਜਪ ਤਾਪਾ ॥ ਗਵਨੁ ਕੀਆ ਧਰਤੀ ਭਰਮਾਤਾ ॥ ਇਕੁ ਖਿਨੁ ਹਿਰਦੈ ਸਾਂਤਿ ਨ ਆਵੈ ਜੋਗੀ ਬਹੁੜਿ ਬਹੁੜਿ ਉਠਿ ਧਾਵੈ ਜੀਉ ॥੩॥** | (ਹਾਂ ਇਸ ਨੂੰ ਜੋ) ਜੋਗੀ (ਸੀ ਮੈਂ ਡਿੱਠਾ ਕਿ) ਕਈ ਵਰਹੇ (ਇਸ ਨੇ) ਜਪ ਤੇ ਤਪ ਕੀਤੇ ਹੈਨ, ਧਰਤੀ ਉਤੇ ਫਿਰਤੂ (ਹੋਕੇ) ਫਿਰਦਾ ਰਿਹਾ ਹੈ, (ਪਰ ਇਸ ਦੇ) ਹਿਰਦੇ ਨੂੰ ਇਕ ਪਲ ਭਰ ਬੀ ਸ਼ਾਂਤਿ ਨਹੀਂ ਆਉਂਦੀ, ਇਹ ਫੇਰ ਫੇਰ (ਤੀਰਥਾਟਨ ਨੂੰ) ਉਠ ਨੱਸਦਾ ਹੈ ਜੀ॥੩॥ |

| | |
|---|---|
| **ਕਰਿ ਕਿਰਪਾ ਮੋਹਿ ਸਾਧੁ ਮਿਲਾਇਆ ॥ ਮਨੁ ਤਨੁ ਸੀਤਲੁ ਧੀਰਜੁ ਪਾਇਆ ॥ ਪ੍ਰਭੁ ਅਬਿਨਾਸੀ ਬਸਿਆ ਘਟ ਭੀਤਰਿ ਹਰਿ ਮੰਗਲੁ ਨਾਨਕੁ ਗਾਵੈ ਜੀਉ ॥੪॥੫॥੧੨॥** | (ਪਰ ਦੇਖੋ ਵਾਹਿਗੁਰੂ ਨੇ) ਕਿਰਪਾ ਕਰਕੇ ਮੈਨੂੰ ਸਾਧ (ਗੁਰੂ) ਮਿਲਾ ਦਿਤਾ, (ਉਸ ਨੂੰ ਮਿਲਕੇ ਮੇਰਾ) ਮਨ ਤੇ ਤਨ ਠੰਢਾ ਹੋ ਗਿਆ ਤੇ (ਦਿਲ ਨੇ) ਧੀਰਜ ਪ੍ਰਾਪਤ ਕਰ ਲੀਤਾ, (ਕਿਉਂਕਿ) ਸਦਾ ਸਲਾਮਤ ਪ੍ਰਭੂ ਮੇਰੇ ਹਿਰਦੇ ਵਿਚ ਵੱਸ ਗਿਆ, ਨਾਨਕ (ਹੁਣ ਸਦੀਵ ਉਸ) ਹਰੀ ਦੇ ਮੰਗਲ (-ਮਯ ਗੀਤ) ਗਾਉਂਦਾ ਰਹਿੰਦਾ ਹੈ॥੪॥੫॥੧੨॥ |

**ਵਯਾਖਯਾ**– ਪਹਿਲੇ ਪਦੇ ਵਿਚ 'ਮੇਰਾ' ਪਦ ਹੋਣ ਕਰਕੇ ਸਾਰੇ ਸ਼ਬਦ ਦੇ ਅਰਥ ਉੱਤਮ ਪੁਰਖ ਅਰਥਾਤ ਗੁਰੂ ਸਾਹਿਬ ਦੇ ਅਪਣੇ ਤੇ ਘਟਾਏ ਜਾਂਦੇ ਹਨ, ਪਰ ਦੂਸਰੇ ਪਦੇ ਵਿਚ ਪਦ 'ਬਿਚਰਤ' ਅੰਨਯ ਪੁਰਖ ਦਾ ਸੂਚਕ ਹੈ, ਭਾਵ ਕਿਸੇ ਹੋਰਸ ਬਾਬਤ ਕਹਿ ਰਹੇ ਹਨ। ਤੇ ਤੀਸਰੇ ਵਿਚ 'ਜੋਗੀ' ਪਦ ਸਾਫ ਦੱਸ ਰਿਹਾ ਹੈ ਕਿ ਅੰਨਯ ਪੁਰਖ ਕੋਈ ਜੋਗੀ ਹੈ, ਜਿਸਦੀ ਵਾਰਤਾ ਤਿੰਨਾਂ ਅੰਕਾਂ ਵਿਚ ਚੱਲ ਰਹੀ ਹੈ। ਇਸ ਕਰਕੇ ਤਿੰਨਾਂ ਪਦਿਆਂ ਦੇ ਅਰਥ ਅੰਨਯ ਪੁਰਖ ਵਿਚ ਕੀਤੇ ਗਏ ਹਨ। ਤੇ ਚੌਥੇ ਵਿਚ ਉੱਤਮ ਪੁਰਖ ਦੇ, ਕਿਉਂਕਿ ਚੌਥੇ ਵਿਚ ਸਪਸ਼ਟ ਪਦ- 'ਮੋਹਿ'-ਪਿਆ ਹੈ।

**ਨਿਰੁਕਤ**–ਨਿਰਗੁਣੁ, ਸਰਗੁਣੁ-ਅਗਲੇ ਸ਼ਬਦ ਵਿਚ ਨਿਰਗੁਣ ਸਰਗੁਣ ਦੀ ਵਯਾਖਯਾ ਹੈ।

ਬਿਚਰਤ-'ਵਿਚਾਰ' ਤੋਂ ਬਣਿਆ ਹੈ; ਪਰ ਅਰਥ ਹੈ, ਵਿਚਾਰਦਾ ਤੇ ਦੱਸਦਾ ਹੈ। ਛੇ ਸ਼ਾਸਤ੍ਰਾਂ ਦੀ ਵਿਚਾਰ ਮੂੰਹ ਜ਼ੁਬਾਨੀ ਦੱਸੀ ਜਾਂਦੀ ਹੈ।

ਨਿਵਲੀ ਕਰਮ -ਯੋਗੀਆਂ ਦੀ ਇਕ ਕ੍ਰਿਯਾ, ਜਿਸ ਨਾਲ ਪੇਟ ਨੂੰ ਘੁਮਾਉਂਦੇ ਹਨ।

ਗਵਨੁ ਕੀਆ-ਫਿਰਿਆ।

ਭਰਮਾਤਾ-ਭਰਮਿਆ। ਭੌਂਦਾ ਫਿਰਦਾ ਰਿਹਾ।

## {ਮਾਝ ਮਹਲਾ ੫, ਚਉਪਦਾ-੧੩}

**ਪ੍ਰਾਕ੍ਥਨ**– ਪਿਛਲੇ ਸ਼ਬਦ ਵਿਚ ਪਰਮਾਤਮ ਦੇਵ, ਜਿਸ ਦੀ ਤਲਾਸ਼ ਸੀ, ਨੂੰ ਨਿਰਗੁਣ ਤੇ ਸਰਗੁਣ ਕਿਹਾ ਸੀ; ਹੁਣ ਨਿਰਗੁਣ ਸਰਗੁਣ ਦਾ ਹੀ ਵਿਸ਼ਯ ਚਲਦਾ ਹੈ।

| ਮੂਲ | ਅਰਥ |
|---|---|
| **ਮਾਝ ਮਹਲਾ ੫ ॥** | |
| **ਪਾਰਬ੍ਰਹਮ ਅਪਰੰਪਰ ਦੇਵਾ ॥ ਅਗਮ ਅਗੋਚਰ ਅਲਖ ਅਭੇਵਾ॥** | {ਮੇਰਾ ਪ੍ਰਭੂ ਨਿਰਗੁਣ ਹੈ। ਕੀਕੂੰ? ਉੱਤਰ:} (ਉਹ ਮਨ ਕਰਕੇ) ਅਗੰਮ ਹੈ (ਅਰਥਾਤ ਪਹੁੰਚ ਤੇ ਸਿਆਣ ਤੋਂ ਪਰੇ ਹੈ, ਉਹ ਇੰਦ੍ਰਿਆਂ ਕਰਕੇ) ਅਗੋਚਰ ਹੈ (ਅਰਥਾਤ ਜਾਣਿਆ ਨਹੀਂ ਜਾਂਦਾ, ਉਹ ਕਿਸੇ ਤਰ੍ਹਾਂ) ਲਖਿਆ ਨਹੀਂ ਜਾਂਦਾ (ਪ੍ਰਤੀਤੀ ਯਾ ਅਹਿਸਾਸ ਵਿਚ ਨਹੀਂ ਆਉਂਦਾ, ਭਾਵ ਜੋ ਦਿੱਸਦਾ ਭਲੀਂਦਾ ਨਹੀਂ) ਜਿਸਦਾ ਭੇਤ ਪਾਇਆ ਨਹੀਂ ਜਾ ਸਕਦਾ (ਅਰਥਾਤ ਜੋ ਸਾਡੀ ਹਰ ਤਰ੍ਹਾਂ ਦੀ ਸਮਝ ਤੋਂ ਅਪਰੰਪਰ:-) ਪਰੇ ਤੋਂ ਪਰੇ ਹੈ, (ਜੋ ਜਗਤ ਤੇ ਹਰ ਪ੍ਰਕਾਰ ਦੀ ਰਚਨਾਂ ਤੋਂ) ਪਾਰ (ਉਚੇ ਤੋਂ ਉਚਾ) ਬ੍ਰਹਮ ਹੈ (ਅਰਥਾਤ |

ਨਿਰੋਲ-ਸੱਤਿ ਸਰੂਪ ਹੈ)। {ਪ੍ਰਸ਼ਨ: ਫੇਰ ਉਹ ਹੋਇਆ ਕੀਹ ? ਉੱਤਰ : ਉਹ ਸਰਗੁਣ ਬੀ ਹੈ, ਜਿਸ ਦੀ

**ਦੀਨ ਦਇਆਲ ਗੋਪਾਲ ਗੋਬਿੰਦਾ ਹਰਿ ਧਿਆਵਹੁ ਗੁਰਮੁਖਿ ਗਾਤੀ ਜੀਉ ॥੧॥**

ਸਰਗੁਣਤਾ ਦੇ ਲੱਛਣ ਏਹ ਹਨ: ਉਹ} ਗ਼ੀਬਾਂ ਉਤੇ ਕ੍ਰਿਪਾਲੂ ਹੈ, (ਉਹ) ਪ੍ਰਿਥਵੀ ਦਾ ਪਾਲਣਹਾਰ ਹੈ। {ਪ੍ਰਸ਼ਨ, ਫਿਰ ਉਹ ਕੀਕੂੰ ਜਾਣਿਆ ਜਾਵੇ? ਕਿਉਂਕਿ ਕ੍ਰਿਪਾਲ ਤੇ ਪਾਲਣਹਾਰ ਸੁਣਕੇ ਸਮਝੇ ਤਾਂ ਨਹੀਂ ਨਾ ਪੈ ਜਾਂਦਾ। ਉੱਤਰ:}(ਉਹ ਗੋ+ਬਿੰਦ) ਗ੍ਯਾਨ ਕਰਕੇ ਜਾਣਿਆਂ ਜਾਂਦਾ ਹੈ। (ਪ੍ਰਸ਼ਨ: ਜਾਣਨੇ ਦਾ ਲਾਭ? ਉੱਤਰ: ਉਹ ਸਾਡੇ ਪਾਪਾਂ ਦੇ ਹਰਨੇ ਵਾਲਾ) ਹਰੀ ਹੈ, (ਉਹ ਸਾਨੂੰ ਮੁਕਤੀ ਦੇਣੇ ਵਾਲਾ) ਗਾਤੀ ਹੈ। (ਪ੍ਰਸ਼ਨ, ਉਸ ਦਾ ਗਿਆਨ ਕੀਕੂੰ ਮਿਲੇ? ਉੱਤਰ:) ਉਸ ਨੂੰ ਗੁਰੂ ਦੁਆਰਾ ਧਿਆਓ ਜੀ॥੧॥

**ਗੁਰਮੁਖਿ ਮਧੁਸੂਦਨੁ ਨਿਸਤਾਰੇ ॥**

(ਹਾਂ ਉਸ ਦੀ ਪ੍ਰਾਪਤੀ ਜ਼ਰੂਰੀ ਹੈ ਕਿਉਂਕਿ ਉਹ ਮਧੁਸੂਦਨ ਹੈ ਅਰਥਾਤ) ਸ਼ੁਭ ਅਸ਼ੁਭ ਕਰਮਾਂ (ਦੇ ਜਾਲ) ਨੂੰ ਕੱਟਣੇ ਵਾਲਾ ਹੈ ਤੇ ਗੁਰੂ ਦੁਆਰੇ (ਕਰਮ ਫਾਥਿਆਂ ਦਾ) ਨਿਸਤਾਰਾ ਕਰ ਦੇਂਦਾ ਹੈ। (ਉਹ ਮਰ ਗਿਆਂ ਤੇ ਮੁਕਤੀ ਦਾਤਾ ਹੀ ਨਹੀਂ ਉਹ ਤਾਂ

**ਗੁਰਮੁਖਿ ਸੰਗੀ ਕ੍ਰਿਸਨ ਮੁਰਾਰੇ ॥ ਦਇਆਲ ਦਮੋਦਰੁ ਗੁਰਮੁਖਿ ਪਾਈਐ ਹੋਰਤੁ ਕਿਤੈ ਨ ਭਾਤੀ ਜੀਉ ॥ ੨ ॥**

ਜੀਉਂਦੇ ਜੀ ਭਗਤਾਂ ਦੇ ਨਾਲ ਰਹਿਣੇ ਵਾਲਾ) ਸਾਥੀ ਹੋ ਜਾਂਦਾ ਹੈ, (ਉਹ ਭਗਤਾਂ ਦੇ) ਹੰਕਾਰ ਨੂੰ ਮਾਰਨੇ ਵਾਲਾ (ਉਹਨਾਂ ਨੂੰ ਕ੍ਰਿਸ਼ਨ, ਅਪਣੇ ਵਲ) ਖਿੱਚੀ ਰਖਣ ਵਾਲਾ (ਦਾਤਾ ਹੋ ਜਾਂਦਾ ਹੈ ਪਰ ਇਹ ਦਾਤ ਬੀ) ਗੁਰੂ ਦੁਆਰਾ (ਹੀ ਦੇਂਦਾ ਹੈ)। ਜਿਸ ਦੇ ਪੇਟ ਵਿਚ ਸਾਰਾ ਜਗਤ ਹੈ (ਉਹ ਸਰਬ ਦਾ ਰਖਜ਼ਕ) ਦਿਆਲੂ ਗੁਰੂ ਦੁਆਰਾ ਹੀ ਪਾਈਦਾ ਹੈ (ਉਸ ਨੂੰ ) ਹੋਰ ਕਿਸੇ ਤਰ੍ਹਾਂ ਨਹੀਂ (ਪਾ ਸਕੀਦਾ)॥੨॥

**ਨਿਰਹਾਰੀ ਕੇਸਵ ਨਿਰਵੈਰਾ ॥ ਕੋਟਿ ਜਨਾ ਜਾ ਕੇ ਪੂਜਹਿ ਪੈਰਾ ॥ ਗੁਰਮੁਖਿ ਹਿਰਦੈ ਜਾ ਕੈ ਹਰਿ ਹਰਿ ਸੋਈ ਭਗਤੁ ਇਕਾਤੀ ਜੀਉ ॥੩॥**

{ਹੁਣ ਸਰਗੁਣ ਤੇ ਨਿਰਗੁਣ ਦੇ ਰਲੇ ਮਿਲੇ ਲੱਛਣ ਚਲਦੇ ਹਨ} (ਉਹ ਹਰ ਪ੍ਰਕਾਰ ਦੇ) ਅਹਾਰ ਤੋਂ ਬਿਨਾ (ਕਾਇਮ) ਹੈ, (ਉਹ) ਪ੍ਰਕਾਸ਼ ਸਰੂਪ ਹੈ, (ਉਹ) ਨਿਰਵੈਰ ਹੈ, ਕ੍ਰੋੜਾਂ ਲੋਕ ਜਿਸ ਦੇ ਪੈਰ ਪੂਜਦੇ ਹਨ। ਜਿਸਦੇ ਹਿਰਦੇ ਵਿਚ ਉਹ 'ਹਰਿ ਹਰਿ' ਗੁਰੂ ਦੁਆਰੇ ਵੱਸ ਗਿਆ ਹੈ, ਉਹੋ ਅਨੰਨ ਭਗਤ (ਕਹੀਦਾ ਹੈ, ਅਥਵਾ ਉਹੀ ਏਕਾਂਤ ਰਹਿਣੇ ਵਾਲਾ ਸਮਝੀਦਾ ਹੈ) ਜੀ॥੩॥

**ਅਮੋਘ ਦਰਸਨ ਬੇਅੰਤ ਅਪਾਰਾ ॥ ਵਡ ਸਮਰਥੁ ਸਦਾ ਦਾਤਾਰਾ ॥ ਗੁਰਮੁਖਿ ਨਾਮੁ ਜਪੀਐ ਤਿਤੁ ਤਰੀਐ ਗਤਿ ਨਾਨਕ ਵਿਰਲੀ ਜਾਤੀ ਜੀਉ ॥ ੪ ॥ ੬ ॥੧੩॥**

(ਹਾਂ) ਜੋ ਬੇਅੰਤ ਹੈ, ਪਾਰ ਤੋਂ ਰਹਿਤ ਹੈ, (ਉਹੀ) ਵੱਡਾ ਸ਼ਕਤੀਮਾਨ ਹੈ, ਉਹੀ (ਜੀਵਾਂ ਦਾ) ਸਦਾ ਦਾਤਾ ਹੈ, (ਉਸੇ ਦਾ ਦਰਸ਼ਨ ਸਦਾ) ਸਫਲ-ਦਰਸ਼ਨ ਹੈ (ਜੋ ਕਦੇ ਖ਼ਾਲੀ ਨਹੀਂ ਜਾਂਦਾ; ਪਰ) ਤਰੀਦਾ ਤਾਂ ਹੈ ਜੇ ਗੁਰੂ ਦੁਆਰਾ (ਉਸ ਦਾ) ਨਾਮ ਜਪੀਏ (ਕਿੰਤੂ ਇਹ) ਅਵਸਥਾ (ਯਾ ਨਾਮ ਦੁਆਰਾ ਗਤੀ) ਵਿਰਲਿਆਂ ਨੇ ਜਾਣੀ ਹੈ, ਹੇ ਨਾਨਕ!॥੪॥੬॥੧੩॥

**ਵ੍ਯਾਖ੍ਯਾ**-ਇਸ ਸ਼ਬਦ ਵਿਚ, ਪਿਛਲੇ ਸ਼ਬਦ ਵਿਚ ਦੱਸੇ 'ਨਿਰਗੁਣ ਸਰਗੁਣ' ਦਾ ਹੀ ਵਰਣਨ ਹੈ। ਪਹਿਲੀ ਤੁਕ ਵਿਚ ਨਿਰਗੁਣ ਤੇ ਦੂਜੀ ਵਿਚ ਸਰਗੁਣ ਦੇ ਲੱਛਣ ਦੱਸੇ ਹਨ ਤੇ

ਸਾਰੇ ਸ਼ਬਦ ਦਾ ਭਾਵ ਇਹ ਹੈ ਕਿ ਇਸ ਵਾਹਿਗੁਰੂ ਦੀ ਅਰਾਧਨਾ ਕਰੋ ਤੇ ਗੁਰੂ ਦੁਆਰਾ ਕਰੋ ਤਾਂ ਕਲਜਾਣ ਹੋ ਜਾਏਗੀ। ਉਸਨੂੰ ਨਾਮ ਦੁਆਰਾ ਹਿਰਦੇ ਵਿਚ ਵਸਾਉਣਾ ਤੇ ਗੁਰੂ ਦੁਆਰੇ ਵਸਾਉਣਾ, ਇਹ ਆਰਾਧਨਾ ਹੈ। ਪਰ ਦਾਨੇ ਲੋਕ ਮੁਕਤੀ ਦੀਆਂ ਹੋਰ ਹੋਰ ਵੀਚਾਰਾਂ ਵਿਚ ਰੁੱਝੇ ਰਹਿੰਦੇ ਹਨ, ਨਾਮ ਦੁਆਰਾ ਗਤੀ ਦੀ ਪ੍ਰਾਪਤੀ ਦੀ ਸੋਝੀ ਕਿਸੇ ਵਿਰਲੇ ਨੂੰ ਪੈਂਦੀ ਹੈ।

**ਨਿਰੁਕ੍ਤ**-ਇਸ ਸ਼ਬਦ ਵਿਚ ਜੋ ਪਦ ਈਸ਼੍ਵਰ ਵਾਚੀ ਆਏ ਹਨ ਉਨ੍ਹਾਂ ਦੇ ਜੋ ਅਰਥ ਪਦ-ਪਦਾਰਥਾਂ ਤੋਂ ਸੰਸਕ੍ਰਿਤ ਵਾਲਿਆਂ ਕੀਤੇ ਹਨ, ਦੱਸੇ ਗਏ ਹਨ। ਪਰ ਇਨ੍ਹਾਂ ਵਿਚੋਂ ਬਹੁਤੇ ਨਾਮ ਵਿਸ਼ਨੂੰ ਯਾ ਕ੍ਰਿਸ਼ਨ ਜੀ ਦੇ ਹਨ, ਜੋ ਖਾਸ ਖਾਸ ਇਤਿਹਾਸਕ ਘਟਨਾਵਾਂ ਕਰਕੇ ਪਏ ਹਨ, ਜੈਸਾ ਕਿ:-

ਗੋਪਾਲ=ਕ੍ਰਿਸ਼ਨ ਦਾ ਨਾਮ ਗਊਆਂ ਚਾਰਨ ਕਰਕੇ।

ਗੋਬਿੰਦ-ਕ੍ਰਿਸ਼ਨ ਦਾ ਨਾਮ ਗਊਆਂ ਦੀ ਪ੍ਰਤਿਪਾਲਾ ਤੇ ਉਨ੍ਹਾਂ ਨੂੰ ਠੀਕ ਤਰ੍ਹਾਂ ਸਮਝਣ ਕਰਕੇ। ਗਊ-ਚਾਰਨਹਾਰਿਆਂ ਦਾ ਮੁਖੀ। ਮਧੁ ਸੂਦਨੁ-ਮਧੁ ਨਾਮੇ ਰਾਕਸ਼ ਨੂੰ ਮਾਰਨ ਕਰਕੇ।

ਕ੍ਰਿਸਨ-ਦੁਆਪਰ ਦੇ ਅਵਤਾਰ ਸ੍ਰੀ ਕ੍ਰਿਸ਼ਨ ਜੀ ਦਾ ਪ੍ਰਸਿੱਧ ਨਾਮ ਹੈ । ਵੈਸੇ ਕਾਲਾ ਹੋਣ ਕਰਕੇ ਯਾ ਖਿੱਚਾਂ ਪਾਉਣ ਵਾਲਾ ਹੋਣ ਕਰਕੇ ਨਾਮ 'ਕ੍ਰਿਸ਼ਨ' ਹੈ।

ਮੁਰਾਰੇ-ਨਾਮ ਕ੍ਰਿਸ਼ਨ ਜੀ ਦਾ ਹੈ, ਮੁਰ ਨਾਮੇ ਰਾਕਸ਼ ਨੂੰ ਮਾਰਨ ਕਰਕੇ।

ਦਮੋਦਰੁ-ਨਾਮ ਕ੍ਰਿਸ਼ਨ ਜੀ ਦਾ ਹੈ, ਮਾਤਾ ਨੇ ਇਕ ਵੇਰੀ ਬਾਲ ਅਵਸਥਾ ਵਿਚ ਉਖਲੀ ਨਾਲ ਰਸੀ ਪਾਕੇ ਬੰਨ ਦਿੱਤਾ ਸੀ।

ਕੇਸਵ-ਕ੍ਰਿਸ਼ਨ ਜੀ ਦਾ ਨਾਮ ਕੇਸੀ ਦੈਤ ਨੂੰ ਮਾਰਨ ਕਰਕੇ। ਅਥਵਾ ਸੁਹਣੇ ਕੇਸ਼ ਧਾਰਨ ਵਾਲਾ ਹੋਣ ਕਰਕੇ।

ਪਰ ਇਹ ਅਰਥ ਸਮਝ ਕੇ ਬੀ ਸਭਨਾਂ ਪਦਾਂ ਦਾ ਭਾਵ ਅਕਾਲ ਪੁਰਖ ਤੋਂ ਹੀ ਲੈਣਾ ਹੈ। ਦੇਵਤਾ ਵਿਸ਼ਨੂੰ ਯਾ ਅਵਤਾਰ ਕ੍ਰਿਸ਼ਨ ਜੀ ਤੋਂ ਨਹੀਂ, ਕਿਉਂਕਿ ਇਸੇ ਸ਼ਬਦ ਦੇ ਵਿਚ ਏਹ ਨਾਮ ਦੇਕੇ ਉਸੇ ਹਸਤੀ ਨੂੰ, ਜਿਸਦੀ ਅਰਾਧਨਾ ਸਿਖਾ ਰਹੇ ਹਨ, ਪਾਰਬ੍ਰਹਮ, ਅਪਰੰਪਰ, ਅਗੋਚਰ, ਅਲਖ, ਅਭੇਵ, ਪ੍ਰਭੂ, ਅਬਿਨਾਸੀ ਕਹਿ ਰਹੇ ਹਨ। ਫਿਰ ਉਸਨੂੰ ਨਿਰਵੈਰ ਦੱਸ ਰਹੇ ਹਨ। ਇਸ ਕਰਕੇ ਸਾਰੇ ਪਦ ਉਸੇ ਨਿਰਵੈਰ ਪਰਥਾਇ ਵਰਤੇ ਗਏ ਹਨ, ਜੋ ਮੂਲ ਮੰਤ੍ਰ ਵਿਚ ਵਰਣਨ ਹੋਇਆ ਹੈ। ਸਾਰੇ ਗੁਰੂ ਸਾਹਿਬ ਅਨਿੰਨ ਪ੍ਰੇਮੀ '੧ਓ ...ਗੁਰਪ੍ਰਸਾਦਿ' ਦੇ ਹੋਏ ਹਨ, ਉਨ੍ਹਾਂ ਇਕ ਅਕਾਲ ਦੇ ਪ੍ਰਚਾਰਕਾਂ ਦੇ ਵਰਤੇ ਪਦ ਇਕ ਅਕਾਲ ਦਾ ਹੀ ਭਾਵ ਰਖਦੇ ਹਨ।

ਜੇ ਕਹੋ ਕਿ ਸਰਗੁਣ ਦਾ ਭਾਵ ਅਰੂਪ ਸਰਗੁਣ ਤੋਂ ਨਹੀਂ ਪਰ ਦੇਹਧਾਰੀ ਸਾਕਾਰ ਸ੍ਰੀ ਕ੍ਰਿਸ਼ਨ ਤੋਂ ਹੈ ਤੇ ਸਾਰੇ ਵਿਸ਼ੇਸ਼ਣ ਨਿਰਗੁਣ ਤੇ ਦੇਹਧਾਰੀ ਸ੍ਰੀ ਕ੍ਰਿਸ਼ਨ ਜੀ ਲਈ ਵਰਤੇ ਹਨ ਤਾਂ ਬੀ ਨਹੀਂ ਢੁਕਣਾ, ਕਿਉਂਕਿ ਉਹ ਕਰਤਾਰ ਨੂੰ ਅਜੂਨੀ ਕਹਿ ਆਏ ਹਨ ਤੇ ਇਥੇ ਬੀ ਨਿਰਵੈਰ ਆਖ ਰਹੇ ਹਨ।

ਉਵ ਕੋਸ਼ਕਾਰਾਂ ਨੇ ਇਨ੍ਹਾਂ ਪਦਾਂ ਦੇ ਅਰਥ ਸਿੱਧੇ ਬੀ ਕਰਤਾ ਪੁਰਖ ਦੇ ਕੀਤੇ ਹਨ। ਯਥਾ:-

ਗੋਪਾਲ-ਗੋ=ਧਰਤੀ+ ਪਾਲ=ਪਾਲਨ ਕਰਨ ਵਾਲਾ।

ਗੋਬਿੰਦ-ਗਜਾਨ ਕਰਕੇ ਪ੍ਰਾਪਤ ਹੋਣੇ ਯੋਗ ਅਕਾਲ ਪੁਰਖ। ਗੋ=ਪ੍ਰਿਥਵੀ ਦੀ ਜੋ ਬਿੰਦ=ਰਖਜਾ ਕਰੇ।

ਮਧੁਸੂਦਨੁ-ਮਧੁ=ਅੰਮ੍ਰਿਤ+ਸੂਦਨ=ਪਜਾਰਾ ਹੈ ਜਿਸਨੂੰ। ਮਧੁਸੂਦਨ ਦਾ ਅਰਥ ਅਗਮ ਅਪਾਰ ਆਪ ਕੀਤਾ ਹੈ ਗੁਰੂ ਜੀ ਨੇ। ਯਥਾ:-

ਮਧਸੂਦਨ ਜਗਜੀਵਨ ਮਾਧੋ ਮੇਰੇ ਠਾਕੁਰ ਅਗਮ ਅਪਾਰੇ॥ {ਨਟ ਅਸ: ਮ: ੪-੧}

ਕ੍ਰਿਸ਼ਨ-ਸੱਤਾ ਮਾਤ੍ਰ, ਔਰ ਸੇ ਰਹਤ, ਸਤਾ ਔ ਨਵਿਰਤੀ ਕੀ ਏਕਤਾ, ਉਸ ਪਰਮ ਬ੍ਰਹਮ ਕਾ ਨਾਮ ਕ੍ਰਿਸ਼ਨ ਹੈ। ਮੁਰਾਰੀ-ਮੁਰ+ਆਰੀ-ਜਿਸ ਨੇ ਘੇਰਿਆ ਹੈ ਬ੍ਰਹਮੰਡ-ਵਾਹਿਗੁਰੂ। ਮੁਰ-ਹੰਕਾਰ+ਅਰੀ -ਵੈਰੀ=ਹੰਕਾਰ ਦਾ ਵੈਰੀ।

ਦਮੋਦਰ -ਦਾਮ -ਵਿਸ਼੍ਵ+ਉਦਰ-ਪੇਟ, ਜਿਸਦੇ ਪੇਟ ਵਿਚ ਵਿਸ਼੍ਵ ਹੋਵੇ।

ਕੇਸਵ-ਕ=ਬ੍ਰਹਮਾ+ਅ=ਵਿਸ਼ਨੂੰ+ਈਸ=ਸਿਵ । ਵ=ਵਸ=ਤਿੰਨੇ ਦੇਵ ਜਿਸਦੇ ਵੱਸ ਵਿਚ ਹੋਣ।

ਗਾਤੀ-ਗਤੀ ਦੇਣੇ ਵਾਲਾ। (ਅ) ਗਾਤੀ=ਗਾਤ ਵਿਚ, ਸਰੀਰ ਵਿਚ ਹੀ ਵਧਦਾ ਹੈ। (ੲ) ਗਾਤੀ ਦਾ ਅਰਥ ਗਤੀ ਹੋ ਜਾਊ ਬੀ ਕਰਦੇ ਹਨ।

ਇਕਾਤੀ-ਏਕਾਂਤ ਰਹਿਣੇ ਵਾਲਾ। ਅਮੋਘ-ਸਫਲ। ਅਚੂਕ।

## {ਮਾਝ ਮਹਲਾ ੫, ਚਉਪਦਾ-੧੪}

**ਪ੍ਰਾਕ੍ਰਥਨ-** ਇਸ ਸ਼ਬਦ ਵਿਚ ਈਸ਼੍ਵਰ ਪਰਾਇਣਤਾ ਵਰਣਨ ਕਰਦੇ ਹਨ।

| ਮੂਲ | ਅਰਥ |
|---|---|
| **ਮਾਝ ਮਹਲਾ ੫ ॥** | |
| **ਕਹਿਆ ਕਰਣਾ ਦਿਤਾ ਲੈਣਾ ॥ ਗਰੀਬਾ ਅਨਾਥਾ ਤੇਰਾ ਮਾਣਾ ॥ ਸਭ ਕਿਛੁ ਤੂੰ ਹੈ ਤੂੰ ਹੈ ਮੇਰੇ ਪਿਆਰੇ ਤੇਰੀ ਕੁਦਰਤਿ ਕਉ ਬਲਿ ਜਾਈ ਜੀਉ ॥੧॥** | ਹੇ ਮੇਰੇ ਪਿਆਰੇ (ਵਾਹਿਗੁਰੂ: ਤੇਰਾ) ਆਖਿਆ (ਅਸਾਂ ਨੇ) ਕਮਾਉਣਾ ਹੈ, (ਤੇਰਾ) ਦਿੱਤਾ (ਅਸਾਂ ਨੇ) ਲੈਣਾ ਹੈ; (ਅਸਾਂ) ਗ਼ਰੀਬਾਂ ਤੇ ਅਨਾਥਾਂ ਨੂੰ ਤੇਰਾ ਹੀ ਮਾਣ ਹੈ। (ਸਾਡੇ ਲਈ ਤਾਂ) ਸਭੋ ਕੁਛ ਤੂੰਹੋਂ ਤੂੰ ਹੈਂ, ਮੈਂ ਤੇਰੀ ਕੁਦਰਤਿ ਤੋਂ ਬਲਿਹਾਰ ਹੋ ਜਾਵਾਂ॥੧॥ |
| **ਭਾਣੈ ਉਝੜ ਭਾਣੈ ਰਾਹਾ ॥ ਭਾਣੈ ਹਰਿ ਗੁਣ ਗੁਰਮੁਖਿ ਗਾਵਾਹਾ ॥ ਭਾਣੈ ਭਰਮਿ ਭਵੈ ਬਹੁ ਜੂਨੀ ਸਭ ਕਿਛੁ ਤਿਸੈ ਰਜਾਈ ਜੀਉ ॥ ੨ ॥** | (ਤੇਰੇ) ਭਾਣੇ ਵਿਚ ਹੀ (ਮਨਮੁਖ ਦਾ) ਕੁਰਾਹ (ਪੈ ਜਾਣਾ) ਹੈ, (ਤੇਰੇ) ਭਾਣੇ ਵਿਚ ਹੀ (ਉਸ ਦਾ ਮੁੜਕੇ ਸਿਧੇ) ਰਾਹ (ਪੈ ਜਾਣਾ) ਹੈ। (ਤੇਰੇ) ਭਾਣੇ ਵਿਚ ਹੀ ਗੁਰਮੁਖ ਦਾ ਹਰੀ ਗੁਣ ਗਾਉਣਾ ਹੈ। ਭਾਣੇ ਵਿਚ ਹੀ ਭਰਮ ਗ੍ਰਸੇ (ਲੋਕ) ਬਹੁਤੀਆਂ ਜੂਨਾਂ ਵਿਚ ਭਟਕਦੇ ਹਨ, (ਗਲ ਕੀਹ) ਸਭ ਕੁਛ ਆਪ ਦੀ ਰਜ਼ਾ ਵਿਚ ਹੀ ਹੈ ਜੀ॥੨॥ |
| **ਨਾ ਕੋ ਮੂਰਖੁ ਨਾ ਕੋ ਸਿਆਣਾ ॥ ਵਰਤੈ ਸਭ ਕਿਛੁ ਤੇਰਾ ਭਾਣਾ ॥ ਅਗਮ ਅਗੋਚਰ ਬੇਅੰਤ ਅਥਾਹਾ ਤੇਰੀ ਕੀਮਤਿ ਕਹਣੁ ਨ ਜਾਈ ਜੀਉ ॥੩॥** | (ਆਪੂੰ) ਨਾਂ ਕੋਈ ਮੂਰਖ ਹੈ, ਨਾ ਕੋਈ ਦਾਨਾ ਹੈ, (ਜੋ) ਕੁਛ ਵਰਤ ਰਿਹਾ ਹੈ ਸਭ ਤੇਰਾ ਭਾਣਾ ਹੈ। ਹੇ ਅਗਮ, ਹੇ ਅਗੋਚਰ, ਹੇ ਬੇਅੰਤ! ਹੇ ਅਥਾਹ! ਤੇਰੀ ਕੀਮਤ ਕਹੀ ਨਹੀਂ ਜਾ ਸਕਦੀ, ਜੀਉ॥੩॥ |
| **ਖਾਕੁ ਸੰਤਨ ਕੀ ਦੇਹੁ ਪਿਆਰੇ ॥ ਆਇ ਪਇਆ ਹਰਿ ਤੇਰੈ ਦੁਆਰੈ॥ ਦਰਸਨੁ ਪੇਖਤ ਮਨੁ ਆਘਾਵੈ ਨਾਨਕ ਮਿਲਣੁ ਸੁਭਾਈ ਜੀਉ ॥੪॥੭॥੧੪॥** | ਹੇ ਪਿਆਰੇ! ਹੇ ਹਰੀ! (ਮੈਂ ) ਤੇਰੇ ਦੁਆਰੇ ਆਣ ਢੱਠਾ ਹਾਂ. ਸੰਤਾਂ (ਦੇ ਚਰਨਾਂ) ਦੀ ਖ਼ਾਕ (ਮੈਨੂੰ) ਦੇਹ, (ਸੰਤਾਂ ਦਾ) ਦਰਸ਼ਨ ਦੇਖਕੇ ਮਨ ਤ੍ਰਿਪਤ ਹੋ ਜਾਂਦਾ ਹੈ, (ਫਿਰ ਆਪ ਦਾ) ਮਿਲਣਾ ਬੀ ਸਹਜ ਸੁਭਾਵ (ਭਾਵ ਸੁਖੱਲਾ) ਹੋ ਜਾਂਦਾ ਹੈ (ਕਹਿੰਦੇ ਹਨ ਸ੍ਰੀ ਗੁਰੂ) ਨਾਨਕ ਜੀ॥੪॥੭॥੧੪॥ |

**ਵਜਾਖਜਾ**-ਸੁਗਮੰ।

**ਨਿਰੁਕ੍ਰ**- ਕੁਦਰਤਿ-ਤਾਕਤ, ਬਲ, ਦਿੱਸ ਰਹੀ ਰਚਨਾ।

ਉਝੜ- ਉਜਾੜ ਵਿਚ ਪੈਣਾ, ਕੁਰਾਹੇ ਪੈਣਾ। ਗਾਵਾਹਾ-ਗਾਇਆ ਜਾਣਾ। ਗਾਉਣਾ।

ਤਿਸੈ -ਉਸ ਦੀ। ਭਾਵ ਤੂੰ ਤੋਂ ਹੈ। ਸਨਮੁਖ ਅਰਦਾਸ ਵਿਚ ਕਈ ਵੇਰ 'ਤੂੰ' ਤੇ 'ਤਿਸ' ਬਦਲਦੇ ਹਨ, ਭਾਵ 'ਤੂੰ' ਤੋਂ ਹੁੰਦਾ ਹੈ। ਰਜਾਈ-ਰਜ਼ਾ ਵਿਚ। ਖਾਕੁ-ਮਿੱਟੀ। ਧੂੜੀ।

## {ਮਾਝ ਮਹਲਾ ੫, ਚਉਪਦਾ-੧੫}

**ਪ੍ਰਾਕ੍ਰਥਨ**- ਨਾਮ ਸਿਮਰਨ ਸਦੈਵੀ ਸੁਖਾਂ ਦਾ ਦਾਤਾ ਹੈ। ਵਿਸਾਰੇ ਵਿਚ ਦੁਖ ਹੈ।

| ਮੂਲ | ਅਰਥ |
|---|---|
| **ਮਾਝ ਮਹਲਾ ੫ ॥** | |
| **ਦੁਖੁ ਤਦੇ ਜਾ ਵਿਸਰਿ ਜਾਵੈ ॥ ਭੁਖ ਵਿਆਪੈ ਬਹੁ ਬਿਧਿ ਧਾਵੈ ॥ ਸਿਮਰਤ ਨਾਮੁ ਸਦਾ ਸੁਹੇਲਾ ਜਿਸੁ ਦੇਵੈ ਦੀਨ ਦਇਆਲਾ ਜੀਉ ॥੧॥** | ਦੁਖ ਤਦੋਂ ਹੀ ਹੁੰਦਾ ਹੈ ਜਦੋਂ (ਸਾਂਈਂ) ਵਿੱਸਰ ਜਾਵੇ, (ਕਿਉਂਕਿ ਫੇਰ ਭੁੱਖ=) ਤ੍ਰਿਸ਼ਨਾ ਵਾਪਰ ਜਾਂਦੀ ਹੈ ਤੇ (ਮਨ) ਬਹੁਤ ਤਰ੍ਹਾਂ ਦੌੜਨ ਲਗ ਜਾਂਦਾ ਹੈ। ਜਿਸ ਨੂੰ (ਕਿ ਸਿਮਰਨ ਦੀ ਦਾਤ) ਦੀਨਾਂ ਦਾ ਦਇਆਲੁ (ਪ੍ਰਭੂ) ਦੇ ਦੇਵੇ (ਉਹ) ਨਾਮ ਸਿਮਰਦਾ ਸਦਾ ਸੁਖੀ ਰਹਿੰਦਾ ਹੈ॥੧॥ |
| **ਸਤਿਗੁਰੁ ਮੇਰਾ ਵਡ ਸਮਰਥਾ ॥ ਜੀਇ ਸਮਾਲੀ ਤਾ ਸਭੁ ਦੁਖੁ ਲਥਾ॥ ਚਿੰਤਾ ਰੋਗੁ ਗਈ ਹਉ ਪੀੜਾ ਆਪਿ ਕਰੇ ਪ੍ਰਤਿਪਾਲਾ ਜੀਉ ॥੨॥** | (ਪਰ ਦੇਖੋ) ਮੇਰਾ ਸਤਿਗੁਰੂ ਬੜਾ ਸਮਰੱਥ ਹੈ, (ਜੇ ਉਸ ਨੂੰ) ਹਿਰਦੇ ਵਿਚ ਯਾਦ ਕਰਦਾ ਰਹਾਂ ਤਾਂ ਸਾਰਾ ਦੁਖ ਲਹਿ ਗਿਆ (ਸਹੀ ਹੁੰਦਾ ਹੈ)। ਚਿੰਤਾ ਦਾ ਰੋਗ ਤੇ ਹਉਮੈ ਦੀ ਪੀੜ ਗਈ (ਗੁਆਤੀ ਹੋ ਜਾਂਦੀ) ਹੈ (ਕਿਉਂਕਿ ਉਹ) ਆਪ ਪਾਲਣਾ ਕਰ ਰਿਹਾ ਹੈ (ਇਹ ਗਲ ਨਿਸਚੈ ਹੋ ਜਾਂਦੀ ਹੈ)॥੨॥ |
| **ਬਾਰਿਕ ਵਾਂਗੀ ਹਉ ਸਭ ਕਿਛੁ ਮੰਗਾ ॥ ਦੇਦੇ ਤੋਟਿ ਨਾਹੀ ਪ੍ਰਭ ਰੰਗਾ ॥ ਪੈਰੀ ਪੈ ਪੈ ਬਹੁਤੁ ਮਨਾਈ ਦੀਨ ਦਇਆਲ ਗੋਪਾਲਾ ਜੀਉ ॥ ੩ ॥** | (ਪਰ ਇਹ ਜਾਣਕੇ ਬੀ ਕਿ ਉਹ ਆਪੇ ਪ੍ਰਤਿਪਾਲਾ ਕਰਦਾ ਹੈ) ਮੈਂ (ਫੇਰ) ਸਭ ਕੁਛ ਮੰਗਦਾ (ਰਹਿੰਦਾ) ਹਾਂ (ਕਿਉਂਕਿ ਮੈਂ ਬੱਚਾ ਹਾਂ ਸੋ) ਬੱਚੇ ਵਾਙੂ (ਮੇਰੀ ਮੰਗ ਹੁੰਦੀ ਹੈ, ਚਾਹੇ ਮਾਂ ਆਪੇ ਸਭ ਕੁਛ ਦੇ ਰਹੀ ਹੁੰਦੀ ਹੈ)। ਹੇ ਪ੍ਰਭੂ! (ਆਪ ਨੂੰ) ਖੁਸ਼ੀਆਂ ਦੇਂਦਿਆਂ (ਕੋਈ)ਤੋਟਾ ਨਹੀਂ (ਭਾਵ ਤੇਰੇ ਦੇਣੇ ਵਿਚ ਕੋਈ ਕਸਰ ਨਹੀਂ) ਰਹਿੰਦੀ, (ਪਰ ਫੇਰ ਬੀ) ਹੇ ਦੀਨਾਂ ਦੇ ਦਿਆਲੂ ਗੋਪਾਲ ਜੀ! (ਮੈਂ) ਪੈਰੀਂ ਪੈ ਪੈਕੇ(ਆਪ ਨੂੰ) ਬਹੁਤ ਮਨਾਉਂਦਾ ਰਹਿੰਦਾ ਹਾਂ (ਕਿ ਮੈਨੂੰ ਆਹ ਬੀ ਦਿਓ, ਆਹ ਬੀ ਦਿਓ; ਜਿਵੇਂ ਮਾਂ ਆਪ ਖੁਸ਼ੀਆਂ ਦੇ ਅਨੇਕ ਸਾਮਾਨ ਕਰਦੀ ਹੈ ਪਰ ਬੱਚਾ ਮਨ ਮਰਜ਼ੀ ਦੀ ਚੀਜ਼ ਕੋਈ ਹੋਰ ਲੈਣੇ ਲਈ ਮਿੰਨਤਾਂ ਤਰਲੇ ਕਰਦਾ ਹੀ ਰਹਿੰਦਾ ਹੈ)। |
| **ਹਉ ਬਲਿਹਾਰੀ ਸਤਿਗੁਰ ਪੂਰੇ ॥ ਜਿਨਿ ਬੰਧਨ ਕਾਟੇ ਸਗਲੇ ਮੇਰੇ ॥ ਹਿਰਦੈ ਨਾਮੁ ਦੇ ਨਿਰਮਲ ਕੀਏ ਨਾਨਕ ਰੰਗਿ ਰਸਾਲਾ ਜੀਉ ॥ ੪ ॥ ੮ ॥ ੧੫ ॥** | ਮੈਂ (ਅਪਣੇ) ਪੂਰੇ ਸਤਿਗੁਰੂ ਤੋਂ ਸਦਕੇ ਹਾਂ, ਜਿਸ ਨੇ ਮੇਰੇ ਸਾਰੇ ਬੰਧਨ ਕੱਟ ਦਿਤੇ ਹਨ, (ਹਾਂ ਜਿਸ ਨੇ) ਹਿਰਦੇ ਵਿਚ ਨਾਮ ਦੇਕੇ (ਅਸੀਂ) ਨਿਰਮਲ ਕੀਤੇ ਗਏ ਹਾਂ (ਤੇ ਨਿਰਮਲ ਕੀਤੇ ਜਾਕੇ ਵਾਹਿਗੁਰੂ ਦੇ) ਪ੍ਰੇਮ ਵਿਚ ਅਸੀਂ ਰਸੀਏ (ਕਰ ਲਏ ਗਏ) ਹਾਂ॥੪॥੮॥੧੫॥ |

**ਵਯਾਖਯਾ**-ਆਪਣੀ ਮਨੋ ਨਿਰਮਲਤਾ ਦਾ ਤੇ ਵਾਹਿਗੁਰੂ ਪ੍ਰੇਮ ਤੇ ਉਸ ਰਸੱਗਯਤਾ ਦਾ ਵਰਣਨ ਗੁਰੂ ਦੇ ਸ਼ੁਕਰਾਨੇ ਵਿਚ ਪਰਮ ਨਿੰਮ੍ਰਤਾ ਨਾਲ ਕੀਤਾ ਹੈ।

**ਨਿਰੁਕ੍ਤ**-ਰੰਗਾ-ਖੁਸ਼ੀਆਂ। ਰਸਾਲਾ-ਰਸੀਆ। ਰਸੱਗਯ।

## {ਮਾਝ ਮਹਲਾ ੫, ਚਉਪਦਾ-੧੬}

**ਪ੍ਰਾਕ੍ਥਨ**- ਇਸ ਸ਼ਬਦ ਵਿਚ ਈਸ਼੍ਵਰ ਦੇ ਗੁਣਾਨੁਵਾਦ ਵਿਚ, ਨਾਮ ਰਸ ਲਈ ਪ੍ਰਾਰਥਨਾ ਕੀਤੀ ਹੈ।

| ਮੂਲ | ਅਰਥ |
|---|---|
| **ਮਾਝ ਮਹਲਾ ੫ ॥** | |
| **ਲਾਲ ਗੋਪਾਲ ਦਇਆਲ ਰੰਗੀਲੇ ॥ ਗਹਿਰ ਗੰਭੀਰ ਬੇਅੰਤ ਗੋਵਿੰਦੇ ॥ ਊਚ ਅਥਾਹ ਬੇਅੰਤ ਸੁਆਮੀ ਸਿਮਰਿ ਸਿਮਰਿ ਹਉ ਜੀਵਾਂ ਜੀਉ ॥ ੧ ॥** | ਹੇ ਪਿਆਰੇ! ਹੇ ਪ੍ਰਿਥਵੀ ਦੇ ਪਾਲਕ, ਹੇ ਕ੍ਰਿਪਾਲੂ ਹੇ ਆਨੰਦ (ਸਰੂਪ), ਹੇ ਗਹਿਰ ਗੰਭੀਰ, ਹੇ ਅੰਤ ਤੋਂ ਰਹਿਤ ਤੇ ਪ੍ਰਿਥਵੀ ਦੇ ਜਾਣਨਹਾਰ! ਹੇ ਉਚੇ, ਹੇ ਅਥਾਹ (ਡੂੰਘੇ), ਹੇ ਬੇਅੰਤ ਮਾਲਕ ਜੀਓ! (ਮੇਹਰ ਕਰ ਕਿ ਤੇਰਾ ਨਾਮ) ਸਿਮਰ ਸਿਮਰ ਕੇ ਮੈਂ ਜੀਵਾਂ॥੧॥ |
| **ਦੁਖ ਭੰਜਨ ਨਿਧਾਨ ਅਮੋਲੇ ॥ ਨਿਰਭਉ ਨਿਰਵੈਰ ਅਥਾਹ ਅਤੋਲੇ॥ ਅਕਾਲ ਮੂਰਤਿ ਅਜੂਨੀ ਸੰਭੌ ਮਨ ਸਿਮਰਤ ਠੰਢਾ ਥੀਵਾਂ ਜੀਉ ॥੨॥** | ਹੇ ਦੁਖ ਦੂਰ ਕਰਨ ਵਾਲੇ, ਹੇ ਅਮੁੱਲ (ਗੁਣਾਂ ਦੇ) ਖ਼ਜਾਨੇ, ਹੇ ਭੈ ਰਹਿਤ, ਹੇ ਵੈਰ ਰਹਿਤ, ਹੇ ਥਾਹ ਰਹਿਤ, ਹੇ ਜਾਚੇ ਨਾ ਜਾ ਸਕਣ ਵਾਲੇ, ਹੇ ਕਾਲ ਰਹਿਤ ਹਸਤੀ ਵਾਲੇ, ਹੇ ਜੂਨ ਤੋਂ ਰਹਿਤ, ਹੇ ਅਪਣੇ ਆਪ ਤੋਂ ਆਪੇ ਥਿਰ ਰਹਿਣ ਵਾਲੇ, ਮਨ (ਕਰਕੇ) ਸਿਮਰਦਿਆਂ ਮੈਂ ਠੰਢਾ ਹੋਵਾਂ ਜੀਉ॥੨॥ |
| **ਸਦਾ ਸੰਗੀ ਹਰਿ ਰੰਗ ਗੋਪਾਲਾ ॥ ਊਚ ਨੀਚ ਕਰੇ ਪ੍ਰਤਿਪਾਲਾ ॥ ਨਾਮੁ ਰਸਾਇਣੁ ਮਨੁ ਤ੍ਰਿਪਤਾਇਣੁ ਗੁਰਮੁਖਿ ਅੰਮ੍ਰਿਤੁ ਪੀਵਾਂ ਜੀਉ ॥੩॥** | ਹਰ ਰੰਗ (ਹਰ ਹਾਲ) ਵਿਚ ਹੇ ਗੋਪਾਲ (ਤੂੰ ਮੇਰਾ) ਸਦਾ ਸੰਗੀ (ਸਾਥੀ) ਹੈਂ, ਤੂੰ ਊਚ ਨੀਚ (ਸਭ ਦੀ) ਪ੍ਰਤਿਪਾਲਾ ਕਰਦਾ ਹੈਂ। ਨਾਮ (ਰੂਪੀ) ਰਸਾਇਣ (ਕੀਮੀਆ ਜੋ) ਮਨ ਨੂੰ ਤ੍ਰਿਪਤ ਕਰਨੇ ਵਾਲੀ ਹੈ (ਮਿਹਰ ਕਰ, ਕਿ ਮੈਂ) ਗੁਰੂ ਦੁਆਰਾ (ਇਹ) ਅੰਮ੍ਰਤ ਪੀਵਾਂ ਜੀ॥੩॥ |
| **ਦੁਖਿ ਸੁਖਿ ਪਿਆਰੇ ਤੁਧੁ ਧਿਆਈ ॥ ਏਹ ਸੁਮਤਿ ਗੁਰੂ ਤੇ ਪਾਈ ॥ ਨਾਨਕ ਕੀ ਧਰ ਤੂੰਹੈ ਠਾਕੁਰ ਹਰਿ ਰੰਗਿ ਪਾਰਿ ਪਰੀਵਾਂ ਜੀਉ॥੪॥੯॥੧੬॥** | ਹੇ ਪਿਆਰੇ! ਦੁਖ ਸੁਖ ਵਿਚ (ਮੈਂ) ਤੈਨੂੰ ਧਿਆਵਾਂ, ਇਹ ਨੇਕ ਬੁੱਧੀ (ਮੈਂ) ਗੁਰੂ ਤੋਂ ਪ੍ਰਾਪਤ ਕਰਾਂ। ਹੇ ਠਾਕੁਰ! ਨਾਨਕ ਦਾ ਆਸਰਾ ਤੂੰਹੋਂ ਹੈਂ, (ਦਾਨ ਦੇਹ ਕਿ ਮੈਂ) ਹਰੀ ਪ੍ਰੇਮ ਵਿਚ (ਸੰਸਾਰ ਸਾਗਰ ਤੋਂ) ਪਾਰ ਪਵਾਂ ॥੪॥੯॥੧੬॥ |

**ਵਯਾਖਯਾ**-ਇਸ ਸ਼ਬਦ ਵਿਚ ਵਾਹਿਗੁਰੂ ਜੀ ਦੇ ਗੁਣ ਕਥਨ ਵਾਲੇ ਨਾਮ ਲੈ ਲੈਕੇ ਅਰਦਾਸ ਕੀਤੀ ਹੈ, ਤੇ ਮੰਗ ਕ੍ਰਮ ਵਾਰ ਹੈ। ਪਹਿਲਾਂ ਸਿਮਰ ਸਿਮਰ ਕਹਿ ਕੇ ਦਮ ਦਮ ਦਾ ਸਿਮਰਣ ਮੰਗਿਆ ਹੈ, ਫੇਰ ਸਿਮਰਨ ਨਾਲ ਮਨ ਦੀ ਠੰਢਕ ਪੈਣੀ ਮੰਗੀ ਹੈ, ਫੇਰ ਨਾਮ ਦੀ ਅੰਮ੍ਰਿਤ ਰੂਪੀ

ਰਸ-ਮਯਤਾ ਮੰਗੀ ਹੈ, ਫੇਰ 'ਹਰੀ ਨਾਮ' ਦਾ ਪ੍ਰੇਮ 'ਹਰੀ ਪ੍ਰੇਮ' ਬਣਕੇ ਮੁਕਤੀ ਦਾ ਦਾਨ ਮੰਗਿਆ ਹੈ।

**ਨਿਰੁਕ੍ਤ-** ਰੰਗ-ਖੁਸ਼ੀ, ਚਾਉ, ਮੌਜ, ਪਿਆਰ, ਆਨੰਦ। ਰੰਗੀਲੇ-ਆਨੰਦ ਸਰੂਪ। ਗਹਿਰ ਗੰਭੀਰ-ਡੂੰਘੇ ਤੋਂ ਡੂੰਘੇ, ਪਰ ਮੁਹਾਵਰੇ ਵਿਚ 'ਗਹਿਰ ਗੰਭੀਰ ਉਸ ਨੂੰ ਕਹੀਦਾ ਹੈ ਜੋ ਕਿਸੇ ਤਰ੍ਹਾਂ ਅਪਣੇ ਟਿਕਾਉ ਤੋਂ ਨਾ ਹਿੱਲੇ; ਅਛੇੜ ਅਪਣੇ ਸੁਭਾਉ ਟਿਕਿਆ ਰਹੇ, ਕਿਸੇ ਦੇ ਕਰਮ ਦੇਖਕੇ ਬੀ ਗੁੱਸੇ ਵਿਚ ਨਾ ਆਵੇ। ਜੋ ਕ੍ਰਿਯਾ ਪਦ ਵਰਤੇ ਹਨ, ਓਹ ਅਭਿਲਾਖ ਵਿਚ ਹਨ। 'ਧਿਆਈ' ਤੇ 'ਪਾਈ' ਏਹ ਦੋ ਕ੍ਰਿਯਾ ਬੀ ਇਸੇ ਦੀ ਪ੍ਰੌਢਤਾ ਕਰਦੀਆਂ ਹਨ, ਅਰਥ ਭਾਵ ਬੀ ਇਹੋ ਦੱਸਦਾ ਹੈ ਕਿ ਅਭਿਲਾਖ ਵਾਲਾ ਅਰਥ ਵਧੀਕ ਲਾਵੰਨਤਾ ਰਖਦਾ ਹੈ। ਛੇਕੜਲਾ ਖਿਆਲ, 'ਪਾਰਿ ਪਰੀਵਾਂ ਜੀਉ' ਬੀ ਦੱਸਦਾ ਹੈ ਕਿ ਪਾਰ ਹੋਣੇ ਦੀ ਅਭਿਲਾਖ ਤੇ ਮੰਗ ਹੈ। ਜੇ ਪਾਰ ਹੋ ਗਏ ਹਨ ਤਾਂ ਪਾਰ ਹੋਕੇ ਕਹਿਣਾ ਕਿ ਪਾਰ ਹੁੰਦਾ ਹਾਂ' ਕੁਛ ਸੁਹਣੇ ਅਰਥ ਨਹੀਂ ਢੁਕਾਉਂਦਾ। ਸਾਰਾ ਸ਼ਬਦ ਅਰਦਾਸ ਵਿਚ ਹੈ, ਅਰਦਾਸ ਵਿਚ ਮੰਗ ਹੀ ਠੀਕ ਬੈਠਦੀ ਹੈ। ਪ੍ਰਾਪਤੀ ਦਾ ਇਕਰਾਰ ਤੇ ਸ਼ੁਕਰੀਆ ਅਗਲੇ ਸ਼ਬਦ ਵਿਚ ਹੈ। ਕਰੇ-ਅਸਲ ਵਿਚ 'ਕਰੇਂ' ਹੈ, ਤੂੰ ਕਰਦਾ ਹੈਂ। ਅਨੁਸ੍ਵਾਰ ਗੁਰਬਾਣੀ ਵਿਚ ਬਹੁਤ ਘੱਟ ਵਰਤੀ ਹੋਈ ਹੈ। ਉਸ ਸਮੇਂ ਸ਼ਾਇਦ ਬੋਲ ਚਾਲ ਵਿਚ ਬੀ ਘੱਟ ਸੀ।

## {ਮਾਝ ਮਹਲਾ ੫, ਚਉਪਦਾ-੧੭}

**ਪ੍ਰਾਕ੍ਰਥਨ-** ਪ੍ਰਾਪਤੀ ਦਾ ਇਕਰਾਰ ਤੇ ਸ਼ੁਕਰੀਆ।

| ਮੂਲ | ਅਰਥ |
|---|---|
| **ਮਾਝ ਮਹਲਾ ੫ ॥** | |
| **ਧੰਨੁ ਸੁ ਵੇਲਾ ਜਿਤੁ ਮੈ ਸਤਿਗੁਰੁ ਮਿਲਿਆ ॥ ਸਫਲੁ ਦਰਸਨੁ ਨੇਤ੍ਰ ਪੇਖਤ ਤਰਿਆ ॥ ਧੰਨੁ ਮੂਰਤ ਚਸੇ ਪਲ ਘੜੀਆ ਧੰਨਿ ਸੁ ਓਇ ਸੰਜੋਗਾ ਜੀਉ ॥ ੧ ॥** | ਉਹ ਸਮਾ ਧੰਨ ਸੀ ਜਿਸ ਵੇਲੇ ਮੈਨੂੰ ਸਤਿਗੁਰੂ ਮਿਲਿਆ, (ਸਤਿਗੁਰੂ ਦਾ ਦਰਸ਼ਨ ਐਸਾ) ਸਫਲ ਦਰਸ਼ਨ ਸੀ (ਕਿ) ਨੈਣਾਂ ਨਾਲ ਦੇਖਦੇ ਸਾਰ (ਮੈਂ) ਤਰ ਗਿਆ। ਧੰਨ ਸਨ (ਓਹ) ਮਹੂਰਤ, ਓਹ ਚਸੇ , ਪਲਾਂ ਤੇ ਘੜੀਆਂ, ਧੰਨ ਸੀ ਉਹ ਸੰਜੋਗ ਦਾ ਸਮਾਂ, ਹੇ ਜੀਓ॥੧॥ |
| **ਉਦਮੁ ਕਰਤ ਮਨੁ ਨਿਰਮਲੁ ਹੋਆ॥ ਹਰਿ ਮਾਰਗਿ ਚਲਤ ਭ੍ਰਮੁ ਸਗਲਾ ਖੋਇਆ ॥ ਨਾਮੁ ਨਿਧਾਨੁ ਸਤਿਗੁਰੂ ਸੁਣਾਇਆ ਮਿਟਿ ਗਏ ਸਗਲੇ ਰੋਗਾ ਜੀਉ ॥ ੨ ॥** | (ਗੁਰੂ ਦਰ ਜਾਣ ਲਈ) ਉੱਦਮ ਕਰਦਿਆਂ ਹੀ ਮਨ ਨਿਰਮਲ ਹੋ ਗਿਆ (ਸੀ, ਇਸ) ਰਬ ਰਸਤੇ ਤੁਰਦਿਆਂ ਸਾਰਾ ਭਰਮ ਦੂਰ ਹੋ ਗਿਆ, (ਦਰਸ਼ਨ ਕਰਦਿਆਂ ਗੁਰੂ ਨੇ ਨਾਮ ਦਿਤਾ, ਉਸ ਸਭ) ਨਿਧੀਆਂ ਦੇ ਖ਼ਜ਼ਾਨੇ (ਰੂਪ) ਨਾਮ ਦੇ ਸੁਣਦਿਆਂ (ਆਧ ਬਿਆਧ ਉਪਾਧ ਦੇ) ਸਾਰੇ ਰੋਗ ਦੂਰ ਹੋ ਗਏ॥੨॥ |
| **ਅੰਤਰਿ ਬਾਹਰਿ ਤੇਰੀ ਬਾਣੀ ॥ ਤੁਧੁ ਆਪਿ ਕਥੀ ਤੈ ਆਪਿ ਵਖਾਣੀ॥ ਗੁਰਿ ਕਹਿਆ ਸਭੁ ਏਕੋ ਏਕੋ ਅਵਰੁ ਨ ਕੋਈ ਹੋਇਗਾ ਜੀਉ ॥੩॥** | (ਹੁਣ ਉਹ) ਤੇਰੀ ਬਾਣੀ( ਜੋ) ਤੂੰ ਆਪ ਆਖੀ ਹੈ ਤੇ ਆਪ ਹੀ(ਉਸ ਦੀ) ਵਿਆਖਿਆ ਕੀਤੀ ਸੀ, ਅੰਦਰ ਬਾਹਰ (ਫਿਰਦਿਆਂ ਮੇਰੇ ਨਾਲ) ਰਹਿੰਦੀ ਹੈ। (ਹਾਂ) ਗੁਰੂ ਨੇ (ਮੈਨੂੰ) ਆਖਿਆ ਸੀ ਕਿ ਸਭ ਕੁਛ (ਉਹ ਆਪ) ਇਕੋ ਹੀ ਇਕ ਹੈ, (ਉਸ ਜੈਸਾ, ਉਸ ਜੇਡਾ) ਹੋਰ ਕੋਈ (ਨਾ ਹੈ) ਨਾ ਹੋਇਗਾ ਜੀਉ॥੩॥ |

ਅੰਮ੍ਰਿਤ ਰਸੁ ਹਰਿ ਗੁਰ ਤੇ ਪੀਆ॥ ਹਰਿ ਪੈਨਣੁ ਨਾਮੁ ਭੋਜਨੁ ਥੀਆ ॥ ਨਾਮਿ ਰੰਗ ਨਾਮਿ ਚੋਜ ਤਮਾਸੇ ਨਾਉ ਨਾਨਕ ਕੀਨੇ ਭੋਗਾ ਜੀਉ ॥ ੪ ॥ ੧੦ ॥ ੧੭॥

(ਐਉਂ ਮੈਂ) ਹਰੀ(ਨਾਮ ਦਾ) ਅੰਮ੍ਰਿਤ ਰਸ ਗੁਰੂ ਪਾਸੋਂ ਪੀਤਾ ਸੀ, (ਉਹ) ਹਰੀ ਨਾਮ ਹੀ (ਮੇਰਾ) ਪਹਿਨਣ ਤੇ ਖਾਣ ਬਣ ਗਿਆ; (ਉਸੇ) ਨਾਮ ਵਿਚ ਹੀ (ਸਾਰੇ) ਅਨੰਦ; ਨਾਮ ਵਿਚ ਹੀ ਚੋਜ ਤੇ ਤਮਾਸ਼ੇ (ਆ) ਜਾਂਦੇ ਹਨ) ਨਾਮ ਨੂੰ ਹੀ ਅਸਾਂ (ਸਾਰੇ) ਭੋਗਾਂ (ਦੀ ਥਾਵੇਂ ਵੱਡਾ) ਭੋਗ ਭੋਗਿਆ ਹੈ, ਹੇ ਨਾਨਕ! ॥੪॥੧੦॥੧੭॥

**ਵਜਾਖਜਾ**-ਸੁਗਮੰ ਹੈ।

**ਨਿਰੁਕ੍ਤ**-ਸੰਜੋਗਾ-ਗ੍ਰਹਿ ਨਛਤ੍ਰਾਂ ਦੇ ਮਿਲਣੇ ਦਾ ਸਮਾਂ, ਜੋ ਸੁਭਾਗ ਅਸਰ ਵਾਲਾ ਹੋਵੇ।

## {ਮਾਝ ਮਹਲਾ ੫, ਚਉਪਦਾ-੧੮}

**ਪ੍ਰਾਕ੍ਥਨ**-ਸੰਤਾਂ ਦੇ ਸਫਲ ਦਰਸ਼ਨ, ਨਾਮ ਦਾਨ, ਆਪਾ ਜਿੱਤਣਾ, ਸਤਜ ਸਰੂਪ ਵਿਚ ਟਿਕਾਉ ਦੀ ਮੰਗ।

**ਮੂਲ** / **ਅਰਥ**

ਮਾਝ ਮਹਲਾ ੫ ॥

ਸਗਲ ਸੰਤਨ ਪਹਿ ਵਸਤੁ ਇਕ ਮਾਂਗਉ ॥ ਕਰਉ ਬਿਨੰਤੀ ਮਾਨੁ ਤਿਆਗਉ ॥ ਵਾਰਿ ਵਾਰਿ ਜਾਈ ਲਖ ਵਰੀਆ ਦੇਹੁ ਸੰਤਨ ਕੀ ਧੂਰਾ ਜੀਉ ॥ ੧ ॥

ਸਾਰੇ ਸੰਤਾਂ ਪਾਸੋਂ ਇਕ ਵਸਤੂ ਮੰਗਦਾ ਹਾਂ, ਮਾਨ ਤਿਆਗ ਕੇ ਬੇਨਤੀ (ਕਰਕੇ) ਮੰਗਦਾ ਹਾਂ, ਲਖਾਂ ਵਾਰੀ ਵਾਰਨੇ ਵਾਰਨੇ ਜਾਂਦਾ ਹਾਂ (ਤੇ ਮੰਗਦਾ ਹਾਂ ਕਿ ਮੈਨੂੰ) ਸੰਤਾਂ ਦੀ (ਚਰਨ) ਧੂੜ ਦਿਓ॥੧॥

ਤੁਮ ਦਾਤੇ ਤੁਮ ਪੁਰਖ ਬਿਧਾਤੇ ॥ ਤੁਮ ਸਮਰਥ ਸਦਾ ਸੁਖਦਾਤੇ ॥ ਸਭ ਕੋ ਤੁਮ ਹੀ ਤੇ ਵਰਸਾਵੈ ਅਉਸਰੁ ਕਰਹੁ ਹਮਾਰਾ ਪੂਰਾ ਜੀਉ ॥ ੨ ॥

ਤੁਸੀਂ (ਨਾਮ ਦੇ) ਦਾਤੇ ਹੋ, ਤੁਸੀਂ ਵਿਧਾਤੇ ਪੁਰਖ ਹੋ, ਤੁਸੀਂ ਸਮਰੱਥਾ ਵਾਲੇ ਤੇ ਸਦਾ ਹੀ ਸੁਖਾਂ ਦੇ ਦਾਤੇ ਹੋ, ਸਭ ਕੋਈ ਤੁਹਾਥੋਂ ਹੀ ਵਰੋਸਾਉਂਦਾ ਹੈ, ਸਾਡਾ ਬੀ (ਵਰੋਸਾਏ ਜਾਣ ਦਾ) ਮੌਕਿਆ ਪੂਰਨ ਕਰ ਦਿਓ ਜੀ (ਭਾਵ ਮਨੁੱਖਾ ਜਨਮ ਦਾ ਮੌਕਿਆ ਨਾਮ ਦੇਕੇ ਪੂਰਨ ਸਫਲਾ ਕਰ ਦਿਓ, ਖਾਲੀ ਨਾ ਜਾਏ)॥੨॥

ਦਰਸਨਿ ਤੇਰੈ ਭਵਨ ਪੁਨੀਤਾ ॥ ਆਤਮ ਗੜੁ ਬਿਖਮੁ ਤਿਨਾ ਹੀ ਜੀਤਾ ॥ ਤੁਮ ਦਾਤੇ ਤੁਮ ਪੁਰਖ ਬਿਧਾਤੇ ਤੁਧੁ ਜੇਵਡੁ ਅਵਰੁ ਨ ਸੂਰਾ ਜੀਉ ॥ ੩ ॥

ਤੇਰੇ ਦਰਸ਼ਨ ਦੁਆਰਾ (ਜਿਨ੍ਹਾਂ ਨੇ) ਅਪਣਾ ਭਵਨ (ਸਰੀਰ ਰੂਪੀ ਘਰ) ਪਵਿਤ੍ਰ ਕਰ ਲਿਆ ਹੈ, ਉਹਨਾਂ ਨੇ ਆਤਮਾ (ਰੂਪ ਅਪਣੀ ਹਉਂ) ਦਾ ਔਖਾ ਕਿਲ੍ਹਾ ਜਿੱਤ ਲਿਆ ਹੈ। (ਸੋ ਤੁਹਾਡੇ ਸਫਲ ਦਰਸ਼ਨ ਦਾ ਇਹ ਫਲ ਹੈ ਤਾਂ ਤੇ) ਤੁਸੀਂ ਹੀ (ਨਾਮ ਦੇ) ਦਾਤੇ ਹੋ, ਤੁਸੀਂ ਹੀ ਬਿਧੀ ਬਨਾਉਣ ਵਾਲੇ ਹੋ, ਤੁਹਾਡੇ ਜੇਡਾ ਸੂਰਮਾਂ ਹੋਰ ਕੋਈ ਨਹੀਂ ਹੈ ਜੀ, (ਜਿਨ੍ਹਾਂ ਦੇ ਦਰਸ਼ਨ ਨਾਲ ਆਤਮ ਗੜ੍ਹ ਜਿੱਤ ਹੋ ਜਾਂਦਾ ਹੈ)॥੩॥

| | |
|---|---|
| ਰੇਨੁ ਸੰਤਨ ਕੀ ਮੇਰੈ ਮੁਖਿ ਲਾਗੀ ॥ ਦੁਰਮਤਿ ਬਿਨਸੀ ਕੁਬੁਧਿ ਅਭਾਗੀ॥ ਸਚ ਘਰਿ ਬੈਸਿ ਰਹੇ ਗੁਣ ਗਾਏ ਨਾਨਕ ਬਿਨਸੇ ਕੂਰਾ ਜੀਉ ॥ ੪ ॥ ੧੧ ॥ ੧੮॥ | ਸੰਤਾਂ ਦੇ ਚਰਨਾਂ ਦੀ ਧੂੜ ਮੇਰੇ ਮੂੰਹ ਨੂੰ ਲਗੀ, (ਉਸ ਨਾਲ ਮੇਰੀ) ਦੁਰਮਤਿ ਅਤੇ ਅਭਾਗ (ਵਿਚ ਰੱਖਣ ਵਾਲੀ) ਖੋਟੀ ਬੁੱਧੀ ਨਾਸ਼ ਹੋ ਗਈ। (ਤਦ ਅਸੀਂ) ਸਤਜ ਸਰੂਪ ਵਿਚ ਟਿਕ ਗਏ, ਤੇ (ਸਤਜ ਸਰੂਪ ਦੇ) ਗੁਣ ਗਾਉਣ ਲਗ ਪਏ, ਹੇ ਨਾਨਕ! ਫਿਰ ਸਾਰੇ ਕੂੜ ਬਿਨਸ ਗਏ (ਭਾਵ ਸਚ ਵਿਚ ਟਿਕਣ ਨਾਲ ਕੂੜ ਦੀ ਪਾਲ ਟੁਟ ਗਈ) ॥੪॥੧੧॥੧੮॥ |

**ਵਜਾਖਜਾ**- ਸਾਰੇ ਸ਼ਬਦ ਦੀ ਤੋਰ ਦੱਸਦੀ ਹੈ ਕਿ ਸਾਰੇ ਦਾਨ ਸੰਤਾਂ ਤੋਂ ਮੰਗ ਰਹੇ ਹਨ, ਉਨ੍ਹਾਂ ਦੇ ਦਰਸ਼ਨ, ਤੇ ਉਨ੍ਹਾਂ ਦੇ ਸਫਲ ਦਰਸ਼ਨ ਤੋਂ ਨਾਮ ਦਾਨ, ਆਪੇ ਦਾ ਜਿੱਤਣਾ ਤੇ ਸਤਜ ਸਰੂਪ ਵਿਚ ਟਿਕਾਉ ਆਦਿ। ਪਰ ਅੰਕ ੩ ਵਿਚ 'ਤੇਰੇ' ਪਦ ਇਕ ਵਚਨ ਪਿਆ ਹੈ। ਜਾਪਦਾ ਹੈ ਕਿ ਸਗਲ ਸੰਤਨ ਅੱਗੇ ਅਰਦਾਸ ਕਰਦਿਆਂ ਏਥੇ ਕੁ ਆਕੇ ਸਗਲ ਸੰਤਾਂ ਦੇ ਸਰਦਾਰ ਗੁਰੂ-ਰਾਮਦਾਸ ਜੀ ਦੇ ਚਰਨਾਂ ਵਿਚ ਸੁਰਤ ਉਡ ਪਹੁੰਚੀ ਹੈ ਤੇ ਹੁਣ ਅਰਦਾਸ ਉਹਨਾਂ ਮੋਹਰੇ ਹੋ ਗਈ ਹੈ। ਅੰਕ ੪ ਵਿਚ ਅਰਦਾਸ ਦੀ ਪੂਰਣਤਾ ਤੇ ਵਾਂਛਤ ਦੀ ਪ੍ਰਾਪਤੀ ਦੀ ਇਕਰਾਰ ਹੈ।

**ਨਿਰੁਕ੍ਤ**-ਬਿਧਾਤਾ- {ਸੰਸ:, ਵਿਧਾਤਾ} ਰਚਣਹਾਰ, ਕਾਰਜ ਦਾ ਕਰਤਾ।
(ਅ) ਬਿਧਿ ਬਨਾਉਣ ਵਾਲਾ। ਕਰਮਾ ਅਨੁਸਾਰ ਫਲ ਪ੍ਰਦਾਤਾ।
ਅਉਸਰ-{ਸੰਸ:, ਅਵਸਰ:} ਸਮਾਂ, ਮੌਕਿਆ। ਭਾਵ ਮਨੁੱਖਾ ਜਨਮ ਦਾ ਮੌਕਿਆ।
ਦੁਰਮਤਿ-ਖੋਟੀ ਮਤਿ, ਜੋ ਮਾੜੇ ਪਾਸੇ ਪ੍ਰੇਰਦੀ ਰਹਿੰਦੀ ਹੈ। ਕੁਬੁਧਿ-ਜੋ ਬੁਧੀ ਦੇ ਦਸਦਿਆਂ ਕਿ ਇਹ ਪਾਪਮਯ ਹੈ, ਇਹ ਪੁੰਨਮਯ ਹੈ, ਪਾਪਮਯਤਾ ਵਲ ਲੈ ਜਾਂਦੀ ਹੈ। ਅਭਾਗੀ ਇਸ ਲਈ ਕਿ ਇਹ ਨਾਮ ਪ੍ਰਾਪਤੀ ਦੇ ਸੁਭਾਗ ਨੂੰ ਰੋਕਦੀ ਹੈ। ਕੂਰਾ-ਕੂੜ।ਝੂਠ।

## {ਮਾਝ ਮਹਲਾ ੫, ਚਉਪਦਾ-੧੯}

**ਪ੍ਰਾਕ੍ਥਨ**- ਹੁਣ ਵਾਹਿਗੁਰੂ ਅਗੇ ਅਰਦਾਸ ਹੈ ਕਿ ਜੋ ਵਸਤੂ ਪਿਛਲੇ ਸ਼ਬਦ ਵਿਚ ਪ੍ਰਾਪਤ ਹੋਈ ਦੱਸੀ ਸੀ, ਉਸ ਦੀ ਖੇਪ ਮੰਗਦੇ ਹਨ ਕਿ ਤੇਰੀ ਪ੍ਰੇਮ ਯਾਦ ਜੋ ਲੱਭੀ ਹੈ ਹੁਣ ਵਿਸਾਰੇ ਵਿਚ ਨਾ ਪਵੇ।

| ਮੂਲ | ਅਰਥ |
|---|---|
| ਮਾਝ ਮਹਲਾ ੫ ॥ | |
| ਵਿਸਰੁ ਨਾਹੀ ਏਵਡ ਦਾਤੇ ॥ ਕਰਿ ਕਿਰਪਾ ਭਗਤਨ ਸੰਗਿ ਰਾਤੇ ॥ ਦਿਨਸੁ ਰੈਣਿ ਜਿਉ ਤੁਧੁ ਧਿਆਈ ਏਹੁ ਦਾਨੁ ਮੋਹਿ ਕਰਣਾ ਜੀਉ ॥੧॥ | ਹੇ, ਇਡੇ ਵਡੇ ਦਾਤੇ (ਜਿਡਾ ਵਡਾ ਹੋਰ ਕੋਈ ਹੈ ਨਹੀਂ ਮੈਨੂੰ ਆਪ) ਨਾ ਵਿਸਰੋ (ਤੇ ਨਾਲ ਹੀ) ਕਿਰਪਾ ਕਰੋ ਕਿ (ਅਸੀਂ ਆਪ ਦੇ) ਭਗਤਾਂ ਨਾਲ ਰੱਤੇ ਰਹੀਏ। ਮੈਨੂੰ ਇਹ ਦਾਨ (ਜ਼ਰੂਰ) ਕਰਨਾ ਜੀਓ (ਕਿ) ਜਿਸ ਨਾਲ (ਮੈਂ) ਦਿਨੇ ਰਾਤ ਤੈਨੂੰ ਧਿਆਉਂਦਾ ਰਹਾਂ॥੧॥ |
| ਮਾਟੀ ਅੰਧੀ ਸੁਰਤਿ ਸਮਾਈ ॥ ਸਭ ਕਿਛੁ ਦੀਆ ਭਲੀਆ ਜਾਈ॥ | (ਤੁਸੀਂ ਇਡੇ ਵੱਡੇ ਦਾਤੇ ਹੋ ਕਿ) ਅੰਨ੍ਹੀ ਮਿਟੀ (ਭਾਵ ਜੜ੍ਹ ਪ੍ਰਕ੍ਰਿਤੀ ਦੇ ਬਣੇ ਸਰੀਰ ਵਿਚ ਚੇਤਨ) ਸੁਰਤ ਪਾ ਦਿਤੀ ਹੈ। (ਫਿਰ ਇਸ ਸੁਰਤ ਵਾਲੇ ਸਰੀਰ ਦੀਆਂ ਲੋੜਾਂ ਪੂਰਨ ਲਈ) ਭਲੀਆਂ ਥਾਵਾਂ (ਦਿੱਤੀਆਂ ਤੇ ਹੋਰ) ਸਭੋ ਕੁਛ ਦਿੱਤਾ। (ਫੇਰ |

| | |
|---|---|
| ਅਨਦ ਬਿਨੋਦ ਚੋਜ ਤਮਾਸੇ ਤੁਧੁ ਭਾਵੈ ਸੋ ਹੋਣਾ ਜੀਉ ॥ ੨ ॥ | ਇਸ ਦੇ ਪਰਚਾਵੇ ਲਈ) ਖੁਸ਼ੀਆਂ, ਚਾਉ, ਚੋਜ ਤੇ ਤਮਾਸੇ (ਰਚੇ), ਹਾਂ ਜੋ ਕੁਛ ਤੈਨੂੰ ਭਾਉਂਦਾ ਹੈ ਉਹੀ ਕੁਛ ਹੁੰਦਾ ਜਾਣਾ ਹੈ ਜੀ॥੨॥ |
| ਜਿਸ ਦਾ ਦਿਤਾ ਸਭੁ ਕਿਛੁ ਲੈਣਾ॥ ਛਤੀਹ ਅੰਮ੍ਰਿਤ ਭੋਜਨੁ ਖਾਣਾ ॥ ਸੇਜ ਸੁਖਾਲੀ ਸੀਤਲੁ ਪਵਣਾ ਸਹਜ ਕੇਲ ਰੰਗ ਕਰਣਾ ਜੀਉ ॥ ੩ ॥ | (ਹਾਂ, ਉਹ ਇਡਾ ਵਡਾ ਦਾਤਾ ਹੈ ਕਿ) ਸਭੋ ਕੁਛ ਜਿਸ ਦਾ ਦਿੱਤਾ (ਹੀ ਅਸਾਂ ਨੇ) ਲੈਣਾ ਹੈ, ਛੱਤੀ ਪ੍ਰਕਾਰ ਦੇ ਅੰਮ੍ਰਿਤ ਵਰਗੇ ਭੋਜਨਾਂ ਦਾ ਖਾਣਾ, ਸੁਖਾਂ ਵਾਲੀ ਸੇਜ, ਠੰਢੀ ਹਵਾ, ਸਹਜ ਸੁਭਾ ਦੇ ਖੇਲ ਤੇ ਆਨੰਦਾਂ ਵਾਲੇ (ਕਰਣੇ) ਕੰਮ॥੩॥ |
| ਸਾ ਬੁਧਿ ਦੀਜੈ ਜਿਤੁ ਵਿਸਰਹਿ ਨਾਹੀ ॥ ਸਾ ਮਤਿ ਦੀਜੈ ਜਿਤੁ ਤੁਧੁ ਧਿਆਈ ॥ ਸਾਸ ਸਾਸ ਤੇਰੇ ਗੁਣ ਗਾਵਾ ਓਟ ਨਾਨਕ ਗੁਰ ਚਰਣਾ ਜੀਉ ॥ ੪ ॥ ੧੨ ॥ ੧੯ ॥ | (ਪਰ ਮੈਨੂੰ) ਉਹ ਬੁੱਧੀ (ਜ਼ਰੂਰ) ਦਿਓ (ਕਿ) ਜਿਸ ਕਰਕੇ (ਤੂੰ ਮੈਨੂੰ ) ਵਿਸਰੇ ਨਾਂ, ਉਹ ਮਤਿ ਦਿਓ ਕਿ ਜਿਸ ਕਰਕੇ ਆਪ ਦੀ ਅਰਾਧਨਾ ਕਰਦਾ ਰਹਾਂ (ਤੇ) ਹਰ ਸੁਆਸ ਆਪ ਦੇ ਗੁਣ ਗਾਉਂਦਾ ਰਹਾਂ ਤੇ ਨਾਨਕ ਨੂੰ ਗੁਰੂ ਦੇ ਚਰਣਾਂ ਦੀ ਓਟ (ਸਦਾ ਬਣੀ ਰਹੇ)॥੪॥੧੨॥੧੯॥ |

**ਵਯਾਖਯਾ**– ਪ੍ਰਕ੍ਰਿਤੀ ਜੜ ਹੈ, ਅਚੇਤਨ ਹੈ। ਉਸ ਤੋਂ ਸਰੀਰ ਬਣ ਜਾਏ ਤਾਂ ਜੜ ਅਚੇਤਨ ਰਹਿਣਾ ਚਾਹੀਏ, ਇਹ ਮਹਾਨ ਚੇਤਨ ਦਾ ਕੰਮ ਹੈ ਕਿ ਉਸ ਵਿਚ ਚੇਤਨਤਾ ਪਾ ਦੇਵੇ। ਜੜਤਾ ਤੋਂ ਚੇਤਨਤਾ ਆਪੇ ਉਗਮ ਪਵੇ ਇਹ ਅਸੰਭਵ ਹੈ। ਸੋ ਵਾਹਿਗੁਰੂ ਦੀ ਹੋਂਦ ਤੇ ਉਸ ਦੀ ਸਭ ਤੋਂ ਵਡੀ ਦਾਤ ਦੇ ਦੋ ਕਟਾਖਯ ਇਨ੍ਹਾਂ ਤੁਕਾਂ ਵਿਚ ਦਿਖਾਏ ਹਨ ਤੇ ਇਸ ਦੀ ਸਫਲਤਾ ਸਿਮਰਨ ਵਿਚ ਦੱਸੀ ਹੈ।

**ਨਿਰੁਕ੍ਤ**– ਕਰਣਾ - ਜੋ ਕੀਤਾ ਜਾਏ, ਕੰਮ।

## {ਮਾਝ ਮਹਲਾ ੫, ਚਉਪਦਾ-੨੦}

**ਪ੍ਰਾਕ੍ਕਥਨ**– ਦਰ ਪ੍ਰਵਾਣ ਕਰਮ ਤੇ ਦਰ ਪ੍ਰਵਾਣ ਸੰਤ।

| ਮੂਲ | ਅਰਥ |
|---|---|
| ਮਾਝ ਮਹਲਾ ੫ ॥ | |
| ਸਿਫਤਿ ਸਾਲਾਹਣੁ ਤੇਰਾ ਹੁਕਮੁ ਰਜਾਈ ॥ ਸੋ ਗਿਆਨੁ ਧਿਆਨੁ ਜੋ ਤੁਧੁ ਭਾਈ ॥ ਸੋਈ ਜਪੁ ਜੋ ਪ੍ਰਭ ਜੀਉ ਭਾਵੈ ਭਾਣੈ ਪੂਰ ਗਿਆਨਾ ਜੀਉ ॥ ੧ ॥ | (ਹੇ ਮੇਰੇ ਪ੍ਰਭੁ ਜੀਉ!) ਸਿਫਤ ਸਲਾਹ (ਕਰਨੀ ਤੇ) ਤੇਰਾ ਹੁਕਮ (ਮੰਨਣਾ ਉਹੋ ਹੀ ਪ੍ਰਵਾਣ ਹੈ ਜੋ ਤੇਰੀ) ਰਜ਼ਾ ਵਿਚ ਹੋਵੇ; (ਤੇਰਾ) ਗਿਆਨ ਧਿਆਨ ਉਹੋ (ਪ੍ਰਵਾਣ ਹੈ) ਜੋ ਤੈਨੂੰ ਭਾਉਂਦਾ ਹੋਵੇ। (ਤੇਰਾ) ਜਪ (ਕਰਨਾ ਬੀ) ਉਹੋ (ਪ੍ਰਵਾਣ) ਹੈ ਜੋ (ਤੈਨੂੰ, ਹੇ) ਪ੍ਰਭੁ ਜੀਉ ਭਾਵੇ (ਅਤੇ) ਗਿਆਨ ਦੀ ਪੂਰਣਤਾ (ਬੀ ਉਹੋ ਹੈ ਜੋ ਤੇਰੇ) ਭਾਣੇ ਵਿਚ ਹੈ, (ਭਾਵ ਜੋ ਤੈਨੂੰ ਭਾ ਜਾਵੇ)॥੧॥ |

ਅੰਮ੍ਰਿਤੁ ਨਾਮੁ ਤੇਰਾ ਸੋਈ ਗਾਵੈ ॥ ਜੋ ਸਾਹਿਬ ਤੇਰੈ ਮਨਿ ਭਾਵੈ ॥ ਤੂੰ ਸੰਤਨ ਕਾ ਸੰਤ ਤੁਮਾਰੇ ਸੰਤ ਸਾਹਿਬ ਮਨੁ ਮਾਨਾ ਜੀਉ ॥ ੨ ॥

ਹੇ(ਮੇਰੇ) ਸਾਹਿਬ! ਜੋ (ਬੰਦਾ) ਤੇਰੇ ਮਨ ਵਿਚ ਭਾ ਜਾਵੇ ਉਹੀ ਤੇਰੇ ਅਮਰ ਕਰਨੇ ਵਾਲੇ ਨਾਮ ਨੂੰ ਗਾਉਂਦਾ ਹੈ। (ਐਸੇ ਨਾਮ ਦੇ ਗਾਉਣਹਾਰੇ) ਸੰਤ ਤੇਰੇ (ਅਪਣੇ ਹਨ ਤੇ) ਤੂੰ (ਉਹਨਾਂ) ਸੰਤਾਂ ਦਾ (ਅਪਣਾ) ਹੈਂ, ਸੰਤਾਂ ਦਾ ਮਨ ਤੇ ਸਾਹਿਬ (ਜੀਉ ਤੇਰਾ ) ਮਨ (ਪਰਸਪਰ) ਪਤੀਜ ਰਹੇ ਹਨ( ਭਾਵ ਪ੍ਰੇਮ ਵਿਚ ਹਨ)॥੨॥

ਤੂੰ ਸੰਤਨ ਜੀ ਕਰਹਿ ਪ੍ਰਤਿਪਾਲਾ॥ ਸੰਤ ਖੇਲਹਿ ਤੁਮ ਸੰਗਿ ਗੋਪਾਲਾ ॥ ਅਪੁਨੇ ਸੰਤ ਤੁਧੁ ਖਰੇ ਪਿਆਰੇ ਤੂ ਸੰਤਨ ਕੇ ਪ੍ਰਾਨਾ ਜੀਉ ॥ ੩ ॥

ਤੂੰ ਸੰਤਾਂ ਦੀ (ਹਰ ਤਰ੍ਹਾਂ) ਪਾਲਣਾ ਕਰਦਾ ਹੈਂ, ਹੇ ਗੋਪਾਲ! ਸੰਤ ਤੇਰੇ ਨਾਲ ਹੀ ਖੇਲਦੇ ਹਨ। ਆਪਣੇ ਸੰਤ ਤੈਨੂੰ ਬੜੇ ਪਿਆਰੇ ਹਨ ਤੇ ਸੰਤਾਂ ਦੀ ਤੂੰ ਜਿੰਦ ਹੈਂ ਜੀ॥੩॥

ਉਨ ਸੰਤਨ ਕੈ ਮੇਰਾ ਮਨੁ ਕੁਰਬਾਨੇ॥ ਜਿਨ ਤੂੰ ਜਾਤਾ ਜੋ ਤੁਧੁ ਮਨਿ ਭਾਨੇ॥ ਤਿਨ ਕੈ ਸੰਗਿ ਸਦਾ ਸੁਖੁ ਪਾਇਆ ਹਰਿ ਰਸ ਨਾਨਕ ਤ੍ਰਿਪਤਿ ਅਘਾਨਾ ਜੀਉ ॥ ੪ ॥ ੧੩ ॥ ੨੦ ॥

ਮੇਰਾ ਮਨ ਉਹਨਾਂ ਸੰਤਾਂ ਤੋਂ ਸਦਕੇ ਜਾਂਦਾ ਹੈ, ਜਿਨ੍ਹਾ ਨੇ ਤੈਨੂੰ ਜਾਣ ਲਿਆ ਹੈ ਤੇ ਜੋ ਤੇਰੇ ਮਨ ਨੂੰ ਪਿਆਰੇ ਲਗ ਗਏ ਹਨ। ਉਹਨਾਂ (ਸੰਤਾਂ) ਦੇ ਸੰਗ ਵਿਚ ਸਦਾ ਸੁਖ ਦੀ ਪ੍ਰਾਪਤੀ ਹੋਈ (ਕਿਉਂਕਿ ਉਨ੍ਹਾਂ ਦੇ ਸੰਗ ਵਿਚ) ਹਰੀ ਰਸ (ਦੀ ਪ੍ਰਾਪਤੀ ਹੋਈ, ਜਿਸ ਨੂੰ ਪੀਕੇ ਮੈਂ) ਰਜ ਗਿਆ ਤੇ ਪੂਰੀ ਤਰ੍ਹਾਂ ਤ੍ਰਿਪਤ ਹੋ ਗਿਆ (ਐਉਂ ਦੱਸਦੇ ਹਨ ਸ੍ਰੀ ਗੁਰੂ) ਨਾਨਕ ਦੇਵ ਜੀ॥੪॥੧੩॥੨੦॥

**ਵਜਾਖਜਾ**– ਇਸ ਸ਼ਬਦ ਵਿਚ ਦੱਸਿਆ ਹੈ ਕਿ ਗਾਉਣ ਵਾਲਾ ਸੰਤ ਤੇ ਉਸ ਦੇ ਕੀਤੇ ਸਾਧਨ: ਸਿਫਤ ਸਲਾਹ, ਹੁਕਮ ਮੰਨਣਾ, ਗਿਆਨ, ਧਿਆਨ, ਜਪ ਆਦਿਕ ਓਹ ਦਰ ਪ੍ਰਵਾਣ ਹਨ ਜੋ ਪਰਮੇਸ਼ੁਰ ਨੂੰ ਭਾ ਜਾਣ। ਪਰ ਜੇ ਅਰਥ ਨੂੰ ਐਉਂ ਮੋੜਿਆ ਜਾਏ ਕਿ ਤੇਰੇ ਹੁਕਮ ਵਿਚ ਚੱਲਣਾ, ਹੇ ਰਜ਼ਾ ਵਾਲੇ! ਤੇਰੀ ਸਿਫਤ ਸਲਾਹ ਹੈ, ਤੈਨੂੰ ਭਾਉਣਾ ਗਿਆਨ ਧਿਆਨ ਹੈ, ਤੈਨੂੰ ਜੋ ਗਲ ਭਾਵੇ ਉਹ ਜਪ ਹੈ, ਤੇਰੇ ਭਾਣੇ ਵਿਚ ਰਹਿਣਾ ਪੂਰਨ ਗਿਆਨ ਹੈ, ਜੇ ਇਸ ਪ੍ਰਕਾਰ ਦੇ ਅਰਥ ਦਾ ਭਾਵ ਸਿਫਤ ਸਲਾਹ, ਜਪ, ਗਜਾਨ ਧਿਆਨ ਨੂੰ ਸਲਾਹੁਣਾ ਹੈ ਤਾਂ ਠੀਕ ਹੈ ਪਰ ਜੇ ਸਿਫਤ ਸਲਾਹ ਕਰਨ ਤੋਂ ਗਜਾਨ ਨੂੰ ਤ੍ਰਿਸਕਾਰਨ ਦਾ ਭਾਵ ਲੈਣਾ ਹੈ ਤਾਂ ਗੁਰਮਤਿ ਨਾਲ ਅਰਥ ਅਣਬਣ ਹੋ ਜਾਏਗਾ। ਕਿਉਂਕਿ ਹੁਕਮ, ਰਜ਼ਾ, ਤੇ ਭਾਣੇ ਦੀ ਪ੍ਰਾਪਤੀ ਦਾ ਸਾਧਨ ਸਾਰੀ ਗੁਰਬਾਣੀ ਵਿਚ ਨਾਮ ਤੇ ਸਿਫਤ ਸਲਾਹ ਦੱਸਿਆ ਹੈ। ਸਾਈਂ ਦੀ ਮੇਹਰ ਹੀ ਏਹ ਦਾਤਾਂ ਦੇਂਦੀ ਤੇ ਪ੍ਰਸਾਦ ਵਿਚ ਆਉਂਦੀ ਹੈ, ਤਾਂਤੇ ਇਨ੍ਹਾਂ ਸਤਰਾਂ ਵਿਚ ਗੁਰਮਤੀ ਸਾਧਨਾ ਦਾ ਤ੍ਰਿਸਕਾਰ ਭਾਵ ਨਹੀਂ ਹੈ। ਜੇ ਭਾਵ ਇਹ ਲਿਆ ਜਾਵੇ ਕਿ ਨਾਮ ਜਪ, ਸਿਫਤ ਸਲਾਹ, ਗਿਆਨ ਧਿਆਨ ਦੀ ਸਫਲਤਾ ਇਸ ਗਲ ਵਿਚ ਹੈ ਕਿ ਕਰਨੇ ਵਾਲੇ ਤੇ ਮਾਲਕ ਪ੍ਰਸੰਨ ਹੋ ਜਾਵੇ ਤਾਂ ਗੁਰਮਤਿ ਅਨਕੂਲ ਹੈ। ਪ੍ਰਭੂ ਨੂੰ ਭਾਏਗਾ ਤਾਂ ਸਿਫਤ ਸਲਾਹ ਕਰੇਗਾ ਤੇ ਨਾਮ ਅਰਾਧੇਗਾ। ਫਿਰ ਅਰਾਧਨਾ ਕਰਦਾ ਵਿਸ਼ੇਸ਼ ਭਾਵੇਗਾ ਤਾਂ ਦਰ ਪਰਵਾਣ ਹੋਏਗਾ। ਫਿਰ 'ਸੰਤ ਗੋਬਿੰਦ ਕੈ ਏਕੈ ਕਾਮ*' ਹੋ ਜਾਏਗਾ। ਐਸੇ ਦਰ ਪਰਵਾਣ ਸੰਤ ਦੀ ਮਹਿਮਾ ਦੱਸਕੇ ਅੰਤ ਵਿਚ ਉਹਨਾਂ ਨਾਲ ਸਤਿਸੰਗ ਕਰਨੇ ਦੀ ਪ੍ਰੇਰਨਾ ਕੀਤੀ ਹੈ। ਇਹ ਪ੍ਰੇਰਨਾ ਅਪਣੇ ਤਜਰਬੇ ਦੇ ਰੰਗ ਵਿਚ ਜੀਵਾਂ ਦੇ ਲਾਭ ਲਈ ਦੱਸੀ ਹੈ।

*ਗੋਂਡ ਮਹਲਾ ੫-੧੮।

**ਨਿਰੁਕ੍ਤ**-ਪੂਰ ਗਿਆਨਾ-ਗਿਆਨ ਦੀ ਪੂਰਣਤਾ, ਭਾਵ ਸਫਲਤਾ।

ਮਾਨਾ-ਮੰਨ ਲਿਆ, ਇਕ ਦੂਜੇ ਦੇ ਪ੍ਰੇਮ ਦੀ ਏਕਤਾ ਤੇ ਜੋ ਪਤੀਜਣਾ ਪ੍ਰਾਪਤ ਹੋਈ। ਸੰਤ ਪੂਰਨ ਨਿਸਚੇ ਵਿਚ ਹਨ ਕਿ ਇਹ ਸਾਡਾ ਪ੍ਰੀਤਮ ਵਾਹਿਗੁਰੂ ਹੈ ਤੇ ਵਾਹਿਗੁਰੂ ਨੇ ਉਹਨਾਂ ਨੂੰ ਅਨਿੰਨ ਭਗਤ ਪ੍ਰਵਾਣ ਲਿਆ ਹੈ।

ਖੇਲਹਿ-ਭਾਵ ਪ੍ਰੇਮਾ ਭਗਤੀ ਵਿਚ ਲਾਡ ਮਈ ਪ੍ਰੇਮ ਵਿਚ ਦਰ ਚਲੇ ਜਾਂਦੇ ਹਨ।

## {ਮਾਝ ਮਹਲਾ ੫, ਚਉਪਦਾ-੨੧}

**ਪ੍ਰਾਕਥਨ**- ਵਾਹਿਗੁਰੂ ਪ੍ਰਾਪਤੀ ਦੇ ਅਨੰਦਾਂ ਨੂੰ ਦ੍ਰਿਸ਼ਟਾਂਤਾਂ ਨਾਲ ਦਰਸਾਇਆ ਹੈ ਅਤੇ ਗੁਰੂ ਦੀ ਮੇਹਰ ਦੱਸੀ ਹੈ, ਜਿਸ ਨੇ ਸ਼ਬਦ ਦੇਕੇ ਪ੍ਰਭੂ ਨਾਲ ਮਿਲਾ ਦਿੱਤਾ ਹੈ।

| ਮੂਲ | ਅਰਥ |
|---|---|
| ਮਾਝ ਮਹਲਾ ੫ ॥ | |
| ਤੂੰ ਜਲਨਿਧਿ ਹਮ ਮੀਨ ਤੁਮਾਰੇ ॥ ਤੇਰਾ ਨਾਮੁ ਬੂੰਦ ਹਮ ਚਾਤ੍ਰਿਕ ਤਿਖਹਾਰੇ ॥ ਤੁਮਰੀ ਆਸ ਪਿਆਸਾ ਤੁਮਰੀ ਤੁਮ ਹੀ ਸੰਗਿ ਮਨੁ ਲੀਨਾ ਜੀਉ ॥ ੧ ॥ | (ਹੇ ਹਰੀ!) ਤੂੰ ਸਮੁੰਦਰ ਹੈਂ, ਅਸੀਂ ਤੁਸਾਡੀਆਂ ਮਛਲੀਆਂ ਹਾਂ। (ਹਾਂ, ਅਸੀਂ) ਪਿਆਸੇ ਪਪੀਹੇ ਹਾਂ, ਤੁਸਾਂ ਦਾ ਨਾਮ (ਸਾਡੇ ਲਈ ਸ੍ਵਾਂਤੀ) ਬੂੰਦ ਹੈ, ਤੁਹਾਡੀ ਹੀ (ਸਾਨੂੰ ਦਰਸ਼ਨ-) ਪਿਆਸ ਲਗ ਰਹੀ ਹੈ, ਤੁਹਾਡੀ (ਮਿਲਨ ਦੀ ਸਾਨੂੰ) ਆਸਾ (ਲਗ ਰਹੀ) ਹੈ, (ਸਾਡਾ) ਮਨ ਤੁਸਾਂ ਵਿਚ ਹੀ ਲੀਨ ਰਹਿੰਦਾ ਹੈ॥੧॥ |
| ਜਿਉ ਬਾਰਿਕੁ ਪੀ ਖੀਰੁ ਅਘਾਵੈ ॥ ਜਿਉ ਨਿਰਧਨੁ ਧਨੁ ਦੇਖਿ ਸੁਖੁ ਪਾਵੈ ॥ ਤ੍ਰਿਖਾਵੰਤ ਜਲੁ ਪੀਵਤ ਠੰਢਾ ਤਿਉ ਹਰਿ ਸੰਗਿ ਇਹੁ ਮਨੁ ਭੀਨਾ ਜੀਉ ॥ ੨ ॥ | ਜਿਵੇਂ ਬੱਚਾ ਦੁੱਧ ਪੀਕੇ ਤ੍ਰਿਪਤ ਹੁੰਦਾ ਹੈ, ਜਿਵੇਂ ਗ਼ੀਬ ਆਦਮੀ ਧਨ ਵੇਖਕੇ ਸੁਖੀ ਹੁੰਦਾ ਹੈ, ਤਿਹਾਇਆ (ਪੁਰਖ ਜਿਵੇਂ) ਠੰਢਾ ਪਾਣੀ ਪੀ ਕੇ (ਸੁਖੀ ਹੁੰਦਾ ਹੈ) ਤਿਵੇਂ ਇਹ (ਮੇਰਾ) ਮਨ ਹਰਿ ਦੇ ਸੰਗ ਵਿਚ (ਰਸ-) ਭਿੰਨਾ ਹੋ ਜਾਂਦਾ ਹੈ ਜੀ॥੨॥ |
| ਜਿਉ ਅੰਧਿਆਰੈ ਦੀਪਕੁ ਪਰਗਾਸਾ॥ ਭਰਤਾ ਚਿਤਵਤ ਪੂਰਨ ਆਸਾ ॥ ਮਿਲਿ ਪ੍ਰੀਤਮ ਜਿਉ ਹੋਤ ਅਨੰਦਾ ਤਿਉ ਹਰਿ ਰੰਗਿ ਮਨੁ ਰੰਗੀਨਾ ਜੀਉ ॥ ੩ ॥ | ਜਿਵੇਂ ਹਨੇਰੇ ਵਿਚ ਦੀਵਾ ਪਰਕਾਸ਼ਦਾ ਹੈ, (ਜਿਵੇਂ) ਪਤੀ ਨੂੰ (ਮਿਲਨੇ ਦੀ ਆਸ ਵਿਚ) ਯਾਦ ਕਰਦਿਆਂ (ਬਿਰਹਨੀ ਨੂੰ ਪਤੀ ਦਰਸ਼ਨ ਹੋ ਜਾਣ ਤੇ) ਆਸਾ ਪੂਰਨ ਹੁੰਦੀ ਹੈ, ਜਿਵੇਂ (ਪ੍ਰੇਮੀ ਨੂੰ) ਪ੍ਰੀਤਮ ਦੇ ਮਿਲਨੇ ਤੇ ਆਨੰਦ ਹੁੰਦਾ ਹੈ, ਤਿਵੇਂ (ਇਹ ਮੇਰਾ) ਮਨ ਹਰੀ ਦੇ ਪ੍ਰੇਮ ਵਿਚ (ਰੰਗੀਨਾ=) ਪ੍ਰਸੰਨ ਹੁੰਦਾ ਹੈ॥੩॥ |
| ਸੰਤਨ ਮੋ ਕਉ ਹਰਿ ਮਾਰਗਿ ਪਾਇਆ ॥ ਸਾਧ ਕ੍ਰਿਪਾਲਿ ਹਰਿ ਸੰਗਿ ਗਿਝਾਇਆ ॥ ਹਰਿ ਹਮਰਾ ਹਮ ਹਰਿ ਕੇ ਦਾਸੇ ਨਾਨਕ ਸਬਦੁ ਗੁਰੂ ਸਚੁ ਦੀਨਾ ਜੀਉ ॥੪॥੧੪॥੨੧॥ | (ਇਸ) ਹਰੀ ਦੇ ਰਸਤੇ ਮੈਨੂੰ ਸੰਤਾਂ ਨੇ ਪਾਇਆ ਹੈ, ਕ੍ਰਿਪਾਲ ਸਾਧੂ(=ਗੁਰੂ) ਨੇ ਮੈਨੂੰ ਹਰੀ ਦੇ ਨਾਲ ਹਿਲਾ ਮਿਲਾ ਦਿਤਾ ਹੈ, ਹਰਿ (ਹੁਣ) ਸਾਡਾ (ਅਪਣਾ) ਹੈ, ਅਸੀਂ ਹਰੀ ਦੇ ਦਾਸ ਹਾਂ, ਹੇ ਨਾਨਕ! ਸਚਾ ਸ਼ਬਦ ਸਾਨੂੰ ਗੁਰੂ ਨੇ ਦਿਤਾ ਹੈ ਜੀਉ (ਭਾਵ ਗੁਰੂ ਦੇ ਦਿੱਤੇ ਸ਼ਬਦ ਨੇ ਏਹ ਭਾਗ ਲਾਏ ਹਨ)॥੪॥੧੪॥੨੧॥ |

**ਵਜਾਖਜਾ**-ਸੁਗਮੰ।

**ਨਿਰੁਕ੍ਤ**- ਜਲ ਨਿਧਿ-ਸਮੁੰਦਰ। ਮੀਨ-ਮੱਛੀ
ਬੂੰਦ-ਭਾਵ ਹੈ ਸ੍ਵਾਂਤੀ ਬੂੰਦ ਤੋਂ। ਖੀਰ-ਦੁੱਧ।
ਰੰਗੀਨਾ-ਰੰਗਿਆ ਜਾਂਦਾ, ਮੁਰਾਦ ਹੈ ਪ੍ਰਸੰਨ ਹੁੰਦਾ ਹੈ।

## {ਮਾਝ ਮਹਲਾ ੫, ਚਉਪਦਾ-੨੨}

**ਪ੍ਰਾਕ੍ਥਨ**- ਨਾਮ ਰਸ ਦੇ ਗੁਣ ਤੇ ਨਾਮ ਪ੍ਰਾਪਤੀ ਗੁਰੂ ਤੋਂ ਦੱਸੀ ਹੈ।

| ਮੂਲ | ਅਰਥ |
|---|---|
| ਮਾਝ ਮਹਲਾ ੫ ॥ | |
| **ਅੰਮ੍ਰਿਤ ਨਾਮੁ ਸਦਾ ਨਿਰਮਲੀਆ॥ ਸੁਖਦਾਈ ਦੂਖ ਬਿਡਾਰਨ ਹਰੀਆ॥ ਅਵਰਿ ਸਾਦ ਚਖਿ ਸਗਲੇ ਦੇਖੇ ਮਨ ਹਰਿ ਰਸੁ ਸਭ ਤੇ ਮੀਠਾ ਜੀਉ ॥ ੧ ॥** | (ਹਰੀ ਦਾ) ਨਾਮ ਅੰਮ੍ਰਿਤ (ਹੈ ਜੋ) ਸਦਾ (ਹੀ) ਨਿਰਮਲ ਕਰਨੇ ਵਾਲਾ ਹੈ, ਸੁਖਦਾਈ ਹੈ ਤੇ ਦੁਖ ਨਾਸ਼ ਕਰਨੇ ਵਾਲਾ ਹੈ। ਹੇ ਮਨ! ਹੋਰ ਸਾਰੇ ਸੁਆਦ ਚਖਕੇ ਦੇਖ ਲੀਤੇ ਹਨ, ਸਭਨਾਂ ਤੋਂ ਹਰੀ ਰਸ (ਹੀ ਵਧੇਰੇ) ਮਿੱਠਾ ਹੈ ਜੀ॥੧॥ |
| **ਜੋ ਜੋ ਪੀਵੈ ਸੋ ਤ੍ਰਿਪਤਾਵੈ ॥ ਅਮਰੁ ਹੋਵੈ ਜੋ ਨਾਮ ਰਸੁ ਪਾਵੈ ॥ ਨਾਮ ਨਿਧਾਨ ਤਿਸਹਿ ਪਰਾਪਤਿ ਜਿਸੁ ਸਬਦੁ ਗੁਰੂ ਮਨਿ ਵੂਠਾ ਜੀਉ ॥੨॥** | (ਅਸੀਂ ਹੀ ਨਹੀਂ ਪੀਕੇ ਇਸ ਨੂੰ ਮਿੱਠਾ ਡਿੱਠਾ ਸਗੋਂ) ਜੋ ਜੋ (ਇਸ ਨੂੰ) ਪੀਂਦਾ ਹੈ ਸੋ ਤ੍ਰਿਪਤ ਹੋ ਜਾਂਦਾ ਹੈ, (ਹਾਂ) ਜੋ ਨਾਮ ਰਸ ਪਾ ਲੈਂਦਾ ਹੈ ਅਮਰ ਹੋ ਜਾਂਦਾ ਹੈ। (ਇਹ ਨਾਮ ਅੰਮ੍ਰਿਤ ਦਾ ਅਸਰ ਦੱਸਿਆ ਹੈ, ਤ੍ਰਿਪਤ ਕਰ ਦੇਣਾ ਤੇ ਅਮਰ ਕਰ ਦੇਣਾ। ਪਰੰਤੂ) ਨਾਮ ਦਾ ਖ਼ਜ਼ਾਨਾ ਉਸ ਨੂੰ ਪ੍ਰਾਪਤ ਹੁੰਦਾ ਹੈ ਜਿਸ ਦੇ ਮਨ ਵਿਚ ਗੁਰੂ ਕਾ ਸ਼ਬਦ ਵੱਸ ਗਿਆ ਹੋਵੇ।॥੨॥ |
| **ਜਿਨਿ ਹਰਿ ਰਸੁ ਪਾਇਆ ਸੋ ਤ੍ਰਿਪਤਿ ਅਘਾਨਾ॥ ਜਿਨਿ ਹਰਿ ਸਾਦੁ ਪਾਇਆ ਸੋ ਨਾਹਿ ਡੁਲਾਨਾ॥ ਤਿਸਹਿ ਪਰਾਪਤਿ ਹਰਿ ਹਰਿ ਨਾਮਾ ਜਿਸੁ ਮਸਤਕਿ ਭਾਗੀਠਾ ਜੀਉ ॥ ੩ ॥** | ਜਿਸ ਨੇ ਹਰਿ ਰਸ ਪਾ ਲਿਆ ਹੈ ਉਹ ਤ੍ਰਿਪਤ ਹੋਕੇ ਪੂਰਾ ਪੂਰਾ ਰੱਜ ਜਾਂਦਾ ਹੈ (ਭਾਵ ਵਾਸ਼ਨਾ ਤ੍ਰਿਸ਼ਨਾ ਰੂਪੀ ਭੁਖ ਤ੍ਰੇਹ ਸਾਰੀ ਮਿਟ ਜਾਂਦੀ ਹੈ)। ਜਿਸ ਨੇ ਹਰੀ (ਨਾਮ) ਦਾ ਸੁਆਦ ਪਾ ਲਿਆ ਓਹ (ਫੇਰ ਕਦੇ) ਨਹੀਂ ਡੋਲਦਾ (ਪਰ ਇਹ) 'ਹਰਿ ਹਰਿ' ਦਾ ਨਾਮ ਉਸ ਨੂੰ ਪ੍ਰਾਪਤ ਹੁੰਦਾ ਹੈ ਜਿਸ ਦੇ ਮੱਥੇ ਤੇ ਚੰਗੇ ਭਾਗ ਲਿਖੇ ਹੋਏ ਹੁੰਦੇ ਹਨ॥੩॥ |
| **ਹਰਿ ਇਕਸੁ ਹਥਿ ਆਇਆ ਵਰਸਾਣੇ ਬਹੁਤੇਰੇ ॥ ਤਿਸੁ ਲਗਿ ਮੁਕਤੁ ਭਏ ਘਣੇਰੇ ॥ ਨਾਮੁ ਨਿਧਾਨਾ ਗੁਰਮੁਖਿ ਪਾਈਐ ਕਹੁ ਨਾਨਕ ਵਿਰਲੀ ਡੀਠਾ ਜੀਉ ॥੪॥੧੫॥ ੨੨॥** | ਹਰੀ (ਨਾਮ) ਇਕ ਦੇ ਹਥ ਆਇਆ (ਭਾਵ ਗੁਰੂ ਦੇ, ਉਸ ਤੋਂ ਫੇਰ) ਬਹੁਤੇ ਵਰੋਸਾਏ, ਉਸ ਨੂੰ ਮਿਲਕੇ ਬਹੁਤੇ ਮੁਕਤ ਹੋ ਗਏ, (ਪਰ) ਨਾਮ ਰੂਪੀ ਖ਼ਜ਼ਾਨਾ ਗੁਰੂ ਤੋਂ ਪਾਈਦਾ ਹੈ, (ਪਰ ਨਾਮ ਖ਼ਜ਼ਾਨਾ) ਕਿਸੇ ਵਿਰਲੇ ਨੇ ਡਿੱਠਾ (ਭਾਵ ਲੱਭਿਆ) ਹੈ; ਕਹਿੰਦੇ ਹਨ (ਗੁਰੂ) ਨਾਨਕ (ਦੇਵ ਜੀ)॥੪॥੧੫॥੨੨॥ |

**ਵਜਾਖਜਾ**-ਸੁਗਮੰ।

**ਨਿਰੁਕ੍**-ਬਿਡਾਰਨ ਹਰੀਆ-ਅੰਮ੍ਰਿਤ ਨਾਮ ਸਦਾ ਨਿਰਮਲ ਹੈ, ਸੁਖਦਾਈ ਹੈ ਤੇ ਦੁਖਾ ਨੂੰ ਵਿਦੀਰਣ ਕਰਕੇ (ਤੋੜਕੇ) ਹਰ ਲੈਣ ਵਾਲਾ (ਖੱਸ ਲੈਣ ਵਾਲਾ) ਹੈ।

ਭਾਗੀਠਾ-ਭਾਗ=ਕਿਸਮਤ। +ਈਠਾ=ਪਿਆਰਾ, ਚੰਗਾ, ਸ਼ੁਭ।

## {ਮਾਝ ਮਹਲਾ ੫, ਚਉਪਦਾ-੨੩}

**ਪ੍ਰਾਕ੍ਥਨ**-ਨਾਮੀ ਤੇ ਨਾਮ ਦੀ ਮਹਿਮਾ ਤੋਂ ਪ੍ਰਾਪਤੀ ਦੇ ਫਲ ਦੱਸੇ ਹਨ।

| ਮੂਲ | ਅਰਥ |
|---|---|
| ਮਾਝ ਮਹਲਾ ੫ ॥ | |
| ਨਿਧਿ ਸਿਧਿ ਰਿਧਿ ਹਰਿ ਹਰਿ ਹਰਿ ਮੇਰੈ ॥ ਜਨਮੁ ਪਦਾਰਥੁ ਗਹਿਰ ਗੰਭੀਰੈ ॥ ਲਾਖ ਕੋਟ ਖੁਸੀਆ ਰੰਗ ਰਾਵੈ ਜੋ ਗੁਰ ਲਾਗਾ ਪਾਈ ਜੀਉ ॥ ੧ ॥ | ਹਰੀ ਮੇਰੀ ਨਿਧੀ ਹੈ, ਹਰੀ ਮੇਰੀ ਸਿੱਧੀ ਹੈ, ਹਰੀ ਮੇਰੀ ਰਿਧੀ ਹੈ, ਗਹਿਰ ਗੰਭੀਰ (ਹਰੀ ਹੀ ਮੇਰੇ) ਜਨਮ ਦਾ (ਸਾਰਾ) ਪਦਾਰਥ ਹੈ (ਭਾਵ ਮੇਰੀ ਸਾਰੀ ਦੌਲਤ ਸੰਪਦਾ ਹਰੀ ਹੀ ਹੈ। ਇਹ ਹਰੀ ਗੁਰੂ ਨੇ ਮੈਨੂੰ ਮਿਲਾਇਆ ਹੈ, ਸੋ) ਜੋ ਗੁਰੂ ਚਰਨੀ ਲਗ ਗਿਆ (ਉਹ ਰਿਧੀਆਂ ਸਿਧੀਆਂ ਨਿਧੀਆਂ ਤੇ ਸਾਰੇ ਪਦਾਰਥਾਂ ਦੀ ਪ੍ਰਾਪਤੀ ਤੋਂ ਵਧੀਕ ਹੋਰ) ਲਖਾਂ ਕ੍ਰੋੜਾਂ ਖੁਸ਼ੀਆਂ ਤੇ ਮੌਜਾਂ ਮਾਣਦਾ ਹੈ॥੧॥ |
| ਦਰਸਨੁ ਪੇਖਤ ਭਏ ਪੁਨੀਤਾ ॥ ਸਗਲ ਉਧਾਰੇ ਭਾਈ ਮੀਤਾ ॥ ਅਗਮ ਅਗੋਚਰੁ ਸੁਆਮੀ ਅਪੁਨਾ ਗੁਰ ਕਿਰਪਾ ਤੇ ਸਚੁ ਧਿਆਈ ਜੀਉ ॥ ੨ ॥ | ਹਰੀ ਦਾ ਦਰਸ਼ਨ ਦੇਖਕੇ ਪਵਿਤ੍ਰ ਹੋ ਗਏ ਹਾਂ (ਸਗੋਂ ਅਸਾਂ) ਭਾਈ ਤੇ ਮਿਤ੍ਰ ਸਾਰੇ ਉਧਾਰ ਲਏ ਹਨ, ਸਾਡਾ ਮਾਲਕ ਹੈ ਤਾਂ ਅਗੰਮ ਤੇ ਅਗੋਚਰ (ਪਰ) ਗੁਰੂ ਦੀ ਕਿਰਪਾ ਨਾਲ (ਉਸ ਸਚ=) ਸਤਜ ਸਰੂਪ ਨੂੰ ਧਿਆ ਰਿਹਾ ਹਾਂ॥੨॥ |
| ਜਾ ਕਉ ਖੋਜਹਿ ਸਰਬ ਉਪਾਏ ॥ ਵਡਭਾਗੀ ਦਰਸਨੁ ਕੋ ਵਿਰਲਾ ਪਾਏ ॥ ਊਚ ਅਪਾਰ ਅਗੋਚਰ ਥਾਨਾ ਓਹੁ ਮਹਲੁ ਗੁਰੂ ਦੇਖਾਈ ਜੀਉ ॥ ੩ ॥ | ਜਿਸ ਨੂੰ (ਸਾਰੇ ਲੋਕੀ) ਅਨੇਕਾਂ ਉਪਾਵਾਂ ਨਾਲ ਢੂੰਡਦੇ ਹਨ, ਪਰ ਦਰਸ਼ਨ (ਉਸ ਦਾ) ਕੋਈ ਵਿਰਲਾ ਵਡੇ ਭਾਗਾਂ ਵਾਲਾ ਪਾਉਂਦਾ ਹੈ। (ਉਸ ਦਾ) ਟਿਕਾਣਾ ਉਚਾ ਹੈ, ਪਾਰ ਤੋਂ ਰਹਿਤ ਹੈ, ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ, ਉਹ ਮਹਲੁ (ਸਰੂਪ ਰੂਪੀ ਟਿਕਾਣਾ) ਗੁਰੂ ਦਿਖਾ ਦੇਂਦਾ ਹੈ ॥੩॥ |
| ਗਹਿਰ ਗੰਭੀਰ ਅੰਮ੍ਰਿਤ ਨਾਮੁ ਤੇਰਾ॥ ਮੁਕਤਿ ਭਇਆ ਜਿਸੁ ਰਿਦੈ ਵਸੇਰਾ॥ ਗੁਰਿ ਬੰਧਨ ਤਿਨ ਕੇ ਸਗਲੇ ਕਾਟੇ ਜਨ ਨਾਨਕ ਸਹਜਿ ਸਮਾਈ ਜੀਉ ॥ ੪ ॥ ੧੬ ॥੨੩॥ | ਤੇਰਾ ਨਾਮ ਅੰਮ੍ਰਿਤ (ਦਾ ਸਾਗਰ ਹੈ ਜੋ) ਬਹੁਤ ਡੂੰਘਾ ਤੇ ਅਥਾਹ ਹੈ, (ਪਰ) ਜਿਸ ਦੇ ਹਿਰਦੇ ਵਿਚ (ਉਸ ਨਾਮ) ਦਾ ਵਾਸਾ ਹੋ ਗਿਆ ਹੈ ਉਹ ਮੁਕਤ ਹੋ ਗਿਆ ਹੈ। (ਗੁਰੂ ਨੇ) ਉਸ ਦੇ ਸਾਰੇ ਬੰਧਨ ਕਟ ਦਿੱਤੇ ਹਨ (ਦਾਸ) ਨਾਨਕ (ਦੱਸਦਾ ਹੈ ਕਿ) ਸਹਿਜ (ਅਵਸਥਾ) ਵਿਚ (ਉਸ ਦੀ) ਸਮਾਈ ਹੋ ਗਈ ਹੈ॥੪॥੧੬॥੨੩॥ |

**ਵਜਾਖਜਾ**- ਪਹਿਲੇ ਅੰਕ ਦਾ ਅਰਥ ਸੰਬੋਧਨ ਵਿਚ ਬੀ ਕਰ ਲੈਂਦੇ ਹਨ। ਯਥਾ:-

ਹੇ ਹਰੀ, ਹੇ ਹਰੀ, ਹੇ ਹਰੀ, ਹੇ ਗਹਿਰ ਗੰਭੀਰ ਤੂੰ ਮੇਰੀ ਰਿਧੀ ਸਿਧੀ ਨਿਧੀ ਹੈਂ। ਫਿਰ ਇਸ ਸ਼ਬਦ ਵਿਚ ਵਾਹਿਗੁਰੂ ਨੂੰ ਸਭ ਪਦਾਰਥਾਂ ਤੇ ਸ਼ਕਤੀਆਂ ਤੋਂ ਵਧੇਰੇ ਕੀਮਤੀ ਦੱਸਿਆ ਹੈ, ਜਿਸ ਦੇ ਦਰਸ਼ਨ ਨਾਲ ਆਪਣਾ ਤੇ ਕੁਲਾਂ ਦਾ ਉਧਾਰ ਹੁੰਦਾ ਹੈ, ਫਿਰ ਨਾਮ ਦੀ ਮਹਿੰਮਾ ਹੈ ਜੋ ਨਾਮੀ ਵਾਂਙੂ ਗਹਿਰ ਗੰਭੀਰ ਵਰਣਨ ਕੀਤਾ ਹੈ, ਇਸ ਦਾ ਦਾਤਾ ਗੁਰੂ ਨੂੰ ਦੱਸਿਆ ਹੈ। ਅੰਤ ਵਿਚ ਗੁਰੂ ਪ੍ਰਾਪਤ ਪੁਰਖ ਨੂੰ ਸਹਜ ਪਦ ਵਿਚ ਅੱਪੜ ਜਾਂਦਾ ਦੱਸਿਆ ਹੈ। ਸਾਰੇ ਸ਼ਬਦ ਵਿਚ ਨਾਮ ਤੇ ਨਾਮੀ ਦੀ ਮਹਿਮਾ ਕਥਨ ਕੀਤੀ ਹੈ।

**ਨਿਰੁਕ੍ਤ**-ਪਹਿਲੀਆਂ ਦੋ ਤੁਕਾਂ ਤੇ ਤੀਸਰੀ ਦੇ ਵਿਚਕਾਰ 'ਗੁਰੂ ਪ੍ਰਾਪਤੀ' ਦਾ ਜ਼ਿਕਰ ਲੁਪਤ ਹੈ; ਓਹ ਲੁਪਤੀ ਦੂਸਰੀ ਤੁਕ ਦੇ ਅਖੀਰ ਦੱਸੀ ਹੈ:- 'ਗੁਰ ਕਿਰਪਾ ਤੇ'।

## {ਮਾਝ ਮਹਲਾ ੪, ਚਉਪਦਾ-੨੪}

**ਪ੍ਰਾਕ੍ਥਨ**-ਸਾਈਂ ਰਹਿਮ ਤੇ ਗੁਰੂ ਦੀ ਕ੍ਰਿਪਾ, ਨਾਮ ਦਾ ਪ੍ਰਤਾਪ ਵਰਣਨ ਕੀਤਾ ਹੈ।

| ਮੂਲ | ਅਰਥ |
|---|---|
| ਮਾਝ ਮਹਲਾ ੫ ॥ | |
| ਪ੍ਰਭ ਕਿਰਪਾ ਤੇ ਹਰਿ ਹਰਿ ਧਿਆਵਉ ॥ ਪ੍ਰਭੂ ਦਇਆ ਤੇ ਮੰਗਲੁ ਗਾਵਉ ॥ ਊਠਤ ਬੈਠਤ ਸੋਵਤ ਜਾਗਤ ਹਰਿ ਧਿਆਈਐ ਸਗਲ ਅਵਰਦਾ ਜੀਉ ॥੧॥ | ਪ੍ਰਭੂ ਦੀ ਦਇਆ ਨਾਲ ਹਰੀ ਹਰਿ ਨੂੰ (ਮੈਂ) ਧਿਆਉਂਦਾ ਹਾਂ, ਪ੍ਰਭੂ ਦੀ ਦਇਆ ਨਾਲ ਹਰੀ ਜਸ ਦਾ ਗੀਤ ਗਾਉਂਦਾ ਹਾਂ; (ਚਾਹੀਦਾ ਹੈ ਕਿ) ਉਠਦਿਆਂ, ਬਹਿੰਦਿਆਂ, ਸੌਂਦਿਆ, ਜਾਗਦਿਆਂ ਸਾਰੀ ਉਮਰਾ ਵਿਚ ਹਰੀ ਨੂੰ ਧਿਆਉਂਦੇ ਰਹੀਏ ॥੧॥ |
| ਨਾਮੁ ਅਉਖਧੁ ਮੋ ਕਉ ਸਾਧੂ ਦੀਆ ॥ ਕਿਲਬਿਖ ਕਾਟੇ ਨਿਰਮਲੁ ਥੀਆ ॥ ਅਨਦੁ ਭਇਆ ਨਿਕਸੀ ਸਭ ਪੀਰਾ ਸਗਲ ਬਿਨਾਸੇ ਦਰਦਾ ਜੀਉ ॥੨॥ | (ਧਿਆਉਣ ਦਾ ਵਸੀਲਾ) ਨਾਮ (ਰੂਪੀ) ਦਾਰੂ ਮੈਨੂੰ (ਸਾਧੂ=) ਗੁਰੂ ਨੇ ਦਿਤਾ, (ਜਿਸ ਨਾਲ) ਪਾਪ ਕਟੇ ਗਏ ਤੇ ਨਿਰਮਲ ਹੋ ਗਿਆ। ਸਾਰੀ ਪੀੜ ਨਿਕਲ ਗਈ, ਸਾਰੀਆਂ ਦਰਦਾਂ ਨਾਸ਼ ਹੋ ਗਈਆਂ ਤੇ ਆਨੰਦ ਹੋ ਗਿਆ॥੨॥ |
| ਜਿਸ ਕਾ ਅੰਗੁ ਕਰੇ ਮੇਰਾ ਪਿਆਰਾ ॥ ਸੋ ਮੁਕਤਾ ਸਾਗਰ ਸੰਸਾਰਾ ॥ ਸਤਿ ਕਰੇ ਜਿਨਿ ਗੁਰੂ ਪਛਾਤਾ ਸੋ ਕਾਹੇ ਕਉ ਡਰਦਾ ਜੀਉ ॥ ੩ ॥ | ਜਿਸ ਦਾ ਪੱਖ ਮੇਰਾ ਪਿਆਰਾ ਕਰੇ ਉਹ ਸੰਸਾਰ ਸਮੁੰਦ੍ਰ ਤੋਂ ਛੁਟ ਜਾਂਦਾ ਹੈ; (ਹਾਂ ਜੀ), ਜਿਸ ਨੇ ਗੁਰੂ ਨੂੰ ਸਤਜ (ਸਰੂਪ ਕਰਕੇ) ਪਛਾਣ ਲਿਆ ਹੈ, ਉਹ ਫਿਰ ਡਰਦਾ ਕਿਉਂ ਹੈ?॥੩॥ |
| ਜਬ ਤੇ ਸਾਧੂ ਸੰਗਤਿ ਪਾਏ ॥ ਗੁਰ ਭੇਟਤ ਹਉ ਗਈ ਬਲਾਏ ॥ ਸਾਸਿ ਸਾਸਿ ਹਰਿ ਗਾਵੈ ਨਾਨਕੁ ਸਤਿਗੁਰ ਢਾਕਿ ਲੀਆ ਮੇਰਾ ਪੜਦਾ ਜੀਉ ॥ ੪ ॥ ੧੭ ॥ ੨੪॥ | ਜਦ ਤੋਂ ਸੰਗਤਿ ਵਿਚੋਂ ਸਾਧੂ ਜੀ ਪਾਏ ਤੇ, (ਉਸ ਸਾਧੂ ਤੋਂ) ਗੁਰੂ ਨੂੰ ਮਿਲਿਆ, 'ਹਉਮੈ' (ਰੂਪੀ) ਬਲਾ ਦੂਰ ਹੋ ਗਈ। ਨਾਨਕ (ਹੁਣ) ਸ੍ਵਾਸ ਸ੍ਵਾਸ ਹਰੀ ਨੂੰ ਗਾਉਂਦਾ ਹੈ; ਹੇ ਸਤਿਗੁਰੂ (ਤੂੰ ਧੰਨ ਹੈਂ, ਜਿਨ) ਮੇਰਾ ਪੜਦਾ ਕੱਜ ਲਿਆ ਹੈ॥੪॥੧੭॥੨੪॥ |

**ਵ੍ਯਾਖ੍ਯਾ**-ਸੁਗਮੰ ਹੈ।　　**ਨਿਰੁਕ੍ਤ**-ਅਵਰਦਾ-ਉਮਰਾ।

## {ਮਾਝ ਮਹਲਾ ੫, ਚਉਪਦਾ-੨੫}

**ਪ੍ਰਾਕ੍ਰਥਨ**-ਠਾਕੁਰ ਤੇ ਸੇਵਕ ਦਾ ਸੰਬੰਧ ਵਰਣਨ ਕਰਦੇ ਹਨ:-

### ਮੂਲ

ਮਾਝ ਮਹਲਾ ੫ ॥

ਓਤਿ ਪੋਤਿ ਸੇਵਕ ਸੰਗਿ ਰਾਤਾ ॥ ਪ੍ਰਭ ਪ੍ਰਤਿਪਾਲੇ ਸੇਵਕ ਸੁਖਦਾਤਾ॥ ਪਾਣੀ ਪਖਾ ਪੀਸਉ ਸੇਵਕ ਕੈ ਠਾਕੁਰ ਹੀ ਕਾ ਆਹਰੁ ਜੀਉ ॥ ੧ ॥

ਕਾਟਿ ਸਿਲਕ ਪ੍ਰਭਿ ਸੇਵਾ ਲਾਇਆ॥ ਹੁਕਮੁ ਸਾਹਿਬ ਕਾ ਸੇਵਕ ਮਨਿ ਭਾਇਆ ॥ ਸੋਈ ਕਮਾਵੈ ਜੋ ਸਾਹਿਬ ਭਾਵੈ ਸੇਵਕੁ ਅੰਤਰਿ ਬਾਹਰਿ ਮਾਹਰੁ ਜੀਉ ॥੨॥

ਤੂੰ ਦਾਨਾ ਠਾਕੁਰੁ ਸਭ ਬਿਧਿ ਜਾਨਹਿ ॥ ਠਾਕੁਰ ਕੇ ਸੇਵਕ ਹਰਿ ਰੰਗ ਮਾਣਹਿ ॥ ਜੋ ਕਿਛੁ ਠਾਕੁਰ ਕਾ ਸੋ ਸੇਵਕ ਕਾ ਸੇਵਕੁ ਠਾਕੁਰ ਹੀ ਸੰਗਿ ਜਾਹਰੁ ਜੀਉ ॥ ੩ ॥

ਅਪੁਨੈ ਠਾਕੁਰਿ ਜੋ ਪਹਿਰਾਇਆ॥ ਬਹੁਰਿ ਨ ਲੇਖਾ ਪੁਛਿ ਬੁਲਾਇਆ॥ ਤਿਸੁ ਸੇਵਕ ਕੈ ਨਾਨਕ ਕੁਰਬਾਣੀ ਸੋ ਗਹਿਰ ਗਭੀਰਾ ਗਉਹਰੁ ਜੀਉ ॥੪॥੧੮॥੨੫॥

### ਅਰਥ

੨. ਪ੍ਰਭੂ (ਅਪਣੇ) ਸੇਵਕ ਦਾ ਸੁਖ ਦਾਤਾ ਹੈ (ਤੇ ਉਸ ਦੀ ਸਭ ਤਰ੍ਹਾਂ) ਪ੍ਰਤਿਪਾਲਾ ਕਰਦਾ ਹੈ, ੧. (ਐਥੋਂ ਤਾਂਈਂ ਕਿ) ਤਾਣੇ ਪੇਟੇ ਵਾਙੂ ਸੇਵਕ ਦੇ ਨਾਲ (ਓਹ) ਇਕਮਿਕ ਹੋ ਰਿਹਾ ਹੈ। (ਐਸੇ)ਸੇਵਕ ਦੇ (ਦੁਆਰੇ ਮੈਂ) ਪਾਣੀ (ਢੋਵਾਂ), ਪੱਖਾ (ਝੱਲਾਂ, ਤੇ ਆਟਾ) ਪੀਹਾਂ, (ਇਉਂ ਸੇਵਕ ਦੀ ਸੇਵਾ ਕਰਨ ਨਾਲ ਮੈਨੂੰ) ਠਾਕਰ (ਦੀ ਸੇਵਾ) ਦਾ ਉਦਮ ਹੀ (ਬਣਿਆ ਰਹੇਗਾ)॥੧॥

ਪ੍ਰਭੂ ਨੇ (ਆਪ ਹੀ ਮੋਹ ਮਾਇਆ ਦੀ) ਫਾਸ ਕੱਟਕੇ (ਦਾਸ ਨੂੰ) ਸੇਵਾ ਵਿਚ ਲਾ ਲਿਆ ਹੈ, (ਉਧਰ) ਸੇਵਕ ਦੇ ਮਨ ਵਿਚ ਬੀ ਸਾਹਿਬ ਦਾ ਹੁਕਮ ਭਾ ਗਿਆ, (ਸੇਵਕ) ਉਹੋ ਕੁਛ ਕਰਦਾ ਹੈ ਜੋ ਮਾਲਕ ਨੂੰ ਚੰਗਾ ਲਗਦਾ ਹੈ, (ਹੁਣ) ਸੇਵਕ (ਮਾਲਕ ਦੇ) ਅੰਦਰ ਬਾਹਰ ਦਾ ਪੂਰਾ ਜਾਣੂ ਹੋ ਗਿਆ ਹੈ॥੨॥

{ਅਰਦਾਸ ਵਿਚ ਚਲੇ ਜਾਂਦੇ ਹਨ} ਹੇ ਠਾਕੁਰ! ਤੂੰ ਜਾਣਨਹਾਰ ਹੈਂ, ਸਭ ਪ੍ਰਕਾਰ (ਸੇਵਕ ਨੂੰ) ਜਾਣਦਾ ਹੈਂ, ਠਾਕਰ ਦੇ ਹੀ (ਅਨੁਗ੍ਰਹਿ ਨਾਲ) ਸੇਵਕ ਹਰੀ ਦਾ ਪ੍ਰੇਮ ਮਾਣਦੇ ਹਨ। ਜੋ ਕੁਛ ਠਾਕੁਰ ਦਾ ਹੈ ਸੋ ਕੁਛ ਸੇਵਕ ਦਾ (ਹੋ ਜਾਂਦਾ) ਹੈ, (ਹਾਂ) ਸੇਵਕ ਠਾਕਰ ਦੇ ਸੰਗ ਕਰਕੇ ਪ੍ਰਗਟ ਹੋ ਜਾਂਦਾ ਹੈ॥੩॥

ਜੋ ਅਪਣੇ ਠਾਕੁਰ ਨੇ ਸਨਮਾਨ ਯੋਗ ਕੀਤਾ ਹੈ, ਫੇਰ ਉਸ ਨੂੰ (ਕਦੇ) ਲੇਖਾ ਪੁੱਛਣ ਵਾਸਤੇ ਨਹੀਂ ਸੱਦਿਆ। ਉਸ ਸੇਵਕ ਦੇ ਨਾਨਕ ਸਦਕੇ ਹੈ, ਉਹ (ਸੇਵਕ) ਨਾਲੇ ਤਾਂ ਗਹਿਰ ਗੰਭੀਰ (=ਸਾਗਰ) ਹੈ, (ਨਾਲੇ ਸਾਗਰ ਦਾ) ਮੋਤੀ ਹੈ ਜੀਓ॥੪॥

**ਵਜਾਖਜਾ**-ਸੁਗਮ ਹੈ। 'ਗਹਿਰ ਗਭੀਰਾ ਗਉਹਰੁ' ਵਿਚ ਕਟਾਖਜ ਹੈ ਕਿ ਨਾਲੇ ਤਾਂ ਉਹ ਸਾਗਰ ਵਾਙੂ ਸਾਈਂ ਰੂਪ ਹੈ, ਫੇਰ ਮੋਤੀ ਵਾਙੂ ਸਾਗਰ ਦਾ ਭਗਤ ਬੀ ਹੈ ਤੇ ਸਾਗਰ ਦੇ ਵਿਚ ਹੀ ਸਮਾਇਆ ਰਹਿੰਦਾ ਹੈ। ਜੇ ਗੌਹਰ ਦਾ ਵਿਸ਼ੇਸ਼ਣ ਲਾਈਏ ਗਹਿਰ ਗੰਭੀਰ ਨੂੰ ਤਾਂ ਭਾਵ ਹੋਊ ਤੂੰ ਮੋਤੀ ਵਾਙੂ ਉੱਜਲ ਤੇ ਬੇਸ਼ ਕੀਮਤ ਹੈਂ।

**ਨਿਰੁਕ੍ਤ**-ਠਾਕੁਰ ਹੀ ਕਾ ਆਹਰੁ-ਜਿਸ ਸੇਵਕ ਨੂੰ ਠਾਕਰ ਦਾ ਹੀ ਉਦਮ ਲਗਾ ਰਹਿੰਦਾ ਹੈ। ਉਸ ਦੇ ਦਰ ਮੈਂ ਪਾਣੀ, ਪਖਾ, ਪੀਸਣਾ ਕਰਾਂ।

ਆਹਰੁ-ਕੰਮ, ਕੰਮ ਦਾ ਉਦਮ, ਉਦਮ। ਸਿਲਕ-{ਫਾ:,} ਰੱਸੀ, ਫਾਹੀ।

ਮਾਹਰੁ- (ਅਰਬੀ) ਮਹਾਰਤ ਰਖਣ ਵਾਲਾ, ਵਾਕਫਕਾਰ।

ਪਹਿਰਾਇਆ-ਸਿਰੋਪਾਉ ਦੇਕੇ ਵਡਿਆਇਆ ਗਿਆ, ਭਾਵ ਸਭਨਾਂ ਦੇ ਆਦਰ ਯੋਗ ਕੀਤਾ ਗਿਆ।

ਗਹਿਰ ਗਭੀਰਾ ਗਉਹਰੁ-ਗਹਿਰ=ਡੂੰਘਾ। ਜਿਸ ਦਾ ਅੰਦਾਜ਼ਾ ਨਾ ਲਗ ਸਕੇ।

ਗਭੀਰਾ=ਡੂੰਘਾ, ਜੋ ਅਤਿ ਡੂੰਘਾਈ ਕਰਕੇ ਅਚਲ ਹੋਵੇ, ਭਾਵ ਵਿਚ ਅਛੇੜ। ਅਡੋਲ। ਗਹਿਰ ਗੰਭੀਰ ਤੋਂ ਭਾਵ ਸਾਗਰ ਦਾ ਹੈ ਤੇ ਸਾਗਰ ਤੋਂ ਭਾਵ ਵਿਸ਼ਾਲ ਦਾ ਹੈ। ਗਉਹਰੁ={ਫਾਰਸੀ} ਮੋਤੀ। ਮੋਤੀ ਤੋਂ ਭਾਵ ਉੱਜਲ ਤੇ ਅਮੋਲਕਤਾ ਦਾ ਹੈ।

## {ਮਾਝ ਮਹਲਾ ੫, ਚਉਪਦਾ-੨੬}

**ਪ੍ਰਾਕ੍ਰਥਨ**-ਸਾਈਂ ਦੀ ਟੋਲ ਮਨ ਅੰਦਰ ਕਰੋ; ਪਰ ਉਹ ਟੋਲ ਗੁਰੂ ਉਪਦੇਸ਼ ਨਾਲ ਸਫਲ ਹੁੰਦੀ ਹੈ। ਉਸ ਸਫਲਤਾ ਦਾ ਰੂਪ ਹੈ ਜੋਤੀ ਵਿਚ ਜੋਤਿ ਦਾ ਸਮਾ ਜਾਣਾ।

| ਮੂਲ | ਅਰਥ |
|---|---|
| ਮਾਝ ਮਹਲਾ ੫ ॥ | |
| **ਸਭ ਕਿਛੁ ਘਰ ਮਹਿ ਬਾਹਰਿ ਨਾਹੀ ॥ ਬਾਹਰਿ ਟੋਲੈ ਸੋ ਭਰਮਿ ਭੁਲਾਹੀ ॥ ਗੁਰ ਪਰਸਾਦੀ ਜਿਨੀ ਅੰਤਰਿ ਪਾਇਆ ਸੋ ਅੰਤਰਿ ਬਾਹਰਿ ਸੁਹੇਲਾ ਜੀਉ ॥ ੧ ॥** | ਸਾਰਾ ਕੁਛ (ਸਰੀਰ ਰੂਪੀ) ਘਰ ਦੇ ਵਿਚ ਹੀ ਹੈ, ਬਾਹਰ ਨਹੀਂ ਹੈ; (ਜੋ) ਬਾਹਰ ਢੂੰਡੇਗਾ ਸੋ ਭਰਮ ਵਿਚ ਭੁੱਲਾ ਫਿਰੇਗਾ। ਗੁਰੂ ਦੀ ਕ੍ਰਿਪਾ ਨਾਲ ਜਿਸ ਨੇ ਅੰਦਰੋਂ ਪਾ ਲਿਆ ਹੈ ਉਹ ਅੰਦਰ ਬਾਹਰ (ਦੋਹੀਂ ਥਾਈਂ) ਸੁਖੀ ਹੋ ਜਾਂਦਾ ਹੈ॥੧॥ |
| **ਝਿਮਿ ਝਿਮਿ ਵਰਸੈ ਅੰਮ੍ਰਿਤ ਧਾਰਾ॥ ਮਨੁ ਪੀਵੈ ਸੁਨਿ ਸਬਦੁ ਬੀਚਾਰਾ ॥ ਅਨਦ ਬਿਨੋਦ ਕਰੇ ਦਿਨ ਰਾਤੀ ਸਦਾ ਸਦਾ ਹਰਿ ਕੇਲਾ ਜੀਉ ॥ ੨ ॥** | (ਗੁਰੂ ਬੱਦਲ ਤੋਂ) ਅੰਮ੍ਰਿਤ ਦੀ ਧਾਰ ਝਿਮਝਿਮ (ਧੁਨੀ) ਕਰਕੇ ਵੱਸ ਰਹੀ ਹੈ, (ਉਸ) ਸ਼ਬਦ ਨੂੰ ਸੁਣਕੇ ਮਨ ਵੀਚਾਰ ਕਰਦਾ ਹੈ (ਤੇ ਅੰਮ੍ਰਿਤ) ਪੀਂਦਾ ਹੈ। ਦਿਨੇ ਰਾਤੀ (ਉਸ ਮਨ) ਵਿਚ ਅਨੰਦ ਤੇ ਬਿਨੋਦ ਕਰਦਾ ਹੈ ਤੇ ਨਿਤ ਨਿਤ (ਅਪਣੇ) ਹਰੀ ਨਾਲ ਚੋਜ ਕਰਦਾ ਹੈ॥੨॥ |
| **ਜਨਮ ਜਨਮ ਕਾ ਵਿਛੁੜਿਆ ਮਿਲਿਆ ॥ ਸਾਧ ਕ੍ਰਿਪਾ ਤੇ ਸੂਕਾ ਹਰਿਆ ॥ ਸੁਮਤਿ ਪਾਏ ਨਾਮੁ ਧਿਆਏ ਗੁਰਮੁਖਿ ਹੋਏ ਮੇਲਾ ਜੀਉ ॥ ੩ ॥** | ਜਨਮਾਂ ਜਨਮਾਂ ਦਾ (ਹਰੀ ਤੋਂ) ਵਿਛੁੜਿਆ (ਫੇਰ ਹਰੀ ਨੂੰ) ਮਿਲ ਪਿਆ ਹੈ, ਸਾਧ (ਗੁਰੂ) ਦੀ ਕ੍ਰਿਪਾ ਨਾਲ ਸੁੱਕਾ (ਮਨ ਮੁੜ) ਹਰਾ ਭਰਾ ਹੋ ਗਿਆ ਹੈ; (ਗੁਰੂ ਤੋਂ) ਸੁਮਤਿ ਪ੍ਰਾਪਤ ਹੋਈ (ਉਸ ਅਨੁਸਾਰ) ਨਾਮ ਧਿਆਇਆ (ਐਉਂ) ਗੁਰੂ ਦੁਆਰਾ, (ਹਰੀ ਨਾਲ) ਮੇਲਾ ਹੋ ਗਿਆ॥੩॥ |
| **ਜਲ ਤਰੰਗੁ ਜਿਉ ਜਲਹਿ ਸਮਾਇਆ॥ ਤਿਉ ਜੋਤੀ ਸੰਗਿ ਜੋਤਿ ਮਿਲਾਇਆ ॥ ਕਹੁ ਨਾਨਕ ਭ੍ਰਮ ਕਟੇ ਕਿਵਾੜਾ ਬਹੁੜਿ ਨ ਹੋਈਐ ਜਉਲਾ ਜੀਉ ॥ ੪ ॥ ੧੯ ॥ ੨੬ ॥** | {ਮੇਲ ਕੈਸਾ ਹੋਇਆ? ਉੱਤਰ:} ਜਲ ਦਾ ਤ੍ਰੰਗ ਜਿਵੇਂ ਜਲ ਵਿਚ ਸਮਾ ਜਾਂਦਾ ਹੈ, ਤਿਵੇਂ ਜੋਤੀ ਨਾਲ ਜੋਤਿ ਦਾ ਮੇਲ ਹੋ ਗਿਆ, ਕਹਿੰਦੇ ਹਨ (ਗੁਰੂ) ਨਾਨਕ (ਜੀ) ਭਰਮ ਦੇ ਤਖਤੇ ਕੱਟੇ ਗਏ (ਹੁਣ) ਮੁੜ ਕੇ ਭਟਕਣ ਨਹੀਂ ਹੋਵੇਗੀ ॥੪॥੧੯॥੨੬॥ |

**ਵਜਾਖਜਾ**-ਸੁਗਮ ਹੈ।

**ਨਿਰੁਕ੍**-ਜਉਲਾ- {ਫਾ:, ਜੌਲਾਨ} ਦੌੜਨ ਦੀ ਹਾਲਤ। ਮੂਲ ਤੋਂ ਦੂਰ ਜਾਣਾ। ਅੱਡਰੇ ਹੋਕੇ ਭਟਕਣਾ। ਭਟਕਣਾ।

## {ਮਾਝ ਮਹਲਾ ੫, ਚਉਪਦਾ-੨੭}

**ਪ੍ਰਾਕ੍ਥਨ-** ਨਾਮ ਜਪਣ, ਸੁਣਨ, ਕਮਾਈ ਕਰਨ ਵਾਲੇ ਤੇ ਪ੍ਰਭੂ ਨੂੰ ਜਾਣ ਲੈਣ ਵਾਲੇ ਸਲਾਹੇ ਹਨ ਤੇ ਉਨ੍ਹਾਂ ਦੀ ਸ਼ਰਣ ਮੰਗੀ ਹੈ ਤੇ ਨਾਮ ਦਾਨ ਯਾਚਿਆ ਹੈ।

| ਮੂਲ | ਅਰਥ |
|---|---|
| ਮਾਝ ਮਹਲਾ ੫ ॥ | |
| ਤਿਸੁ ਕੁਰਬਾਣੀ ਜਿਨਿ ਤੂੰ ਸੁਣਿਆ॥ ਤਿਸੁ ਬਲਿਹਾਰੀ ਜਿਨਿ ਰਸਨਾ ਭਣਿਆ ॥ ਵਾਰਿ ਵਾਰਿ ਜਾਈ ਤਿਸੁ ਵਿਟਹੁ ਜੋ ਮਨਿ ਤਨਿ ਤੁਧੁ ਆਰਾਧੇ ਜੀਉ ॥ ੧ ॥ | ਉਸ ਤੋਂ ਵਾਰੀ ਜਾਵਾਂ ਜਿਸ ਨੇ ਤੈਨੂੰ (ਅਰਥਾਤ ਤੇਰੇ ਨਾਮ ਨੂੰ) ਸੁਣਿਆਂ ਹੈ। ਉਸ ਤੋਂ ਬਲੀ ਹੋ ਜਾਵਾਂ ਜਿਸ ਨੇ (ਅਪਣੀ) ਜੀਭ ਤੋਂ (ਤੇਰਾ ਨਾਮ) ਉਚਾਰਿਆ ਹੈ। ਜੋ ਮਨੋਂ ਤਨੋਂ ਤੇਰੀ ਅਰਾਧਨਾ ਕਰਦਾ ਹੈ ਉਸ ਉਤੋਂ (ਮੈਂ; ਘੋਲੀ ਘੋਲੀ ਹੋ ਜਾਵਾਂ॥੧॥ |
| ਤਿਸੁ ਚਰਣ ਪਖਾਲੀ ਜੋ ਤੇਰੈ ਮਾਰਗਿ ਚਾਲੈ ॥ ਨੈਨ ਨਿਹਾਲੀ ਤਿਸੁ ਪੁਰਖ ਦਇਆਲੈ ॥ ਮਨੁ ਦੇਵਾ ਤਿਸੁ ਅਪੁਨੇ ਸਾਜਨ ਜਿਨਿ ਗੁਰ ਮਿਲਿ ਸੋ ਪ੍ਰਭੁ ਲਾਧੇ ਜੀਉ ॥ ੨ ॥ | ਉਸ ਦੇ (ਮੈਂ) ਚਰਣ ਧੋਵਾਂ ਜੋ ਤੇਰੇ ਰਾਹ ਉਤੇ ਤੁਰਦਾ ਪਿਆ ਹੈ, ਉਸ ਦਿਆਲੂ ਪੁਰਖ ਦਾ (ਮੈਂ ਸਦਾ) ਦਰਸ਼ਨ ਕਰਾਂ, ਉਸ ਅਪਣੇ ਸਜਣ ਨੂੰ ਮਨ (ਅਰਪ) ਦਿਆਂ ਜਿਸ ਨੇ ਕਿ ਗੁਰੂ ਨੂੰ ਮਿਲਕੇ ਉਹ ਪ੍ਰਭੂ ਜੀ ਲੱਭ ਲਏ ਹਨ॥੨॥ |
| ਸੇ ਵਡਭਾਗੀ ਜਿਨਿ ਤੁਮ ਜਾਣੇ ॥ ਸਭ ਕੈ ਮਧੇ ਅਲਿਪਤ ਨਿਰਬਾਣੇ॥ ਸਾਧ ਕੈ ਸੰਗਿ ਉਨਿ ਭਉਜਲੁ ਤਰਿਆ ਸਗਲ ਦੂਤ ਉਨਿ ਸਾਧੇ ਜੀਉ ॥ ੩ ॥ | ਓਹ ਵਡੇ ਭਾਗਾਂ ਵਾਲੇ ਹਨ ਜਿਨ੍ਹਾਂ ਤੋਂ ਤੁਸੀਂ ਜਾਣੇ ਗਏ ਹੋ, (ਜੋ) ਸਭ ਦੇ ਵਿਚ (ਵੱਸਦੇ) ਨਿਰਲੇਪ (ਰਹਿੰਦੇ) ਹਨ ਤੇ ਵਿਰੱਕਤ ਹਨ, ਉਹਨਾਂ ਨੇ ਸਾਧੂ (ਗੁਰੂ) ਦੇ ਸੰਗ ਵਿਚ ਸੰਸਾਰ ਸਾਗਰ ਤਰ ਲਿਆ ਹੈ, ਸਾਰੇ ਵੈਰੀ ਉਹਨਾਂ ਨੇ ਸਾਧ ਲੀਤੇ ਹਨ॥੩॥ |
| ਤਿਨ ਕੀ ਸਰਣਿ ਪਰਿਆ ਮਨੁ ਮੇਰਾ ॥ ਮਾਣੁ ਤਾਣੁ ਤਜਿ ਮੋਹੁ ਅੰਧੇਰਾ ॥ ਨਾਮੁ ਦਾਨੁ ਦੀਜੈ ਨਾਨਕ ਕਉ ਤਿਸੁ ਪ੍ਰਭ ਅਗਮ ਅਗਾਧੇ ਜੀਉ ॥ ੪ ॥ ੨੦ ॥ ੨੭ ॥ | ਮੇਰਾ ਮਨ ਮਾਣ ਤਾਣ ਤੇ ਮੋਹ ਦਾ ਅਨ੍ਹੇਰਾ ਛਡਕੇ ਉਹਨਾਂ ਦੀ ਸ਼ਰਣੀ ਪੈ ਗਿਆ ਹੈ। {ਅਰਦਾਸ} ਉਸ ਪ੍ਰਭੂ ਦਾ, ਜੋ ਅਗੰਮ ਹੈ ਤੇ ਅਗਾਧ ਹੈ, ਨਾਮ ਦਾਨ ਨਾਨਕ ਨੂੰ ਦਿਓ॥੪॥੨੦॥੨੭॥ |

**ਵਜਾਖਜਾ**-ਸੁਗਮੰ।

**ਨਿਰੁਕ੍ਤ**-ਪਖਾਲੀ-ਧੋਵਾਂ। ਅਲਿਪਤ-ਅਲੇਪ, ਨਿਰਲੇਪ।
ਨਿਰਬਾਣੋ-ਵਿਰਕਤ। ਰਾਗ ਦ੍ਵੈਖ ਤੋਂ ਰਹਿਤ। ਦੂਤ-ਵੈਰੀ, ਕਾਮ ਕ੍ਰੋਧ ਆਦਿਕ।

## {ਮਾਝ ਮਹਲਾ ੫, ਚਉਪਦਾ-੨੮}

**ਪ੍ਰਾਕ੍ਰਥਨ**- ਵਾਹਿਗੁਰੂ ਨੂੰ ਸਰਬ ਰੂਪਕ ਵਰਣਨ ਕਰਦਿਆਂ, ਬ੍ਰਹਮ ਦ੍ਰਿਸ਼ਟੀ ਦੇਖਦਿਆਂ, ਭਗਤੀ ਦੀ ਯਾਚਨਾ ਕਰਦੇ ਤੇ ਸਨਮੁਖ ਉਸਤੁਤੀ ਕਰਦੇ ਹਨ:-

| ਮੂਲ | ਅਰਥ |
|---|---|
| ਮਾਝ ਮਹਲਾ ੫ ॥ | |
| ਤੂੰ ਪੇਡੁ ਸਾਖ ਤੇਰੀ ਫੂਲੀ ॥ ਤੂੰ ਸੂਖਮੁ ਹੋਆ ਅਸਥੂਲੀ ॥ ਤੂੰ ਜਲਨਿਧਿ ਤੂੰ ਫੇਨੁ ਬੁਦਬੁਦਾ ਤੁਧੁ ਬਿਨੁ ਅਵਰੁ ਨ ਭਾਲੀਐ ਜੀਉ ॥੧॥ | (ਹੇ ਪ੍ਰਭੂ!) ਤੂੰ ਬ੍ਰਿੱਛ ਹੈ (ਇਹ ਸੰਸਾਰ) ਤੇਰਾ ਹੀ ਟਾਹਣੀ (ਵਤ) ਫੈਲਾਉ ਹੈ, ਤੂੰ ਸੂਖਮ (ਹੈਂ), ਸਥੂਲ (ਰੂਪ ਇਹ ਸੰਸਾਰ ਬੀ ਤੂੰਹੋਂ) ਹੋਇਆ ਹੈਂ। ਤੂੰਹੀ ਸਮੁੰਦਰ ਹੈਂ, ਤੂੰਹੀਂ (ਜਲ ਉਤੇ ਉਠ ਰਹੀ) ਝੱਗ ਤੇ ਬੁਦ ਬੁਦਾ ਹੈਂ, ਤੇਰੇ ਬਿਨਾ ਹੋਰ (ਵੱਖਰਾ ਕੁਛ) ਦਿੱਸਦਾ ਨਹੀਂ॥੧॥ |
| ਤੂੰ ਸੂਤੁ ਮਣੀਏ ਭੀ ਤੂੰ ਹੈ ॥ ਤੂੰ ਗੰਠੀ ਮੇਰੁ ਸਿਰਿ ਤੂੰ ਹੈ ॥ ਆਦਿ ਮਧਿ ਅੰਤਿ ਪ੍ਰਭੁ ਸੋਈ ਅਵਰੁ ਨ ਕੋਇ ਦਿਖਾਲੀਐ ਜੀਉ ॥ ੨ ॥ | (ਮਾਲਾ ਵਾਙੂ) ਤਾਗਾ (ਬੀ) ਤੂੰ ਹੈਂ, ਮਣਕੇ ਬੀ ਤੂੰ ਹੈਂ, ਤੂੰ (ਵਿਚਲੀਆਂ) ਗੰਢਾਂ ਹੈਂ ਤੇ ਸਿਰੇ (ਦਾ ਮਣਕਾ=) ਮੇਰੂ ਬੀ ਤੂੰ ਹੀ ਹੈਂ। (ਹਰ ਥਾਂ ਤੇ ਹਰ ਸਮੇਂ) ਆਦਿ, ਵਿਚਕਾਰ, ਤੇ ਅੰਤ ਓਹੋ ਹੀ ਪ੍ਰਭੂ ਹੈ ਕੋਈ, ਹੋਰ (ਦੂਜਾ) ਦਿਖਾਈ ਨਹੀਂ ਦਿੰਦਾ ਜੀਓ॥੨॥ |
| ਤੂੰ ਨਿਰਗੁਣੁ ਸਰਗੁਣੁ ਸੁਖਦਾਤਾ ॥ ਤੂੰ ਨਿਰਬਾਣੁ ਰਸੀਆ ਰੰਗਿ ਰਾਤਾ॥ ਅਪਣੇ ਕਰਤਬ ਆਪੇ ਜਾਣਹਿ ਆਪੇ ਤੁਧੁ ਸਮਾਲੀਐ ਜੀਉ ॥੩॥ | ਨਿਰਗੁਣ (ਰੂਪ ਬ੍ਰਹਮ ਬੀ) ਤੂੰ ਹੈਂ, ਸਰਗੁਣ ਰੂਪ (ਈਸ਼੍ਵਰ ਬੀ) ਸੁਖਾਂ ਦਾ ਦਾਤਾ (ਤੂੰ) ਹੈਂ, ਤੂੰ (ਫੇਰ ਸਭ ਰਸਾਂ ਤੋਂ) ਵਿਰੱਕਤ ਹੈਂ, ਤੂੰ ਹੀ (ਹਰ ਰੰਗ) ਵਿਚ ਰੱਤਾ ਹੋਇਆ ਰਸੀਆ ਹੈਂ, ਅਪਣੇ ਕੰਮਾਂ ਨੂੰ (ਤੂੰ) ਆਪ ਹੀ ਜਾਣਦਾ ਹੈਂ ਤੇ (ਅਪਣੇ ਆਪ ਨੂੰ) ਤੂੰ ਆਪ ਹੀ ਸੰਭਾਲਦਾ ਹੈਂ ਜੀ*॥੩॥ |
| ਤੂੰ ਠਾਕੁਰੁ ਸੇਵਕੁ ਫੁਨਿ ਆਪੇ ॥ ਤੂੰ ਗੁਪਤੁ ਪਰਗਟੁ ਪ੍ਰਭ ਆਪੇ ॥ ਨਾਨਕ ਦਾਸੁ ਸਦਾ ਗੁਣ ਗਾਵੈ ਇਕ ਭੋਰੀ ਨਦਰਿ ਨਿਹਾਲੀਐ ਜੀਉ ॥ ੪ ॥ ੨੧ ॥੨੮॥ | ਸੁਆਮੀ (ਬੀ) ਤੂੰ (ਆਪ) ਹੈਂ, ਫਿਰ ਸੇਵਕ (ਬੀ ਤੂੰ) ਆਪ ਹੈਂ। ਹੇ ਪ੍ਰਭੂ ਗੁਪਤ (ਬੀ) ਤੂੰ ਹੈ, ਪ੍ਰਗਟ (ਬੀ ਤੂੰ) ਆਪ ਹੈਂ। ਨਾਨਕ ਦਾਸ ਤੇਰੇ ਗੁਣ ਸਦਾ ਗਾਉਂਦਾ ਹੈ, ਥੋੜੀ ਜੇਹੀ ਮੇਹਰ ਦੀ ਨਜ਼ਰ ਨਾਲ (ਇਸ ਵਲ ਬੀ) ਤੱਕੋ ਜੀਓ!॥੪॥੨੧॥੨੮॥ |

**ਵ੍ਯਾਖ੍ਯਾ**- ਸਾਰੇ ਅਦ੍ਰਿਸ਼੍ਯ ਤੇ ਦ੍ਰਿਸ਼੍ਯ ਨੂੰ ਵਾਹਿਗੁਰੂ ਰੂਪ ਦੇਖਦੇ ਹੋਏ ਤੇ ਗੁਣਾਨੁਵਾਦ ਕਰਦੇ ਹੋਏ ਆਪਣੇ ਤੇ ਕ੍ਰਿਪਾ ਦ੍ਰਿਸ਼ਟੀ ਦੀ ਯਾਚਨਾ ਕਰਦੇ ਹਨ। 'ਸਰਬ ਰੂਪ' ਹੋਣ ਵਿਚ ਕਈ ਮਿਸਾਲਾਂ ਦੇਂਦੇ ਹਨ, ਕਿਉਂਕਿ ਇਕ ਮਿਸਾਲ ਪੂਰਨ ਤੌਰ ਤੇ ਘਟ ਨਹੀਂ ਸਕਦੀ, ਇਸ ਲਈ ਕਈ ਦੇਂਦੇ ਹਨ; ਭਾਵ ਉਸ ਨੂੰ ਸਰਬ ਰੂਪ ਕਰਕੇ ਜਾਣਨ ਦਾ ਗ੍ਯਾਨ ਦੇਣ ਤੋਂ ਹੈ। ਕਟਾਖ੍ਯ ਵਿਚ ਇਹ

*ਇਹ ਜੋ ਤੇਰਾ ਸਿਮਰਨ ਜੀਵਾਂ ਦੁਆਰੇ ਹੋ ਰਿਹਾ ਹੈ, ਇਹ ਤੂੰ ਆਪ ਹੀ ਆਪਣਾ ਸਿਮਰਨ ਕਰ ਰਿਹਾ ਹੈਂ।

ਹੈ ਕਿ ਸਰਬ ਰੂਪ ਵਿਚ ਤੇਰੇ ਦਰਸ਼ਨ ਕਰਦਾ ਮੈਂ ਫੇਰ ਪ੍ਰੇਮਾ ਭਗਤੀ ਵਿਚ ਆਪ ਦੇ ਦਰ ਦਾ ਗੁਣ ਗਾਇਕ ਢਾਡੀ ਹਾਂ ਤੇ ਕ੍ਰਿਪਾ ਦ੍ਰਿਸ਼ਟੀ ਦਾ ਦਾਨ ਮੰਗਦਾ ਹਾਂ। ਗਯਾਨ ਦੀ ਅਵਧੀ ਵਿਚ ਹੋਕੇ ਫੇਰ ਭਗਤੀ ਵਿਚ ਹਨ। ਸਿਆਣੇ ਕਈ ਮਿਸਾਲਾਂ ਦੇ ਭਾਵ ਐਉਂ ਕੱਢਦੇ ਹਨ:-

ਪੇਡੁ-ਬ੍ਰਹਮ। ਸਾਖ=ਬ੍ਰਹਮਾਦਿਕ ਤੇ ਜਗਤ।
ਜਲ ਨਿਧਿ=ਬ੍ਰਹਮ। ਫੇਨੁ=ਪਦਾਰਥਾਂ ਰੂਪੀ।
ਬੁਦਬੁਦਾ=ਜੀਵ ਰੂਪੀ । ਸੂਤੁ=ਚੇਤਨ ਸੱਤਾ ਯਾ ਪ੍ਰਾਣ ਰੂਪੀ।
ਮਣੀਏ=ਜੀਵ ਰੂਪੀ ਯਾ ਦੇਹ ਧਾਰੀ। ਗੰਠੀ=ਵਰਣਾਸ਼੍ਰਮ ਰੂਪੀ।
ਮੇਰੁ=ਕਾਦਰ ਤੇ ਕਰਤਾਰ ਰੂਪੀ।

ਵਿਸ਼ੇਸ਼ ਲਈ ਦੇਖੋ ਸ਼ਬਦ ਰਾਗ ਆਸਾ ਮਹਲਾ ੫ ਅੰਕ ੬੮ 'ਆਪੇ ਪੇਡੁ ਬਿਸਥਾਰੀ ਸਾਖ॥'

**ਨਿਰੁਕ੍ਤ**-ਪੇਡੁ-ਬ੍ਰਿਛ। ਫੇਨੁ-ਝੱਗ। ਮੇਰੁ-ਮਾਲਾ ਦਾ ਸਿਰੇ ਦਾ ਮਣਕਾ, ਸੁਮੇਰੂ। ਭੋਰੀ -ਰਤਾ ਕੁ, ਥੋੜਾ ਜਿੰਨਾ।

## {ਮਾਝ ਮਹਲਾ ੫, ਚਉਪਦਾ-੨੯}

**ਪ੍ਰਾਕ੍ਥਨ**- ਨਾਮ ਸਿਮਰਣ ਤੇ ਹਰਿ ਗੁਣ ਗਾਉਣ ਵਾਲਾ ਜੀਵਨ ਸਫਲ ਜੀਵਨ ਹੈ, ਐਸੇ ਪੁਰਖਾਂ ਦਾ ਸਤਿਸੰਗ ਲਾਭਦਾਇਕ ਹੈ ਜੋ ਪ੍ਰਭੂ ਨੂੰ ਮੇਲਦਾ ਹੈ।

| ਮੂਲ | ਅਰਥ |
|---|---|
| ਮਾਝ ਮਹਲਾ ੫ ॥ | |
| ਸਫਲ ਸੁ ਬਾਣੀ ਜਿਤੁ ਨਾਮੁ ਵਖਾਣੀ॥ ਗੁਰ ਪਰਸਾਦਿ ਕਿਨੈ ਵਿਰਲੈ ਜਾਣੀ ॥ ਧੰਨੁ ਸੁ ਵੇਲਾ ਜਿਤੁ ਹਰਿ ਗਾਵਤ ਸੁਨਣਾ ਆਏ ਤੇ ਪਰਵਾਨਾ ਜੀਉ ॥ ੧ ॥ | ਉਹ ਬਾਣੀ ਸਫਲ ਹੈ ਜਿਸ ਨੂੰ (ਲੱਗਕੇ) ਨਾਮ ਜਪਿਆ ਜਾਵੇ। (ਪਰ ਉਹ ਬਾਣੀ) ਕਿਸੇ ਵਿਰਲੇ ਨੇ ਗੁਰੂ ਕ੍ਰਿਪਾ ਦੁਆਰਾ ਜਾਣੀ ਹੈ। ਧੰਨ ਹੈ ਉਹ ਸਮਾਂ ਜਿਸ ਸਮੇਂ ਕਿ ਹਰੀ (ਦਾ ਜਸ) ਗਾਂਵਿਆਂ ਜਾਂਦਾ ਸੁਣਨਾ (ਪ੍ਰਾਪਤ) ਹੋਵੇ, (ਜੋ ਇਸ ਤਰ੍ਹਾਂ ਹਰੀ ਜਸ ਗਾਉਂਦੇ ਯਾ ਸੁਣਦੇ ਹਨ) ਉਹ (ਜਗਤ ਵਿਚ) ਆਏ ਪ੍ਰਵਾਣ ਹਨ (ਭਾਵ ਉਹਨਾਂ ਦਾ ਜਨਮ ਸਫਲਾ ਹੋ ਗਿਆ ਹੈ)॥੧॥ |
| ਸੇ ਨੇਤ੍ਰ ਪਰਵਾਣੁ ਜਿਨੀ ਦਰਸਨੁ ਪੇਖਾ ॥ ਸੇ ਕਰ ਭਲੇ ਜਿਨੀ ਹਰਿ ਜਸੁ ਲੇਖਾ ॥ ਸੇ ਚਰਣ ਸੁਹਾਵੇ ਜੋ ਹਰਿ ਮਾਰਗਿ ਚਲੇ ਹਉ ਬਲਿ ਤਿਨ ਸੰਗਿ ਪਛਾਣਾ ਜੀਉ ॥ ੨ ॥ | ਓਹ ਅੱਖਾਂ ਕਬੂਲ ਹਨ ਜਿਨ੍ਹਾਂ ਨੇ ਕਿ ਦਰਸ਼ਨ ਵੇਖਿਆ ਹੈ (ਭਾਵ ਉਹਨਾਂ ਦਾ ਦੇਖਣਾ ਸਕਾਰਥਾ ਹੈ), ਓਹ ਹੱਥ ਭਲੇ ਹਨ ਜਿਨ੍ਹਾਂ ਨੇ ਹਰੀ ਦੀ ਮਹਿਮਾ ਲਿਖੀ ਹੈ, ਓਹ ਪੈਰ ਸੁਹਣੇ ਹਨ ਕਿ ਜੋ ਹਰੀ ਦੇ ਰਸਤੇ ਟੁਰੇ ਹਨ; ਉਹਨਾਂ ਦੇ ਸੰਗ ਵਿਚ (ਮੈਂ, ਹੇ ਹਰੀ! ਤੈਨੂੰ) ਪਛਾਣਦਾ (ਜਾਣ ਲੈਂਦਾ) ਹਾਂ (ਇਸ ਲਈ) ਮੈਂ (ਉਹਨਾਂ ਤੋਂ) ਬਲਿਹਾਰ ਜਾਂਦਾ ਹਾਂ॥੨॥ |
| ਸੁਣਿ ਸਾਜਨ ਮੇਰੇ ਮੀਤ ਪਿਆਰੇ॥ ਸਾਧ ਸੰਗਿ ਖਿਨ ਮਾਹਿ ਉਧਾਰੇ ॥ ਕਿਲਵਿਖ ਕਾਟਿ ਹੋਆ ਮਨੁ ਨਿਰਮਲੁ ਮਿਟਿ ਗਏ ਆਵਣ ਜਾਣਾ ਜੀਉ ॥੩॥ | ਹੇ ਮੇਰੇ ਸਜਣ (ਹੇ ਮੇਰੇ)ਪਿਆਰੇ ਮਿਤ੍ਰ! ਸਾਧ ਦੇ ਸੰਗ ਨੇ ਇਕ ਪਲ ਵਿਚ (ਅਨੇਕਾਂ ਹੀ ਸੰਸਾਰ ਸਾਗਰ ਤੋਂ) ਤਾਰ ਲਏ ਹਨ, (ਇਉਂ ਜਿਨ੍ਹਾਂ ਦੇ) ਪਾਪ ਕੱਟ ਦਿਤੇ (ਉਹਨਾਂ ਦਾ) ਮਨ ਨਿਰਮਲ ਹੋ ਗਿਆ, ਤੇ ਜਨਮ ਮਰਣ ਮਿਟ ਗਿਆ॥੩॥ |

| | |
|---|---|
| ਦੁਇ ਕਰ ਜੋੜਿ ਇਕੁ ਬਿਨਉ ਕਰੀਜੈ ॥ ਕਰਿ ਕਿਰਪਾ ਡੁਬਦਾ ਪਥਰੁ ਲੀਜੈ ॥ ਨਾਨਕ ਕਉ ਪ੍ਰਭ ਭਏ ਕ੍ਰਿਪਾਲਾ ਪ੍ਰਭ ਨਾਨਕ ਮਨਿ ਭਾਣਾ ਜੀਉ ॥ ੪ ॥ ੨੨ ॥੨੯॥ | ਦੋਵੇਂ ਹਥ ਜੋੜਕੇ (ਪ੍ਰਭੂ ਅਗੇ) ਇਕ ਬੇਨਤੀ ਕਰੀਏ:- ਕਿਰਪਾ ਕਰਕੇ ਡੁਬਦਾ ਪੱਥਰ (ਕੱਢ) ਲਓ! (ਇਹ ਅਰਦਾਸ ਸੁਣਕੇ) ਪ੍ਰਭੂ ਜੀ ਨਾਨਕ ਉਤੇ ਕ੍ਰਿਪਾਲੂ ਹੋ ਗਏ ਤੇ ਨਾਨਕ ਦੇ ਮਨ ਨੂੰ ਪ੍ਰਭੂ ਜੀ ਪਿਆਰੇ ਲਗ ਗਏ॥੪॥੨੨॥ ੨੯॥ |

**ਵਯਾਖਯਾ**-ਸੁਗਮੰ।

**ਨਿਰੁਕ੍ਤ**-ਪਰਵਾਨਾ-ਕਬੂਲ, ਮਨਜ਼ੂਰ। ਕਰ-ਹੱਥ।

ਪਥਰੁ-ਪੱਥਰ ਤੋਂ ਭਾਵ ਆਪਣੀ ਨਿੰਮ੍ਰਤਾ ਹੈ ਕਿ ਪੱਥਰ ਵਾਂਙੂ ਸੰਸਾਰ ਵਿਚ ਅਸੀਂ ਡੁਬਣ ਵਾਲੇ ਹਾਂ, ਮਿਹਰਾਂ ਕਰਕੇ ਹਲਕਾ ਫੁੱਲ ਕਰਕੇ ਤਾਰ ਲਓ। ਨਾਮ ਦੇਕੇ ਪਾਪਾਂ ਦਾ ਭਾਰ ਕੱਟ ਸੁਟੋ ਤੇ ਉਬਾਰ ਲਓ।

## {ਮਾਝ ਮਹਲਾ ੫, ਚਉਪਦਾ-੩੦}

**ਪ੍ਰਾਕ੍ਥਨ**- ਨਾਮ ਦੀ, ਨਾਮ ਦਾਤੇ ਦੀ ਤੇ ਨਾਮੀ ਦੀ ਮਹਿਮਾ ਤੇ ਆਤਮ ਸੁਖ ਦੀ ਪ੍ਰਾਪਤੀ ਦਾ ਰੂਪ ਦੱਸਿਆ ਹੈ।

| ਮੂਲ | ਅਰਥ |
|---|---|
| ਮਾਝ ਮਹਲਾ ੫ ॥ | |
| ਅੰਮ੍ਰਿਤ ਬਾਣੀ ਹਰਿ ਹਰਿ ਤੇਰੀ ॥ ਸੁਣਿ ਸੁਣਿ ਹੋਵੈ ਪਰਮ ਗਤਿ ਮੇਰੀ॥ ਜਲਨਿ ਬੁਝੀ ਸੀਤਲੁ ਹੋਇ ਮਨੂਆ ਸਤਿਗੁਰ ਕਾ ਦਰਸਨੁ ਪਾਏ ਜੀਉ ॥੧॥ | (ਹੇ ਹਰੀ) ਤੇਰੀ 'ਹਰਿ ਹਰਿ' (ਰੂਪ) ਬਾਣੀ ਅੰਮ੍ਰਿਤ ਹੈ, (ਜਿਸ ਨੂੰ) ਸੁਣ ਸੁਣ ਕੇ ਮੇਰੀ ਪੂਰਨ ਮੁਕਤੀ ਹੁੰਦੀ ਹੈ। ਸਤਿਗੁਰ ਦਾ ਦਰਸ਼ਨ ਪਾਕੇ (ਮਨ ਦੀ) ਸੜਕਣ ਠੰਢੀ ਹੋ ਗਈ ਹੈ ਤੇ (ਇਹ ਮਨ) ਸੀਤਲ ਹੋ ਗਿਆ ਹੈ॥੧॥ |
| ਸੂਖੁ ਭਇਆ ਦੁਖੁ ਦੂਰਿ ਪਰਾਨਾ॥ ਸੰਤ ਰਸਨ ਹਰਿ ਨਾਮੁ ਵਖਾਨਾ ॥ ਜਲ ਥਲ ਨੀਰਿ ਭਰੇ ਸਰ ਸੁਭਰ ਬਿਰਥਾ ਕੋਇ ਨ ਜਾਏ ਜੀਉ ॥੨॥ | ਸੰਤ ਦੀ ਰਸਨਾ ਨੇ ਜਦ ਹਰੀ ਨਾਮ ਉਚਾਰਿਆ ਤਾਂ (ਆਤਮ) ਸੁਖ ਹੋ ਗਿਆ ਤੇ ਦੁਖ ਦੂਰ ਦੌੜ ਗਿਆ। ਜਲ ਥਲ ਤੇ ਤਲਾਉ ਜਲਾਂ ਨਾਲ ਨਕਾ ਨੱਕ ਭਰ ਰਹੇ ਹਨ, (ਜੋ ਆਵੇ ਸੋ) ਕੋਈ ਬੀ ਖਾਲੀ ਨਹੀਂ ਜਾਂਦਾ॥੨॥ |
| ਦਇਆ ਧਾਰੀ ਤਿਨਿ ਸਿਰਜਨਹਾਰੇ॥ ਜੀਅ ਜੰਤ ਸਗਲੇ ਪ੍ਰਤਿਪਾਰੇ ॥ ਮਿਹਰਵਾਨ ਕਿਰਪਾਲ ਦਇਆਲਾ ਸਗਲੇ ਤ੍ਰਿਪਤਿ ਅਘਾਏ ਜੀਉ ॥ ੩ ॥ | ਉਸ ਕਰਤਾਰ ਨੇ ਦਇਆ ਕੀਤੀ, ਜੀਅ ਜੰਤ ਸਾਰਿਆਂ ਦੀ ਪਾਲਨਾ ਕੀਤੀ, ਮਿਹਰਵਾਨ ਕ੍ਰਿਪਾਲੂ ਦਿਆਲੂ (ਤੋਂ) ਸਾਰੇ ਤ੍ਰਿਪਤ ਹੋਏ ਤੇ ਪੂਰਨ ਤਰ੍ਹਾਂ ਰੱਜੇ ਗਏ ਹਨ॥੩॥ |
| ਵਣੁ ਤ੍ਰਿਣੁ ਤ੍ਰਿਭਵਣੁ ਕੀਤੋਨੁ ਹਰਿਆ॥ ਕਰਣਹਾਰਿ ਖਿਨ ਭੀਤਰਿ ਕਰਿਆ ॥ ਗੁਰਮੁਖਿ ਨਾਨਕ ਤਿਸੈ ਅਰਾਧੇ ਮਨ ਕੀ ਆਸ ਪੁਜਾਏ ਜੀਉ ॥ ੪ ॥ ੨੩ ॥ ੩੦॥ | (ਜਿਸ ਮਿਹਰਵਾਨ ਨੇ) ਬਨ ਤੇ ਘਾਹ ਤੇ ਤਿੰਨੇ ਲੋਕ (ਸਭ ਨੂੰ) ਹਰੇ ਕਰ ਦਿਤਾ ਹੈ, (ਤੇ) ਕਰਨਹਾਰੇ ਨੇ ਇਹ ਸਭ ਕੁਛ ਖਿਨ ਵਿਚ ਕਰ ਦਿਤਾ ਹੈ। ਨਾਨਕ ਗੁਰੂ ਦੁਆਰਾ ਉਸ ਦੀ ਅਰਾਧਨਾ ਕਰ ਰਿਹਾ ਹੈ (ਜੋ) ਮਨ ਦੀਆਂ ਉਮੈਦਾਂ ਪੂਰੀਆਂ ਕਰਦਾ ਹੈ ਜੀ ॥ ੪ ॥ ੨੩ ॥ ੩੦ ॥ |

**ਵਜਾਖਜਾ**-ਸੁਗਮੰ।

**ਨਿਰੁਕ੍ਤ**- ਜਲਨਿ-ਸਾੜਾ, ਮਨ ਦੀ ਤੱਪਸ਼ ਤੇ ਬੇਚੈਨੀ।

ਸੀਤਲੁ-ਮਨ ਦੇ ਸ਼ਾਂਤਿ ਸੁਖ ਵਿਚ ਹੋਣ ਦੀ ਦਸ਼ਾ। ਰਸਨ-ਰਸਨਾ, ਜੀਭ।

ਜਲ ਥਲ ਨੀਰਿ ਭਰੇ ਸਰ ਸੁਭਰ-ਭਾਵ, ਜਲ=ਸਮੁੰਦਰ=ਗੁਰੂ। ਸਰ=ਤਲਾ=ਸੰਤ। ਥਲ=ਧਰਤੀ=ਨਾਮ ਪ੍ਰਾਪਤ ਜਗਜਾਸੂ। ਨੀਰ=ਪਾਣੀ=ਨਾਮ ਅੰਮ੍ਰਿਤ।

ਅਘਾਏ -ਨੱਕ ਤੱਕ ਰੱਜੇ, ਪੂਰਨ ਤੌਰ ਤੇ ਤ੍ਰਿਪਤ ਹੋਏ।

ਤ੍ਰਿਭਵਣੁ-ਤਿੰਨ ਲੋਕ। ਸਾਰਾ ਸੰਸਾਰ।

## {ਮਾਝ ਮਹਲਾ ੫, ਚਉਪਦਾ-੩੧}

**ਪ੍ਰਾਕ੍ਥਨ**- ਇਹ ਸ਼ਬਦ ਸਨਮੁਖ ਬੇਨਤੀ ਦਾ ਹੈ।

| ਮੂਲ | ਅਰਥ |
|---|---|
| ਮਾਝ ਮਹਲਾ ੫ ॥ | |
| ਤੂੰ ਮੇਰਾ ਪਿਤਾ ਤੂੰ ਹੈ ਮੇਰਾ ਮਾਤਾ॥ ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ ॥ ਤੂੰ ਮੇਰਾ ਰਾਖਾ ਸਭਨੀ ਥਾਈ ਤਾ ਭਉ ਕੇਹਾ ਕਾੜਾ ਜੀਉ ॥ ੧ ॥ | (ਹੇ ਵਾਹਿਗੁਰੂ!)ਤੂੰ ਮੇਰਾ ਪਿਤਾ ਹੈਂ, ਤੂੰ ਮੇਰੀ ਮਾਤਾ ਹੈਂ, ਤੂੰ ਮੇਰਾ ਸਨਬੰਧੀ ਹੈਂ, ਤੂੰ (ਹੀ) ਮੇਰਾ ਭਿਰਾਉ ਹੈਂ। ਤੂੰ ਸਭਨਾਂ ਥਾਵਾਂ ਵਿਚ ਮੇਰਾ ਰਾਖਾ ਹੈਂ ਤਦ (ਫੇਰ ਮੈਨੂੰ) ਡਰ (ਕਾਹਦਾ ਤੇ) ਝੋਰੇ ਵਾਲੀ ਚਿੰਤਾ ਕਾਹਦੀ ਹੈ॥੧॥ |
| ਤੁਮਰੀ ਕ੍ਰਿਪਾ ਤੇ ਤੁਧੁ ਪਛਾਣਾ ॥ ਤੂੰ ਮੇਰੀ ਓਟ ਤੂੰਹੈ ਮੇਰਾ ਮਾਣਾ ॥ ਤੁਝ ਬਿਨੁ ਦੂਜਾ ਅਵਰੁ ਨ ਕੋਈ ਸਭੁ ਤੇਰਾ ਖੇਲੁ ਅਖਾੜਾ ਜੀਉ ॥੨॥ | ਤੇਰੀ ਹੀ ਕਿਰਪਾ ਨਾਲ ਮੈਂ ਤੈਨੂੰ ਪਛਾਣਦਾ ਹਾਂ, ਤੂੰ ਹੀ ਮੇਰਾ ਆਸਰਾ ਹੈਂ, ਤੂੰ ਹੀ ਮੇਰਾ ਮਾਣ(ਤਾਣ) ਹੈਂ। ਤੇਰੇ ਬਿਨਾ (ਹੋਰ) ਦੂਸਰਾ ਕੋਈ ਹੈ ਨਹੀਂ, ਸਭ ਤੇਰਾ ਖੇਲ ਹੈ ਤੇ ਖੇਲ ਦਾ ਪਿੜ ਹੈ॥੨॥ |
| ਜੀਅ ਜੰਤੁ ਸਭਿ ਤੁਧੁ ਉਪਾਏ ॥ ਜਿਤੁ ਜਿਤੁ ਭਾਣਾ ਤਿਤੁ ਤਿਤੁ ਲਾਏ॥ ਸਭ ਕਿਛੁ ਕੀਤਾ ਤੇਰਾ ਹੋਵੈ ਨਾਹੀ ਕਿਛੁ ਅਸਾੜਾ ਜੀਉ ॥੩॥ | ਜੀਵ ਜੰਤੂ ਸਾਰੇ ਤੂੰ ਪੈਦਾ ਕੀਤੇ ਹਨ, ਜਿਸ ਜਿਸ ਪਾਸੇ (ਤੈਨੂੰ) ਚੰਗਾ ਲਗਾ ਹੈ ਉਸ ਉਸ (ਪਾਸੇ ਤੂੰ ਓਹ) ਲਾਏ ਹਨ।ਸਭੋ ਕੁਛ ਤੁਸਾਡਾ ਕੀਤਾ ਹੁੰਦਾ ਹੈ, ਸਾਡਾ (ਕੀਤਾ) ਕੁਛ ਨਹੀਂ (ਹੁੰਦਾ) ਹੈ ਜੀ॥੩॥ |
| ਨਾਮੁ ਧਿਆਇ ਮਹਾ ਸੁਖੁ ਪਾਇਆ॥ ਹਰਿ ਗੁਣ ਗਾਇ ਮੇਰਾ ਮਨੁ ਸੀਤਲਾਇਆ ॥ ਗੁਰਿ ਪੂਰੈ ਵਜੀ ਵਾਧਾਈ ਨਾਨਕ ਜਿਤਾ ਬਿਖਾੜਾ ਜੀਉ ॥੪॥੨੪॥੩੧॥ | (ਮੈਂ) ਨਾਮ ਧਿਆਕੇ ਵੱਡਾ ਸੁਖ ਪਾਇਆ ਹੈ, ਹਰਿ ਦੇ ਗੁਣ ਗਾਕੇ ਮੇਰਾ ਮਨ ਠੰਢਾ ਹੋ ਗਿਆ ਹੈ। ਗੁਰੂ ਪੂਰੇ ਤੋਂ ਵਧਾਈ (ਪ੍ਰਗਟ ਹੋਈ ਭਾਵ) ਮਿਲੀ ਹੈ, ਹੇ ਨਾਨਕ! ਔਖਾ ਮੈਦਾਨ ਜਿੱਤਿਆ ਗਿਆ ਹੈ॥੪॥੨੪॥੩੧॥ |

**ਵਜਾਖਜਾ**-ਤ੍ਰੈ ਅੰਕਾਂ ਵਿਚ ਸਨਮੁਖ ਅਰਦਾਸ ਕਰਕੇ ਚੌਥੇ ਵਿਚ, ਜਿਸ ਅਗੇ ਅਰਦਾਸ ਕਰ ਰਹੇ ਹਨ, ਉਸ ਦੇ ਨਾਮ ਤੇ ਸਿਫਤ ਸਲਾਹ ਦੀ ਤਾਸੀਰ ਦੱਸਦੇ ਹਨ ਤੇ ਇਸ ਵਿਚ ਪ੍ਰਾਪਤੀ ਦੇ ਤ੍ਰੈ ਅੰਗ ਦੱਸਦੇ ਹਨ: ਨਾਮ ਅਰਾਧਨ, ਹਰੀ ਗੁਣ ਗਾਇਨ, ਤੇ ਪੂਰਾ ਗੁਰੂ; ਜਿਨ੍ਹਾਂ ਕਰਕੇ ਸੰਸਾਰ ਜਿਤਿਆ ਗਿਆ।

**ਨਿਰੁਕ੍ਤ**-ਕਾੜ੍ਹਾ-ਤਪਤ ਵਾਲੀ ਚਿੰਤਾ। ਝੋਰੇ ਵਾਲੀ ਚਿੰਤਾ।

ਬਿਖਾੜਾ-{ਬਿਖਾਂਦ ਤੋਂ, ਬਿਖਾਂਦ=ਦੁਖ। ਬਿਖਮ+ਅਖਾੜਾ} ਔਖਾ ਅਖਾੜਾ, ਔਖਾ ਪਿੜ। ਕਾਮ ਕ੍ਰੋਧ ਆਦਿ ਦਾ ਅਖਾੜਾ ਜਿੱਤ ਲਿਆ ਹੈ। ਭਾਵ ਸੰਸਾਰਕ ਜੀਵਨ ਪਰਮਾਰਥਕ ਹੋ ਗਿਆ ਹੈ।

## {ਮਾਝ ਮਹਲਾ ੫, ਚਉਪਦਾ - ੩੨}

**ਪ੍ਰਾਕ੍ਰਥਨ**-ਨਾਮ ਦੁਆਰਾ ਭਗਤ ਸੁਖੀ ਹੁੰਦੇ ਹਨ। ਨਾਮ ਸਤਿਸੰਗ ਤੋਂ ਮਿਲਦਾ ਹੈ। ਸ਼ਰਧਾ ਦੀ ਲੋੜ ਹੈ। ਨਾਮ ਖ਼ੁਦੀ ਮੇਟਦਾ ਤੇ ਹਰੀ ਮੇਲਦਾ ਹੈ।

| ਮੂਲ | ਅਰਥ |
|---|---|
| ਮਾਝ ਮਹਲਾ ੫ ॥ | |
| ਜੀਅ ਪ੍ਰਾਨ ਪ੍ਰਭ ਮਨਹਿ ਅਧਾਰਾ ॥ ਭਗਤ ਜੀਵਹਿ ਗੁਣ ਗਾਇ ਅਪਾਰਾ॥ ਗੁਣ ਨਿਧਾਨੁ ਅੰਮ੍ਰਿਤੁ ਹਰਿ ਨਾਮਾ ਹਰਿ ਧਿਆਇ ਧਿਆਇ ਸੁਖੁ ਪਾਇਆ ਜੀਉ ॥੧॥ | ਪ੍ਰਭੂ ਜੀਵ ਜਿੰਦ ਤੇ ਮਨ ਦਾ ਆਸਰਾ ਹੈ, ਉਸ ਪਾਰ ਰਹਿਤ (ਪ੍ਰਭੂ) ਦੇ ਗੁਣ ਗਾ ਗਾ ਕੇ ਭਗਤ ਜੀਉਂਦੇ ਹਨ। (ਉਸ) ਹਰੀ ਦਾ ਨਾਮ ਅੰਮ੍ਰਤ ਹੈ, ਗੁਣਾਂ ਦਾ ਖ਼ਜ਼ਾਨਾ ਹੈ, (ਭਗਤਾਂ ਨੇ ਉਸ) ਹਰੀ (ਦੇ ਨਾਮ ਨੂੰ) ਅਰਾਧ ਅਰਾਧ ਕੇ ਸੁਖ ਪਾਇਆ ਹੈ ਜੀ॥੧॥ |
| ਮਨਸਾ ਧਾਰਿ ਜੋ ਘਰ ਤੇ ਆਵੈ ॥ ਸਾਧਸੰਗਿ ਜਨਮ ਮਰਣੁ ਮਿਟਾਵੈ॥ ਆਸ ਮਨੋਰਥੁ ਪੂਰਨੁ ਹੋਵੈ ਭੇਟਤ ਗੁਰ ਦਰਸਾਇਆ ਜੀਉ ॥ ੨ ॥ | ਜੋ (ਕੋਈ) ਸਤਿਸੰਗ ਵਿਚ ਘਰੋਂ ਹੀ ਸ਼ਰਧਾ ਧਾਰਕੇ ਆਉਂਦਾ ਹੈ, ਉਹ (ਅਪਣਾ) ਜਨਮ ਮਰਨ ਮਿਟਾ ਲੈਂਦਾ ਹੈ, (ਕਿਉਂਕਿ) ਗੁਰੂ ਦੇ ਮਿਲਦਿਆਂ (ਹਰੀ) ਦਿੱਸ ਪੈਂਦਾ ਹੈ ਤੇ (ਸਭੇ) ਆਸਾ ਤੇ ਮਨੋਰਥ ਪੂਰੇ ਹੋ ਜਾਂਦੇ ਹਨ॥੨॥ |
| ਅਗਮ ਅਗੋਚਰ ਕਿਛੁ ਮਿਤਿ ਨਹੀ ਜਾਨੀ ॥ ਸਾਧਿਕ ਸਿਧ ਧਿਆਵਹਿ ਗਿਆਨੀ ॥ ਖੁਦੀ ਮਿਟੀ ਚੂਕਾ ਭੋਲਾਵਾ ਗੁਰਿ ਮਨ ਹੀ ਮਹਿ ਪ੍ਰਗਟਾਇਆ ਜੀਉ ॥ ੩ ॥ | (ਉਹ ਵਾਹਿਗੁਰੂ) ਅਗੰਮ ਹੈ ਅਗੋਚਰ ਹੈ (ਜਿਸ ਦੀ ਕੀਮਤ ਕੂਤ ਦੀ) ਮਿਣਤੀ (ਕਿਸੇ ਨੇ) ਕੁਛ ਨਹੀਂ ਜਾਣੀ। (ਚਾਹੋ) ਸਾਧਨਾ ਕਰਨ ਵਾਲੇ, ਸਿਧ ਤੇ ਗਿਆਨੀ ਧਿਆ ਰਹੇ ਹਨ (ਕਿਉਂਕਿ ਸਾਧ ਸੰਗ ਵਿਚ ਸ਼ਰਧਾਲੂ ਧਿਆਉਣ ਵਾਲਿਆਂ ਦੀ) ਖ਼ੁਦੀ ਮਿਟ ਜਾਂਦੀ ਹੈ, (ਜਿਸ ਦੇ ਮਿਟਣ ਨਾਲ) ਭੁੱਲ ਭੁਲੇਵਾ ਦੂਰ ਹੋ ਜਾਂਦਾ ਹੈ (ਤੇ) ਗੁਰੂ (ਉਹਨਾਂ ਦੇ) ਮਨ ਵਿਚ ਹੀ (ਪ੍ਰਭੂ ਨੂੰ) ਪ੍ਰਗਟਾ ਦੇਂਦਾ ਹੈ॥੩॥ |
| ਅਨਦ ਮੰਗਲ ਕਲਿਆਣ ਨਿਧਾਨਾ॥ ਸੂਖ ਸਹਜ ਹਰਿ ਨਾਮੁ ਵਖਾਨਾ ॥ ਹੋਇ ਕ੍ਰਿਪਾਲੁ ਸੁਆਮੀ ਅਪਨਾ ਨਾਉ ਨਾਨਕ ਘਰ ਮਹਿ ਆਇਆ ਜੀਉ ॥ ੪ ॥ ੨੫ ॥ ੩੨ ॥ | (ਜਿਸ ਉਤੇ) ਅਪਣਾ ਮਾਲਕ ਦਿਆਲੂ ਹੋ ਜਾਂਦਾ ਹੈ ਉਸ ਦੇ ਹਿਰਦੇ ਵਿਚ, ਹੇ ਨਾਨਕ! ਨਾਮ ਆ ਜਾਂਦਾ ਹੈ, (ਸੋ) ਅਨੰਦ ਤੇ ਖੁਸ਼ੀਆਂ ਤੇ ਕਲਜਾਣ ਦਾ ਖ਼ਜ਼ਾਨਾ ਹਰੀ ਨਾਮ ਦਾ ਉਚਾਰਣ ਹੈ, ਉਹੀ ਸਹਿਜ ਸੁਖਾਂ ਦਾ ਦਾਤਾ ਹੈ ॥ ੪ ॥ ੨੫ ॥ ੩੨ ॥ |

**ਵ੍ਯਾਖ੍ਯਾ**-ਸੁਗਮੰ।

**ਨਿਰੁਕ੍ਤ**-ਘਰਿ-(ਅ) 'ਘਰਿ' ਨੂੰ ਸਿਆਰੀ ਹੋਣ ਕਰਕੇ ਇਸ ਦਾ ਅਰਥ ਘਰ ਵਿਚ ਬੀ ਹੋ ਸਕਦਾ ਹੈ। ਫੇਰ 'ਤੇ' ਦਾ ਅਰਥ 'ਤੇਰੇ' ਕਰਨਾ ਹੋਵੇਗਾ। ਤੁਕ ਦਾ ਅਰਥ ਬਣੇਗਾ: ਜੋ ਮਨਸਾ ਧਾਰਕੇ ਤੇਰੇ ਘਰ ਵਿਚ ਆਵੇਗਾ, ਉਹ ਸਾਧ ਸੰਗ ਦੁਆਰਾ ਜਨਮ ਮਿਟਾ ਲਏਗਾ।

ਭੇਟਤ ਗੁਰ ਦਰਸਾਇਆ-(ਅ) ਗੁਰੂ ਦੇ ਦਰਸ਼ਨ ਭੇਟਦਿਆਂ।

## {ਮਾਝ ਮਹਲਾ ੫, ਚਉਪਦਾ-੩੩}

**ਪ੍ਰਾਕ੍ਥਨ**- ਅਰਦਾਸ ਵਿਚ ਵਾਹਿਗੁਰੂ ਦੇ ਗੁਣ ਗਾਏ ਹਨ। ਨਾਮ ਦਾ ਫਲ ਤੇ ਨਾਮ ਸਤਿਸੰਗ ਦੁਆਰਾ ਪਰਮ ਸੁਖਦਾਈ ਹੈ।

| ਮੂਲ | ਅਰਥ |
|---|---|
| ਮਾਝ ਮਹਲਾ ੫ ॥ | |
| ਸੁਣਿ ਸੁਣਿ ਜੀਵਾ ਸੋਇ ਤੁਮਾਰੀ॥ ਤੂੰ ਪ੍ਰੀਤਮੁ ਠਾਕੁਰੁ ਅਤਿ ਭਾਰੀ ॥ ਤੁਮਰੇ ਕਰਤਬ ਤੁਮ ਹੀ ਜਾਣਹੁ ਤੁਮਰੀ ਓਟ ਗੋਪਾਲਾ ਜੀਉ ॥੧॥ | ਹੇ (ਮੇਰੇ) ਗੋਪਾਲ ਜੀਓ! (ਮੈਂ) ਤੁਸਾਂ ਦੀ ਸੋਇ ਸੁਣ ਸੁਣਕੇ ਜੀਉਂਦਾ ਹਾਂ, ਤੂੰ (ਮੇਰਾ) ਪਿਆਰਾ ਹੈਂ ਤੇ ਡਾਢਾ ਵਡਾ ਠਾਕੁਰ ਹੈਂ, ਤੁਸਾਡੇ ਕੰਮ ਤੁਸੀਂ (ਆਪ) ਹੀ ਜਾਣਦੇ ਹੋ (ਪਰ ਮੈਨੂੰ) ਆਪ ਦੀ (ਹੀ) ਓਟ (ਆਸਰਾ) ਹੈ॥੧॥ |
| ਗੁਣ ਗਾਵਤ ਮਨੁ ਹਰਿਆ ਹੋਵੈ ॥ ਕਥਾ ਸੁਣਤ ਮਲੁ ਸਗਲੀ ਖੋਵੈ ॥ ਭੇਟਤ ਸੰਗਿ ਸਾਧ ਸੰਤਨ ਕੈ ਸਦਾ ਜਪਉ ਦਇਆਲਾ ਜੀਉ ॥ ੨ ॥ | ਹੇ (ਸਦਾ) ਦਿਆਲੂ ਜੀਓ! (ਤੇਰੇ) ਗੁਣ ਗਾਉਂਦਿਆਂ ਮਨ ਤਰੋ ਤਾਜ਼ਾ ਹੋ ਜਾਂਦਾ ਹੈ, (ਤੇਰੀ) ਕਥਾ ਸੁਣਦਿਆਂ (ਮਨ) ਸਾਰੀ ਮੈਲ ਗੁਆ ਲੈਂਦਾ ਹੈ; ਸਾਧਾਂ ਤੇ ਸੰਤਾਂ ਨਾਲ ਮਿਲਦਿਆਂ (ਮੈਂ ਆਪ ਦਾ ਨਾਮ) ਸਦੀਵ ਜਪਦਾ ਹਾਂ॥੨॥ |
| ਪ੍ਰਭੁ ਅਪੁਨਾ ਸਾਸਿ ਸਾਸਿ ਸਮਾਰਉ॥ ਇਹ ਮਤਿ ਗੁਰ ਪ੍ਰਸਾਦਿ ਮਨਿ ਧਾਰਉ ॥ ਤੁਮਰੀ ਕ੍ਰਿਪਾ ਤੇ ਹੋਇ ਪ੍ਰਗਾਸਾ ਸਰਬ ਮਇਆ ਪ੍ਰਤਿਪਾਲਾ ਜੀਉ ॥ ੩ ॥ | ਅਪਣਾ ਪ੍ਰਭੂ (ਮੈਂ) ਸ੍ਵਾਸ ਸ੍ਵਾਸ ਵਿਚ ਯਾਦ ਕਰਾਂ, ਇਹ ਸਿਖ੍ਯਾ (ਮੈਂ) ਗੁਰੂ ਦੀ ਕ੍ਰਿਪਾ ਦੁਆਰਾ ਮਨ ਵਿਚ ਧਾਰਨ ਕਰੀ ਰਖਦਾ ਹਾਂ। ਹੇ (ਮਇਆ ਸਰੂਪ ਭਾਵ) ਦਇਆਲੂ! ਹੇ ਸਭ ਦੀ ਪ੍ਰਤਿਪਾਲਾ ਕਰਨ ਵਾਲੇ! (ਕਿਵੇਂ) ਤੁਸਾਡੀ ਕ੍ਰਿਪਾ ਨਾਲ (ਗਿਆਨ ਦਾ) ਚਾਨਣ (ਮੈਨੂੰ ਪ੍ਰਾਪਤ) ਹੋ ਜਾਵੇ ਜੀ॥੩॥ |
| ਸਤਿ ਸਤਿ ਸਤਿ ਪ੍ਰਭੁ ਸੋਈ ॥ ਸਦਾ ਸਦਾ ਸਦ ਆਪੇ ਹੋਈ ॥ ਚਲਿਤ ਤੁਮਾਰੇ ਪ੍ਰਗਟ ਪਿਆਰੇ ਦੇਖਿ ਨਾਨਕ ਭਏ ਨਿਹਾਲਾ ਜੀਉ ॥ ੪ ॥ ੨੬ ॥ ੩੩ ॥ | ਉਹ ਪ੍ਰਭੂ ਸਤਿ ਹੈ, ਸਤਿ ਹੈ, ਸਤਿ ਹੈ, ਓਹ ਸਦਾ ਸਦਾ ਸਦਾ ਆਪੇ ਹੀ ਹੁੰਦਾ ਹੈ। ਹੇ ਪਿਆਰੇ! ਤੁਸਾਂ ਦੇ ਚੋਜ ਕੋਈ ਗੁੱਝੇ ਛਪੇ ਨਹੀਂ ਹਨ (ਉਹਨਾਂ ਨੂੰ) ਦੇਖਕੇ ਨਾਨਕ (ਜੀ) ਪ੍ਰਸੰਨ ਹੋ ਰਹੇ ਹਨ॥੪॥੨੬॥੩੩॥ |

**ਵਯਾਖਯਾ**- ਸੁਗਮੰ। ਅੰਕ ੪ ਦਾ ਭਾਵ ਇਹ ਹੈ ਕਿ ਵਾਹਿਗੁਰੂ ਤ੍ਰੈ ਕਾਲਾਂ ਵਿਚ ਸਤਯ ਹੈ। ਓਹ ਸਦੀਵ ਕਾਲ ਆਪਣੇ ਆਪ ਤੋਂ ਆਪਣੀ ਸਦੈਵੀ ਹੋਂਦ ਵਿਚ ਕਾਇਮ ਰਹਿੰਦਾ ਹੈ।

**ਨਿਰੁਕ੍ਤ**-ਸੋਇ-ਖ਼ਬਰ।ਸ਼ੋਭਾ।　　ਸਮਾਰਉ-ਸੰਭਾਲਾਂ, ਯਾਦ ਕਰਾਂ।

ਮਇਆ-ਦਇਆ, ਕ੍ਰਿਪਾ।　　ਚਲਿਤ-{ਸੰਸ:, ਚਾਰਿਤ੍ਰੰ} ਕਰਤੱਵਯ, ਕੰਮ।

ਅਚਰਜ ਕੰਮ। ਚੋਜ।

## {ਮਾਝ ਮਹਲਾ ੫, ਚਉਪਦਾ-੩੪}

**ਪ੍ਰਾਕ੍ਥਨ**- ਐਉਂ ਜਾਪਦਾ ਹੈ ਕਿ ਇਹ ਸ਼ਬਦ ਕਿਸੇ ਔੜ ਵਿਚ ਮੀਂਹ ਪਏ ਤੇ ਸ਼ੁਕਰ ਵਿਚ ਉਚਾਰਿਆ ਗਿਆ ਹੈ, ਉਂਞ ਸ਼ਬਦ ਦਾ ਅਰਥ ਭਾਵ ਸਾਰਾ ਪਰਮਾਰਥ ਤੇ ਸਪਸ਼ਟ ਲੱਗ ਰਿਹਾ ਹੈ, ਆਤਮ ਦਾਤ ਨੂੰ ਮੀਂਹ ਦੇ ਰੂਪਕ ਵਿਚ ਵਰਣਨ ਕੀਤਾ ਹੈ।

| ਮੂਲ | ਅਰਥ |
|---|---|
| ਮਾਝ ਮਹਲਾ ੫ ॥ | |
| ਹੁਕਮੀ ਵਰਸਣ ਲਾਗੇ ਮੇਹਾ ॥ ਸਾਜਨ ਸੰਤ ਮਿਲਿ ਨਾਮੁ ਜਪੇਹਾ ॥ ਸੀਤਲ ਸਾਂਤਿ ਸਹਜ ਸੁਖੁ ਪਾਇਆ ਠਾਢਿ ਪਾਈ ਪ੍ਰਭਿ ਆਪੇ ਜੀਉ ॥੧॥ | ਹੁਕਮ ਨਾਲ ਮੀਂਹ ਵੱਸਣ ਲਗ ਪਿਆ ਹੈ, ਹੇ ਸਜਣੋਂ, ਸੰਤੋ! (ਆਓ) ਮਿਲਕੇ ਨਾਮ ਜਪੀਏ । ਸੀਤਲ, ਸ਼ਾਂਤਿ ਮਈ ਤੇ ਸਹਿਜ ਦਾ ਸੁਖ ਪ੍ਰਾਪਤ ਹੋਇਆ ਹੈ (ਇਹ) ਠੰਢ ਪ੍ਰਭੂ ਨੇ ਆਪੇ ਵਰਤਾਈ ਹੈ॥੧॥ |
| ਸਭੁ ਕਿਛੁ ਬਹੁਤੋ ਬਹੁਤੁ ਉਪਾਇਆ॥ ਕਰਿ ਕਿਰਪਾ ਪ੍ਰਭਿ ਸਗਲ ਰਜਾਇਆ॥ ਦਾਤਿ ਕਰਹੁ ਮੇਰੇ ਦਾਤਾਰਾ ਜੀਅ ਜੰਤ ਸਭਿ ਧ੍ਰਾਪੇ ਜੀਉ ॥ ੨ ॥ | ਪ੍ਰਭੂ ਨੇ ਸਭ ਕੁਛ ਬਹੁਤਾ ਹੀ ਬਹੁਤਾ ਉਪਜਾਇਆ ਹੈ ਕਿਰਪਾ ਕਰਕੇ ਸਭ ਕਿਸੇ ਨੂੰ ਰਜਾ ਦਿੱਤਾ ਸੂ। {ਅਰਦਾਸ:} ਹੇ ਮੇਰੇ ਦਾਤਾ (ਪ੍ਰਭੂ ! ਹੋਰ) ਦਾਤ ਕਰੋ ਜੋ ਸਭ ਜੀਅ ਜੰਤ (ਪੂਰਨ) ਤ੍ਰਿਪਤ ਹੋ ਜਾਵਣ॥੨॥ |
| ਸਚਾ ਸਾਹਿਬੁ ਸਚੀ ਨਾਈ ॥ ਗੁਰ ਪਰਸਾਦਿ ਤਿਸੁ ਸਦਾ ਧਿਆਈ ॥ ਜਨਮ ਮਰਣ ਭੈ ਕਾਟੇ ਮੋਹਾ ਬਿਨਸੇ ਸੋਗ ਸੰਤਾਪੇ ਜੀਉ ॥ ੩ ॥ | ਸਾਹਿਬ ਸੱਚਾ ਹੈ, ਸੱਚੀ ਉਸ ਦੀ ਵਡਿਆਈ ਹੈ, ਗੁਰੂ ਦੀ ਕ੍ਰਿਪਾ ਕਰਕੇ (ਮੈਂ) ਉਸ ਨੂੰ ਸਦਾ ਧਿਆਵਾਂ। ਜਨਮ ਮਰਣ ਦਾ ਭਉ (ਤੇ ਉਸ ਦਾ ਕਾਰਣ) ਮੋਹ ਕਟ ਦੇਵੇ, (ਤੇ ਜਨਮ ਮਰਣ ਵਿਚ ਜੋ) ਸੋਗ ਤੇ ਸੰਤਾਪ (ਹੁੰਦੇ ਹਨ) ਬਿਨਸ ਜਾਣ ਜੀ॥੩॥ |
| ਸਾਸਿ ਸਾਸਿ ਨਾਨਕੁ ਸਾਲਾਹੇ ॥ ਸਿਮਰਤ ਨਾਮੁ ਕਾਟੇ ਸਭਿ ਫਾਹੇ ॥ ਪੂਰਨ ਆਸ ਕਰੀ ਖਿਨ ਭੀਤਰਿ ਹਰਿ ਹਰਿ ਹਰਿ ਗੁਣ ਜਾਪੇ ਜੀਉ ॥ ੪ ॥ ੨੭ ॥ ੩੪ ॥ | ਨਾਨਕ (ਹੁਣ) ਸੁਾਸ ਸੁਾਸ (ਸਾਈਂ ਨੂੰ) ਸਲਾਹ ਰਿਹਾ ਹੈ, ਨਾਮ ਨੂੰ ਸਿਮਰਦਿਆਂ ਸਭੇ ਫਾਹੇ ਕੱਟੇ ਗਏ ਹਨ। (ਹਾਂ ਜਿਨ੍ਹਾਂ ਨੇ ਬੀ) 'ਹਰਿ ਹਰਿ' ਤੇ 'ਹਰੀ ਦੇ ਗੁਣ' ਜਪੇ (ਸਿਮਰੇ) ਹਨ (ਉਹਨਾਂ ਦੀ) ਆਸਾ (ਉਸ ਨੇ) ਖਿਨ ਵਿਚ ਪੂਰੀ ਕਰ ਦਿੱਤੀ ਹੈ॥੪॥੨੭॥੩੪॥ |

**ਵਜਾਖਜਾ**-ਪਰਮਾਰਥਿਕ ਭਾਵ ਇਸ ਪ੍ਰਕਾਰ ਹੈ:-

ਗੁਰੂ ਰੂਪੀ ਬਦਲ ਉਪਦੇਸ਼ ਕਰ ਰਿਹਾ ਹੈ, ਸੰਤ ਸੁਣ ਸੁਣ ਕੇ ਨਾਮ ਵਿਚ ਪ੍ਰਵਿਰਤ ਹੋ ਰਹੇ ਹਨ, ਮਨਾਂ ਨੇ ਟਿਕਾਉ, ਸ਼ਾਂਤੀ ਤੇ ਸਹਜ ਦਾ ਸੁਖ ਪਾਇਆ ਹੈ; ਦੈਵੀ ਗੁਣਾਂ ਰੂਪੀ ਅੰਨ ਆਦਿ ਬਹੁਤ ਉਪਜੇ ਹਨ, ਜਿਸ ਤੋਂ ਜੀਅ ਜੰਤ ਬੀ ਰੱਜੇ ਹਨ।

ਅਗੇ ਹੁਣ ਨਿਰਾ ਪਰਮਾਰਥਿਕ ਭਾਵ ਹੀ ਹੈ, ਯਥਾ:-

ਸਾਹਿਬ ਸੱਚਾ ਹੈ, ਵਡਿਆਈ ਸੱਚੀ ਹੈ, ਜਨਮ ਮਰਨ ਦਾ ਭੈ ਕਟੀਣਾ ਤੇ ਸੋਗ ਸੰਤਾਪ ਦਾ ਮਿਟਣਾ, ਸਾਸ ਸਾਸ ਆਰਾਧਣਾ, ਆਦਿ ਸਭ ਪਰਮਾਰਥਿਕ ਬਚਨ ਹਨ।

**ਨਿਰੁਕ੍ਤ**-ਧ੍ਰਾਪੇ-ਰੱਜੇ, ਤ੍ਰਿਪਤ ਹੋਏ। ਨਾਈ-ਵਡਿਆਈ।

## {ਮਾਝ ਮਹਲਾ ੫, ਚਉਪਦਾ-੩੫}

**ਪ੍ਰਾਕ੍ਥਨ**- ਸੰਤਾਂ ਦੇ ਇਕਤ੍ਰ ਹੋ ਕੇ ਗੁਣ ਗਾਇਨ ਦੀ ਪ੍ਰੇਰਨਾ ਹੈ ਤੇ ਪ੍ਰਭੂ ਅਗੇ ਅਰਦਾਸ ਹੈ ਕਿ ਚਰਨੀ ਲਾ ਲਓ।

| ਮੂਲ | ਅਰਥ |
|---|---|
| ਮਾਝ ਮਹਲਾ ੫ ॥ | |
| ਆਉ ਸਾਜਨ ਸੰਤ ਮੀਤ ਪਿਆਰੇ॥ ਮਿਲਿ ਗਾਵਹ ਗੁਣ ਅਗਮ ਅਪਾਰੇ॥ ਗਾਵਤ ਸੁਣਤ ਸਭੇ ਹੀ ਮੁਕਤੇ ਸੋ ਧਿਆਈਐ ਜਿਨਿ ਹਮ ਕੀਏ ਜੀਉ ॥ ੧ ॥ | ਹੇ ਸਜਣੋ, ਸੰਤੋ, ਤੇ ਪਿਆਰੇ ਮਿਤ੍ਰੋ ਆਓ, ਅਗਮ ਤੇ ਅਪਾਰੇ ਦੇ ਗੁਣ ਮਿਲਕੇ ਗਾਵੀਏ। (ਆਓ) ਜਿਸ ਨੇ ਸਾਨੂੰ (ਪੈਦਾ) ਕੀਤਾ ਹੈ (ਉਸ ਦੇ) ਗੁਣ ਗਾਵੀਏ (ਕਿਉਂਕਿ ਉਸ ਨੂੰ) ਗਾਉਣ ਵਾਲੇ (ਤੇ ਗਾਵਿਆ) ਸੁਣਨ ਵਾਲੇ ਸਾਰੇ ਹੀ ਮੁਕਤ ਹੋ ਜਾਂਦੇ ਹਨ॥੧॥ |
| ਜਨਮ ਜਨਮ ਕੇ ਕਿਲਬਿਖ ਜਾਵਹਿ ॥ ਮਨਿ ਚਿੰਦੇ ਸੇਈ ਫਲ ਪਾਵਹਿ ॥ ਸਿਮਰਿ ਸਾਹਿਬੁ ਸੋ ਸਚੁ ਸੁਆਮੀ ਰਿਜਕੁ ਸਭਸੁ ਕਉ ਦੀਏ ਜੀਉ ॥ ੨ ॥ | (ਹਾਂ), ਉਸ ਸੱਚੇ ਸੁਆਮੀ ਤੇ ਸਾਹਿਬ ਨੂੰ ਸਿਮਰੀਏ (ਜਿਸ ਨੇ) ਸਭ ਕਿਸੇ ਨੂੰ ਰਿਜ਼ਕ ਦਿਤੇ ਹਨ, (ਤਾਕਿ) ਜਨਮ ਜਨਮ ਦੇ ਪਾਪ ਦੂਰ ਹੋ ਜਾਣ, ਤੇ ਮਨ ਦੇ ਚਿਤਵੇ (ਜੋ ਹੋਣ) ਸੋਈ ਫਲ ਪਾ ਲਈਏ॥੨॥ |
| ਨਾਮੁ ਜਪਤ ਸਰਬ ਸੁਖੁ ਪਾਈਐ॥ਸਭੁ ਭਉ ਬਿਨਸੈ ਹਰਿ ਹਰਿ ਧਿਆਈਐ ॥ ਜਿਨਿ ਸੇਵਿਆ ਸੋ ਪਾਰਗਿਰਾਮੀ ਕਾਰਜ ਸਗਲੇ ਥੀਏ ਜੀਉ ॥੩॥ | (ਇਹ ਸਚ ਜਾਣੋ ਕਿ) ਨਾਮ ਜਪਦਿਆਂ ਸਾਰੇ ਸੁਖ ਪਾਈਦੇ ਹਨ, ਸਾਰਾ ਡਰ ਬਿਨਸ ਜਾਂਦਾ ਹੈ ਜੇ ਹਰਿ ਹਰਿ ਧਿਆਈਏ ਤਾਂ। ਜਿਸ ਨੇ (ਐਉਂ ਉਸ ਨੂੰ) ਸੇਵਿਆ ਹੈ ਉਹ (ਸੰਸਾਰ ਤੋਂ) ਪਾਰ ਪੈ ਗਿਆ ਹੈ (ਤੇ ਇਥੇ ਬੀ ਉਸ ਦੇ) ਸਾਰੇ ਕੰਮ ਸੰਵਰਦੇ ਰਹੇ ਹਨ॥੩॥ |
| ਆਇ ਪਇਆ ਤੇਰੀ ਸਰਣਾਈ ॥ ਜਿਉ ਭਾਵੈ ਤਿਉ ਲੈਹਿ ਮਿਲਾਈ॥ ਕਰਿ ਕਿਰਪਾ ਪ੍ਰਭੁ ਭਗਤੀ ਲਾਵਹੁ ਸਚੁ ਨਾਨਕ ਅੰਮ੍ਰਿਤੁ ਪੀਏ ਜੀਉ ॥ ੪ ॥ ੨੮ ॥੩੫॥ | {ਅਰਦਾਸ:} (ਹੇ ਅਗਮ ! ਹੇ ਅਪਾਰ !) ਤੇਰੀ ਸ਼ਰਣ ਆ ਪਿਆ ਹਾਂ, ਜਿਸ ਤਰ੍ਹਾਂ (ਤੈਨੂੰ) ਭਾਵੇ ਤਿਵੇਂ (ਮੈਨੂੰ ਅਪਣੇ ਨਾਲ) ਮੇਲ ਲੈ, ਹੇ ਪ੍ਰਭੂ ਜੀਓ! ਕਿਰਪਾ ਕਰਕੇ (ਮੈਨੂੰ ਅਪਣੀ) ਭਗਤੀ ਵਿਚ ਲਾ ਲਓ, ਜੋ ਸੱਚਾ ਅੰਮ੍ਰਿਤ (ਨਾਮ ਦਾ) ਪੀਂਦੇ ਰਹੀਏ, ਨਾਨਕ (ਸਤਿਗੁਰੂ ਜੀ ਦੀ ਅਰਦਾਸ ਹੈ, ਯਾ ਨਾਨਕ ਅੰਮ੍ਰਿਤ ਪੀਂਦਾ ਰਹੇ)॥੪॥੨੮॥੩੫॥ |

**ਵਜਾਖਜਾ**-ਸੁਗਮੰ।

**ਨਿਰੁਕ੍ਤ**-ਪਾਰਗਿਰਾਮੀ-{ਸੰਸ:, ਪਾਰਂਗਾਮਿਨ੍} ਜੋ ਪਾਰ ਜਾ ਪਵੇ। ਜੋ ਪਾਰ ਪੈ ਗਿਆ ਹੈ। ਭਾਵ ਮੁਕਤ ਹੋ ਗਿਆ ਹੈ।

## {ਮਾਝ ਮਹਲਾ ੫ ਚਉਪਦਾ-੩੬}

**ਪ੍ਰਾਕ੍ਥਨ-** ਮੀਂਹ ਵਸੇ ਤੇ ਸ਼ੁਕਰ ਗੁਜ਼ਾਰੀ ਹੈ, ਪਰ ਨਾਮ ਜਪ ਦੀ ਵਰਖਾ ਹੋਣ ਤੇ ਜੋ ਆਤਮ ਸੁਖ ਹੁੰਦਾ ਹੈ ਭਾਵ ਸਾਰਾ ਉਧਰ ਨੂੰ ਜਾਂਦਾ ਹੈ।

| ਮੂਲ | ਅਰਥ |
|---|---|
| ਮਾਝ ਮਹਲਾ ੫ ॥ | |
| ਭਏ ਕ੍ਰਿਪਾਲ ਗੋਵਿੰਦ ਗੁਸਾਈ ॥ ਮੇਘੁ ਵਰਸੈ ਸਭਨੀ ਥਾਈ ॥ ਦੀਨ ਦਇਆਲ ਸਦਾ ਕਿਰਪਾਲਾ ਠਾਢਿ ਪਾਈ ਕਰਤਾਰੇ ਜੀਉ ॥ ੧ ॥ | (ਇਹ ਜੋ) ਬੱਦਲ ਸਭਨੀ ਥਾਈਂ ਵੱਸ ਰਿਹਾ ਹੈ ਗੋਬਿੰਦ ਗੁਸਾਈਂ (=ਵਾਹਿਗੁਰੂ ਜੀ) ਕ੍ਰਿਪਾਲੂ ਹੋਏ ਹਨ। (ਉਹ) ਦੀਨਾਂ ਦਾ ਦਿਆਲੂ ਹੈ, ਸਦਾ ਹੀ ਕਿਰਪਾ ਕਰਨੇ ਵਾਲਾ ਹੈ, (ਉਸੇ) ਸਿਰਜਣ ਹਾਰ ਨੇ ਠੰਢ ਪਾਈ ਹੈ॥੧॥ |
| ਅਪੁਨੇ ਜੀਅ ਜੰਤ ਪ੍ਰਤਿਪਾਰੇ ॥ ਜੀਉ ਬਾਰਿਕ ਮਾਤਾ ਸੰਮਾਰੇ ॥ ਦੁਖ ਭੰਜਨ ਸੁਖ ਸਾਗਰ ਸੁਆਮੀ ਦੇਤ ਸਗਲ ਆਹਾਰੇ ਜੀਉ ॥ ੨ ॥ | ਅਪਣੇ (ਸਾਜੇ) ਜੀਆ ਜੰਤ ਨੂੰ (ਓਹ ਆਪ ਹੀ) ਪਾਲਦਾ ਹੈ, ਜਿਵੇਂ ਕਿ ਮਾਂ ਬੱਚੇ ਨੂੰ ਸੰਭਾਲਦੀ ਹੈ; ਦੁਖਾਂ ਦੇ ਦੂਰ ਕਰਨੇ ਵਾਲਾ ਹੈ, ਸੁਖਾਂ ਦਾ ਸਮੁੰਦਰ ਹੈ, ਉਹ ਮਾਲਕ ਸਭਨਾਂ ਨੂੰ (ਆਪ) ਭੋਜਨ ਦੇਂਦਾ ਹੈ॥੨॥ |
| ਜਲਿ ਥਲਿ ਪੂਰਿ ਰਹਿਆ ਮਿਹਰਵਾਨਾ ॥ ਸਦ ਬਲਿਹਾਰਿ ਜਾਈਐ ਕੁਰਬਾਨਾ ॥ ਰੈਣਿ ਦਿਨਸੁ ਤਿਸੁ ਸਦਾ ਧਿਆਈ ਜਿ ਖਿਨ ਮਹਿ ਸਗਲ ਉਧਾਰੇ ਜੀਉ ॥ ੩ ॥ | ਖੁਸ਼ਕੀ ਤਰੀ ਵਿਚ ਉਹ ਕ੍ਰਿਪਾਲੂ ਭਰਪੂਰ ਹੈ, ਉਸ ਤੋਂ ਸਦਾ ਸਦਕੇ ਤੇ ਵਾਰੀ ਵਾਰੀ ਜਾਣਾ ਚਾਹੀਦਾ ਹੈ (ਫਿਰ) ਜੋ ਖਿਨ ਵਿਚ ਸਭਨਾਂ ਨੂੰ ਉਧਾਰਦਾ ਹੈ ਉਸ ਨੂੰ ਦਿਨੇ ਰਾਤ੍ਰ ਸਦਾ ਹੀ ਧਿਆਈਏ॥੩॥ |
| ਰਾਖਿ ਲੀਏ ਸਗਲੇ ਪ੍ਰਭਿ ਆਪੇ ॥ ਉਤਰਿ ਗਏ ਸਭ ਸੋਗ ਸੰਤਾਪੇ ॥ ਨਾਮੁ ਜਪਤ ਮਨੁ ਤਨੁ ਹਰੀਆਵਲੁ ਪ੍ਰਭ ਨਾਨਕ ਨਦਰਿ ਨਿਹਾਰੇ ਜੀਉ ॥ ੪ ॥ ੨੯ ॥ ੩੬ ॥ | ਸਾਰੇ (ਜੀਆ ਜੰਤ) ਪ੍ਰਭੂ ਨੇ ਆਪੇ ਰੱਖ ਲਏ ਹਨ, ਸਾਰੇ ਸੋਗ ਤੇ ਸੰਤਾਪ ਦੂਰ ਹੋ ਗਏ ਹਨ, ਨਾਮ ਜਪਦਿਆਂ ਮਨ ਤਨ ਤਰੋ ਤਾਜ਼ਾ ਹੋ ਜਾਂਦਾ ਹੈ, ਜੇ, ਹੇ ਨਾਨਕ! ਪ੍ਰਭੂ ਮੇਹਰ ਦ੍ਰਿਸ਼ਟੀ ਨਾਲ ਤੱਕ ਲਵੇ ਤਾਂ॥੪॥੨੯॥੩੬॥ |

**ਵਜਾਖਜਾ**-ਸੁਗਮੰ।

**ਨਿਰੁਕ੍ਤ**-ਮੇਘੁ-ਬੱਦਲ। ਨਿਹਾਰੇ-ਤੱਕ ਲਵੇ। ਦੇਖੇ।

## {ਮਾਝ ਮਹਲਾ ੫, ਚਉਪਦਾ-੩੭}

**ਪ੍ਰਾਕ੍ਰਥਨ**-ਨਾਮ ਜਪ ਦੀਆਂ ਬਰਕਤਾਂ। ਨਾਮ ਵਿਮੁੱਖਤਾ ਦੀਆਂ ਹਾਨੀਆਂ ਵਰਣਨ ਕਰਕੇ ਅਰਦਾਸ ਕੀਤੀ ਹੈ, ਨਾਮ ਤੇ ਗੁਣ ਗਾਇਣ ਮੰਗਿਆ ਹੈ।

| ਮੂਲ | ਅਰਥ |
|---|---|
| ਮਾਝ ਮਹਲਾ ੫ ॥ | |
| ਜਿਥੈ ਨਾਮੁ ਜਪੀਐ ਪ੍ਰਭ ਪਿਆਰੇ॥ ਸੇ ਅਸਥਲ ਸੋਇਨ ਚਉਬਾਰੇ ॥ ਜਿਥੈ ਨਾਮੁ ਨ ਜਪੀਐ ਮੇਰੇ ਗੋਇਦਾ ਸੇਈ ਨਗਰ ਉਜਾੜੀ ਜੀਉ ॥੧॥ | ਜਿਥੇ ਪਿਆਰੇ ਪ੍ਰਭੂ ਦਾ ਨਾਮ ਜਪਿਆ ਜਾਂਦਾ ਹੈ ਸੋ ਅਸਥਾਨ ਸੋਨੇ ਦੇ ਚੁਬਾਰਿਆਂ (ਤੁੱਲ ਸੁਹਣੇ ਤੇ ਕੀਮਤੀ) ਹਨ, ਜਿਥੇ ਮੇਰੇ ਗੋਬਿੰਦ ਦਾ ਨਾਮ ਨਹੀਂ ਜਪਿਆ ਜਾਂਦਾ ਉਹ ਨਗਰ (ਬੀ ਹੋਵੇ ਤਾਂ ਬੀ) ਉਜਾੜ (ਤੁੱਲ ਨਿਕੰਮਾ ਤੇ ਕੁਸੋਹਣਾ) ਹੈ॥੧॥ |
| ਹਰਿ ਰੁਖੀ ਰੋਟੀ ਖਾਇ ਸਮਾਲੇ ॥ ਹਰਿ ਅੰਤਰਿ ਬਾਹਰਿ ਨਦਰਿ ਨਿਹਾਲੇ ॥ ਖਾਇ ਖਾਇ ਕਰੇ ਬਦਫੈਲੀ ਜਾਣੁ ਵਿਸੂ ਕੀ ਵਾੜੀ ਜੀਉ ॥ ੨ ॥ | (ਜੋ ਕੋਈ) ਰੁੱਖੀ ਰੋਟੀ ਖਾਕੇ ਵਾਹਿਗੁਰੂ ਨੂੰ ਯਾਦ ਰਖਦਾ ਹੈ, ਵਾਹਿਗੁਰੂ (ਉਸ ਨੂੰ) ਅੰਦਰ ਬਾਹਰ ਮਿਹਰ ਦੀ ਨਜ਼ਰ ਨਾਲ ਦੇਖਦਾ ਹੈ। (ਪਰ ਜੋ ਕੋਈ ਚੰਗੇ ਪਦਾਰਥ) ਖਾ ਖਾ ਕੇ ਬਦਫੈਲੀ ਕਰਦਾ ਹੈ ਉਸ ਨੂੰ ਜ਼ਹਿਰੀਲੇ (ਫੁੱਲਾਂ ਦੀ) ਵਾੜੀ ਸਮਝ ਲੈ॥੨॥ |
| ਸੰਤਾ ਸੇਤੀ ਰੰਗੁ ਨ ਲਾਏ ॥ ਸਾਕਤ ਸੰਗਿ ਵਿਕਰਮ ਕਮਾਏ ॥ ਦੁਲਭ ਦੇਹ ਖੋਈ ਅਗਿਆਨੀ ਜੜ ਅਪੁਣੀ ਆਪਿ ਉਪਾੜੀ ਜੀਉ ॥ ੩ ॥ | (ਜੋ) ਸੰਤਾਂ ਨਾਲ ਪ੍ਰੇਮ ਨਾ ਕਰੇ (ਤੇ) ਸਾਕਤਾਂ ਨਾਲ (ਮਿਲਕੇ) ਖੋਟੇ ਕਰਮ ਕਰੇ, ਉਸ ਅਗਿਆਨੀ ਨੇ (ਅਪਣੀ) ਦੁਰਲਭ ਦੇਹ ਗੁਆ ਲਈ ਹੈ ਤੇ ਅਪਣੀ ਜੜ੍ਹ ਆਪ ਹੀ ਪੱਟ ਲਈ ਹੈ॥੩॥ |
| ਤੇਰੀ ਸਰਣਿ ਮੇਰੇ ਦੀਨ ਦਇਆਲਾ॥ ਸੁਖ ਸਾਗਰ ਮੇਰੇ ਗੁਰ ਗੋਪਾਲਾ ॥ ਕਰਿ ਕਿਰਪਾ ਨਾਨਕੁ ਗੁਣ ਗਾਵੈ ਰਾਖਹੁ ਸਰਮ ਅਸਾੜੀ ਜੀਉ ॥ ੪ ॥ ੩੦ ॥ ੩੭ ॥ | {ਅਰਦਾਸ:} ਹੇ ਮੇਰੇ ਦੀਨਾ ਤੇ ਦਇਆਲ! (ਮੈਂ) ਤੇਰੀ ਸ਼ਰਣ (ਪਿਆ) ਹਾਂ, ਹੇ ਮੇਰੇ ਸੁਖ ਸਾਗਰ, ਹੇ (ਮੇਰੇ) ਗੁਰੂ! ਹੇ (ਮੇਰੇ) ਗੋਪਾਲ! ਕਿਰਪਾ ਕਰ ਜੋ ਨਾਨਕ (ਤੇਰੇ) ਗੁਣ ਗਾਵੇ ਸਾਡੀ (ਸ਼ਰਣ ਪਿਆਂ ਦੀ) ਲਾਜ ਰਖ ਲਵੋ (ਭਾਵ ਸਾਨੂੰ ਤਾਰ ਲਵੋ)॥੪॥੩੦॥੩੭॥ |

**ਵਜਾਖਜਾ**-ਸੁਗਮੰ।

**ਨਿਰੁਕ੍ਤ**-ਅਸਥਲ-{ਸੰਸ:, ਸਥਲੰ} ਅਸਥਾਨ। ਦੁਤ ਅਖਰ ਸ਼ੁਰੂ ਵਿਚ ਹੋਵੇ ਤਾਂ ਪੰਜਾਬੀ ਲਹਿਜਾ ਉਸ ਦੇ ਮੁਹਰੇ ਇਕ ਸ੍ਵਰ ਅੱਖਰ ਲਾ ਲੈਂਦਾ ਹੈ, ਜੀਕੂੰ ਸਿਥਰ-ਅਸਥਿਰ। ਇਸੀ ਤਰ੍ਹਾਂ ਸਥਲ-ਅਸਥਲ। (ਅ) ਅ+ਸਥਲ=ਜੋ ਚੰਗਾ ਨਾ ਹੋਵੇ ਥਾਂ, ਉਜਾੜ ਥਾਂ; ਮਾੜਾ ਥਾਂ। ਜੇ ਉਹ ਥਾਂ ਮਾੜਾ ਬੀ ਹੈ ਤਾਂ ਬੀ ਸੋਹੰਦਾ ਹੋ ਜਾਏਗਾ।

ਗੋਇਦਾ- ਗੋਬਿੰਦ ਨੂੰ ਪੰਜਾਬੀ ਲਹਿਜੇ ਵਿਚ ਗੋਇੰਦਾ ਬੀ ਉਚਾਰਦੇ ਹਨ।

ਅੰਤਰਿ ਬਾਹਰਿ ਨਦਰਿ ਨਿਹਾਲੇ-ਭਾਵ ਘਰ ਬਾਹਰ ਯਾ ਦੇਸ਼ ਪਰਦੇਸ਼ ਫਿਰਦੇ ਨੂੰ ਮੇਹਰ ਨਾਲ ਤੱਕਦਾ ਹੈ।

ਬਦਫੈਲੀ-{ਫਾ:, ਬਦ+ਅ਼:,ਫਿਅਲ=ਮੰਦਾ ਕਰਮ} ਬਦਫੈਲੀ, ਮੰਦੀ ਕਰਨੀ। ਪਾਪ।

ਸਾਕਤ-{ਸ਼ਾਕ੍ਤਕ=ਸ਼ਕਤੀ ਦਾ ਉਪਾਸ਼ਕ} ਮਾਇਆ ਪ੍ਰੇਮੀ ਮੰਦ ਕਰਮੀ ਨੂੰ ਬੀ ਕਹਿ ਲੈਂਦੇ ਹਨ। ਦੁਲਭ ਦੇਹ-ਭਾਵ ਮਨੁੱਖਾ ਜਨਮ।

## {ਮਾਝ ਮਹਲਾ ੫, ਚਉਪਦਾ -੩੮}

**ਪ੍ਰਾਕਥਨ**- ਪ੍ਰਭੂ ਦੇ ਨਾਲ ਮਿਲ ਪੈਣ ਦੀ ਪਹਿਲੀ ਸ਼ਰਤ ਵਾਹਿਗੁਰੂ ਜੀ ਦਾ ਧਜਾਨ ਅੰਦਰ ਵਸਾਉਣਾ ਤੇ ਸਿਮਰ ਸਿਮਰ ਕੇ ਤੇ ਗੁਣ ਗਾ ਗਾ ਕੇ ਸਦੈਵੀ ਰੰਗ ਰੱਤੜੇ ਹੋ ਜਾਣਾ ਹੈ।

| ਮੂਲ | ਅਰਥ |
|---|---|
| **ਮਾਝ ਮਹਲਾ ੫ ॥** | |
| **ਚਰਣ ਠਾਕੁਰ ਕੇ ਰਿਦੈ ਸਮਾਣੇ ॥ ਕਲਿ ਕਲੇਸ ਸਭ ਦੂਰਿ ਪਇਆਣੇ॥ ਸਾਂਤਿ ਸੂਖ ਸਹਜ ਧੁਨਿ ਉਪਜੀ ਸਾਧੂ ਸੰਗਿ ਨਿਵਾਸਾ ਜੀਉ ॥ ੧ ॥** | (ਜਦ) ਠਾਕੁਰ ਦੇ ਚਰਣ (ਮੇਰੇ) ਹਿਰਦੇ ਵਿਚ ਸਮਾ ਗਏ ਕਲਪਣਾ ਤੇ ਕਲੇਸ਼ ਸਾਰੇ ਦੂਰ ਚਲੇ ਗਏ, (ਅੰਦਰ) ਸ਼ਾਂਤੀ ਸੁਖ ਤੇ ਸਹਿਜ ਦੀ ਧੁਨੀ ਉਪਜ ਪਈ ਤੇ ਸਾਧੂ ਦੀ ਸੰਗਤ ਵਿਚ ਨਿਵਾਸ ਹੋ ਗਿਆ॥੧॥ |
| **ਲਾਗੀ ਪ੍ਰੀਤਿ ਨ ਤੂਟੈ ਮੂਲੇ ॥ ਹਰਿ ਅੰਤਰਿ ਬਾਹਰਿ ਰਹਿਆ ਭਰਪੂਰੇ॥ ਸਿਮਰਿ ਸਿਮਰਿ ਸਿਮਰਿ ਗੁਣ ਗਾਵਾ ਕਾਟੀ ਜਮ ਕੀ ਫਾਸਾ ਜੀਉ ॥ ੨ ॥** | ਪ੍ਰੀਤ ਲਗੀ ਹੋਈ ਮੂਲੋਂ ਨਹੀਂ ਤੁੱਟਦੀ, ਵਾਹਿਗੁਰੂ (ਪ੍ਰੀਤਮ) ਅੰਦਰ ਬਾਹਰ ਭਰਪੂਰ ਹੋ ਰਿਹਾ ਹੈ, (ਉਸ ਨੂੰ) ਯਾਦ ਕਰ ਕਰਕੇ (ਉਸ ਦੇ) ਗੁਣ ਗਾਉਂਦਾ ਹਾਂ (ਇਸ ਤਰ੍ਹਾਂ) ਜਮ ਦੀ ਫਾਹੀ ਕੱਟ ਲਈਦੀ ਹੈ॥੨॥ |
| **ਅੰਮ੍ਰਿਤੁ ਵਰਖੈ ਅਨਹਦ ਬਾਣੀ ॥ ਮਨ ਤਨ ਅੰਤਰਿ ਸਾਂਤਿ ਸਮਾਣੀ॥ ਤ੍ਰਿਪਤਿ ਅਘਾਇ ਰਹੇ ਜਨ ਤੇਰੇ ਸਤਿਗੁਰਿ ਕੀਆ ਦਿਲਾਸਾ ਜੀਉ ॥ ੩ ॥** | ਅਨਹਦ ਬਾਣੀ ਦਾ ਅੰਮ੍ਰਿਤ ਵਰਸ ਰਿਹਾ ਹੈ, ਇਸ ਕਰਕੇ ਮਨ ਤੇ ਤਨ ਦੇ ਅੰਦਰ ਸ਼ਾਂਤੀ ਸਮਾ ਰਹੀ ਹੈ। (ਹੇ ਹਰੀ) ਤੇਰੇ ਦਾਸ ਰੱਜ ਰਹੇ ਤੇ ਪੂਰਨ ਤਰਾਂ ਤ੍ਰਿਪਤ ਹੋ ਰਹੇ ਹਨ। ਸਤਿਗੁਰ ਨੇ ਦਿਲ ਨੂੰ ਆਸਰਾ ਦਿਤਾ ਹੈ॥੩॥ |
| **ਜਿਸ ਕਾ ਸਾ ਤਿਸ ਤੇ ਫਲੁ ਪਾਇਆ॥ ਕਰਿ ਕਿਰਪਾ ਪ੍ਰਭ ਸੰਗਿ ਮਿਲਾਇਆ ॥ ਆਵਣ ਜਾਣ ਰਹੇ ਵਡਭਾਗੀ ਨਾਨਕ ਪੂਰਨ ਆਸਾ ਜੀਉ ॥ ੪ ॥ ੩੧ ॥੩੮॥** | ਜਿਸ ਦਾ ਮੈਂ (ਧੁਰ ਤੋਂ ਅਪਣਾ) ਸਾਂ ਉਸ ਤੋਂ ਫਲ ਪਾਇਆ ਹੈ। (ਉਸ ਨੇ) ਕਿਰਪਾ ਕਰਕੇ ਪ੍ਰਭੂ ਨਾਲ ਮਿਲਾ ਦਿੱਤਾ ਹੈ। ਵਡੇ ਭਾਗਾਂ ਕਰਕੇ ਆਉਣਾ ਜਾਣਾ (ਹੁਣ) ਰਹਿ ਚੁਕਾ ਹੈ, ਨਾਨਕ ਦੀ (ਸਰਬ) ਆਸਾ ਪੂਰਨ ਹੋ ਗਈ ਹੈ॥੪॥ |

**ਵਜਾਖਜਾ**-ਪਹਿਲੇ ਦੋ ਅੰਕਾਂ ਵਿਚ ਠਾਕੁਰ ਦੇ ਚਰਣ ਹਿਰਦੇ ਵਿਚ ਵਸਾਉਣੇ ਅਰਥਾਤ ਧਿਆਨ ਨੂੰ ਵਾਹਿਗੁਰੂ ਪਰਾਇਣ ਰੱਖਣਾ ਤੇ ਨਾਮ ਸਿਮਰਨਾ ਸਿਖਲਾਇਆ ਹੈ। ਇਨ੍ਹਾਂ ਦਾਤਾਂ ਦੀ ਪ੍ਰਾਪਤੀ ਲਈ ਸਾਧੂ ਦੇ ਸੰਗ ਦੀ ਸੁਮਤੀ ਦਿਤੀ, ਇਉਂ ਵਾਹਿਗੁਰੂ ਦੀ ਹਜ਼ੂਰੀ ਪ੍ਰਾਪਤ ਹੋ ਜਾਏਗੀ,

ਇਸ ਦਾ ਅੰਤ੍ਰੀਵ ਫਲ ਪ੍ਰੇਮ ਦੀ ਪ੍ਰਪੱਕਤਾ ਤੇ ਪਰਲੋਕ ਦਾ ਫਲ ਜਮ ਤੋਂ ਖਲਾਸੀ ਦੱਸਿਆ ਹੈ। ਜੀਵਤ ਅਵਸਥਾ ਕੀ ਹੋਵੇਗੀ? ਇਹ ਅੰਕ ੩ ਤੇ ੪ ਵਿਚ ਦੱਸੀ ਹੈ:- (੧) ਨਾਮ ਦੀ ਲਗਾਤਾਰ ਧੁਨਿ ਅੰਦਰ ਅੰਮ੍ਰਿਤ ਵਾਕੂ ਰਸਮਯ ਹੋ ਜਾਏਗੀ। (੨) ਸ਼ਾਂਤੀ ਪ੍ਰਾਪਤ ਹੋ ਜਾਏਗੀ, ਤ੍ਰਿਪਤੀ ਪ੍ਰਾਪਤ ਹੋ ਜਾਏਗੀ ਤੇ (੩) ਪ੍ਰਭੂ ਦਾ ਮਿਲਾਪ ਹੋ ਜਾਏਗਾ।

**ਨਿਰੁਕ**-ਕਲਿ ਕਲੇਸ-ਕਲਪਣਾ ਯਾ ਕਲਹਾ ਤੇ ਕਲੇਸ਼। (ਅ) ਕਲਜੁਗ ਦੇ ਕਲੇਸ਼।

ਪਇਆਣੇ-{ਹਿੰਦੀ} ਚਲੇ ਗਏ। ਸਹਜ ਧੁਨਿ-ਸਹਜ ਅਵਸਥਾ ਦੀ ਲਗਾਤਾਰ ਹਾਲਤ ਜੋ ਧੁਨੀ ਵਾਕੂ ਲਗਾਤਾਰ ਹੁੰਦੀ ਹੈ।

(ਅ)ਧੁਨਿ ਤੋਂ ਭਾਵ ਦਸਮ ਦੁਆਰ ਦੀ ਧੁਨ ਤੋਂ ਬੀ ਲੈਂਦੇ ਹਨ।

ਅਨਹਦ ਬਾਣੀ-ਅਨਾਹਦ ਸ਼ਬਦ ਜੋ ਦਸਮ ਦੁਆਰ ਵਿਚ ਹੁੰਦਾ ਹੈ ਦੇਖੋ ਪਿਛੇ ਪੰਨਾ ੨੯੯।

ਦਿਲਾਸਾ-ਤਸੱਲੀ, ਧੀਰਜ, ਦਿਲ ਨੂੰ ਆਸਰਾ।

## {ਮਾਝ ਮਹਲਾ ੫, ਚਉਪਦਾ-੩੯}

**ਪ੍ਰਾਕ੍ਰਥਨ**- ਇਹ ਸ਼ਬਦ ਬੀ ਮੀਂਹ ਦੇ ਸ਼ੁਕਰਾਨੇ ਦਾ ਸਹੀ ਹੁੰਦਾ ਹੈ। ਮੀਂਹ ਜਾਪਦਾ ਹੈ ਕਿ ਔੜ ਮਗਰੋਂ ਗੁਰੂ ਜੀ ਦੀ ਅਰਦਾਸ ਕਰਨੇ ਤੇ ਪਿਆ ਹੈ।

| ਮੂਲ | ਅਰਥ |
|---|---|
| ਮਾਝ ਮਹਲਾ ੫ ॥ | |
| ਮੀਹੁ ਪਇਆ ਪਰਮੇਸਰਿ ਪਾਇਆ॥ ਜੀਅ ਜੰਤ ਸਭਿ ਸੁਖੀ ਵਸਾਇਆ ॥ ਗਇਆ ਕਲੇਸੁ ਭਇਆ ਸੁਖੁ ਸਾਚਾ ਹਰਿ ਹਰਿ ਨਾਮੁ ਸਮਾਲੀ ਜੀਉ ॥ ੧ ॥ | ਮੀਂਹ ਵਸ ਪਿਆ ਹੈ, ਪਰਮੇਸ਼ਰ ਨੇ ਵਸਾਇਆ ਹੈ, (ਉਸ ਨੇ) ਸਾਰੇ ਜੀਆ ਜੰਤ ਨੂੰ ਸੁਖੀ ਵਸਾ ਦਿੱਤਾ ਹੈ, ਕਲੇਸ਼ ਦੂਰ ਹੋ ਗਿਆ ਹੈ, ਸੱਚਾ ਸੁਖ ਹੋ ਗਿਆ ਹੈ, ਸੋ (ਉਸ ਦਾਤੇ ਦਾ) ਹਰਿ ਹਰਿ ਨਾਮ (ਸਦਾ) ਸਮ੍ਹਾਲੀਏ॥੧॥ |
| ਜਿਸ ਕੇ ਸੇ ਤਿਨ ਹੀ ਪ੍ਰਤਿਪਾਰੇ ॥ ਪਾਰਬ੍ਰਹਮ ਪ੍ਰਭ ਭਏ ਰਖਵਾਰੇ ॥ ਸੁਣੀ ਬੇਨੰਤੀ ਠਾਕੁਰਿ ਮੇਰੈ ਪੂਰਨ ਹੋਈ ਘਾਲੀ ਜੀਉ ॥ ੨ ॥ | ਪਾਰਬ੍ਰਹਮ ਪ੍ਰਭੂ ਜੀ (ਆਪ ਜੀਅ ਜੰਤ ਸਭ ਦੇ) ਰਖਵਾਲੇ ਹੋਏ ਹਨ, (ਹਾਂ) ਜਿਸ (ਪ੍ਰਭੂ) ਦੇ (ਉਹ) ਸਨ ਉਸੇ ਨੇ ਹੀ ਪ੍ਰਤਿਪਾਲਾ ਕੀਤੀ ਹੈ। ਮੇਰੇ ਠਾਕੁਰ ਨੇ (ਮੇਰੀ) ਬੇਨਤੀ ਸੁਣ ਲਈ, ਸਾਰੀ ਘਾਲ ਸਿਰੇ ਚੜ੍ਹ ਗਈ ਹੈ॥੨॥ |
| ਸਰਬ ਜੀਆ ਕਉ ਦੇਵਣਹਾਰਾ ॥ ਗੁਰ ਪਰਸਾਦੀ ਨਦਰਿ ਨਿਹਾਰਾ ॥ ਜਲ ਥਲ ਮਹੀਅਲ ਸਭਿ ਤ੍ਰਿਪਤਾਣੇ ਸਾਧੂ ਚਰਨ ਪਖਾਲੀ ਜੀਉ ॥ ੩ ॥ | (ਉਹ ਪ੍ਰਭੂ) ਸਭ ਜੀਆਂ ਦਾ ਦਾਤਾਰ ਹੈ, ਗੁਰੂ ਦੀ ਕ੍ਰਿਪਾ ਨਾਲ (ਉਸ ਨੇ) ਮਿਹਰ ਦੀ ਦ੍ਰਿਸ਼ਟੀ ਨਾਲ ਦੇਖਿਆ ਹੈ, ਜਲ, ਥਲ ਤੇ ਵਿਚਕਾਰਲਾ ਥਾਂ (ਵਾਯੂ ਮੰਡਲ) ਸਭ ਤ੍ਰਿਪਤ ਹੋ ਗਏ ਹਨ, (ਜਿਸ ਸਾਧੂ ਦੀ ਕ੍ਰਿਪਾ ਨਾਲ ਇਹ ਕੁਛ ਹੋਇਆ ਹੈ ਉਸ) ਸਾਧੂ (ਗੁਰੂ) ਦੇ ਚਰਨ ਧੋਈਏ ਜੀ॥੩॥ |
| ਮਨ ਕੀ ਇਛ ਪੁਜਾਵਣਹਾਰਾ ॥ ਸਦਾ ਸਦਾ ਜਾਈ ਬਲਿਹਾਰਾ ॥ | (ਉਹ ਪ੍ਰਭੂ) ਮਨ ਦੀ ਇਛਜਾ ਪੂਰਨ ਕਰਨੇ ਵਾਲਾ ਹੈ, (ਉਸ ਤੋਂ ਮੈਂ) ਸਦਾ ਸਦਾ ਬਲਿਹਾਰ ਜਾਂਦਾ ਰਹਾਂ। ਹੇ ਨਾਨਕ! |

| | |
|---|---|
| **ਨਾਨਕ ਦਾਨੁ ਕੀਆ ਦੁਖ ਭੰਜਨਿ ਰਤੇ ਰੰਗਿ ਰਸਾਲੀ ਜੀਉ ॥ ੪ ॥ ੩੨ ॥ ੩੯ ॥** | ਦੁਖ ਕੱਟਣ ਵਾਲੇ (ਪ੍ਰਭੂ) ਨੇ ਦਾਨ ਕੀਤਾ ਹੈ (ਇਹ ਜੋ ਮੀਂਹ ਪਿਆ ਹੈ, ਇਸ ਲਈ ਉਸ) ਰਸ ਰੂਪ ਵਾਹਿਗੁਰੂ ਵਿਚ ਪ੍ਰੇਮ ਮਗਨ ਹੋ ਗਏ ਹਾਂ॥੪॥੩੨॥੩੯॥ |

**ਵਜਾਖਜਾ**-ਜਾਪਦਾ ਹੈ ਕਿ ਔੜ ਲਗੀ ਹੈ, ਸਤਿਗੁਰ ਨੇ ਅਰਦਾਸ ਕੀਤੀ ਹੈ, ਮੀਂਹ ਪੈ ਗਿਆ ਹੈ ਤੇ ਉਸ ਦਾ ਸ਼ੁਕਰਾਨਾ ਇਸ ਸ਼ਬਦ ਵਿਚ ਹੈ। ਪਰੰਤੂ ਇਸ ਦਾ ਪਰਮਾਰਥਿਕ ਅਰਥ ਭਾਵ ਬੀ ਲੈਂਦੇ ਹਨ। ਯਥਾ:-

ਗੁਰੂ ਰੂਪ ਬੱਦਲ ਦੇ ਉਪਦੇਸ਼ ਦਾ ਮੀਂਹ ਪਿਆ ਹੈ, ਜਿਸ ਤੋਂ ਪ੍ਰਭਾਵਿਤ ਹੋ ਨਾਮ ਜਪ ਰਹੇ ਹਾਂ। ਮਨ ਦੇ ਕਲੇਸ਼ ਦੂਰ ਹੋ ਗਏ ਹਨ। ਸਾਰੇ ਸੁਣਨ ਵਾਲੇ ਤ੍ਰਿਪਤ ਹੋਏ ਹਨ, ਤਾਂਤੇ ਉਸ ਸਾਧੂ ਗੁਰੂ ਦੀ ਸੇਵਾ ਕਰੀਏ, ਜਿਸ ਨੇ ਰਸਾਲ ਪ੍ਰਭੂ ਦੇ ਪ੍ਰੇਮ ਵਿਚ ਰਸੀਏ ਕਰ ਦਿਤਾ ਹੈ।

**ਨਿਰੁਕ**-ਘਾਲੀ -ਘਾਲ। ਪਦਾਂਤ ਮੇਲਣ ਲਈ ਘਾਲ ਦਾ ਘਾਲੀ ਬਣਾਇਆ ਹੈ।

ਪਖਾਲੀ - ਮੈਂ ਧੋਵਾਂ। ਭਾਵ ਹੈ ਧੋਵੀਏ।

ਦੁਖ ਭੰਜਨਿ-ਦੁਖ ਤੋੜਨ ਵਾਲੇ ਨੇ।

## {ਮਾਝ ਮਹਲਾ ੫, ਚਉਪਦਾ-੪੦}

**ਪ੍ਰਾਕ੍ਥਨ**-ਸਾਰਾ ਕੁਛ ਦਾਤ ਹੈ ਤੇ ਵਪਾਰ ਕਰਨ ਲਈ ਮਿਲੀ ਹੈ; ਤੇ ਵਪਾਰ ਹੈ 'ਨਾਮ ਆਰਾਧਨ'।

| ਮੂਲ | ਅਰਥ |
|---|---|
| ਮਾਝ ਮਹਲਾ ੫ ॥ | |
| **ਮਨੁ ਤਨੁ ਤੇਰਾ ਧਨੁ ਭੀ ਤੇਰਾ ॥ ਤੂੰ ਠਾਕੁਰੁ ਸੁਆਮੀ ਪ੍ਰਭੁ ਮੇਰਾ ॥ ਜੀਉ ਪਿੰਡੁ ਸਭੁ ਰਾਸਿ ਤੁਮਾਰੀ ਤੇਰਾ ਜੋਰੁ ਗੋਪਾਲਾ ਜੀਉ ॥ ੧ ॥** | ਹੇ ਗੁਪਾਲ (=ਵਾਹਿਗੁਰੂ) ਜੀਓ! ਤੂੰ (ਹੀ) ਮੇਰਾ ਠਾਕੁਰ ਹੈਂ, ਮਾਲਕ ਹੈਂ, ਪ੍ਰਭੂ ਹੈਂ (ਮੇਰਾ) ਮਨ (ਤੇ ) ਤਨ (ਬੀ) ਤੇਰਾ ਦਿਤਾ ਹੋਇਆ ਹੈ, ਧਨ ਭੀ ਤੇਰੀ (ਹੀ ਦਾਤ) ਹੈ; (ਗਲ ਕੀਹ) ਜਿੰਦ ਤੇ ਸਰੀਰ ਸਭੋ (ਕੁਛ) ਤੇਰੀ (ਪਾਕੇ ਦਿਤੀ ਹੋਈ ਮਾਨੋ) ਰਾਸ ਹੈ, ਤੇਰਾ ਹੀ ਤਾਣ ਹੈ, (ਜਿਸ ਨਾਲ ਅਸਾਂ ਹਰੀ ਨਾਮ ਦਾ ਵਪਾਰ ਕਰਨਾ ਹੈ।)॥੧॥ |
| **ਸਦਾ ਸਦਾ ਤੂੰ ਹੈ ਸੁਖਦਾਈ ॥ ਨਿਵਿ ਨਿਵਿ ਲਾਗਾ ਤੇਰੀ ਪਾਈ ॥ ਕਾਰ ਕਮਾਵਾ ਜੇ ਤੁਧੁ ਭਾਵਾ ਜਾ ਤੂੰ ਦੇਹਿ ਦਇਆਲਾ ਜੀਉ ॥ ੨ ॥** | ਹੇ ਦਿਆਲੂ ਜੀਓ! ਸਦਾ ਤੋਂ ਸਦਾ ਲਈ ਤੂੰ ਹੀ ਸੁਖ ਦੇਣ ਵਾਲਾ ਹੈ, ਮੈਂ ਨਿਉਂ ਨਿਉਂ ਕੇ ਤੇਰੇ ਚਰਨੀਂ ਲਗ ਰਿਹਾ ਹਾਂ। (ਮੈਂ) ਕੰਮ (ਬੀ) ਕਰ ਰਿਹਾ ਹਾਂ ਜੋ (ਕਿਵੇਂ) ਤੈਨੂੰ (ਹੋਰ) ਭਾ ਜਾਵਾਂ (ਪਰ ਇਸ ਮਤਲਬ ਲਈ ਮੈਂ ਕਾਰ ਉਹ ਕਰਾਂ) ਜੇਹੜੀ ਤੂੰ ਮੈਨੂੰ (ਆਪ) ਦੇਵੇਂ॥੨॥ |
| **ਪ੍ਰਭ ਤੁਮ ਤੇ ਲਹਣਾ ਤੂੰ ਮੇਰਾ ਗਹਣਾ॥ ਜੋ ਤੂੰ ਦੇਹਿ ਸੋਈ ਸੁਖੁ ਸਹਣਾ ॥ ਜਿਥੈ ਰਖਹਿ ਬੈਕੁੰਠੁ ਤਿਥਾਈ ਤੂੰ ਸਭਨਾ ਕੇ ਪ੍ਰਤਿਪਾਲਾ ਜੀਉ ॥ ੩ ॥** | ਹੇ ਪ੍ਰਭੂ! ਤੇਰੇ ਤੋਂ ਹੀ (ਮੈਂ) ਲੈਣਾ ਹੈ, ਤੂੰ ਹੀ ਮੇਰਾ ਗਹਿਣਾ ਹੈਂ, ਜੋ ਤੂੰ ਦੇਵੇਂ ਉਹੋ ਸੁਖ (ਹੈ ਤੇ ਉਹੋ ਅਸਾਂ) ਸਹਿਣਾ (ਮਾਣਨਾ) ਹੈ, ਜਿੱਥੇ ਰਖੇਂ ਉਹੀ ਬੈਕੁੰਠ ਹੈ, ਤੂੰ ਸਭ ਦੀ ਪਾਲਣਾ ਕਰਨੇ ਵਾਲਾ ਹੈਂ ਜੀਉ॥੩॥ |

**ਸਿਮਰਿ ਸਿਮਰਿ ਨਾਨਕ ਸੁਖੁ ਪਾਇਆ ॥ ਆਠ ਪਹਰ ਤੇਰੇ ਗੁਣ ਗਾਇਆ ॥ ਸਗਲ ਮਨੋਰਥ ਪੂਰਨ ਹੋਏ ਕਦੇ ਨ ਹੋਇ ਦੁਖਾਲਾ ਜੀਉ ॥੪॥੩੩॥੪੦॥**

(ਤੇਰਾ ਨਾਮ) ਸਿਮਰ ਸਿਮਰ ਕੇ ਨਾਨਕ ਨੇ ਸੁਖ ਪਾਇਆ ਹੈ ਅਠ ਪਹਰ ਤੇਰੇ ਗੁਣ ਗਾਏ ਹਨ, ਸਾਰੇ ਮਨ ਦੇ ਇਛੇ ਪੂਰਨ ਹੋਏ ਹਨ, (ਹੁਣ) ਕਦੇ ਦੁਖੀਏ ਨਹੀਂ ਹੋਈਦਾ ॥੪॥੩੩॥੪੦॥

**ਵਯਾਖਯਾ**-ਸਰੀਰ, ਮਨ, ਤਨ, ਜਿੰਦ, ਧਨ, ਸੁਖ, ਸਭ ਦਾਤ ਹੈ ਤੇ ਪ੍ਰਯੋਜਨ ਹੈ ਨਾਮ ਸਿਮਰਨ। ਇਹ ਦਾਤ ਨਾਮ ਜਪਕੇ ਆਤਮ ਸਰੂਪ ਹੋ ਜਾਣਾ ਹੈ।

**ਨਿਰੁਕ੍ਤ**-ਮਨੁ ਤਨੁ ਤੇਰਾ ... -ਭਾਵ ਇਹ ਸਰੀਰ ਤੇ ਜੀਵ ਤੇਰੀ ਪਾਕੇ ਦਿਤੀ ਹੋਈ ਰਾਸ ਹੈ, ਜਿਸ ਨਾਲ ਕਿ ਮੈਂ ਨਾਮ ਦਾ ਵਪਾਰ ਕਰ ਰਿਹਾ ਹਾਂ।

(ਅ) ਜੀਉ ਬੀ ਤੇਰਾ, ਸਰੀਰ ਬੀ ਤੇਰਾ, ਸੁਆਸਾਂ ਰੂਪੀ ਰਾਸ ਬੀ ਤੇਰੀ। ਵਪਾਰ ਕਰਨੇ ਦਾ ਬਲ ਬੀ ਤੇਰਾ।

ਕਾਰ ਕਮਾਵਾ ਜੇ....-(ਅ) ਜਦੋਂ ਤੂੰ (ਕੋਈ ਕੰਮ) ਦੇਵੇਂ ਉਹ ਕੰਮ ਮੈਂ ਕਰਾਂ ਜੋ ਤੈਨੂੰ ਭਾ ਜਾਵਾਂ।

ਲਹਣਾ, ਗਹਣਾ-ਜੇ ਮੈਂ ਕੁਛ ਲਹਿਣਾ ਹੈ ਤਾਂ ਤੂੰ ਹੀ ਮੇਰੀ ਜਮ੍ਹਾਂ ਦੀ ਰਕਮ ਹੈਂ, ਜੇ ਮੈਂ ਕੋਈ ਗਹਿਣਾ ਰਖਕੇ ਰਕਮ ਲਈ ਹੈ ਭਾਵ ਦੇਣਾ ਹੈ ਤਾਂ ਮੇਰਾ ਗਹਿਣਾ ਬੀ ਤੂੰ ਹੀ ਹੈਂ।

ਦੁਖਾਲਾ-ਦੁਖ ਵਾਲਾ। ਦੁਖੀ।

## {ਮਾਝ ਮਹਲਾ ੫, ਚਉਪਦਾ-੪੧}

**ਪ੍ਰਾਕ੍ਥਨ**-ਪਿਛੇ ਵਾਂਙੂ ਹੀ ਮੀਂਹ ਦਾ ਸ਼ੁਕਰਾਨਾ ਹੈ, ਪਰ ਉਸ ਅਲੰਕਾਰ ਵਿਚ ਗੁਰੂ, ਨਾਮ, ਕੀਰਤਨ, ਉਪਦੇਸ਼ ਤੇ ਮਿਹਰ ਦਾ ਵਰਣਨ ਹੈ।

| **ਮੂਲ** | **ਅਰਥ** |
|---|---|
| ਮਾਝ ਮਹਲਾ ੫ ॥ | |
| **ਪਾਰਬ੍ਰਹਮਿ ਪ੍ਰਭਿ ਮੇਘੁ ਪਠਾਇਆ ॥ ਜਲਿ ਥਲਿ ਮਹੀਅਲਿ ਦਹ ਦਿਸਿ ਵਰਸਾਇਆ ॥ ਸਾਂਤਿ ਭਈ ਬੁਝੀ ਸਭ ਤ੍ਰਿਸਨਾ ਅਨਦੁ ਭਇਆ ਸਭ ਠਾਈ ਜੀਉ ॥ ੧ ॥** | ਪਾਰਬ੍ਰਹਮ ਪ੍ਰਭੂ ਨੇ ਬੱਦਲ ਭੇਜਿਆ ਹੈ, ਜਲ ਵਿਚ ਥਲ ਵਿਚ ਵਾਯੂ ਮੰਡਲ ਵਿਚ ਤੇ ਦਸੋ ਦਿਸ਼ਾ ਵਿਚ (ਇਸ ਤੋਂ ਮੀਂਹ) ਵਸਾਇਆ ਹੈ, ਸ਼ਾਂਤੀ ਹੋ ਗਈ ਹੈ, ਸਾਰੀ ਤ੍ਰਿਸ਼ਨਾ ਬੁਝ ਗਈ ਹੈ, ਸਭ ਥਾਂਈਂ ਖੁਸ਼ੀ ਹੋ ਗਈ ਹੈ ਜੀਉ॥੧॥ |
| **ਸੁਖਦਾਤਾ ਦੁਖ ਭੰਜਨਹਾਰਾ ॥ ਆਪੇ ਬਖਸਿ ਕਰੇ ਜੀਅ ਸਾਰਾ ॥ ਅਪਨੇ ਕੀਤੇ ਨੋ ਆਪਿ ਪ੍ਰਤਿਪਾਲੇ ਪਇ ਪੈਰੀ ਤਿਸਹਿ ਮਨਾਈ ਜੀਉ ॥੨॥** | (ਉਹ ਪਾਰਬ੍ਰਹਮ) ਦੁਖਾਂ ਦੇ ਭੰਨਣ ਵਾਲਾ ਹੈ, ਸੁਖਾਂ ਦਾ ਦਾਤਾ ਹੈ, ਆਪੇ (ਅਪਣੇ ਜੀਆਂ ਤੇ) ਬਖਸ਼ਿਸ਼ ਕਰਦਾ ਹੈ (ਤੇ ਆਪੇ) ਜੀਆਂ ਦੀ ਸੰਭਾਲ ਕਰਦਾ ਹੈ। ਅਪਣੇ ਰਚੇ ਹੋਏ (ਸੰਸਾਰ) ਦੀ ਆਪ ਪਾਲਣਾ ਕਰਦਾ ਹੈ, (ਉਸ ਦੇ) ਪੈਰੀਂ ਪੈਕੇ (ਮੈਂ) ਉਸ ਨੂੰ ਮਨਾ ਰਿਹਾ ਹਾਂ॥੨॥ |
| **ਜਾ ਕੀ ਸਰਣਿ ਪਇਆ ਗਤਿ** | ਜਿਸ (ਹਰੀ ਦੀ ) ਸ਼ਰਣੀ ਪੈਕੇ ਮੁਕਤੀ ਪਾ ਲਈਦੀ ਹੈ, |

| | |
|---|---|
| ਪਾਈਐ ॥ ਸਾਸਿ ਸਾਸਿ ਹਰਿ ਨਾਮੁ ਧਿਆਈਐ ॥ ਤਿਸੁ ਬਿਨੁ ਹੋਰੁ ਨ ਦੂਜਾ ਠਾਕੁਰੁ ਸਭ ਤਿਸੈ ਕੀਆ ਜਾਈ ਜੀਉ ॥ ੩ ॥ | (ਚਾਹੀਦਾ ਹੈ ਕਿ) ਸ੍ਵਾਸ ਸ੍ਵਾਸ (ਉਸ) ਹਰੀ ਦਾ ਨਾਮ ਸਿਮਰੀਏ ਉਸ ਤੋਂ ਬਿਨਾ ਹੋਰ (ਕੋਈ ਬ੍ਰਹਮੰਡ ਦਾ) ਦੂਸਰਾ ਠਾਕੁਰ ਨਹੀਂ ਹੈ, ਸਭੇ ਥਾਵਾਂ ਉਸੇ ਦੀਆਂ ਹਨ॥੩॥ |
| ਤੇਰਾ ਮਾਣੁ ਤਾਣੁ ਪ੍ਰਭ ਤੇਰਾ ॥ ਤੂੰ ਸਚਾ ਸਾਹਿਬੁ ਗੁਣੀ ਗਹੇਰਾ ॥ ਨਾਨਕੁ ਦਾਸੁ ਕਹੈ ਬੇਨੰਤੀ ਆਠ ਪਹਰ ਤੁਧੁ ਧਿਆਈ ਜੀਉ ॥੪॥ ੩੪ ॥ ੪੧ ॥ | {ਅਰਦਾਸ} ਹੇ ਪ੍ਰਭੂ! ਤੇਰਾ (ਮੈਨੂੰ) ਮਾਣ ਹੈ ਤੇਰਾ ਹੀ (ਮੈਨੂੰ) ਤਾਣ (ਬਲ ਵਾਲਾ ਆਸਰਾ) ਹੈ, ਤੂੰ ਸੱਚਾ ਮਾਲਕ ਹੈਂ, ਤੂੰ ਗੁਣ ਸਾਗਰ ਹੈਂ, ਨਾਨਕ ਦਾਸ ਬੇਨਤੀ (ਕਰਕੇ) ਆਖਦਾ ਹੈ: (ਕਿਵੇਂ ਮੈਂ) ਤੈਨੂੰ ਅੱਠੇ ਪਹਿਰ ਧਿਆਉਂਦਾ ਰਹਾਂ॥੪॥੩੪॥੪੧॥ |

**ਵਯਾਖਯਾ**-ਪਹਿਲੇ ਅੰਕ ਤੋਂ ਇਹ ਬੀ ਮੀਂਹ ਪਏ ਦਾ ਸ਼ੁਕਰਾਨਾ ਹੈ, ਪਰ ਪਹਿਲੇ ਅੰਕ ਵਿਚ ਹੀ 'ਤ੍ਰਿਸਨਾ ਬੁਝੀ' ਤੇ ਅੰਕ ੩ ਵਿਚ 'ਗਤਿ ਪਾਈਐ' ਆਦਿ ਵਾਕਾਂ ਤੋਂ ਜੋ ਮੇਘ ਦਾ ਅਰਥ ਭਾਵ ਲੈਣਾ ਹੈ ਤੇ ਉਹ ਗੁਰੂ ਰੂਪੀ ਬੱਦਲ ਹੀ ਹੈ। ਉਸ ਨੇ ਆਕੇ ਉਪਦੇਸ਼ ਦਾ ਮੀਂਹ ਵਸਾਇਆ ਹੈ, ਜਿਸ ਨਾਲ ਸ਼ਾਂਤੀ ਪਈ ਤੇ ਤ੍ਰਿਸ਼ਨਾ ਬੁਝੀ ਹੈ। ਪਰ ਹੋ ਸਕਦਾ ਹੈ ਕਿ ਮੀਂਹ ਦਾ ਵਸਣਾ ਤੇ ਗੁਰੂ ਦਾ ਆਗਮਨ ਇਕੱਠਾ ਹੋਇਆ ਹੋਵੇ ਤੇ ਸ਼ਬਦ ਦੁਵੱਲੀ ਘਟਦਾ ਹੋਵੇ।

**ਨਿਰੁਕ੍ਤ**- ਮਹੀਅਲਿ-ਧਰਤੀ ਤੇ ਅਕਾਸ਼ ਵਿਚ, ਭਾਵ ਵਾਯੂ ਮੰਡਲ ਵਿਚ। ਸਾਰੇ ਦੇਸ (space) ਵਿਚ। ਦੁਖ ਭੰਜਨਹਾਰਾ-ਦੁਖ ਤੋੜਨ ਵਾਲਾ। ਦੁਖ ਦੂਰ ਕਰਨੇ ਵਾਲਾ। ਗਤਿ-ਮੁਕਤੀ। ਗੁਣੀ ਗਹੇਰਾ-ਗੁਣਾਂ ਕਰਕੇ ਡੂੰਘਾ, ਭਾਵ ਗੁਣਾਂ ਦਾ ਸਾਗਰ, ਜਿਸ ਦੇ ਗੁਣਾਂ ਦਾ ਡੂੰਘ ਨਾ ਲੱਭ ਸਕੇ। ਭਾਵ ਬੇਅੰਤ ਗੁਣਾਂ ਵਾਲਾ।

## {ਮਾਝ ਮਹਲਾ ੫, ਚਉਪਦਾ-੪੨}

**ਪ੍ਰਾਕ੍ਥਨ**-ਲਿਵ, ਸਹਜ ਸਮਾਧਿ, ਪ੍ਰਭੂ ਮਿਲਾਪ ਦਾ ਰੂਪ ਦੱਸਿਆ ਹੈ। ਇਹ ਪ੍ਰਾਪਤੀ ਹੋਕੇ ਫੇਰ ਜੀਵਨ ਹਰੀ ਕੀਰਤਨ ਤੇ ਹੁਕਮ ਵਿਚ ਵਰਤਣ ਦਾ ਹੁੰਦਾ ਹੈ।

| ਮੂਲ | ਅਰਥ |
|---|---|
| ਮਾਝ ਮਹਲਾ ੫ ॥ | |
| ਸਭੇ ਸੁਖ ਭਏ ਪ੍ਰਭ ਤੁਠੇ ॥ ਗੁਰ ਪੂਰੇ ਕੇ ਚਰਣ ਮਨਿ ਵੁਠੇ ॥ ਸਹਜ ਸਮਾਧਿ ਲਗੀ ਲਿਵ ਅੰਤਰਿ ਸੋ ਰਸੁ ਸੋਈ ਜਾਣੈ ਜੀਉ ॥ ੧ ॥ | (ਮੈਨੂੰ) ਸਾਰੇ ਸੁਖ ਪ੍ਰਭੂ ਦੇ ਤੁੱਠਣੇ ਕਰਕੇ ਹੋ ਗਏ ਹਨ, (ਪਹਿਲੋਂ) ਪੂਰੇ ਗੁਰੂ ਦੇ ਚਰਣ (ਮੇਰੇ) ਮਨ ਵਿਚ ਵੱਸ ਗਏ (ਸਨ, ਜਿਸ ਕਰਕੇ) ਅੰਦਰ ਲਿਵ ਲਗ ਗਈ, (ਇਸ ਲਿਵ ਤੋਂ) ਸਹਿਜ ਸਮਾਧੀ ਲਗ ਗਈ ਹੈ*, ਉਸ ਰਸ ਨੂੰ (ਜੋ ਸਹਿਜ ਸਮਾਧੀ ਦਾ ਹੈ) ਉਹੋ ਜਾਣਦਾ ਹੈ (ਜਿਸ ਦੀ ਸਮਾਧੀ ਲੱਗੀ ਹੋਵੇ)॥੧॥ |

* ਅਗਲੇ ਸ਼ਬਦ ਦੀਆਂ ਪਹਿਲੀਆਂ ਤੁਕਾਂ ਇਸੇ ਅਰਥ ਦੀ ਪੁਸ਼ਟੀ ਕਰਦੀਆਂ ਹਨ।

| | |
|---|---|
| ਅਗਮ ਅਗੋਚਰੁ ਸਾਹਿਬੁ ਮੇਰਾ ॥ ਘਟ ਘਟ ਅੰਤਰਿ ਵਰਤੈ ਨੇਰਾ ॥ ਸਦਾ ਅਲਿਪਤੁ ਜੀਆ ਕਾ ਦਾਤਾ ਕੋ ਵਿਰਲਾ ਆਪੁ ਪਛਾਣੈ ਜੀਉ ॥੨॥ | ਮੇਰਾ ਸਾਹਿਬ (ਮਨ ਦੀ) ਗੰਮਤਾ ਤੋਂ ਪਰੇ ਹੈ, ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ, (ਪਰ ਫਿਰ ਇੰਨੀ) ਨੇੜੇ ਹੈ ਕਿ ਹਿਰਦੇ ਹਿਰਦੇ ਦੇ ਅੰਦਰ ਵਰਤ ਰਿਹਾ ਹੈ। (ਅੰਦਰ ਵਸਦਾ ਫਿਰ ਉਹ) ਜੀਆਂ ਦਾ ਦਾਤਾਰ ਸਦਾ ਅਲੇਪ ਰਹਿੰਦਾ ਹੈ, ਕੋਈ ਵਿਰਲਾ ਆਪ ਨੂੰ (ਅਰਥਾਤ ਅਪਣੇ ਸਰੂਪ ਨੂੰ) ਪਛਾਣਦਾ ਹੈ॥੨॥ |
| ਪ੍ਰਭ ਮਿਲਣੈ ਕੀ ਏਹ ਨੀਸਾਣੀ ॥ ਮਨਿ ਇਕੋ ਸਚਾ ਹੁਕਮੁ ਪਛਾਣੀ॥ ਸਹਜਿ ਸੰਤੋਖਿ ਸਦਾ ਤ੍ਰਿਪਤਾਸੇ ਅਨਦੁ ਖਸਮ ਕੈ ਭਾਣੈ ਜੀਉ ॥੩॥ | {ਪ੍ਰਸ਼ਨ:-ਫੇਰ ਪ੍ਰਭੂ ਦੇ ਮੇਲ ਦਾ ਕੀਕੂੰ ਪਤਾ ਲਗੇ? ਉੱਤਰ:}ਪ੍ਰਭੂ ਦੇ ਮਿਲਣ ਦੀ ਨਿਸ਼ਾਨੀ ਇਹ ਹੈ (ਕਿ ਪਛਾਣਨ ਵਾਲੇ ਦੇ) ਮਨ ਵਿਚ ਇਕੋ ਸੱਚਾ (ਵਸਦਾ ਹੈ ਉਸ ਨੂੰ ਅਤੇ ਉਸ ਦੇ) ਹੁਕਮ ਨੂੰ (ਉਹ) ਸਿਆਣਦਾ ਹੈ। (ਐਸਾ ਪੁਰਖ) ਸਹਿਜ (ਅਵਸਥਾ) ਵਿਚ ਹੁੰਦਾ ਹੈ (ਉਹ) ਸੰਤੋਖ ਵਿਚ (ਹੁੰਦਾ ਹੈ ਐਤਨਾ ਕਿ) ਸਦਾ ਤ੍ਰਿਪਤਿਆ ਰਹਿੰਦਾ ਹੈ ਤੇ ਖਸਮ ਦੇ ਭਾਣੇ ਵਿਚ ਖੁਸ਼ ਰਹਿੰਦਾ ਹੈ॥੩॥ |
| ਹਥੀ ਦਿਤੀ ਪ੍ਰਭਿ ਦੇਵਣਹਾਰੈ ॥ ਜਨਮ ਮਰਣ ਰੋਗ ਸਭਿ ਨਿਵਾਰੇ॥ ਨਾਨਕ ਦਾਸ ਕੀਏ ਪ੍ਰਭਿ ਅਪੁਨੇ ਹਰਿ ਕੀਰਤਨਿ ਰੰਗ ਮਾਣੇ ਜੀਉ ॥ ੪ ॥ ੩੫ ॥ ੪੨ ॥ | ਦੇਣਹਾਰ ਪ੍ਰਭੂ ਨੇ (ਉਸ ਪੁਰਖ ਨੂੰ ਇਹ ਦਾਤ) ਹੱਥੀਂ ਦਿੱਤੀ ਹੈ, (ਜਿਸ ਨਾਲ ਉਸ ਦੇ) ਜਨਮ ਮਰਨ ਦੇ ਸਾਰੇ ਰੋਗ ਨਵਿਰਤ ਕਰ ਦਿਤੇ ਹਨ। ਹੇ ਨਾਨਕ! (ਐਉਂ ਜੋ) ਪ੍ਰਭੂ ਨੇ ਅਪਣੇ ਦਾਸ ਬਣਾ ਲਏ ਹਨ( ਓਹ ਫਿਰ) ਹਰੀ ਕੀਰਤਨ ਦਾ ਅਨੰਦ ਮਾਣਦੇ ਹਨ॥੪॥੩੫॥੪੨॥ |

**ਵਜਾਖਜਾ**- ਵਾਹਿਗੁਰੂ ਤੁੱਠੇ ਤਾਂ ਗੁਰੂ ਮਿਲਦਾ ਹੈ, ਗੁਰੂ ਤੁੱਠੇ ਤਾਂ ਵਾਹਿਗੁਰੂ, ਇਹ ਵਾਕ ਕਈ ਵੇਰ ਆ ਚੁਕੇ ਹਨ। ਸੋ ਦੱਸਦੇ ਹਨ ਪ੍ਰਭੂ ਦੇ ਤੁਠਿਆਂ ਸਾਰੇ ਸੁਖ ਮਿਲੇ, ਜਿਨ੍ਹਾਂ ਦਾ ਮੂਲ ਕਾਰਨ ਗੁਰੂ ਨਾਲ ਪ੍ਰੇਮ ਦਾ ਪ੍ਰਾਪਤ ਹੋਣਾ ਸੀ। ਗੁਰੂ ਨੇ ਨਾਮ ਬਖਸ਼ਿਆ, ਨਾਮ ਤੋਂ ਲਿਵ ਲਗੀ. ਲਿਵ ਫਿਰ ਇਕ ਕਾਲਕ ਸਮਾਧੀ ਨਹੀਂ ਬਣੀ ਜੋ ਕਿਸੇ ਵੇਲੇ ਸਮਾਧੀ ਤੇ ਕਿਸੇ ਵੇਲੇ ਉਥਾਨ ਅਵਸਥਾ ਹੈ ਪਰ ਉਹ ਸਹਿਜ ਸਮਾਧੀ ਬਣ ਗਈ ਹੈ ਜੋ ਉਠਦੇ ਬਹਿੰਦੇ ਹਰ ਵੇਲੇ ਲਗੀ ਰਹਿੰਦੀ ਹੈ। ਉਸ ਸਹਜ ਵਿਚ ਜੁੜੀ ਸੁਰਤ ਦਾ ਸਹਜ ਅਨੰਦ ਗਲਾਂ ਨਾਲ ਨਹੀਂ, ਪ੍ਰਾਪਤੀ ਨਾਲ ਹੀ ਜਾਣੀਦਾ ਹੈ। ਉਸ ਬਾਬਤ ਹੁਣ ਈਸ਼੍ਵਰ ਪ੍ਰਾਪਤੀ ਦਾ ਵੇਰਵਾ ਦੱਸਦੇ ਹਨ ਕਿ ਵਾਹਿਗੁਰੂ ਤਾਂ ਮਨ ਬਾਣੀ ਇੰਦ੍ਰਿਆਂ ਤੋਂ ਅਵਿਸ਼ੇ ਹੈ, ਉਹ ਸਾਡੀ ਸਮਝ ਤੋਂ ਪਰੇ ਹੈ, ਪਰ ਫਿਰ ਦੱਸਦੇ ਹਨ ਕਿ ਇਉਂ ਉਹ ਸਾਥੋਂ ਮੂਲੋਂ ਦੂਰ ਤੇ ਅੱਡਰਾ ਨਹੀਂ ਉਹ ਹਰ ਹਿਰਦੇ ਵਿਚ ਮੌਜੂਦ ਹੈ, ਇਤਨਾ ਨੇੜੇ ਹੈ। ਇੰਨਾ ਨੇੜੇ ਹੋਕੇ ਨਾ ਸਮਝੋ ਕਿ ਸਾਡੇ ਮਨ ਇੰਦ੍ਰਿਆਂ ਨਾਲ ਤਦਰੂਪ ਹੋਕੇ ਰਸ ਕਸ ਵਿਚ ਲਿਪਾਇਮਾਨ ਹੁੰਦਾ ਹੈ? ਨਹੀਂ, ਉਹ ਇੰਨੀ ਨੇੜੇ ਹੋਕੇ ਫੇਰ ਅਲਿਪਤ ਰਹਿੰਦਾ ਹੈ। ਭਾਵ ਇਹ ਕਿ ਓਹ ਹੈ ਤਾਂ ਪਰੇ ਤੋਂ ਪਰੇ, ਪਰ ਫਿਰ ਨੇੜੇ ਤੋਂ ਨੇੜੇ ਹੈ, ਮਨ ਬਾਣੀ ਦਾ ਵਿਸ਼ਾ ਨਹੀਂ ਇਸ ਕਰਕੇ ਪਰੇ ਤੇ ਦੂਰ ਹੈ। ਵਜਾਪਕ ਹੈ ਇਸ ਕਰਕੇ ਹਰ ਹਿਰਦੇ ਵਿਚ ਹੈ। ਹਰ ਹਿਰਦੇ ਵਿਚ ਹੈ ਇਸ ਕਰਕੇ ਨੇੜੇ ਤੋਂ ਨੇੜੇ ਹੈ, ਪਰ ਇੰਨਾ ਨੇੜੇ ਹੋਕੇ ਲਿਪਾਇਮਾਨ ਨਹੀਂ, ਅਲੇਪ ਹੈ। ਇਹ ਗਲ ਕੋਈ. ਵਿਰਲਾ ਅਨੁਭਵ ਕਰਦਾ ਹੈ, ਜੋ ਕਰ ਲਏ ਉਹ ਤਤ ਸਰੂਪ ਨੂੰ ਅਨੁਭਵ ਕਰ ਲੈਂਦਾ ਹੈ। ਉਹ ਜਾਣੋ ਪ੍ਰਭੂ ਨੂੰ ਮਿਲ ਪਿਆ ਹੈ, ਉਸ ਦੀ ਨਿਸ਼ਾਨੀ ਫਿਰ ਇਹ ਹੈ ਕਿ ਓਹ ਮਨ ਵਿਚ ਪਛਾਣਦਾ ਹੈ ਕਿ ਸਤਿ ਵਸਤੂ ਇਕੋ ਅਕਾਲ ਪੁਰਖ ਉਹ ਵਜਾਪਕ ਤੇ ਅਲਿਪਤ ਰਹਿਣੇ ਵਾਲਾ ਹੈ, ਤੇ ਫਿਰ ਉਹ ਉਸ

ਦਾ ਹੁਕਮ ਸਿਆਣਦਾ ਹੈ, ਉਹ ਸੰਤੋਖ ਵਿਚ ਵੱਸਦਾ ਹੈ, ਸਹਜ ਅਵਸਥਾ ਵਿਚ ਅਡੋਲ ਟਿਕਿਆ ਰਹਿੰਦਾ ਹੈ, ਤੇ ਜੋ ਕੁਛ ਵਰਤਦਾ ਦੇਖਦਾ ਹੈ ਉਸ ਨੂੰ ਉਸ ਇਕੋ ਦਾ ਭਾਣਾ ਸਮਝ ਕੇ ਆਨੰਦ ਰਹਿੰਦਾ ਹੈ।

ਚੌਥੇ ਅੰਕ ਵਿਚ ਦੱਸਦੇ ਹਨ ਕਿ ਜਨਮ ਮਰਨ ਦੇ ਤੇ ਇਸ ਦੇ ਕਾਰਣ ਹਉਮੈ ਦੇ ਤੇ ਜਨਮ ਮਰਨ ਦੇ ਚੱਕਰਾਂ ਵਿਚ ਵਾਪਰਨ ਵਾਲੇ ਸਾਰੇ ਰੋਗ ਦੂਰ ਹੋ ਗਏ ਕੇਵਲ ਇਕੋ 'ਹਥੀ' ਨਾਲ ਜੋ ਸਾਈਂ ਨੇ ਦਿਤੀ ਸੀ। ਅਖੀਰ ਵਿਚ ਦੱਸਦੇ ਹਨ ਕਿ ਇਹ ਸਹਜ ਅਵਸਥਾ ਪਾਕੇ ਸਾਈਂ ਨੂੰ ਮਿਲਕੇ ਦਾਸ ਫੇਰ ਕੀਹ ਕਰਦੇ ਹਨ? ਕੀਹ ਢਿੱਲੇ ਹੋਕੇ ਬਹਿ ਜਾਂਦੇ ਹਨ? ਦੱਸਦੇ ਹਨ: ਨਹੀਂ, ਓਹ ਫੇਰ ਬੀ ਹਰੀ ਦੇ ਕੀਰਤਨ ਵਿਚ ਆਨੰਦ ਮਾਣਦੇ ਹਨ। ਹਰੀ ਕੀਰਤਨ ਉਹਨਾਂ ਦਾ ਰਸਮਈ ਜੀਵਨ ਹੁੰਦਾ ਹੈ।

**ਨਿਰੁਕ**-ਹਥੀ-ਹਥੀ ਦਾ ਅਰਥ ਹੈ ਹੱਥਾਂ ਨਾਲ। ਕੋਈ ਸ਼ੈ ਪ੍ਰਭੂ ਨੇ ਅਪਣੇ ਹੱਥ ਨਾਲ ਦਿਤੀ ਹੈ। ਪਰ ਅਗਲੀ ਤੁਕ ਵਿਚ ਦੱਸਿਆ ਹੈ ਕਿ 'ਹਥੀ' ਕਰਕੇ ਜਨਮ ਮਰਨ ਦੇ ਸਾਰੇ ਰੋਗ ਦੂਰ ਹੋ ਗਏ। ਇਸ ਲਈ 'ਹਥੀ' ਦਾ ਮੁਹਾਵਰੇ ਦਾ ਅਰਥ ਲੈਣਾ ਵਧੀਕ ਠੀਕ ਜਾਪਦਾ ਹੈ। ਮੁਹਾਵਰੇ ਵਿਚ ਹੁਣ ਤਕ ਬੋਲਦੇ ਹਨ:- ਪੇਟ ਦਰਦ ਹੈ ਤਾਂ ਜਵੈਣ ਦੀ ਇਕ ਤਲੀ ਮਾਰ ਲੈ। ਏਥੇ ਤਲੀ ਦਾ ਅਰਥ ਤਲੀ ਨੂੰ ਮਾਰ ਸੁਟਣਾ ਨਹੀਂ, ਪਰ ਤਲੀ ਤੇ ਤਲੀ ਜਿੰਨੀ ਜਵੈਣ ਰਖਕੇ ਖਾ ਲੈ, ਸੋ 'ਹਥੀ ਦਿਤੀ' ਦਾ ਅਰਥ ਹੈ ਕਿ ਦੇਣਹਾਰ ਨੇ ਹੱਥ ਉਤੇ ਧਰਕੇ ਕੋਈ ਔਖਧੀ ਦਿਤੀ ਹੈ, ਜਿਸ ਨਾਲ ਰੋਗ ਦੂਰ ਹੋ ਗਏ। ਭਾਵ ਦੋਹਾਂ ਦਾ ਇਕੋ ਹੋਵੇਗਾ। ਜੇ ਦੇਣਹਾਰ ਨੇ ਹੱਥਾਂ ਨਾਲ ਕੋਈ ਸਹਾਰਾ ਦਿਤਾ ਹੈ ਤਾਂ ਉਹ ਨਾਮ ਹੈ ਜੋ ਜਨਮ ਮਰਨ ਦੇ ਤੇ ਹੋਰ ਸਾਰੇ ਦੁੱਖਾਂ ਦਾ ਕਟਣਹਾਰਾ ਹੈ। ਜੇ ਕੋਈ ਔਖਧੀ ਦੀ ਤਲੀ ਦਿਤੀ ਹੈ ਤਾਂ ਉਹ ਔਖਧੀ ਨਾਮ ਹੈ। 'ਹਥੀ' ਦਾ ਅਰਥ ਬਾਂਹ ਬੀ ਕਰ ਲੈਂਦੇ ਹਨ, ਅਤੇ ਬਾਂਹ ਤੋਂ ਭਾਵ ਆਸਰੇ ਦਾ ਲੈ ਲੈਣ ਦਾ ਹੈ। ਤਦ ਬੀ ਆਸਰਾ ਆਧਾਰ ਜੋ ਪ੍ਰਭੂ ਦੇਂਦਾ ਹੈ ਉਹ ਨਾਮ ਹੀ ਹੈ।

ਸਿਮਰਿ ਸਿਮਰਿ ਨਾਮੁ ਬਾਰੰਬਾਰ॥ਨਾਨਕ ਜੀਅ ਕਾ ਇਹੈ ਅਧਾਰ॥

{ਗਉੜੀਸੁਖਮਨੀ, ੨੪-੨}

## {ਮਾਝ ਮਹਲਾ ੫, ਚਉਪਦਾ-੪੩}

**ਪ੍ਰਾਕ੍ਰਥਨ**-ਵਾਹਿਗੁਰੂ ਦੀ ਮੇਹਰ ਤੋਂ ਗੁਰੂ, ਗੁਰੂ ਦੀ ਮੇਹਰ ਤੋਂ ਵਾਹਿਗੁਰੂ ਦੀ ਪ੍ਰਾਪਤੀ ਤੇ ਫੇਰ ਪ੍ਰਾਪਤੀ ਦੇ ਲੱਛਣ ਦੱਸੇ ਹਨ।

| ਮੂਲ | ਅਰਥ |
|---|---|
| **ਮਾਝ ਮਹਲਾ ੫ ॥** | |
| **ਕੀਨੀ ਦਇਆ ਗੋਪਾਲ ਗੁਸਾਈ ॥ ਗੁਰ ਕੇ ਚਰਣ ਵਸੇ ਮਨ ਮਾਹੀ ॥ ਅੰਗੀਕਾਰੁ ਕੀਆ ਤਿਨਿ ਕਰਤੈ ਦੁਖ ਕਾ ਡੇਰਾ ਢਾਹਿਆ ਜੀਉ ॥ ੧ ॥** | (ਮੇਰੇ) ਮਾਲਕ ਗੋਪਾਲ ਨੇ ਕ੍ਰਿਪਾ ਕੀਤੀ (ਜਿਸ ਨਾਲ) ਗੁਰੂ ਦੇ ਚਰਣ (ਮੇਰੇ) ਮਨ ਵਿਚ ਵੱਸ ਗਏ, (ਗੁਰੂ ਮੇਹਰ ਨਾਲ ਸਾਈਂ ਮਿਲ ਪਿਆ) ਉਸ ਕਰਤਾਰ ਨੇ ਅੰਗੀਕਾਰਤਾ ਕੀਤੀ ਤੇ ਦੁਖਾਂ ਦਾ ਡੇਰਾ ਹੀ ਢਾਹ ਦਿੱਤਾ, (ਭਾਵ ਸਾਨੂੰ ਸ੍ਵੀਕਾਰ ਕਰ ਲਿਆ, ਉਸ ਦੀ ਸ੍ਵੀਕਾਰਤਾ ਨੇ ਵਿੱਥ ਵਿਛੋੜੇ ਦਾ ਡੇਰਾ ਹੀ ਦੂਰ ਕਰ ਦਿਤਾ ਜੋ ਦੁਖਾਂ ਦਾ ਜਨਕ ਸੀ)॥੧॥ |

| | |
|---|---|
| ਮਨਿ ਤਨਿ ਵਸਿਆ ਸਚਾ ਸੋਈ ॥ ਬਿਖੜਾ ਥਾਨੁ ਨ ਦਿਸੈ ਕੋਈ ॥ ਦੂਤ ਦੁਸਮਣ ਸਭਿ ਸਜਣ ਹੋਏ ਏਕੋ ਸੁਆਮੀ ਆਹਿਆ ਜੀਉ ॥੨॥ | {ਸ੍ਵੀਕਾਰਤਾ ਦਾ ਰੂਪ} ਮਨ ਤੇ ਤਨ ਵਿਚ ਉਹੀ ਸੱਚਾ ਵਸ ਗਿਆ ਹੈ, ਕੋਈ ਥਾਂ ਹੁਣ ਔਖਾ ਨਹੀਂ ਦਿੱਸਦਾ। ਦੂਤ ਤੇ ਦੁਸ਼ਮਨ ਸਾਰੇ ਸਜਣ ਹੋ ਗਏ ਹਨ (ਅਸਾਂ ਬੀ ਹੁਣ) ਇਕੋ (ਉਸ) ਮਾਲਕ ਨੂੰ ਹੀ (ਹਰ ਦਮ) ਚਾਹਿਆ ਹੈ (ਭਾਵ ਉਸੇ ਦੇ ਪ੍ਰੇਮ ਵਿਚ ਵੱਸਦੇ ਹਾਂ)॥੨॥ |
| ਜੋ ਕਿਛੁ ਕਰੇ ਸੁ ਆਪੇ ਆਪੈ ॥ ਬੁਧਿ ਸਿਆਣਪ ਕਿਛੂ ਨ ਜਾਪੈ ॥ ਆਪਣਿਆ ਸੰਤਾ ਨੋ ਆਪਿ ਸਹਾਈ ਪ੍ਰਭਿ ਭਰਮ ਭੁਲਾਵਾ ਲਾਹਿਆ ਜੀਉ ॥ ੩ ॥ | ਪ੍ਰਭੂ ਨੇ (ਸਭ) ਭਰਮ ਤੇ ਭੁਲੇਖਾ ਦੂਰ ਕਰ ਦਿਤਾ ਹੈ (ਤੇ ਦਿੱਸ ਪਿਆ ਹੈ ਕਿ) ਜੋ ਕੁਛ ਕਰਦਾ ਹੈ ਉਹ ਆਪੇ ਆਪ ਹੀ (ਕਰਦਾ) ਹੈ, ਕਿਸੇ (ਜੀਵ) ਦੀ ਬੁਧੀ ਯਾ ਸਿਆਣਪ (ਨਾਲ) ਕੁਝ ਨਹੀਂ (ਹੁੰਦਾ) ਜਾਪਦਾ ਤੇ ਆਪਣਿਆਂ ਸੰਤਾਂ ਦਾ ਆਪ ਮਦਦਗਾਰ ਹੁੰਦਾ ਹੈ॥੩॥ |
| ਚਰਣ ਕਮਲ ਜਨ ਕਾ ਆਧਾਰੋ ॥ ਆਠ ਪਹਰ ਰਾਮ ਨਾਮੁ ਵਾਪਾਰੋ ॥ ਸਹਜ ਅਨੰਦ ਗਾਵਹਿ ਗੁਣ ਗੋਵਿੰਦ ਪ੍ਰਭ ਨਾਨਕ ਸਰਬ ਸਮਾਹਿਆ ਜੀਉ ॥ ੪ ॥ ੩੬ ॥ ੪੩ ॥ | (ਇਸ ਲਈ ਉਸ ਦੇ) ਕਮਲਾਂ (ਵਰਗੇ ਕੂਲੇ ਤੇ ਸੁਹਣੇ) ਚਰਣ ਦਾਸਾਂ ਦਾ ਆਸਰਾ ਹਨ (ਭਾਵ ਧਿਆਨ ਉਸੇ ਵਲ ਰਹਿੰਦਾ ਹੈ)। ਅੱਠੇ ਪਹਿਰ ਰਾਮ ਦੇ ਨਾਮ ਨਾਲ ਵਪਾਰ ਹੁੰਦਾ ਹੈ (ਭਾਵ ਸਿਮਰਣ ਜਾਰੀ ਰਹਿੰਦਾ ਹੈ) ਅਤੇ ਸਹਿਜ ਅਨੰਦ (ਵਿਚ ਟਿੱਕੇ ਉਹ ਜਨ) ਗੋਬਿੰਦ ਦੇ ਗੁਣ ਗਾਉਂਦੇ ਹਨ, (ਉਸ ਗੋਬਿੰਦ ਦੇ ਜੋ) ਸਰਬ ਦਾ ਪ੍ਰਭੂ ਹੈ ਤੇ ਫੇਰ (ਸਭ ਵਿਚ) ਵਿਆਪਕ ਹੈ, ਹੇ ਨਾਨਕ! ॥੪॥੩੬॥੪੩॥ |

**ਵ੍ਯਾਖ੍ਯਾ**-ਇਸ ਸ਼ਬਦ ਦੇ ਸ਼ੁਰੂ ਵਿਚ ਸਪਸ਼ਟ ਦੱਸਿਆ ਹੈ ਕਿ ਵਾਹਿਗੁਰੂ ਨੇ ਗੁਰੂ ਪ੍ਰੇਮ ਬਖਸ਼ਿਆ। ਫੇਰ ਸ੍ਵੀਕਾਰਤਾ ਹੋਈ ਉਸ ਕਰਤੇ ਪੁਰਖ ਵਲੋਂ। ਵਿਚ ਲੁਪਤੀ ਇਹ ਹੈ ਕਿ ਗੁਰੂ ਨੇ ਨਾਮ ਦੇਕੇ ਇਸ ਯੋਗ ਕਰ ਦਿਤਾ ਕਿ ਸਾਈਂ ਨੇ ਸ੍ਵੀਕਾਰ ਕਰ ਲਿਆ। ਫੇਰ ਸ੍ਵੀਕਾਰ ਹੋਏ ਹੋਏ ਦੇ ਲੱਛਣ ਦੱਸੇ ਹਨ।

**ਨਿਰੁਕ੍ਤ**- ਅੰਗੀਕਾਰ-ਸ੍ਵੀਕਾਰਤਾ। ਪਰਵਾਣ ਹੋ ਜਾਣਾ। (ਅ) ਪੱਖ ਕਰਨਾ ਬੀ ਅਰਥ ਕਰਦੇ ਹਨ, ਕਿਉਂਕਿ ਜੋ ਸ੍ਵੀਕਾਰ ਹੋ ਜਾਂਦਾ ਹੈ ਉਸ ਦੀ ਹਰ ਬਾਬ, ਹਰ ਸਮੇਂ ਰੱਛਾ, ਸਹੈਤਾ ਹੁੰਦੀ ਹੈ।

ਆਹਿਆ-{ਪੁ:ਪੰਜਾ:} ਲੋੜਿਆ, ਚਾਹਿਆ। ਭਾਵ ਪਿਆਰ ਕੀਤਾ।

ਬਿਖੜਾ- {ਸੰਸ: ਵਿਕਟ} ਔਖਾ।

ਜਾਪੈ -ਜਾਪਦਾ ਹੈ। (ਅ) (ਸਿੰਧੀ) ਉਪਜਦਾ ਹੈ, ਹੁੰਦਾ ਹੈ।

ਸਮਾਹਿਆ -ਸਮਾਇਆ। ਵ੍ਯਾਪਕ।

## {ਮਾਝ ਮਹਲਾ ੫, ਚਉਪਦਾ-੪੪}

**ਪ੍ਰਾਕ੍ਥਨ**-ਸੱਚੇ ਨਾਮ ਦੀ ਵਡਿਆਈ ਦੱਸਦੇ ਹਨ।

| ਮੂਲ | ਅਰਥ |
| --- | --- |
| ਮਾਝ ਮਹਲਾ ੫ ॥ | |
| ਸੋ ਸਚੁ ਮੰਦਰੁ ਜਿਤੁ ਸਚੁ ਧਿਆਈਐ ॥ ਸੋ ਰਿਦਾ ਸੁਹੇਲਾ ਜਿਤੁ ਹਰਿ ਗੁਣ ਗਾਈਐ ॥ ਸਾ ਧਰਤਿ ਸੁਹਾਵੀ ਜਿਤੁ ਵਸਹਿ ਹਰਿ ਜਨ ਸਚੇ ਨਾਮ ਵਿਟਹੁ ਕੁਰਬਾਣੋ ਜੀਉ ॥ ੧ ॥ | ਉਹ ਮੰਦਰ ਸਚਾ ਹੈ ਜਿਥੇ ਸਚ (ਵਾਹਿਗੁਰੂ) ਨੂੰ ਅਰਾਧੀਏ, ਉਹ ਹਿਰਦਾ ਸੁਖੀ ਹੈ ਜਿਸ ਵਿਚ ਹਰੀ ਦੇ ਗੁਣ ਗਾਇਨ ਕੀਤੇ ਜਾਣ, ਉਹ ਭੂਮੀ ਸੁਹਣੀ ਹੈ ਜਿਸ ਪਰ ਹਰੀ ਦੇ ਜਨ ਵਸਦੇ ਹਨ, (ਮੈਂ) ਸਚੇ ਨਾਮ ਤੋਂ ਸਦਕੇ ਹਾਂ (ਜਿਸ ਦਾ ਇਹ ਪ੍ਰਤਾਪ ਹੈ)॥੧॥ |
| ਸਚੁ ਵਡਾਈ ਕੀਮ ਨ ਪਾਈ ॥ ਕੁਦਰਤਿ ਕਰਮੁ ਨ ਕਹਣਾ ਜਾਈ॥ ਧਿਆਇ ਧਿਆਇ ਜੀਵਹਿ ਜਨ ਤੇਰੇ ਸਚੁ ਸਬਦੁ ਮਨਿ ਮਾਣੋ ਜੀਉ ॥੨॥ | ਸਚ (ਸਤਜ ਸਰੂਪ ਪਰਮਾਤਮਾ) ਦੀ ਵਡਿਆਈ ਦਾ ਅੰਦਾਜ਼ਾ ਨਹੀਂ ਲਗ ਸਕਦਾ, ਨਾ ਹੀ ਉਸ ਦੀ ਕੁਦਰਤ (ਸ਼ਕਤੀ ਤੇ ਨਾਹੀ ਉਸ ਦੀ) ਬਖਸ਼ਸ਼ ਵਰਣਨ ਕੀਤੀ ਜਾ ਸਕਦੀ ਹੈ। (ਪਰ ਹੇ ਜੀਓ ਜੀ!) ਤੇਰੇ ਦਾਸ (ਤੈਨੂੰ) ਧਿਆ ਧਿਆ ਕੇ ਜੀਉਂਦੇ ਹਨ ਤੇ ਮਨ ਵਿਚ (ਤੇਰੇ) ਸਚੇ ਸ਼ਬਦ (=ਸਚੇ ਨਾਮ ਦੇ ਰਸ ਨੂੰ) ਮਾਣਦੇ ਹਨ॥੨॥ |
| ਸਚੁ ਸਾਲਾਹਣੁ ਵਡਭਾਗੀ ਪਾਈਐ॥ ਗੁਰ ਪਰਸਾਦੀ ਹਰਿ ਗੁਣ ਗਾਈਐ ॥ ਰੰਗਿ ਰਤੇ ਤੇਰੈ ਤੁਧੁ ਭਾਵਹਿ ਸਚੁ ਨਾਮੁ ਨੀਸਾਣੋ ਜੀਉ ॥ ੩ ॥ | ਸਚੁ (ਸਤਜ ਸਰੂਪ) ਦੀ ਸਲਾਹੁਤ ਕਰਨੀ ਵਡੇ ਭਾਗਾਂ ਨਾਲ ਪਾਈਦੀ ਹੈ, (ਹਾਂ) ਗੁਰੂ ਦੀ ਕ੍ਰਿਪਾ ਨਾਲ ਹਰੀ ਦੇ ਗੁਣ ਗਾਈ ਦੇ ਹਨ। (ਜੋ) ਤੇਰੇ ਪ੍ਰੇਮ ਵਿਚ ਰਚੇ ਹੋਏ ਹਨ (ਓਹ) ਤੈਨੂੰ ਚੰਗੇ ਲਗਦੇ ਹਨ, (ਉਹਨਾਂ ਪਾਸ) ਸਚੇ ਨਾਮ ਦੀ ਨਿਸ਼ਾਨੀ (ਹੁੰਦੀ) ਹੈ। (ਭਾਵ ਤੈਨੂੰ ਚੰਗੇ ਲਗਦੇ ਹਨ ਇਸ ਕਰਕੇ ਉਹਨਾਂ ਨੂੰ ਸਚੇ ਨਾਮ ਵਿਚ ਲਗਨ ਹੈ, ਇਹੋ ਨਿਸ਼ਾਨੀ ਉਹਨਾਂ ਨੂੰ ਦਰ ਠਾਕ ਨਹੀਂ ਪੈਣ ਦਏਗੀ)॥੩॥ |
| ਸਚੇ ਅੰਤੁ ਨ ਜਾਣੈ ਕੋਈ ॥ ਥਾਨਿ ਥਨੰਤਰਿ ਸਚਾ ਸੋਈ ॥ ਨਾਨਕ ਸਚੁ ਧਿਆਈਐ ਸਦ ਹੀ ਅੰਤਰਜਾਮੀ ਜਾਣੋ ਜੀਉ ॥ ੪ ॥ ੩੭ ॥ ੪੪ ॥ | (ਦੇਖੋ ਭਾਈ!) ਸਚੇ (ਵਾਹਿਗੁਰੂ ਅਕਾਲ ਪੁਰਖ) ਦਾ ਅੰਤ ਕੋਈ ਨਹੀਂ ਜਾਣਦਾ, (ਪਰ) ਥਾਵਾਂ ਤੇ ਥਾਵਾਂ ਦੇ ਵਿਚਾਲੇ (ਸਭ ਜਗਾ) ਉਹੀ ਸੱਚਾ (ਭਰਪੂਰ) ਹੈ, (ਹਰ ਹਿਰਦੇ ਦੇ) ਅੰਦਰ ਬੈਠਾ ਹੈ (ਇਸ ਕਰਕੇ ਸਭ ਦੇ ਦਿਲ ਦੀ ਜਾਣੋ=) ਜਾਣਨਹਾਰ ਹੈ (ਇਸ ਕਰਕੇ ) ਹੇ ਨਾਨਕ! ਉਸ ਸਤਜ ਸਰੂਪ ਨੂੰ (ਸਦਾ) ਧਿਆਉਂਦੇ ਰਹੀਏ (ਭਾਵ ਉਸ ਦੀ ਅਰਾਧਨਾ ਕਰਦੇ ਰਹੀਏ।੪॥੩੭॥੪੪॥ |

**ਵਯਾਖਯਾ**–ਹਰੀ ਪਰੇ ਤੋਂ ਪਰੇ ਹੈ, ਕਿਉਂਕਿ ਉਸ ਦਾ ਅੰਤ ਨਹੀਂ ਪਾ ਸਕੀਦਾ, ਪਰ ਉਹ ਥਾਨ ਥਨੰਤਰੀ ਤੇ ਵਯਾਪਕ ਹੈ, ਤਾਂਤੇ ਹਰ ਹਿਰਦੇ ਵਿਚ ਅੰਤਰਜਾਮੀ (ਅੰਦਰ ਬੈਠਾ) ਹੈ । ਉਸ ਨੂੰ ਅਰਾਧੋ ਜੋ ਉਸ ਦੇ ਪ੍ਰੇਮ ਤੇ ਮਿਲਾਪ ਦਾ ਸੁਖ ਮਾਣ ਸਕੋ। ਅਰਾਧਣੇ ਨਾਲ ਤੁਸੀਂ ਉਸ ਨੂੰ ਪ੍ਰਾਪਤ ਹੋਕੇ ਸੁਖੀ ਹੋ ਜਾਓਗੇ, ਚਾਹੋ ਅੰਤ ਨਾ ਲੈ ਸਕੋ।

**ਨਿਰੁਕ੍ਤ**- ਵਿਟਹੁ-ਉਤੋਂ  ਮਾਣੋ-ਮਾਣਦੇ ਹਨ, ਅਨੰਦ ਲੈਂਦੇ ਹਨ।
(ਅ) ਮਾਣ ਹੈ, ਭਾਵ ਮਾਣ ਤਾਣ ਆਸਰਾ ਹੈ।

ਅੰਤਰਜਾਮੀ- ਜੋ ਅੰਦਰ ਬੈਠਾ ਹੈ। ਅੰਦਰ ਹੋਣ ਕਰਕੇ ਅੰਦਰ ਦੀ ਸਾਰੀ ਗਲ ਬਾਤ ('ਜਾਣੈ'=) ਜਾਣਨਹਾਰ ਹੈ।

## {ਮਾਝ ਮਹਲਾ ੫, ਚਉਪਦਾ-੪੫}

**ਪ੍ਰਾਕ੍ਰਥਨ**-ਹਰ ਥਾਂ ਹਰ ਸਮੇਂ ਨਾਮ ਜਪਣ ਤੋਂ ਸਫਲਤਾ ਦੀ ਪ੍ਰਾਪਤੀ ਤੇ ਇਸ ਲਈ ਸਦਾ ਹਰਿ ਧਿਆਉਣ ਦੀ ਅਰਦਾਸ।

| ਮੂਲ | ਅਰਥ |
|---|---|
| ਮਾਝ ਮਹਲਾ ੫ ॥ | |
| ਰੈਣਿ ਸੁਹਾਵੜੀ ਦਿਨਸੁ ਸੁਹੇਲਾ ॥ ਜਪਿ ਅੰਮ੍ਰਿਤ ਨਾਮੁ ਸੰਤ ਸੰਗਿ ਮੇਲਾ॥ ਘੜੀ ਮੂਰਤ ਸਿਮਰਤ ਪਲ ਵੰਞਹਿ ਜੀਵਨੁ ਸਫਲੁ ਤਿਥਾਈ ਜੀਉ ॥੧॥ | ਰਾਤ ਸੁਹਣੀ ਤੇ ਦਿਨ ਸੁਖ ਵਾਲਾ (ਲੰਘਦਾ) ਹੈ (ਜਦੋਂ) ਅੰਮ੍ਰਿਤ ਨਾਮ ਜਪਦਿਆਂ ਸੰਤਾਂ ਨਾਲ ਮੇਲਾ ਹੁੰਦਾ ਹੈ (ਤੇ ਹਾਂ ਜਿਥੇ) ਘੜੀਆਂ, ਮਹੂਰਤਾਂ ਤੇ ਪਲਾਂ (ਹਰੀ ਨਾਮ) ਸਿਮਰਦਿਆਂ ਲੰਘਣ, ਜੀਵਣ ਸਫਲਾ ਉਥੇ ਹੀ ਹੁੰਦਾ ਹੈ॥੧॥ |
| ਸਿਮਰਤ ਨਾਮੁ ਦੋਖ ਸਭਿ ਲਾਥੇ ॥ ਅੰਤਰਿ ਬਾਹਰਿ ਹਰਿ ਪ੍ਰਭੁ ਸਾਥੇ ॥ ਭੈ ਭਉ ਭਰਮੁ ਖੋਇਆ ਗੁਰਿ ਪੂਰੈ ਦੇਖਾ ਸਭਨੀ ਜਾਈ ਜੀਉ ॥ ੨ ॥ | ਨਾਮ ਸਿਮਰਦਿਆਂ ਸਾਰੇ ਦੂਸ਼ਣ (ਪਾਪ) ਲਹਿ ਜਾਂਦੇ ਹਨ ਅੰਦਰ ਤੇ ਬਾਹਰ ਹਰੀ ਪ੍ਰਭੂ (ਅਪਣੇ) ਨਾਲ ਰਹਿੰਦਾ ਹੈ, ਭੈ ਭਰਮ (ਜੋ ਦੁੱਖਾਂ ਦਾ ਮੂਲ ਹਨ) ਗੁਰ ਪੂਰੇ ਨੇ ਦੂਰ ਕਰ ਦਿਤਾ ਹੈ (ਤੇ ਉਹ ਹਰੀ) ਹਰ ਥਾਂ ਪਿਆ ਦੇਖਦਾ ਹਾਂ॥੨॥ |
| ਪ੍ਰਭੁ ਸਮਰਥੁ ਵਡ ਊਚ ਅਪਾਰਾ ॥ ਨਉ ਨਿਧਿ ਨਾਮੁ ਭਰੇ ਭੰਡਾਰਾ ॥ ਆਦਿ ਅੰਤਿ ਮਧਿ ਪ੍ਰਭੁ ਸੋਈ ਦੂਜਾ ਲਵੈ ਨ ਲਾਈ ਜੀਉ ॥ ੩ ॥ | ਪ੍ਰਭੂ ਵਡਾ ਸ਼ਕਤੀਮਾਨ ਹੈ, ਉੱਚਾ ਹੈ ਤੇ ਪਾਰ ਰਹਿਤ ਹੈ. ਉਸ ਪਾਸ ਨੌਂ ਨਿਧੀਆਂ (ਰੂਪ) ਨਾਮ ਦੇ ਭੰਡਾਰ ਭਰੇ ਪਏ ਹਨ। ਪ੍ਰਭੂ (ਜੋ ਊਚ ਤੇ ਅਪਾਰ ਹੈ) ਉਹੀ ਆਦਿ ਅੰਤ ਤੇ ਵਿਚਕਾਰ (ਵਰਤਮਾਨ ਭਾਵ ਹਰ ਸਮੇਂ ਤੇ ਹਰ ਥਾਂ ਮੌਜੂਦ) ਹੈ, (ਜਿਸ ਦੇ) ਬਰਾਬਰ ਹੋਰ ਕਿਸੇ ਨੂੰ (ਮੈਂ) ਨਹੀਂ ਲਾਉਂਦਾ। (ਭਾਵ ਜਿਸ ਜੇਹਾ ਕੋਈ ਨਹੀਂ ਜਿਸ ਨਾਲ ਉਸ ਦੀ ਉਪਮਾ ਦਿੱਤੀ ਜਾ ਸਕੇ)॥੩॥ |
| ਕਰਿ ਕਿਰਪਾ ਮੇਰੇ ਦੀਨ ਦਇਆਲਾ॥ ਜਾਚਿਕੁ ਜਾਚੈ ਸਾਧ ਰਵਾਲਾ ॥ ਦੇਹਿ ਦਾਨੁ ਨਾਨਕੁ ਜਨੁ ਮਾਗੈ ਸਦਾ ਸਦਾ ਹਰਿ ਧਿਆਈ ਜੀਉ ॥ ੪ ॥ ੩੮ ॥ ੪੫ ॥ | {ਅਰਦਾਸ:} ਹੇ ਮੇਰੇ ਦੀਨਾਂ ਤੇ ਦਿਆਲੁ (ਪ੍ਰਭੂ!) ਕਿਰਪਾ ਕਰ, (ਇਹ) ਮੰਗਣਹਾਰ (ਆਪ ਤੋਂ ) ਸਾਧੂ (ਦੇ ਚਰਨਾਂ) ਦੀ ਧੂੜ ਮੰਗਦਾ ਹੈ, (ਹਾਂ) ਨਾਨਕ ਦਾਸ (ਆਪ ਤੋਂ) ਮੰਗਦਾ ਹੈ (ਕਿ ਇਕ) ਦਾਨ (ਹੋਰ) ਦੇਹ (ਉਹ ਇਹ ਹੈ ਕਿ ਮੈਂ) ਸਦਾ ਹੀ ਸਦਾ ਹਰੀ ਨੂੰ ਧਿਆਉਂਦਾ ਰਹਾਂ ਜੀ॥੪॥੩੮॥੪੫॥ |

**ਵਜਾਖਜਾ**- ਸੁਗਮ।

**ਨਿਰੁਕ੍ਰ**-ਮੂਰਤ-ਮਹੂਰਤ। ਦੋ ਕੁ ਘੜੀ ਦਾ ਸਮਾਂ।

ਦੇਖਾ-ਅਸਲ ਵਿਚ ਹੈ ਦੇਖਾਂ=ਮੈਂ ਪਿਆ ਦੇਖਦਾ ਹਾਂ।

(ਅ) ਦਿਸਦਾ ਬੀ ਅਰਥ ਕਰਦੇ ਹਨ, ਪਰ ਦੇਖਾ ਦਾ ਵਜ਼ਾਕਰਣਕ ਅਰਥ 'ਡਿਠਾ ਸੀ' ਬਣੇਗਾ। ਨ ਲਾਈ-ਨ ਲਾਈਂ=(ਮੈਂ) ਨਹੀਂ ਲਾਉਂਦਾ।

ਲਵੈ ਨ ਲਾਈ-ਉਸ ਦੇ ਨੇੜੇ ਬੀ ਨਹੀਂ ਢੁਕਦਾ ਦੇਖਦਾ। ਬਰੱਬਰ ਨਹੀਂ ਸਮਝਦਾ। ਤੁੱਲਤਾ ਨਹੀਂ ਦੇਂਦਾ। ਰਵਾਲਾ-ਧੂੜ।

## {ਮਾਝ ਮਹਲਾ ੫, ਚਉਪਦਾ-੪੬}

**ਪ੍ਰਾਕ੍ਰਥਨ**-ਹਰੀ ਨਾਮ ਤੇ ਹਰੀ ਕੀਰਤਨ ਹਉਮੈ ਰੂਪੀ ਰੋਗ ਦਾ ਸਹੀ ਦਾਰੂ ਹੈ।

| ਮੂਲ | ਅਰਥ |
|---|---|
| ਮਾਝ ਮਹਲਾ ੫ ॥ | |
| **ਐਥੈ ਤੂੰ ਹੈ ਆਗੈ ਆਪੇ ॥ ਜੀਅ ਜੰਤ੍ਰ ਸਭਿ ਤੇਰੇ ਥਾਪੇ ॥ ਤੁਧੁ ਬਿਨੁ ਅਵਰੁ ਨ ਕੋਈ ਕਰਤੇ ਮੈ ਧਰ ਓਟ ਤੁਮਾਰੀ ਜੀਉ ॥ ੧ ॥** | ਹੇ ਕਰਤਾਰ ! ਐਥੇ (ਇਸ ਜਗਤ ਵਿਚ) ਬੀ ਤੂੰ ਹੀ ਹੈਂ, ਅਗੇ (ਪਰਲੋਕ ਵਿਚ ਬੀ ਤੂੰ) ਆਪ ਹੀ ਹੈਂ, ਜੀਆ ਜੰਤ ਸਭ ਤੇਰੇ ਥਾਪੇ (=ਰਚੇ, ਪਾਲੇ ਤੇ ਰਖੇ) ਹੋਏ ਹਨ, ਤੇਰੇ ਬਿਨਾਂ ਹੋਰ ਕੋਈ ਨਹੀਂ ਹੈ, ਮੈਨੂੰ ਤੁਹਾਡਾ (ਹੀ) ਆਸਰਾ (ਤੇ) ਓਟ ਹੈ ਜੀਓ॥੧॥ |
| **ਰਸਨਾ ਜਪਿ ਜਪਿ ਜੀਵੈ ਸੁਆਮੀ॥ ਪਾਰਬ੍ਰਹਮ ਪ੍ਰਭ ਅੰਤਰਜਾਮੀ ॥ ਜਿਨਿ ਸੇਵਿਆ ਤਿਨ ਹੀ ਸੁਖੁ ਪਾਇਆ ਸੋ ਜਨਮੁ ਨ ਜੂਐ ਹਾਰੀ ਜੀਉ ॥ ੨ ॥** | (ਮੇਰੀ) ਰਸਨਾ ਸਾਹਿਬ ਨੂੰ ਜਪ ਜਪ ਕੇ ਜੀਉਂਦੀ ਹੈ, (ਚਾਹੋ) ਪ੍ਰਭੂ ਪਾਰਬ੍ਰਹਮ ਹੈ, (ਪਰ ਉਹ ਅੰਤਰਜਾਮੀ=) ਅੰਦਰ (ਬੀ) ਬੈਠਾ ਹੈ, ਜਿਸਨੇ ਉਸਨੂੰ (ਜਪ ਜਪ ਕੇ) ਸੇਵਿਆ ਹੈ ਉਸੇ ਨੇ ਸੁਖ ਪਾਇਆ ਹੈ, ਉਹ (ਅਪਣਾ) ਜਨਮ ਜੂਏ ਵਿਚ (ਹਾਰਨ ਵਾਕੂ) ਨਹੀਂ ਹਾਰੇਗਾ (ਭਾਵ ਬਿਰਥਾ ਨਹੀਂ ਗੁਆਏਗਾ)॥੨॥ |
| **ਨਾਮੁ ਅਵਖਧੁ ਜਿਨਿ ਜਨ ਤੇਰੈ ਪਾਇਆ ॥ ਜਨਮ ਜਨਮ ਕਾ ਰੋਗੁ ਗਵਾਇਆ ॥ ਹਰਿ ਕੀਰਤਨੁ ਗਾਵਹੁ ਦਿਨੁ ਰਾਤੀ ਸਫਲ ਏਹਾ ਹੈ ਕਾਰੀ ਜੀਉ ॥ ੩ ॥** | ਨਾਮ (ਰੂਪੀ) ਦਾਰੂ ਜਿਸ ਤੇਰੇ ਦਾਸ ਨੇ ਪ੍ਰਾਪਤ ਕਰ ਲਿਆ ਹੈ (ਉਸ ਨੇ ਅਪਣਾ) ਜਨਮ ਜਨਮ ਦਾ (ਹਉਮੈ ਰੂਪੀ) ਰੋਗ ਦੂਰ ਕਰ ਲੀਤਾ ਹੈ, (ਤਾਂਤੇ ਹੇ ਸਿੱਖੋ) ਹਰੀ ਦਾ ਕੀਰਤਨ ਦਿਨ ਰਾਤ ਗਾਵੋ, ਇਹੋ ਸਫਲ ਤੇ ਇਹੋ ਕਾਰੀ (ਦਵਾ) ਹੈ ਜੀ॥੩॥ |
| **ਦ੍ਰਿਸਟਿ ਧਾਰਿ ਅਪਨਾ ਦਾਸੁ ਸਵਾਰਿਆ ॥ ਘਟ ਘਟ ਅੰਤਰਿ ਪਾਰਬ੍ਰਹਮੁ ਨਮਸਕਾਰਿਆ ॥ ਇਕਸੁ ਵਿਣੁ ਹੋਰੁ ਦੂਜਾ ਨਾਹੀ ਬਾਬਾ ਨਾਨਕ ਇਹ ਮਤਿ ਸਾਰੀ ਜੀਉ ॥ ੪ ॥ ੩੯ ॥ ੪੬ ॥** | (ਕਰਤਾ ਪੁਰਖ ਨੇ) ਕ੍ਰਿਪਾ ਦੀ ਨਜ਼ਰ ਪਾਕੇ ਅਪਣੇ ਦਾਸ ਨੂੰ ਸੰਵਾਰ ਲੀਤਾ ਹੈ, (ਹੁਣ ਦਾਸ ਨੇ) ਬ੍ਰਹਮ ਨੂੰ (ਜੋ) ਪਰੇ ਤੋਂ ਪਰੇ ਹੈ (ਪਰ ਫਿਰ) ਘਟ ਘਟ ਵਿਚ ਹੈ, ਨਮਸਕਾਰਿਆ ਹੈ, (ਭਾਵ ਪੂਜਿਆ ਹੈ)। "ਇਕ ਤੋਂ ਬਿਨਾਂ ਦੂਜਾ ਹੋਰ (ਉਸ ਤੁੱਲ) ਕੋਈ ਨਹੀਂ" ਇਹ (ਮਤਿ) ਬਾਬਾ ਨਾਨਕ ਦੀ (ਸਾਰੀਆਂ ਮੱਤਾਂ) ਤੋਂ ਸ਼੍ਰੇਸ਼ਟ ਮਤਿ ਹੈ॥੪॥੩੯॥੪੬॥ |

**ਵਜਾਖਜਾ**-ਅਕਾਲ ਪੁਰਖ ਕਰਤਾ ਹੈ, ਕਰਤਾ ਹੋਣ ਕਰਕੇ ਰਚਣਾ ਪਾਲਣਾ ਤੇ ਸਿਖਾਵਣਾ ਆਦਿ ਉਸੇ ਦੇ ਕਰਮ ਹਨ। ਸਾਡਾ ਕਰਮ ਹੈ ਉਸਨੂੰ ਪਜਾਰ ਕਰਨਾ। ਹਉਮੈਂ ਸਾਨੂੰ ਅਦ੍ਰਿਸ਼ਜ ਨਾਲ ਪਜਾਰ ਨਹੀਂ ਕਰਨ ਦੇਂਦੀ, ਉਸ ਦਾ ਇਲਾਜ ਹੈ ਨਾਮ ਸਿਮਰਣ। ਅਖ਼ੀਰਲੇ ਅੰਕ ਵਿਚ ਬਾਬਾ ਨਾਨਕ ਦਾ ਅਰਥ ਗੁਰੂ ਅਰਜਨ ਦੇਵ ਨਹੀਂ ਪਰ ਪਹਿਲੇ ਪਾਤਸ਼ਾਹ ਗੁਰੂ ਨਾਨਕ ਦੇਵ ਹੈ, ਜਿਸ ਦੀ ਦਿੱਤੀ ਸੁਮਤੀ ਦਾ ਜ਼ਿਕਰ ਕਰ ਰਹੇ ਤੇ ਉਸਨੂੰ 'ਸਾਰ ਮਤਿ' ਫ਼ੁਰਮਾ ਰਹੇ ਹਨ। ਅਪਣੇ ਆਪ ਨੂੰ ਗੁਰੂ ਅਰਜਨ ਦੇਵ ਜੀ ਬਾਬਾ ਨਹੀਂ ਕਹਿ ਰਹੇ। ਨਾ ਬਾਬਾ ਕਿਸੇ ਜੀਵ ਨੂੰ ਸੰਬੋਧਨ ਕਰਕੇ ਏਥੇ ਕਹਿ ਰਹੇ ਹਨ। ਇਥੇ ਸਮਾਸ ਹੈ, 'ਬਾਬਾ ਨਾਨਕ ਇਹ ਮਤਿ'= ਬਾਬਾ ਨਾਨਕ ਦੀ (ਦਿਤੀ) ਇਹ ਸੁਮਤਿ; ਤੇ ਸ੍ਰੀ ਗੁਰੂ ਅਰਜਨ ਦੇਵ ਜੀ ਆਦਿ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਡਿਆਈ ਵਿਚ ਕਹਿ ਰਹੇ ਹਨ ਕਿ ਗੁਰੂ ਨਾਨਕ ਦੀ ਇਹ ਮਤਿ ਸਭ ਮੱਤਾਂ ਨਾਲੋਂ ਸ੍ਰੇਸ਼ਟ ਹੈ।

**ਨਿਰੁਕ੍ਤ**-ਥਾਪੇ-ਥਾਪੇ ਪਦ ਵਿਚ ਤ੍ਰੈ ਗੱਲਾਂ ਹਨ, ਰਚਣਾ, ਪਾਲਣਾ ਤੇ ਰਖਜ਼ਾ ਕਰਨੀ।

ਧਰ-ਆਸਰਾ : (ਅ) 'ਧਰ ਓਟ' ਦਾ ਅਰਥ 'ਓਟ ਧਾਰੀ ਹੈ' ਬੀ ਕਰਦੇ ਹਨ।

ਪਾਰਬ੍ਰਹਮ-ਨਿਰਗੁਣ ਬ੍ਰਹਮ। Transcedent.

ਅੰਤਰਜਾਮੀ-{ਸੰਸ:, ਅੰਤਰ੍ਯਾਮਿਨ੍} ਜੋ ਅੰਦਰ ਬੈਠਾ ਹੈ। ਅੰਦਰ ਹੋਣ ਕਰਕੇ ਅੰਦਰ ਦੀ ਜਾਣਦਾ ਹੈ।

ਕਾਰੀ-ਕਾਰੀ ਦੇ ਦੋ ਅਰਥ ਹਨ: ਇਕ ਤਾਂ ਹੈ 'ਕਾਰ'=ਕੰਮ। ਦੂਸਰਾ ਹੈ ਕਾਟ ਕਰਨ ਵਾਲਾ ਉਹ ਦਾਰੂ ਜੋ ਜ਼ਰੂਰ ਦੁੱਖ ਨੂੰ ਕੱਟ ਦੇਵੇ। ਗੁਰੂ ਜੀ ਨੇ ਸ਼ਲੇਖ ਪਦ ਵਰਤਿਆ ਹੈ ਜੋ ਦੁਇ ਅਰਥ ਦੇਂਦਾ ਹੈ। ਪਿਛਲੀ ਤੁਕ ਵਿਚ ਰੋਗ ਦਾ ਜ਼ਿਕਰ ਹੈ ਇਸ ਕਰਕੇ ਅਰਥ 'ਸਫਲ ਦਾਰੂ' ਹੈ ਤੇ ਨਾਮ ਜਪਣਾ ਆਤਮ ਸਾਧਨ ਹੈ, ਇਹੋ ਸਫਲ ਕੰਮ ਹੈ।

ਦ੍ਰਿਸਟਿ-ਨਜ਼ਰ। ਭਾਵ ਹੈ ਕ੍ਰਿਪਾ ਦੀ ਨਜ਼ਰ।

ਬਾਬਾ ਨਾਨਕ-ਅਰਥ ਭਾਵ ਵਜਾਖਜ਼ਾ ਵਿਚ ਆ ਚੁਕੇ ਹਨ।

## {ਮਾਝ ਮਹਲਾ ੫, ਚਉਪਦਾ-੪੭}

**ਪ੍ਰਾਕ੍ਥਨ**-ਨਾਮ ਦੀ ਕਮਾਈ ਦਰਗਾਹੇ ਕਬੂਲ ਪੈਂਦੀ ਹੈ, ਗ੍ਰਿਹਸਤ ਯਾ ਅਤੀਤਤਾਈ ਉਸਦੇ ਪ੍ਰਤਿਬੰਧਕ ਯਾ ਸਹਾਈ ਨਹੀਂ। ਗ੍ਰਿਹਸਤ ਵਿਚ ਤਰਨੇ ਦਾ ਵਰਣਨ ਕਰਦੇ ਹਨ :-

| ਮੂਲ | ਅਰਥ |
|---|---|
| ਮਾਝ ਮਹਲਾ ੫ ॥ | |
| ਮਨੁ ਤਨੁ ਰਤਾ ਰਾਮ ਪਿਆਰੇ ॥ ਸਰਬਸੁ ਦੀਜੈ ਅਪਨਾ ਵਾਰੇ ॥ ਆਠ ਪਹਰ ਗੋਵਿੰਦ ਗੁਣ ਗਾਈਐ ਬਿਸਰੁ ਨ ਕੋਈ ਸਾਸਾ ਜੀਉ ॥੧॥ | ਪਿਆਰੇ ਰਾਮ ਵਿਚ ਮਨ ਤੇ ਤਨ ਰੰਗਿਆ ਗਿਆ ਹੈ, (ਉਸ ਉਤੋਂ) ਅਪਣਾ ਸਰਵੰਸ ਵਾਰ ਦੇਵੀਏ, (ਤੇ) ਅੱਠੇ ਪਹਿਰ (ਉਸ) ਗੋਬਿੰਦ ਦੇ ਗੁਣ ਗਾਉਂਦੇ ਰਹੀਏ ਤਾਕਿ ਕਿਸੇ ਸ੍ਵਾਸ ਵਿਚ ਬੀ (ਉਹ ਨਾ) ਵਿਸਰੇ ਜੀ॥੧॥ |

| | |
|---|---|
| ਸੋਈ ਸਾਜਨ ਮੀਤੁ ਪਿਆਰਾ ॥ ਰਾਮ ਨਾਮੁ ਸਾਧਸੰਗਿ ਬੀਚਾਰਾ ॥ ਸਾਧੂ ਸੰਗਿ ਤਰੀਜੈ ਸਾਗਰੁ ਕਟੀਐ ਜਮ ਕੀ ਫਾਸਾ ਜੀਉ ॥ ੨ ॥ | ਉਹੀ ਸਜਣ ਹੈ (ਉਹੀ) ਪਿਆਰਾ ਮਿਤ੍ਰ ਹੈ (ਜਿਸਦੇ) ਸਾਧੂ ਦੇ ਸੰਗ ਵਿਚ ਮਿਲਕੇ ਰਾਮ ਦੇ ਨਾਮ ਦੀ ਵੀਚਾਰ ਕਰੀਦੀ ਹੈ। (ਐਉਂ) ਸਾਧੂ ਦੇ ਸੰਗ ਵਿਚ ਹੀ (ਭਵ) ਸਾਗਰ ਤਰੀਦਾ ਹੈ ਤੇ ਜਮ ਦੀ ਫਾਹੀ ਕਟੀ ਦੀ ਹੈ॥੨॥ |
| ਚਾਰਿ ਪਦਾਰਥ ਹਰਿ ਕੀ ਸੇਵਾ ॥ ਪਾਰਜਾਤੁ ਜਪਿ ਅਲਖ ਅਭੇਵਾ ॥ ਕਾਮੁ ਕ੍ਰੋਧੁ ਕਿਲਬਿਖ ਗੁਰਿ ਕਾਟੇ ਪੂਰਨ ਹੋਈ ਆਸਾ ਜੀਉ ॥ ੩ ॥ | ਚਾਰ ਪਦਾਰਥ ਹਰੀ ਦੀ ਸੇਵਾ ਵਿਖੇ ਹਨ, ਅਲਖ ਤੇ ਅਭੇਵ (ਪ੍ਰਭੂ) ਦੇ ਸਿਮਰਣ ਵਿਚ ਪਾਰਜਾਤ (ਨਾਮੇ ਰੁੱਖ ਦੇ ਦੱਸੇ ਫਲ ਪ੍ਰਾਪਤ ਹੁੰਦੇ ਹਨ)। (ਐਉਂ) ਗੁਰੂ ਕਾਮ ਤੇ ਕ੍ਰੋਧ (ਤੇ ਹੋਰ) ਪਾਪ ਕਟਦਾ ਹੈ, (ਤੇ) ਆਸਾ ਪੂਰਨ ਹੁੰਦੀ ਹੈ। (ਭਾਵ ਗੁਰੂ ਆਸਾ ਪੂਰਨਹਾਰ ਹੈ)॥੩॥ |
| ਪੂਰਨ ਭਾਗ ਭਏ ਜਿਸੁ ਪ੍ਰਾਣੀ ॥ ਸਾਧਸੰਗਿ ਮਿਲੇ ਸਾਰੰਗਪਾਣੀ ॥ ਨਾਨਕ ਨਾਮੁ ਵਸਿਆ ਜਿਸੁ ਅੰਤਰਿ ਪਰਵਾਣੁ ਗਿਰਸਤ ਉਦਾਸਾ ਜੀਉ ॥ ੪ ॥ ੪੦ ॥ ੪੭ ॥ | ਜਿਸ ਪ੍ਰਾਣੀ ਦੇ ਭਾਗ ਪੂਰੇ ਹੋਏ ਹਨ (ਉਸਨੂੰ) ਸਾਧੂ ਸੰਗ ਦੁਆਰਾ ਵਾਹਿਗੁਰੂ ਜੀ ਮਿਲਦੇ ਹਨ। ਹੇ ਨਾਨਕ! ਜਿਸਦੇ ਅੰਦਰ ਨਾਮ ਵੱਸ ਗਿਆ ਹੈ, ਉਸਦਾ ਗ੍ਰਿਹਸਤ (ਯਾ) ਉਦਾਸ (ਸਭੋ ਕੁਛ ਜੋ ਉਹ ਧਾਰੇ), ਪਰਵਾਣ ਹੈ ॥੪॥੪੦॥੪੭॥ |

**ਵਯਾਖਯਾ**-ਪਿਛਲੇ ਸ਼ਬਦਾਂ ਤੋਂ ਸੰਭਾਵਨਾ ਹੋ ਸਕਦੀ ਹੈ ਕਿ ਜੋ ਲਗਨ ਨਾਮ ਤੇ ਨਾਮੀ ਵਿਚ ਵਰਣਨ ਹੋ ਰਹੀ ਹੈ, ਉਹ ਜ਼ਰੂਰੀ ਕਰਦੀ ਹੈ ਕਿ ਇਨਸਾਨ ਅਤੀਤ ਹੋਕੇ ਕਮਾਈ ਕਰੇ; ਇਸ ਲਈ ਆਪ ਦੱਸਦੇ ਹਨ ਕਿ ਨਹੀਂ, ਇਹ ਕਮਾਈ ਗ੍ਰਿਹਸਤੀ ਬੀ ਕਰ ਸਕਦਾ ਹੈ, ਕਮਾਈ ਦੋਵੇਂ ਕਰ ਸਕਦੇ ਹਨ, ਜੋ ਬੀ ਕਰੇ ਸਫਲ ਹੈ, ਪਰਵਾਣ ਹੈ। ਗ੍ਰਿਹਸਤੀ ਕਿ ਅਤੀਤਤਾਈ ਨੇ ਨਾਮ ਦੀ ਕਮਾਈ ਦੇ ਹੁੰਦਿਆਂ ਅਪ੍ਰਵਾਣ ਨਹੀਂ ਹੋਣ ਦੇਣਾ।

**ਨਿਰੁਕ੍ਤ**-ਸਰਬਸੁ-ਸਭ ਕੁਛ। ਪੰਜਾਬੀ ਮੁਹਾਵਰੇ ਵਿਚ ਇਸ ਨੂੰ ਸਰਬੰਸ (=ਸਰਵੰਸ਼) ਬੋਲਦੇ ਹਨ। ਚਾਰਿ ਪਦਾਰਥ-ਧਰਮ, ਅਰਥ, ਕਾਮ, ਮੋਖ।

ਪਾਰਜਾਤੁ-ਸ੍ਵਰਗ ਦਾ ਇਕ ਬ੍ਰਿੱਛ, ਜਿਸ ਦੇ ਫੁਲ ਹਰ ਪ੍ਰਕਾਰ ਦੀ ਖੁਸ਼ਬੋ ਦੇਂਦੇ ਹਨ। ਜਿਸ ਦੀਆਂ ਟਾਹਣੀਆਂ ਨੂੰ ਰਤਨ ਲਗੇ ਹੁੰਦੇ ਹਨ। ਅਲਖ-ਜੋ ਲਖਿਆ ਨਾ ਜਾ ਸਕੇ।

ਅਭੇਵਾ-ਜਿਸ ਦਾ ਭੇਦ ਨਾ ਪਾ ਸਕੀਏ।

## {ਮਾਝ ਮਹਲਾ ੫, ਚਉਪਦਾ-੪੮}

**ਪ੍ਰਾਕ੍ਕਥਨ**- ਵਾਹਿਗੁਰੂ ਅਲੇਪ ਹੈ, ਇਕ ਇਕੱਲਾ ਰਹਿਣ ਵਾਲਾ ਹੈ, ਦੂਈ ਦੁਐਤ ਤੋਂ ਬਿਨਾਂ ਹੈ, ਜਗਤ ਦੇ ਪਸਾਰੇ ਦਾ ਕਰਤਾ ਤੇ ਸਮੇਟਣਹਾਰ ਹੈ, ਉਸੇ ਦੀ ਮਿਹਰ ਗੁਰੂ ਮਿਲਾਉਂਦੀ ਤੇ ਗੁਰੂ ਵਾਹਿਗੁਰੂ ਮਿਲਾਉਂਦਾ ਹੈ ਤੇ ਇਹ ਮੇਲਾ ਉਸੇ ਦਾ ਅੰਗਿਆ ਹੋਇਆ ਹੈ।

| ਮੂਲ | ਅਰਥ |
|---|---|
| ਮਾਝ ਮਹਲਾ ੫ ॥ | |
| ਸਿਮਰਤ ਨਾਮੁ ਰਿਦੈ ਸੁਖੁ ਪਾਇਆ॥ | (ਜਿਸਨੇ ਨਾਮ ਜਪਿਆ) ਉਸਨੇ ਨਾਮ ਸਿਮਰਦਿਆਂ ਹਿਰਦੇ |

ਕਰਿ ਕਿਰਪਾ ਭਗਤੀ ਪ੍ਰਗਟਾਇਆ ॥ ਸੰਤਸੰਗਿ ਮਿਲਿ ਹਰਿ ਹਰਿ ਜਪਿਆ ਬਿਨਸੇ ਆਲਸ ਰੋਗਾ ਜੀਉ ॥ ੧ ॥

ਵਿਚ ਸੁਖ ਪਾਇਆ ਹੈ, (ਐਸੇ) ਭਗਤਾਂ ਉਤੇ ਕਿਰਪਾ ਕਰਕੇ (ਪ੍ਰਭੂ) ਪ੍ਰਗਟ ਹੋ ਜਾਂਦਾ ਹੈ। ਜਿਸਨੇ ਸੰਤ ਦੇ ਸੰਗ ਵਿਚ ਪ੍ਰਾਪਤ ਹੋਕੇ 'ਹਰਿ ਹਰਿ' ਜਪਿਆ ਹੈ (ਉਸਦੇ) ਆਲਸ (ਆਦਿਕ) ਰੋਗ ਬਿਨਸ ਗਏ ਹਨ ਜੀ॥੧॥

ਜਾ ਕੈ ਗ੍ਰਿਹਿ ਨਵ ਨਿਧਿ ਹਰਿ ਭਾਈ ॥ ਤਿਸੁ ਮਿਲਿਆ ਜਿਸੁ ਪੁਰਬ ਕਮਾਈ ॥ ਗਿਆਨ ਧਿਆਨ ਪੂਰਨ ਪਰਮੇਸੁਰ ਪ੍ਰਭੁ ਸਭਨਾ ਗਲਾ ਜੋਗਾ ਜੀਉ ॥ ੨ ॥

ਜਿਸਦੇ ਘਰ ਵਿਚ ਹਰੀ (ਨਾਮ ਰੂਪੀ) ਨੌ ਨਿਧੀ ਹੈ, ਹੇ ਭਾਈ! (ਜਾਣ ਲੈ ਕਿ) ਉਸਨੂੰ (ਹਰੀ ਤਾਂ) ਮਿਲਿਆ ਹੈ ਜੇ ਉਸਦੀ ਪੂਰਬਲੀ ਕਮਾਈ (ਕੀਤੀ ਹੋਈ) ਹੈਸੀ। (ਹਾਂ ਜਿਸਦੇ ਘਰ ਵਿਚ ਹਰੀ ਰੂਪੀ ਨੌ ਨਿਧੀ ਹੈ ਉਸਨੂੰ) ਪੂਰਨ ਪਰਮੇਸੁਰ ਦਾ ਗਿਆਨ ਧਿਆਨ (ਸਭੋ ਕੁਛ) ਪ੍ਰਾਪਤ ਹੈ (ਕਿਉਂਕਿ) ਪ੍ਰਭੂ ਸਭਨਾਂ ਗਲਾਂ ਦੇ ਕਰਨੇ ਦੇ ਜੋਗ ਹੈ (ਭਾਵ ਸਮਰਥ ਹੈ)॥੨॥

ਖਿਨ ਮਹਿ ਥਾਪਿ ਉਥਾਪਨਹਾਰਾ॥ ਆਪਿ ਇਕੰਤੀ ਆਪਿ ਪਸਾਰਾ ॥ ਲੇਪੁ ਨਹੀ ਜਗਜੀਵਨ ਦਾਤੇ ਦਰਸਨ ਡਿਠੇ ਲਹਨਿ ਵਿਜੋਗਾ ਜੀਉ ॥੩॥

(ਉਹ ਹਰੀ) ਆਪ ਇਕਾਂਤੀ (ਇਕੋ ਇਕ ਰਹਿਣੇ ਵਾਲਾ ਦੂਜਾ ਹੋਏ ਤੋਂ ਬਿਨਾ ਇਕੋ ਇਕ) ਹੈ, (ਉਹ) ਆਪ ਹੀ (ਜਗਤ ਰੂਪੀ) ਪਸਾਰਾ ਹੈ। (ਤੇ ਇਸ ਪਸਾਰੇ ਨੂੰ ਉਹ) ਖਿਨ ਵਿਚ ਬਣਾ ਦੇਣ ਵਾਲਾ (ਤੇ ਖਿਨ ਵਿਚ) ਢਾਹ ਦੇਣ ਵਾਲਾ ਹੈ। (ਉਸਨੂੰ ਢਾਹੁਣ ਉਸਾਰਨ ਕਿ ਕਾਇਮ ਰੱਖਣ ਵਿਚ) ਕੋਈ ਲੇਪ ਨਹੀਂ ਲਗਦਾ, (ਚਾਹੋ ਉਹ) ਜਗਤ ਦਾ ਜੀਵਨ (ਹੋਕੇ ਵਿਚੇ ਹੁੰਦਾ) ਹੈ; (ਉਸਦਾ) ਦਰਸ਼ਨ ਦੇਖਣ ਨਾਲ ਵਿਛੋੜੇ ਦੂਰ ਹੋ ਜਾਂਦੇ ਹਨ ਜੀ॥੩॥

ਅੰਚਲਿ ਲਾਇ ਸਭ ਸਿਸਟਿ ਤਰਾਈ॥ ਆਪਣਾ ਨਾਉ ਆਪਿ ਜਪਾਈ ॥ ਗੁਰ ਬੋਹਿਥੁ ਪਾਇਆ ਕਿਰਪਾ ਤੇ ਨਾਨਕ ਧੁਰਿ ਸੰਜੋਗਾ ਜੀਉ ॥ ੪ ॥ ੪੧ ॥ ੪੮॥

(ਉਸਨੇ ਅਪਣੇ ਨਾਮ ਰੂਪੀ) ਪੱਲੇ ਨਾਲ ਲਾਕੇ ਸਾਰੀ ਦੁਨੀਆਂ ਤਰਾ ਲਈ ਹੈ। (ਹਾਂ) ਅਪਣਾ ਨਾਮ (ਉਸਨੇ) ਆਪ ਜਪਵਾਇਆ ਹੈ। (ਉਸੇ ਦੀ) ਕਿਰਪਾ ਨਾਲ ਗੁਰੂ (ਰੂਪੀ) ਜਹਾਜ਼ ਮਿਲ ਪਿਆ ਹੈ। ਹੇ ਨਾਨਕ! ਧੁਰੋਂ (ਹਜ਼ੂਰੀ ਤੋਂ ਹੀ ਕੋਈ) ਸੰਜੋਗ ਪਏ ਹੋਏ ਸਨ। (ਭਾਵ ਇਹ ਬੋਹਿਥ ਦਾ ਮੇਲਾ ਪਹਿਲੋਂ ਤੋਂ ਹੀ ਅੰਗਿਆ ਹੋਇਆ ਸੀ ਧੁਰੋਂ) ॥੪॥

**ਵਜਾਖਜਾ**– ਅੰਕ ਤਿੰਨ ਵਿਚ ਫੇਰ ਉਹੋ ਸੂਖਮ ਫਰਕ ਦਿਖਾਇਆ ਹੈ। ਪ੍ਰਭੂ ਆਪ ਇਕੋ ਇਕ ਇਕੱਲਾ ਰਹਿਣ ਵਾਲਾ ਹੈ, ਦੂਈ ਦੁਐਤ ਤੋਂ ਬਿਨਾ ਹੈ। ਇਹ ਜੋ ਪਸਾਰਾ ਹੈ (ਜਗਤ ਦਾ ਫੈਲਾਉ) ਭਾਵ ਅਨੇਕਤਾ ਜੋ ਦਿੱਸ ਰਹੀ ਹੈ ਉਸੇ ਦੀ ਕੀਤੀ ਹੋਈ ਹੈ। ਇਸ ਨੂੰ ਚਾਹੇ ਤਾਂ ਖਿਨ ਵਿਚ ਢਾਹ ਦੇਵੇ, ਚਾਹੇ ਤਾਂ ਖਿਨ ਵਿਚ ਫੇਰ ਥਾਪ ਦੇਵੇ। ਫਿਰ ਇਸ ਉਸਾਰਨ ਢਾਹੁਣ ਵਿਚ ਉਹ ਲਿਪਾਇਮਾਨ ਨਹੀਂ, ਭਾਵ ਇਕੋ ਇਕ ਰਹਿੰਦਾ ਹੈ, ਅਨੇਕ ਨਹੀਂ ਹੋ ਜਾਂਦਾ, ਨਾ ਇਸ ਦੇ ਹਰਖ ਸ਼ੋਕ ਵਿਚ ਉਸ ਨੂੰ ਕੋਈ ਲੇਪ ਹੁੰਦਾ ਹੈ। ਉਹ ਰਚੇ ਗਏ ਜਗਤ ਦਾ ਜੀਵਨ ਹੋਕੇ ਵਰਤਦਾ ਹੈ। ਫਿਰ ਬੀ ਉਸ ਨੂੰ ਕੋਈ ਲਿਪਾਇਮਾਨਤਾ ਨਹੀਂ ਵਾਪਰਦੀ, ਅਰਥਾਤ ਉਹ ਆਪਾ ਬਦਲ ਕੇ ਮੂਲੋਂ ਜਗਤ ਰੂਪ ਹੀ ਨਹੀਂ ਹੋ ਜਾਂਦਾ, ਪਰ ਐਸਾ ਅਲੇਪ ਬੀ ਨਹੀਂ ਕਿ ਜੋ ਉਸ ਨੂੰ ਪ੍ਰਾਪਤ ਹੋਵੇ ਉਹ ਅਸਫਲ ਰਹਿ ਜਾਵੇ, ਉਸ ਦੇ ਦਰਸ਼ਨ ਨਾਲ ਜੀਵਾਂ ਦੇ ਵਿਛੋੜੇ ਦੂਰ ਹੋ ਜਾਂਦੇ ਹਨ।ਭਾਵ ਫੇਰ ਓਹ ਸਾਈਂ ਤੋਂ ਵੱਖਰੇ ਨਹੀਂ ਹੁੰਦੇ। ਤ੍ਰੀਕਾ ਇਹ ਹੈ ਕਿ ਸਾਈਂ ਮੇਹਰ ਨਾਲ ਗੁਰੂ ਮਿਲਦਾ ਹੈ, ਗੁਰੂ ਜਹਾਜ਼ ਰੂਪ ਹੋਕੇ

ਮਿਲ ਪੈਂਦਾ ਤੇ ਇਹ ਨਾਮ ਦਾ ਪੱਲਾ ਫੜਾ ਦੇਂਦਾ ਹੈ, ਇਸ ਤਰ੍ਹਾਂ ਤਰ ਜਾਈਦਾ ਹੈ, ਪਰ ਇਹ ਦਾਤ ਪ੍ਰਾਪਤੀ ਵਾਹਿਗੁਰੂ ਧੁਰੋਂ ਦੇਂਦਾ ਹੈ ਤੇ ਇਸਦੇ ਮਿਲਣੇ ਦਾ ਸੰਜੋਗ ਪਹਿਲੋਂ ਭਾਗਾਂ ਵਿਚ ਪਾ ਦੇਂਦਾ ਹੈ।

**ਨਿਰੁਕ੍ਤ**-ਭਗਤੀਂ-ਭਗਤਾਂ ਉਤੇ, ਭਗਤਾਂ ਜੋਗ। ਗੁਰਬਾਣੀ ਵਿਚ ਅਨੁਸ੍ਵਾਰ ਬਹੁਤ ਘੱਟ ਵਰਤੀ ਹੈ, ਇਥੇ ਹੈ ਤਾਂ ਮਤਲਬ ਤੋਂ ਖਾਲੀ ਨਹੀਂ। ਸੋ ਇਥੇ ' · ' ਦਾ ਅਰਥ 'ਉਤੇ' 'ਜੋਗ' 'ਨੂੰ' ਹੈ।

ਗ੍ਰਿਹਿ-ਘਰ ਵਿਚ। ਭਾਵ ਹਿਰਦੇ ਵਿਚ।

ਪੂਰਬ-ਪਹਿਲੀ, ਪਿਛਲੀ। ਭਾਵ ਪਿਛਲੇ ਜਨਮ ਦੀ।

ਜੋਗਾ-{ਸੰਸ:, ਯੋਗ੍ਯ} ਲਾਇਕ। ਕਰਨੇ ਲਾਇਕ। ਕਰਨੇ ਨੂੰ ਸਮਰੱਥ।

ਥਾਪਿ-ਸਥਾਪਨ ਕਰਨਾ, ਰਚ ਦੇਣਾ ਤੇ ਕਾਇਮ ਕਰ ਦੇਣਾ।

ਉਥਾਪਨ-ਰਚਣ ਦੇ ਉਲਟ; ਢਾਹ ਦੇਣਾ। ਮੇਟ ਦੇਣਾ।

ਇਕੰਤੀ-ਏਕਾਂਤ ਰਹਿਣ ਵਾਲਾ। ਉਹ ਅਵਸਥਾ ਜਦ ਇਕੋ ਇਕ ਹੋਵੇ ਤੇ ਦੂਈ ਦੂਆ ਨਾ ਹੋਵੇ। ਪਸਾਰਾ-ਫੈਲਾਉ। ਜਗਤ। ਅਨੇਕਤਾ।

ਅੰਚਲਿ-ਪੱਲਾ। ਲੜ। ਪੱਲਾ ਫੜਾ ਕੇ ਤਾਰਨਾ=ਸਹਾਰਾ ਦੇਕੇ ਬਚਾਉਣਾ । ਅੰਚਲ ਤੋਂ ਭਾਵ ਨਾਮ ਦਾ ਹੈ, ਨਾਮ ਪੱਲਾ ਹੈ, ਜੋ ਗੁਰੂ ਫੜਾਉਂਦਾ ਹੈ, ਫੜਾਕੇ ਜਹਾਜ਼ ਤੇ ਖਿੱਚ ਲੈਂਦਾ ਹੈ ਤੇ ਆਪਣੇ ਪਜਾਰ ਵਿਚ ਪਾਕੇ ਸਾਈਂ ਪ੍ਰੇਮ ਵਿਚ ਪੁਚਾ ਦੇਂਦਾ ਹੈ।

ਸੰਜੋਗਾ-ਸ਼ੁਭ ਸਮੇਂ ਤੋਂ ਭਾਵ ਹੈ, ਜਦੋਂ ਕੋਈ ਭਲੀ ਗਲ ਪ੍ਰਾਪਤ ਹੋਣੀ ਹੋਵੇ।

ਧੁਰਿ ਸੰਜੋਗਾ-ਜੋ ਸ਼ੁਭ ਸਮਾਂ ਧੁਰੋਂ ਨਿਯਤ ਹੋ ਚੁਕਾ ਹੋਇਆ ਹੈ।

## {ਮਾਝ ਮਹਲਾ ੫, ਚਉਪਦਾ- ੪੯}

**ਪ੍ਰਾਕ੍ਥਨ**- ਹੁਕਮ ਮੰਨਣ ਦਾ ਫਲ, ਸਨਮੁਖ ਹੋਣ ਤੇ ਦਰਸ਼ਨ ਪ੍ਰਾਪਤੀ, ਇਹ ਸਭ ਕੁਛ ਮਿਲਦਾ ਹੈ ਨਾਮ ਜਪਿਆਂ ਤੇ ਨਿਰਮਲ ਹੋ ਗਿਆਂ।

| ਮੂਲ | ਅਰਥ |
|---|---|
| ਮਾਝ ਮਹਲਾ ੫ ॥ | |
| **ਸੋਈ ਕਰਣਾ ਜਿ ਆਪਿ ਕਰਾਏ ॥ ਜਿਥੈ ਰਖੈ ਸਾ ਭਲੀ ਜਾਏ ॥ ਸੋਈ ਸਿਆਣਾ ਸੋ ਪਤਿਵੰਤਾ ਹੁਕਮੁ ਲਗੈ ਜਿਸੁ ਮੀਠਾ ਜੀਉ ॥ ੧ ॥** | (੩) ਜਿਸਨੂੰ (ਵਾਹਿਗੁਰੂ ਦਾ) ਹੁਕਮ ਮਿੱਠਾ ਲੱਗੇ ਉਹੋ ਦਾਨਾ ਹੈ ਤੇ ਉਹੋ ਅਬਰੋ ਵਾਲਾ ਹੈ, (ਅਸਾਂ) ਉਹੋ ਕੁਛ ਕਰਨਾ ਹੈ ਜੋ ਕਿਛੁ ਕਿ ਉਹ ਆਪ ਕਰਵਾਵੇ, ਤੇ ਜਿਥੇ ਰੱਖੇ (ਸਾਡੇ ਲਈ) ਉਹੋ ਭਲੀ ਥਾਂ ਹੈ॥੧॥ |
| **ਸਭ ਪਰੋਈ ਇਕਤੁ ਧਾਗੈ ॥ ਜਿਸੁ ਲਾਇ ਲਏ ਸੋ ਚਰਣੀ ਲਾਗੈ ॥ ਊਧ ਕਵਲੁ ਜਿਸੁ ਹੋਇ ਪ੍ਰਗਾਸਾ ਤਿਨਿ ਸਰਬ ਨਿਰੰਜਨੁ ਡੀਠਾ ਜੀਉ ॥ ੨ ॥** | (ਚਾਹੋ ਉਸਨੇ) ਸਾਰੀ (ਸ੍ਰਿਸ਼ਟੀ) ਇਕ (ਜੀਵਨ ਸੱਤਾ ਰੂਪੀ) ਤਾਗੇ ਵਿਚ (ਮਾਲਾ ਦੇ ਮਣਕਿਆਂ ਵਾਕੂ) ਪੁਰੋਈ ਹੋਈ ਹੈ (ਪਰ ਉਸਦੇ) ਚਰਨੀਂ ਉਹੋ ਲਗਦਾ ਹੈ ਜਿਸਨੂੰ (ਆਪ) ਲਾ ਲਵੇ, (ਜੋ ਚਰਨੀ ਇਸਤਰ੍ਹਾਂ ਲਗ ਜਾਵੇ ਉਸ ਦਾ ਹ੍ਰਿਦਾ ਕਮਲ ਸਿੱਧਾ ਹੋ ਜਾਂਦਾ ਹੈ) ਜਿਸਦਾ ਉਲਟਾ (ਹ੍ਰਿਦਾ) ਕਮਲ (ਸਿੱਧਾ) ਹੋ ਜਾਂਦਾ ਹੈ (ਉਸ ਨੂੰ ) ਪ੍ਰਕਾਸ਼ ਹੋ ਜਾਂਦਾ ਹੈ, ਉਹ (ਫੇਰ) ਸਰਬ ਨਿਰੰਜਨ ਨੂੰ ਵੇਖ ਲੈਂਦਾ ਹੈ॥੨॥ |

ਤੇਰੀ ਮਹਿਮਾ ਤੂੰਹੈ ਜਾਣਹਿ ॥
ਅਪਣਾ ਆਪੁ ਤੂੰ ਆਪਿ ਪਛਾਣਹਿ॥
ਹਉ ਬਲਿਹਾਰੀ ਸੰਤਨ ਤੇਰੇ ਜਿਨਿ
ਕਾਮੁ ਕ੍ਰੋਧੁ ਲੋਭੁ ਪੀਠਾ ਜੀਉ ॥੩॥
ਤੂੰ ਨਿਰਵੈਰੁ ਸੰਤ ਤੇਰੇ ਨਿਰਮਲ ॥
ਜਿਨ ਦੇਖੇ ਸਭ ਉਤਰਹਿ ਕਲਮਲ॥
ਨਾਨਕ ਨਾਮੁ ਧਿਆਇ ਧਿਆਇ
ਜੀਵੈ ਬਿਨਸਿਆ ਭ੍ਰਮੁ ਭਉ ਧੀਠਾ
ਜੀਉ ॥ ੪ ॥ ੪੨ ॥ ੪੯ ॥

{ਅਰਦਾਸ:} (ਹੇ ਵਾਹਿਗੁਰੂ!) ਅਪਣੀ ਮਹਿਮਾ ਤੂੰ ਆਪ ਜਾਣਦਾ ਹੈਂ, ਅਪਣਾ ਆਪ ਤੂੰ ਆਪ ਹੀ ਸਿਆਣਦਾ ਹੈਂ. (ਪਰ ਮੈਂ) (ਤੇਰੇ ਸੰਤਾਂ ਤੋਂ (ਬੀ) ਵਾਰਨੇ ਜਾਂਦਾ ਹਾਂ (ਕਿ) ਜਿਨ੍ਹਾਂ ਨੇ (ਤੇਰੇ ਪਜਾਰ ਵਿਚ) ਕਾਮ ਕ੍ਰੋਧ ਤੇ ਲੋਭ (ਆਦਿਕ ਵਿਕਾਰਾਂ ਨੂੰ) ਪੀਹ ਘੱਤਿਆ ਹੈ॥੩॥
(ਹਾਂ) ਤੂੰ ਵੈਰ ਰਹਿਤ ਹੈਂ, ਤੇਰੇ ਸੰਤ (ਬੀ ਵੈਰ ਵਿਰੋਧ ਦੀ) ਮੈਲ ਤੋਂ ਰਹਿਤ (ਹੋ ਗਏ) ਹਨ, ਜਿਨ੍ਹਾਂ ਨੂੰ ਦੇਖਕੇ ਸਾਰੇ ਪਾਪ ਦੂਰ ਹੋ ਜਾਂਦੇ ਹਨ। ਹੇ ਨਾਨਕ! ਉਹ ਸੰਤ ਨਾਮ ਧਿਆ ਧਿਆ ਕੇ ਜੀਉਂਦਾ ਹੈ ਹਾਂ (ਉਸ ਦੇ) ਭਰਮ ਤੇ ਭਉ, ਜੋ ਬੜੇ ਢੀਠ ਹੁੰਦੇ ਹਨ, ਬਿਨਸ ਗਏ ਹੈਨ॥੪॥੪੨॥੪੯॥

**ਵਯਾਖਯਾ**-ਅੰਕ ੨ ਵਿਚ ਫੁਰਮਾਉਂਦੇ ਹਨ ਕਿ ਸਾਰਾ ਜਗਤ ਇਕ ਚੇਤਨ ਸੱਤਾ ਰੂਪੀ ਧਾਗੇ ਵਿਚ ਪੁਰੋਤਾ ਹੈ, ਜਿਵੇਂ ਮਾਲਾ ਦੇ ਮਣਕੇ, ਪਰ ਸਾਰੇ ਇਕੋ ਕੀਮਤ ਦੇ ਨਹੀਂ ਹਨ। ਜੋ ਜੀਵ ਹਰੀ ਚਰਨਾਂ ਦਾ ਪ੍ਰੇਮੀ ਹੋ ਜਾਏ, ਉਸ ਦਾ ਪੁੱਠਾ ਹਿਰਦਾ ਸਿੱਧਾ ਹੋ ਜਾਂਦਾ ਹੈ। ਹਿਰਦੇ ਦੀ ਸ਼ਕਲ ਦੀ ਕਮਲ ਨਾਲ ਸੋਭਾ ਦਿਤੀ ਹੈ। ਪੁੱਠਾ ਕਮਲ ਹੋਵੇ ਤਾਂ ਉਸ ਵਿਚ ਸੂਰਜ ਦਾ ਦਰਸ਼ਨ ਨਹੀਂ ਹੁੰਦਾ, ਸਿੱਧਾ ਹੋ ਜਾਏ ਤਾਂ ਸੂਰਜ ਦਾ ਪ੍ਰਕਾਸ਼ ਸਿੱਧਾ ਪੈਂਦਾ ਹੈ; ਇਸ ਪ੍ਰਕਾਸ਼ ਨਾਲ ਉਸ ਨੂੰ ਬੀ ਫਿਰ ਸੂਰਜ ਦਾ ਦਰਸ਼ਨ ਹੁੰਦਾ ਹੈ, ਇਹੋ ਤਸਵੀਰ ਸਤਿਗੁਰ ਨੇ ਇੱਥੇ ਖਿੱਚੀ ਹੈ। ਨਾਮ ਆਰਾਧਣ ਨਾਲ ਮਨ ਰੂਪੀ ਕਮਲ ਸਾਈਂ ਸਨਮੁਖਤਾ ਵੱਲ ਸਿੱਧਾ ਹੁੰਦਾ ਜਾਂਦਾ ਹੈ, ਇਸ ਤਰ੍ਹਾਂ ਉਸ ਵਿਚ ਨਾਮ ਰਸ ਪੈਦਾ ਹੁੰਦਾ ਹੈ, ਜਿਵੇਂ ਸਿੱਧੇ ਕਮਲ ਵਿਚ ਉਪਜਿਆ ਮਕਰੰਦ ਰਸ ਉਸ ਦੇ ਵਿਚ ਹੁੰਦਾ ਹੈ, ਉਤੋਂ ਪਿਆ ਤ੍ਰੇਲ ਰਸ ਵੀ ਵਿਚੇ ਰਹਿੰਦਾ ਹੈ। ਇਹ ਤਾਂ ਹੋਇਆ ਭਗਤੀ ਰਸ, ਫਿਰ ਸਿੱਧੇ ਹੋ ਜਾਣ ਨਾਲ ਕਮਲ ਵਿਚ ਸੂਰਜ ਦਾ ਪ੍ਰਕਾਸ਼ ਪੈਂਦਾ ਹੈ, ਇਸ ਤਰ੍ਹਾਂ ਸਿੱਧੇ ਹੋਏ ਮਨ ਵਿਚ ਸਾਈਂ ਦਾ ਪ੍ਰਕਾਸ਼ ਪੈਂਦਾ ਹੈ। ਜਿਵੇਂ ਪ੍ਰਕਾਸ਼ ਵਿਚ ਕਮਲ ਸੂਰਜ ਨੂੰ ਵੇਖਦਾ ਹੈ ਤਿਵੇਂ ਸਿੱਧਾ ਹਿਰਦਾ ਗਯਾਨ ਪ੍ਰਕਾਸ਼ ਨਾਲ ਸਾਈਂ ਨੂੰ ਵੇਖਦਾ ਹੈ। ਪਰ ਇਸ ਅਵਸਥਾ ਲਈ, ਕਿ ਮਨ ਸਿੱਧਾ ਹੋ ਜਾਵੇ, ਲੋੜ ਹੈ:-

੧. ਨਾਮ ਦੀ:-"ਨਾਨਕ ਨਾਮੁ ਧਿਆਇ ਧਿਆਇ ਜੀਵੈ॥"

੨. ਨਿਰਮਲ ਹੋਣ ਦੀ, ਕਾਮੁ ਕ੍ਰੋਧ ਲੋਭੁ ਨੂੰ ਪੀਹ ਸੱਟਣ ਦੀ, ਭ੍ਰਮ ਭਉ ਨੂੰ ਦੂਰ ਕਰਨ ਦੀ:-

ਜਿਨਿ ਕਾਮੁ ਕ੍ਰੋਧੁ ਲੋਭੁ ਪੀਠਾ ਜੀਉ॥

ਪੁਨਾ:- ਬਿਨਸਿਆ ਭ੍ਰਮੁ ਭਉ ਧੀਠਾ ਜੀਉ॥

੩. ਰਜ਼ਾ ਪਰ ਕਾਇਮ ਹੋਣ ਦੀ:- 'ਹੁਕਮੁ ਲਗੈ ਜਿਸੁ ਮੀਠਾ ਜੀਉ॥'

ਸੋ ਸਾਰੇ ਜੀਵ ਰੂਪ ਮਣਕੇ ਚਾਹੋ ਇਕੋ ਤਾਗੇ (ਚੇਤਨ ਸੱਤਾ) ਵਿਚ ਪੁਰੋਤੇ ਹੋਏ ਹਨ, ਇਕ ਕੀਮਤ ਦੇ ਨਹੀਂ, ਜੋ ਉਪਰਲੇ ਗੁਣਾਂ ਨਾਲ ਭੂਸ਼ਤ ਹੋਏ ਹਨ, ਉਹੀ ਦਰ ਪਰਵਾਣ ਹਨ।

**ਨਿਰੁਕ੍ਤ**-ਉਧ-ਪੁੱਠਾ। ਕਮਲ ਡੋਡੀਆਂ ਖਿੜਨ ਤੋਂ ਪਹਿਲੋਂ ਪੁੱਠੀਆਂ ਹੁੰਦੀਆਂ ਹਨ। ਖਿੜਦੀਆਂ ਸਿੱਧੀਆਂ ਹੋਕੇ ਹਨ, ਭਾਵ ਉਸ ਪੁੱਠੇ ਹਿਰਦੇ ਤੋਂ ਹੈ ਜੋ ਪ੍ਰੇਮਾ ਭਗਤੀ ਨਾਲ ਸਾਫ ਸਰਲ ਤੇ ਵਾਹਿਗੁਰੂ ਨੂੰ ਸਨਮੁਖ ਨਹੀਂ ਹੋਇਆ।

ਪੀਠਾ-ਪੀਹਣ ਦਾ ਭੂਤ ਕਾਲ। ਪੀਹ ਸੱਟਿਆ।   ਕਲਮਲ-ਪਾਪ।

ਧੀਠਾ-{ਸੰਸ:, ਧ੍ਰਿਸ਼੍ਟ। ਪ੍ਰਾ:, ਧਿਟ੍ਠੋ, ਪੁ: ਪੰ:, ਧੀਠ। ਨ: ਪੰ: ਢੀਠ} ਜੋ ਅਪਣੇ ਟਿਕਾਣਿਓ

ਯਾ ਅਪਣੀ ਗੱਲ ਤੋਂ ਹਿਲਾਏ ਨਾ ਜਾ ਸਕਣ ਤੇ ਕਿਸੇ ਸ਼ੁਭ ਮਤਿ ਅੱਗੇ ਨਾ ਝੁਕਣ। ਇਹ ਪਦ ਹੋਰਥੇ ਬੀ ਆਇਆ ਹੈ:-

ਇਸੁ ਗੜ ਮਹਿ ਹਰਿ ਰਾਮ ਰਾਇ ਹੈ ਕਿਛੁ ਸਾਦੁ ਨ ਪਾਵੈ ਧੀਠਾ॥

{ਗਉੜੀ ਪੂਰਬੀ ਮਹਲਾ ੪-੬੧}

## {ਮਾਝ ਮਹਲਾ ੫, ਚਉਪਦਾ-੫੦}

**ਪ੍ਰਾਕ੍ਰਥਨ**-ਹਰੀ ਨਾਮ ਮੰਗੋ, ਕਰਤਾ ਪੁਰਖ ਤੋਂ ਨਾਸ਼ਮਾਨ ਪਦਾਰਥ ਨਾ ਮੰਗੋ, ਨਾਮ ਤੇ ਹਰੀ ਕੀਰਤਨ ਨਿਹਚਲ ਪਦ ਤੇ ਲੈ ਜਾਣਗੇ।

| ਮੂਲ | ਅਰਥ |
|---|---|
| ਮਾਝ ਮਹਲਾ ੫ ॥ | |
| ਝੂਠਾ ਮੰਗਣੁ ਜੇ ਕੋਈ ਮਾਗੈ ॥ ਤਿਸ ਕਉ ਮਰਤੇ ਘੜੀ ਨ ਲਾਗੈ ॥ ਪਾਰਬ੍ਰਹਮੁ ਜੋ ਸਦ ਹੀ ਸੇਵੈ ਸੋ ਗੁਰ ਮਿਲਿ ਨਿਹਚਲੁ ਕਹਣਾ ॥੧॥ | (ਸਾਂਈ ਜੀ ਪਾਸੋਂ)ਜੇ ਕੋਈ (ਨਾਮ ਤੋਂ ਛੁੱਟ ਕੋਈ) ਝੂਠੀ (=ਬਿਨਸਨਹਾਰ) ਮੰਗ ਮੰਗਦਾ ਹੈ, ਉਸਨੂੰ ਮਰਦਿਆਂ ਘੜੀ ਨਹੀਂ ਲਗਦੀ। ਜੋ ਪਾਰਬ੍ਰਹਮ (ਸਦਾ ਅਟੱਲ) ਨੂੰ, ਗੁਰੂ ਨੂੰ ਮਿਲਕੇ ਸਦਾ ਹੀ ਸੇਂਵਦਾ ਹੈ, ਉਸਨੂੰ ਨਿਹਚਲ (ਅਮਰ) ਆਖਣਾ (ਚਾਹੀਦਾ) ਹੈ॥੧॥ |
| ਪ੍ਰੇਮ ਭਗਤਿ ਜਿਸ ਕੈ ਮਨਿ ਲਾਗੀ॥ ਗੁਣ ਗਾਵੈ ਅਨਦਿਨੁ ਨਿਤਿ ਜਾਗੀ॥ ਬਾਹ ਪਕੜਿ ਤਿਸੁ ਸੁਆਮੀ ਮੇਲੈ ਜਿਸ ਕੈ ਮਸਤਕਿ ਲਹਣਾ ॥ ੨ ॥ | ਜਿਸਦੇ ਮਨ ਵਿਚ ਪ੍ਰੇਮਾ ਭਗਤੀ ਲੱਗ ਪਈ ਹੈ, (ਜੋ) ਹਰ ਦਿਨ (ਕੀਹ) ਨਿਤ (ਹੀ) ਸਾਵਧਾਨ ਰਹਿਕੇ (ਹਰੀ ਦੇ) ਗੁਣ ਗਾਉਂਦਾ ਹੈ, ਉਸਨੂੰ ਬਾਹੋਂ ਫੜਕੇ ਸਾਹਿਬ (ਆਪ) ਮੇਲ ਲੈਂਦਾ ਹੈ (ਪਰ ਉਸਨੂੰ) ਜਿਸਦੇ ਮੱਥੇ ਉਤੇ (ਇਹ) ਲਹਿਣਾ (ਲਿਖਿਆ ਹੋਇਆ) ਹੁੰਦਾ ਹੈ॥੨॥ |
| ਚਰਨ ਕਮਲ ਭਗਤਾਂ ਮਨਿ ਵੁਠੇ ॥ ਵਿਣੁ ਪਰਮੇਸਰ ਸਗਲੇ ਮੁਠੇ ॥ ਸੰਤ ਜਨਾਂ ਕੀ ਧੂੜਿ ਨਿਤ ਬਾਂਛਹਿ ਨਾਮੁ ਸਚੇ ਕਾ ਗਹਣਾ ॥ ੩ ॥ | ਭਗਤਾਂ ਦੇ ਮਨ ਵਿਚ (ਵਾਹਿਗੁਰੂ ਦੇ) ਕਮਲਾਂ (ਵਰਗੇ ਕੂਲੇ ਤੇ ਸੁਹਣੇ) ਚਰਨ ਵਸ ਜਾਂਦੇ ਹਨ। (ਪਰ) ਪਰਮੇਸੁਰ ਤੋਂ ਬਿਨਾ (ਰਹਿਣ ਵਾਲੇ) ਸਾਰੇ ਠੱਗੇ ਜਾਂਦੇ ਹਨ। (ਪਰ ਜੋ) ਸੰਤ ਜਨਾਂ ਦੀ ਧੂੜ ਨਿਤ (ਲੈਣੀ) ਚਾਹੁੰਦੇ ਹਨ, ਸੱਚੇ (ਪਰਮੇਸਰ) ਦਾ ਨਾਮ ਉਨ੍ਹਾਂ ਨੇ (ਹੀ) ਗ੍ਰਹਣ ਕਰਨਾ ਹੈ॥੩॥ |
| ਊਠਤ ਬੈਠਤ ਹਰਿ ਹਰਿ ਗਾਈਐ॥ ਜਿਸੁ ਸਿਮਰਤ ਵਰੁ ਨਿਹਚਲੁ ਪਾਈਐ ॥ ਨਾਨਕ ਕਉ ਪ੍ਰਭ ਹੋਇ ਦਇਆਲਾ ਤੇਰਾ ਕੀਤਾ ਸਹਣਾ ॥ ੪ ॥ ੪੩ ॥੫੦॥ | (ਤਾਂਤੇ) ਉਠਦਿਆਂ ਬਹਿੰਦਿਆਂ 'ਹਰਿ ਹਰਿ' ਦੇ ਗੁਣ ਗਾਵੀਏ, ਜਿਸਨੂੰ ਸਿਮਰਨੇ ਕਰਕੇ ਨਿਹਚਲ ਵਰ (ਭਾਵ ਪਰਮੇਸਰ) ਪ੍ਰਾਪਤ ਕਰ ਲਈਦਾ ਹੈ। ਹੇ ਪ੍ਰਭੂ! ਨਾਨਕ ਉਤੇ ਕ੍ਰਿਪਾਲੂ ਹੋ (ਤਾਕਿ ਜੋ ਕੁਛ) ਤੂੰ ਕਰੇਂ (ਉਹ ਮੈਂ) ਸਹਿ ਲਵਾਂ॥੪॥੪੩॥੫੦॥ |

**ਵਜਾਖਜਾ**-'ਘੜੀ ਨ ਲਾਗੈ' ਦਾ ਮਤਲਬ ਹੈ ਕਿ ਜਦ ਬਿਨਸਨਹਾਰ ਝੂਠੇ ਪਦਾਰਥਾਂ ਦੀ ਯਾਚਨਾ ਕੀਤੀ ਉਹ ਅਪਣੇ ਆਪ ਵਿਚ ਮੌਤ ਹੈ, ਕਿਉਂਕਿ ਦਾਤੇ ਕੋਲੋਂ ਦਾਤ ਪਜਾਰੀ ਕੀਤੀ ਤਾਂ ਬਿਨਸਨਹਾਰ ਦਾਤ ਮੰਗੀ। ਜੇ ਕਦੇ ਦਾਤਾ ਪਜਾਰਾ ਹੁੰਦਾ ਤਾਂ ਦਾਤਾ ਦੇ ਮਿਲਾਪ ਦੀ ਦਾਤ ਮੰਗੀ ਜਾਂਦੀ, ਦਾਤਾ ਨਿਹਚਲ ਹੈ ਇਸ ਕਰਕੇ ਮੰਗਣਹਾਰ ਨਿਹਚਲ ਦਾਤ ਪਾਕੇ ਨਿਹਚਲ, ਅਮਰ, ਹੋ

ਜਾਂਦਾ। ਸੋ ਝੂਠੀ ਦਾਤ ਮੰਗਣੀ ਅਪਣੇ ਆਪ ਵਿਚ ਮੌਤ ਹੈ। ਘੜੀ ਨਹੀਂ ਲਗਦੀ ਭਾਵ ਕਿ ਉਸੇ ਵੇਲੇ ਮੌਤ ਹੈ, ਉਹੀ ਮੌਤ ਹੈ। ਪਾਰਬ੍ਰਹਮ ਨਿਹਚਲ ਹੈ ਉਸ ਦਾ ਮੰਗਣਹਾਰ ਨਿਹਚਲ ਕਹਿਣਾ ਚਾਹੀਏ, ਜੈਸਾ ਕਿ ਗੁਰੂ ਜੀ ਨੇ ਆਪ ਫੁਰਮਾਇਆ ਹੈ:-

ਥਿਰੁ ਪਾਰਬ੍ਰਹਮੁ ਪਰਮੇਸਰੋ ਸੇਵਕੁ ਥਿਰੁ ਹੋਸੀ॥ {ਵਾਰ ਮਾਰੂ ਡਖਣੇ ਮ:੫-੧੮}

ਸੋ ਜੋ ਪਰਮੇਸਰ ਨੂੰ ਆਰਾਧਣਗੇ ਓਹ ਨਿਹਚਲਤਾ ਦਾ ਵਰ ਪ੍ਰਾਪਤ ਕਰਨਗੇ। ਹੋਰ ਮੰਗਾਂ ਦੇ ਮੰਗਣ ਵਾਲੇ ਠੱਗੇ ਜਾਣਗੇ। ਕਿਉਂਕਿ ਆਪ ਮਰਨਗੇ ਤੇ ਮੰਗੇ ਪਦਾਰਥ ਛੱਡਣੇ ਪੈਣਗੇ। ਮੁਹਾਵਰਾ ਬੀ ਹੈ 'ਮੰਗਣਾ ਮਰਨਾ ਹੈ'।

**ਨਿਰੁਕ੍ਤ**- ਝੂਠਾ -ਭਾਵ ਜੋ ਥਿਰ ਨਾ ਰਹੇ। ਨਾਸ਼ਮਾਨ।

ਨਿਹਚਲੁ-ਜੋ ਚਲਾਇਮਾਨ ਨਾ ਹੋਵੇ, ਅਟੱਲ, ਅਮਰ।

ਜਾਗੀ-ਜਾਗਕੇ, ਭਾਵ ਸਾਵਧਾਨ ਰਹਿਕੇ। ਗਾਫ਼ਲ ਨਾ ਹੋਕੇ।

ਗਹਣਾ-ਪਕੜਨਾ, ਲੈ ਲੈਣਾ। (ਅ) ਗਹਣਾ ਨਾਮ ਹੈ ਭੂਸ਼ਣ ਦਾ। ਪਰਮੇਸਰ ਦਾ ਨਾਮ ਗਹਿਣਾ ਹੈ। ਇਕ ਭਾਵ ਤਾਂ ਇਹ ਲੈਂਦੇ ਹਨ ਕਿ ਗਹਿਣੇ ਵਾਙੂ ਸ਼ੋਭਾ ਦਾਇਕ ਹੈ। ਦੂਸਰਾ ਇਹ ਕਿ ਜਿਸ ਪਾਸ ਗਹਿਣਾ ਹੋਵੇ ਉਹ ਹਰ ਵੇਲੇ ਇਹ ਗਹਿਣੇ ਧਰਕੇ ਪਦਾਰਥ ਪੈਦਾ ਕਰ ਸਕਦਾ ਹੈ ਤੇ ਲੋੜਾਂ ਪੂਰ ਸਕਦਾ ਹੈ। ਇਸ ਤੋਂ 'ਗਹਣਾ' ਦੇ ਅਰਥ 'ਜਮ੍ਹਾ ਦੀ ਰਕਮ' ਕਰ ਲੈਂਦੇ ਹਨ।

ਸਹਣਾ-ਸਹਾਰਨਾ।ਭਾਵ ਭਾਣਾ ਮੰਨਣ ਦਾ ਬਲ ਬਖਸ਼ੇ।

## {ਮਾਝ ਮਹਲਾ ੧, ਅਸਟਪਦੀ-੧}

# ਰਾਗੁ ਮਾਝ ਅਸਟਪਦੀਆ ਮਹਲਾ ੧ ਘਰ ੧
# ੴ ਸਤਿਗੁਰ ਪ੍ਰਸਾਦਿ॥

**ਪ੍ਰਾਕ੍ਥਨ**- ਹੁਕਮ ਬੁੱਝਕੇ ਦਰਗਾਹੇ ਥਾਂ ਮਿਲਦੀ ਹੈ, ਹੁਕਮ ਮੰਨਣਾ ਨਾਮ ਦੁਆਰੇ ਹੁੰਦਾ ਹੈ, ਹੁਕਮ ਮੰਨੇ ਬਿਨ 'ਹਉਮੈਂ' ਬਣੀ ਰਹਿੰਦੀ ਹੈ, ਹਉਮੈ ਦੁਖ ਦਾਤੀ ਹੈ। ਨਾਮ ਹਉਂ ਤੋੜਦਾ ਤੇ ਲੋਕ ਪ੍ਰਲੋਕ ਦਾ ਸਾਥੀ ਬਣ ਜਾਂਦਾ ਹੈ ਤੇ ਮੁਕਤੀ ਦਾਤਾ ਹੋ ਜਾਂਦਾ ਹੈ, ਤਾਂਤੇ ਲੋਕ ਵਿਚ ਪ੍ਰਾਪਤੀ ਕਰ ਲਓ।

| ਮੂਲ | ਅਰਥ |
|---|---|
| **ਸਬਦਿ ਰੰਗਾਏ ਹੁਕਮਿ ਸਬਾਏ ॥ ਸਚੀ ਦਰਗਹ ਮਹਲਿ ਬੁਲਾਏ ॥ ਸਚੇ ਦੀਨ ਦਇਆਲ ਮੇਰੇ ਸਾਹਿਬਾ ਸਚੇ ਮਨੁ ਪਤੀਆਵਣਿਆ ॥ ੧ ॥** | (ਜੋ ਗੁਰੂ ਦੇ) ਸ਼ਬਦ ਦੁਆਰਾ* ਪ੍ਰੇਮੀ ਕਰ ਲੀਤੇ ਗਏ ਹਨ (ਤੇ ਜੋ) ਹੁਕਮ ਵਿਚ ਸੰਵਾਰ ਲੀਤੇ ਗਏ ਹਨ, ਸਚੀ ਦਰਗਾਹ ਦੇ ਮਹਲ ਵਿਚ ਸੱਦੇ ਜਾਣਗੇ। ਹੇ ਦੀਨਾ ਤੇ ਦਿਆਲੂ ਮੇਰੇ (ਸਚੇ) ਸਾਹਿਬਾ ! (ਤੂੰ) ਸਚੇ ਮਨ ਤੇ ਹੀ ਪਤੀਜਣੇ ਵਾਲਾ ਹੈਂ†॥੧॥ |

*'ਸਬਦਿ' ਤੋਂ ਮੁਰਾਦ ਗੁਰੂ ਕਾ ਸ਼ਬਦ ਹੈ, ਇਹ ਗਲ ਇਸੇ ਅਸਟਪਦੀ ਦੇ ਅੰਕ ੩ ਤੋਂ ਸਹੀ ਹੋ ਜਾਂਦੀ ਹੈ, 'ਗੁਰ ਕੈ ਸਬਦਿ ਨਾਮਿ ਨੀਸਾਣੈ॥'

†(ਅ) ਮਨ ਨੂੰ ਪਤੀਜਣਾ ਸੱਚੇ ਤੇ ਹੀ ਆਉਂਦੀ ਹੈ।

ਹਉ ਵਾਰੀ ਜੀਉ ਵਾਰੀ ਸਬਦਿ ਸੁਹਾਵਣਿਆ ॥ ਅੰਮ੍ਰਿਤ ਨਾਮੁ ਸਦਾ ਸੁਖਦਾਤਾ ਗੁਰਮਤੀ ਮੰਨਿ ਵਸਾਵਣਿਆ ॥ ੧ ॥ ਰਹਾਉ ॥

ਮੈਂ ਸਦਕੇ (ਮੈਂ) ਸਦਕੇ ਹਾਂ ਜੀ, ਸ਼ਬਦ ਦੁਆਰਾ ਸੁਹਣੇ ਹੋ ਗਿਆਂ ਉੱਤੇ। ਨਾਮ ਅੰਮ੍ਰਿਤ (ਹੈ,) ਸਦਾ ਸੁਖ ਦੇਣ ਵਾਲਾ ਹੈ, ਅਰ ਗੁਰੂ ਦੀ ਮਤਿ ਦੁਆਰਾ ਹੀ ਮਨ ਵਿਚ ਵਸਾਏ ਜਾਣ ਵਾਲਾ ਹੈ॥੧॥ ਰਹਾਉ॥

ਨਾ ਕੋ ਮੇਰਾ ਹਉ ਕਿਸੁ ਕੇਰਾ ॥ ਸਾਚਾ ਠਾਕੁਰੁ ਤ੍ਰਿਭਵਣਿ ਮੇਰਾ ॥ ਹਉਮੈ ਕਰਿ ਕਰਿ ਜਾਇ ਘਣੇਰੀ ਕਰਿ ਅਵਗਣ ਪਛੋਤਾਵਣਿਆ ॥੨॥

(ਇਸ ਜਗਤ ਵਿਚ)ਮੇਰਾ ਕੋਈ ਨਹੀਂ, ਮੈਂ ਕਿਸਦਾ ਹਾਂ? (ਭਾਵ ਮੈਂ ਉਸਦਾ ਹਾਂ ਜੋ ਮੇਰਾ ਹੈ, ਮੇਰਾ ਕੌਣ ਹੈ?) ਤਿੰਨਾਂ ਭਵਨਾਂ ਵਿਚ (ਇਕ) ਸੱਚਾ ਠਾਕੁਰ ਹੀ ਮੇਰਾ ਹੈ। (ਇਹ ਗਲ ਭੁੱਲਕੇ) ਬਥੇਰੀ (ਦੁਨੀਆਂ) ਮੈਂ ਮੈਂ ਕਰਦੀ ਔਗੁਣ ਕਰ ਕਰ ਕੇ ਪਛਤਾਉਣ ਵਾਲੀ (ਹੋਕੇ ਤੁਰੀ) ਜਾ ਰਹੀ ਹੈ। (ਭਾਵ ਇਹ ਹੈ ਕਿ ਹਉਂ ਵਿਚ ਮਗਨ ਦੁਨੀਆਂ ਵਿੱਚੋਂ ਮੇਰਾ ਕੌਣ ਬਣੇ ਤੇ ਮੈਂ ਕਿਸਦਾ ਬਣਾ? ਉਹ ਤਾਂ ਖੁੰਝੇ ਹੋਏ ਮਨੁਖ ਵਾਙੂ ਅਵਗੁਣੀ ਰੁੱਧੀ ਤੁਰੀ ਜਾਂਦੀ ਹੈ ਤੇ ਮਗਰੋਂ ਮੌਤ ਵੇਲੇ ਪਛੁਤਾਉਂਦੀ ਹੈ ਕਿ ਸਾਰੀ ਉਮਰਾ ਭੁੱਲ ਵਿਚ ਰਹੇ)॥੨॥

ਹੁਕਮੁ ਪਛਾਣੈ ਸੁ ਹਰਿ ਗੁਣ ਵਖਾਣੈ॥ ਗੁਰ ਕੈ ਸਬਦਿ ਨਾਮਿ ਨੀਸਾਣੈ ॥ ਸਭਨਾ ਕਾ ਦਰਿ ਲੇਖਾ ਸਚੈ ਛੂਟਸਿ ਨਾਮਿ ਸੁਹਾਵਣਿਆ ॥੩॥

(ਪਹਿਲੇ 'ਹੁਕਮਿ ਸਬਾਏ' ਕਿਹਾ ਸੀ ਹੁਣ ਦੱਸਦੇ ਹਨ ਕਿ ਜੋ) ਹੁਕਮ ਨੂੰ ਸਿਆਣਦਾ ਹੈ ਉਹ ਹਰੀ ਦੇ ਗੁਣ ਉਚਾਰਦਾ ਹੈ, (ਉਹੀ) ਗੁਰੂ ਦੇ (ਦਿੱਤੇ) ਉਪਦੇਸ਼ ਦੁਆਰਾ ਨਾਮ ਨਾਲ ਨੀਸ਼ਾਨਿਆਂ ਜਾਂਦਾ ਹੈ*, (ਭਾਵ ਉਸਨੂੰ ਨਾਮ ਦਾ ਨੀਸ਼ਾਨ ਪੈਂਦਾ ਹੈ ਅਤੇ ) ਸੱਚੇ ਦੇ ਦਰ ਤੇ ਸਭਨਾਂ ਦਾ ਲੇਖਾ (ਹੋਣਾ ਹੈ, ਓਥੇ ਉਹੋ) ਛੁੱਟੇਗਾ (ਜੋ) ਨਾਮ ਦੁਆਰਾ (ਨਿਸ਼ਾਨਿਆ ਜਾਕੇ) ਸੁਭਾਇਮਾਨ ਹੋ ਗਿਆ ਹੋਵੇਗਾ॥੩॥

ਮਨਮੁਖੁ ਭੂਲਾ ਠਉਰੁ ਨ ਪਾਏ ॥ ਜਮ ਦਰਿ ਬਧਾ ਚੋਟਾ ਖਾਏ ॥ ਬਿਨੁ ਨਾਵੈ ਕੋ ਸੰਗਿ ਨ ਸਾਥੀ ਮੁਕਤੇ ਨਾਮੁ ਧਿਆਵਣਿਆ ॥ ੪ ॥

(ਪਰ ਜੋ ਗੁਰਮਤਿ ਤੋਂ) ਭੁੱਲਾ ਹੋਇਆ ਮਨਮੁਖ ਹੈ (ਉਹ ਸਾਈਂ ਦੇ ਦਰ) ਥਾਂ ਨਹੀਂ ਪ੍ਰਾਪਤ ਕਰੇਗਾ, (ਉਹ ਤਾਂ) ਜਮ ਦੇ ਦੁਆਰੇ ਬੱਧਾ (ਜਾਏਗਾ ਤੇ) ਸੱਟਾਂ ਖਾਏਗਾ (ਤੇ ਓਥੇ ਇਕੱਲਾ ਹੋਵੇਗਾ ਕਿਉਂਕਿ) ਨਾਮ ਤੋਂ ਬਿਨਾ (ਓਥੇ) ਸੰਗੀ ਸਾਥੀ ਕੋਈ ਨਹੀਂ (ਜਾਂਦਾ; ਪਰੰਤੂ) ਨਾਮ ਧਿਆਉਣ ਵਾਲੇ ਮੁਕਤ ਹੋ ਜਾਂਦੇ ਹਨ॥੪॥

ਸਾਕਤ ਕੂੜੇ ਸਚੁ ਨ ਭਾਵੈ ॥ ਦੁਬਿਧਾ ਬਾਧਾ ਆਵੈ ਜਾਵੈ ॥ ਲਿਖਿਆ ਲੇਖੁ ਨ ਮੇਟੈ ਕੋਈ ਗੁਰਮੁਖਿ ਮੁਕਤਿ ਕਰਾਵਣਿਆ ॥੫॥

ਸਾਕਤ(=ਮਾਇਆ ਵਿਚ ਖਚਿਤ) ਝੂਠਾ (ਹੁੰਦਾ ਹੈ, ਉਸਨੂੰ) ਸਚ ਨਹੀਂ ਭਾਉਂਦਾ, (ਉਹ) ਦੁਬਿਧਾ ਵਿਚ (ਹੋਣ ਕਰਕੇ) ਬੱਝਾ ਹੋਇਆ ਹੁੰਦਾ ਹੈ, (ਇਸ ਕਰਕੇ) ਜੰਮਦਾ ਮਰਦਾ ਰਹਿੰਦਾ ਹੈ। (ਉਸਦੇ ਪੂਰਬਲੇ ਕੀਤੇ ਕਰਮਾਂ ਤੋਂ ਬਣ ਗਈਆਂ ਰੁਚੀਆਂ ਤੋਂ ਜੋ) ਲੇਖ (ਪੈ ਗਏ ਹਨ, ਉਸ) ਲਿਖੇ ਨੂੰ ਕੋਈ ਮੇਟ ਨਹੀਂ ਸਕਦਾ, (ਹਾਂ) ਗੁਰਮੁਖ ਉਸਦੀ ਮੁਕਤੀ (ਬੀ) ਕਰਾਵਣਹਾਰ ਹੈ (ਭਾਵ ਕਰਾ ਦੇਣ ਨੂੰ ਸਮਰੱਥ ਹੈ)॥੫॥

* ਪਹਿਲੀ ਤੁਕ ਵਿਚ ਆਖੇ 'ਹੁਕਮਿ ਸਬਾਏ' ਤੇ 'ਸਬਦਿ ਰੰਗਾਏ' ਦੀ ਹੋਰ ਵਜਾਖਜਾ ਕੀਤੀ ਹੈ।

**ਪੇਈਅੜੈ ਪਿਰੁ ਜਾਤੋ ਨਾਹੀ ॥ ਝੂਠਿ ਵਿਛੁੰਨੀ ਰੋਵੈ ਧਾਹੀ ॥ ਅਵਗਣਿ ਮੁਠੀ ਮਹਲੁ ਨ ਪਾਏ ਅਵਗਣ ਗੁਣਿ ਬਖਸਾਵਣਿਆ ॥੬॥**

(ਜਿਸ ਮਨਮੁਖ ਰੂਪ ਇਸਤ੍ਰੀ ਨੇ ਅਪਣੇ ਪਰਮੇਸ਼ੁਰ ਰੂਪ) ਪਤੀ ਨੂੰ ਪੇਕੇ (ਰੂਪੀ ਇਸ ਸੰਸਾਰ) ਵਿਚ ਨਹੀਂ ਜਾਣ ਲਿਆ (ਉਹ ਝੂਠ ਵਿਚ ਲੱਗੀ ਰਹਣ ਕਰਕੇ ਇਸ) ਝੂਠ ਨੇ ਵਿਛੋੜੀ ਹੋਈ ਹੈ (ਇਸ ਕਰਕੇ) ਢਾਹਾਂ ਮਾਰਕੇ (ਅੰਤ ਨੂੰ) ਰੋਂਦੀ ਹੈ, (ਕਿਉਂਕਿ ਜੋ) ਔਗੁਣਾਂ ਨੇ ਠੱਗ ਲਈ (ਉਹ ਪਤੀ ਪਰਮੇਸੁਰ ਦਾ) ਸਰੂਪ (ਰੂਪੀ ਮਹਲ) ਨਹੀਂ ਪ੍ਰਾਪਤ ਕਰ ਸਕਦੀ, (ਹਾਂ) ਗੁਣ ਅਵਗੁਣਾਂ ਨੂੰ ਬਖਸ਼ਾਵਣਹਾਰ ਹਨ। (ਭਾਵ ਨਾਮ ਜਪ ਆਦਿ ਗੁਣ ਧਾਰਨ ਕਰਨ ਤੇ ਤਾਂ ਉਹ ਮਨਮੁਖ ਬੀ ਬਖਸ਼ੇ ਜਾ ਸਕਦੇ ਹਨ)॥੬॥

**ਪੇਈਅੜੈ ਜਿਨਿ ਜਾਤਾ ਪਿਆਰਾ॥ ਗੁਰਮੁਖਿ ਬੂਝੈ ਤਤੁ ਬੀਚਾਰਾ ॥ ਆਵਣੁ ਜਾਣਾ ਠਾਕਿ ਰਹਾਏ ਸਚੈ ਨਾਮਿ ਸਮਾਵਣਿਆ ॥ ੭ ॥**

ਜਿਸ (ਜਗਯਾਸੂ ਰੂਪ ਇਸਤ੍ਰੀ) ਨੇ ਪੇਕੇ ਘਰ ਹੁੰਦਿਆਂ ਪਿਆਰੇ (ਪਤੀ ਰੂਪ ਪਰਮੇਸੁਰ) ਨੂੰ ਸਿਆਣ ਲਿਆ ਹੈ (ਹਾਂ ਉਹ) ਗੁਰੂ ਦੁਆਰੇ ਤੱਤ ਬੀਚਾਰ ਨੂੰ ਬੁੱਝ ਲੈਂਦੀ ਹੈ, (ਉਹ ਅਪਣੇ) ਜਨਮ ਮਰਨ ਨੂੰ ਰੋਕ ਰਖਦੀ ਹੈ, (ਭਾਵ ਜਨਮ ਮਰਨ ਜਿੱਤ ਲੈਂਦੀ ਹੈ) (ਕਿਉਂ? ਉਹ) ਸੱਚੇ ਨਾਮ ਦੁਆਰਾ (ਸਾਈਂ ਵਿਚ) ਸਮਾਵਣਹਾਰ (ਹੋ ਜਾਂਦੀ) ਹੈ। (ਅਥਵਾ ਉਹ ਸੱਚੇ ਨਾਮੀ ਵਿਚ ਸਮਾਵਣਹਾਰ ਹੋ ਜਾਂਦੀ ਹੈ)॥੭॥

**ਗੁਰਮੁਖਿ ਬੂਝੈ ਅਕਥੁ ਕਹਾਵੈ ॥ ਸਚੇ ਠਾਕੁਰ ਸਾਚੋ ਭਾਵੈ ॥ ਨਾਨਕ ਸਚੁ ਕਹੈ ਬੇਨੰਤੀ ਸਚੁ ਮਿਲੈ ਗੁਣ ਗਾਵਣਿਆ ॥ ੮ ॥ ੧ ॥**

(ਹਾਂ ਉਹ ਜੋ) ਅਕੱਥ ਕਹਾਉਂਦਾ ਹੈ (ਭਾਵ ਵਾਹਿਗੁਰੂ), ਗੁਰਮੁਖ (ਉਸ ਨੂੰ) ਬੁੱਝ ਲੈਂਦਾ ਹੈ, (ਉਹ) ਸੱਚਾ ਸਾਹਿਬ (ਹੈ, ਉਸ ਨੂੰ) ਸੱਚ ਹੀ ਭਾਉਂਦਾ ਹੈ। ਨਾਨਕ ਸਚ ਬੇਨਤੀ ਕਰਦਾ ਹੈ (ਕਿ ਜੋ) ਸੱਚੇ ਦਾ ਗੁਣ ਗਾਵਣਹਾਰ ਹੈ (ਉਹੀ ਉਸ) ਸਚ (ਸਰੂਪ) ਨੂੰ ਮਿਲਦਾ ਹੈ॥੮॥

**ਵ੍ਯਾਖ੍ਯਾ**-ਪਹਿਲੀ ਤੁਕ ਵਿਚ 'ਸਬਦਿ' ਤੇ 'ਹੁਕਮਿ' ਦੋ ਪਦ ਆਏ ਹਨ ਜੋ ਸੱਚੇ ਮਹਲ ਲੈ ਜਾਣ ਵਾਲੇ ਹਨ। 'ਸਬਦਿ' ਦੀ ਵ੍ਯਾਖ੍ਯਾ ਰਹਾਉ ਵਿਚ ਸ਼ੁਰੂ ਹੋ ਜਾਂਦੀ ਹੈ, ਕਿ ਨਾਮ ਗੁਰੂ ਦੀ ਮਤਿ ਦੁਆਰਾ ਅੰਦਰ ਵਸਦਾ ਹੈ, ਤੇ ਹਉਮੈਂ ਦੂਰ ਕਰ ਕਰ ਨਾਮ ਜਪੀਦਾ ਹੈ। ਫੇਰ ਅੰਕ ੩ ਵਿਚ 'ਸਬਦ' ਅਤੇ 'ਹੁਕਮ' ਦੀ ਹੋਰ ਵ੍ਯਾਖ੍ਯਾ ਟੁਰ ਪੈਂਦੀ ਹੈ ਜੋ ਅੰਕ ੩ ਵਿਚ ਸਾਰੇ ਹੈ।

ਅੰਕ ੪ ਵਿਚ ਨਾਮ ਵਿਹੂਣੇ ਦਾ ਜ਼ਿਕਰ ਹੈ ਜੋ ਹੁਕਮ ਵਿਚ ਨਹੀਂ ਟੁਰਦਾ ਪਰ ਮਨ ਦੇ ਮਗਰ ਚਲਦਾ ਮਨਮੁਖ ਹੈ। ਸੋ ਅੰਕ ਛੇ ਦੇ ਅਖ਼ੀਰ ਤੱਕ ਇਸ ਮਨਮੁਖ ਦੀ ਮਾੜੀ ਦਸ਼ਾ ਵਰਣਨ ਕੀਤੀ ਹੈ।

ਅੰਕ ੭ ਤੋਂ ਅੰਤ ਤਕ ਨਾਮੀ ਤੇ ਹੁਕਮੀ ਬੰਦੇ ਨੂੰ ਗੁਰਮੁਖ ਕਿਹਾ ਹੈ ਤੇ ਉਸਦੀ ਸ਼ੁਭ ਗਤੀ ਦੱਸੀ ਹੈ ਤੇ ਇਕ ਕਟਾਖ੍ਯ ਸੱਟਿਆ ਹੈ ਕਿ ਵਾਹਿਗੁਰੂ ਆਪ ਸਚਾ ਹੈ। ਸਚ ਕੀਹ, ਉਹ ਸਚ ਸਰੂਪ ਹੈ। ਸਚੇ ਨੂੰ ਸਚ ਭਾਉਣਾ ਕੁਦਰਤੀ ਗਲ ਹੈ। ਸੋ ਜੋ ਝੂਠ ਨੂੰ ਛਡਕੇ ਸਚ ਨੂੰ ਲਗ ਪੈਂਦਾ ਹੈ ਉਹ ਸੱਚੇ ਵਾਹਿਗੁਰੂ ਨੂੰ ਭਾਉਂਦਾ ਹੈ; ਅਰਥਾਤ ਜੋ ਨਾਮ ਦੁਆਰਾ ਝੂਠ ਤ੍ਯਾਗਦਾ ਤੇ ਸੱਚ ਧਾਰਨ ਕਰਦਾ ਹੈ ਉਹ ਸੱਚੇ ਨੂੰ ਪ੍ਰਾਪਤ ਹੋ ਜਾਂਦਾ ਹੈ।

**ਨਿਰੁਕ੍ਤ**-ਸਬਾਏ-ਸੰਬਾਹੇ=ਪਹੁੰਚਾਏ ਗਏ । ਸੰਵਾਰੇ ਗਏ।

(ਅ) ਸਬਾਏ-ਸਾਰੇ। ਜੋ ਸਾਰੇ ਹੁਕਮ ਵਿਚ ਰੰਗਾਏ ਹਨ।

ਗੁਰਮੁਖਿ ਬੂਝੈ ਅਕਥੁ ਕਹਾਵੈ.....-(ਅ) ਗੁਰੂ ਦੁਆਰਾ ਜੋ (ਤਤ ਬੀਚਾਰ ਨੂੰ) ਬੁੱਝ ਲੈਂਦਾ ਹੈ ਉਹ ਅਕਥ ਵਾਹਿਗੁਰੂ ਨੂੰ (ਆਪ ਜਪਦਾ ਤੇ) ਸਿੱਖਾਂ ਤੋਂ ਅਖਾਉਂਦਾ ਹੈ (ਭਾਵ ਸਿਮਰਨ ਕਰਵਾਉਂਦਾ ਹੈ)।

ਪਤੀਆਵਣਿਆ-ਆਦਿ ਜੋ ਅਸਟਪਦੀ ਵਿਚ ਹਰ ਅੰਕ ਦੇ ਅਖੀਰ 'ਣਿਆ' ਅੰਤਕਪਦ ਆਉਂਦੇ ਹਨ, ਇਨ੍ਹਾਂ ਦਾ ਅਕਸਰ ਮਤਲਬ 'ਪਤੀਜਣਹਾਰ' 'ਪਤੀਜਣ ਵਾਲਾ' ਹੁੰਦਾ ਹੈ, ਜੈਸੇ ਅੰਕ ੪ ਵਿਚ ਹੈ 'ਮੁਕਤੇ ਨਾਮੁ ਧਿਆਵਣਿਆ' ਉਸ ਦਾ ਸਪਸ਼ਟ ਅਰਥ ਹੈ ਨਾਮ ਧਿਆਉਣੇ ਵਾਲੇ ਮੁਕਤ ਹਨ। ਫੇਰ ਅਸਟਪਦੀ ਚਉਥੀ ਦੇ ਅੰਤ ਵਿਚ 'ਤਾੜੀ ਲਾਵਣਿਆ' ਦਾ ਸਪਸ਼ਟ ਅਰਥ ਤਾੜੀ ਲਾਉਣ ਵਾਲੇ ਹੈ।

ਪਰ ਕਈ ਦਾਨੇ 'ਪਤੀਜਦਾ ਹੈ,' ਐਉਂ ਕ੍ਰਿਯਾ ਵਿਚ ਬੀ ਅਰਥ ਢੁਕਾਉਂਦੇ ਹਨ, ਕਿਉਂਕਿ ਕਿਸੇ ਕਿਸੇ ਥਾਂ ਨਿਰਾ ਕ੍ਰਿਆ ਮਾਤ੍ਰ ਹੀ ਅਰਥ ਲਗਦਾ ਹੈ, ਜੈਸੇ ਅਗਲੀ ਅਸਟਪਦੀ ਵਿਚ 'ਹਉ ਵਾਰੀ ਜੀਉ ਵਾਰੀ ਸਤਿਗੁਰ ਕੈ ਬਲਿਹਾਰਣਿਆ॥' ਇਥੇ 'ਬਲਿਹਾਰ' ਹਾਂ ਹੀ ਅਰਥ ਸਾਫ ਲਗਦਾ ਹੈ। ਕਈ ਸਮਝਦੇ ਹਨ ਕਿ ਹਰ ਪਦ ਦੇ ਅਖੀਰ 'ਵਣਿਆ' ਪਦ ਪਾਦ ਪੂਰਤੀ ਮਾਤ੍ਰ ਹੈਨ।

ਮੁਕਤਿ ਕਰਾਵਣਿਆ-ਮੁਕਤ ਕਰਾਵਣਹਾਰ ਹੈ।

## {ਮਾਝ ਮਹਲਾ ੩, ਅਸਟਪਦੀ-੨}

## ਮਾਝ ਮਹਲਾ ੩ ਘਰੁ ੧॥

**ਪ੍ਰਾਕ੍ਥਨ**-ਮੁਕਤੀ ਦੇ ਸਾਧਨ ਦੱਸੇ ਹਨ: ਸੇਵਾ, ਨਾਮ-ਸਬਦ ਸੁਰਤ ਵਿਚ ਲਗਾਉ, ਹਰੀ ਗੁਣ ਗਾਇਨ, ਪ੍ਰੇਮ, ਗੁਰ ਪਰਮੇਸ਼ੁਰ ਦੀ ਮਿਹਰ।

| ਮੂਲ | ਅਰਥ |
|---|---|
| **ਕਰਮੁ ਹੋਵੈ ਸਤਿਗੁਰੂ ਮਿਲਾਏ ॥ ਸੇਵਾ ਸੁਰਤਿ ਸਬਦਿ ਚਿਤੁ ਲਾਏ॥ ਹਉਮੈ ਮਾਰਿ ਸਦਾ ਸੁਖੁ ਪਾਇਆ ਮਾਇਆ ਮੋਹੁ ਚੁਕਾਵਣਿਆ ॥੧॥** | ਜੇ ਭਾਗ ਹੋਵੇ (ਤਾਂ ਉਹ ਜੀਵ ਨੂੰ) ਸਤਿਗੁਰੂ ਮਿਲਾ ਦੇਵੇ। (ਫੇਰ ਜਗਜਾਸੂ) ਸੇਵਾ ਵਿਚ ਚਿਤ ਜੋੜਦਾ (ਤੇ) ਨਾਮ (ਉਚਾਰਨ ਵਿਚ) ਸੁਰਤ ਲਾਉਂਦਾ ਹੈ, (ਇਸ ਜਤਨ ਨਾਲ) ਹਉਮੈ ਮਾਰਕੇ ਸਦੈਵੀ ਸੁਖ ਪਾਈਦਾ ਹੈ, ਤੇ ਮਾਇਆ ਦਾ ਮੋਹ ਚੁਕਾਵਣਹਾਰ (ਹੋ ਜਾਈਦਾ) ਹੈ॥੧॥ |
| **ਹਉ ਵਾਰੀ ਜੀਉ ਵਾਰੀ ਸਤਿਗੁਰ ਕੈ ਬਲਿਹਾਰਣਿਆ ॥ ਗੁਰਮਤੀ ਪਰਗਾਸੁ ਹੋਆ ਜੀ ਅਨਦਿਨੁ ਹਰਿ ਗੁਣ ਗਾਵਣਿਆ ॥ ੧ ॥ਰਹਾਉ॥** | ਮੈਂ ਵਾਰੀ ਹਾਂ ਜੀਉ ਸਦਕੇ ਹਾਂ,(ਮੈਂ) ਸਤਿਗੁਰ ਤੋਂ ਬਲਿਹਾਰ ਹਾਂ, ਜਿਸ ਗੁਰੂ ਦੀ (ਦਿਤੀ) ਮਤਿ ਦੁਆਰਾ (ਮੇਰਾ) ਜੀਉ ਚਾਨਣ ਹੋ ਗਿਆ ਹੈ (ਤੇ ਮੈਂ) ਹਰ ਦਿਨ ਹਰੀ ਗੁਣ ਗਾਵਣ ਹਾਰ ਹੋ ਗਿਆ ਹਾਂ॥੧॥ਰਹਾਉ॥ |
| **ਤਨੁ ਮਨੁ ਖੋਜੇ ਤਾ ਨਾਉ ਪਾਏ ॥ ਧਾਵਤੁ ਰਾਖੈ ਠਾਕਿ ਰਹਾਏ ॥ ਗੁਰ ਕੀ ਬਾਣੀ ਅਨਦਿਨੁ ਗਾਵੈ ਸਹਜੇ ਭਗਤਿ ਕਰਾਵਣਿਆ ॥ ੨ ॥** | (ਸਚ ਜਾਣੋ ਕਿ ਜੇ ਕੋਈ ਅਪਣੇ) ਤਨ ਤੇ ਮਨ ਨੂੰ ਖੋਜੇਗਾ ਤਾਂ (ਉਹ) ਨਾਮ ਪ੍ਰਾਪਤ ਕਰੇਗਾ, (ਨਾਲ ਹੀ, ਇਸ ਅਪਣੇ ਮਨ) ਦੌੜਦੇ ਨੂੰ (ਦੌੜਨੋਂ) ਵਰਜੇ (ਤੇ ਇਕ ਨਾਮ ਉਤੇ) ਬੰਨ੍ਹ ਕੇ ਰੱਖੇ (ਤੇ ਨਾਲ ਹੀ) ਹਰ ਰੋਜ਼ ਗੁਰੂ ਕੀ ਬਾਣੀ ਗਾਵੇ (ਉਹ) ਸੁਤੇ ਹੀ ਭਗਤੀ ਕਰਾਵਣਹਾਰ ਹੋ ਰਿਹਾ ਹੈ (ਯਾ ਉਹ ਸਹਿਜ ਮਾਰਗ ਦੀ ਭਗਤੀ ਕਰ ਰਿਹਾ ਹੈ, ਜਿਸ ਵਿਚ ਹਠ ਆਦਿ ਦੀ ਲੋੜ ਨਹੀਂ)॥੨॥ |

| | |
|---|---|
| ਇਸੁ ਕਾਇਆ ਅੰਦਰਿ ਵਸਤੁ ਅਸੰਖਾ ॥ ਗੁਰਮੁਖਿ ਸਾਚੁ ਮਿਲੈ ਤਾ ਵੇਖਾ ॥ ਨਉ ਦਰਵਾਜੇ ਦਸਵੈ ਮੁਕਤਾ ਅਨਹਦ ਸਬਦੁ ਵਜਾਵਣਿਆ ॥ ੩ ॥ | ਇਸ ਸਰੀਰ ਵਿਚ (ਇਕ) ਵਸਤੂ ਹੈ ਜੋ ਗਿਣਤੀ ਗਣਨਾ ਤੋਂ ਰਹਿਤ ਹੈ (ਭਾਵ ਵਾਹਿਗੁਰੂ)। (ਜੇ) ਗੁਰੂ ਦੁਆਰਾ ਸਚ (ਭਾਵ ਸੱਚਾ ਨਾਮ) ਮਿਲੇ ਤਾਂ (ਉਹ ਵਸਤੂ) ਵੇਖੀ ਜਾਂਦੀ ਹੈ। (ਸਰੀਰ ਦੇ) ਨੌਂ ਦਰਵਾਜ਼ੇ ਹਨ (ਸੁਰਤ ਇਨ੍ਹਾਂ ਦੁਆਰੇ ਸਰੀਰ ਦੇ ਕੰਮ ਸਾਰਦੀ ਹੈ ਪਰ ਜਦ ਸੁਰਤ) 'ਦਸਮੇ ਦੁਆਰ' (ਨਾਮ ਦੁਆਰਾ ਜਾ ਏਕਾਗਰ ਹੁੰਦੀ ਹੈ ਤਾਂ ਜੀਵ) ਮੁਕਤ ਹੋ ਜਾਂਦਾ ਹੈ (ਓਥੇ) ਅਨਹਦ ਸ਼ਬਦ ਵਜਾਏ ਜਾ ਰਹੇ ਹੁੰਦੇ ਹਨ। (ਅਥਵਾ ਉਹ ਥਾਂ ਅਨਹਦ ਸ਼ਬਦ ਦਾ ਵਜਾਵਣਹਾਰ ਹੈ)॥੩॥ |
| ਸਚਾ ਸਾਹਿਬੁ ਸਚੀ ਨਾਈ ॥ ਗੁਰ ਪਰਸਾਦੀ ਮੰਨਿ ਵਸਾਈ ॥ ਅਨਦਿਨੁ ਸਦਾ ਰਹੈ ਰੰਗਿ ਰਾਤਾ ਦਰਿ ਸਚੈ ਸੋਝੀ ਪਾਵਣਿਆ ॥੪॥ | (ਮੇਰਾ) ਸਾਹਿਬ ਸੱਚਾ ਹੈ, ਸਚੀ (ਉਸ ਦੀ) ਵਡਿਆਈ ਹੈ, ਗੁਰੂ ਦੀ ਕਿਰਪਾ ਨਾਲ (ਉਹ ) ਮਨ ਵਿਚ ਵਸਾਈਦੀ ਹੈ (ਇਉਂ ਜੋ) ਦਿਨ ਪ੍ਰਤਿ ਦਿਨ (ਗੱਲ ਕੀ) ਸਦਾ ਹੀ ਪ੍ਰੇਮ ਵਿਚ ਰੱਤਾ ਰਹਿੰਦਾ ਹੈ (ਓਹ) ਸਚੇ ਦਰ ਵਿਚ ਸੋਝੀ ਪਾਉਣਹਾਰ ਹੋ ਜਾਂਦਾ ਹੈ॥੪॥ |
| ਪਾਪ ਪੁੰਨ ਕੀ ਸਾਰ ਨ ਜਾਣੀ ॥ ਦੂਜੈ ਲਾਗੀ ਭਰਮਿ ਭੁਲਾਣੀ ॥ ਅਗਿਆਨੀ ਅੰਧਾ ਮਗੁ ਨ ਜਾਣੈ ਫਿਰਿ ਫਿਰਿ ਆਵਣ ਜਾਵਣਿਆ ॥ ੫ ॥ | (ਹੁਣ ਮਨਮੁਖ ਦਾ ਹਾਲ ਦੱਸਦੇ ਹਨ: ਮਨਮੁਖ) ਪਾਪ ਪੁੰਨ ਦੀ (ਵੇਰਵੇ ਵਾਲੀ) ਸਿਆਣ ਨਹੀਂ ਕਰਦਾ, (ਉਸ ਦੀ ਇਹ ਸਾਰ ਲੈਣ ਵਾਲੀ ਬੁਧੀ) ਭਰਮ ਵਿਚ ਭੁੱਲੀ ਹੋਈ (ਸਾਈਂ ਤੋਂ ਛੁੱਟ) ਦੂਏ(=ਜਗਤ) ਵਿਚ ਲਗ ਰਹੀ ਹੈ, (ਉਹ ਪਾਪ ਪੁੰਨ ਦੀ ਸਾਰ ਨਾ ਜਾਣਨ ਕਰਕੇ) ਅਗਜਾਨੀ ਤੇ (ਸਾਈਂ ਸਿਆਣ ਨਾ ਹੋਣ ਕਰਕੇ) ਅੰਨ੍ਹਾ ਹੈ, (ਓਹ ਸਾਈਂ ਮਿਲਾਪ ਦਾ) ਰਾਹ ਨਹੀਂ ਪਛਾਣਦਾ (ਇਸ ਕਰਕੇ ਉਹ ਚਿਕਾ-ਬੂ ਦੇ ਕਿੱਲੇ ਵਾਂਙੂ ਉਸ ਦਰ ਵੜਨੋਂ ਉੱਕਦਾ) ਮੁੜ ਮੁੜ ਆਉਣ ਜਾਣ ਵਾਲਾ ਰਹਿੰਦਾ ਹੈ (ਭਾਵ ਜਨਮ ਮਰਨ ਦੇ ਗੇੜ ਵਿੱਚ ਰਹਿੰਦਾ ਹੈ)॥੫॥ |
| ਗੁਰ ਸੇਵਾ ਤੇ ਸਦਾ ਸੁਖੁ ਪਾਇਆ॥ ਹਉਮੈ ਮੇਰਾ ਠਾਕਿ ਰਹਾਇਆ ॥ ਗੁਰ ਸਾਖੀ ਮਿਟਿਆ ਅੰਧਿਆਰਾ ਬਜਰ ਕਪਾਟ ਖੁਲਾਵਣਿਆ ॥੬॥ | (ਹੁਣ ਮਾਰਗ ਦੱਸਦੇ ਹਨ ਜਿਸ ਤੋਂ ਮਨਮੁਖ ਭਰਮ ਫਾਥਾ ਉੱਕਦਾ ਰਹਿੰਦਾ ਹੈ) ਗੁਰੂ ਦੀ ਸੇਵਾ ਤੋਂ ਸਦਾ ਸੁਖ ਪਾਈਦਾ ਹੈ (ਸੇਵਾ ਪਰਵਾਣ ਤਾਂ ਹੁੰਦੀ ਹੈ ਜੇ ਸੇਵਾ ਵਿਚ) ਮੈਂ ਮੇਰੀ ਨੂੰ ਠਾਕ ਕੇ ਰੋਕਿਆ ਜਾਵੇ (ਇਉਂ ਹਉਮੈਂ ਆਪੇ ਘਟਦੀ ਜਾਂਦੀ ਹੈ, ਫੇਰ) ਗੁਰੂ ਸਿਖਜਾ (ਦੇਂਦਾ ਹੈ ਨਾਮ ਦੀ, ਉਸ) ਨਾਲ (ਅਗਜਾਨ ਦਾ) ਹਨੇਰਾ ਮਿਟ ਜਾਂਦਾ ਹੈ, (ਹਾਂ ਗੁਰੂ ਦੀ ਸਿਖਜਾ) ਮਹਾਂ ਕਠੋਰ ਤਖਤੇ ਖੁਹਲਣਹਾਰ ਹੈ (ਯਾ ਬੱਜਰ ਕਪਾਟ ਸਿਖਜਾ ਨਾਲ ਖੁੱਲ੍ਹ ਜਾਂਦੇ ਹੈਨ)॥੬॥ |
| ਹਉਮੈ ਮਾਰਿ ਮੰਨਿ ਵਸਾਇਆ ॥ ਗੁਰ ਚਰਣੀ ਸਦਾ ਚਿਤੁ ਲਾਇਆ॥ | (ਇਸ ਤਰ੍ਹਾਂ ਠਾਕ ਰਹਾਉਂਦਿਆਂ ਅੰਤ) ਹਉਮੈਂ ਨੂ ਮਾਰ ਲਿਆ ਤੇ (ਵਾਹਿਗੁਰੂ ਨੂੰ) ਮਨ ਵਿਚ ਵਸਾ ਲਿਆ। (ਨਾਲ) ਗੁਰੂ ਦੇ ਚਰਨਾਂ ਵਿਚ ਮਨ ਨੂੰ ਸਦਾ ਲਾਈ ਰਖਿਆ (ਤਾਂ ਜੋ |

| | |
|---|---|
| ਗੁਰ ਕਿਰਪਾ ਤੇ ਮਨੁ ਤਨੁ ਨਿਰਮਲੁ ਨਿਰਮਲ ਨਾਮੁ ਧਿਆਵਣਿਆ ॥੭॥ | ਹਉਮੈਂ ਫੇਰ ਨਾ ਸਿਰ ਪੱਟੇ। ਉਧਰੋਂ) ਗੁਰੂ ਦੀ ਕਿਰਪਾ (ਹੋ ਗਈ ਜਿਸ) ਨਾਲ ਮਨ ਤੇ ਤਨ ਨਿਰਮਲ ਹੋ ਗਿਆ; ਹਾਂ ਨਾਮ ਧਿਆਉਣਹਾਰ (ਸਭ) ਨਿਰਮਲ (ਹੋ ਜਾਣਗੇ)॥੭॥ |
| ਜੀਵਣੁ ਮਰਣਾ ਸਭੁ ਤੁਧੈ ਤਾਈ ॥ ਜਿਸੁ ਬਖਸੇ ਤਿਸੁ ਦੇ ਵਡਿਆਈ॥ ਨਾਨਕ ਨਾਮੁ ਧਿਆਇ ਸਦਾ ਤੂੰ ਜੰਮਣੁ ਮਰਣੁ ਸਵਾਰਣਿਆ ॥ ੮ ॥ ੧ ॥ ੨ ॥ | {ਅਰਦਾਸ} (ਹੇ ਵਾਹਿਗੁਰੂ! ਸਾਡਾ) ਜੀਵਣ ਮਰਣ ਸਭ ਤੇਰੇ ਸਪੁਰਦ ਹੈ (ਤੂੰ ਹੀ) ਜਿਸ ਨੂੰ ਬਖਸ਼ੇਂ ਉਸ ਨੂੰ ਤੂੰ (ਨਾਮ ਦੀ) ਵਡਿਆਈ ਦੇ ਦੇਂਦਾ ਹੈਂ, (ਤੂੰ ਹੀ ਸਾਡਾ) ਜਨਮ ਮਰਣ ਸਵਾਰਣਹਾਰ ਹੈਂ। {ਨਿਜ ਮਨ ਨੂੰ ਆਖਦੇ ਹਨ:} (ਇਸ ਲਈ) ਹੇ ਨਾਨਕ! ਤੂੰ (ਬੇਫਿਕਰ ਹੋਕੇ) ਨਾਮ ਨੂੰ ਸਦਾ ਧਿਆਈ ਚਲ॥੮॥ |

**ਵਜਾਖਜਾ**-ਸੁਗਮ ਹੈ।

**ਨਿਰੁਕ੍ਤ**-ਕਰਮੁ ਹੋਵੈ ਸਤਿਗੁਰੂ ਮਿਲਾਏ-ਇਸਦਾ ਤ੍ਰੈ ਤਰ੍ਹਾਂ ਨਾਲ ਭਾਵ ਢੁਕਾਉਂਦੇ ਹਨ: (ੳ) 'ਭਾਗ' ਸਤਿਗੁਰੂ ਮਿਲਾਵੇ। (ਅ) ਭਾਗ ਹੋਵੇ ਤਾਂ ਵਾਹਿਗੁਰੂ ਗੁਰੂ ਨੂੰ ਮਿਲਾਵੇ। (ੲ) ਭਾਗ ਹੋਵੇ ਤਾਂ ਸਤਿਗੁਰੂ ਆ ਮਿਲੇ।

ਬਲਿਹਾਰਣਿਆ-ਬਲਿਹਾਰ ਜਾਂਦਾ ਹਾਂ। ਏਥੇ 'ਣਿਆ' ਪਦ ਕ੍ਰਿਯਾਵਾਚੀ ਵਿਸ਼ੇਸ਼ਣ ਨਹੀਂ ਉੱਤਮ ਪੁਰਖ ਦੀ ਕ੍ਰਿਯਾ ਹੈ - ਮੈਂ ਬਲਿਹਾਰ ਜਾਂਦਾ ਹਾਂ।

ਵਸਤੁ ਅਸੰਖਾ -ਅਸੰਖਾਂ ਦਾ ਅਰਥ ਬਹੂ ਬਚਨ ਵੀ ਲਾਉਂਦੇ ਹਨ- ਅਸੰਖਾਂ ਵਸਤੂਆਂ -ਪਰ 'ਵਸਤੁ' ਪਦ ਮੂਲ ਵਿਚ ਇਕ ਵਚਨ ਪਿਆ ਹੈ ਕਿਉਂਕਿ 'ਵਸਤੁ' ਦੇ ਤਤੇ ਨੂੰ ਔਕੜ ਹੈ।

ਬਜਰ-{ ਵੱਜ੍ਰ=ਇੰਦਰ ਦੀ ਗਦਾ।} ਵਿਸ਼ੇਸ਼ਨ ਵਿਚ ਇਸਦਾ ਅਰਥ 'ਬਹੁਤ ਕਰੜਾ' ਹੁੰਦਾ ਹੈ। ਮਹਾਂ ਕਠੋਰ।

ਕਪਾਟ-ਕਿਵਾੜ। ਤਖਤੇ। ਓਹ ਕੀਹ ਹਨ? ਗੁਰਬਾਣੀ ਵਿਚ ਆਯਾ ਹੈ:-

ਆਸਾ ਅੰਦੇਸਾ ਦੁਇ ਪਟ ਜੜੇ॥ (ਰਾਮਕਲੀ ਮ:੧-੩)

ਆਸ ਤੇ ਅੰਦੇਸੇ ਦੇ ਕਿਵਾੜ ਜੜੇ ਹੋਏ ਹਨ।

ਮਨੁ ਤਨੁ ਨਿਰਮਲੁ ਨਿਰਮਲ ਨਾਮੁ ਧਿਆਵਣਿਆ-ਪਹਿਲਾ 'ਨਿਰਮਲੁ' ਇਕ ਬਚਨ ਹੈ=ਤਨ ਮਨ ਨਿਰਮਲ ਹੋ ਜਾਂਦਾ ਹੈ । ਦੂਸਰਾ 'ਨਿਰਮਲ' ਬਹੂ ਬਚਨ ਹੈ =ਨਿਰਮਲ ਹੋ ਗਏ ਹਨ।

ਨਾਨਕ ਨਾਮੁ ਧਿਆਇ ਸਦਾ ਤੂੰ...-ਐਉਂ ਬੀ ਅਰਥ ਲਗਦਾ ਹੈ:-ਹੇ ਨਾਨਕ ਤੂੰ ਸਦਾ ਨਾਮ ਨੂੰ ਧਿਆਇ (ਇਹ ਤੇਰਾ) ਜਨਮ ਮਰਣ ਸਵਾਰਣਹਾਰ ਹੈ।

## {ਮਾਝ ਮਹਲਾ ੩, ਅਸਟਪਦੀ-੩}

**ਪ੍ਰਾਕ੍ਥਨ**-ਪ੍ਰਭੂ ਅਗੰਮ ਹੈ, ਪਰ ਉਸ ਦੇ ਗੁਣ ਕਥਨ ਤੇ ਨਾਮ ਨਾਲ ਉਸ ਵਿਚ ਪਹੁੰਚ ਪਈਦਾ ਹੈ। ਇਹ ਮਿਹਰ ਹੈ। ਮਿਹਰ ਗੁਰੂ ਦੁਆਰਾ ਕਰਦਾ ਹੈ। ਪਰ ਜੋ ਭੁੱਲੇ ਰਹਿੰਦੇ ਹਨ ਓਹ ਲੋਕ ਪ੍ਰਲੋਕ ਸੁਖੀ ਨਹੀਂ ਹੁੰਦੇ।

| ਮੂਲ | ਅਰਥ |
|---|---|
| ਮਾਝ ਮਹਲਾ ੩ ॥ ਮੇਰਾ ਪ੍ਰਭੁ ਨਿਰਮਲੁ ਅਗਮ | ਮੇਰਾ ਪ੍ਰਭੂ ਸ਼ੁੱਧ (ਸਰੂਪ) ਹੈ, ਪਾਰ ਤੋਂ ਰਹਿਤ (=ਅਨੰਤ) ਹੈ(ਤੇ ਇਨਸਾਨੀ ਸਮਝ ਤੇ ਪਹੁੰਚ ਤੋਂ ਪਰੇ=)ਅਗੰਮ ਹੈ |

ਅਪਾਰਾ ॥ ਬਿਨੁ ਤਕੜੀ ਤੋਲੈ ਸੰਸਾਰਾ ॥ ਗੁਰਮੁਖਿ ਹੋਵੈ ਸੋਈ ਬੂਝੈ ਗੁਣ ਕਹਿ ਗੁਣੀ ਸਮਾਵਣਿਆ ॥ ੧ ॥

(ਪਰ ਉਹ ਸਾਰੇ) ਸੰਸਾਰ ਨੂੰ ਤੱਕੜੀ ਤੋਂ ਬਿਨਾ ਹੀ ਤੋਲ ਰਿਹਾ ਹੈ, (ਭਾਵ ਸਾਡੇ ਲਈ ਉਹ ਅਗੰਮ ਹੈ ਪਰ ਅਸੀਂ ਉਸ ਲਈ ਅਗੰਮ ਨਹੀਂ, ਓਹ ਸਾਨੂੰ ਸਮਝਦਾ ਹੈ ਤੇ ਉਸ ਦੀ ਸਮਝ ਸੁਤੇ ਗਿਆਨ ਹੈ, ਉਸ ਨੂੰ ਕਿਸੇ ਗਜਾਨ ਦੇ ਵਸੀਲੇ ਦੀ ਲੋੜ ਨਹੀਂ, ਪਰ ਇਹ ਗੱਲ ਕੋਈ) ਗੁਰਮੁਖ ਹੋਵੇ (ਤਾਂ) ਉਹੋ ਬੁੱਝ ਸਕਦਾ ਹੈ, (ਉਹ ਗੁਰਮੁਖ ਫੇਰ ਵਾਹਿਗੁਰੂ ਨੂੰ ਤੋਲਦਾ ਨਹੀਂ, ਉਹ ਉਸ ਦੇ) ਗੁਣ ਕਥਨ ਕਰ ਕਰਕੇ ਉਸ ਗੁਣੀ (ਵਾਹਿਗੁਰੂ) ਵਿਚ ਸਮਾ ਜਾਂਦਾ ਹੈ॥੧॥

ਹਉ ਵਾਰੀ ਜੀਉ ਵਾਰੀ ਹਰਿ ਕਾ ਨਾਮੁ ਮੰਨਿ ਵਸਾਵਣਿਆ ॥ ਜੋ ਸਚਿ ਲਾਗੇ ਸੇ ਅਨਦਿਨੁ ਜਾਗੇ ਦਰਿ ਸਚੈ ਸੋਭਾ ਪਾਵਣਿਆ॥੧॥ਰਹਾਉ॥

ਮੈਂ ਵਾਰੀ ਹਾਂ, ਜੀਉ! ਵਾਰੀ ਹਾਂ (ਉਹਨਾਂ ਉੱਤੋਂ ਜੋ) ਹਰੀ ਦਾ ਨਾਮ ਮਨ ਵਿਚ ਵਸਾਉਣ ਵਾਲੇ ਹਨ, (ਹਾਂ) ਜੋ ਸਚ (=ਸਤਯ ਸਰੂਪ) ਵਿਚ ਲੱਗੇ ਹੋਏ ਹਨ ਉਹੀ ਦਿਨ ਪ੍ਰਤਿ ਦਿਨ (ਸਦਾ) ਜਾਗੇ ਹੋਏ (ਕਹੀਦੇ ਹਨ*, ਉਹੀ ਵਾਹਿਗੁਰੂ ਜੀ ਦੇ ) ਸਚੇ ਦੁਆਰੇ ਵਿਚ ਸ਼ੋਭਾ ਪਾਉਣ ਵਾਲੇ ਹਨ॥੧॥ ਰਹਾਉ॥

ਆਪਿ ਸੁਣੈ ਤੈ ਆਪੇ ਵੇਖੈ ॥ ਜਿਸ ਨੋ ਨਦਰਿ ਕਰੇ ਸੋਈ ਜਨੁ ਲੇਖੈ ॥ ਆਪੇ ਲਾਇ ਲਏ ਸੋ ਲਾਗੈ ਗੁਰਮੁਖਿ ਸਚੁ ਕਮਾਵਣਿਆ ॥ ੨ ॥

(ਪਰ ਇਹ ਕਿਸੇ ਦੀ ਹਉਂ ਵਾਲੀ ਮਿਹਨਤ ਦਾ ਫਲ ਨਹੀਂ, ਇਹ ਤਾਂ ਇਉਂ ਹੈ ਕਿ) ੨. ਜਿਸ ਉਤੇ (ਉਹ) ਕ੍ਰਿਪਾ ਦੀ ਨਜ਼ਰ ਪਾਉਂਦਾ ਹੈ ਉਹ ਪੁਰਖ ਲੇਖੇ ਲਗਦਾ ਹੈ, (ਭਾਵ ਪਰਵਾਨ ਹੁੰਦਾ ਹੈ) ੧. (ਕੌਣ ਲੇਖੇ ਲਗਣਾ ਚਾਹੀਏ? ਇਸ ਗਲ ਨੂੰ) ਉਹ ਆਪ ਹੀ ਵੇਖਦਾ ਹੈ ਤੇ (ਜਤਨ ਕਰਨਹਾਰਾਂ ਦੀ ਅਰਦਾਸ ਬੇਨਤੀ ਬੀ) ਆਪ ਹੀ ਸੁਣਦਾ ਹੈ, (ਜਿਸ ਨੂੰ ਅਪਣੇ ਨਾਲ) ਆਪੇ ਲਾ ਲੈਂਦਾ ਹੈ ਉਹ ਲੱਗ ਪੈਂਦਾ ਹੈ, ਉਹੀ ਸੱਚ ਕਮਾਵਣ ਹਾਰ (ਹੋ ਜਾਂਦਾ ਹੈ, ਉਹੀ) ਗੁਰਮੁਖ ਹੈ॥੨॥

ਜਿਸੁ ਆਪਿ ਭੁਲਾਏ ਸੁ ਕਿਥੈ ਹਥੁ ਪਾਏ ॥ ਪੂਰਬਿ ਲਿਖਿਆ ਸੁ ਮੇਟਣਾ ਨ ਜਾਏ ॥ ਜਿਨ ਸਤਿਗੁਰੁ ਮਿਲਿਆ ਸੇ ਵਡਭਾਗੀ ਪੂਰੈ ਕਰਮਿ ਮਿਲਾਵਣਿਆ ॥ ੩ ॥

ਜਿਸ ਨੂੰ (ਕਰਤਾ) ਆਪ ਭੁਲਾਵੇ ਉਹ ਕਿਸ ਨੂੰ ਹੱਥ ਪਾਵੇ (ਭਾਵ ਕਿਸਦਾ ਸਹਾਰਾ ਲਵੇ, ਜੋ) ਪਹਿਲੋਂ ਦਾ ਲਿਖਿਆ ਹੋਇਆ ਹੁੰਦਾ ਹੈ ਉਹ ਮੇਟਿਆ ਨਹੀਂ ਜਾ ਸਕਦਾ, (ਹਾਂ) ਜਿਨ੍ਹਾਂ ਨੂੰ ਸਤਿਗੁਰ ਮਿਲ ਪਿਆ ਹੈ ਉਹ ਵਡੇ ਭਾਗਾਂ ਵਾਲੇ ਹਨ, (ਪਰ ਸਤਿਗੁਰ ਨੂੰ ਬੀ) ਪੂਰੇ ਕਰਮ ਹੀ ਮਿਲਾਵਣਹਾਰ ਹਨ॥੩॥

ਪੇਈਅੜੈ ਧਨ ਅਨਦਿਨੁ ਸੁਤੀ ॥ ਕੰਤਿ ਵਿਸਾਰੀ ਅਵਗਣਿ ਮੁਤੀ ॥ ਅਨਦਿਨੁ ਸਦਾ ਫਿਰੈ ਬਿਲਲਾਦੀ ਬਿਨੁ ਪਿਰ ਨੀਦ ਨ ਪਾਵਣਿਆ ॥ ੪ ॥

(ਜੋ ਜੀਵ ਰੂਪ) ਇਸਤ੍ਰੀ (ਇਸ ਸੰਸਾਰ ਰੂਪੀ) ਪੇਕੇ ਘਰ ਵਿਚ ਹਰ ਦਿਨ (ਮਾਇਆ ਮੋਹ ਵਿਚ ਸੁੱਤੀ=) ਗ਼ਾਫ਼ਲ ਰਹੀ, ਉਸ ਔਗੁਣਾਂ ਵਿਚ ਮੁੱਠੀ ਹੋਈ ਨੂੰ (ਜਾਣ ਲਓ ਕਿ) ਕੰਤ ਦੀ ਵਿਸਾਰੀ ਹੋਈ ਹੈ, ਉਹ ਹਰ ਰੋਜ਼ (ਕੀਹ) ਸਦਾ (ਹੀ) ਰੋਂਦੀ ਫਿਰਦੀ ਹੈ, (ਉਹ) ਪਤੀ (ਦੀ ਪ੍ਰਾਪਤੀ) ਤੋਂ ਬਿਨਾ ਨੀਂਦ† ਪਾਉਣਹਾਰ ਨਹੀਂ ਹੋਵੇਗੀ। (ਭਾਵ ਉਹ ਪਰਮੇਸ਼ੁਰ ਪ੍ਰਾਪਤੀ

*ਨਾਨਕ ਸੇ ਜਾਗੰਨਿ੍ ਜਿ ਰਸਨਾ ਨਾਮੁ ਉਚਾਰਣੇ॥ {ਵਾਰਾਂ ਤੇ ਵਧੀਕ ਸਲੋਕ ਮ: ੫-੧੩}

†ਸ਼ਾਂਤਿਮਯ ਅਵਸਥਾ। ਟਿਕਾਉ, ਆਤਮ ਸੁਖ।

ਨਾ ਹੋਣ ਕਰਕੇ ਸੰਸਾਰਕ ਦੁੱਖਾਂ ਸੁੱਖਾਂ ਵਿਚ ਵਿਆਕੁਲ ਹੁੰਦੀ ਰਹੇਗੀ ਤੇ ਟਿਕਾਉ ਦੀ ਸ਼ਾਂਤਿ ਮਯ ਅਵਸਥਾ ਨਹੀਂ ਪ੍ਰਾਪਤ ਕਰੇਗੀ)॥੪॥

ਪੇਈਅੜੈ ਸੁਖਦਾਤਾ ਜਾਤਾ ॥ ਹਉਮੈ ਮਾਰਿ ਗੁਰ ਸਬਦਿ ਪਛਾਤਾ ॥ ਸੇਜ ਸੁਹਾਵੀ ਸਦਾ ਪਿਰੁ ਰਾਵੇ ਸਚੁ ਸੀਗਾਰੁ ਬਣਾਵਣਿਆ ॥ ੫ ॥

(ਜਿਸ ਜੀਵ ਰੂਪੀ ਇਸਤ੍ਰੀ ਨੇ ਸੰਸਾਰ ਰੂਪੀ) ਪੇਕੇ ਘਰ ਵਿਚ ਸੁੱਖਾਂ ਦੇ ਦਾਤੇ (ਵਾਹਿਗੁਰੂ) ਨੂੰ ਜਾਣ ਲਿਆ ਹੈ, (ਹਾਂ ਜਿਸਨੇ) ਗੁਰੂ ਦੇ ਸ਼ਬਦ ਦੁਆਰਾ ਹਉਮੈ ਨੂੰ ਮਾਰ ਕੇ (ਉਸ ਨੂੰ) ਪਛਾਣ ਲਿਆ ਹੈ, (ਹਾਂ ਜੋ) ਸਚ ਨੂੰ ਸ਼ਿੰਗਾਰ ਬਨਾਵਨਹਾਰ ਹੋਈ ਹੈ, (ਉਸ ਨੂੰ) ਸੁਹਾਵੀ ਛੇਜ (ਮਿਲੀ ਹੈ ਉਹ ਅਪਣੇ) ਪਤੀ (ਪਰਮੇਸੁਰ) ਨੂੰ ਸਦਾ ਮਾਣੇਗੀ*॥੫॥

ਲਖ ਚਉਰਾਸੀਹ ਜੀਅ ਉਪਾਏ ॥ ਜਿਸ ਨੋ ਨਦਰਿ ਕਰੇ ਤਿਸੁ ਗੁਰੂ ਮਿਲਾਏ ॥ ਕਿਲਬਿਖ ਕਾਟਿ ਸਦਾ ਜਨ ਨਿਰਮਲ ਦਰਿ ਸਚੈ ਨਾਮਿ ਸੁਹਾਵਣਿਆ ॥ ੬ ॥

(ਰੱਬ ਜੀ ਨੇ) ਚੁਰਾਸੀ ਲਖ ਜੀਵ ਪੈਦਾ ਕੀਤੇ ਹਨ (ਪਰ) ਜਿਸ ਨੂੰ ਕ੍ਰਿਪਾ ਦ੍ਰਿਸ਼ਟੀ ਨਾਲ ਵੇਖਦਾ ਹੈ ਉਸ ਨੂੰ ਗੁਰੂ ਮਿਲਾ ਦੇਂਦਾ ਹੈ। ਉਸ ਦੇ ਪਾਪ ਕੱਟ ਦੇਂਦਾ ਹੈ, (ਹਾਂ ਐਸੇ) ਨਾਮ ਦੁਆਰਾ ਨਿਰਮਲ (ਹੋਏ) ਜਨ (ਹੀ) ਸਦਾ ਸੱਚੇ ਦਰ ਤੇ ਸੁਭਾਇਮਾਨ ਹੁੰਦੇ ਹਨ॥੬॥

ਲੇਖਾ ਮਾਗੈ ਤਾ ਕਿਨਿ ਦੀਐ ॥ ਸੁਖੁ ਨਾਹੀ ਫੁਨਿ ਦੂਐ ਤੀਐ ॥ ਆਪੇ ਬਖਸਿ ਲਏ ਪ੍ਰਭੁ ਸਾਚਾ ਆਪੇ ਬਖਸਿ ਮਿਲਾਵਣਿਆ ॥ ੭ ॥

(ਕ੍ਰਿਪਾ ਨਾਲ ਹੀ ਛੁੱਟੀ ਦਾ ਹੈ ਕਰਮਾਂ ਨਾਲ ਨਹੀਂ, ਕਿਉਂਕਿ ਜੇ ਵਾਹਿਗੁਰੂ ਕੀਤੇ ਕਰਮਾਂ ਦਾ) ਲੇਖਾ ਮੰਗੇ ਤਾਂ ਕਿਸ ਪਾਸੋਂ ਦਿੱਤਾ ਜਾ ਸਕਦਾ ਹੈ** (ਭਾਵ ਕਰਮਾਂ ਦੇ ਹਿਸਾਬ ਨਾਲ ਕਉਣ ਪੂਰਾ ਉਤਰ ਸਕਦਾ ਹੈ); ਫਿਰ ਦੂਏ ਤੇ ਤੀਏ ਵਿਚ (ਬੀ) ਸੁਖ ਨਹੀਂ ਹੈ†, (ਅਰਦਾਸ ਕਰੋ ਕਿ) ਸਚਾ ਪ੍ਰਭੂ (ਸਾਨੂੰ) ਆਪੇ ਬਖਸ਼ ਲਵੇ (ਹਾਂ ਉਹ) ਆਪੇ ਹੀ (ਸਾਡੇ ਅਵਗੁਣ) ਬਖਸ਼ ਕੇ ਅਪਣੇ ਨਾਲ ਮਿਲਾਵਣਹਾਰ ਹੈ।

ਆਪਿ ਕਰੇ ਤੈ ਆਪਿ ਕਰਾਏ ॥ ਪੂਰੇ ਗੁਰ ਕੈ ਸਬਦਿ ਮਿਲਾਏ ॥ ਨਾਨਕ ਨਾਮੁ ਮਿਲੈ ਵਡਿਆਈ ਆਪੇ ਮੇਲਿ ਮਿਲਾਵਣਿਆ ॥ ੮ ॥ ੨ ॥ ੩ ॥

(ਵਾਹਿਗੁਰੂ) ਆਪ ਹੀ ਕਰਦਾ ਹੈ ਤੇ ਆਪ ਹੀ ਕਰਾਉਂਦਾ ਹੈ, ਪੂਰੇ ਗੁਰੂ ਦੇ ਸ਼ਬਦ ਦੁਆਰਾ (ਅਪਣੇ ਨਾਲ) ਮਿਲਾ ਲੈਂਦਾ ਹੈ। ਹੇ ਨਾਨਕ! (ਅਰਦਾਸ ਕਰ ਕਿ) ਨਾਮ ਮਿਲੇ, (ਇਹ ਹੈ ਅਸਲ) ਵਡਿਆਈ, (ਉਹ ਸਾਈਂ, ਨਾਮੀ ਪੁਰਖ ਨੂੰ) ਆਪੇ ਮੇਲ ਵਿਚ ਮਿਲਾਵਣਹਾਰ ਹੈ। ('ਆਪਿ ਕਰੇ' ਭਾਵ ਵਾਹਿਗੁਰੂ ਮੇਹਰ ਕਰਦਾ ਹੈ ਜੋ ਗੁਰੂ ਮਿਲਾ ਦੇਂਦਾ ਹੈ। ਫੇਰ 'ਆਪਿ ਕਰਾਏ'=ਗੁਰੂ ਜੇ ਮੇਹਰ ਕਰਦਾ ਹੈ ਤਾਂ ਇਹ ਬੀ ਵਾਹਿਗੁਰੂ ਆਪ ਕਰਾਉਂਦਾ ਹੈ, ਫੇਰ ਉਸ ਪੂਰੇ ਗੁਰੂ ਦੇ ਸ਼ਬਦ ਦੁਆਰਾ ਰੰਗੇ ਗਏ ਨੂੰ ਅਪਣੇ ਨਾਲ ਬੀ ਆਪੇ ਮਿਲਾ ਲੈਂਦਾ ਹੈ। ਇਸ ਕਰਕੇ, ਹੇ ਨਾਨਕ! ਅਰਦਾਸ ਕਰ ਕਿ ਨਾਮ ਪ੍ਰਾਪਤ ਹੋਵੇ,

---

*'ਸੇਜ' ਤੋਂ ਭਾਵ ਅੰਤਹਕਰਣ ਦਾ ਹੈ। 'ਰਾਵੇ' ਤੋਂ ਭਾਵ ਅੰਤਹਕਰਣ ਵਿਚ ਈਸ਼ਰ ਪ੍ਰਾਪਤੀ ਦਾ ਆਨੰਦ ਮਾਣਨ ਤੋਂ ਹੈ।

**(ਅ) ਹੇ ਜੀਵ ! ਲੇਖਾ ਤੂੰ ਹੀ ਦੇਣਾ ਹੈ, ਹੋਰ ਕਿਸ ਨੇ ਤੇਰੀ ਥਾਂ ਦੇਣਾ ਹੈ।

†ਦੂਐ, ਤੀਐ-ਦੂਜੇ ਤੇ ਤੀਜੇ ਵਿਚ। ਦੁਐਤ ਦੇ ਭਾਵ ਵਿਚ ਰਹਿਣੇ ਨਾਲ ਤੇ ਤਿਨਾਂ ਗੁਣਾਂ ਵਿਚ ਵਰਤਣੇ ਨਾਲ।

ਵਾਹਿਗੁਰੂ ਇਸ ਸਾਰੇ ਮੇਲ:-ਅਪਣਾ ਤੇ ਗੁਰੂ ਦਾਤੇ, ਨਾਮ ਦਾ, ਆਪ ਮਿਲਾਵਣ ਵਾਲਾ ਹੈ।)॥੮॥

**ਵਜਾਖਜਾ**-ਸੁਗਮੰ।

**ਨਿਰੁਕ੍ਤ**-ਸੁਗਮੰ।

## {ਮਾਝ ਮਹਲਾ ੩, ਅਸਟਪਦੀ-੪}

**ਪ੍ਰਾਕ੍ਥਨ**-ਪ੍ਰਭੂ ਗੁਪਤ ਵਰਤ ਰਿਹਾ ਹੈ, ਪਰ ਗੁਰੂ ਦੁਆਰਾ ਦਿੱਸ ਪੈਂਦਾ ਹੈ। ਤ੍ਰਿਸ਼ਨਾ ਛੱਡਕੇ ਉਸ ਇੱਕੋ ਨਾਲ ਲਗਿਆਂ ਮਿਲ ਜਾਂਦਾ ਹੈ। ਪ੍ਰਭੂ, ਜੋ ਕਰਮ ਫਲ ਪ੍ਰਦਾਤਾ ਹੈ, ਉਸ ਦੇ ਪ੍ਰੇਮ ਵਿਚ ਰੰਗੇ ਜਾਓ; ਪ੍ਰੇਮ ਵਿਚ ਨਾਮ ਨਾਲ ਲੱਗੀਦਾ ਹੈ।

| ਮੂਲ | ਅਰਥ |
|---|---|
| ਮਾਝ ਮਹਲਾ ੩ ॥ | |
| ਇਕੋ ਆਪਿ ਫਿਰੈ ਪਰਛੰਨਾ ॥ ਗੁਰਮੁਖਿ ਵੇਖਾ ਤਾ ਇਹੁ ਮੰਨੁ ਭਿੰਨਾ॥ ਤ੍ਰਿਸਨਾ ਤਜਿ ਸਹਜ ਸੁਖੁ ਪਾਇਆ ਏਕੋ ਮੰਨਿ ਵਸਾਵਣਿਆ ॥ ੧ ॥ | (ਵਾਹਿਗੁਰੂ) ਆਪ ਇੱਕੋ ਇਕ ਹੈ (ਪਰ ਅਨੇਕਤਾ ਵਿਚ) ਛਿੱਪਕੇ ਵਰਤ ਰਿਹਾ ਹੈ, (ਜੇ ਮੈਂ) ਗੁਰੂ ਦੁਆਰੇ (ਉਸਨੂੰ) ਵੇਖਾਂ ਤਾਂ ਇਹ (ਮੇਰਾ) ਮਨ (ਰਸ ਵਿਚ) ਭਿੱਜਾ ਹੋਇਆ ਹੋ ਜਾਂਦਾ ਹੈ। (ਇਸ ਰਸ ਦੀ ਬਾਧਿਕ ਤ੍ਰਿਸ਼ਨਾ ਹੁੰਦੀ ਹੈ ਸੋ) ਤ੍ਰਿਸ਼ਨਾ ਛੱਡਕੇ ਸਹਜ ਦਾ ਸੁਖ ਪਾਇਆ ਹੈ, (ਹੁਣ) ਇੱਕੋ ਨੂੰ ਮਨ ਵਿਚ ਵਸਾਵਣਹਾਰ (ਹੋ ਰਹੇ ਹਾਂ) ॥੧॥ |
| ਹਉ ਵਾਰੀ ਜੀਉ ਵਾਰੀ ਇਕਸੁ ਸਿਉ ਚਿਤੁ ਲਾਵਣਿਆ ॥ ਗੁਰਮਤੀ ਮਨੁ ਇਕਤੁ ਘਰਿ ਆਇਆ ਸਚੈ ਰੰਗਿ ਰੰਗਾਵਣਿਆ ॥੧॥ਰਹਾਉ॥ | ਮੈਂ ਵਾਰਨੇ ਹਾਂ ਜੀਉ ਵਾਰਨੇ ਹਾਂ (ਉਨ੍ਹਾਂ ਉਤੇ ਜੋ) ਇਕ ਨਾਲ ਚਿਤ ਲਾਉਣ ਵਾਲੇ ਹਨ, (ਉਨ੍ਹਾਂ ਦਾ) ਮਨ ਗੁਰੂ ਦੀ ਮਤਿ (ਸਿਖਯਾ) ਦੁਆਰਾ 'ਇਕੱਤ੍ਰ' ਦੇ ਘਰਿ ਆ ਗਿਆ ਹੈ (ਅਤੇ ਉਸ) ਸੱਚੇ ਦੇ ਰੰਗ ਵਿਚ ਹੀ ਰੰਗੀਜਣਹਾਰ ਹੋ ਗਿਆ ਹੈ॥੧॥ ਰਹਾਉ॥ |
| ਇਹੁ ਜਗੁ ਭੂਲਾ ਤੈ ਆਪਿ ਭੁਲਾਇਆ ॥ ਇਕੁ ਵਿਸਾਰਿ ਦੂਜੈ ਲੋਭਾਇਆ ॥ ਅਨਦਿਨੁ ਸਦਾ ਫਿਰੈ ਭ੍ਰਮਿ ਭੂਲਾ ਬਿਨੁ ਨਾਵੈ ਦੁਖੁ ਪਾਵਣਿਆ ॥ ੨ ॥ | ਇਹ ਜਗ (ਤੈਨੂੰ ਹੇ ਹਰੀ) ਭੁੱਲਾ ਹੋਇਆ ਹੈ, ਤੂੰ ਆਪ ਭੁਲਾਇਆ ਹੈ, ਇਹ ਇੱਕ (ਤੁੱਧੋ) ਨੂੰ ਭੁੱਲਕੇ ਦੂਜੇ (=ਸੰਸਾਰ) ਵਿਚ ਲੋਭ ਰਿਹਾ ਹੈ, (ਇਸ ਕਰਕੇ ਇਹ ਹਰ ਦਿਨ ਭ੍ਰਮ ਵਿਚ (ਫਸਿਆ ਤੈਨੂੰ) ਭੁੱਲਾ ਫਿਰਦਾ ਹੈ, (ਤੇਰੀ ਭੁੱਲ ਨਾਮ-ਨਾਲ ਦੂਰ ਹੁੰਦੀ ਹੈ, ਇਹ) ਨਾਮ ਤੋਂ ਬਿਨਾ (ਹੈ ਇਸ ਕਰਕੇ) ਦੁਖ ਪਾਵਣਹਾਰ ਹੋ ਰਿਹਾ ਹੈ॥੨॥ |
| ਜੋ ਰੰਗਿ ਰਾਤੇ ਕਰਮ ਬਿਧਾਤੇ ॥ ਗੁਰ ਸੇਵਾ ਤੇ ਜੁਗ ਚਾਰੇ ਜਾਤੇ ॥ ਜਿਸ ਨੋ ਆਪਿ ਦੇਇ ਵਡਿਆਈ ਹਰਿ ਕੈ ਨਾਮਿ ਸਮਾਵਣਿਆ ॥੩॥ | (ਪਰੰਤੂ) ਜੋ (ਕੀਤੇ) ਕਰਮਾਂ ਦਾ ਫਲ ਦੇਣ ਵਾਲੇ (ਵਾਹਿਗੁਰੂ) ਦੇ ਪ੍ਰੇਮ ਵਿਚ ਰੱਤੇ ਹੋਏ ਹੁੰਦੇ ਹਨ, (ਅਤੇ) ਗੁਰ ਸੇਵਾ (ਕਰਦੇ ਹਨ, ਇਨ੍ਹਾਂ ਦੇ ਗੁਣਾਂ ਕਰਕੇ) ਚਹੁੰ ਜੁਗਾਂ ਵਿਚ ਜਾਣੇ ਜਾਂਦੇ ਹਨ। ਜਿਸਨੂੰ (ਉਹ) ਆਪ ਵਡਿਆਈ ਦੇਂਦਾ ਹੈ (ਉਹ) ਹਰੀ ਦੇ ਨਾਮ ਵਿਚ ਸਮਾਵਣਹਾਰ ਹੋ ਜਾਂਦਾ ਹੈ (ਅਰਥਾਤ ਸਮਾ ਜਾਂਦਾ ਹੈ)॥੩॥ |

ਮਾਇਆ ਮੋਹਿ ਹਰਿ ਚੇਤੈ ਨਾਹੀ॥ ਜਮ ਪੁਰਿ ਬਧਾ ਦੁਖ ਸਹਾਹੀ ॥ ਅੰਨਾ ਬੋਲਾ ਕਿਛੁ ਨਦਰਿ ਨ ਆਵੈ ਮਨਮੁਖ ਪਾਪਿ ਪਚਾਵਣਿਆ ॥੪॥

{ਫੇਰ ਮਾਇਆ ਪ੍ਰੇਮੀ ਨੂੰ ਲੈਂਦੇ ਹਨ:} (ਜੇ ਕੋਈ) ਮਾਇਆ ਦੇ ਮੋਹ ਵਿਚ (ਫਾਥਾ) ਹਰੀ ਨੂੰ ਸਿਮਰਦਾ ਨਹੀਂ, (ਉਹ) ਜਮਪੁਰੀ ਵਿਚ ਬੱਧਾ ਜਾਕੇ ਦੁੱਖ ਸਹਿੰਦਾ ਹੈ; (ਪਰ ਦੁਨੀਆ ਵਿਚ ਹੁੰਦਿਆਂ ਇਹ ਭਲਿਆਂ ਦੀ ਸਿਖਜ਼ਾ ਵਲੋਂ) ਡੋਰਾ (ਰਹਿੰਦਾ ਹੈ ਤੇ ਪਾਪ ਪੁੰਨ ਦੀ ਵਿਤ੍ਰੇਕਤਾ ਵਿਚ) ਅੰਨ੍ਹਾ ਰਹਿੰਦਾ ਹੈ, (ਭਾਵ ਇਕ ਦਿਨ 'ਮਾਇਆ' ਤੇ 'ਮੇਰੇ' ਛੱਡ ਜਾਣੇ ਹਨ ਇਹ ਇਸਨੂੰ ) ਕੁਛ ਭਾਨ ਨਹੀਂ ਹੁੰਦਾ (ਹਾਂ ਜੀ ਇਹ) ਮਨਮੁਖ (ਅਪਣੇ ਕੀਤੇ) ਪਾਪਾਂ ਦੁਆਰੇ ਹੀ ਸਾੜੇ ਜਾਣ ਵਾਲਾ ਹੋ ਜਾਂਦਾ ਹੈ। (ਭਾਵ, ਖਪਦਾ, ਝਖਦਾ, ਦੁੱਖੀ ਹੁੰਦਾ ਰਹਿੰਦਾ ਹੈ)॥੪॥

ਇਕਿ ਰੰਗਿ ਰਾਤੇ ਜੋ ਤੁਧੁ ਆਪਿ ਲਿਵ ਲਾਏ ॥ ਭਾਇ ਭਗਤਿ ਤੇਰੈ ਮਨਿ ਭਾਏ ॥ ਸਤਿਗੁਰੁ ਸੇਵਨਿ ਸਦਾ ਸੁਖਦਾਤਾ ਸਭ ਇਛਾ ਆਪਿ ਪੁਜਾਵਣਿਆ ॥ ੫ ॥

{ਹੁਣ ਫੇਰ ਗੁਰਮੁਖ ਨੂੰ ਲੈਂਦੇ ਹਨ} ਇਕ (ਹੇ ਹਰੀ!ਤੇਰੇ) ਪ੍ਰੇਮ ਵਿਚ ਰੱਤੇ ਹੋਏ ਹਨ (ਏਹ ਓਹ ਹਨ) ਜੋ ਤੂੰ ਆਪ ਲਿਵ ਵਿਚ ਲਾਏ ਹਨ, ਓਹ ਪ੍ਰੇਮਾ ਭਗਤੀ ਕਰਕੇ ਤੇਰੇ ਮਨ ਨੂੰ ਭਾ ਰਹੇ ਹਨ, ਓਹ ਸਤਿਗੁਰੂ ਨੂੰ, ਜੋ ਸਦਾ ਸੁੱਖਾਂ ਦਾ ਦਾਤਾ* ਹੈ ਤੇ ਆਪੇ ਇੱਛਾ ਪੂਰਨ ਕਰਨੇ ਵਾਲਾ ਹੈ, ਸੇਂਵਦੇ ਹਨ॥੫॥

ਹਰਿ ਜੀਉ ਤੇਰੀ ਸਦਾ ਸਰਣਾਈ॥ ਆਪੇ ਬਖਸਿਹਿ ਦੇ ਵਡਿਆਈ॥ ਜਮਕਾਲੁ ਤਿਸੁ ਨੇੜਿ ਨ ਆਵੈ ਜੋ ਹਰਿ ਹਰਿ ਨਾਮੁ ਧਿਆਵਣਿਆ ॥੬॥

ਹੇ ਹਰੀ ਜੀਉ ! (ਜੋ) ਸਦਾ ਤੇਰੀ ਸ਼ਰਣ ਪਿਆ ਰਹਿੰਦਾ ਹੈ (ਉਸ ਨੂੰ ਤੂੰ) ਆਪੇ ਬਖਸ਼ ਲੈਂਦਾ ਹੈਂ ਤੇ ਵਡਿਆਈ ਦੇਂਦਾ ਹੈਂ, ਜਮਕਾਲ ਉਸਦੇ ਨੇੜੇ ਨਹੀਂ ਆਉਂਦਾ (ਕਿਉਂਕਿ ਉਹ) ਹਰੀ ਹਰਿ ਨਾਮ ਦਾ ਧਿਆਵਣਹਾਰ ਹੁੰਦਾ ਹੈ॥੬॥

ਅਨਦਿਨੁ ਰਾਤੇ ਜੋ ਹਰਿ ਭਾਏ ॥ ਮੇਰੈ ਪ੍ਰਭਿ ਮੇਲੇ ਮੇਲਿ ਮਿਲਾਏ ॥ ਸਦਾ ਸਦਾ ਸਚੇ ਤੇਰੀ ਸਰਣਾਈ ਤੂੰ ਆਪੇ ਸਚੁ ਬੁਝਾਵਣਿਆ ॥ ੭ ॥

(ਹਾਂ) ਜੋ ਹਰੀ ਨੂੰ ਭਾ ਗਏ ਹਨ (ਸੋ) ਦਿਨ ਪਰ ਦਿਨ (ਉਸਦੇ ਵਿਚ) ਰੱਤੇ ਰਹਿੰਦੇ ਹਨ, (ਉਹ) ਮੇਰੇ ਪ੍ਰਭੂ ਨੇ (ਗੁਰੂ ਪ੍ਰੇਮ ਵਿਚ ਆਪੇ) ਮੇਲੇ ਹਨ (ਫੇਰ ਅਪਣੇ) ਮੇਲ ਵਿਚ ਮਿਲਾ ਲਏ ਹਨ†, (ਓਹ) ਹੇ ਸੱਚੇ ਸਦਾ ਸਦਾ ਤੇਰੀ ਸ਼ਰਣ (ਨੂੰ ਪ੍ਰਾਪਤ) ਰਹਿੰਦੇ ਹਨ, (ਪਰ ਅਪਣੇ) ਸਚ (ਸਰੂਪ) ਨੂੰ (ਤੂੰ ਉਨ੍ਹਾਂ ਤਾਈਂ) ਆਪ (ਹੀ) ਬੁਝਾਵਣਹਾਰ ਹੈਂ॥੭॥

ਜਿਨ ਸਚੁ ਜਾਤਾ ਸੇ ਸਚਿ ਸਮਾਣੇ॥ ਹਰਿ ਗੁਣ ਗਾਵਹਿ ਸਚੁ ਵਖਾਣੇ ॥ ਨਾਨਕ ਨਾਮਿ ਰਤੇ ਬੈਰਾਗੀ ਨਿਜ ਘਰਿ ਤਾੜੀ ਲਾਵਣਿਆ ॥ ੮ ॥ ੩ ॥ ੪ ॥

ਜਿਨ੍ਹਾਂ ਨੇ ਸਚ (ਸਰੂਪ ਵਾਹਿਗੁਰੂ) ਨੂੰ ਜਾਣ ਲਿਆ ਹੈ (ਉਹ ਉਸ) ਸੱਚ ਵਿਚ ਸਮਾ ਜਾਂਦੇ ਹਨ, (ਉਹ) ਹਰੀ ਦੇ ਗੁਣ ਗਾਇਨ ਕਰਦੇ ਹਨ ਤੇ ਸੱਤ (ਸਰੂਪ ਪਰਮਾਤਮਾ ਦਾ ਹੀ) ਜ਼ਿਕਰ ਕਰਦੇ ਰਹਿੰਦੇ ਹਨ।ਹੇ ਨਾਨਕ! (ਜੋ) ਨਾਮ ਵਿਚ ਰਤੇ ਹਨ, (ਉਹੀ) ਵੈਰਾਗਵਾਨ ਹਨ, (ਓਹ) ਅਪਣੇ ਸਰੂਪ ਵਿਚ (ਟਿਕਕੇ ਵਾਹਿਗੁਰੂ ਜੀ ਵਿਚ) ਸਮਾਧੀ ਲਾਵਣਹਾਰ (ਹੋ ਜਾਂਦੇ) ਹਨ, (ਅਥਵਾ ਸਮਾਧੀ ਲਾਉਂਦੇ ਹਨ)॥੮॥੩॥੪॥

*ਸੁਖਦਾਤਾ ਤੋਂ ਭਾਵ ਈਸ਼੍ਵਰ ਦਾ ਭੀ ਲੈ ਲੈਂਦੇ ਹਨ; ਗੁਰੂ ਦਾ ਵਿਸ਼ੇਸ਼ਣ ਨਹੀਂ ਲੈਂਦੇ।

†ਮੇਰੇ ਹਰੀ ਪ੍ਰਭੂ ਨੇ ਆਪੇ ਅਪਣੇ ਨਾਲ ਮੇਲੇ ਹਨ ਤੇ ਅਪਣੇ ਮੇਲ ਵਿਚ ਮੇਲ ਲਏ ਹਨ।

**ਵਜਾਖਜਾ**-ਇਨ੍ਹਾਂ ਅਸ਼ਟਪਦੀਆਂ ਵਿਚ ਕਿਤੇ ਕਿਤੇ ਇਹ ਖਿਆਲ ਆਉਂਦਾ ਹੈ ਕਿ ਪ੍ਰਭੂ ਆਪ ਲਾਉਂਦਾ ਹੈ ਤਾਂ ਲੱਗੀ ਦਾ ਹੈ ਭੁੱਲੋ ਤਾਂ ਭਲਾਉਂਦਾਂ ਬੀ ਉਹੀ ਹੈ। ਪਰ ਵਿਚ ਵਿਚ ਕਿਤੇ ਕਟਾਖਜ ਇਸ ਘੁੰਡੀ ਨੂੰ ਖੋਹਲਣ ਦੇ ਆ ਜਾਂਦੇ ਹਨ, ਜਿਵੇਂ: ਇਸ ਅਸਟਪਦੀ ਦੇ ਅੰਕ ੪ ਵਿਚ ਵਾਹਿਗੁਰੂ ਜੀ ਨੂੰ 'ਕਰਮ ਬਿਧਾਤਾ' ਕਿਹਾ ਹੈ, ਜਿਸ ਦਾ ਅਰਥ ਹੈ ਕਰਮਾ ਅਨੁਸਾਰ ਫਲ ਦੇਣ ਵਾਲਾ। ਸੋ ਸੈਨਤ ਕੀ ਹੋਈ ? ਕਿ ਭੁਲਾਉਣਾ ਬਚਾਉਣਾ ਬੀ ਕਿਸੇ ਸੂਰਤ ਵਿਚ ਕਰਮਾ ਅਨੁਸਾਰ ਫਲ ਦੇਣ ਵਾਲਾ ਫਲ ਦੇਂਦਾ ਹੈ। ਜੈਸਾ ਕਿ ਹੋਰਥੇ ਬੀ ਗੁਰਬਾਣੀ ਵਿਚ ਆਇਆ ਹੈ। ਯਥਾ:-

ਹੁਕਮਿ ਚਲਾਏ ਆਪਣੈ ਕਰਮੀ ਵਹੈ ਕਲਾਮ॥ {ਸਾਰੰਗ ਵਾਰ ਮਹਲਾ ੧-੯}

ਦੂਜੀ ਸੈਨਤ ਅੰਕ ੭ ਵਿਚ ਹੈ। ਉਸ ਦਾ ਵੀਚਾਰ ਐਉਂ ਹੈ ਕਿ ਜੇ ਕੋਈ ਦਾਨ ਕਿਸੇ ਦਾਤਾ ਦੀ ਅਪਣੀ ਮਰਜ਼ੀ ਤੇ ਹੈ ਤਾਂ ਦਾਨ ਲੈਣ ਦੇ ਯਾਚਕ ਦਾ ਧਰਮ ਉਸ ਦੀ ਸ਼ਰਣ ਜਾਣਾ ਹੈ। ਦਾਤਾ ਦੀ ਮਰਜ਼ੀ ਨੂੰ ਮਜਬੂਰ ਨਹੀਂ ਕੀਤਾ ਜਾ ਸਕਦਾ, ਇਹ ਸਮਝ ਕੇ ਗਮਰੁੱਠ ਹੋ ਰਹਿਣਾ ਬੀ ਕੋਈ ਦਾਰੂ ਨਹੀਂ ਤੇ ਨਾ-ਵਾਜਬ ਹੈ। ਸ਼ਰਣ ਜਾਣਾ ਤੇ ਯਾਚਨਾ ਕਰਨੀ ਇਹ ਲੋੜਵੰਦ ਦਾ ਸੁਤੇ ਧਰਮ ਹੈ। ਇਹ ਕੋਈ ਹੱਕ ਨਹੀਂ ਬਣ ਜਾਂਦਾ; ਪਰ ਪ੍ਰਭੂ ਦਾ ਇਕ ਬਿਰਦ ਹੈ 'ਸ਼ਰਣ ਪਾਲ' । ਐਉਂ ਸ਼ਰਣ ਜਾ ਪੈਣਾ ਹਰੇਕ ਪ੍ਰਾਣੀ ਨੂੰ, ਜੋ ਮੁਕਤੀ ਦਾ ਚਾਹਵਾਨ ਹੈ, ਬਣਦਾ ਹੈ।

**ਨਿਰੁਕ**-ਪਰਛੰਨਾ- {ਸੰਸ:, ਪ੍ਰਛੰਨ੍ਨ ਛਿਪਿਆ ਯਾ ਢਕਿਆ ਹੋਇਆ ।੨. ਪਰਿਛਿੰਨ੍ਨ = ਵਖ ਵਖ ਕੀਤਾ ਹੋਇਆ।} ਲੁਕਿਆ ਹੋਇਆ।(ਅ) ਵੱਖ ਵੱਖ ਹੋਇਆ। ਇਕ ਤੋਂ ਅਨੇਕ ਹੋਇਆ। {ਦਰਸ਼ਨ ਵਿਦਜਾ ਵਿਚ-} ਇਕ ਤੋਂ ਅਨੇਕ, ਪਰ ਫਿਰ ਇਕ ਦਾ ਇਕ ਤੇ ਅਨੇਕਤਾ ਵਿਚ ਨਿਰਲੇਪ।

## {ਮਾਝ ਮਹਲਾ ੩, ਅਸਟਪਦੀ-੫}

**ਪ੍ਰਾਕ੍ਰਥਨ**- ਸਰੀਰ ਕੱਚਾ ਹੈ, ਦੂਜੇ ਵਿਚ ਲਗਕੇ ਸੜਦਾ ਰਹਿੰਦਾ ਹੈ, ਇਸ ਤੋਂ ਇਹ ਤਾਂ ਛੁੱਟ ਸਕਦਾ ਹੈ ਜੇ ਸਚੇ ਵਿਚ ਸਮਾਏ, ਉਹ ਕਿਵੇਂ? ਇਸ ਦੀ ਜਾਚ ਇਸ ਵਿਚ ਦੱਸੀ ਹੈ।

| ਮੂਲ | ਅਰਥ |
|---|---|
| **ਮਾਝ ਮਹਲਾ ੩ ॥**<br>**ਸਬਦਿ ਮਰੈ ਸੁ ਮੁਆ ਜਾਪੈ ॥**<br>**ਕਾਲੁ ਨ ਚਾਪੈ ਦੁਖੁ ਨ ਸੰਤਾਪੈ ॥**<br>**ਜੋਤੀ ਵਿਚਿ ਮਿਲਿ ਜੋਤਿ ਸਮਾਣੀ**<br>**ਸੁਣਿ ਮਨ ਸਚਿ ਸਮਾਵਣਿਆ॥੧॥** | (ਜੋ ਜੀਵ ਗੁਰੂ ਦੇ ) ਸ਼ਬਦ ਦੁਆਰਾ (ਜੀਉਂਦੇ ਜੀ ਹਉਂ ਦੇ ਜੀਵਨ ਤੋਂ) ਮਰ ਜਾਂਦਾ ਹੈ ਉਹੋ (ਅਸਲ ਵਿਚ) ਮੋਇਆ ਜਾਣੀ ਦਾ ਹੈ*। ਉਸਨੂੰ ਕਾਲ ਨਹੀਂ ਦਬਾਉਂਦਾ, ਦੁੱਖ ਸੰਤਾਪ ਨਹੀਂ ਦੇਂਦਾ। ਉਸਦੀ ਜੋਤਿ (ਆਤਮਾਂ) ਜੋਤੀ (ਪਰਮਾਤਮਾ) ਵਿਚ ਮਿਲਕੇ (ਉੱਸੇ ਵਿਚ) ਸਮਾ ਜਾਂਦੀ ਹੈ। (ਕਿਉਂਕਿ ਉਹ ਗੁਰੂ ਦਾ ਸ਼ਬਦ) ਸੁਣਕੇ ਮੰਨ ਗਿਆ ਸੀ (ਤੇ ਫੇਰ) ਸੱਚ ਵਿਚ ਸਮਾਵਣ ਹਾਰ ਹੋ ਗਿਆ ਸੀ। (ਅਰਥਾਤ ਉਸਨੇ ਗੁਰੂ ਦਾ ਸ਼ਬਦ ਸ੍ਰਵਣ ਕੀਤਾ, ਮਨਨ ਕੀਤਾ ਤੇ ਫੇਰ ਸਤਜ ਸਰੂਪ ਵਿਚ ਸਮਾ ਗਿਆ ਸੀ)॥੧॥ |

*ਇਸ ਮਰਨ ਦਾ ਅਰਥ ਹੈ ਜਨਮ ਮਰਨ ਤੋਂ ਛੁੱਟ ਗਿਆ। ਐਸਾ ਮੋਇਆ ਕਿ ਮੁੜ ਨਹੀਂ ਕਦੇ ਮਰੇਗਾ। ਅਗੇ ਦੱਸਿਆ ਹੈ ਕਿ ਉਹ ਜੋਤੀ ਵਿਚ ਮਿਲ ਜਾਂਦਾ ਹੈ।

ਹਉ ਵਾਰੀ ਜੀਉ ਵਾਰੀ ਹਰਿ ਕੈ ਨਾਇ ਸੋਭਾ ਪਾਵਣਿਆ ॥ ਸਤਿਗੁਰੁ ਸੇਵਿ ਸਚਿ ਚਿਤੁ ਲਾਇਆ ਗੁਰਮਤੀ ਸਹਜਿ ਸਮਾਵਣਿਆ ॥ ੧ ॥ ਰਹਾਉ ॥

ਮੈਂ ਵਾਰੀ ਹਾਂ ਜੀਉ! (ਮੈਂ) ਵਾਰੀ ਹਾਂ (ਉਨ੍ਹਾਂ ਉਤੋਂ ਜੋ) ਹਰੀ ਦੇ ਨਾਮ ਨਾਲ ਸੁਭਾਇਮਾਨ ਹੋਏ ਹਨ, (ਜਿਨ੍ਹਾਂ ਨੇ) ਸਤਿਗੁਰੂ ਦੀ ਸੇਵਾ ਕਰਕੇ ਸੱਚ ਚਿਤ ਜੋੜਿਆ ਹੈ ਤੇ ਗੁਰੂ ਦੀ ਮਤਿ ਦੁਆਰਾ ਸਹਜ ਵਿਚ ਸਮਾਵਣਹਾਰ ਹੋਏ ਹਨ॥੧॥ ਰਹਾਉ॥

ਕਾਇਆ ਕਚੀ ਕਚਾ ਚੀਰੁ ਹੰਢਾਏ॥ ਦੂਜੈ ਲਾਗੀ ਮਹਲੁ ਨ ਪਾਏ ॥ ਅਨਦਿਨੁ ਜਲਦੀ ਫਿਰੈ ਦਿਨੁ ਰਾਤੀ ਬਿਨੁ ਪਿਰ ਬਹੁ ਦੁਖੁ ਪਾਵਣਿਆ ॥ ੨ ॥

ਮਾਨੁਖ ਦੀ ਕਾਇਆਂ ਕੱਚੀ ਹੈ (ਮਰਨਹਾਰ ਹੈ), ਕੱਚਾ ਕਪੜਾ ਹੰਢਾ ਰਹੀ ਹੈ, (ਵਾਹਿਗੁਰੂ ਤੋਂ ਛੁੱਟ) ਦੂਜੇ ਵਿਚ ਲੱਗ ਰਹੀ ਹੈ, (ਸਾਈਂ ਦੇ) ਸਰੂਪ ਨੂੰ ਪ੍ਰਾਪਤ ਨਹੀਂ ਹੋ ਰਹੀ, ਦਿਨੇ ਰਾਤੀ ਸਦੀਵ (ਤ੍ਰਿਸ਼ਨਾਂ ਤੇ ਸੰਤਾਪਾਂ ਵਿਚ) ਸੜਦੀ ਫਿਰਦੀ ਹੈ, (ਇਸੇ ਤਰ੍ਹਾਂ) ਪਰਮੇਸੁਰ ਤੋਂ ਵਿਹੂਣੀ (ਹੋਈ) ਬਹੁਤ ਦੁਖ ਪਾਵਣਹਾਰ ਹੋ ਰਹੀ ਹੈ॥੨॥

ਦੇਹੀ ਜਾਤਿ ਨ ਆਗੈ ਜਾਏ ॥ ਜਿਥੈ ਲੇਖਾ ਮੰਗੀਐ ਤਿਥੈ ਛੁਟੈ ਸਚੁ ਕਮਾਏ ॥ ਸਤਿਗੁਰੁ ਸੇਵਨਿ ਸੇ ਧਨਵੰਤੈ ਐਥੈ ਓਥੈ ਨਾਮਿ ਸਮਾਵਣਿਆ ॥ ੩ ॥

ਅੱਗੇ (ਭਾਵ ਪਰਲੋਕ ਵਿਚ) ਸਰੀਰ ਤੇ ਜਾਤ (ਜੀਵ ਦੇ ਨਾਲ) ਨਹੀਂ ਜਾਂਦੀ, ਜਿੱਥੇ (ਕੀਤੇ ਕਰਮਾਂ ਦਾ) ਲੇਖਾ ਮੰਗਿਆ ਜਾਂਦਾ ਹੈ ਓਥੇ ਸਚ ਕਮਾ ਕੇ ਹੀ ਛੁੱਟ ਸਕੀਦਾ ਹੈ। (ਸੱਚ ਸਤਿਗੁਰ ਤੋਂ ਪ੍ਰਾਪਤ ਹੁੰਦਾ ਹੈ, ਇਸ ਕਰਕੇ ਜੋ) ਸਤਿਗੁਰ ਨੂੰ ਸੇਂਵਦੇ ਹਨ ਓਹ (ਸੱਚੇ) ਧਨ ਵਾਲੇ ਹਨ, (ਏਥੇ ਭਾਵ) ਲੋਕ ਵਿਚ (ਤੇ ਓਥੇ=) ਪਰਲੋਕ ਵਿਚ (ਦੁਹੀਂ ਜਹਾਨੀ ਓਹ) ਨਾਮੀ ਵਿਚ ਸਮਾਵਣਹਾਰ ਹਨ॥੩॥

ਭੈ ਭਾਇ ਸੀਗਾਰੁ ਬਣਾਏ ॥ ਗੁਰ ਪਰਸਾਦੀ ਮਹਲੁ ਘਰੁ ਪਾਏ ॥ ਅਨਦਿਨੁ ਸਦਾ ਰਵੈ ਦਿਨੁ ਰਾਤੀ ਮਜੀਠੈ ਰੰਗੁ ਬਣਾਵਣਿਆ ॥ ੪ ॥

(ਜੋ ਕੋਈ ਵਾਹਿਗੁਰੂ ਦੇ ) ਭੈ ਤੇ ਪ੍ਰੇਮ ਨੂੰ ਸ਼ਿੰਗਾਰ ਬਨਾ ਲਵੇ, ਗੁਰੂ ਦੀ ਕ੍ਰਿਪਾ ਨਾਲ (ਉਹ) ਨਿਜ ਸਰੂਪ (ਨੂੰ ਤੇ ਉਸਤੋਂ ਅੱਗੇ ਵਾਹਿਗੁਰੂ ਦੇ) ਸਰੂਪ ਨੂੰ ਪਾ ਲਊ। ਫਿਰ ਹਰ ਦਿਨ, (ਗੱਲ ਕੀ) ਸਦਾ (ਹਰੀ ਰੰਗ ਨੂੰ) ਮਾਣੂ, (ਉਸਦਾ ਇਹ ਰੰਗ =ਪ੍ਰੇਮ) ਮਜੀਠ ਦੇ ਰੰਗ ਵਾਙੂ (=ਪੱਕਾ) ਫਬਨਾਂ ਵਾਲਾ ਹੈ॥੪॥

ਸਭਨਾ ਪਿਰੁ ਵਸੈ ਸਦਾ ਨਾਲੇ ॥ ਗੁਰ ਪਰਸਾਦੀ ਕੋ ਨਦਰਿ ਨਿਹਾਲੇ॥ ਮੇਰਾ ਪ੍ਰਭੁ ਅਤਿ ਊਚੋ ਊਚਾ ਕਰਿ ਕਿਰਪਾ ਆਪਿ ਮਿਲਾਵਣਿਆ॥੫॥

ਪਤੀ (ਪਰਮੇਸ਼ਰ ਤਾਂ) ਸਦਾ ਸਭਨਾਂ ਦੇ ਨਾਲ ਵਸਦਾ ਹੈ, (ਪਰ ਉਸਨੂੰ) ਨਜ਼ਰ ਨਾਲ ਕਿਸੇ ਨੇ ਹੀ ਡਿੱਠਾ ਹੈ, (ਤੇ ਉਹ ਬੀ) ਗੁਰੂ ਦੀ ਕ੍ਰਿਪਾ ਨਾਲ। ਮੇਰਾ ਪ੍ਰਭੂ ਅਤਿ ਉੱਚੇ ਤੋਂ ਉੱਚਾ ਹੈ (ਪਰ ਉਹ) ਕਿਰਪਾ ਕਰਕੇ ਆਪ (ਅਪਣੇ ਨਾਲ) ਮਿਲਾਵਣ ਹਾਰ ਹੈ (ਯਾ ਮਿਲਾ ਲੈਂਦਾ ਹੈ)॥੫॥

ਮਾਇਆ ਮੋਹਿ ਇਹੁ ਜਗੁ ਸੁਤਾ॥ ਨਾਮੁ ਵਿਸਾਰਿ ਅੰਤਿ ਵਿਗੁਤਾ ॥ ਜਿਸ ਤੇ ਸੁਤਾ ਸੋ ਜਾਗਾਏ ਗੁਰਮਤਿ ਸੋਝੀ ਪਾਵਣਿਆ ॥ ੬ ॥

{ਪ੍ਰਸ਼ਨ: ਸਭ ਦੇ ਨਾਲ ਵੱਸਣ ਕਰਕੇ ਸਭ ਕਿਸੇ ਨੂੰ ਕਿਉਂ ਨਹੀਂ ਮਿਲਦਾ? ਉੱਤਰ:-} ਇਹ ਜਗਤ ਮਾਇਆ ਦੇ ਮੋਹ ਵਿਚ ਸੁੱਤਾ ਪਿਆ ਹੈ, (ਸੋ) ਨਾਮ ਨੂੰ ਵਿਸਾਰ ਕੇ ਅੰਤ ਨੂੰ ਵਿਗੋਚੇ ਵਿਚ ਆਉਂਦਾ ਹੈ। (ਹਾਂ) ਜਿਸਤੋਂ (ਇਹ) ਸੁਆਇਆ ਗਿਆ ਹੈ, ਉਹੋ ਹੀ ਜਗਾਏ (ਤਾਂ ਜਾਗਦਾ ਹੈ, ਹਾਂ ਇਹ) ਸੋਝੀ (ਉਸਨੂੰ ਸੁਆਵਣ ਹਾਰ ਹੀ)ਗੁਰੂ ਦੀ ਮਤਿ ਦੁਆਰਾ ਪਾਉਣ ਵਾਲਾ ਹੈ॥੬॥

| | |
|---|---|
| ਅਪਿਉ ਪੀਐ ਸੋ ਭਰਮੁ ਗਵਾਏ ॥ ਗੁਰ ਪਰਸਾਦਿ ਮੁਕਤਿ ਗਤਿ ਪਾਏ॥ ਭਗਤੀ ਰਤਾ ਸਦਾ ਬੈਰਾਗੀ ਆਪੁ ਮਾਰਿ ਮਿਲਾਵਣਿਆ ॥ ੭ ॥ | (ਜੋ ਨਾਮ-) ਅੰਮ੍ਰਿਤ ਪੀਏਗਾ ਉਹ (ਅਪਣਾ ਮਾਯਾ ਮੋਹ ਦਾ) ਭਰਮ ਗੁਆ ਲਏਗਾ, (ਉਹ) ਗੁਰੂ ਦੀ ਕ੍ਰਿਪਾ ਨਾਲ ਮੁਕਤੀ ਦੀ ਸੋਝੀ ਪਾ ਲਏਗਾ। (ਉਹੀ) ਭਗਤੀ ਵਿਚ ਰਚਿਆ ਹੋਇਆ (ਮੋਹ ਮਾਇਆ ਤੋਂ) ਸਦਾ ਵੈਰਾਗੀ ਅਪਣੇ ਆਪੇ ਨੂੰ ਮਾਰਕੇ (ਅਪਣੇ ਆਪ ਨੂੰ ਹਰੀ ਵਿਚ) ਮਿਲਾਵਣਹਾਰ ਹੋ ਰਿਹਾ ਹੈ॥੭॥ |
| ਆਪਿ ਉਪਾਏ ਧੰਧੈ ਲਾਏ ॥ ਲਖ ਚਉਰਾਸੀ ਰਿਜਕੁ ਆਪਿ ਅਪੜਾਏ ॥ ਨਾਨਕ ਨਾਮੁ ਧਿਆਇ ਸਚਿ ਰਾਤੇ ਜੋ ਤਿਸੁ ਭਾਵੈ ਸੁ ਕਾਰ ਕਰਾਵਣਿਆ ॥ ੮ ॥ ੪ ॥ ੫ ॥ | (ਹਰੀ) ਆਪ (ਜਗਤ) ਪੈਦਾ ਕਰਦਾ ਹੈ (ਆਪ ਹੀ ਉਨ੍ਹਾਂ ਨੂੰ) ਕੰਮਾਂ ਵਿਚ ਲਾਉਂਦਾ ਹੈ, ਚੁਰਾਸੀ ਲੱਖ (=ਸਾਰੇ ਜੀਅ ਜੰਤ) ਨੂੰ ਆਪ ਹੀ ਰਿਜ਼ਕ ਪਹੁੰਚਾਉਂਦਾ ਹੈ, (ਉਨ੍ਹਾਂ ਵਿਚੋਂ ਜੋ) ਨਾਮ ਨੂੰ ਧਿਆਉਂਦੇ ਸੱਚ (ਸਰੂਪ) ਵਿਚ ਰਚ ਜਾਂਦੇ ਹਨ (ਉਨ੍ਹਾਂ ਤੋਂ) ਜੋ ਉਸਨੂੰ ਭਾਵੇ ਓਹੋ ਕੰਮ ਕਰਾਵਣਹਾਰ ਹੈ (ਹਰੀ), ਹੇ ਨਾਨਕ॥੮॥੪॥੫॥ |

**ਵਯਾਖਯਾ**-ਗੁਰੂ ਦੇ ਉਪਦੇਸ਼ ਨੂੰ ਧਾਰਨ ਕਰਕੇ, ਨਾਮ ਅਭਿਆਸ ਕਰਕੇ ਜਿਸ ਨੇ ਹਉਮੈਂ ਮਾਰ ਲਈ ਓਹ ਸਚ ਮੁਚ ਮਰ ਗਿਆ, ਕਿਉਂਕਿ ਉਸ ਨੂੰ ਫੇਰ ਕਾਲ ਨਹੀਂ ਦਬਾਏਗਾ, ਓਹ ਜਨਮ ਮਰਣ ਵਿਚ ਨਹੀਂ ਆਵੇਗਾ, ਇਸ ਕਰਕੇ ਮਰੇਗਾ ਬੀ ਨਾ। ਦੁਖ ਉਸ ਨੂੰ ਸੰਤਾਪ ਨਹੀਂ ਦੇਣਗੇ, ਕਿਉਂਕਿ ਉਹ ਦੁਖ ਨੂੰ ਦੁਖ ਨਹੀਂ ਮੰਨੇਗਾ।

ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥ {ਸੋਰਠਿ ਮਹਲਾ ੯-੧੧}

ਪੁਨਾ:- ਪ੍ਰਭ ਕੈ ਸਿਮਰਨਿ ਦੁਖੁ ਨ ਸੰਤਾਪੈ {ਸੁਖਮਨੀ,੧-੭}

ਦੁੱਖ ਕਰਮਾਂ ਕਰਕੇ ਹੁੰਦਾ ਹੈ, ਕਰਮ ਦਗਧ ਹੋ ਗਏ ਤਾਂ ਦੁੱਖ ਦਾ ਜ਼ੋਰ ਬੀ ਨਾ ਪਏਗਾ। ਉਹ ਪਰਮਾਤਮਾ ਵਿਚ ਅਭੇਦ ਹੋ ਜਾਏਗਾ ਜਿਵੇਂ ਚਾਨਣ ਵਿਚ ਚਾਨਣ ਰਲ ਮਿਲ ਜਾਂਦਾ ਹੈ।

ਪਰ ਇਹ ਸੁਭਾਗੀ ਮੌਤ ਸ਼ਬਦ ਦੁਆਰਾ ਗੁਰੂ ਦੀ ਮਤਿ ਲੀਤਿਆਂ ਹੁੰਦੀ ਹੈ।

'ਕਾਇਆ' ਦਾ ਭਾਵ ਲਿੰਗ ਸ਼ਰੀਰ ਤੇ ਬੁੱਧੀ ਲੈਕੇ, ਅਤੇ 'ਚੀਰੁ' ਤੋਂ ਭਾਵ ਸਥੂਲ ਦੇਹਿ ਯਾ ਦੇਹਿ ਦੀ ਅਹੰਗਤਾ ਲੈ ਲੈਂਦੇ ਹਨ ਕਿ ਬੁੱਧੀ ਕੱਚੀ (ਅਲਪਗ) ਹੈ ਤੇ ਸ਼ਰੀਰ, ਜਿਸ ਨੂੰ ਵਰਤਦੀ ਹੈ, ਉਹ ਬੀ ਕੱਚਾ (ਖਿਨ ਭੰਗਰ) ਹੈ। ਜੇ 'ਕਾਇਆ' ਦਾ ਅਖਰੀ ਅਰਥ ਸਰੀਰ ਲਈਏ ਤਾਂ ਭਾਵ ਹੈ ਕਿ ਦੇਹ ਮਰਨਹਾਰ ਸ਼ੈ ਹੈ ਜੋ ਬਸਤ੍ਰ ਪਹਿਰੀਦਾ ਹੈ ਉਹ ਫਟ ਜਾਂਦਾ ਹੈ ਯਾ ਜਿਸ ਆਹਰ ਵਿਚ ਇਹ ਅਪਣਾ ਆਪ ਹੰਢਾ ਰਹੀ ਹੈ, ਜੋ ਇਸ ਨੇ ਕਪੜੇ ਵਾਙੂ ਗਲੇ ਪਾਇਆ ਹੋਇਆ ਹੈ, ਓਹ ਬੀ ਕੱਚਾ ਹੈ, ਭਾਵ ਨਾਲ ਨਹੀਂ ਜਾਣਾ।

ਅਗਲੇ ਅੰਕ ਵਿਚ 'ਦੇਹ' ਪਦ ਦੇ 'ਨਾਲ' 'ਜਾਤਿ' ਪਦ ਦਿਤਾ ਹੈ, ਜਾਪਦਾ ਹੈ 'ਕਾਇਆ' ਦੀ ਥਾਂ ਪਦ 'ਦੇਹੀ' ਤੇ 'ਚੀਰੁ' ਦੀ ਥਾਂ ਪਦ 'ਜਾਤਿ' ਵਰਤਿਆ ਹੈ, ਕਿ ਇਹ ਸ਼ਰੀਰ ਤੇ ਇਸ ਸ਼ਰੀਰ ਦਾ ਬਣਿਆ ਜਾਤਿ ਆਦਿ ਨਾਮਣਾ ਏਥੇ ਹੀ ਰਹਿ ਜਾਣੇ ਹੈਨ, ਅਗੇ ਕਿਸੇ ਸ਼ੈ ਨੇ ਕੰਮ ਨਹੀਂ ਆਉਣਾ। ਜੈਸੇ ਫੁਰਮਾਨ ਹੈ:-

ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ॥ {ਵਾਰ ਆਸਾ ਮਹਲਾ ੧-੧੧}

ਭਉ ਤੇ ਪ੍ਰੇਮ ਦਾ ਸ਼ਿੰਗਾਰ ਲਾਵੇ, ਭਾਵ ਵਾਹਿਗੁਰੂ ਦੇ ਭੈ ਤੇ ਪ੍ਰੇਮ ਵਿਚ ਰਹੇ ਤਾਂ ਪਹਿਲਾਂ 'ਘਰੁ ਪਾਏ' ਨਿਜ ਸਰੂਪ ਨੂੰ ਪ੍ਰਾਪਤ ਹੋਊ, ਫੇਰ 'ਮਹਲੁ' ਪਾਊ; ਪਰਮਾਤਮ ਸਰੂਪ ਨੂੰ ਪ੍ਰਾਪਤ ਹੋ ਜਾਊ। ਜੀਵ ਤਤ ਪਰਮ ਤਤ ਨੂੰ ਮਿਲ ਜਾਏਗਾ। ''ਭਗਤੀ ਰਤਾ ਸਦਾ ਬੈਰਾਗੀ'' ਜੋ ਪਰਮੇਸ਼ੁਰ ਦੀ ਭਗਤੀ

ਵਿਚ ਰਚ ਰਿਹਾ ਹੈ, ਉਹ ਹੈ ਤਾਂ ਰਾਗ ਵਿਚ, ਪਰ ਉਸ ਦਾ ਰਾਗ ਹੈ ਪਰਮਾਤਮ ਦੇਵ ਨਾਲ। ਪਰਮਾਤਮ ਦਾ ਰਾਗ, ਪਰਮਾਤਮ ਦੇਵ ਤੋਂ ਛੁੱਟ ਹੋਰ ਸਭ ਨਾਲ ਵੈਰਾਗ ਹੁੰਦਾ ਹੈ। ਗਯਾਨ ਲਈ ਵੈਰਾਗ ਦੀ ਲੋੜ ਹੈ, ਈਸ਼੍ਵਰ ਪ੍ਰਾਪਤੀ ਲਈ ਈਸ਼੍ਵਰ ਨਾਲ ਰਾਗ ਦੀ ਲੋੜ ਹੈ। ਇਹ ਰਾਗ ਜਗਤ ਨਾਲ ਸੁਤੇ ਹੀ ਵੈਰਾਗ ਹੈ। ਪਰ ਸ਼ਰਤ ਇਹ ਹੈ ਕਿ ਭਗਤੀ ਵਿਚ ਰਚਿਆ ਹੋਇਆ ਹੋਵੇ।

**ਨਿਰੁਕ੍ਤ**-ਚਾਪੈ-{ਹਿੰਦੀ, ਚਾਪਣਾ ਤੋਂ} ਦਬਾਉਂਦਾ।

ਸੁਣਿ ਮਨ ਸਚਿ ਸਮਾਵਣਿਆ-'ਮਨ' ਦਾ ਅਰਥ 'ਮਨ ਵਿਚ' ਨਹੀਂ ਜੋ 'ਨ' ਨੂੰ ਸਿਆਰੀ ਨਹੀਂ ਹੈ। ਇਸ ਕਰਕੇ ਸੁਣਿ, ਮਨ, ਸਚ ਸਮਾਈ: - ਸ੍ਰਵਣ, ਮਨਨ ਤੇ ਸਚ ਸਮਾਈ=ਨਿਧਯਾਸਨ ਤੇ ਸਾਖਯਾਤਕਾਰ ਦਾ ਭਾਵ ਰੱਖਦੇ ਜਾਪਦੇ ਹਨ।

ਦੂਜਾ ਅਰਥ 'ਮਨਿ' ਕਰਕੇ ਐਉਂ ਬੀ ਲਾਉਂਦੇ ਹਨ:- ਮਨ ਨੇ ਸਚ ਵਿਚ ਸਮਾਈ ਕੀਤੀ ਹੈ, ਅਥਵਾ ਮਨ ਸਚ ਵਿਚ ਸਮਾ ਗਿਆ ਹੈ।

ਬਣਾਵਣਿਆ-ਬਣ ਬਣ ਪੈਣਾ। ਮੁਹਾਵਰੇ ਵਿਚ ਸੁੰਦਰ ਬਣਨ ਨੂੰ ਆਖਦੇ ਹਨ।

ਅਪਿਉ-{ਸੰਸ:, ਅਮ੍ਰਿਤਮ੍। ਪ੍ਰਾਕ੍ਰਿਤ, ਅਮਯ, ਅਮਿਯ। ਪੁ: ਪੰਜਾਬੀ, ਅਮਿਉ।ਅਮਿਉ ਤੋਂ ਅਪਿਉ} ਅੰਮ੍ਰਿਤ।

ਮੁਕਤਿ ਗਤਿ-ਦੁਇ ਪਦ ਸੰਸਕ੍ਰਿਤ ਹਨ, ਦੋਹਾਂ ਦੇ ਅਰਥ ਮੁਕਤੀ ਹਨ। ਪਰ ਅੰਕ ਛੇ ਵਿਚ ਲਿਖਿਆ ਹੈ 'ਗੁਰਮਤਿ ਸੋਝੀ ਪਾਵਣਿਆ॥' ਇਸ ਅੰਕ ਸਤ ਵਿਚ ਮੁਕਤਿ ਦੇ ਨਾਲ ਗਤਿ ਲਿਖਕੇ ਗ਼ਾਲਬਨ ਗਤਿ ਦਾ ਇਸ਼ਾਰਾ ਉਸੇ 'ਸੋਝੀ' ਵਲ ਹੈ, ਕਿਉਂਕਿ 'ਗਤਿ' ਪਦ ਦੇ ਕਈ ਅਰਥਾਂ ਵਿਚ ਇਕ ਅਰਥ 'ਸੋਝੀ' ਬੀ ਹੈ। ਮੁਕਤਿ ਦੀ ਸੋਝੀ (ਅ) ਮੁਕਤਿ=ਮੁਕਤੀ, ਗਤਿ=ਗਤੀ ਯਾ ਸ਼ੁਭ ਗਤੀ।

## {ਮਾਝ ਮਹਲਾ ੩, ਅਸਟਪਦੀ-੬}

**ਪ੍ਰਾਕ੍ਕਥਨ**-ਸਰੀਰ ਨੂੰ ਪਿੱਛੇ ਕੱਚਾ ਕਿਹਾ ਸੀ, ਇਸਦਾ ਕਪੜਾ ਜੋ ਬਾਹਰੋਂ ਪਹਿਨੀਦਾ ਹੈ, ਕੱਚਾ ਦੱਸਿਆ ਸੀ, ਹੁਣ ਸਰੀਰ ਦੇ ਅੰਦਰ ਦੱਸਦੇ ਹਨ ਕਿ ਕੋਈ ਕੀਮਤੀ ਵਸਤੂ ਬੀ ਹੈ।

| ਮੂਲ | ਅਰਥ |
|---|---|
| ਮਾਝ ਮਹਲਾ ੩ ॥ | |
| ਅੰਦਰਿ ਹੀਰਾ ਲਾਲੁ ਬਣਾਇਆ ॥ ਗੁਰ ਕੈ ਸਬਦਿ ਪਰਖਿ ਪਰਖਾਇਆ ॥ ਜਿਨ ਸਚੁ ਪਲੈ ਸਚੁ ਵਖਾਣਹਿ ਸਚੁ ਕਸਵਟੀ ਲਾਵਣਿਆ ॥ ੧ ॥ | (ਇਸ ਕੱਚੇ ਸਰੀਰ ਦੇ) ਅੰਦਰ (ਰਚਣਹਾਰ ਨੇ) ਹੀਰੇ ਲਾਲ* (ਵਰਗਾ ਕੋਈ ਅਮੋਲਕ ਰਤਨ ਬੀ) ਬਣਾ ਰਖਿਆ ਹੈ। ਉਹ ਗੁਰੂ ਦੇ ਸ਼ਬਦ ਦੁਆਰਾ ਪਰਖਿਆ ਪਰਖਾਇਆ ਜਾਂਦਾ ਹੈ। (ਉਹ ਰਤਨ ਹੋਰ ਤਰ੍ਹਾਂ ਨਹੀਂ ਇਕ) ਸੱਚ ਦੀ ਕਸਵਟੀ ਦੇ ਲਾਏ ਜਾਣ ਵਾਲਾ ਹੁੰਦਾ ਹੈ, {ਪ੍ਰਸ਼ਨ:- ਤੇ ਕਿਹੜੇ ਹੈਨ ਜੋ ਕਸਵੱਟੀ ਤੇ ਲਾਉਂਦੇ ਹੈਨ? ਉੱਤਰ:} ਜਿਨ੍ਹਾਂ ਦੇ ਪੱਲੇ (ਭਾਵ ਹਿਰਦੇ ਵਿਚ) ਸੱਚ ਹੋਵੇ (ਤੇ ਜੋ ਰਸਨਾ ਤੋਂ ਬੀ) ਸਚ ਬੋਲਦੇ ਹੋਣ॥੧॥ |

*ਇਸ ਹੀਰੇ ਲਾਲ ਦਾ ਪਤਾ ਅੰਕ ੨ ਵਿਚ ਦੇਣਗੇ।

ਹਉ ਵਾਰੀ ਜੀਉ ਵਾਰੀ ਗੁਰ ਕੀ ਬਾਣੀ ਮੰਨਿ ਵਸਾਵਣਿਆ ॥ ਅੰਜਨ ਮਾਹਿ ਨਿਰੰਜਨੁ ਪਾਇਆ ਜੋਤੀ ਜੋਤਿ ਮਿਲਾਵਣਿਆ ॥ ੧ ॥ ਰਹਾਉ ॥

ਮੈਂ ਵਾਰੀ ਹਾਂ ਜੀਉ (ਮੈਂ) ਵਾਰੀ ਹਾਂ (ਉਨ੍ਹਾਂ ਉਤੋਂ ਜੋ) ਗੁਰੂ ਦੀ ਬਾਣੀ ਨੂੰ (ਅਪਣੇ) ਮਨ ਵਿਚ ਵਸਾਵਣ ਵਾਲੇ ਹਨ. (ਕਿਉਂਕਿ ਉਹ) ਮਾਇਆ ਵਿਚ (ਵਸਦੇ ਹੋਏ) ਮਾਇਆ ਰਹਿਤ (ਅਕਾਲ ਪੁਰਖ) ਨੂੰ ਪਾ ਲੈਂਦੇ ਹਨ (ਹਾਂ, ਉਹ ਅਪਣੀ) ਜੋਤ (ਆਤਮਾ) ਨੂੰ ਜੋਤੀ (ਪਰਮਾਤਮਾ) ਵਿਚ ਮੇਲਣਹਾਰ (ਹੋ ਗਏ ਹੁੰਦੇ ਹਨ) ਹਨ॥੧॥ਰਹਾਉ॥

ਇਸ ਕਾਇਆ ਅੰਦਰਿ ਬਹੁਤੁ ਪਸਾਰਾ ॥ ਨਾਮੁ ਨਿਰੰਜਨੁ ਅਤਿ ਅਗਮ ਅਪਾਰਾ ॥ ਗੁਰਮੁਖਿ ਹੋਵੈ ਸੋਈ ਪਾਏ ਆਪੇ ਬਖਸਿ ਮਿਲਾਵਣਿਆ ॥ ੨ ॥

ਇਸ ਸਰੀਰ ਦੇ ਅੰਦਰ ਬਹੁਤ ਪਸਾਰਾ ਹੈ। ਅਪਾਰ ਤੇ ਅਤਿ ਅਗੰਮ ਦਾ ਨਿਰੰਜਨ ਨਾਮ (ਬੀ ਕਾਇਆਂ ਦੇ ਅੰਦਰ) ਹੈ, (ਪਰ ਇਹ ਨਾਮ ਕੋਈ) ਗੁਰਮੁਖ ਹੋਵੇ (ਤਾਂ) ਓਹ ਪਾਉਂਦਾ ਹੈ, (ਕਰਤਾਰ ) ਆਪੇ (ਇਹ ਨਾਮ) ਬਖਸ਼ਦਾ ਹੈ (ਤੇ ਅਪਣੇ ਨਾਲ) ਮਿਲਾ ਲੈਂਦਾ ਹੈ॥੨॥

ਮੇਰਾ ਠਾਕੁਰੁ ਸਚੁ ਦ੍ਰਿੜਾਏ ॥ ਗੁਰ ਪਰਸਾਦੀ ਸਚਿ ਚਿਤੁ ਲਾਏ ॥ ਸਚੋ ਸਚੁ ਵਰਤੈ ਸਭਨੀ ਥਾਈ ਸਚੇ ਸਚਿ ਸਮਾਵਣਿਆ ॥ ੩ ॥

ਮੇਰਾ ਮਾਲਕ (ਗੁਰਮੁਖ ਨੂੰ) ਸੱਚ ਦੀ ਦ੍ਰਿੜਤਾ ਕਰਾ ਦੇਂਦਾ ਹੈ (ਭਾਵ ਅਪਣਾ ਸਤਜ ਸਰੂਪ ਨਿਸਚੇ ਕਰਾ ਦੇਂਦਾ ਹੈ, ਐਉਂ ਕਿ ਪਹਿਲੋਂ ਗੁਰੂ ਮੇਲ ਦੇਂਦਾ ਹੈ) ਗੁਰੂ ਦੀ ਕਿਰਪਾ ਨਾਲ ਸਚ ਵਿਚ ਚਿਤ ਲਾਉਂਦਾ ਹੈ (ਤੇ ਸੱਚਾ ਹੋ ਜਾਂਦਾ ਹੈ। ਇਉਂ ਸੱਚੇ ਹੋ ਗਿਆਂ ਗੁਰਮੁਖ) ਸਚ ਵਿਚ ਸਮਾਵਣਹਾਰ ਹੋ ਜਾਂਦਾ ਹੈ (ਉਸ ਸੱਚ ਵਿਚ -ਕਿ ਜੋ) ਸੱਚ ਹੀ ਸੱਚ ਹੈ ਤੇ ਸਭ ਥਾਵਾਂ ਵਿਚ ਵਰਤ ਰਿਹਾ (ਭਾਵ ਮੌਜੂਦ) ਹੈ। (ਭਾਵ ਇਹ ਕਿ ਗੁਰੂ ਦੀ ਕ੍ਰਿਪਾ ਨਾਲ ਸਤਜ ਸਰੂਪ ਦੀ ਸੋਝੀ ਆਉਂਦੀ ਹੈ, ਸਤਜ ਸਰੂਪ ਦੀ ਮੇਹਰ ਨਾਲ ਸਚ ਦੀ ਦ੍ਰਿੜਤਾ ਹੁੰਦੀ ਹੈ: ਇਸ ਦ੍ਰਿੜਤਾ ਨਾਲ ਗੁਰਮੁਖ 'ਸਚ' ਹੋ ਜਾਂਦਾ ਹੈ, ਫਿਰ ਉਹ ਵਜਾਪਕ ਸਚ ਵਿਚ ਸਮਾ ਜਾਂਦਾ ਹੈ)॥੩॥

ਵੇਪਰਵਾਹੁ ਸਚੁ ਮੇਰਾ ਪਿਆਰਾ ॥ ਕਿਲਵਿਖ ਅਵਗਣ ਕਾਟਣਹਾਰਾ॥ ਪ੍ਰੇਮ ਪ੍ਰੀਤਿ ਸਦਾ ਧਿਆਈਐ ਭੈ ਭਾਇ ਭਗਤਿ ਦ੍ਰਿੜਾਵਣਿਆ ॥੪॥

{ਉਹ ਜੋ ਸਭ ਥਾਈਂ ਵਰਤ ਰਿਹਾ ਸਤਜ ਸਰੂਪ ਹੈ ਕੀਹ ਕਰ ਰਿਹਾ ਹੈ? ਉੱਤਰ:} (ਉਹ) ਸਤਜ ਸਰੂਪ ਮੇਰਾ ਪਿਆਰਾ ਬੇ ਪਰਵਾਹ ਹੈ (ਭਾਵ ਅਸੰਗ ਹੈ, ਪਰ ਫਿਰ ਕੰਮ ਕਰ ਰਿਹਾ ਹੈ, ਹਾਂ ਅਪਣੇ ਪਿਆਰਿਆਂ ਦੇ) ਪਾਪ ਤੇ ਔਗੁਣ ਕੱਟਣ ਵਾਲਾ (ਹੋ ਰਿਹਾ) ਹੈ, (ਉਸ ਨੂੰ) ਪ੍ਰੀਤ ਤੇ ਪ੍ਰੇਮ ਨਾਲ ਸਦਾ ਧਿਆਈਏ (ਉਹ) ਭੈ ਵਾਲਿਆਂ ਤੇ ਪ੍ਰੇਮਾ ਭਗਤੀ ਕਰਨ ਵਾਲਿਆਂ ਨੂੰ ਦ੍ਰਿੜਤਾ ਕਰਾਵਣਹਾਰ ਹੈ (ਭਾਵ ਉਹ ਭੈ ਭਾਇ ਤੇ ਭਗਤੀ ਵਾਲਿਆਂ ਨੂੰ ਸੱਚ ਵਿਚ ਦ੍ਰਿੜਤਾ ਕਰਾਉਂਦਾ ਹੈ ਤਾਂਤੇ ਪ੍ਰੇਮ ਨਾਲ ਉਸਨੂੰ ਅਰਾਧੀਏ)॥੪॥

ਤੇਰੀ ਭਗਤਿ ਸਚੀ ਜੇ ਸਚੇ ਭਾਵੈ॥

{ਹੁਣ ਜੀਵਾਂ ਲਈ ਅਰਦਾਸ ਕਰਦੇ ਹਨ:} (ਜੀਵਾਂ ਦੀ ਕੀਤੀ ਹੋਈ) ਤੇਰੀ ਭਗਤੀ (ਤਾਂ ਹੀ) ਸੱਚੀ (ਭਗਤੀ) ਹੈ ਜੇਕਰ ਹੇ ਸੱਚੇ ! (ਤੈਨੂੰ) ਭਾ ਜਾਵੇ। (ਜਿਸਨੂੰ ਤੂੰ) ਆਪੇ (ਭਗਤੀ)

ਆਪੇ ਦੇਇ ਨ ਪਛੋਤਾਵੈ ॥ ਸਭਨਾ ਜੀਆ ਕਾ ਏਕੋ ਦਾਤਾ ਸਬਦੇ ਮਾਰਿ ਜੀਵਾਵਣਿਆ ॥ ੫ ॥

ਦੇਂਦਾ ਹੈ, (ਉਹ ਮੁੜ) ਪਛੁਤਾਉਂਦਾ ਨਹੀਂ (ਕਿਉਂਕਿ ਤੇਰੀ ਦਿਤੀ ਗੁਆਚਦੀ ਨਹੀਂ ਤੇ ਨਿਰੀ ਅਪਣੀ ਕੀਤੀ ਪੁਗਦੀ ਨਹੀਂ, ਪਛੋਤਾਵਾ ਗੁਆਚੀ ਸ਼ੈ ਤੇ ਲਗਦਾ ਹੈ।) ਸਾਰੇ ਜੀਆਂ ਦਾ ਦਾਤਾ (ਤੂੰ) ਇੱਕੋ ਹੈਂ, (ਤੂੰ) ਜੀਵਾਂ ਨੂੰ ਸ਼ਬਦ ਦੁਆਰਾ (ਹਉਮੈਂ ਦੇ ਜੀਵਨ ਤੋਂ ) ਮਾਰਕੇ (ਆਤਮ ਜੀਵਨ) ਵਿਚ ਜੀਵਾਲ ਲੈਣ ਵਾਲਾ ਹੈਂ॥੫॥

ਹਰਿ ਤੁਧੁ ਬਾਝਹੁ ਮੈ ਕੋਈ ਨਾਹੀ॥ ਹਰਿ ਤੁਧੈ ਸੇਵੀ ਤੈ ਤੁਧੁ ਸਾਲਾਹੀ॥ ਆਪੇ ਮੇਲਿ ਲੈਹੁ ਪ੍ਰਭ ਸਾਚੇ ਪੂਰੈ ਕਰਮਿ ਤੂੰ ਪਾਵਣਿਆ ॥ ੬ ॥

ਹੇ ਹਰੀ! ਤੈਥੋਂ ਬਿਨਾ ਮੇਰਾ (ਹੋਰ) ਕੋਈ ਨਹੀਂ ਹੈ, (ਮੇਹਰ ਕਰ ਕਿ ਮੈਂ) ਤੈਨੂੰ ਸੇਵਾਂ ਤੇ ਤੇਰੀ ਹੀ ਸਿਫਤ ਸਲਾਹ ਕਰਾਂ, ਹੇ ਸੱਚੇ ਪ੍ਰਭੂ ! ਆਪੇ (ਮੈਨੂੰ) ਮੇਲ ਲਓ, ਤੂੰ ਪੂਰੇ (ਕਰਮ=) ਮੇਹਰ ਕਰਕੇ ਹੀ ਪਾਇਆ ਜਾਣ ਹਾਰ ਹੈਂ (ਭਾਵ ਪਾਇਆ ਜਾਂਦਾ ਹੈ)॥੬॥

ਮੈ ਹੋਰੁ ਨ ਕੋਈ ਤੁਧੈ ਜੇਹਾ ॥ ਤੇਰੀ ਨਦਰੀ ਸੀਝਸਿ ਦੇਹਾ ॥ ਅਨਦਿਨੁ ਸਾਰਿ ਸਮਾਲਿ ਹਰਿ ਰਾਖਹਿ ਗੁਰਮੁਖਿ ਸਹਜਿ ਸਮਾਵਣਿਆ ॥੭॥

(ਹੇ ਦਾਤੇ!) ਮੈਨੂੰ ਤੇਰੇ ਤੁੱਲ ਹੋਰ ਕੋਈ ਨਹੀਂ ਹੈ, ਤੇਰੀ ਮੇਹਰ ਦੀ ਨਜ਼ਰ ਨਾਲ ਦੇਹ ਸਫਲ ਹੁੰਦੀ ਹੈ, (ਭਾਵ ਮਨੁੱਖਾ ਜਨਮ ਸਫਲ ਹੁੰਦਾ ਹੈ) ਹਰ ਦਿਨ ਜਿਸਦੀ ਸਾਰ ਸੰਭਾਲ ਹੇ ਹਰੀ! (ਤੂੰ) ਰਖਦਾ ਹੈਂ (ਉਹ) ਗੁਰਮੁਖ ਸਹਜ ਵਿਚ ਸਮਾਵਣਹਾਰ ਹੈ (ਅਥਵਾ ਸਮਾ ਜਾਂਦਾ ਹੈ)॥੭॥

ਤੁਧੁ ਜੇਵਡੁ ਮੈ ਹੋਰੁ ਨ ਕੋਈ ॥ ਤੁਧੁ ਆਪੇ ਸਿਰਜੀ ਆਪੇ ਗੋਈ ॥ ਤੂੰ ਆਪੇ ਹੀ ਘੜਿ ਭੰਨਿ ਸਵਾਰਹਿ ਨਾਨਕ ਨਾਮਿ ਸੁਹਾਵਣਿਆ ॥ ੮ ॥ ੫ ॥ ੬ ॥

ਤੇਰੇ ਜੇਡਾ ਵੱਡਾ ਮੈਨੂੰ ਹੋਰ ਕੋਈ ਨਹੀਂ (ਦਿਸਦਾ)। (ਇਹ ਦੁਨੀਆਂ ) ਤੂੰ ਆਪੇ ਬਣਾਈ ਹੈ (ਤੇ ਤੂੰ) ਆਪੇ ਹੀ ਵਿਨਾਸ਼ ਕਰ ਦੇਣੀ ਹੈ। (ਇਸਨੂੰ) ਤੂੰ ਆਪੇ ਹੀ ਘੜਦਾ ਹੈਂ (ਬਣਾਉਂਦਾ ਹੈਂ, ਆਪੇ ਹੀ) ਭੰਨ ਦੇਂਦਾ ਹੈਂ, (ਨਾਸ਼ ਕਰ ਦੇਂਦਾ ਹੈ ਤੇ ਫੇਰ ਆਪੇ ਹੀ) ਸੰਵਾਰ ਲੈਂਦਾ ਹੈਂ (ਭਾਵ ਭੱਜੀ ਹੋਈ ਨੂੰ ਮੁੜ ਬਣਾ ਸੰਵਾਰ ਲੈਂਦਾ ਹੈਂ)। ਹੇ ਨਾਨਕ! (ਜੀਵ ਤਾਂ ਤੇਰੇ) ਨਾਮ ਦੁਆਰਾ ਹੀ ਸੁਹਣਾ ਹੋ ਜਾਣ ਵਾਲਾ ਹੈ। (ਭਾਵ ਜੀਵ ਉਸਦੇ ਨਾਮ ਦੁਆਰਾ ਸੁੰਦਰਤਾ ਨੂੰ ਪ੍ਰਾਪਤ ਹੁੰਦਾ ਹੈ, ਸੁੰਦਰਤਾ ਅਪਣੇ ਨਿਰਪੇਖਕ ਰੂਪ ਵਿਚ ਅਮਰ ਹੈ, ਸੋ ਇਸ਼ਾਰਾ ਇਹ ਹੈ ਕਿ ਜੀਵ ਨਾਮ ਦੁਆਰਾ ਸੁੰਦਰ ਹੁੰਦਾ ਅਮਰ ਹੋ ਜਾਂਦਾ, ਮੁੜ ਸਿਰਜੇ ਜਾਣ ਤੇ ਮੋਏ ਜਾਣ ਵਿਚ ਨਹੀਂ ਆਉਂਦਾ)॥੮॥੫॥੬॥

**ਵਜਾਖਜਾ**-ਸੁਗਮੰ।

**ਨਿਰੁਕ੍ਤ**-ਸੀਝਸਿ -{ਸੰਸ:, ਸਿਧ੍। ਪ੍ਰਾਕ੍ਰਿਤ, ਸਿਜ੍ਝ=ਬਣਨਾ, ਸਿਰੇ ਚੜ੍ਹਨਾ, ਪੱਕਣਾ। ਮੰਗਲ ਹੋਣਾ, ਮੁਕਤਿ ਹੋਣਾ, ਜਾਣਾ, ਆਦਿ} ਸਫਲ ਹੋਣਾ । ਐਉਂ ਬੀ ਲਾਉਂਦੇ ਹਨ, ਸੀਝ+ਸਿ +ਦੇਹਾ=ਦੇਹ ਤੋਂ ਮੁਕਤ ਹੁੰਦਾ ਹੈ।

## {ਮਾਝ ਮਹਲਾ ੩, ਅਸਟਪਦੀ-੭}

**ਪ੍ਰਾਕ੍ਥਨ**-ਨਾਮ ਤੇ ਗੁਣ ਗਾਵਨ ਹੀ ਸਚੇ ਵਿਚ ਸਮਾਈ ਦੇ ਸਾਧਨ ਹਨ।

## ਮੂਲ

ਮਾਝ ਮਹਲਾ ੩ ॥

ਸਭ ਘਟ ਆਪੇ ਭੋਗਣਹਾਰਾ ॥ ਅਲਖੁ ਵਰਤੈ ਅਗਮ ਅਪਾਰਾ ॥ ਗੁਰ ਕੈ ਸਬਦਿ ਮੇਰਾ ਹਰਿ ਪ੍ਰਭੁ ਧਿਆਇਐ ਸਹਜੇ ਸਚਿ ਸਮਾਵਣਿਆ ॥ ੧ ॥

ਹਉ ਵਾਰੀ ਜੀਉ ਵਾਰੀ ਗੁਰ ਸਬਦੁ ਮੰਨਿ ਵਸਾਵਣਿਆ ॥ ਸਬਦੁ ਸੂਝੈ ਤਾ ਮਨ ਸਿਉ ਲੂਝੈ ਮਨਸਾ ਮਾਰਿ ਸਮਾਵਣਿਆ ॥ ੧ ॥ ਰਹਾਉ ॥

ਪੰਚ ਦੂਤ ਮੁਹਹਿ ਸੰਸਾਰਾ ॥ ਮਨਮੁਖ ਅੰਧੇ ਸੁਧਿ ਨ ਸਾਰਾ ॥ ਗੁਰਮੁਖਿ ਹੋਵੈ ਸੁ ਅਪਣਾ ਘਰੁ ਰਾਖੈ ਪੰਚ ਦੂਤ ਸਬਦਿ ਪਚਾਵਣਿਆ ॥ ੨ ॥

ਇਕਿ ਗੁਰਮੁਖਿ ਸਦਾ ਸਚੈ ਰੰਗਿ ਰਾਤੇ ॥ ਸਹਜੇ ਪ੍ਰਭੁ ਸੇਵਹਿ ਅਨਦਿਨੁ ਮਾਤੇ ॥ ਮਿਲਿ ਪ੍ਰੀਤਮ ਸਚੇ ਗੁਣ ਗਾਵਹਿ ਹਰਿ ਦਰਿ ਸੋਭਾ ਪਾਵਣਿਆ ॥ ੩ ॥

ਏਕਮ ਏਕੈ ਆਪੁ ਉਪਾਇਆ ॥ ਦੁਬਿਧਾ ਦੂਜਾ ਤ੍ਰਿਬਿਧਿ ਮਾਇਆ॥ ਚਉਥੀ ਪਉੜੀ ਗੁਰਮੁਖਿ ਊਚੀ ਸਚੋ ਸਚੁ ਕਮਾਵਣਿਆ ॥ ੪ ॥

## ਅਰਥ

੨. ਜੋ ਪਾਰ ਤੋਂ ਰਹਿਤ ਹੈ, ਜੋ (ਸਾਡੀ) ਪਹੁੰਚ ਤੋਂ ਪਰੇ ਹੈ, ਜੋ ਸਾਡੀ ਲੱਖਤਾ ਤੋਂ ਬੀ ਦੂਰ ਵਰਤ ਰਿਹਾ ਹੈ, ੧. ਉਹ ਸਾਰਿਆਂ ਸਰੀਰਾਂ ਵਿਚ ਆਪ ਹੀ ਭੋਗਣੇ ਵਾਲਾ ਹੈ। ੩. ਗੁਰੂ ਦੇ (ਦਿੱਤੇ) ਸ਼ਬਦ ਦੁਆਰਾ ਮੇਰੇ (ਉਸ) ਹਰੀ ਪ੍ਰਭੂ ਨੂੰ ਧਿਆਈਏ, (ਇਉਂ) ਸਹਜ ਨਾਲ (ਕਰੜੇ ਹਠ ਸਾਧੇ ਬਿਨਾਂ ਹੀ) ਸੱਚ ਵਿਚ ਸਮਾਵਣਹਾਰ ਹੋ ਜਾਵਾਂਗੇ, (ਭਾਵ ਸਮਾ ਜਾਵਾਂਗੇ)॥੧॥

ਮੈਂ ਵਾਰੀ ਹਾਂ ਜੀਉ ਵਾਰੀ ਹਾਂ (ਉਨ੍ਹਾਂ ਉਤੋਂ ਜੋ) ਗੁਰੂ ਕਾ ਸ਼ਬਦ ਮਨ ਵਿਚ ਵਸਾਉਣ ਵਾਲੇ ਹਨ, (ਜਦ ਜੀਵ ਗੁਰੂ ਦੇ ਸ਼ਬਦ ਨੂੰ (ਸੂਝੈ=) ਸਮਝ ਲਏ ਤਾਂ (ਉਹ ਆਪਣੇ) ਮਨ ਨਾਲ ਲੜਾਈ ਕਰਦਾ ਹੈ (ਫੇਰ) ਵਾਸ਼ਨਾ ਨੂੰ ਮਾਰਕੇ* (ਅਲਖ ਅਪਾਰ ਹਰੀ ਪ੍ਰਭੂ ਵਿਚ) ਸਮਾਵਣਹਾਰ ਹੋ ਜਾਂਦਾ ਹੈ॥੧॥ਰਹਾਉ॥

ਪੰਜ ਦੂਤ ਸੰਸਾਰ (ਦੇ ਜੀਵਾਂ) ਨੂੰ ਮੋਹ ਰਹੇ ਹਨ। ਮਨਮੁਖ (ਜੀਵ ਇਸ ਗਜਾਨ ਤੋਂ )ਅੰਨ੍ਹੇ ਹੈਨ, (ਉਨ੍ਹਾਂ ਨੂੰ ਮੋਹ ਮਾਇਆ ਵਿਚ ਸੁਧਿ=) ਹੋਸ਼ ਕੋਈ ਨਹੀਂ (ਤੇ ਨਾ ਇਨ੍ਹਾਂ ਦੀ ਅਸਲ ਸਾਰ=) ਖ਼ਬਰ ਹੈ (ਕਿ ਇਹ ਸੱਜਣ ਲਗਦੇ ਵਿੱਚੋਂ ਦੁਸ਼ਮਨ ਹਨ)। ਜੋ ਗੁਰਮੁਖ** ਹੋ ਜਾਂਦਾ ਹੈ, ਉਹ ਅਪਣਾ ਆਪ (ਇਨ੍ਹਾਂ ਤੋਂ) ਬਚਾ ਲੈਂਦਾ ਹੈ, (ਏਹ) ਪੰਚ ਦੂਤ ਸ਼ਬਦ ਦੁਆਰਾ ਸਾੜੇ ਜਾਣਹਾਰ ਹਨ। (ਭਾਵ ਸ਼ਬਦ ਦੁਆਰਾ ਗੁਰਮੁਖ ਇਨ੍ਹਾਂ ਨੂੰ ਸਾੜ ਦੇਂਦਾ ਹੈ)॥੨॥

(ਸੋ) ਇਕ ਗੁਰਮੁਖ† ਹਨ (ਜੋ) ਸਦਾ ਸੱਚੇ ਦੇ ਰੰਗ ਵਿਚ ਰਚੇ ਰਹਿੰਦੇ ਹਨ। ਸਹਿਜ ਵਿਚ (ਉਹ) ਪ੍ਰਭੂ ਨੂੰ ਸੇਂਵਦੇ ਹਨ, ਹਰ ਦਿਨ (ਉਸਦੇ ਪ੍ਰੇਮ ਵਿਚ) ਮੱਤੇ ਰਹਿੰਦੇ ਹਨ, ਸਚੇ ਪ੍ਰੀਤਮ ਨੂੰ ਮਿਲਕੇ (ਉਸ ਸਚੇ ਦੇ) ਗੁਣ ਗਾਉਂਦੇ ਰਹਿੰਦੇ ਹਨ, ਤੇ ਹਰੀ ਦੇ ਦੁਆਰੇ (ਉਹ) ਸ਼ੋਭਾ ਪਾਉਣ ਵਾਲੇ ਹੋ ਜਾਂਦੇ ਹਨ (ਭਾਵ ਸ਼ੋਭਾ ਪਾਉਂਦੇ ਹਨ)॥੩॥

ਇਕ (=ਬ੍ਰਹਮ) ਨੇ (ਜੋ ਏਕਮ=) ਏਕਤ੍ਰ ਹੈ ਆਪ ਨੂੰ ਪੈਦਾ ਕੀਤਾ । ਫੇਰ ਦੂਜੀ ਦੂਈ ਤੇ ਮਾਇਆ ਤ੍ਰੈ ਬਿੱਧਾਂ ਵਾਲੀ ਰਚੀ, (ਮੁੜ-ਉਪਰ ਚੜਨ ਲਈ) ਉਚੀ ਪਉੜੀ (ਰੱਚੀ ਹੋਈ ਹੈ ਉਹ) ਚੌਥੀ ਹੈ, (ਜੋ) ਗੁਰਮੁਖ ਲਈ ਹੈ, (ਉਹ ਹੈ) ਸੱਚ ਹੀ ਸੱਚ ਦੀ ਕਮਾਈ ਕਰਨ ਵਾਲੇ ਹੋ ਜਾਣਾ॥੪॥

---

*ਭਾਵ ਮਨ ਵਿਚ ਉਠ ਰਹੀਆਂ ਵਾਸ਼ਨਾਂ ਵੇਖਦਾ ਹੈ, ਪੜਚੋਲਦਾ ਹੈ, ਮੰਦੀਆਂ ਨੂੰ ਕੱਢਦਾ ਤੇ ਚੰਗੀਆਂ ਵਿਚ ਬਦਲਦਾ ਹੈ। ਫੇਰ ਚੰਗੀਆਂ ਨੂੰ ਬੀ ਸ਼ਮਨ ਕਰਦਾ ਹੈ ਤੇ ਇਕ ਹਰੀ ਪ੍ਰਭੂ ਦਾ ਧਜਾਨ ਪੂਪੱਕ ਕਰਕੇ ਉਸ ਵਿਚ ਸਮਾ ਜਾਂਦਾ ਹੈ।

**ਏਥੇ ਗੁਰਮੁਖ ਦਾ ਅਰਥ ਗੁਰੂ ਦੀਖਜਾ ਨੂੰ ਪ੍ਰਾਪਤ ਪੁਰਖ ਤੋਂ ਜਾਪਦਾ ਹੈ।

†ਏਥੇ ਗੁਰਮੁਖ ਦਾ ਭਾਵ ਪੁਗੇ ਹੋਏ ਗੁਰ ਸਿਖ ਤੋਂ ਹੈ।

ਸਭੁ ਹੈ ਸਚਾ ਜੇ ਸਚੇ ਭਾਵੈ ॥ ਜਿਨਿ ਸਚੁ ਜਾਤਾ ਸੋ ਸਹਜਿ ਸਮਾਵੈ॥ ਗੁਰਮੁਖਿ ਕਰਣੀ ਸਚੇ ਸੇਵਹਿ ਸਾਚੇ ਜਾਇ ਸਮਾਵਣਿਆ ॥ ੫ ॥

(ਪਰ ਸਚ ਦੀ ਕਮਾਈ ਕਰਦਿਆਂ ਉਹ ਕੁਛ) ਸਾਰਾ ਸੱਚਾ ਹੈ ਜੋ ਸਚੇ (ਪ੍ਰਭੂ) ਨੂੰ ਭਾ ਜਾਵੇ। ਜਿਸਨੇ ਸਚ ਨੂੰ ਜਾਣ ਲਿਆ ਹੈ ਉਹ ਸਹਜ (ਆਤਮ ਰੂਪਤਾ) ਵਿਚ ਸਮਾ ਜਾਂਦਾ ਹੈ। (ਹਾਂ) ਗੁਰਮੁਖ ਦੀ ਕਰਣੀ (ਇਹੋ ਹੁੰਦੀ ਹੈ ਕਿ ਉਹ) ਸਚੇ ਨੂੰ ਸੇਂਵਦੇ ਰਹਿੰਦੇ ਹਨ, ਤੇ (ਅੰਤ) ਸੱਚੇ ਵਿਚ ਪਹੁੰਚ ਕੇ (ਉਸ ਵਿਚ) ਸਮਾਵਣਹਾਰ ਹੋ ਜਾਂਦੇ ਹਨ (ਭਾਵ ਸਮਾ ਜਾਂਦੇ ਹਨ)॥੫॥

ਸਚੇ ਬਾਝਹੁ ਕੋ ਅਵਰੁ ਨ ਦੂਆ ॥ ਦੂਜੈ ਲਾਗਿ ਜਗੁ ਖਪਿ ਖਪਿ ਮੂਆ॥ ਗੁਰਮੁਖਿ ਹੋਵੈ ਸੁ ਏਕੋ ਜਾਣੈ ਏਕੋ ਸੇਵਿ ਸੁਖੁ ਪਾਵਣਿਆ ॥੬॥

ਸੱਚੇ ਤੋਂ ਬਿਨਾ ਹੋਰ ਕੋਈ ਦੂਸਰਾ (ਸੱਚਾ) ਨਹੀਂ ਹੈ, (ਪਰ ਜਗਤ) ਦੂਜੇ ਵਿਚ ਲੱਗ ਕੇ ਖਪ ਖਪਕੇ ਮਰ ਰਿਹਾ ਹੈ। ਜੋ ਗੁਰਮੁਖ ਹੁੰਦਾ ਹੈ ਉਹ (ਸਾਰੇ ਪਸਾਰੇ ਤੇ ਨਾਨਤ੍ਵ ਵਿਚ) ਇਕੋ (ਪ੍ਰਭੂ) ਨੂੰ ਹੀ ਸਿਆਣਦਾ ਹੈ, (ਫਿਰ ਉਸ) ਇਕੋ ਨੂੰ ਹੀ ਸੇਵਕੇ ਸੁਖ ਪਾਉਣ ਹਾਰ ਹੋ ਜਾਂਦਾ ਹੈ (ਭਾਵ ਸੁਖ ਪਾਉਂਦਾ ਹੈ)॥੬॥

ਜੀਅ ਜੰਤ ਸਭਿ ਸਰਣਿ ਤੁਮਾਰੀ॥ ਆਪੇ ਧਰਿ ਦੇਖਹਿ ਕਚੀ ਪਕੀ ਸਾਰੀ ॥ ਅਨਦਿਨੁ ਆਪੇ ਕਾਰ ਕਰਾਏ ਆਪੇ ਮੇਲਿ ਮਿਲਾਵਣਿਆ ॥ ੭ ॥

{ਜੀਵਾਂ ਲਈ ਅਰਦਾਸ ਕਰਦੇ ਹਨ:} (ਹੇ ਪ੍ਰਭੂ!) ਜੀਅ ਜੰਤ ਸਭ ਆਪ ਦੀ ਸ਼ਰਨ ਹਨ। (ਸੰਸਾਰ ਤੇਰੀ ਮਾਨੋਂ ਚੌਂਪੜ ਦੀ ਖੇਲ ਹੈ, ਇਸ ਉਪਰ ਤੂੰ) ਆਪ ਹੀ (ਸਾਧਨਾ ਕਰਨ ਵਾਲੇ ਜਗਜਾਸੂਆਂ ਰੂਪੀ) ਨਰਦਾਂ ਨੂੰ ਰੱਖਕੇ ਦੇਖਦਾ ਹੈ (ਕਿ ਕਉਣ) ਪੱਕੀ ਹੈ (ਕਉਣ) ਕੱਚੀ ਹੈ। (ਉਨ੍ਹਾਂ ਤੋਂ) ਦਿਨ ਪ੍ਰਤਿ ਦਿਨ ਕਾਰ ਕਰਾਉਂਦਾ ਹੈਂ (ਜੈਸੀ ਤੈਨੂੰ ਭਾਵੇ), ਆਪੇ (ਉਨ੍ਹਾਂ ਵਿਚੋਂ ਪੱਕੀਆਂ ਨੂੰ ਆਪਣੇ) ਮੇਲ ਵਿਚ (ਤੂੰ) ਮਿਲਾਵਣਹਾਰ ਹੈਂ। (ਭਾਵ ਮਿਲਾ ਲੈਂਦਾ ਹੈਂ)॥੭॥

ਤੂੰ ਆਪੇ ਮੇਲਹਿ ਵੇਖਹਿ ਹਦੂਰਿ॥ ਸਭ ਮਹਿ ਆਪਿ ਰਹਿਆ ਭਰਪੂਰਿ॥ ਨਾਨਕ ਆਪੇ ਆਪਿ ਵਰਤੈ ਗੁਰਮੁਖਿ ਸੋਝੀ ਪਾਵਣਿਆ ॥ ੮ ॥ ੬ ॥ ੭ ॥

(ਹਾਂ) ਤੂੰ ਆਪ ਹੀ ਮੇਲ ਲੈਂਦਾ ਹੈਂ (ਤੇ ਆਪਣੀ) ਹਜ਼ੂਰੀ ਵਿਚ (ਉਨ੍ਹਾਂ ਨੂੰ ਪਹੁੰਚੇ ਹੋਏ) ਵੇਖਦਾ ਹੈਂ (ਭਾਵ ਵੇਖਕੇ ਖ਼ੁਸ਼ ਹੁੰਦਾ ਹੈਂ, ਪਰ) ਸਭਨਾਂ ਵਿਚ ਤੂੰ ਆਪ ਹੀ ਭਰਪੂਰ ਹੋ ਰਿਹਾ ਹੈਂ, ਹੇ ਨਾਨਕ ! ਆਪੇ ਆਪ ਹੀ (ਸਭ ਵਿਚ) ਵਰਤ ਰਿਹਾ ਹੈਂ, (ਪਰ ਇਹ) ਸੋਝੀ ਗੁਰਮੁਖ ਨੂੰ ਪਾਉਣਹਾਰ ਹੈਂ, (ਭਾਵ ਪਾਉਂਦਾ ਹੈਂ) ॥੮॥੬॥੭॥

**ਵਜਾਖਜਾ**–ਹਰੀ ਪ੍ਰਭੂ ਨੂੰ ਅਗੰਮ ਅਲੱਖ ਤੇ ਅਪਾਰ ਕਹਿਣ ਵਿਚ ਆਪ ਉਸ ਨੂੰ 'ਅਪਰੰਪਰ' ਦੱਸ ਰਹੇ ਹਨ ਤੇ 'ਸਭ ਘਟ ਭੋਗਣਹਾਰਾ' ਦੱਸਕੇ 'ਥਨੰਤਰੀ' ਦੱਸ ਰਹੇ ਹਨ। ਗੁਰ ਦੇ ਸ਼ਬਦ ਦੁਆਰਾ ਉਸ ਦੀ ਲੱਖਤਾ ਦਾ ਰਾਹ ਦੱਸਿਆ, ਜੋ ਰਹਾਉ ਵਿਚ ਦੱਸਿਆ ਸੀ ਕਿ ਸ਼ਬਦ ਨਾਲ ਮਨ ਦਾ ਮਨਪਣਾ, ਅਰਥਾਤ ਉਸ ਦਾ ਦ੍ਰਿਸ਼ਟਮਾਨੀ ਰੁਖ਼ ਬਦਲਣਾ ਹੈ ਤੇ ਉਸ ਦੇ ਵਾਸ਼ਨਾ ਤ੍ਰਿਸ਼ਨਾ ਦੇ ਉਠਦੇ ਤੂੰਗ ਮਾਰਨੇ ਹਨ, ਜਿਸ ਕਰਕੇ ਆਤਮਾ ਦ੍ਰਿਸ਼ਟਾ ਪੱਖ ਵਿਚ ਟਿਕਕੇ ਪਰਮ ਤਤ ਵਿਚ ਸਮਾ ਜਾਏਗਾ। ਫਿਰ 'ਸੰਸਾਰ ਦੇ ਦ੍ਰਿਸ਼ਟਮਾਨ ਵਿਚ ਰੁੱਝੇ ਰਹਿਣਾ' ਨਾ ਮਿਲ ਸਕਣੇ ਦਾ ਕਾਰਣ ਦੱਸਿਆ। ਤੇ ਦ੍ਰਿਸ਼ਟਮਾਨੀ ਰੰਗ ਵਿਚ ਮਨ ਨੂੰ ਪੰਚ ਦੂਤ ਫਸਾਈ ਰਖਦੇ ਹਨ ਉਹਨਾਂ ਦਾ ਸਰ ਕਰਨਾ ਬੀ ਸ਼ਬਦ ਦੁਆਰਾ ਹੀ ਦੱਸਿਆ। ਸ਼ਬਦ ਸੱਚੇ ਦੇ ਪ੍ਰੇਮ ਵਿਚ ਲੈ ਜਾਂਦਾ ਹੈ, ਨਾਮ ਤੇ ਗੁਣ ਗਾਇਣ ਹੀ ਮਾਰਗ ਹੈ ਸਹਜ ਦਾ। ਅੰਕ ੪ ਵਿਚ ਗੇਣਤੀ ਦਿੱਤੀ ਹੈ।

**ਨਿਰੁਕ੍ਰ**-ਦੂਤ-{ਸੰਸ੍:, ਦੂਤ: } ਸੁਨੇਹਾ ਦੇਣ ਵਾਲਾ। ਪਰ ਪੰਜਾਬੀ ਵਿਚ ਦੂਤ ਦੁਸ਼ਮਨ ਦੇ ਅਰਥ ਦੇਂਦਾ ਹੈ। ਯਥਾ, 'ਮਾਪੇ ਵੈਰੀ ਦੂਤੀ ਵਿਹੜਾ'।

ਪੁਨਾਂ:-ਦੂਤ ਦੁਸਮਣ ਸਭਿ ਸਜਣ ਹੋਏ........॥ {ਮਾਝ ਮਹਲਾ ੫-੪੩}

ਪੰਜ ਦੂਤ ਹਨ: ਕਾਮ, ਕ੍ਰੋਧ, ਲੋਭ, ਮੋਹ, ਹੰਕਾਰ। ਇਨ੍ਹਾਂ ਨੂੰ ਦੂਤ ਇਸ ਤੇ ਬੀ ਮੰਨ ਲੈਂਦੇ ਹਨ ਕਿ ਏਹ ਮਾਨੋਂ ਜਮ ਦੇ ਘੱਲੇ ਹੋਏ ਉਪਰੋਂ ਰਸ ਦੇਂਦੇ ਤੇ ਵਿੱਚੋਂ ਜਮਪੁਰੀ ਲਈ ਤਿਆਰ ਕਰਦੇ ਰਹਿੰਦੇ ਹਨ।

ਏਕਮ-ਏਕਤ੍ਵ। ਜੋ ਦੂਈ ਦ੍ਵੈਤ ਤੋਂ ਰਹਿਤ ਨਿਰੋਲ ਏਕਤ੍ਵ ਹੈ।

ਏਕੈ-ਇਕ ਨੇ, ਭਾਵ ਇਕ ਬ੍ਰਹਮ ਨੇ।

ਆਪੁ-ਆਪ ਨੂੰ। ਅਪਣੇ ਆਪ ਨੂੰ। ਜੈਸੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਵਾਕ ਹੈ:-

'ਆਪੀਨ੍ਹੈ ਆਪੁ ਸਾਜਿਓ ਆਪੀਨ੍ਹੈ ਰਚਿਓ ਨਾਉ॥' {ਵਾਰ ਆਸਾ ਮਹਲਾ ੧-੧}

ਦੁਬਿਧਾ ਦੂਜਾ-ਦੋ ਬਿੱਧਾਂ ਵਾਲਾ ਦੂਜਾ, ਭਾਵ ਕੁਦਰਤ। ਕਰਤਾ ਕਾਦਰ ਨੇ ਫੇਰ 'ਕੁਦਰਤ' ਸਾਜੀ ਜੋ ਉਸ ਤੋਂ ਦੂਜੀ ਸ਼ੈ ਹੈ। ਏਕਤ੍ਵ ਤੋਂ ਅਗੇ ਹੈ, ਯਥਾ:-

'ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥' {ਆਸਾ ਮਹਲਾ ੧-੧}

ਤ੍ਰਿਬਿਧਿ ਮਾਇਆ -ਮਾਇਆ ਜੋ ਤ੍ਰੈ ਗੁਣੀ ਹੈ। ਗੁਣ ਤਿੰਨ ਹਨ:-ਰਜ, ਤਮ, ਸਤ।

ਚਉਥੀ ਪਉੜੀ- ਸਹਜ ਦੀ ਅਵਸਥਾ ਜਿਸ ਨੂੰ ਤੁਰੀਆ ਅਰਥਾਤ ਚਉਥੀ ਕਹਿ ਲਈਦਾ ਹੈ। ਪਉੜੀ ਤਾਂ ਕਿਹਾ ਕਿ ਇਹ ਤ੍ਰੈਗੁਣੀ ਮਾਇਕ ਹਾਲਤਾਂ ਵਿਚੋਂ ਕੱਢਕੇ ਉਪਰ ਬ੍ਰਹਮ ਸਰੂਪਤਾ ਵਿਚ ਲੈ ਜਾਂਦੀ ਹੈ।

ਸਾਰੀ-ਚੌਂਪੜ ਦੀ ਨਰਦ। ਪੱਕੀ ਨਰਦ ਤੋਂ ਮੁਰਾਦ ਗੁਰਮੁਖ ਤੋਂ ਹੈ, ਜੋ ਪੁੱਗ ਚੁਕਾ ਯਾ ਸਿਰੇ ਚੜ੍ਹ ਗਿਆ ਹੈ। ਕੱਚੀ ਨਰਦ ਤੋਂ ਮੁਰਾਦ ਮੋਹ ਮਾਇਆ ਵਿਚ ਫਾਥੇ, ਜੂਨਾਂ ਦੇ ਗੇੜ ਵਿਚ ਭਉਂ ਰਹੇ, ਜੀਵ ਤੋਂ ਹੈ।

## {ਮਾਝ ਮਹਲਾ ੩, ਅਸਟਪਦੀ-੮}

**ਪ੍ਰਾਕ੍ਰਥਨ**-ਗੁਰਮੁਖ ਨੂੰ ਸੋਝੀ ਉਸ ਦੀ ਬਾਣੀ ਮਿੱਠੀ ਲਗਣ ਨਾਲ ਮਿਲਦੀ ਹੈ।

| ਮੂਲ | ਅਰਥ |
|---|---|
| ਮਾਝ ਮਹਲਾ ੩ ॥<br>**ਅੰਮ੍ਰਿਤ ਬਾਣੀ ਗੁਰ ਕੀ ਮੀਠੀ ॥ ਗੁਰਮੁਖਿ ਵਿਰਲੈ ਕਿਨੈ ਚਖਿ ਡੀਠੀ॥ ਅੰਤਰਿ ਪਰਗਾਸੁ ਮਹਾ ਰਸੁ ਪੀਵੈ ਦਰਿ ਸਚੈ ਸਬਦੁ ਵਜਾਵਣਿਆ ॥ ੧ ॥** | ਗੁਰੂ ਦੀ ਬਾਣੀ ਅੰਮ੍ਰਿਤ ਵਰਗੀ ਮਿੱਠੀ ਹੈ, (ਪਰ) ਕਿਸੇ ਵਿਰਲੇ ਨੇ, (ਜੋ) ਗੁਰਮੁਖ (ਹੋਵੇ), ਚੱਖਕੇ ਵੇਖੀ ਹੈ (ਭਾਵ ਕਮਾਈ ਕਰਕੇ ਅਜ਼ਮਾਈ ਹੈ) । (ਜੋ ਇਸ ) ਮਹਾਂ ਰਸ ਨੂੰ ਪੀਂਦਾ ਹੈ (ਉਸ ਦੇ ) ਅੰਦਰ ਚਾਨਣ (ਹੋ ਜਾਂਦਾ ਹੈ. ਹਾਂ ਉਹ) ਸੱਚੇ ਦਰ ਉਤੇ ਸ਼ਬਦ ਨੂੰ ਵਜਾਵਣਹਾਰ ਹੋ |

ਜਾਂਦਾ* ਹੈ॥੧॥

ਹਉ ਵਾਰੀ ਜੀਉ ਵਾਰੀ ਗੁਰ ਚਰਣੀ ਚਿਤੁ ਲਾਵਣਿਆ ॥ ਸਤਿਗੁਰੁ ਹੈ ਅੰਮ੍ਰਿਤ ਸਰੁ ਸਾਚਾ ਮਨੁ ਨਾਵੈ ਮੈਲੁ ਚੁਕਾਵਣਿਆ ॥ ੧ ॥ ਰਹਾਉ ॥

ਮੈਂ ਵਾਰੀ ਹਾਂ ਜੀਉ ਵਾਰੀ ਹਾਂ (ਉਹਨਾਂ ਉੱਤੋਂ ਜੋ) ਗੁਰੂ ਦੇ ਚਰਨਾਂ ਤੇ ਚਿੱਤ ਲਾਉਣ ਵਾਲੇ ਹਨ। ਸਤਿਗੁਰੂ ਅੰਮ੍ਰਿਤ ਦਾ ਸੱਚਾ ਸਰੋਵਰ ਹੈ, (ਜੋ) ਮਨ (ਇਸ ਵਿਚ) ਨ੍ਹਾਵੇਗਾ† (ਉਹ ਅਪਣੀ) ਮੈਲ ਚੁਕਾਵਣਹਾਰ ਹੋ ਜਾਏਗਾ। (ਭਾਵ ਉਸ ਦੀ ਮੈਲ ਉਤਰ ਜਾਏਗੀ)॥੧॥ਰਹਾਉ॥

ਤੇਰਾ ਸਚੇ ਕਿਨੈ ਅੰਤੁ ਨ ਪਾਇਆ॥ ਗੁਰ ਪਰਸਾਦਿ ਕਿਨੈ ਵਿਰਲੈ ਚਿਤੁ ਲਾਇਆ ॥ ਤੁਧੁ ਸਾਲਾਹਿ ਨ ਰਜਾ ਕਬਹੂੰ ਸਚੇ ਨਾਵੈ ਕੀ ਭੁਖ ਲਾਵਣਿਆ ॥ ੨ ॥

ਹੇ ਸੱਚੇ! ਤੇਰਾ ਅੰਤ ਕਿਸੇ ਨੇ ਨਹੀਂ ਪਾਇਆ, ਤੇ ਗੁਰੂ ਦੀ ਕ੍ਰਿਪਾ ਦ੍ਵਾਰਾ ਕਿਸੇ ਵਿਰਲੇ ਨੇ ਹੀ (ਤੇਰੇ ਉਤੇ) ਚਿਤ ਲਾਇਆ ਹੈ (ਭਾਵ ਤੇਰੇ ਤੇ ਧਯਾਨ ਜੋੜਿਆ ਹੈ। ਪਰ ਮੈਂ ਤਾਂ) ਤੈਨੂੰ ਸਲਾਹੁੰਦਾ ਕਦੇ ਰਜਦਾ ਹੀ ਨਹੀਂ, (ਹਾਂ) ਤੁਸੀਂ ਸੱਚੇ ਨਾਮ ਦੀ (ਐਸੀ ਹੀ) ਭੁੱਖ ਲਾਵਣਹਾਰ ਹੋ। (ਭਾਵ ਐਸੀ ਭੁੱਖ ਲਾਈ ਹੈ ਕਿ ਸਲਾਹ ਸਲਾਹ ਕੇ ਰੱਜ ਹੀ ਨਹੀਂ ਆਉਂਦੀ)॥੨॥

ਏਕੋ ਵੇਖਾ ਅਵਰੁ ਨ ਬੀਆ ॥ ਗੁਰ ਪਰਸਾਦੀ ਅੰਮ੍ਰਿਤੁ ਪੀਆ ॥ ਗੁਰ ਕੈ ਸਬਦਿ ਤਿਖਾ ਨਿਵਾਰੀ ਸਹਜੇ ਸੂਖਿ ਸਮਾਵਣਿਆ ॥ ੩ ॥

੨. ਗੁਰੂ ਦੀ ਕ੍ਰਿਪਾ ਨਾਲ (ਜਦ ਦਾ ਇਹ ਗੁਰਬਾਣੀ) ਅੰਮ੍ਰਿਤ ਪੀਤਾ ਹੈ, ੧. (ਤਦ ਦਾ) ਇਕੋ ਨੂੰ ਵੇਖਦਾ ਹਾਂ ਹੋਰ ਦੂਸਰਾ (ਨਜ਼ਰ) ਨਹੀਂ (ਆਉਂਦਾ) ੩. ਗੁਰੂ ਦੇ ਸ਼ਬਦ ਨੇ (ਤ੍ਰਿਸ਼ਨਾ ਦੀ) ਤ੍ਰੇਹ ਦੂਰ ਕਰ ਦਿੱਤੀ ਹੈ ਤੇ ਸਹਿਜ ਸੁਖ ਵਿਚ ਸਮਾਵਣਹਾਰ ਹੋ ਗਿਆ ਹਾਂ॥੩॥

ਰਤਨੁ ਪਦਾਰਥੁ ਪਲਰਿ ਤਿਆਗੈ॥ ਮਨਮੁਖੁ ਅੰਧਾ ਦੂਜੈ ਭਾਇ ਲਾਗੈ॥ ਜੋ ਬੀਜੈ ਸੋਈ ਫਲੁ ਪਾਏ ਸੁਪਨੈ ਸੁਖੁ ਨ ਪਾਵਣਿਆ ॥ ੪ ॥

{ਮਨਮੁਖ ਦਾ ਜ਼ਿਕਰ ਚੱਲਿਆ ਹੈ} ਮਨਮੁਖ (ਈਸ਼੍ਵਰ ਸਿਆਣ ਦੇ ਨੈਣਾਂ ਵੱਲੋਂ) ਅੰਨ੍ਹਾ ਹੈ ਜੋ ਦੂਜੇ ਭਾਵ (ਈਸ਼੍ਵਰ ਛੁੱਟ ਮਾਇਆ ਦੇ ਮੋਹ) ਵਿਚ ਲੱਗ ਰਿਹਾ ਹੈ, (ਉਹ) ਰਤਨ ਪਦਾਰਥ (ਹਰਿ ਨਾਮ) ਨੂੰ ਪਰਾਲੀ (ਵਾਂਙੂ ਤੁੱਛ ਸਮਝ ਕੇ) ਛੋੜ ਦੇਂਦਾ ਹੈ, (ਉਹ) ਜੋ ਬੀਜਦਾ ਹੈ ਉਹੀ ਫਲ ਪਾਏਗਾ, ਉਹ (ਆਤਮ) ਸੁਖ ਸੁਪਨੇ ਵਿਚ (ਬੀ) ਪਾਵਣਹਾਰ ਨਹੀਂ ਹੋਵੇਗਾ॥੪॥

ਅਪਨੀ ਕਿਰਪਾ ਕਰੇ ਸੋਈ ਜਨੁ ਪਾਏ ॥ ਗੁਰ ਕਾ ਸਬਦੁ ਮੰਨਿ ਵਸਾਏ॥ ਅਨਦਿਨੁ ਸਦਾ ਰਹੈ ਭੈ ਅੰਦਰਿ ਭੈ ਮਾਰਿ ਭਰਮੁ ਚੁਕਾਵਣਿਆ॥੫॥

{ਗੁਰਮੁਖ} (ਜਿਸ ਜਨ ਉੱਤੇ) ਅਪਣੀ ਕ੍ਰਿਪਾ (ਸਾਈਂ ਆਪ) ਕਰਦਾ ਹੈ, ਉਹੀ ਜਨ (ਨਾਮ ਰਤਨ) ਪ੍ਰਾਪਤ ਕਰਦਾ ਹੈ, (ਉਹ) ਗੁਰੂ ਕਾ ਸ਼ਬਦ ਮਨ ਵਿਚ ਵਸਾ ਲੈਂਦਾ ਹੈ, ਪ੍ਰਤਿਦਿਨ ਸਦਾ ਉਹ (ਰੱਬ ਜੀ ਦੇ) ਭੈ ਵਿਚ ਰਹਿੰਦਾ ਹੈ, (ਇਸ ਕਰਕੇ ਉਹ ਜਮ ਆਦਿਕਾਂ ਦੇ) ਭੈ ਨੂੰ ਮਾਰ ਕੇ ਭਰਮ ਚੁਕਾਵਣਹਾਰ ਹੋ ਗਿਆ ਹੈ। (ਭਾਵ ਉਸ ਦੇ ਭੈ ਤੇ ਭਰਮ ਦੂਰ ਹੋ ਜਾਂਦੇ ਹਨ।

*ਇਸ ਦੇ ਭਾਵ ਇਹ ਲਏ ਜਾਂਦੇ ਹਨ:-

(ੳ) ਉਹ ਵਾਹਿਗੁਰੂ ਦੇ ਦੁਆਰੇ ਸਿਫਤ ਸਲਾਹ ਗਾਉਣਹਾਰ ਹੋ ਜਾਂਦਾ ਹੈ।

(ਅ)ਸੱਚੇ ਦਰ= ਸਤਿਸੰਗ ਵਿਚ ਸ਼ਬਦ ਗਾਇਨ ਕਰਦਾ ਹੈ।

(ੲ) ਉਹ ਦੇਖਦਾ ਹੈ ਕਿ ਸੱਚੇ ਦਰ= ਦਸਮ ਦੁਆਰ ਵਿਚ ਅਨਹਦ ਸ਼ਬਦ ਹੋ ਰਿਹਾ ਹੈ।

†ਗੁਰੂ ਦੀ ਆਗਿਆ ਵਿਚ ਟੁਰਕੇ 'ਨਾਮ ਜਪ' ਤੇ 'ਸਿਫਤ ਸਲਾਹ' ਦੀ ਕਮਾਈ ਕਰਨੀ; ਇਹ ਗੁਰੂ ਰੂਪੀ ਅੰਮ੍ਰਿਤਸਰ ਦਾ ਇਸ਼ਨਾਨ ਹੈ।

ਭੈ ਭਰਮ ਦੂਰ ਹੋਏ ਤੇ ਦੁਖ ਰੋਗ ਦੂਰ ਹੋ ਜਾਂਦੇ ਹਨ ਤੇ ਸੁਖ ਹੋ ਜਾਂਦਾ ਹੈ*। ਇਹੋ ਗਲ ਅਗਲੇ ਅੰਕ ਵਿਚ ਦੱਸਦੇ ਹਨ)॥੫॥

ਭਰਮੁ ਚੁਕਾਇਆ ਸਦਾ ਸੁਖੁ ਪਾਇਆ ॥ ਗੁਰ ਪਰਸਾਦਿ ਪਰਮ ਪਦੁ ਪਾਇਆ ॥ ਅੰਤਰੁ ਨਿਰਮਲੁ ਨਿਰਮਲ ਬਾਣੀ ਹਰਿ ਗੁਣ ਸਹਜੇ ਗਾਵਣਿਆ ॥ ੬ ॥

(ਜਦੋਂ) ਭਰਮ ਚੁਕਾ ਦਿੱਤਾ (ਤਦੋਂ) ਸਦੈਵੀ ਸੁਖ ਪਾ ਲਿਆ। (ਫਿਰ) ਗੁਰੂ ਦੀ ਕ੍ਰਿਪਾ ਨਾਲ ਪਰਮ ਪਦਵੀ (ਮੁਕਤੀ) ਪਾ ਲਈ। {ਪ੍ਰਸ਼ਨ:ਮੁਕਤੀ ਪਾਕੇ ਗੁੰਮ ਹੋ ਗਿਆ? ਉੱਤਰ: ਨਹੀਂ ਉਸਦਾ} ਅੰਦਰ (ਹੁਣ ਹਉਂ ਦੀ) ਮੈਲ ਤੋਂ ਸਾਫ ਹੈ, (ਇਸ ਕਰਕੇ ਉਸ ਦੀ) ਬਾਣੀ ਬੀ ਪਵਿਤ੍ਰ ਹੋ ਗਈ ਹੈ, (ਉਹ ਹੁਣ) ਸਹਿਜ ਵਿਚ ਹਰੀ ਦੇ ਗੁਣ ਗਾਵਣਹਾਰ ਹੋ ਗਿਆ ਹੈ॥੬॥

ਸਿਮ੍ਰਿਤਿ ਸਾਸਤ ਬੇਦ ਵਖਾਣੈ ॥ ਭਰਮੇ ਭੂਲਾ ਤਤੁ ਨ ਜਾਣੈ॥ਬਿਨੁ ਸਤਿਗੁਰ ਸੇਵੇ ਸੁਖੁ ਨ ਪਾਏ ਦੁਖੋ ਦੁਖੁ ਕਮਾਵਣਿਆ ॥੭॥

{ਪੰਡਿਤ ਪਰ ਮਨਮੁਖ} ਸਿੰਮ੍ਰਤੀਆਂ ਸ਼ਾਸਤ੍ਰ ਤੇ ਵੇਦਾਂ ਦੀ ਵਿਆਖਿਆ ਕਰਦਾ ਹੈ, (ਪਰ) ਭਰਮ ਵਿਚ ਭੁੱਲਾ ਹੋਇਆ ਹੈ (ਉਹ ਵਿਚੋਂ) ਅਸਲੀ ਗੱਲ (ਵਾਹਿਗੁਰੂ) ਨੂੰ ਨਹੀਂ ਸਿਆਣਦਾ। ਸਤਿਗੁਰੂ ਨੂੰ ਸੇਵੇ ਬਿਨਾ (ਆਤਮ-) ਸੁਖ ਨਹੀਂ ਸੁ ਪ੍ਰਾਪਤ ਹੁੰਦਾ, (ਉਹ) ਦੁੱਖ ਪਰ ਦੁੱਖ ਕਮਾਵਣਹਾਰ ਹੋ ਰਿਹਾ ਹੈ॥੭॥

ਆਪਿ ਕਰੇ ਕਿਸੁ ਆਖੈ ਕੋਈ ॥ ਆਖਣਿ ਜਾਈਐ ਜੇ ਭੂਲਾ ਹੋਈ॥ ਨਾਨਕ ਆਪੇ ਕਰੇ ਕਰਾਏ ਨਾਮੇ ਨਾਮਿ ਸਮਾਵਣਿਆ ॥ ੮ ॥ ੭ ॥ ੮ ॥

{ਹੁਣ ਬ੍ਰਹਮ ਗਯਾਨੀ ਦੀ ਖਿਮਾ ਦ੍ਰਿਸ਼ਟੀ ਵਿਚ ਬੋਲਦੇ ਹਨ:} (ਕਰਨਹਾਰ ਕਰਤਾਰ ਸਭੋ ਕੁਛ) ਆਪ ਹੀ ਕਰਦਾ ਹੈ, ਕਿਸੇ (ਹੋਰ) ਨੂੰ ਕੋਈ ਕੀਹ ਆਖੇ, (ਤੇ ਉਸ ਨੂੰ ਬੀ ਕੋਈ ਕੀ ਕਹੇ ਕਿਉਂਕਿ) ਕਹੀਏ ਤਾਂ ਜੇ ਉਹ ਭੁੱਲ ਕਰਦਾ ਹੋਵੇ। ਹੇ ਨਾਨਕ! ਕਰਦਾ ਤੇ ਕਰਾਉਂਦਾ ਆਪ ਹੀ ਹੈ, (ਪਰ ਇਹ ਪੱਕ ਧਾਰ ਲਓ ਕਿ ਜੀਵ) ਨਾਮ ਦੁਆਰਾ (ਹੀ) ਨਾਮੀ ਵਿਚ ਸਮਾਵਣ ਹਾਰ ਹੁੰਦਾ ਹੈ॥੮॥੭॥੮॥

**ਵਜਾਖਜਾ**-ਸੁਗਮੰ।

**ਨਿਰੁਕ੍ਰ**-ਪਲਰਿ-{ਸੰਸ:, ਪਲਾਲ:=ਭੂਸੀ, ਚੋਖਰ} ਫੋਗ, ਭੋਹ, ਪਰਾਲੀ। ਭਾਵ ਤੁੱਛ।

## {ਮਾਝ ਮਹਲਾ ੩, ਅਸਟਪਦੀ-੯}

**ਪ੍ਰਾਕ੍ਥਨ**-ਪ੍ਰੇਮ ਦਾ ਦਾਤਾ ਆਪ ਹੈ, ਪਰ ਗੁਰੂ ਦੁਆਰਾ। ਗੁਰੂ ਕ੍ਰਿਪਾ ਨਾਲ ਪ੍ਰਭੂ ਧਿਆਈਦਾ ਹੈ। ਫਲ ਹੁੰਦਾ ਹੈ- ਭਉਜਲ ਤਰ ਜਾਣਾ, ਪਰ ਮਨਮੁਖ ਚਤੁਰਾਈਆਂ ਨਾਲ ਸਾਧਨ ਕਰੇ ਬੀ ਤਾਂ ਕਾਮਯਾਬ ਨਹੀਂ ਹੁੰਦਾ।

*"ਦੂਖ ਰੋਗ ਬਿਨਸੇ ਭੈ ਭਰਮ॥" {ਸੁਖਮਨੀ, ੨੪-੮}

| ਮੂਲ | ਅਰਥ |
|---|---|
| ਮਾਝ ਮਹਲਾ ੩ ॥ | |
| ਆਪੇ ਰੰਗੇ ਸਹਜਿ ਸੁਭਾਏ ॥ ਗੁਰ ਕੈ ਸਬਦਿ ਹਰਿ ਰੰਗੁ ਚੜਾਏ ॥ ਮਨੁ ਤਨੁ ਰਤਾ ਰਸਨਾ ਰੰਗਿ ਚਲੂਲੀ ਭੈ ਭਾਇ ਰੰਗੁ ਚੜਾਵਣਿਆ ॥੧॥ | ਹਰੀ (ਜਿਨ੍ਹਾਂ ਨੂੰ ਪ੍ਰੇਮ ਵਿਚ ਰੰਗਣਾ ਚਾਹੇ) ਸਹਜ ਸੁਭਾਵਕ ਆਪੇ ਹੀ ਰੰਗ ਦੇਂਦਾ ਹੈ, (ਪਰ ਉਹ ਇਹ ਪ੍ਰੇਮ ਦਾ) ਰੰਗ ਗੁਰੂ ਦੇ ਸ਼ਬਦ ਦੁਆਰਾ ਚਾੜ੍ਹਦਾ ਹੈ, (ਰੰਗੀਵਣ ਵਾਲਿਆਂ ਦਾ ਨਾ ਕੇਵਲ) ਮਨ (ਸਗੋਂ ) ਤਨ (ਬੀ) ਰੰਗਿਆ ਜਾਂਦਾ ਹੈ। ਤੇ ਰਸਨਾ (ਤਾਂ ਹਰੀ ਸਿਮਰਨ ਦੇ) ਰੰਗ ਵਿਚ ਗੂੜ੍ਹੀ ਲਾਲ (=ਰਸਮਈ) ਹੋ ਜਾਂਦੀ ਹੈ, (ਹਰੀ ਦਾ) ਭੈ ਤੇ ਪ੍ਰੇਮ (ਇਹ) ਰੰਗ ਚੜ੍ਹਾਵਣਹਾਰ ਹੁੰਦਾ ਹੈ, (ਭਾਵ ਵਾਹਿਗੁਰੂ ਦੀ ਮਿਹਰ ਰੰਗਦੀ ਹੈ ਤੇ ਰੰਗੀਵਣ ਹਾਰ ਵਿਚ ਹਰੀ ਦਾ ਭੈ, ਪ੍ਰੇਮ ਤੇ ਗੁਰੂ ਦੇ ਸ਼ਬਦ ਦੀ ਕਮਾਈ ਤ੍ਰੈ ਗੁਣ ਚਾਹੀਦੇ ਹਨ)॥੧॥ |
| ਹਉ ਵਾਰੀ ਜੀਉ ਵਾਰੀ ਨਿਰਭਉ ਮੰਨਿ ਵਸਾਵਣਿਆ ॥ ਗੁਰ ਕਿਰਪਾ ਤੇ ਹਰਿ ਨਿਰਭਉ ਧਿਆਇਆ ਬਿਖੁ ਭਉਜਲੁ ਸਬਦਿ ਤਰਾਵਣਿਆ ॥ ੧ ॥ ਰਹਾਉ ॥ | ਮੈਂ ਵਾਰੀ ਹਾਂ, ਜੀਉ ਜੀ ਵਾਰੀ ਹਾਂ (ਉਨ੍ਹਾਂ ਉੱਤੋਂ ਜੋ) ਨਿਰਭਉ (ਹਰੀ) ਨੂੰ (ਅਪਣੇ) ਮਨ ਵਿਚ ਵਸਾਉਣ ਵਾਲੇ ਹਨ, ਹਾਂ ਜਿਨ੍ਹਾਂ ਨੇ ਗੁਰੂ ਦੀ ਕਿਰਪਾ ਦੁਆਰਾ ਨਿਰਭਉ ਹਰੀ ਨੂੰ ਧਿਆਇਆ ਹੈ (ਉਨ੍ਹਾਂ ਨੂੰ ਉਹ ) ਵਿਹੁ (ਰੂਪੀ) ਸੰਸਾਰ ਤੋਂ ਸ਼ਬਦ ਦੁਆਰਾ ਤਾਰਨਹਾਰ ਹੋਇਆ ਹੈ, (ਭਾਵ ਤਾਰਦਾ ਹੈ*)॥੧॥ਰਹਾਉ॥ |
| ਮਨਮੁਖ ਮੁਗਧ ਕਰਹਿ ਚਤੁਰਾਈ॥ ਨਾਤਾ ਧੋਤਾ ਥਾਇ ਨ ਪਾਈ ॥ ਜੇਹਾ ਆਇਆ ਤੇਹਾ ਜਾਸੀ ਕਰਿ ਅਵਗਣ ਪਛੋਤਾਵਣਿਆ ॥ ੨ ॥ | {ਕਰਮਾਚਾਰੀ ਮਨਮੁਖ ਨੂੰ ਲੈਂਦੇ ਹਨ} (ਨਿਰੇ ਕਰਮ ਕਰਨ ਵਾਲਾ) ਮਨਮੁਖ ਮੂਰਖ ਹੈ, (ਅਪਣੇ ਕਰਮਾਂ ਤੇ ਫੁੱਲਿਆ) ਚਤੁਰਾਈ ਕਰਦਾ ਹੈ, (ਉਸਦੇ) ਇਸ਼ਨਾਨ (ਆਦਿਕ ਨਿਰੇ) ਸਫਾਈ (ਦੇ ਕਰਮ) ਥਾਂ ਨਹੀਂ ਪੈਂਦੇ (ਭਾਵ ਸਫਲ ਨਹੀਂ ਹੁੰਦੇ) ਜਿਹੋ ਜਿਹਾ ਉਹ (ਜਗਤ ਵਿਚ) ਆਇਆ ਸੀ ਉਹੋ ਜੇਹਾ ਤੁਰ ਜਾਏਗਾ (ਕਿਉਂਕਿ ਨਾਮ ਗੁਣ ਧਾਰਨ ਨਹੀਂ ਕੀਤਾ ਤੇ ਅਵਗੁਣ ਹੁੰਦੇ ਰਹੇ ਹਨ ਸੋ) ਅਵਗੁਣ ਕਰਨੇ ਕਰਕੇ (ਅੰਤ) ਪਛੋਤਾਵਣਹਾਰ ਹੋਵੇਗਾ।॥੨॥ |
| ਮਨਮੁਖ ਅੰਧੇ ਕਿਛੂ ਨ ਸੂਝੈ ॥ ਮਰਣੁ ਲਿਖਾਇ ਆਏ ਨਹੀ ਬੂਝੈ॥ ਮਨਮੁਖ ਕਰਮ ਕਰੇ ਨਹੀ ਪਾਏ ਬਿਨੁ ਨਾਵੈ ਜਨਮੁ ਗਵਾਵਣਿਆ ॥ ੩ ॥ | {ਕਰਮਾਚਾਰੀ ਮਨਮੁਖ ਦਾ ਹੋਰ ਵੇਰਵਾ ਖੋਹਲਦੇ ਹਨ} ਮਨਮੁਖ ਅੰਨ੍ਹੇ ਨੂੰ ਕੁਛ ਸੁੱਝਦਾ ਨਹੀਂ, (ਉਹ ਇੰਨੀ ਗਲ ਬੀ) ਨਹੀਂ ਸਮਝਦਾ (ਕਿ ਏਥੇ ਅਸੀਂ) ਮਰਨਾ ਲਿਖਾਕੇ ਆਏ ਹਾਂ (ਭਾਵ ਮਰਨਾ ਜ਼ਰੂਰ ਹੈ, ਹਾਂ) ਮਨਮੁਖ (ਕਰਮਕਾਂਡ ਦੇ ਦੱਸੇ) ਕਰਮ ਤਾਂ ਕਰਦਾ ਹੈ, (ਪਰ ਧਿਆਨ ਤੇ ਸਿਮਰਨ ਪ੍ਰਭੂ ਵਿਚ ਨਾ ਹੋਣ ਕਰਕੇ ਪ੍ਰਭੂ ਨੂੰ) ਨਹੀਂ ਪਾ ਸਕਦਾ, (ਸੋ) ਨਾਮ ਵਿਹੂਣਾ ਹੋਣ ਕਰਕੇ (ਅਪਣਾ) ਜਨਮ ਹੀ ਗੁਵਾਵਣਹਾਰ ਹੋ ਜਾਂਦਾ ਹੈ (ਭਾਵ ਗੁਆ ਲੈਂਦਾ ਹੈ) ॥੩॥ |

*(ਅ) ਓਹ ਜੀਵ ਤਰਨੇ ਵਾਲੇ ਹੋਏ ਹਨ, ਅਥਵਾ ਹੋਰਨਾਂ ਨੂੰ ਤਾਰਨਹਾਰ ਹੋਏ ਹਨ।

ਸਚੁ ਕਰਣੀ ਸਬਦੁ ਹੈ ਸਾਰੁ ॥ ਪੂਰੈ ਗੁਰਿ ਪਾਈਐ ਮੋਖ ਦੁਆਰੁ ॥ ਅਨਦਿਨੁ ਬਾਣੀ ਸਬਦਿ ਸੁਣਾਏ ਸਚਿ ਰਾਤੇ ਰੰਗਿ ਰੰਗਾਵਣਿਆ॥੪॥

{ਪੂਰਾ ਗੁਰੂ} (ਜਿਸਦੀ) ਕਰਨੀ ਸੱਚੀ ਹੈ (ਜਿਸਦਾ) ਉਪਦੇਸ਼ ਸਾਰ (ਤੱਤ) ਹੈ, (ਉਸ) ਪੂਰੇ ਗੁਰੂ ਤੋਂ ਮੁਕਤੀ ਦਾ ਦੁਆਰਾ ਪਾਈਦਾ ਹੈ {ਪ੍ਰਸ਼ਨ: ਕੀਕੂੰ? ਉੱਤਰ:} (ਗੁਰੂ) ਦਿਨ ਪ੍ਰਤਿਦਿਨ ਸੱਚ ਵਿਚ ਰਤਿਆ ਹੋਇਆ ਸ਼ਬਦ ਦੁਆਰਾ ਬਾਣੀ ਸੁਣਾਉਂਦਾ ਹੈ (ਤੇ ਹਰੀ) ਰੰਗ ਵਿਚ ਰੰਗਾਵਣਹਾਰ ਹੁੰਦਾ ਹੈ (ਭਾਵ ਹਰੀ ਦਾ ਰੰਗ ਸਿੱਖਾਂ ਨੂੰ ਚਾੜ੍ਹ ਦੇਂਦਾ ਹੈ)॥੪॥

ਰਸਨਾ ਹਰਿ ਰਸਿ ਰਾਤੀ ਰੰਗੁ ਲਾਏ॥ ਮਨੁ ਤਨੁ ਮੋਹਿਆ ਸਹਜਿ ਸੁਭਾਏ ॥ ਸਹਜੇ ਪ੍ਰੀਤਮੁ ਪਿਆਰਾ ਪਾਇਆ ਸਹਜੇ ਸਹਜਿ ਮਿਲਾਵਣਿਆ ॥ ੫ ॥

{ਸਿਖ ਦਾ} (ਗੁਰੂ ਤੋਂ ਨਾਮ ਲੈਕੇ ਜਿਸ਼ਦੀ) ਰਸਨਾ ਹਰੀ ਦੇ ਰਸ ਵਿਚ ਪ੍ਰੇਮ ਲਾਕੇ ਰੰਗੀ ਰਹਿੰਦੀ ਹੈ, (ਉਸਦਾ) ਮਨ ਤੇ ਤਨ ਸਹਜ ਸੁਭਾਵ ਹੀ (ਵਾਹਿਗੁਰੂ ਵਿਚ) ਮੋਹਿਆ ਰਹਿੰਦਾ ਹੈ, ਸਹਜੇ ਹੀ ਪਜਾਰਾ ਪ੍ਰੀਤਮ ਪਾ ਲੈਂਦਾ ਹੈ, ਓਹ ਸੁਖੱਲੇ ਹੀ (ਆਪ ਨੂੰ) ਸਹਜ (ਸਹਜ ਦੀ ਅਵਸਥਾ) ਵਿਚ ਮਿਲਾਵਣਹਾਰ ਹੋ ਗਿਆ (ਭਾਵ ਮਿਲ ਗਿਆ ਹੈ)॥੫॥

ਜਿਸੁ ਅੰਦਰਿ ਰੰਗੁ ਸੋਈ ਗੁਣ ਗਾਵੈ॥ ਗੁਰ ਕੈ ਸਬਦਿ ਸਹਜੇ ਸੁਖਿ ਸਮਾਵੈ ॥ ਹਉ ਬਲਿਹਾਰੀ ਸਦਾ ਤਿਨ ਵਿਟਹੁ ਗੁਰ ਸੇਵਾ ਚਿਤੁ ਲਾਵਣਿਆ ॥ ੬ ॥

ਜਿਸ (ਸਿੱਖ) ਦੇ ਅੰਦਰ ਪ੍ਰੇਮ ਹੈ ਉਹੀ ਗੁਣ ਗਾਉਂਦਾ ਹੈ। (ਉਹ ਗੁਰੂ ਦੇ) ਸ਼ਬਦ ਦੁਆਰਾ ਸੁਖੱਲੇ ਹੀ ਸੁੱਖ ਵਿਚ ਸਮਾ ਜਾਂਦਾ ਹੈ। ਮੈਂ ਸਦਾ ਹੀ ਉਨ੍ਹਾਂ ਤੋਂ ਸਦਕੇ ਹਾਂ ਜੋ (ਪੂਰੇ) ਗੁਰੂ ਦੀ ਸੇਵਾ ਵਿਚ ਦਿਲ ਲਾਉਣਹਾਰ ਹਨ, (ਭਾਵ ਲਾਉਂਦੇ ਹਨ) ॥੬॥

ਸਚਾ ਸਚੋ ਸਚਿ ਪਤੀਜੈ ॥ ਗੁਰ ਪਰਸਾਦੀ ਅੰਦਰੁ ਭੀਜੈ ॥ ਬੈਸਿ ਸੁਥਾਨਿ ਹਰਿ ਗੁਣ ਗਾਵਹਿ ਆਪੇ ਕਰਿ ਸਤਿ ਮਨਾਵਣਿਆ ॥ ੭ ॥

(ਵਾਹਿਗੁਰੂ, ਜੋ) ਸੱਚ ਹੀ ਸੱਚ ਹੈ (ਭਾਵ ਜੋ ਨਿਰੋਲ ਸਤਜ ਸਰੂਪ ਹੈ, ਉਹ) ਸਚਿ ਨਾਲ ਹੀ ਪਤੀਜਦਾ ਹੈ। (ਸਿੱਖ ਦਾ) ਮਨ ਗੁਰੂ ਦੀ ਕ੍ਰਿਪਾ ਨਾਲ ਭਿੱਜ ਜਾਂਦਾ ਹੈ (ਭਾਵ ਨਾਮ ਦੇ ਅਸਰ ਨਾਲ ਪ੍ਰੇਮ ਵਿਚ ਦ੍ਰਵਦਾ ਹੈ) । ਸੁਹਣੇ ਥਾਂ ਬੈਠਕੇ (ਯਾ ਨਿਜ ਟਿਕਾਣੇ ਟਿਕ ਕੇ ਸਿੱਖ) ਹਰੀ ਗੁਣ ਗਾਉਂਦਾ ਹੈ, (ਹਰੀ) ਆਪੇ ਉਨ੍ਹਾਂ ਨੂੰ ਸੱਤਜ ਕਰਕੇ ਮਨਾਵਣਹਾਰ ਹੈ। (ਭਾਵ ਸੱਚਾ ਸੱਚ ਤੇ ਪਤੀਜਦਾ ਹੈ, ਪਰ ਸਿੱਖ ਨੂੰ ਇਸ ਲਈ ਕਿੱਸੇ ਖਾਸ ਕਠਨ ਸਾਧਨ ਦੀ ਲੋੜ ਨਹੀਂ ਹੈ, ਉਹ ਗੁਰੂ ਦੀ ਕ੍ਰਿਪਾ ਦਾ ਪਾਤ੍ਰ ਬਣੇ ਤੇ ਮਨ ਟਿਕਾ ਕੇ ਹਰੀ ਦੇ ਗੁਣ ਗਾਉਂਦਾ ਰਹੇ, ਹਰੀ ਆਪ ਉਸਨੂੰ 'ਸਤਜ' ਮਨਾਵੇਗਾ, ਅਰਥਾਤ ਉਹ ਸਤਜ ਦਾ ਮੰਨਣਹਾਰ ਤੇ ਅਸੱਤਿ ਦਾ ਤਜਾਗੀ ਬਣ ਜਾਏਗਾ)॥੭॥

ਜਿਸ ਨੋ ਨਦਰਿ ਕਰੇ ਸੋ ਪਾਏ ॥ ਗੁਰ ਪਰਸਾਦੀ ਹਉਮੈ ਜਾਏ ॥ ਨਾਨਕ ਨਾਮੁ ਵਸੈ ਮਨ ਅੰਤਰਿ ਦਰਿ ਸਚੈ ਸੋਭਾ ਪਾਵਣਿਆ॥੮॥੮॥੯॥

{ਨਦਰ}(ਹਰੀ) ਜਿਸ ਪਰ ਮੇਹਰ ਦੀ ਨਜ਼ਰ ਕਰਦਾ ਹੈ ਉਹ (ਉਸਨੂੰ) ਪਾਉਂਦਾ ਹੈ, (ਤੇ) ਗੁਰੂ (ਜਿਸ ਪਰ) ਕ੍ਰਿਪਾ (ਕਰੇ ਉਸ ਦੀ) ਹਉਮੈ ਦੂਰ ਹੁੰਦੀ ਹੈ। (ਦੋਹਾਂ ਦੀ ਕਿਰਪਾ ਨਾਲ) ਹੇ ਨਾਨਕ! ਨਾਮ ਮਨ ਵਿਚ ਵਸ ਜਾਂਦਾ ਹੈ (ਤਾਂ ਜੀਵ) ਸਚੇ ਦਰ ਤੇ ਸ਼ੋਭਾ ਪਾਵਣਹਾਰ ਬਣਦਾ ਹੈ॥੮॥੮॥੯॥

**ਵਜਾਖਜਾ**-ਸੁਗਮੰ।

**ਨਿਰੁਕ੍ਤ**-ਸਚੁ ਕਰਣੀ ਸਬਦੁ ਹੈ ਸਾਰੁ-ਸਾਰ ਕਰਨੀ ਹੈ ਸਚਾ ਸ਼ਬਦ।

(ਅ) ਸਾਰ, ਕਿਸੇ ਵਸਤੂ ਦਾ ਅਤਿ ਜ਼ਰੂਰੀ ਅੰਗ, ਸਤ। ਸਾਰੀਆਂ ਉੱਤਮਤਾਈਆਂ ਦਾ ਤੱਤ ਜਿਵੇਂ ਦੁੱਧ ਦਾ ਮੱਖਣ ਕਹੀਦਾ ਹੈ।

ਸਬਦਿ-ਸਬਦ ਦੁਆਰਾ, ਉਪਦੇਸ਼ ਦੁਆਰਾ।

ਬਾਣੀ-ਗੁਰ ਮੰਤ੍ਰ, ਦੀਖਜਾ।ਉਪਦੇਸ਼ ਦੁਆਰਾ ਗੁਰਦੀਖਜਾ ਦੇਂਦਾ ਹੈ। ਭਾਵ ਨਾਮ ਦਾਨ ਕਰਦਾ ਹੈ, ਨਾਮ ਦਾ ਉਪਦੇਸ਼ ਦੇਂਦਾ ਹੈ।

(ਅ) 'ਬਾਣੀ ਸਬਦਿ' ਵਿਚ ਸਮਾਸ ਸਮਝੀਏ ਤਾਂ 'ਬਾਣੀ ਦਾ ਉਪਦੇਸ਼' ਅਰਥ ਬਣੇਗਾ। ਪਰ 'ਸਬਦਿ' ਦਾ ਅਰਥ ਹੈ 'ਸਬਦ ਵਿਚ', ਸਬਦ ਦੁਆਰਾ।

ਸਚਾ ਸਚੋ -ਸੱਚ ਹੀ ਸੱਚ, ਨਿਰੋਲ ਸੱਚ। ਸਚਿ=ਸੱਚ ਵਿਚ, ਸੱਚ ਨਾਲ।

(ਅ) ਸਚਾ=ਸੱਚਾ ਵਾਹਿਗੁਰੂ। ਸਚੋ ਸਚਿ=ਨਿਰੋਲ ਸੱਚ ਵਿਚ ਪਤੀਜਦਾ=ਯਕੀਨ ਕਰਦਾ ਹੈ। ਤਾਂ ਹੀ ਉਸ ਦੀ ਤਸੱਲੀ ਹੁੰਦੀ ਹੈ।

## {ਮਾਝ ਮਹਲਾ ੩, ਅਸਟਪਦੀ-੧੦}

**ਪ੍ਰਾਕ੍ਰਥਨ**- ਸਤਿਗੁਰ ਦੀ ਸੇਵਾ ਤੋਂ ਨਾਮ ਪ੍ਰਾਪਤੀ ਦੱਸੀ ਹੈ। ਮਨ ਦਾ ਜੰਗਾਲ ਯਾ ਮੈਲ ਨਾਮ ਨਾਲ ਲਹਿੰਦਾ ਹੈ, ਨਾਮ ਗੁਰੂ ਦੇਂਦਾ ਹੈ। ਮੈਲ ਲੱਥਿਆਂ ਮਨ ਸ਼ੀਸ਼ੇ ਵਿਚ ਆਪਾ ਦਿੱਸ ਪੈਂਦਾ ਹੈ।

| ਮੂਲ | ਅਰਥ |
|---|---|
| ਮਾਝ ਮਹਲਾ ੩ ॥ | |
| ਸਤਿਗੁਰੁ ਸੇਵਿਐ ਵਡੀ ਵਡਿਆਈ॥ ਹਰਿ ਜੀ ਅਚਿੰਤੁ ਵਸੈ ਮਨਿ ਆਈ ॥ ਹਰਿ ਜੀਉ ਸਫਲਿਓ ਬਿਰਖੁ ਹੈ ਅੰਮ੍ਰਿਤੁ ਜਿਨਿ ਪੀਤਾ ਤਿਸੁ ਤਿਖਾ ਲਹਾਵਣਿਆ ॥ ੧ ॥ | ਸਤਿਗੁਰੂ ਦੀ ਸੇਵਾ ਕਰਨੇ ਨਾਲ (ਸਭ ਤੋਂ) ਵਡੀ ਵਡਿਆਈ (ਇਹ ਮਿਲਦੀ ਹੈ ਕਿ) ਵਾਹਿਗੁਰੂ ਅਚਿੰਤ ਹੀ ਮਨ ਵਿਚ ਆ ਵੱਸਦਾ ਹੈ। ਹਰ ਜੀਉ ਫਲਾਂ ਨਾਲ ਫਲਿਆ ਹੋਇਆ ਬ੍ਰਿਛ ਹੈ, (ਉਸਦਾ ਫਲ ਗਜਾਨ) ਅੰਮ੍ਰਿਤ (ਵਰਗਾ ਮਿੱਠਾ ਤੇ ਮੌਤ ਰਹਿਤ ਕਰਨੇ ਵਾਲਾ) ਹੈ, ਜਿਸਨੇ (ਇਸ ਫਲ ਦਾ ਰਸ) ਪੀਤਾ ਹੈ ਉਸਦੀ (ਤ੍ਰਿਸ਼ਨਾ ਰੂਪੀ) ਤ੍ਰੇਹ ਲਾਹ ਦੇਣ ਵਾਲਾ ਹੈ, (ਅਰਥਾਤ ਤ੍ਰੇਹ ਲਾਹ ਦੇਂਦਾ ਹੈ)॥੧॥ |
| ਹਉ ਵਾਰੀ ਜੀਉ ਵਾਰੀ ਸਚੁ ਸੰਗਤਿ ਮੇਲਿ ਮਿਲਾਵਣਿਆ ॥ ਹਰਿ ਸਤਸੰਗਤਿ ਆਪੇ ਮੇਲੈ ਗੁਰ ਸਬਦੀ ਹਰਿ ਗੁਣ ਗਾਵਣਿਆ ॥ ੧ ॥ ਰਹਾਉ ॥ | ਮੈਂ ਵਾਰਨੇ ਹਾਂ ਜੀਉ! (ਮੈਂ) ਵਾਰਨੇ ਹਾਂ (ਉਨ੍ਹਾਂ ਤੋਂ ਜੋ ਅਪਣੇ ਆਪ ਨੂੰ) ਸਤਿ ਸੰਗਤ ਦੇ ਮੇਲ ਵਿਚ ਮਿਲਾਵਣ ਵਾਲ਼ੇ ਹਨ (ਭਾਵ ਮਿਲਾਉਂਦੇ ਹਨ। ਹਾਂ ਜੀ) ਸੱਚੀ ਸੰਗਤਿ ਹਰੀ ਆਪੇ ਮੇਲਦਾ ਹੈ, (ਇਸ ਲਈ ਬੀ ਸਤਿਸੰਗਤਿ ਨੂੰ ਮਿਲ ਕੇ), ਗੁਰੂ ਦੇ ਸ਼ਬਦ ਦੁਆਰਾ ਹਰੀ ਦੇ ਗੁਣ ਗਾਉਣਹਾਰ ਹੋਣਾ (ਚਾਹੀਦਾ) ਹੈ (ਭਾਵ ਗੁਣ ਗਾਉਣੇ ਚਾਹੀਏ) ॥੧॥ ਰਹਾਉ॥ |

ਸਤਿਗੁਰੁ ਸੇਵੀ ਸਬਦਿ ਸੁਹਾਇਆ॥ ਜਿਨਿ ਹਰਿ ਕਾ ਨਾਮੁ ਮੰਨਿ ਵਸਾਇਆ ॥ ਹਰਿ ਨਿਰਮਲੁ ਹਉਮੈ ਮੈਲੁ ਗਵਾਏ ਦਰਿ ਸਚੈ ਸੋਭਾ ਪਾਵਣਿਆ ॥ ੨ ॥

ਸਤਿਗੁਰ ਦਾ (ਉਹ) ਸੇਵਕ ਸ਼ਬਦ ਦੁਆਰਾ ਸ਼ੋਭਨੀਕ ਹੋ ਜਾਂਦਾ ਹੈ, ਜੋ ਹਰੀ ਨਾਮ ਨੂੰ ਮਨ ਵਿਚ ਵਸਾ ਲੈਂਦਾ ਹੈ, (ਮਨ ਵਿਚ ਵਸਿਆ) ਹਰੀ ਹਉਮੈ ਦੀ ਮੈਲ ਦੂਰ ਕਰ ਦੇਂਦਾ ਹੈ (ਕਿਉਂਕਿ ਹਰੀ ਆਪੂੰ) ਮੈਲ ਰਹਿਤ ਹੈ, (ਸੋ ਇਉਂ ਮੈਲ ਰਹਤ ਹੋਏ ਜਨ) ਸੱਚੇ ਦਰ ਉਤੇ ਸ਼ੋਭਾ ਪਾਉਣਹਾਰ ਹੁੰਦੇ ਹਨ (ਭਾਵ ਸ਼ੋਭਾ ਪਾਉਂਦੇ ਹਨ)॥੨॥

ਬਿਨੁ ਗੁਰ ਨਾਮੁ ਨ ਪਾਇਆ ਜਾਇ॥ ਸਿਧ ਸਾਧਿਕ ਰਹੇ ਬਿਲਲਾਇ ॥ ਬਿਨੁ ਗੁਰ ਸੇਵੇ ਸੁਖੁ ਨ ਹੋਵੀ ਪੂਰੈ ਭਾਗਿ ਗੁਰੁ ਪਾਵਣਿਆ ॥ ੩ ॥

ਸਿਧ (ਤੇ ਹੋਰ) ਸਾਧਨਾ ਕਰਨ ਵਾਲੇ ਤਰਲੇ ਲੈ ਰਹੇ ਹਨ (ਪਰ) ਬਿਨਾ ਗੁਰੂ ਦੇ ਨਾਮ ਪ੍ਰਾਪਤ ਨਹੀਂ ਹੁੰਦਾ; (ਤੇ) ਗੁਰੂ ਦੀ ਸੇਵਾ ਕੀਤੇ ਬਿਨਾ ਸੁਖ ਨਹੀਂ ਹੁੰਦਾ, ਤੇ (ਕੋਈ ਜਨ ਪੂਰੇ ਭਾਗਾਂ ਬਿਨਾ ਗੁਰੂ ਨੂੰ ਪ੍ਰਾਪਤ ਕਰਨੇ ਵਾਲਾ ਨਹੀਂ ਹੁੰਦਾ ਭਾਵ) ਗੁਰੂ ਪੂਰੇ ਭਾਗਾਂ ਨਾਲ ਮਿਲਦਾ ਹੈ॥੩॥

ਇਹੁ ਮਨੁ ਆਰਸੀ ਕੋਈ ਗੁਰਮੁਖਿ ਵੇਖੈ ॥ ਮੋਰਚਾ ਨ ਲਾਗੈ ਜਾ ਹਉਮੈ ਸੋਖੈ ॥ ਅਨਹਤ ਬਾਣੀ ਨਿਰਮਲ ਸਬਦੁ ਵਜਾਏ ਗੁਰ ਸਬਦੀ ਸਚਿ ਸਮਾਵਣਿਆ ॥ ੪ ॥

ਇਹ ਮਨ ਸ਼ੀਸ਼ਾ ਹੈ (ਇਸ ਵਿੱਚੋਂ ਸ਼ੁਧ ਆਪਣਾ ਆਪ) ਕੋਈ ਗੁਰਮੁਖ (ਹੀ) ਵੇਖਦਾ ਹੈ। (ਇਹ ਸ਼ੀਸ਼ਾ ਤਾਂ ਸ਼ੀਸ਼ਾ ਰਹਿੰਦਾ ਹੈ ਭਾਵ ਇਸਨੂੰ) ਜੰਗਾਲ ਨਹੀਂ ਲਗਦਾ ਜੇ ਹਉਮੈ ਨੂੰ ਸੁਕਾ ਦੇਵੇ। {ਪ੍ਰਸ਼ਨ: ਹਉਮੈ ਕੀਕੂੰ ਸੁੱਕੇ? ਉੱਤਰ:} (ਗੁਰੂ ਦੇ ਸ਼ਬਦ ਦੀ ਕਮਾਈ ਦੁਆਰਾ) ਅਨਹਤ ਬਾਣੀ ਨਿਰਮਲ ਸ਼ਬਦ ਵਜਾਉਂਦੀ ਹੈ, ਗੁਰੂ ਦੇ ਸ਼ਬਦ ਦੁਆਰਾ (ਜੀਵ) ਸੱਚ ਵਿਚ ਸਮਾ ਜਾਣ ਵਾਲਾ ਹੋ ਜਾਂਦਾ ਹੈ (ਭਾਵ ਸਮਾ ਜਾਂਦਾ ਹੈ)॥੪॥

ਬਿਨੁ ਸਤਿਗੁਰ ਕਿਹੁ ਨ ਦੇਖਿਆ ਜਾਇ ॥ ਗੁਰਿ ਕਿਰਪਾ ਕਰਿ ਆਪੁ ਦਿਤਾ ਦਿਖਾਇ ॥ ਆਪੇ ਆਪਿ ਆਪਿ ਮਿਲਿ ਰਹਿਆ ਸਹਜੇ ਸਹਜਿ ਸਮਾਵਣਿਆ ॥ ੫ ॥

ਸਤਿਗੁਰੂ ਤੋਂ ਬਿਨਾਂ (ਉਹ ਹਰੀ) ਕਿਸੇ ਤਰ੍ਹਾਂ ਨਹੀਂ ਡਿੱਠਾ ਜਾ ਸਕਦਾ, ਗੁਰੂ ਨੇ ਕਿਰਪਾ ਕਰਕੇ (ਜਿਸ ਨੂੰ) ਆਪ ਦਿੱਖਾ ਦਿਤਾ ਹੈ, (ਉਹ ਕੀ ਦੇਖਦਾ ਹੈ ਕਿ ਹਰੀ) ਆਪੇ (ਮੇਰੇ) ਅਪਣੇ ਆਪੇ ਨਾਲ ਮਿਲ ਰਿਹਾ ਹੈ, (ਇਹ ਸਿਆਣਕੇ ਉਹ) ਸੁਖੱਲੇ ਹੀ ਸਹਜ (=ਬ੍ਰਹਮ) ਵਿਚ ਸਮਾਵਣਹਾਰ ਹੋ ਜਾਂਦਾ ਹੈ॥੫॥

ਗੁਰਮੁਖਿ ਹੋਵੈ ਸੁ ਇਕਸੁ ਸਿਉ ਲਿਵ ਲਾਏ ॥ ਦੂਜਾ ਭਰਮੁ ਗੁਰ ਸਬਦਿ ਜਲਾਏ ॥ ਕਾਇਆ ਅੰਦਰਿ ਵਣਜੁ ਕਰੇ ਵਾਪਾਰਾ ਨਾਮੁ ਨਿਧਾਨੁ ਸਚੁ ਪਾਵਣਿਆ ॥ ੬ ॥

(ਤਾਂਤੇ ਜਿਸ ਨੇ) ਗੁਰਮੁਖ (ਹੋਣਾ) ਹੋਵੇ ਉਹ ਇਕੋ (ਹਰੀ) ਨਾਲ ਲਿਵ ਲਾਵੇ, ਦੂਈ ਦੁਐਤ ਦਾ ਭਰਮ ਗੁਰੂ ਦੇ ਸ਼ਬਦ ਨਾਲ ਦਗਧ ਕਰ ਦੇਵੇ। (ਬਾਹਰ ਨਾ ਢੂੰਡੇ)ਸਰੀਰ ਦੇ ਵਿਚ ਹੀ (ਦੈਵੀ ਗੁਣਾਂ ਦਾ) ਵਣਜ (ਤੇ ਨਾਮ ਬਾਣੀ ਦਾ) ਵਪਾਰ ਕਰੇ, (ਉਹ ਅੰਦਰ ਵਸਦੇ ਵਜਾਪਕ) ਸੱਚੇ ਖ਼ਜ਼ਾਨੇ ਨਾਮ ਨੂੰ (ਜਾਣੋ) ਪ੍ਰਾਪਤ ਕਰਨ ਹਾਰ ਹੋ ਜਾਏਗਾ ॥੬॥

ਗੁਰਮੁਖਿ ਕਰਣੀ ਹਰਿ ਕੀਰਤਿ ਸਾਰੁ॥ ਗੁਰਮੁਖਿ ਪਾਏ ਮੋਖ ਦੁਆਰੁ॥ ਅਨਦਿਨੁ ਰੰਗਿ ਰਤਾ ਗੁਣ ਗਾਵੈ ਅੰਦਰਿ ਮਹਲਿ ਬੁਲਾਵਣਿਆ ॥੭॥

ਗੁਰਮੁਖ ਦੀ ਕਰਣੀ-(ਜੋ) ਹਰੀ ਕੀਰਤਨ (ਹੈ) ਸਾਰ (ਕਰਣੀ) ਹੈ, (ਜਿਸ ਦੁਆਰਾ) ਗੁਰਮੁਖ ਮੋਖ ਦੁਆਰ ਪਾ ਲੈਂਦਾ ਹੈ, (ਇਉਂ ਕਿ ਉਹ ਤਾਂ) ਦਿਨ ਪ੍ਰਤਿ ਦਿਨ (ਹਰੀ ਦੇ) ਪ੍ਰੇਮ ਵਿਚ ਰੱਤਾ (ਉਸਦੇ) ਗੁਣ ਗਾਉਂਦਾ ਰਹਿੰਦਾ ਹੈ, ਪਰ

(ਵਾਹਿਗੁਰੂ ਉਸ ਨੂੰ ਤ੍ਰੁੱਠ ਕੇ ਅਚਿੰਤ ਹੀ ਅਪਣੇ) ਮਹਲ ਦੇ ਅੰਦਰ ਬੁਲਾ ਲੈਂਦਾ ਹੈ॥੭॥

ਸਤਿਗੁਰੁ ਦਾਤਾ ਮਿਲੈ ਮਿਲਾਇਆ॥ ਪੂਰੈ ਭਾਗਿ ਮਨਿ ਸਬਦੁ ਵਸਾਇਆ ॥ ਨਾਨਕ ਨਾਮੁ ਮਿਲੈ ਵਡਿਆਈ ਹਰਿ ਸਚੇ ਕੇ ਗੁਣ ਗਾਵਣਿਆ ॥੮॥੯॥੧੦॥

(ਇਹ ਸਾਰ ਕਰਣੀ ਗੁਰੂ ਤੋਂ ਮਿਲਦੀ ਹੈ ਪਰ) ਦਾਤਾ ਗੁਰੂ (ਹਰੀ ਦਾ) ਮਿਲਾਇਆ ਮਿਲਦਾ ਹੈ,ਤੇ ਪੂਰੇ ਭਾਗਾਂ ਨਾਲ (ਹੀ ਉਸ ਗੁਰੂ ਦਾ ਦਿੱਤਾ) ਸ਼ਬਦ ਮਨ ਵਿਚ ਵਸਾਇਆ ਜਾ ਸਕਦਾ ਹੈ। ਹੇ ਨਾਨਕ! ਸੱਚੇ ਹਰੀ ਦੇ ਗੁਣ ਗਾਵਣਹਾਰ ਨੂੰ ਵਡਿਆਈ ਮਿਲਦੀ ਹੈ (ਜਿਸਨੇ) ਨਾਮ ਨੂੰ (ਮਨ ਵਿਚ ਵਸਾਇਆ ਹੈ) ॥੮॥੯॥੧੦॥

**ਵਜਾਖਜਾ**-ਇਸ ਸ਼ਬਦ ਵਿਚ 'ਗੁਰੂ ਕੀਰਤੀ' ਤੇ ਉਸ ਦੇ ਉਪਦੇਸ਼ ਦੀ ਕਮਾਈ ਤੋਂ ਮੁਕਤੀ ਦੀ ਪ੍ਰਾਪਤੀ ਦੱਸੀ ਹੈ, ਨਾਮ ਤੇ ਗੁਣ ਗਾਇਨ ਦੇ ਦੋ ਵਡੇ ਰੁਕਨ ਗੁਰ ਉਪਦੇਸ਼ ਵਿਚ ਸ਼ਾਮਲ ਹਨ।

ਅੰਕ ੪ ਜ਼ਰਾ ਉਖੇਰਾ ਹੈ।ਆਰਸੀ ਸ਼ੀਸ਼ੇ ਨੂੰ ਕਹਿੰਦੇ ਹਨ ਜੋ ਸੰਸਕ੍ਰਿਤ ਪਦ 'ਆਦਰ੍ਸ਼' ਤੋਂ ਬਣਿਆ ਹੈ। ਅਤਿ ਪੁਰਾਣੇ ਸਮੇਂ ਸ਼ੀਸ਼ਾ ਨਹੀਂ ਸੀ ਹੁੰਦਾ, ਲੋਹੇ ਨੂੰ ਰਗੜ ਰਗੜ ਕੇ ਇਤਨਾ ਲਿਸ਼ਕਾ ਲੈਂਦੇ ਸਨ ਕਿ ਉਸ ਵਿਚੋਂ ਮੂੰਹ ਦਿੱਸਣ ਲਗ ਪੈਂਦਾ ਸੀ। ਇਸ ਲੋਹੇ ਦੇ ਸ਼ੀਸ਼ੇ ਨੂੰ ਜੰਗਾਰ ਲਗ ਜਾਂਦਾ ਸੀ, ਜੋ ਅਜ ਕਲ ਦਾ ਸ਼ੀਸ਼ਾ ਹੈ ਇਸ ਨੂੰ ਜੰਗਾਰ ਨਹੀਂ ਲਗਦਾ। ਇਸ ਕਰਕੇ ਏਥੇ ਸ਼ੀਸ਼ੇ ਨੂੰ ਮੋਰਚਾ ਅਰਥਾਤ ਜੰਗਾਲ ਲਗਣੇ ਦਾ ਜ਼ਿਕਰ ਹੈ। ਮਨ ਇਕ ਸ਼ੀਸ਼ਾ ਹੈ ਜਿਸ ਵਿਚ ਜੀਵ ਅਪਣੇ ਸ਼ੁਧ ਸ੍ਵੈ ਸਰੂਪ ਨੂੰ ਦੇਖ ਸਕਦਾ ਹੈ, ਪਰ ਇਸ ਨੂੰ ਹਉਮੈਂ ਨੇ ਜੰਗਾਲ ਲਾ ਛੱਡਿਆ ਹੈ। ਜੰਗਾਲ ਹੈ ਰਾਗ ਦ੍ਵੈਖ ਦਾ ਜੋ ਹਉਮੈਂ (ਮੈਂ ਮੇਰੀ) ਤੋਂ ਉਪਜਦੇ ਹਨ। ਸੋ ਮੈਂ ਮੇਰੀ ਦੀ ਸਿਲਾਬ ਨੂੰ ਸੁਕਾ ਦੇਵੇ। ਸਤਿਗੁਰ ਜੀ ਨੇ 'ਸੋਖੈ' ਪਦ ਇਸੇ ਲਈ ਵਰਤਿਆ ਹੈ ਕਿ ਆਪ ਜੀ ਦੇ ਧਿਆਨ ਵਿਚ ਸਿਕਲ ਕੀਤਾ ਲੋਹ ਦਾ ਸ਼ੀਸ਼ਾ ਹੈ। ਲੋਹੇ ਨੂੰ ਜੰਗਾਰ ਪਾਣੀ ਦੀ ਸਿੱਲ੍ਹ ਤੋਂ ਚੜ੍ਹ ਜਾਂਦਾ ਹੈ।

ਜੇ ਰਾਗ ਦ੍ਵੈਖ ਨੂੰ ਜਿੱਤਿਆ ਜਾਏ, ਮੈਂ ਮੇਰੀ ਹਟੇ ਤਾਂ ਮਨ ਨਿਰਮਲ ਹੋਕੇ ਸ਼ੀਸ਼ੇ ਦਾ ਕੰਮ ਦੇਂਦਾ ਹੈ, ਜਿਸ ਵਿਚ ਅਪਣੇ ਆਪ ਦਾ ਆਤਮ ਸਰੂਪ ਆਪ ਨੂੰ ਦਿੱਸ ਪੈਂਦਾ ਹੈ। ਰਾਗ ਦ੍ਵੈਖ ਦਾ ਜਿੱਤਣਾ, ਮੈਂ ਮੇਰੀ ਤੋਂ ਉੱਚੇ ਉਠਣਾ ਗੁਰੂ ਸ਼ਬਦ ਨਾਲ ਪ੍ਰਾਪਤ ਹੁੰਦਾ ਹੈ। ਉਸ ਦਾ ਉਪਦੇਸ਼ ਹੈ ਨਾਮ। ਨਾਮ ਅਭਜਾਸ ਨਾਲ ਅਨ+ਹਤ ਬਾਣੀ ਦਾ ਅਨੁਭਵ ਹੁੰਦਾ ਹੈ:-

"ਪ੍ਰਭ ਕੈ ਸਿਮਰਨਿ ਅਨਹਦ ਝੁਨਕਾਰ॥" {ਸੁਖਮਨੀ, ੧-੭}

ਅੰਕ ੭ ਵਿਚ ਇਕ ਦਾਰਸ਼ਨਿਕ ਪਹਿਲੂ ਦਿਖਾਇਆ ਹੈ ਜੋ ਪ੍ਰੇਮਾ ਭਗਤੀ ਵਿਚ ਬੀ ਸਮਤਾ ਰਖਦਾ ਹੈ। ਅੰਤ ਵਾਲਾ ਸਾਧਨ ਕਰਦਾ ਅੰਤ ਦੀ ਹੱਦ ਤੇ ਅੱਪੜਦਾ ਹੈ 'ਅਨੰਤ' ਵਿਚ ਆਪੂੰ ਨਹੀਂ ਜਾ ਸਕਦਾ। ਅਨੰਤ ਦੀ ਅਪਣੀ ਖੈਂਚ ਇਸ ਹੱਦ ਤੇ ਅੱਪੜੇ ਨੂੰ ਅਪਣੇ ਵਿਚ ਖਿੱਚ ਲੈਂਦੀ ਹੈ। ਤਿਵੇਂ ਫੁਰਮਾਉਂਦੇ ਹਨ ਕਿ ਪ੍ਰੇਮੀ ਤਾਂ (ਜੋ ਅੰਤ ਵਿਚ ਹੈ) ਦਿਨ ਰਾਤ ਪ੍ਰੇਮ ਵਿਚ ਹਰੀ ਗੁਣ ਗਾਉਂਦਾ ਮਗਨ ਹੁੰਦਾ ਹੈ, ਅਰਥਾਤ ਪ੍ਰੇਮ ਵਿਚ ਹੀ ਮਸਤ ਖੜਾ ਹੈ, ਪਰ ਵਾਹਿਗੁਰੂ (ਜੋ ਅਨੰਤ ਹੈ ਉਸ ਦਰਵਾਜ਼ੇ ਤੇ ਅੱਪੜੇ ਨੂੰ) ਅਪਣੇ ਮਹਲ ਦੇ ਅੰਦਰ, ਸਰੂਪ ਵਿਚ, ਭਾਵ ਅਪਣੀ ਅਨੰਤਤਾਈ ਵਿਚ, ਖਿੱਚ ਲੈਂਦਾ ਹੈ। ਯਥਾ:-ਬਾਹ ਪਕਰਿ ਪ੍ਰਿਅ ਸੇਜੈ ਆਨੀ॥ {ਆਸਾ ਮਹਲਾ ੫-੭}

**ਨਿਰੁਕ੍ਤ**-ਅਚਿੰਤੁ-ਬਿਨਾ ਚਿੰਤਾ ਕੀਤੇ ਦੇ, ਬਿਨਾ ਸੋਚਾਂ ਸੋਚਣ ਦੇਂ, ਅਪਣੇ ਆਪ, ਸੁਤੇ ਹੀ। ਅਚਿੰਤ ਦਾ ਭਾਵ ਚਿੰਤਨ ਰਹਤ ਏਥੇ ਨਹੀਂ ਹੈ।

ਸਫਲਿਓ-ਕ੍ਰਿਯਾ ਹੈ, ਸਫਲ ਹੋਇਆ ਹੋਇਆ।

ਗਾਵਣਿਆ-ਗਾਵਣਹਾਰ ਹੋ ਜਾਂਦਾ ਹੈ।

ਸੇਵੀ-ਸੇਵਾ ਕਰਨ ਵਾਲਾ। ਸਮਾਸ ਹੈ 'ਸਤਿਗੁਰ ਦਾ ਸੇਵੀ'। ਏਥੇ 'ਸੇਵੀ' ਪਦ 'ਸੇਂਵੀਂ' 'ਮੈਂ ਸੇਂਵਾਂ' ਕ੍ਰਿਯਾ ਵਾਚੀ ਨਹੀਂ ਹੈ।

ਆਰਸੀ-ਸ਼ੀਸ਼ਾ। ਵਜਾਖਜਾ ਵਿਚ ਵੇਰਵਾ ਆ ਚੁਕਾ ਹੈ।

ਮੋਰਚਾ- {ਫਾ:, ਮੂਰਚਾਨਾ=ਲੋਹੇ ਦੇ ਅੰਦਰ ਤੱਕ ਗਿਆ ਜੰਗਾਲ} ਜੰਗਾਲ।

## {ਮਾਝ ਮਹਲਾ ੩, ਅਸਟਪਦੀ-੧੧}

**ਪ੍ਰਾਕ੍ਥਨ**-ਦੱਸਿਆ ਹੈ ਕਿ ਹਉਂ ਗੁਆਇਆਂ ਹੀ ਪਰਮ ਪਦ ਮਿਲਦਾ ਹੈ ਤੇ ਉਸ ਦਾ ਪ੍ਰਕਾਰ ਬੀ ਦੱਸਿਆ ਹੈ।

| ਮੂਲ | ਅਰਥ |
|---|---|
| ਮਾਝ ਮਹਲਾ ੩ ॥ | |
| ਆਪੁ ਵੰਞਾਏ ਤਾ ਸਭ ਕਿਛੁ ਪਾਏ॥ ਗੁਰ ਸਬਦੀ ਸਚੀ ਲਿਵ ਲਾਏ ॥ ਸਚੁ ਵਣੰਜਹਿ ਸਚੁ ਸੰਘਰਹਿ ਸਚੁ ਵਾਪਾਰੁ ਕਰਾਵਣਿਆ ॥ ੧ ॥ | (ਜੇ ਜੀਵ) ਆਪਾ ਭਾਵ (ਅਰਥਾਤ ਅਹੰਕਾਰ) ਨੂੰ ਦੂਰ ਕਰ ਲਵੇ ਤਾਂ ਸਭ ਕੁਛ ਪਾ ਲੈਂਦਾ ਹੈ। {ਆਪਾ ਭਾਵ ਕੀਕੂੰ ਵੰਞੀਂਦਾ ਹੈ? ਉੱਤਰ:} (ਜੇ) ਗੁਰੂ ਦੇ ਸ਼ਬਦ ਦੁਆਰਾ (ਵਾਹਿਗੁਰੂ ਜੀ ਵਿਚ) ਸਚੀ ਲਿਵ ਲਾ ਲਵੇ (ਤਾਂ ਜਾਣੋ ਕਿ ਉਹ) ਸੱਚ ਦੀ ਖ਼ਰੀਦ ਕਰਦਾ ਹੈ, ਸੱਚ ਹੀ ਕੱਠਾ ਕਰਦਾ ਹੈ, (ਗੱਲ ਕੀਹ ਉਹ) ਸੱਚ ਦਾ ਹੀ ਵਪਾਰ ਕਰਨੇਹਾਰ ਹੋ ਜਾਂਦਾ ਹੈ (ਸੱਚ ਦਾ ਮਾਲਕ ਹੋਣ ਕਰਕੇ ਹਉਂ ਜੋ ਝੂਠੀ ਹੈ ਆਪੇ ਬਿਨਸ ਜਾਂਦੀ ਹੈ)॥੧॥ |
| ਹਉ ਵਾਰੀ ਜੀਉ ਵਾਰੀ ਹਰਿ ਗੁਣ ਅਨਦਿਨੁ ਗਾਵਣਿਆ ॥ ਹਉ ਤੇਰਾ ਤੂੰ ਠਾਕੁਰੁ ਮੇਰਾ ਸਬਦਿ ਵਡਿਆਈ ਦੇਵਣਿਆ ॥ ੧ ॥ ਰਹਾਉ ॥ | (ਹੇ ਹਰੀ) ਤੂੰ ਮੇਰਾ ਠਾਕੁਰ (ਸਾਹਿਬ ਹੈਂ) ਮੈਂ ਤੇਰਾ (ਦਾਸ) ਹਾਂ, (ਤੂੰ ਮੈਨੂੰ ਗੁਰੂ ਕੇ) ਸ਼ਬਦ ਦੁਆਰਾ ਵਡਿਆਈ ਦੇਵਣਹਾਰ ਹੈਂ, (ਹਾਂ ਦਾਤਾ !) ਮੈਂ ਵਾਰੀ ਹਾਂ ਜੀਉ ! (ਮੈਂ) ਵਾਰੀ ਹਾਂ (ਉਹਨਾਂ ਤੋਂ ਜੋ) ਹਰ ਰੋਜ਼ ਹਰੀ ਦੇ ਗੁਣ ਗਾਵਣਹਾਰ ਹਨ॥੧॥ਰਹਾਉ॥ |
| ਵੇਲਾ ਵਖਤ ਸਭਿ ਸੁਹਾਇਆ ॥ ਜਿਤੁ ਸਚਾ ਮੇਰੇ ਮਨਿ ਭਾਇਆ ॥ ਸਚੇ ਸੇਵਿਐ ਸਚੁ ਵਡਿਆਈ ਗੁਰ ਕਿਰਪਾ ਤੇ ਸਚੁ ਪਾਵਣਿਆ ॥੨॥ | {ਸੁਹਾਵਾ ਸਮਾਂ*} (ਉਹ) ਵੇਲਾ (ਉਹ) ਵਕਤ ਸਭ ਸੁਹਾਵਣਾ (ਹੋਇਆ) ਜਿਸ ਵੇਲੇ ਸੱਚਾ (ਹਰੀ) ਮੇਰੇ ਮਨ ਨੂੰ ਪਜਾਰਾ ਲਗਾ। (ਪਜਾਰ ਵਿਚ) ਸੱਚੇ (ਹਰੀ) ਦੀ ਸੇਵਾ ਕੀਤਿਆਂ (ਉਹ) ਵਡਿਆਈ, (ਜਿਸ ਦਾ ਰੂਪ) ਸੱਚ ਹੈ, (ਪ੍ਰਾਪਤ ਹੋਈ ਹੈ, ਪਰ ਇਹ ) ਸੱਚ ਗੁਰੂ ਦੀ ਕਿਰਪਾ ਨਾਲ (ਮੈਂ ਪਾਉਣ ਵਾਲਾ ਹੋਇਆ ਹਾਂ (ਅਰਥਾਤ ਪਾਈ ਹੈ)॥੨॥ |
| ਭਾਉ ਭੋਜਨੁ ਸਤਿਗੁਰਿ ਤੁਠੈ ਪਾਏ॥ ਅਨ ਰਸੁ ਚੂਕੈ ਹਰਿ ਰਸੁ ਮੰਨਿ | ਪ੍ਰੇਮ ਰੂਪੀ ਭੋਜਨ ਸਤਿਗੁਰੂ ਦੇ ਤ੍ਰੁੱਠਣ ਨਾਲ ਪਾਈਦਾ ਹੈ, (ਇਹ ਭੋਜਨ ਹਰੀ ਰਸ ਦਾ ਦਾਤਾ ਹੈ ਜੇ) ਹਰੀ ਰਸ ਨੂੰ ਮਨ |

* ਅੱਗੇ ਚਲਕੇ ਸੁਹਾਵਾ ਥਾਉਂ ਦੱਸਣਗੇ। ਦੇਖੋ ਅੰਕ ੬।

ਵਸਾਏ ॥ ਸਚੁ ਸੰਤੋਖੁ ਸਹਜ ਸੁਖੁ ਬਾਣੀ ਪੂਰੇ ਗੁਰ ਤੇ ਪਾਵਣਿਆ ॥ ੩ ॥

ਵਿਚ ਵਸਾ ਲਿਆ ਜਾਵੇ ਤਾਂ ਹੋਰਨਾਂ ਰਸਾਂ (ਦੀ ਇੱਛਾ) ਦੂਰ ਹੋ ਜਾਂਦੀ ਹੈ (ਹਾਂ, ਹੋਰ ਰਸ ਫਿਰ ਛੁਟ ਜਾਂਦੇ ਹਨ ਤੇ ਫਿਰ) ਪੂਰੇ ਗੁਰੂ ਦੀ ਬਾਣੀ ਤੋਂ (ਵਾਸ਼ਨਾ ਤ੍ਰਿਸ਼ਨਾ ਵੱਲੋਂ ) ਸੰਤੋਖ (ਤੇ ਅੰਤਰ-ਮੁਖਤਾ ਵਲ) ਸਹਿਜ ਸੁਖ ਤੇ ਸੱਚ ਦੇ ਪਾਵਣਹਾਰ ਹੋ ਜਾਈਦਾ ਹੈ॥੩॥

ਸਤਿਗੁਰੁ ਨ ਸੇਵਹਿ ਮੂਰਖ ਅੰਧ ਗਵਾਰਾ ॥ ਫਿਰਿ ਓਇ ਕਿਥਹੁ ਪਾਇਨਿ ਮੋਖ ਦੁਆਰਾ ॥ ਮਰਿ ਮਰਿ ਜੰਮਹਿ ਫਿਰਿ ਫਿਰਿ ਆਵਹਿ ਜਮ ਦਰਿ ਚੋਟਾ ਖਾਵਣਿਆ ॥੪॥

{ਮਨਮੁਖ} ਜੋ ਸਤਿਗੁਰੂ ਨੂੰ ਨਹੀਂ ਸੇਂਵਦੇ (ਓਹ) ਮੂਰਖ ਹਨ, ਅਗਜਾਨੀ ਹਨ ਤੇ ਅਣਜਾਣ ਹਨ (ਐਸੇ ਹੋਣ ਕਰਕੇ) ਫਿਰ ਉਹ ਮੁਕਤੀ ਦਾ ਦਰ ਕਿਵੇਂ ਪ੍ਰਾਪਤ ਕਰ ਸਕਦੇ ਹਨ? (ਓਹ) ਮਰ ਮਰ ਕੇ ਜੰਮਦੇ ਹਨ (ਅਰਥਾਤ) ਮੁੜ ਮੁੜ ਕੇ ਆਉਂਦੇ ਜਾਂਦੇ ਹਨ, (ਐਉਂ) ਜਮ ਦੇ ਦੁਆਰੇ ਸੱਟਾਂ ਖਾਵਣ-ਹਾਰ ਰਹਿ ਜਾਂਦੇ ਹਨ॥੪॥

ਸਬਦੈ ਸਾਦੁ ਜਾਣਹਿ ਤਾ ਆਪੁ ਪਛਾਣਹਿ ॥ ਨਿਰਮਲ ਬਾਣੀ ਸਬਦਿ ਵਖਾਣਹਿ ॥ ਸਚੇ ਸੇਵਿ ਸਦਾ ਸੁਖੁ ਪਾਇਨਿ ਨਉ ਨਿਧਿ ਨਾਮੁ ਮੰਨਿ ਵਸਾਵਣਿਆ ॥ ੫ ॥

{ਮਨਮੁਖਾਂ ਦਾ ਉੱਧਾਰ} (ਜੇ ਉਹ) ਸ਼ਬਦ ਦਾ ਸੁਆਦ ਜਾਣ ਲੈਣ ਤਾਂ (ਸ਼ੁੱਧ) ਆਪੇ ਨੂੰ ਪਛਾਣ ਲੈਣ, (ਹਾਂ ਜੇ ਓਹ ਗੁਰੂ) ਉਪਦੇਸ਼ ਦੁਆਰਾ ਨਿਰਮਲ ਬਾਣੀ (ਨਾਮ) ਦਾ ਉਚਾਰਨ ਕਰਨ, (ਇਉਂ) ਸੱਚੇ ਦੀ ਸੇਵਾ ਕਰਕੇ ਸਦੈਵੀ (ਆਤਮ) ਸੁਖ ਪ੍ਰਾਪਤ ਕਰ ਲੈਣ, (ਪਰ ਸ਼ਰਤ ਇਹ ਹੈ ਕਿ ਪਹਿਲੋਂ) ਨਾਮ ਨੂੰ ਮਨ ਵਿਚ ਵਸਾਵਣਹਾਰ ਹੋ ਜਾਣ (ਜੋ ਨਾਮ ਕਿ) ਨੌ ਨਿਧਾਂ (ਵਾਂਙੂ ਅਮੋਲਕ) ਹੈ॥੫॥

ਸੋ ਥਾਨੁ ਸੁਹਾਇਆ ਜੋ ਹਰਿ ਮਨਿ ਭਾਇਆ ॥ ਸਤਸੰਗਤਿ ਬਹਿ ਹਰਿ ਗੁਣ ਗਾਇਆ ॥ ਅਨਦਿਨੁ ਹਰਿ ਸਾਲਾਹਹਿ ਸਾਚਾ ਨਿਰਮਲ ਨਾਦੁ ਵਜਾਵਣਿਆ ॥੬॥

{ਸੁਹਾਵਾ ਸਥਾਨ। ਪਿਛੇ ਸੁਹਾਵਾ ਸਮਾਂ ਦੱਸਿਆ ਸੀ ਹੁਣ ਸੁਹਾਵਾ ਥਾਉਂ ਦੱਸਦੇ ਹਨ} ਜਿੱਥੇ (ਬੈਠਕੇ) ਹਰੀ ਮਨ ਨੂੰ ਪਿਆਰਾ ਲੱਗਾ, ਉਹੀ ਥਾਉਂ ਸੁਹਾਵਣਾ ਹੈ, (ਹਾਂ ਕਿ ਜਿੱਥੇ) ਸਤਸੰਗਤਿ ਵਿਚ ਬੈਠ ਕੇ ਹਰੀ ਦਾ ਗੁਣ ਗਾਇਨ ਕੀਤਾ, ਹਾਂ (ਜਿੱਥੇ ਬੈਠਕੇ) ਹਰ ਦਿਨ ਨਿਰਮਲ ਨਾਦ ਵਜਾਵਣਹਾਰ (ਹੋਕੇ) ਸੱਚੇ ਹਰੀ ਦੀ ਸਿਫਤ ਸਲਾਹ ਕੀਤੀ॥੬॥

ਮਨਮੁਖ ਖੋਟੀ ਰਾਸਿ ਖੋਟਾ ਪਾਸਾਰਾ॥ ਕੂੜੁ ਕਮਾਵਨਿ ਦੁਖੁ ਲਾਗੈ ਭਾਰਾ ॥

{ਇਸ ਟਿਕਾਣੇ ਤੋਂ ਜੋ ਮਨਮੁਖ ਰਿਹਾ ਉਸ ਦੀ ਦਸ਼ਾ ਦੱਸਦੇ ਹਨ} ਮਨਮੁਖ ਦੀ ਰਾਸ ਪੂੰਜੀ ਖੋਟੀ ਹੈ (ਉਸ ਪੂੰਜੀ ਦਾ) ਪਸਾਰਾ ਬੀ ਖੋਟਾ ਹੈ, (ਕਿਉਂਕਿ ਉਸ ਪਸਾਰੇ ਦੇ ਵਧਾਉਣ ਵਿਚ ਓਹ) ਕੂੜ ਕਮਾਉਂਦੇ ਹਨ, (ਕੂੜ ਦਾ ਅੰਤ ਕੂੜਾ ਨਿਕਲਨ ਪਰ ਉਹਨਾਂ ਨੂੰ) ਭਾਰੀ ਦੁੱਖ ਲਗਦਾ ਹੈ। (ਭਾਵ ਮਨਮੁਖ ਦੀ ਰੁਚੀ ਮਾਇਆ ਵਲ ਹੈ, ਮਾਇਆ ਝੂਠੀ ਹੈ, ਮਾਇਆ ਦੀ ਰੁਚੀ ਕੂੜ ਦੇ ਵਸੀਲੇ ਅਪਣਾ ਪਸਾਰਾ ਕਰਦੀ ਤੇ ਮਾਲ ਪਦਾਰਥ ਇਕੱਠੇ ਕਰਦੀ ਹੈ ਜੋ ਅੰਤ ਛੱਡਣੇ ਪੈਂਦੇ ਹਨ, ਤਦ ਕੂੜੇ ਤੇ ਖੋਟੇ ਦਿੱਸ ਪੈਂਦੇ ਹਨ, ਉਸ ਵੇਲੇ ਦੁੱਖ ਲਗਦਾ ਹੈ ਕਿ ਕਿਉਂ ਲੱਗੇ ਰਹੇ ਖੋਟੀ ਰਾਸ ਜਮਾ ਕਰਨ ਵਿਚ। ਖੋਟਾ ਸਿੱਕਾ ਲਗਦਾ ਤਾਂ ਖਰਾ ਹੈ ਪਰ ਖੋਟਾ ਸਾਬਤ ਹੋਣ ਤੇ ਦੁੱਖੀ ਕਰਦਾ ਹੈ। ਸੋ ਓਹ)

ਭਰਮੇ ਭੂਲੇ ਫਿਰਨਿ ਦਿਨ ਰਾਤੀ

ਭਰਮ ਵਿਚ ਦਿਨੇ ਰਾਤ

| | |
|---|---|
| ਮਰਿ ਜਨਮਹਿ ਜਨਮੁ ਗਵਾਵਣਿਆ ॥ ੭ ॥ | ਭੁੱਲੇ ਫਿਰਦੇ ਹਨ, ਮਰਦੇ ਹਨ ਜੰਮਦੇ ਹਨ (ਇਹ ਹਰ ਜਨਮ ਅਪਣਾ) ਬਿਰਥਾ ਗੁਆਵਣ ਹਾਰ ਹੁੰਦੇ ਰਹਿੰਦੇ ਹਨ (=ਬਿਰਥਾ ਗੁਆ ਲੈਂਦੇ ਹਨ) ॥੭॥ |
| ਸਚਾ ਸਾਹਿਬੁ ਮੈ ਅਤਿ ਪਿਆਰਾ॥ ਪੂਰੇ ਗੁਰ ਕੈ ਸਬਦਿ ਅਧਾਰਾ ॥ ਨਾਨਕ ਨਾਮਿ ਮਿਲੈ ਵਡਿਆਈ ਦੁਖੁ ਸੁਖੁ ਸਮ ਕਰਿ ਜਾਨਣਿਆ ॥ ੮ ॥ ੧੦ ॥੧੧॥ | {ਅਪਣੇ ਪਰਥਾਇ} ਮੈਨੂੰ ਸੱਚਾ ਸਾਹਿਬ (=ਅਕਾਲ ਪੁਰਖ) ਡਾਢਾ ਪਿਆਰਾ ਹੈ, (ਇਸ ਪਿਆਰ ਦਾ) ਆਸਰਾ ਪੂਰੇ ਗੁਰੂ ਦੇ ਉਪਦੇਸ਼ ਤੋਂ (ਮਿਲਿਆ) ਹੈ। {ਪ੍ਰਸ਼ਨ: ਪੂਰੇ ਗੁਰੂ ਦਾ ਆਧਾਰ ਦੇਣ ਵਾਲਾ ਉਪਦੇਸ਼ ਕੀ ਹੈ? ਉੱਤਰ :} ਹੇ ਨਾਨਕ! ਇਹ ਵਡਿਆਈ ਨਾਮ ਦੁਆਰਾ ਮਿਲਦੀ ਹੈ ਅਤੇ ਦੁਖ ਸੁਖ ਨੂੰ ਸਮ ਕਰਕੇ ਜਾਣਨ ਨਾਲ। (ਭਾਵ ਨਾਮ ਤੇ ਭਾਣੇ ਤੇ ਟਿਕ ਜਾਣ ਨਾਲ ਸੱਚਾ ਸਾਹਿਬ ਪਿਆਰਾ ਲਗਦਾ ਹੈ, ਇਹ ਗੁਰੂ ਕੇ ਉਪਦੇਸ਼ ਦੁਆਰਾ ਆਸਰਾ ਪ੍ਰਾਪਤ ਹੁੰਦਾ ਹੈ)॥੮॥੧੦॥੧੧॥ |

**ਵਜਾਖਜਾ ਤੇ ਨਿਰੁਕ੍ਤ**- ਸੁਗਮੰ।

## {ਮਾਝ ਮਹਲਾ ੩, ਅਸਟਪਦੀ-੧੨}

**ਪ੍ਰਾਕ੍ਥਨ**-ਨਾਮ ਤੋਂ ਬਿਨਾ ਭਰਮ ਨਹੀਂ ਕਟੀਂਦਾ। ਇਹ ਮੈਲ ਗੁਰੂ ਦੇ ਦਿਤੇ ਨਾਮ ਉਪਦੇਸ਼ ਨਾਲ ਉਤਰਦੀ ਹੈ। ਗੁਰੂ ਦੀ ਸੇਵਾ ਜ਼ਰੂਰੀ ਹੈ ਕਿਉਂਕਿ ਗੁਰੂ ਮੁਕਤ ਪੁਰਖ ਹੈ, ਮੁਕਤ ਦੀ ਸੇਵਾ ਨਾਲ ਮੁਕਤੀ ਪ੍ਰਾਪਤ ਹੁੰਦੀ ਹੈ। ਇਹ ਅਸੂਲ ਬਾਣੀ ਵਿਚ ਆਇਆ ਹੈ:-

ਜੈਸਾ ਸੇਵੈ ਤੈਸੋ ਹੋਇ॥ {ਗਉੜੀ ਮਹਲਾ ੧, ਅਸਟ:੭}

| ਮੂਲ | ਅਰਥ |
|---|---|
| ਮਾਝ ਮਹਲਾ ੩ ॥ | |
| ਤੇਰੀਆ ਖਾਣੀ ਤੇਰੀਆ ਬਾਣੀ ॥ ਬਿਨੁ ਨਾਵੈ ਸਭ ਭਰਮਿ ਭੁਲਾਣੀ ॥ ਗੁਰ ਸੇਵਾ ਤੇ ਹਰਿ ਨਾਮੁ ਪਾਇਆ ਬਿਨੁ ਸਤਿਗੁਰ ਕੋਇ ਨ ਪਾਵਣਿਆ ॥ ੧ ॥ | (ਹੇ ਹਰੀ ! ਚਾਰੇ) ਖਾਣੀਆਂ ਤੇਰੀਆਂ ਹਨ (ਅੱਗੋਂ ਉਨ੍ਹਾਂ ਦੀਆਂ ਬਾਣੀਆਂ= ਕਿਸਮਾਂ ਬੀ ਤੇਰੀਆਂ ਹਨ, (ਪਰ) ਨਾਮ ਤੋਂ ਬਿਨਾ ਸਭੇ ਭਰਮ ਵਿਚ ਭੁੱਲ ਰਹੀਆਂ ਹਨ। (ਭਾਵ ਨਾਨਾ ਪ੍ਰਕਾਰ ਦੀ ਸਾਰੀ ਸ੍ਰਿਸ਼ਟੀ ਤੇਰੀ ਹੈ ਪਰ ਨਾਮ ਬਿਨਾ ਭਰਮ ਵਿਚ ਤੈਨੂੰ ਭੁਲ ਰਹੀ ਹੈ। ਉਹ) ਹਰੀ ਨਾਮ ਗੁਰੂ ਦੀ ਸੇਵਾ ਦੁਆਰਾ ਪਾਇਆ ਜਾਂਦਾ ਹੈ, ਸਤਿਗੁਰ ਤੋਂ ਬਿਨਾ ਕੋਈ (ਜੀਵ ਨਾਮ) ਪ੍ਰਾਪਤ ਕਰਨਹਾਰ ਨਹੀਂ ਹੋਇਆ। (ਭਾਵ ਗੁਰੂ ਬਿਨਾ ਨਾਮ ਪ੍ਰਾਪਤ ਨਹੀਂ ਹੁੰਦਾ) ॥੧॥ |
| ਹਉ ਵਾਰੀ ਜੀਉ ਵਾਰੀ ਹਰਿ ਸੇਤੀ ਚਿਤੁ ਲਾਵਣਿਆ ॥ ਹਰਿ ਸਚਾ ਗੁਰ ਭਗਤੀ ਪਾਈਐ ਸਹਜੇ ਮੰਨਿ ਵਸਾਵਣਿਆ ॥ ੧ ॥ ਰਹਾਉ ॥ | ਮੈਂ ਵਾਰੀ ਹਾਂ ਜੀਉ ਵਾਰੀ ਹਾਂ ਹਰੀ ਨਾਲ ਚਿਤ ਲਾਵਣ ਵਾਲਿਆਂ ਤੋਂ (ਪਰ) ਸੱਚਾ ਹਰੀ ਗੁਰੂ ਦੀ ਭਗਤੀ ਤੋਂ ਪਾਈਦਾ ਹੈ, (ਗੁਰੂ) ਸਹਜੇ ਹੀ (ਸਿੱਖ ਦੇ ਮਨ ਵਿਚ ਹਰੀ ਨੂੰ) ਵਸਾਵਣ ਹਾਰ ਹੈ, (ਭਾਵ ਸੁਖੱਲੇ ਹੀ ਵੱਸਾ ਦੇਂਦਾ ਹੈ)॥੧॥ਰਹਾਉ॥ |

ਸਤਿਗੁਰੁ ਸੇਵੇ ਤਾ ਸਭ ਕਿਛੁ ਪਾਏ॥ ਜੇਹੀ ਮਨਸਾ ਕਰਿ ਲਾਗੈ ਤੇਹਾ ਫਲੁ ਪਾਏ ॥ ਸਤਿਗੁਰੁ ਦਾਤਾ ਸਭਨਾ ਵਥੂ ਕਾ ਪੂਰੈ ਭਾਗਿ ਮਿਲਾਵਣਿਆ ॥ ੨ ॥

(ਜੇ ਜੀਵ) ਸਤਿਗੁਰੂ ਦੀ ਸੇਵਾ ਕਰੇ ਤਾਂ ਸੱਭੋ ਕੁਛ ਪ੍ਰਾਪਤ ਕਰ ਲੈਂਦਾ ਹੈ (ਕਿਉਂਕਿ) ਸਤਿਗੁਰੂ ਸਾਰੀਆਂ ਵਸਤਾਂ ਦਾ ਦਾਤਾ ਹੈ, (ਪਰ) ਜੇਹੀ ਭਾਵਨਾ ਕਰਕੇ (ਸੇਵਾ ਵਿਚ ਕੋਈ) ਲੱਗੇਗਾ ਤੇਹਾ ਫਲ ਪਾਏਗਾ, (ਸਤਿਗੁਰੂ) ਪੂਰੇ ਭਾਗਾਂ ਦੁਆਰਾ ਹੀ ਪ੍ਰਾਪਤ ਕੀਤੇ ਜਾ ਸਕਣ ਵਾਲਾ ਹੈ, (ਭਾਵ ਪੂਰੇ ਭਾਗਾਂ ਨਾਲ ਮਿਲਦਾ ਹੈ)॥੨॥

ਇਹੁ ਮਨੁ ਮੈਲਾ ਇਕੁ ਨ ਧਿਆਏ॥ ਅੰਤਰਿ ਮੈਲੁ ਲਾਗੀ ਬਹੁ ਦੂਜੈ ਭਾਏ॥ ਤਟਿ ਤੀਰਥਿ ਦਿਸੰਤਰਿ ਭਵੈ ਅਹੰਕਾਰੀ ਹੋਰੁ ਵਧੇਰੈ ਹਉਮੈ ਮਲੁ ਲਾਵਣਿਆ ॥ ੩ ॥

{ਪ੍ਰਸ਼ਨ-ਕਿਉਂ ਗੁਰ ਸੇਵਾ ਬਿਨ ਹਰੀ ਨਹੀਂ ਮਿਲਦਾ? ਉੱਤਰ :}-ਇਸ (ਜੀਵ ਦਾ) ਮਨ ਮੈਲਾ ਹੈ ਇਕ (ਹਰੀ ਨੂੰ) ਧਿਆਉਂਦਾ ਨਹੀਂ, (ਇਸਦੇ ਮਨ) ਅੰਦਰ ਦੁਐਤ ਵਿਚ ਲਗਨ ਦੀ ਬਹੁਤੀ ਮੈਲ ਲਗੀ ਹੋਈ ਹੁੰਦੀ ਹੈ।(ਜੇ ਕਦੇ ਇਹ ਪੁੰਨ ਕਰਮ ਸਮਝਕੇ) ਦੇਸਾਂ ਦੇਸਾਂ ਵਿਚ, ਤੀਰਥਾਂ ਉਤੇ, (ਪਵਿਤ੍ਰ ਮੰਨੇ ਦਰਯਾਵਾਂ, ਸਰੋਵਰਾਂ ਸਮੁੰਦਰਾਂ ਦੇ) ਕਿਨਾਰਿਆਂ ਤੇ ਫਿਰਦਾ (ਹੈ ਤਾਂ) ਹੰਕਾਰੀ ਹੋ ਜਾਂਦਾ ਹੈ (ਕਿ ਮੈਂ ਤੀਰਥ ਕੀਤੇ ਹਨ ਸੋ ਇਸਤਰ੍ਹਾਂ) ਹਉਮੈਂ ਦੀ ਹੋਰ ਵਧੇਰੀ ਮੈਲ ਲਾਉਣਹਾਰ ਹੋ ਜਾਂਦਾ ਹੈ, (ਭਾਵ ਮਨ ਨੂੰ ਹਉਮੈਂ ਦੀ ਮੈਲ ਹੋਰ ਵੱਧ ਲਗ ਜਾਂਦੀ ਹੈ)॥੩॥

ਸਤਿਗੁਰੁ ਸੇਵੇ ਤਾ ਮਲੁ ਜਾਏ ॥ ਜੀਵਤੁ ਮਰੈ ਹਰਿ ਸਿਉ ਚਿਤੁ ਲਾਏ॥ ਹਰਿ ਨਿਰਮਲੁ ਸਚੁ ਮੈਲੁ ਨ ਲਾਗੈ ਸਚਿ ਲਾਗੈ ਮੈਲੁ ਗਵਾਵਣਿਆ ॥ ੪ ॥

(ਇਹ ) ਮੈਲ (ਜੇ) ਸਤਿਗੁਰੂ ਦੀ ਸੇਵਾ ਕਰੇ ਤਾਂ ਦੂਰ ਹੁੰਦੀ ਹੈ, (ਅਤੇ ਜੀਵ ਹਉਮੈਂ ਦੂਰ ਹੋਣ ਨਾਲ ਮਾਨੋਂ) ਜੀਉਂਦਾ ਮਰ ਜਾਂਦਾ ਹੈ (ਤੇ ਜੀਉਂਦਾ ਮਰਕੇ ) ਹਰੀ ਨਾਲ ਮਨ ਲਾ ਲੈਂਦਾ ਹੈ। (ਜਦ ਹਰੀ ਨਾਲ ਮਨ ਲੱਗ ਗਿਆ ਤਾਂ ਮੁੜਕੇ ਮੈਲ ਨਾ ਲਗੇਗੀ, ਕਿਉਂ ਕਿ) ਹਰੀ 'ਸਤਜ' ਹੈ (ਜੋ 'ਸਤਜ' ਹੈ, ਉਸ ਵਿਚ ਕੋਈ ਤਬਦੀਲੀ ਯਾ ਵਿਕਾਰ ਆ ਨਹੀਂ ਸਕਦਾ ਇਸ ਕਰਕੇ ਉਹ ਸਦੈਵੀ) ਨਿਰਮਲ ਹੈ (ਉਸਨੂੰ ਕਦੇ) ਮੈਲ ਨਹੀਂ ਲੱਗ ਸਕਦੀ (ਇਸ ਕਰਕੇ ਜੋ ਇਸ) ਸੱਤਜ ਨੂੰ ਲਗੇਗਾ (ਭਾਵ ਉਸਨੂੰ ਪਜਾਰ ਕਰੇਗਾ ਉਹ ਆਪਣੀ) ਮੈਲ ਗਵਾਉਣ ਹਾਰ ਹੋ ਜਾਏਗਾ (ਭਾਵ ਉਸਦੇ ਮਨ ਦੀ ਮੈਲ ਬੀ ਐਸੀ ਦੂਰ ਹੋਏਗੀ ਕਿ ਮੁੜ ਨਾ ਲੱਗੇਗੀ)॥੪॥

ਬਾਝੁ ਗੁਰੂ ਹੈ ਅੰਧ ਗੁਬਾਰਾ ॥ ਅਗਿਆਨੀ ਅੰਧਾ ਅੰਧੁ ਅੰਧਾਰਾ॥ ਬਿਸਟਾ ਕੇ ਕੀੜੇ ਬਿਸਟਾ ਕਮਾਵਹਿ ਫਿਰਿ ਬਿਸਟਾ ਮਾਹਿ ਪਚਾਵਣਿਆ ॥ ੫ ॥

ਗੁਰੂ ਤੋਂ ਬਿਨਾ (ਜੀਵ ਨੂੰ) ਅੰਨ੍ਹਿਆਂ ਕਰਨ ਵਾਲਾ ਗੁਬਾਰ (ਛਾਇਆ ਰਹਿੰਦਾ) ਹੈ (ਅਰਥਾਤ ਉਹ ਗਯਾਨ ਨਾ ਹੋਣ ਕਰਕੇ) ਅਗਯਾਨੀ ਅੰਨ੍ਹਾ ਹੈ, (ਉਸਨੂੰ ਅਗਯਾਨ ਦੇ ਗੁਬਾਰ ਵਿਚ) ਘੋਰ ਹਨੇਰਾ (ਛਾਇਆ ਰਹਿੰਦਾ ਹੈ)।(ਜਿਵੇਂ) ਗੰਦਗੀ ਵਿਚ ਦੇ ਕੀੜੇ (ਜੰਮਦੇ) ਗੰਦਗੀ ਵਿਚ ਰੁੱਚੀ ਰਖਦੇ (ਉਸੇ) ਗੰਦਗੀ ਵਿਚ ਹੀ ਸੜ (ਮਰ) ਜਾਂਦੇ ਹਨ। (ਤਿਵੇਂ ਅਗਯਾਨੀ ਹਉਮੈਂ ਦੇ ਅੰਧ ਅੰਧਾਰ ਵਿਚ ਮਾੜੇ ਕਰਮ ਕਰਦੇ, ਮਾੜੀਆਂ ਰੁੱਚੀਆਂ ਵਿਚ ਪਰਪੱਕ ਹੁੰਦੇ, ਮਾੜੀਆਂ ਵਾਸ਼ਨਾਂ ਦੇ ਖਿੱਚੇ ਮੁੜ ਮੁੜ ਜੰਮਦੇ ਮਰਦੇ, ਜੰਮਦੇ ਮਰਦੇ ਰਹਿੰਦੇ ਹਨ)॥੫॥

ਮੁਕਤੇ ਸੇਵੇ ਮੁਕਤਾ ਹੋਵੈ ॥ ਹਉਮੈ ਮਮਤਾ ਸਬਦੇ ਖੋਵੈ ॥ ਅਨਦਿਨੁ ਹਰਿ ਜੀਉ ਸਚਾ ਸੇਵੀ ਪੂਰੈ ਭਾਗਿ ਗੁਰੁ ਪਾਵਣਿਆ ॥ ੬ ॥

{ਮੁਕਤ ਹੋਣ ਦੀ ਵਿੱਧੀ} (ਪਰ ਜੋ) ਮੁਕਤੇ (ਭਾਵ ਗੁਰੂ) ਦੀ ਸੇਵਾ ਕਰੇਗਾ (ਉਹ) ਮੁਕਤ ਹੋ ਜਾਏਗਾ*, (ਗੁਰੂ ਦੇ ਦਿਤੇ) ਸ਼ਬਦ ਦੁਆਰਾ (ਉਹ) ਹਉਮੈਂ ਦੀ ਮਮਤਾ (ਦੇ ਛਾਏ ਗੁਬਾਰ ਨੂੰ) ਦੂਰ ਕਰ ਲਵੇਗਾ, (ਅਤੇ) ਹਰ ਦਿਨ (ਭਾਵ ਸਦਾ) ਸੱਚੇ (ਸਦਾ ਨਿਰਮਲ ਦੀ) ਸੇਵਾ ਕਰੇਗਾ (ਪਰ ਐਸਾ ) ਗੁਰੂ ਪੂਰੇ ਭਾਗਾਂ ਦੁਆਰਾ ਹੀ ਪਾਇਆ ਜਾਣ ਵਾਲਾ ਹੈ। (ਭਾਵ ਪੂਰੇ ਭਾਗਾਂ ਨਾਲ ਹੀ ਪ੍ਰਾਪਤ ਹੁੰਦਾ ਹੈ)॥੬॥

ਆਪੇ ਬਖਸੇ ਮੇਲਿ ਮਿਲਾਏ ॥ ਪੂਰੇ ਗੁਰ ਤੇ ਨਾਮੁ ਨਿਧਿ ਪਾਏ ॥ ਸਚੈ ਨਾਮਿ ਸਦਾ ਮਨੁ ਸਚਾ ਸਚੁ ਸੇਵੇ ਦੁਖੁ ਗਵਾਵਣਿਆ ॥ ੭ ॥

(ਵਾਹਿਗੁਰੂ) ਆਪੇ ਬਖਸ਼ਦਾ ਤੇ (ਪੂਰੇ ਗੁਰੂ ਦਾ) ਮੇਲ ਮਿਲਾ ਦੇਂਦਾ ਹੈ, (ਉਸ) ਪੂਰੇ ਗੁਰੂ ਤੋਂ ਨਾਮ (ਰੂਪੀ) ਨਿਧਿ ਪ੍ਰਾਪਤ ਹੁੰਦੀ ਹੈ, ਸਚੇ ਨਾਮ ਦੁਆਰਾ ਮਨ ਸਦੈਵੀ ਸੱਚਾ ਹੋ ਜਾਂਦਾ ਹੈ (ਇਉਂ ਭਾਈ!) ਸੱਚ ਦੀ ਸੇਵਾ ਕੀਤਿਆਂ ਦੁੱਖ ਦੂਰ ਕਰਨੇਹਾਰ ਹੋ ਜਾਈਦਾ ਹੈ॥੭॥

ਸਦਾ ਹਜੂਰਿ ਦੂਰਿ ਨ ਜਾਣਹੁ ॥ ਗੁਰ ਸਬਦੀ ਹਰਿ ਅੰਤਰਿ ਪਛਾਣਹੁ॥ ਨਾਨਕ ਨਾਮਿ ਮਿਲੈ ਵਡਿਆਈ ਪੂਰੇ ਗੁਰ ਤੇ ਪਾਵਣਿਆ ॥ ੮ ॥ ੧੧ ॥ ੧੨ ॥

{ਵਾਹਿਗੁਰੂ ਦੀ ਹਜ਼ੂਰੀ -ਨਾਮ ਦੁਆਰਾ:} (ਉਹ ਸਤ ਸਰੂਪ ਹਰੀ) ਸਦਾ ਹਾਜ਼ਰਾ ਹਜ਼ੂਰ ਹੈ, (ਭਾਵ ਤੁਹਾਡੇ ਪਾਸ ਮੌਜੂਦ ਹੈ, ਉਸਨੂੰ ਕਦੇ) ਦੂਰ ਨਾ ਜਾਣੋ, (ਹਾਂ, ਇੰਨੀ ਨੇੜੇ ਕਿ) ਹਰੀ ਨੂੰ (ਅਪਣੇ) ਅੰਦਰ (ਬੈਠਾ) ਪਛਾਣ ਲਓ (ਕੀਕੂੰ?) ਗੁਰੂ ਸ਼ਬਦ ਦੁਆਰਾ। (ਸੋ) ਹੇ ਨਾਨਕ! ਨਾਮ ਦੁਆਰਾ ਹੀ ਵਡਿਆਈ ਮਿਲਦੀ ਹੈ (ਜੋ ਨਾਮ ਕਿ) ਪੂਰੇ ਗੁਰੂ ਤੋਂ ਪਾਵਣਹਾਰ ਹੋਈਦਾ ਹੈ (ਭਾਵ ਪਾਈਦਾ ਹੈ)॥੮॥੧੧॥੧੨॥

**ਵਜਾਖਜਾ**- ਇਸ ਸ਼ਬਦ ਵਿਚ ਉਪਦੇਸ਼ ਇਹ ਹੈ ਕਿ ਨਾਮ ਗੁਰੂ ਤੋਂ ਮਿਲਦਾ ਹੈ ਗੁਰੂ ਕੇਵਲ ਨਾਮ ਦਾ ਹੀ ਨਹੀਂ ਸਗੋਂ ਸਭ ਕੁਛ ਦਾ ਦਾਤਾ ਹੈ, ਪਰ ਦੇਂਦਾ ਉਹ ਕੁਛ ਹੈ ਜੋ ਕੁਛ ਤੁਸੀਂ ਲੈਣ ਦੀ ਭਾਵਨਾ ਧਾਰਕੇ ਸੇਵਾ ਕਰੋਗੇ। ਪਰ ਇਸ਼ਾਰਾ ਕਰਦੇ ਹਨ ਕਿ ਸਾਡਾ ਮਨ ਮੈਲਾ ਹੈ, ਅਸੀਂ ਨਾਮ ਮੰਗੀਏ ਜੋ ਮਨ ਨਿਰਮਲ ਹੋ ਜਾਏ; ਹੋਰ ਨਾ ਕੁਛ ਮੰਗੀਏ। ਫਿਰ ਦੱਸਦੇ ਹਨ ਕਿ ਜੇ ਗੁਰੂ ਦੀ ਸ਼ਰਣ ਨਾ ਲਓ ਤੇ ਆਪੇ ਤੀਰਥ ਇਸ਼ਨਾਨ ਆਦਿ ਕਰਮ ਕਰੋ ਤਾਂ ਮਨ ਦੀ ਮੈਲ ਵਧਦੀ ਹੈ, ਹਉਂ ਵਧੇਰੀ ਹੋ ਜਾਂਦੀ ਹੈ ਕਿ ਮੈਂ ਤੀਰਥ ਸੇਂਵੇਂ ਹਨ। ਹਉਂ ਗੁਰੂ ਦੀ ਸੇਵਾ ਵਿਚ ਘਟੇਗੀ, ਗੁਰੂ ਦੇ ਉਪਦੇਸ਼ ਨਾਲ ਹੋਰ ਘਟੇਗੀ, ਉਸ ਦੇ ਦਿਤੇ ਨਾਮ ਨਾਲ ਸਾਰੀ ਦੂਰ ਹੋ ਜਾਏਗੀ। ਫਿਰ ਦੱਸਿਆ ਹੈ ਕਿ ਗੁਰੂ ਮੁਕਤ ਹੈ, ਮੁਕਤੇ ਦੀ ਸੇਵਾ ਮੁਕਤੇ ਕਰੇਗੀ, ਜਿਵੇਂ ਗਾਂਧੀ ਦੀ ਸੇਵਾ ਨਾਲ ਆਪ ਨੂੰ ਖੁਸ਼ਬੋ ਚੰਬੜਦੀ ਹੈ ਤੇ ਉਹੋ ਅਸੂਲ ਵਰਣਨ ਕੀਤਾ ਹੈ, ਜੋ 'ਜੈਸਾ ਸੇਵੈ ਤੈਸੋ ਹੋਇ' ਵਾਕ ਵਿਚ ਪ੍ਰਦਿਪਤ ਹੈ। ਫਿਰ ਦੱਸਿਆ ਕਿ ਵਾਹਿਗੁਰੂ ਨੂੰ ਦੂਰ ਨਾ ਜਾਣੋ, ਸਦਾ ਅੰਗ ਸੰਗ ਅਪਣੇ ਹਾਜ਼ਰਾ ਹਜ਼ੂਰ ਜਾਣੋ ਤੇ ਅਪਣੇ ਅੰਦਰ ਵੱਸਦਾ ਪਛਾਣੋ, ਇਸ ਪਛਾਣ ਨਾਲ ਸਦਾ ਮਿਲੇ ਰਹੋਗੇ; ਪਰ ਨਾਮ ਨੂੰ ਕਦੇ ਨਾ ਛੱਡੋ, ਕਿਉਂਕਿ ਏਹ ਪ੍ਰਾਪਤੀ ਬੀ ਨਾਮ ਦੇ ਤੁਫੈਲ ਹੁੰਦੀ ਹੈ। ਕਟਾਖਜ ਇਹ ਹੈ ਕਿ ਨਾਮ ਜਪੋ ਤੇ ਹਜ਼ੂਰੀ ਵਿਚ, ਹਾਂ ਉਸ ਦੀ ਹਜ਼ੂਰੀ ਵਿਚ, ਜਿਸ ਦਾ ਕਿ ਨਾਮ ਜਪ ਰਹੇ ਹੋ।

*ਆਦਿ ਗੁਰੂ ਜੀ ਦਾ ਵਾਕ ਹੈ: ਜੈਸਾ ਸੇਵੈ ਤੈਸੋ ਹੋਇ॥ {ਗਉੜੀ ਮਹਲਾ ੧, ਅਸਟ.-੭}
ਇਸ ਮੂਜਬ ਮੁਕਤੇ ਦੀ ਸੇਵਾ ਕਰਕੇ ਜੀਵ ਮੁਕਤ ਹੋ ਜਾਏਗਾ।

**ਨਿਰੁਕ**-ਖਾਣੀ -ਸ੍ਰਿਸ਼ਟੀ ਦੀ ਉਤਪਤੀ ਚਾਰ ਪ੍ਰਕਾਰ ਤੋਂ ਵਰਣਨ ਕਰਕੇ ਉਸ ਨੂੰ ਚਾਰ ਪ੍ਰਕਾਰ ਦੀ ਦੱਸੀਦਾ ਹੈ; ਜੋ ਏਹ ਹਨ: ਅੰਡਜ, ਜੇਰਜ, ਸੇਤਜ, ਉਤਭੁਜ। ਅੱਗੋਂ ਫੇਰ ਹਰੇਕ ਖਾਣੀ ਦੀਆਂ ਉਹਨਾਂ ਦੇ ਤਾਬਿਆ ਕਿਸਮਾਂ ਹਨ ਜਿਵੇਂ ਅੰਡੇ ਦੀ ਖਾਣੀ ਤੋਂ ਹਵਾ ਵਿਚ ਉੱਡਣ ਵਾਲੇ ਪੰਛੀ ਹਨ, ਧਰਤੀ ਤੇ ਰੀਂਗਣ ਵਾਲੇ ਸਪ ਆਦਿਕ ਹਨ, ਜਲ ਵਿਚ ਵਿਚਰਨ ਵਾਲੇ ਮੱਛ ਕੱਛ ਹਨ। ਮੁਰਾਦ ਹੈ ਸਾਰੀ ਸ੍ਰਿਸ਼ਟੀ ਜੋ ਚਾਰ ਦੀ ਵੰਡ ਵਿਚ ਹੈ ਤੇ ਅੱਗੋਂ ਵੰਡ ਦਰ ਵੰਡ ਵਿਚ ਜੋ ਕਿਸਮ ਕਿਸਮ ਦੀ ਹੈ।

ਬਾਣੀ-ਬਾਣੀ ਦਾ ਅਰਥ ਚਾਰ ਪ੍ਰਕਾਰ ਦੀ : ਪਰਾ, ਪਸੰਤੀ, ਮਧਮਾ, ਬੈਖਰੀ ਬਾਣੀ ਬੀ ਕਰਦੇ ਹਨ, ਪਰ ਚਾਰ ਖਾਣੀ ਤਾਂ ਭਰਮ ਭੁਲਾਣੀ ਹੈ, ਚਾਰ ਬਾਣੀ ਭਰਮ ਭੁਲਾਣੀ ਨਹੀਂ। ਇਸ ਕਰਕੇ ਮਾਲੂਮ ਹੁੰਦਾ ਹੈ ਕਿ ਬਾਣੀ ਦਾ ਅਰਥ ਏਥੇ ਰੰਗ ਯਾ ਕਿਸਮ ਹੈ {ਵੰਨ=ਵਾਨੀ=ਬਾਣੀ} ਵੱਡੀ ਵੰਡ ਤੋਂ ਅਗਲੀ ਵੰਡ। ਕਿਸਮ ਦਰ ਕਿਸਮ।

ਅੰਧ ਗੁਬਾਰਾ-ਗੁਬਾਰ ਦਾ ਹਨੇਰਾ, ਚੜ੍ਹੀ ਹੋਈ ਗਰਦ ਤੇ ਘੱਟੇ ਦਾ ਹਨੇਰਾ। ਇਹ ਹਨੇਰਾ ਹੁੰਦਾ ਤਾਂ ਹਨੇਰਾ ਤੇ ਘੋਰ ਹਨੇਰਾ ਬੀ ਹੈ, ਪਰ ਕਟਾਖਸ਼ ਇਹ ਹੈ ਕਿ ਅੰਨ੍ਹਾਂ ਪਣ ਅੱਖਾਂ ਦੇ ਨਾਸ਼ ਹੋ ਜਾਣ ਦਾ ਅੰਨ੍ਹਾਂ ਪਣ ਨਹੀਂ, ਜੋ ਦੂਰ ਨਹੀਂ ਹੋ ਸਕਦਾ। ਇਹ ਦੂਰ ਹੋ ਜਾਣ ਵਾਲਾ ਹੈ ਜਿਵੇਂ ਅੱਖਾਂ ਹੋਣ ਤਾਂ ਗਰਦ ਗੁਬਾਰ ਦੇ ਹਟਿਆਂ ਦਿੱਸਣ ਲਗ ਜਾਂਦਾ ਹੈ, ਸੋ ਹਉਮੈਂ ਦਾ ਗਰਦ ਗੁਬਾਰ ਗੁਰੂ ਸੇਵਾ ਤੋਂ ਦੂਰ ਹੋਵੇ ਤਾਂ ਅਗਜ਼ਾਨੀ ਗਜ਼ਾਨਵਾਨ ਹੋ ਜਾਂਦਾ ਹੈ।

## {ਮਾਝ ਮਹਲਾ ੩, ਅਸਟਪਦੀ-੧੩}

**ਪ੍ਰਾਕ੍ਰਥਨ**-ਪਿਛਲੇ ਸ਼ਬਦ ਵਿਚ ਦੱਸਿਆ ਅਸੂਲ ਲੈਕੇ ਫੁਰਮਾਉਂਦੇ ਹਨ ਕਿ ਸੱਚੇ ਨਾਮ ਵਿਚ ਰਚਿਆਂ ਸੱਚੇ ਨਾਮੀ ਵਿਚ ਸਮਾ ਜਾਈਦਾ ਹੈ। ਸਤਿਗੁਰੂ ਸੱਚੇ ਨਾਮ ਵਿਚ ਲਾਉਂਦਾ ਹੈ ਤੇ ਗੁਰਮੁਖ ਬਣਾਉਂਦਾ ਹੈ, ਪਰ ਨਾਮ ਹੀਣ ਨਿਰੇ ਵਿਦਗ਼ਾ ਅਭਿਮਾਨੀ ਪੰਡਤ ਮਾਇਆ ਵਿਚ ਭਰਮਦੇ ਦੁਖੀ ਰਹਿੰਦੇ ਹਨ। ਪਰ ਗੁਰਮੁਖ ਨਾਮੀ ਨੂੰ ਪ੍ਰਾਪਤ ਹੋਕੇ ਸੁਖੀ ਹੋ ਜਾਂਦੇ ਹਨ।

| ਮੂਲ | ਅਰਥ |
|---|---|
| ਮਾਝ ਮਹਲਾ ੩ ॥ | |
| **ਐਥੈ ਸਾਚੇ ਸੁ ਆਗੈ ਸਾਚੇ ॥ ਮਨੁ ਸਚਾ ਸਚੈ ਸਬਦਿ ਰਾਚੇ ॥ ਸਚਾ ਸੇਵਹਿ ਸਚੁ ਕਮਾਵਹਿ ਸਚੋ ਸਚੁ ਕਮਾਵਣਿਆ ॥੧॥** | ੨. (ਜੋ) ਸ਼ਬਦ (ਨਾਮ) ਦੁਆਰਾ (ਸੱਚੇ=) ਸਚੇ (ਹਰੀ) ਵਿਚ ਰਚੇ ਹਨ (ਉਨ੍ਹਾਂ ਦਾ ) ਮਨ ਸੱਚਾ ਹੋ ਜਾਂਦਾ ਹੈ, ੩. (ਕਿਉਂਕਿ ਉਹ ਐਸਾ ਕਰਨੇ ਨਾਲ ਅਪਣੇ ਅੰਦਰ) ਸੱਚਾ (ਹਰੀ) ਸੇਵ ਰਹੇ ਹਨ (ਤੇ ਬਾਹਰ ਬੀ) ਸੱਚ ਦੀ ਕਮਾਈ ਕਰ ਰਹੇ ਹਨ, (ਇਸ ਕਰਕੇ ਓਹ) ਸੱਚ ਤੋਂ ਸੱਚ ਦੀ ਕਮਾਈ (=ਖੱਟੀ ਪ੍ਰਾਪਤ) ਕਰ ਰਹੇ ਹਨ। ੧. (ਇਸਤਰ੍ਹਾਂ ਓਹ ਇਥੇ ਸੱਚੇ ਬਣ ਰਹੇ ਹਨ ਸੋ ਸਮਝ ਲਓ ਕਿ ਜੋ) ਏਥੇ ਸੱਚੇ ਹਨ ਅਗੇ ਜਾਕੇ ਬੀ ਓਹ ਸਚੇ ਹੋਣਗੇ*॥੧॥ |

*ਇਹ ਅਰਥ ਯੋਜਨਾ ਰਹਾਉ ਤੋਂ ਸਾਬਤ ਹੋ ਜਾਂਦੀ ਹੈ।

ਹਉ ਵਾਰੀ ਜੀਉ ਵਾਰੀ ਸਚਾ ਨਾਮੁ ਮੰਨਿ ਵਸਾਵਣਿਆ ॥ ਸਚੇ ਸੇਵਹਿ ਸਚਿ ਸਮਾਵਹਿ ਸਚੇ ਕੇ ਗੁਣ ਗਾਵਣਿਆ ॥ ੧ ॥ ਰਹਾਉ ॥

ਮੈਂ ਵਾਰੀ ਹਾਂ ਜੀਉ (ਮੈਂ) ਵਾਰੀ ਹਾਂ (ਉਨ੍ਹਾਂ ਉਤੋਂ, ਜੋ) ਸੱਚਾ ਨਾਮ ਮਨ ਵਿਚ ਵਸਾਉਣ ਵਾਲੇ ਹਨ, (ਓਹ) ਸੱਚੇ (ਹਰੀ) ਨੂੰ ਸੇਵ ਰਹੇ ਹਨ, (ਓਹ) ਸੱਚੇ ਦੇ ਗੁਣ ਗਾਵਣਹਾਰ ਹਨ (ਭਾਵ ਗਾਉਂ ਰਹੇ ਹਨ, ਇਸ ਲਈ ਓਹ) 'ਸੱਚ' (ਸਤ੍ਯ ਸਰੂਪ ਹਰੀ) ਵਿਚ ਸਮਾ ਜਾਣਗੇ॥੧॥ ਰਹਾਉ॥

ਪੰਡਿਤ ਪੜਹਿ ਸਾਦੁ ਨ ਪਾਵਹਿ॥ ਦੂਜੈ ਭਾਇ ਮਾਇਆ ਮਨੁ ਭਰਮਾਵਹਿ ॥ ਮਾਇਆ ਮੋਹਿ ਸਭ ਸੁਧਿ ਗਵਾਈ ਕਰਿ ਅਵਗਣ ਪਛੋਤਾਵਣਿਆ ॥ ੨ ॥

{ਪ੍ਰਸ਼ਨ: ਪੰਡਿਤ ਬੀ ਤਾਂ ਸੱਚ ਕੂਕਦੇ ਹਨ? ਉੱਤਰ:} ਪੰਡਤ (ਸ਼ਾਸ਼ਤ੍ਰ ਤਾਂ) ਪੜ੍ਹਦੇ ਹਨ (ਪਰ ਓਹ ਹਰੀ ਰਸ ਦਾ) ਸੁਆਦ ਨਹੀਂ ਪਾਉਂਦੇ, (ਇਸ ਕਰਕੇ ਕਿ ਮਾਇਆ ਵਿਚ ਭਾਵ-) ਦ੍ਵੈਤ ਦੇ ਪਜ਼ਾਰ ਕਰਕੇ (ਉਨ੍ਹਾਂ ਦੇ) ਮਨ ਨੂੰ ਮਾਇਆ ਭਟਕਾਉਂਦੀ ਰਹਿੰਦੀ ਹੈ; (ਹਾਂ) ਮਾਇਆ ਦੇ ਮੋਹ ਨੇ (ਉਨ੍ਹਾਂ ਦੀ) ਸਾਰੀ ਹੋਸ਼ ਗੁਆ ਛੱਡੀ ਹੈ, (ਜਿਸ ਕਰਕੇ) ਅਵਗਣ ਕਰਦੇ ਹਨ (ਤੇ ਅੰਤ ਸਮੇਂ) ਪਛੋਤਾਉਣ ਵਾਲੇ ਹੁੰਦੇ ਹਨ (ਭਾਵ ਪਛੁਤਾਉਂਦੇ ਹਨ)॥੨॥

ਸਤਿਗੁਰੁ ਮਿਲੈ ਤਾ ਤਤੁ ਪਾਏ ॥ ਹਰਿ ਕਾ ਨਾਮੁ ਮੰਨਿ ਵਸਾਏ ॥ ਸਬਦਿ ਮਰੈ ਮਨੁ ਮਾਰੈ ਅਪਨਾ ਮੁਕਤੀ ਕਾ ਦਰੁ ਪਾਵਣਿਆ ॥੩॥

(ਜੇ ਪੰਡਿਤ ਨੂੰ) ਸਤਿਗੁਰੂ (=ਸੱਚਾ ਗੁਰੂ) ਮਿਲ ਪਵੇ ਤਾਂ (ਉਹ ਅਪਣੇ ਪੜ੍ਹੇ ਸ਼ਾਸਤ੍ਰ ਦਾ) ਸਾਰ (ਸਿੱਧਾਂਤ, ਅਸਲ ਭਾਵ) ਪ੍ਰਾਪਤ ਕਰੇ, (ਕਿਉਂਕਿ ਸਤਿਗੁਰੂ ਉਸਦੇ) ਮਨ ਵਿਚ ਹਰੀ ਦਾ ਨਾਮ ਵਸਾ ਦੇਵੇਗਾ। (ਇਉਂ ਜਦ ਪੰਡਿਤ) ਸ਼ਬਦ (ਨਾਮ) ਦੁਆਰਾ ਮਰੇਗਾ (ਤਾਂ) ਆਪਣੇ ਮਨ ਨੂੰ ਮਾਰ ਲਏਗਾ (ਮਨ ਦੇ ਮਰਨੇ ਨਾਲ ਉਹ) ਮੁਕਤੀ ਦਾ ਦਰ ਪਾਵਣਹਾਰ ਹੋ ਜਾਏਗਾ (ਭਾਵ ਪਾ ਲਵੇਗਾ)॥੩॥

ਕਿਲਵਿਖ ਕਾਟੈ ਕ੍ਰੋਧੁ ਨਿਵਾਰੇ ॥ ਗੁਰ ਕਾ ਸਬਦੁ ਰਖੈ ਉਰ ਧਾਰੇ ॥ ਸਚਿ ਰਤੇ ਸਦਾ ਬੈਰਾਗੀ ਹਉਮੈ ਮਾਰਿ ਮਿਲਾਵਣਿਆ ॥ ੪ ॥

੨. (ਕਿਉਂਕਿ ਜਦੋਂ) ਗੁਰੂ ਦਾ (ਦਿਤਾ) ਸ਼ਬਦ (ਨਾਮ) ਹਿਰਦੇ ਵਿਚ ਧਾਰਨ ਕਰੀ ਰਖੇਗਾ, ੧. ਤਾਂ (ਅਪਣੇ ਕ੍ਰੋਧ ਨੂੰ ਦੂਰ ਕਰ ਲਏਗਾ (ਤੇ ਸਾਰੇ ) ਪਾਪ ਕੱਟ ਸੱਟੇਗਾ, ੩. (ਇਉਂ) ਹਉਮੈ ਨੂੰ ਮਾਰਕੇ ਸਚ ਵਿਚ ਰਚਿਆ (ਉਹ ਮਾਇਆ ਵਲੋਂ) ਸਦਾ ਵੈਰਾਗੀ* (ਹੋ ਜਾਏਗਾ ਤੇ ਹਰੀ ਵਿਚ ਆਪੇ ਨੂੰ) ਮਿਲਾਵਣਹਾਰ ਹੋ ਜਾਏਗਾ (ਭਾਵ ਮਿਲਾ ਲਏਗਾ)॥੪॥

ਅੰਤਰਿ ਰਤਨੁ ਮਿਲੈ ਮਿਲਾਇਆ॥ ਤ੍ਰਿਬਿਧਿ ਮਨਸਾ ਤ੍ਰਿਬਿਧਿ ਮਾਇਆ ॥ ਪੜਿ ਪੜਿ ਪੰਡਿਤ ਮੋਨੀ ਥਕੇ ਚਉਥੇ ਪਦ ਕੀ ਸਾਰ ਨ ਪਾਵਣਿਆ ॥ ੫ ॥

(ਜੀਵ ਦੇ) ਅੰਦਰ (ਇਕ ਤਾਂ ਹਰੀ ਰੂਪੀ) ਰਤਨ ਹੈ (ਭਾਵ ਸ਼ੁੱਧ ਤੇ ਅਮੁੱਲ -ਪਦਾਰਥ ਹੈ, ਪਰ ਉਹ ਗੁਰੂ ਦਾ) ਮਿਲਾਇਆ ਮਿਲਦਾ ਹੈ। (ਦੂਜੇ) ਮਾਇਆ ਹੈ (ਜੋ ਤ੍ਰੈ ਗੁਣਾਂ ਵਾਲੀ ਹੋਣ ਕਰਕੇ) ਤ੍ਰੈ ਤਰ੍ਹਾਂ ਦੀ ਹੈ (ਇਸ ਮਾਇਆ ਦੇ ਮੋਹ ਕਰਕੇ ਪੰਡਿਤ ਦੀ) ਮਨਸਾ ਬੀ ਤ੍ਰੈ ਤਰ੍ਹਾਂ ਦੀ ਹੋਈ, (ਜੋ ਮਨਸਾ, ਯਾ ਵਾਸ਼ਨਾ ਕਰਕੇ ਮਨ ਤਾਂ ਤ੍ਰੈ ਗੁਣਾਂ ਵਿਚ ਹੀ ਰਿਹਾ ਚਾਹੇ)

*ਜੋ ਮਨੁ ਮਾਰਹਿ ਆਪਣਾ ਸੇ ਪੁਰਖ ਬੈਰਾਗੀ ਰਾਮ॥ {ਵਡਹੰਸ ਮਹਲਾ ੩, ਛੰਤ-੩}

ਬਿਨਾ ਵਿਰਾਗ ਦੇ ਮੁਕਤੀ ਨਹੀਂ ਇਹ ਗੱਲ ਪੰਡਤ ਜਾਣਦਾ ਹੈ, ਪਰ ਉਹ ਵੈਰਾਗ ਧਾਰਨ ਦੀ ਜਾਚ ਨਹੀਂ ਜਾਣਦਾ। ਉਹ ਜਾਚ ਦੱਸਦੇ ਹਨ ਕਿ ਨਾਮ ਨੂੰ ਹਿਰਦੇ ਵਿਚ ਧਾਰੇ ਤਾਂ ਜੋ ਕਰੋਧ ਆਦਿ ਪੰਜ ਵਿਸ਼ੇ ਦੂਰ ਹੋਣ ਤੇ ਪਾਪ ਕਰਨ ਤੋਂ ਪ੍ਰਹੇਜ਼ ਹੋ ਜਾਏ; ਇਸ ਨਾਲ ਹਉਮੈ ਮਰੇਗੀ ਫਿਰ ਉਹ ਵੈਰਾਗੀ ਹੀ ਨਹੀਂ 'ਸਦਾ ਵੈਰਾਗੀ' ਹੋ ਜਾਏਗਾ।

ਪੰਡਿਤ ਤੇ ਮੁਨੀ ਲੋਕ ਸ਼ਾਸਤ੍ਰ ਪੜਦੇ ਹਨ, ਪਰ ਪੜ੍ਹਕੇ ਥੱਕਦੇ ਹੀ ਹਨ ਕਿਉਂਕਿ ਤਿੰਨਾਂ ਤੋਂ ਉਪਰ) ਚਉਥੇ ਪਦ ਦੀ ਲੱਖਤਾ ਪਾਵਣਹਾਰ ਨਹੀਂ ਹੁੰਦੇ॥੫॥

ਆਪੇ ਰੰਗੇ ਰੰਗੁ ਚੜਾਏ ॥ ਸੇ ਜਨ ਰਾਤੇ ਗੁਰ ਸਬਦਿ ਰੰਗਾਏ ॥ ਹਰਿ ਰੰਗੁ ਚੜਿਆ ਅਤਿ ਅਪਾਰਾ ਹਰਿ ਰਸਿ ਰਸਿ ਗੁਣ ਗਾਵਣਿਆ ॥੬॥

{ਤ੍ਰੈ ਗੁਣਾਂ ਵਿਚ ਵਰਤਣ ਵਾਲੇ ਪੰਡਿਤ ਦੇ ਮੁਕਾਬਲੇ ਤੇ ਹੁਣ ਗੁਰਮੁਖ ਦਾ ਵਰਣਨ ਕਰਦੇ ਹਨ:} (ਹਰੀ ਜਿਨ੍ਹਾਂ ਨੂੰ ਪ੍ਰੇਮ ਰੂਪੀ) ਰੰਗ ਚੜ੍ਹਾਉਂਦਾ ਹੈ (ਉਹਨਾਂ ਨੂੰ ਅਪਣੇ) ਆਪ ਰੰਗ ਦੇਂਦਾ ਹੈ, ਉਹੋ ਜਨ ਗੁਰੂ ਕੇ ਸ਼ਬਦ ਦੁਆਰਾ ਰੰਗਾਏ ਜਾਂਦੇ ਹਨ। (ਉਨ੍ਹਾਂ ਨੂੰ ਫਿਰ) ਹਰੀ ਰੰਗ ਡਾਢਾ ਗੂੜ੍ਹਾ ਚੜ੍ਹ ਜਾਂਦਾ ਹੈ ਤੇ (ਉਹ ਹੁਣ) ਰਸ ਵਿਚ ਰਸ (ਰੂਪ) ਹੋਕੇ ਹਰੀ ਦੇ ਗੁਣ ਗਾਉਣਹਾਰ ਹੋ ਜਾਂਦੇ ਹਨ॥੬॥

ਗੁਰਮੁਖਿ ਰਿਧਿ ਸਿਧਿ ਸਚੁ ਸੰਜਮੁ ਸੋਈ ॥ ਗੁਰਮੁਖਿ ਗਿਆਨੁ ਨਾਮਿ ਮੁਕਤਿ ਹੋਈ ॥ ਗੁਰਮੁਖਿ ਕਾਰ ਸਚੁ ਕਮਾਵਹਿ ਸਚੇ ਸਚਿ ਸਮਾਵਣਿਆ ॥ ੭ ॥

ਗੁਰਮੁਖ ਨੂੰ (ਜੋ) 'ਸਚ' (ਪ੍ਰਾਪਤ ਹੋ ਜਾਂਦਾ) ਹੈ, ਉਹੀ (ਉਸਦੀ) ਵਿਭੂਤੀ ਹੈ (ਉਹੀ ਉਸਦਾ) ਸੰਯਮ ਹੈ। ਗੁਰਮੁਖ ਦਾ ਗਿਆਨ ਤੇ ਮੁਕਤੀ ਨਾਮ ਵਿਚ (ਹੀ) ਹੋਈ ਹੁੰਦੀ ਹੈ। ਗੁਰਮੁਖ ਜੋ ਕਾਰ ਕਮਾਉਂਦੇ ਹਨ ਉਹ ਹੈ ਸੱਚ (ਜਿਸ ਨਾਲ ਓਹ) ਸੱਚੇ ਹੋਕੇ ਸੱਚ ਵਿਚ ਸਮਾ ਜਾਂਦੇ ਹਨ। (ਭਾਵ ਨਾਮ ਦੁਆਰਾ ਗੁਰਮੁਖ ਦੀ ਹਉਂ, ਜੋ ਅਸਤਿ ਹੈ, ਦੂਰ ਹੋ ਜਾਂਦੀ ਹੈ, ਤਦ ਉਨ੍ਹਾਂ ਦਾ ਆਪਾ-ਸ਼ੁਧ ਆਪਾ -ਨਿਖਰ ਆਉਂਦਾ ਹੈ, ਉਹ ਹੁੰਦਾ ਹੈ ਅਸਲੀਅਤ ਆਪੇ ਦੀ, ਅਰਥਾਤ ਸਤਜ ਸਰੂਪਤਾ, ਇਹ ਉਨ੍ਹਾਂ ਦੀ ਸਤਜ ਸਰੂਪਤਾ, ਵਜਾਪਕ ਸਤਜ ਵਿਚ ਸਮਾ ਜਾਂਦੀ ਹੈ। ਇਹ ਹੈ ਗੁਰਮੁਖ ਦੀ ਮੁਕਤੀ, ਉਸ਼ਦਾ ਗਜਾਨ, ਉਸਦਾ ਸੰਯਮ, ਉਸ ਦੀ ਰਿਧੀ ਸਿਧੀ ਆਦਿ ਵਿਭੂਤੀ)॥੭॥

{ਅਠਵੇਂ ਅੰਕ ਦਾ ਅਰਥ ਦਾਨੇ ਐਉਂ ਕਰਦੇ ਹਨ:-}

ਗੁਰਮੁਖਿ ਥਾਪੇ ਥਾਪਿ ਉਥਾਪੇ ॥ ਗੁਰਮੁਖਿ ਜਾਤਿ ਪਤਿ ਸਭੁ ਆਪੇ॥ ਨਾਨਕ ਗੁਰਮੁਖਿ ਨਾਮੁ ਧਿਆਏ ਨਾਮੇ ਨਾਮਿ ਸਮਾਵਣਿਆ ॥੮॥੧੨॥੧੩॥

ਗੁਰਮੁਖ (ਦੇਖਦਾ ਹੈ ਕਿ) ਆਪੇ (ਹਰੀ ਜਗਤ ਨੂੰ) ਘੜਦਾ, ਕਾਇਮ ਰਖਦਾ ਤੇ ਭੰਨਦਾ ਹੈ, (ਗੁਰਮੁਖ ਦੇਖਦਾ ਹੈ ਕਿ) ਜਾਤ ਤੇ ਪਤਿ (ਮੇਰੇ ਲਈ) ਸਭ (ਹਰੀ) ਆਪ ਹੀ ਹੈ। ਸੋ ਗੁਰਮੁਖ ਨਾਮ ਧਿਆਉਂਦਾ ਹੈ (ਅਤੇ ਉਸ ਹਰੀ ਦੇ) ਨਾਮ ਦੁਆਰਾ ਨਾਮੀ ਵਿਚ ਸਮਾ ਜਾਂਦਾ ਹੈ, ਹੇ ਨਾਨਕ!॥੮॥੧੨॥੧੩॥

**ਵਿਸ਼ੇਸ਼**- ਜੇ ਅੱਠਵੇਂ ਅੰਕ ਵਿਚ ਗੁਰਮੁਖ ਦੀ ਦ੍ਰਿਸ਼ਟੀ ਨਾ ਲਈਏ ਤਾਂ ਸਿੱਧਾ ਅਰਥ ਇਹ ਹੈ:- ਗੁਰਮੁਖ ਸਾਜਦਾ ਹੈ, ਗੁਰਮੁਖ ਕਾਇਮ ਰਖਦਾ ਹੈ, ਗੁਰਮੁਖ ਭੰਨ ਦੇਂਦਾ ਹੈ, ਕਿਉਂਕਿ) ਗੁਰਮੁਖ ਦੀ ਜ਼ਾਤ ਤੇ ਪੰਕਤੀ (ਹਰੀ) ਆਪ ਸੱਭੋ (ਕੁੱਛ) ਹੋ ਰਿਹਾ ਹੈ (ਕਿਉਂਕਿ) ਗੁਰਮੁਖ ਨਾਮ ਧਿਆਉਂਦਾ ਹੈ ਤੇ ਨਾਮ ਦੁਆਰਾ ਨਾਮੀ ਵਿਚ ਸਮਾਵਣਹਾਰ ਹੋ ਰਿਹਾ ਹੈ, (ਭਾਵ ਸਮਾ ਜਾਂਦਾ ਹੈ)।

ਭਾਵ ਇਹ ਕਿ ਨਾਮੀ ਵਿਚ ਸੰਪੂਰਣ ਏਕਤਾ ਹੋ ਜਾਣ ਕਰਕੇ ਜੋ ਕੁਛ ਨਾਮੀ ਕਰਦਾ ਹੈ ਉਹ ਗੁਰਮੁਖ ਹੀ ਕਰ ਰਿਹਾ ਹੈ। ਦੱਸਦੇ ਹਨ ਕਿ ਗੁਰਮੁਖ ਦੀ ਜਾਤ ਹਰੀ ਦੀ ਜਾਤ ਵਿਚ ਤੇ ਉਸ ਦੀ

ਪੰਕਤੀ ਹਰੀ ਆਪ ਹੋ ਗਿਆ ਹੈ, ਭਾਵ ਗੁਰਮੁਖ ਤੇ ਹਰੀ ਦੀ ਜਾਤ ਪਾਤ ਦੀ ਤਦਰੂਪਤਾ ਦੱਸੀ ਹੈ।
ਇਹ ਭਾਵ ਅਗਲੇ ਸ਼ਬਦ ਦੇ ਅੰਕ ੧ ਵਿਚ ਬੀ ਵਿਦਿਤ ਹੁੰਦਾ ਹੈ।

**ਵਜਾਖਜਾ**-ਸੁਗਮ।

**ਨਿਰੁਕੁ**-ਰਿਧਿ ਸਿਧਿ ਸਚੁ ਸੰਜਮੁ ਸੋਈ -ਰਿੱਧੀ ਸਿੱਧੀ ਆਦਿਕ ਕਰਾਮਾਤੀ ਤਾਕਤਾਂ ਨੂੰ ਯੋਗ ਮਾਰਗ ਵਿਚ ਵਿਭੂਤੀਆਂ ਆਖਦੇ ਹਨ। ਸਾਰੇ ਹਠ ਆਦਿ ਸਾਧਨ ਕਰਕੇ ਏਹ ਪ੍ਰਾਪਤ ਹੁੰਦੀਆਂ ਹਨ। ਜੋ ਅੱਗੇ ਚਲਣਾਂ ਚਾਹੇ ਓਹ ਇਨ੍ਹਾਂ ਦਾ ਤਜਾਗ ਕਰਕੇ ਬ੍ਰਿਤੀਆਂ ਦਾ ਨਿਰੋਧ ਕਰਦਾ ਹੈ ਤੇ ਧਾਰਨਾ ਧਜਾਨ ਸਮਾਧੀ ਨਾਲ ਆਪੇ ਵਿਚ ਜੁੜਦਾ ਹੈ। ਧਾਰਨਾ ਧਜਾਨ ਸਮਾਧੀ ਦੀ ਏਕਤਾ ਨੂੰ ਯੋਗ ਮਾਰਗ ਵਿਚ ਸੰਯਮ ਆਖਦੇ ਹਨ। ਤ੍ਰਯਮੇਕਤ੍ਰ ਸੰਯਮ:।

## {ਮਾਝ ਮਹਲਾ ੩, ਅਸਟਪਦੀ-੧੪}

**ਪ੍ਰਾਕ੍ਰਥਨ**-ਵਾਹਿਗੁਰੂ, ਗੁਰੂ, ਗੁਰਮੁਖ।

| ਮੂਲ | ਅਰਥ |
|---|---|
| ਮਾਝ ਮਹਲਾ ੩ ॥ ਉਤਪਤਿ ਪਰਲਉ ਸਬਦੇ ਹੋਵੈ ॥ ਸਬਦੇ ਹੀ ਫਿਰਿ ਓਪਤਿ ਹੋਵੈ ॥ ਗੁਰਮੁਖਿ ਵਰਤੈ ਸਭੁ ਆਪੇ ਸਚਾ ਗੁਰਮੁਖਿ ਉਪਾਇ ਸਮਾਵਣਿਆ॥੧॥ | {ਪ੍ਰਸ਼ਨ: ਆਪ ਫੁਰਮਾਇਆ ਹੈ ਕਿ ਗੁਰਮੁਖ ਘੜਦਾ ਭੰਨਦਾ ਹੈ। ਘੜਨ ਭੰਨਣਹਾਰ ਤਾਂ ਸਾਈਂ ਆਪ ਹੈ? ਉੱਤਰ:} (ਠੀਕ ਹੈ ਪਰ) ਉਤਪਤੀ ਤੇ ਪਰਲੈ (ਵਾਹਿਗੁਰੂ ਦੇ) ਸ਼ਬਦ ਦੁਆਰਾ ਹੁੰਦੀ ਹੈ, (ਪਰਲੈ ਹੋਈ ਮਗਰੋਂ) ਮੁੜਕੇ ਉਤਪਤੀ (ਬੀ ਉਸ ਦੇ) ਸ਼ਬਦ ਦੁਆਰਾ ਹੀ ਹੁੰਦੀ ਹੈ (ਅਤੇ ਗੁਰਮੁਖ ਬੀ ਸ਼ਬਦ ਦੁਆਰਾ ਹੀ ਵਾਹਿਗੁਰੂ ਵਿਚ ਤਦਰੂਪ ਹੋ ਗਿਆ ਹੁੰਦਾ ਹੈ ਇਸ ਲਈ) ਗੁਰਮੁਖ ਵਿਚ ਸਭ ਕੁਛ (ਹੋਕੇ) ਸੱਚਾ (ਹਰੀ) ਆਪ ਵਰਤ ਰਿਹਾ ਹੈ (ਤਾਂ ਜਾਣੋ ਗੁਰਮੁਖ ਹੀ ਸਭ ਕੁਛ ਆਪ ਹੋਕੇ ਵਰਤ ਰਿਹਾ ਹੈ, ਇਸ ਲਈ ਇਹ ਕਹਿਣਾ ਬੀ ਠੀਕ ਹੈ ਕਿ) ਗੁਰਮੁਖ ਉਤਪਤੀ ਕਰਕੇ (ਫੇਰ) ਸਮਾ ਲੈਣ ਹਾਰ ਹੈ*॥੧॥ |
| ਹਉ ਵਾਰੀ ਜੀਉ ਵਾਰੀ ਗੁਰੁ ਪੂਰਾ ਮੰਨਿ ਵਸਾਵਣਿਆ ॥ ਗੁਰ ਤੇ ਸਾਤਿ ਭਗਤਿ ਕਰੇ ਦਿਨੁ ਰਾਤੀ ਗੁਣ ਕਹਿ ਗੁਣੀ ਸਮਾਵਣਿਆ ॥੧॥ਰਹਾਉ॥ | (ਗੁਰਮੁਖ ਪੂਰੇ ਗੁਰੂ ਦੁਆਰਾ ਬਣੀਦਾ ਹੈ, ਇਸ ਲਈ) ਮੈਂ ਵਾਰੀ ਹਾਂ ਜੀਓ! (ਮੈਂ) ਵਾਰੀ ਹਾਂ (ਉਸ ਤੋਂ ਜੋ) ਪੂਰੇ ਗੁਰੂ ਨੂੰ ਮਨ ਵਿਚ ਵਸਾਵਣਹਾਰ ਹੈਨ। (ਕਿਉਂਕਿ) ਗੁਰੂ ਤੋਂ ਸ਼ਾਂਤੀ (ਪਾਕੇ ਉਹ) ਦਿਨੇ ਰਾਤ (ਹਰੀ ਦੀ) ਭਗਤੀ ਕਰਦਾ ਹੈ (ਤੇ ਹਰੀ ਦੇ) ਗੁਣ ਕਥਨ ਕਰ ਕਰਕੇ ਗੁਣੀ (ਅਰਥਾਤ ਹਰੀ) ਵਿਚ ਸਮਾਵਣਹਾਰ ਹੋ ਜਾਂਦਾ ਹੈ॥੧॥ ਰਹਾਉ॥ |

*ਇਸ ਅੰਕ ਦਾ ਦਾਨੇ ਇਉਂ ਬੀ ਅਰਥ ਕਰਦੇ ਤੇ ਭਾਵ ਦੱਸਦੇ ਹਨ:-ਉਤਪਤੀ ਤੇ ਪਰਲੈ ਤੇ ਫੇਰ ਉਤਪਤੀ (ਵਾਹਿਗੁਰੂ ਦੇ) ਸ਼ਬਦ ਦੁਆਰਾ ਹੀ ਹੁੰਦੀ ਹੈ; ਗੁਰਮੁਖਾਂ ਦੀ (ਦ੍ਰਿਸ਼ਟੀ ਇਹ ਹੁੰਦੀ ਹੈ ਕਿ) ਸਾਰੇ ਰੂਪ ਹੋਕੇ (ਸੱਚਾ) ਆਪ ਵਰਤ ਰਿਹਾ ਹੈ ਤੇ (ਗੁਰਮੁਖ ਸਮਝਦਾ ਹੈ ਕਿ) ਸੱਚਾ ਆਪ ਹੀ ਉਪਜਾਵਣ ਤੇ ਸਮਾਵਣਹਾਰ ਹੈ।

ਗੁਰਮੁਖਿ ਧਰਤੀ ਗੁਰਮੁਖਿ ਪਾਣੀ॥ ਗੁਰਮੁਖਿ ਪਵਣੁ ਬੈਸੰਤਰੁ ਖੇਲੈ ਵਿਡਾਣੀ ॥ ਸੋ ਨਿਗੁਰਾ ਜੋ ਮਰਿ ਮਰਿ ਜੰਮੈ ਨਿਗੁਰੇ ਆਵਣ ਜਾਵਣਿਆ ॥ ੨ ॥

ਧਰਤੀ ਗੁਰਮੁਖ ਹੈ ਪਾਣੀ ਗੁਰਮੁਖ ਹੈ, ਪੌਣ ਤੇ ਬੈਸੰਤਰ ਗੁਰਮੁਖ ਹੈ ਜੋ ਅਚਰਜ ਖੇਲ ਕਰ ਰਹੀ ਹੈ*। (ਪਰ) ਜੋ ਗੁਰੂ ਰਹਿਤ ਹੈ ਉਹ ਮਰਦਾ ਹੈ(ਜੰਮਦਾ ਹੈ), ਮਰਦਾ ਹੈ (ਫੇਰ) ਜੰਮਦਾ ਹੈ†, (ਹਾਂ) ਨਿਗੁਰਾ ਆਵਾਗਵਣ ਵਿਚ ਹੀ ਰਹਿਣਹਾਰ ਹੈ॥੨॥

ਤਿਨਿ ਕਰਤੈ ਇਕੁ ਖੇਲੁ ਰਚਾਇਆ॥ ਕਾਇਆ ਸਰੀਰੈ ਵਿਚਿ ਸਭੁ ਕਿਛੁ ਪਾਇਆ ॥ ਸਬਦਿ ਭੇਦਿ ਕੋਈ ਮਹਲੁ ਪਾਏ ਮਹਲੇ ਮਹਲਿ ਬੁਲਾਵਣਿਆ ॥੩॥

ਉਸ ਕਰਤਾਰ ਨੇ (ਇਹ ਜਗਤ) ਇਕ (ਖੇਲ ਵਾਙੂ) ਖੇਲ ਰਚਾਇਆ ਹੈ। (ਤੇ ਇਸ) ਸਰੀਰ (ਰੂਪੀ) ਘਰ ਵਿਚ ਸੱਭੋ ਕੁਛ ਪਾ ਦਿਤਾ ਹੈ। (ਇਸ ਸਰੀਰ ਦੇ ਅੰਦਰ ਇਕ ਮਹਲ ਹੈ), ਸ਼ਬਦ ਭੇਦਣ ਦੁਆਰਾ ਜੇ ਕੋਈ (ਇਹ) ਮਹਲ ਪਾ ਲਵੇ ਤਾਂ (ਇਸ) ਮਹਲ ਵਾਲੇ ਨੂੰ (ਹਰੀ) ਅਪਣੇ (ਮਹਲਿ=) ਸਰੂਪ ਵਿਚ ਬੁਲਾ ਲੈਂਦਾ ਹੈ॥੩॥

ਭਾਵ, ਇਸ ਸਰੀਰ ਵਿਚ ਮਨ, ਬੁੱਧੀ, ਆਤਮਾ, ਦਸਮ ਦੁਆਰ, ਜੋਤ ਸਰੂਪ, ਅਕਾਲ ਪੁਰਖ ਆਦਿਕ ਸੱਭੋ ਕੁਛ ਹੈ। ਜੇ ਕੋਈ ਸ਼ਬਦ ਦੁਆਰਾ ਮਨ ਨੂੰ ਭੇਦਣਾ ਜਾਣ ਲਵੇ ਤਾਂ ਉਹ ਅਪਣੇ ਅੰਦਰ ਮਹਲ ਪਾਏਗਾ, ਭਾਵ ਅਪਣੇ ਸਰੂਪ ਨੂੰ ਪਾ ਲਵੇਗਾ, ਅਪਣੇ ਜੀਵ ਤੱਤ ਨੂੰ ਅਨੁਭਵ ਕਰ ਲਵੇਗਾ। ਇਸ ਨਿਜ ਸਰੂਪ ਪ੍ਰਾਪਤ ਨੂੰ ਅਕਾਲ ਪੁਰਖ ਅਪਣੇ ਮਹਲਿ -ਸਰੂਪ -ਵਿਚ ਅਰਥਾਤ ਬ੍ਰਹਮ ਤੱਤ ਵਿਚ ਬੁੱਲਾ ਅਰਥਾਤ ਮੇਲ ਲਏਗਾ।

ਸਚਾ ਸਾਹੁ ਸਚੇ ਵਣਜਾਰੇ ॥ ਸਚੁ ਵਣੰਜਹਿ ਗੁਰ ਹੇਤਿ ਅਪਾਰੇ ॥ ਸਚੁ ਵਿਹਾਝਹਿ ਸਚੁ ਕਮਾਵਹਿ ਸਚੋ ਸਚੁ ਕਮਾਵਣਿਆ ॥ ੪ ॥

{ਹੁਣ ਗੁਰੂ ਸਿੱਖ ਦੇ ਸਨਬੰਧ ਨੂੰ ਸ਼ਾਹ ਤੇ ਵਪਾਰੀ ਦੇ ਰੂਪਕ ਵਿਚ ਦੱਸਦੇ ਹਨ:} ਸ਼ਾਹ (ਭਾਵ ਗੁਰੂ) ਸੱਚਾ ਹੈ (ਕਿਉਂਕਿ ਸੱਚ ਵੇਚਦਾ ਹੈ ਉਸ ਤੋਂ ਖਰੀਦ ਕਰਨ ਵਾਲੇ) ਵਣਜਾਰੇ (ਸਿੱਖ ਬੀ) ਸੱਚੇ ਹਨ (ਕਿਉਂਕਿ ਓਹ) ਸੱਚ ਖਰੀਦਦੇ ਹਨ, {ਪ੍ਰਸ਼ਨ: ਮੁੱਲ ਕੀਹ ਦੇਂਦੇ ਹਨ? ਉੱਤਰ:} ਗੁਰੂ ਨਾਲ ਅਪਾਰ ਪਿਆਰ (ਜਿਸ) ਦੁਆਰਾ (ਉਹ ਸੱਚ ਖ਼ਰੀਦਦੇ ਹਨ) ਜੋ ਸੱਚ ਖ਼ਰੀਦਦੇ ਹਨ {ਉਹ ਉਸ ਤੋਂ ਨਫਾ ਕੀਹ ਕਮਾਉਂਦੇ ਹਨ? ਭਾਵ ਖੱਟੀ ਕੀਹ ਖੱਟਦੇ ਹਨ? ਉੱਤਰ:} ਉਹ 'ਸਚ' ਦੀ ਖੱਟੀ ਹੀ ਖੱਟਦੇ ਹਨ। (ਹਾਂ ਓਹ) ਖੱਟੇ ਹੋਏ ਸੱਚ ਤੋਂ (ਵਜ਼ਾਪਕ) ਸਚ ਦੀ ਖੱਟੀ ਖੱਟਣਹਾਰ ਹੋ ਜਾਂਦੇ ਹਨ। (ਭਾਵ ਆਤਮਾ 'ਸਚ' ਸਰੂਪ ਹੋਕੇ 'ਪਰਮਾਤਮ ਸਚ ' ਦੀ ਪ੍ਰਾਪਤੀ ਕਰ ਲੈਂਦਾ ਹੈ)॥੪॥

ਬਿਨੁ ਰਾਸੀ ਕੋ ਵਥੁ ਕਿਉ ਪਾਏ ॥ ਮਨਮੁਖ ਭੂਲੇ ਲੋਕ ਸਬਾਏ ॥ ਬਿਨੁ

ਸਾਰੇ ਮਨਮੁਖ ਲੋਕ ਭੁੱਲੇ ਹੋਏ ਹਨ, (ਓਹ ਨਹੀਂ ਸਮਝਦੇ ਕਿ) ਰਾਸ (ਮੂੜੀ) ਤੋਂ ਬਿਨਾ ਕੋਈ ਵਸਤੁ (ਭਾਵ ਵੱਖਰ)

*ਭਾਵ ਲਈ ਦੇਖੋ ਵਜਾਖਜਾ। ਦਾਨੇ ਐਉਂ ਬੀ ਭਾਵ ਦੱਸਦੇ ਹਨ:- ਗੁਰਮੁਖ (ਦੀ ਦ੍ਰਿਸ਼ਟੀ ਇਹ ਹੈ ਕਿ) ਵਿਡਾਨੀ (ਅਸਚਰਜ ਰੂਪ ਹਰੀ) ਧਰਤੀ, ਪੌਣ, ਪਾਣੀ, ਬੈਸੰਤਰ (ਆਦਿ ਸਾਰੀ ਰਚੀ ਰਚਨਾ ਵਿਚ) ਆਪੇ ਖੇਲ ਕਰ ਰਿਹਾ ਹੈ।

†ਅੰਨ੍ਵਯ:- ਜੋ ਨਿਗੁਰਾ ਸੋ ਮਰਿ ਮਰਿ ਜੰਮੈ।

**ਰਾਸੀ ਸਭ ਖਾਲੀ ਚਲੇ ਖਾਲੀ ਜਾਇ ਦੁਖੁ ਪਾਵਣਿਆ ॥ ੫ ॥**

ਕਿਵੇਂ ਪਾਏਗਾ (ਭਾਵ ਖ਼ਰੀਦ ਸਕੇਗਾ) । ਰਾਸ ਵਿਹੂਣੇ ਸਾਰੇ ਖਾਲੀ ਚਲੇ ਜਾਂਦੇ ਹਨ, ਤੇ ਖਾਲੀ ਜਾਕੇ (ਅੱਗੇ) ਦੁੱਖ ਪਾਉਣਹਾਰ ਹੁੰਦੇ ਹਨ (ਭਾਵ ਦੁੱਖ ਪਾਉਂਦੇ ਹਨ)॥੫॥

**ਇਕਿ ਸਚੁ ਵਣੰਜਹਿ ਗੁਰ ਸਬਦਿ ਪਿਆਰੇ ॥ ਆਪਿ ਤਰਹਿ ਸਗਲੇ ਕੁਲ ਤਾਰੇ ॥ ਆਏ ਸੇ ਪਰਵਾਣੁ ਹੋਏ ਮਿਲਿ ਪ੍ਰੀਤਮ ਸੁਖੁ ਪਾਵਣਿਆ ॥ ੬ ॥**

ਇਕ ਪਿਆਰੇ ਗੁਰ ਸ਼ਬਦ ਦੁਆਰਾ 'ਸੱਚ' ਖ਼ਰੀਦਦੇ ਹਨ. ਓਹ ਆਪ ਤਰਦੇ ਹਨ (ਸਗੋਂ) ਸਾਰੀਆਂ ਕੁਲਾਂ ਤਾਰਦੇ ਹਨ. ਓਹ (ਜਗਤ ਵਿਚ) ਆਏ ਪਰਵਾਣ ਹੋ ਗਏ (ਕਿਉਂ ਜੋ ਪ੍ਰੀਤਮ (ਵਾਹਿਗੁਰੂ) ਨੂੰ ਮਿਲਕੇ (ਉਹ) ਸੁੱਖ ਪਾਵਣਹਾਰ ਹੋ ਗਏ ਹਨ॥੬॥

**ਅੰਤਰਿ ਵਸਤੁ ਮੂੜਾ ਬਾਹਰੁ ਭਾਲੇ॥ ਮਨਮੁਖ ਅੰਧੇ ਫਿਰਹਿ ਬੇਤਾਲੇ ॥ ਜਿਥੈ ਵਥੁ ਹੋਵੈ ਤਿਥਹੁ ਕੋਇ ਨ ਪਾਵੈ ਮਨਮੁਖ ਭਰਮਿ ਭੁਲਾਵਣਿਆ ॥ ੭ ॥**

ਮਨਮੁਖ ਭੂਤਾਂ ਵਾਙੂ (ਖਿੰਡੇ ਮਨ ਵਾਲੇ ਤੇ)ਅੰਨ੍ਹੇ (ਵਾਙੂ ਵੀਚਾਰ ਹੀਨ ਹੋਏ) ਭਟਕਦੇ ਹਨ, (ਉਸ) ਮੂਰਖ (ਵਾਙੂ ਜਿਸ ਦੇ) ਵਸਤੂ ਤਾਂ ਹੋਵੇ ਅੰਦਰ ਤੇ ਭਾਲਦਾ ਫਿਰੇ ਬਾਹਰ। (ਤੇ) ਜਿੱਥੇ ਵਸਤੂ ਹੋਵੇ ਉਥੋਂ ਕੋਈ (ਜਾਕੇ) ਲਵੇ ਨਾ, ਸੋ ਮਨਮੁਖ ਭਰਮ ਵਿਚ (ਅਪਣੇ ਆਪ ਨੂੰ) ਭੁਲਾਵਣਹਾਰ ਹੋਇਆ ਰਹਿੰਦਾ ਹੈ, (ਭਾਵ ਭੁਲਾਈ ਰੱਖਦਾ ਹੈ)॥੭॥

**ਆਪੇ ਦੇਵੈ ਸਬਦਿ ਬੁਲਾਏ ॥ ਮਹਲੀ ਮਹਲਿ ਸਹਜ ਸੁਖੁ ਪਾਏ॥ ਨਾਨਕ ਨਾਮਿ ਮਿਲੈ ਵਡਿਆਈ ਆਪੇ ਸੁਣਿ ਸੁਣਿ ਧਿਆਵਣਿਆ ॥ ੮ ॥ ੧੩ ॥ ੧੪ ॥**

(ਪਰ ਮੂਲ ਗੱਲ ਇਹ ਹੈ ਕਿ ਹਰੀ) ਆਪੇ ਬੁਲਾ ਕੇ (ਦਾਤ ਦੇਂਦਾ ਹੈ, (ਕੀਕੂੰ?) ਸ਼ਬਦ ਦੁਆਰਾ, (ਭਾਵ ਇਹ ਕਿ ਪਹਿਲਾਂ ਗੁਰੂ ਦੁਆਰਾ ਸ਼ਬਦ ਦੀ ਦਾਤ ਦੇਂਦਾ ਹੈ, ਜਦ ਸ਼ਬਦ ਦੁਆਰਾ ਜੀਵ ਮਹਲੀ ਹੋ ਜਾਂਦਾ ਹੈ, ਭਾਵ ਨਿਜ ਸਰੂਪ ਵਿਚ ਟਿਕ ਜਾਂਦਾ ਹੈ ਤਾਂ) ਮਹਲੀ ਹੋ ਗਏ ਨੂੰ (ਭਾਵ ਸਰੂਪ ਵਿਚ ਟਿਕੇ ਨੂੰ ਅਪਣੇ ਸਰੂਪ ਵਿਚ (ਮੇਲਦਾ ਹੈ ਜਿਸ ਤੋਂ ਮਹਲੀ) ਸਹਜ ਦਾ ਸੁਖ ਪ੍ਰਾਪਤ ਕਰਦਾ ਹੈ। ਹੇ ਨਾਨਕ! (ਇਹ) ਵਡਿਆਈ ਨਾਮ ਦੁਆਰਾ ਮਿਲਦੀ ਹੈ, (ਪਰ ਅਸਲ ਵਿਚ ਹਰੀ) ਆਪ ਹੀ (ਜਗਜਾਸੂ ਹੋਕੇ ਗੁਰੂ ਤੋਂ) ਨਾਮ ਸੁਣਕੇ (ਤੇ ਨਾਮ ਦੀ ਮਹਿਮਾ ਸੁਣਕੇ ਧਿਆਵਨ ਵਾਲਾ ਹੋ ਰਿਹਾ ਹੈ॥੮॥੧੩॥੧੪॥

**ਵਜਾਖਜਾ**–ਵਾਹਿਗੁਰੂ, ਗੁਰੂ ਤੇ ਗੁਰਮੁਖ ਦੀ ਮਹਿਮਾ ਦਰਸਾਈ ਹੈ। ਵਾਹਿਗੁਰੂ ਦੇ ਸ਼ਬਦ ਤੋਂ ਉਤਪਤ ਪਰਲੋ ਦੱਸੀ ਹੈ। ਅੰਕ ੨ ਵਿਚ ਧਰਤੀ, ਪਾਣੀ, ਪੌਣ, ਅਗਨੀ ਆਦਿ ਨੂੰ ਗੁਰਮੁਖ ਕਿਹਾ ਹੈ, ਇਸ ਕਰਕੇ ਕਿ ਇਹ ਸਾਰੇ ਕੁਦਰਤੀ ਸਾਮਾਨ ਕਰਤਾਰ ਦੇ ਹੁਕਮ ਵਿਚ ਬੱਧੇ ਦ੍ਰਿੜ ਨਿਯਮਾਂ ਵਿਚ ਤੁਰ ਰਹੇ ਹਨ, ਮਾਨੋਂ ਆਪਣੇ ਕਰਤਾ ਤੇ ਗੁਰੂ ਅਕਾਲ ਪੁਰਖ ਦੀ ਆਗਿਆ ਪਾਲ ਰਹੇ ਹਨ, ਮਨਮਤਿ ਯਾ ਖ਼ੁਦਸਰੀ ਨਹੀਂ ਕਰਦੇ। ਗੁਰਮੁਖ ਦਾ ਲੱਛਣ ਗੁਰੂ ਨਾਨਕ ਦੇਵ ਜੀ ਨੇ ਕੀਤਾ ਹੈ:-

ਗੁਰਮੁਖਿ ਹੋਇ ਸੁ ਹੁਕਮੁ ਪਛਾਣੈ......॥ {ਮਾਰੂ ਮ:੧ ਸੋਹਲਾ-੧੬

ਤੇ ਏਹ ਸਾਰੇ ਗੁਰੂ ਨਾਨਕ ਦੇਵ ਜੀ ਨੇ ਵਾਹਿਗੁਰੂ ਦੇ ਭੈ ਵਿਚ ਟੁਰਦੇ ਲਿਖੇ ਹਨ। ਯਥਾ:-

ਭੈ ਵਿਚਿ ਪਵਣੁ ਵਹੈ ਸਦਵਾਉ॥ {ਵਾਰ ਆਸਾ ਮ: ੧-੪}

ਫੇਰ ਚੌਥੇ ਸਾਹਿਬਾਂ ਨੇ ਇਹ ਸਾਰੇ ਨਾਮ ਜਪਦੇ ਦੱਸੇ ਹਨ:-

ਧਰਤਿ ਪਾਤਾਲੁ ਆਕਾਸੁ ਹੈ ਮੇਰੀ ਜਿੰਦੁੜੀਏ ਸਭ ਹਰਿ ਹਰਿ ਨਾਮੁ ਧਿਆਵੈ ਰਾਮ॥

ਪਉਣੁ ਪਾਣੀ ਬੈਸੰਤਰੋ ਮੇਰੀ ਜਿੰਦੁੜੀਏ ਨਿਤਿ ਹਰਿ ਹਰਿ ਹਰਿ ਜਸੁ ਗਾਵੈ ਰਾਮ॥

{ਬਿਹਾਗੜਾ ਮ:੪ ਛੰਤ-੪}

ਇਨ੍ਹਾਂ ਤੁਕਾਂ ਦਾ ਭਾਵ ਦਾਨੇ ਲੋਕ ਇਉਂ ਬੀ ਦੱਸਦੇ ਹਨ:-

(ੳ) ਗੁਰਮੁਖ ਦੀ ਦ੍ਰਿਸ਼ਟੀ ਵਿਚ ਧਰਤੀ, ਪਾਣੀ, ਪਵਣ, ਅਗਨੀ ਸਭ ਐਉਂ ਹਨ, ਜਿਵੇਂ ਵਿਡਾਣੀ ਅਸਚਰਜ ਰੂਪ ਵਾਹਿਗੁਰੂ ਹੀ ਖੇਲ ਕਰ ਰਿਹਾ ਹੈ।

(ਅ) ਗੁਰਮੁਖ ਧਰਤੀ ਦੀ ਸਹਿਨ ਸ਼ੀਲਤਾ, ਪਾਣੀ ਦੀ ਸੀਤਲਤਾ, ਪਉਣ, ਅਗਨੀ ਤੇ ਅਕਾਸ਼ ਦੇ ਗੁਣਾਂ ਵਾਲਾ ਹੁੰਦਾ ਹੈ ਤੇ ਇਹ ਗੁਣ ਧਾਰਕੇ ਵਿਡਾਣੀ ਅਸਚਰਜ ਖੇਲਾਂ ਖੇਲਦਾ ਹੈ। ਯਾ ਅਸਚਰਜ ਰੂਪ ਨਾਲ ਖੇਲਦਾ ਹੈ, ਪਰ ਅਗਲੀ ਤੁਕ 'ਸੋ ਨਿਗੁਰਾ' ਦੱਸਦੀ ਹੈ ਕਿ ਪਹਿਲੀਆਂ ਤੁਕਾਂ ਵਿਚ ਗੁਰੂ ਵਾਲੇ ਦਾ ਜ਼ਿਕਰ ਹੈ, ਇਸ ਲਈ ਇਸ ਅਖ਼ੀਰਲੀ ਤੁਕ ਵਿਚ ਨਿਗੁਰੇ ਦਾ ਜ਼ਿਕਰ ਕਰਕੇ ਉਸ ਨਾਲ ਇਕ ਤਰ੍ਹਾਂ ਟਾਕਰਾ ਕੀਤਾ ਹੈ।

**ਨਿਰੁਕ੍ਰ**-ਕਾਇਆ-{ਸੰਸ:, ਕਾਯ:=ਸਰੀਰ। ਘਰ। ਸੁਭਾਵ}। ਘਰ। ਕਾਇਆ ਸਰੀਰੈ=ਸਰੀਰ ਰੂਪੀ ਘਰ ਵਿਚ!

ਅਥਵਾ-ਕਾਇਆ=ਸੂਖਮ ਸ਼ਰੀਰ, ਲਿੰਗ ਸ਼ਰੀਰ। ਸ਼ਰੀਰ=ਦੇਹ, ਸਥੂਲ ਦੇਹ।

ਸਬਦਿ ਭੇਦਿ-ਸਬਦ (ਨਾਮ) ਨਾਲ ਵਿੰਨ੍ਹਿਆ ਜਾਕੇ। ਯਥਾ:-

ਸਬਦਿ ਭੇਦਿ ਜਾਣੈ ਜਾਣਾਈ॥ ਨਾਨਕ ਹਉਮੈ ਜਾਲਿ ਸਮਾਈ॥

{ਰਾਮਕਲੀ ਮਹਲਾ ੧ ਸਿਧ ਗੋਸਟਿ-੨੯}

ਸਬਦ ਨਾਲ ਮਨ ਭੇਦਿਆ ਜਾਂਦਾ ਹੈ, 'ਸ਼ੁਧ' ਵੱਖ ਤੇ 'ਹਉਮੈ' ਵਖ ਹੋ ਜਾਂਦੀ ਹੈ, ਜਦ ਹਉਮੈ ਵੱਖ ਹੋ ਗਈ ਤਾਂ 'ਸ਼ੁਧ' 'ਪਰਮ ਸ਼ੁਧ' ਵਿਚ ਸਮਾ ਜਾਂਦਾ ਹੈ।

ਮਹਲੁ ਪਾਏ-'ਦ੍ਰਿਸ਼ਟਾ ਅਪਣੇ ਸਰੂਪ ਵਿਚ ਇਸਥਿਤ ਹੋ ਜਾਏਗਾ' ਯੋਗ ਦੀ ਬੋਲੀ ਵਿਚ ਇਉਂ ਕਹਿਣਗੇ।

ਕਮਾਵਹਿ-ਕਮਾਈ ਦੇ ਅਰਥ ਘਾਲ ਬੀ ਹੈ ਤੇ ਖੱਟੀ ਬੀ। ਜਿਵੇਂ ਕਹਿੰਦੇ ਹਨ ਅਜ ਦੀ ਕਮਾਈ ਕੀਹ ਹੈ? ਉੱਤਰ ਦੇਣ ਵਾਲਾ ਆਖਦਾ ਹੈ ਦੋ ਰੁਪੱਯੇ। ਸੋ ਕਮਾਈ ਦਾ ਅਰਥ ਖੱਟੀ ਬੀ ਹੈ।

ਬਿਨੁ ਰਾਸੀ-ਗੁਰਮੁਖ ਬਣਨੇ ਲਈ, ਗੁਰੂ ਤੋਂ ਨਾਮ ਦਾ ਵੱਖਰ ਪ੍ਰਾਪਤ ਕਰਨੇ ਲਈ ਸ਼ਰਧਾ ਰੂਪੀ ਰਾਸ ਲੋੜੀਦੀ ਹੈ। ਗੁਰੂ ਤਾਂ ਅਮੁੱਲ ਦੇਂਦਾ ਹੈ, ਪਰ ਸ਼ਰਧਾ ਇਕ ਐਸੀ ਸ਼ੈ ਹੈ ਜੋ ਮੁੱਲ ਹੈ ਬੀ ਤੇ ਨਹੀਂ ਬੀ। ਹੈ ਤਾਂ ਇਸ ਕਰਕੇ ਜਗਜਾਸੂ ਇਸ ਵਿਚ ਆਪਾ ਭਾਵ ਦੇਂਦਾ ਹੈ, ਨਹੀਂ ਇਸ ਕਰਕੇ ਕਿ ਉਸ ਦੀ ਸ਼ਰਧਾ ਨਾਲ ਗੁਰੂ ਨੂੰ ਕੋਈ ਵਾਧਾ ਨਹੀਂ ਲਗਦਾ ਹੈ। ਗੁਰੂ ਤਾਂ 'ਪੂਰਨ ਪੂਰਿ ਰਹਿਓ ਸੰਪੂਰਨ'* ਨੂੰ ਮਿਲਕੇ ਤ੍ਰਿਪਤ ਹੋ ਚੁਕੇ ਹਨ, ਹੋਰ ਲੈਣ ਦੀ ਥਾਂ ਤੇ ਲਾਲਸਾ ਹੀ ਕੋਈ ਨਹੀਂ; ਪਰ ਜਗਜਾਸੂ ਨੂੰ ਸ਼ਰਧਾ ਬਿਨਾ ਲਾਭ ਕੁਛ ਨਹੀਂ।

## {ਮਾਝ ਮਹਲਾ ੩, ਅਸਟਪਦੀ-੧੫}

**ਪ੍ਰਾਕੁਥਨ**-ਅਗਲੇ ਸ਼ਬਦ ਵਿਚ 'ਸੱਚ' ਤੇ ਨਾਮ ਦਾ ਵਰਣਨ ਹੈ।

* ਬਿਲਾਵਲ ਮਹਲਾ ੫-੯੦।

| ਮੂਲ | ਅਰਥ |
|---|---|
| ਮਾਝ ਮਹਲਾ ੩ ॥ | |
| ਸਤਿਗੁਰ ਸਾਚੀ ਸਿਖ ਸੁਣਾਈ ॥ ਹਰਿ ਚੇਤਹੁ ਅੰਤਿ ਹੋਇ ਸਖਾਈ॥ ਹਰਿ ਅਗਮੁ ਅਗੋਚਰੁ ਅਨਾਥੁ ਅਜੋਨੀ ਸਤਿਗੁਰ ਕੈ ਭਾਇ ਪਾਵਣਿਆ ॥ ੧ ॥ | ਸਤਿਗੁਰੂ ਨੇ (ਇਹ) ਸੱਚੀ ਸਿਖਿਆ ਸੁਣਾਈ ਹੈ:- ਹਰੀ ਦਾ ਸਿਮਰਨ ਕਰੋ (ਜੋ) ਅੰਤ ਸਮੇਂ (ਤੁਹਾਨੂੰ) ਸਹਾਈ ਹੋਵੇ। (ਚਾਹੋ) ਹਰੀ ਮਨ ਦੀ ਗੰਮਤਾ ਤੋਂ ਪਰੇ ਹੈ, (ਇੰਦ੍ਰਿਆਂ ਦੀ) ਪਹੁੰਚ ਤੋਂ ਦੂਰ ਹੈ, ਜੋ ਸੁਤੰਤ੍ਰ ਹੈ, ਜੋ ਜੂਨ ਤੋਂ ਰਹਿਤ ਹੈ (ਪਰ ਉਹ) ਸਤਿਗੁਰੂ ਨਾਲ ਪ੍ਰੇਮ ਕਰਨ ਕਰਕੇ ਪ੍ਰਾਪਤ ਹੋਣਹਾਰ ਹੈ,(ਭਾਵ ਪ੍ਰਾਪਤ ਹੋ ਜਾਂਦਾ ਹੈ)॥੧॥ |
| ਹਉ ਵਾਰੀ ਜੀਉ ਵਾਰੀ ਆਪੁ ਨਿਵਾਰਣਿਆ ॥ ਆਪੁ ਗਵਾਏ ਤਾ ਹਰਿ ਪਾਏ ਹਰਿ ਸਿਉ ਸਹਜਿ ਸਮਾਵਣਿਆ ॥ ੧ ॥ ਰਹਾਉ ॥ | ਮੈਂ ਵਾਰੀ ਹਾਂ ਜੀਉ! (ਮੈਂ) ਵਾਰੀ ਹਾਂ (ਉਨ੍ਹਾਂ ਉਤੋਂ ਜੋ) ਆਪਾ ਭਾਵ ਦੂਰ ਕਰਨਹਾਰ ਹੈਨ। (ਕਿਉਂਕਿ ਜਦੋਂ ਜੀਵ) ਆਪਾ ਭਾਵ ਦੂਰ ਕਰ ਲੈਂਦਾ ਹੈ (ਤਦੋਂ ਉਹ) ਹਰੀ ਨੂੰ ਪਾ ਲੈਂਦਾ ਹੈ (ਅਤੇ ਉਹ ) ਹਰੀ ਨਾਲ ਸਹਜੇ ਹੀ ਸਮਾਵਣਹਾਰ ਹੋ ਜਾਂਦਾ ਹੈ (ਭਾਵ ਸਮਾ ਜਾਂਦਾ ਹੈ)॥੧॥ ਰਹਾਉ ॥ |
| ਪੂਰਬਿ ਲਿਖਿਆ ਸੁ ਕਰਮੁ ਕਮਾਇਆ ॥ ਸਤਿਗੁਰੁ ਸੇਵਿ ਸਦਾ ਸੁਖੁ ਪਾਇਆ ॥ ਬਿਨੁ ਭਾਗਾ ਗੁਰੁ ਪਾਇਐ ਨਾਹੀ ਸਬਦੈ ਮੇਲਿ ਮਿਲਾਵਣਿਆ ॥ ੨ ॥ | ਜੋ ਪਹਿਲਾਂ ਦਾ ਲਿਖਿਆ ਸੀ, ਉਸ (ਮੁਜਬ) ਕਰਮ ਕਮਾਇਆ ਹੈ, ਸਤਿਗੁਰੂ ਨੂੰ ਸੇਵਕੇ ਸਦੈਵੀ ਸੁਖ ਪਾਇਆ ਹੈ। (ਪਰ) ਭਾਗਾਂ ਤੋਂ ਬਿਨਾ ਗੁਰੂ ਨਹੀਂ ਪ੍ਰਾਪਤ ਹੁੰਦਾ, (ਤੇ ਗੁਰੂ ਦੇ ਦਿਤੇ) ਸ਼ਬਦ ਦੁਆਰਾ (ਹਰੀ ਜੀਵ ਨੂੰ ਅਪਣੇ) ਮੇਲ ਵਿਚ ਮਿਲਾਵਣਹਾਰ ਹੈ, (ਭਾਵ ਮਿਲਾ ਲੈਂਦਾ ਹੈ)॥੨॥ |
| ਗੁਰਮੁਖਿ ਅਲਿਪਤੁ ਰਹੈ ਸੰਸਾਰੇ॥ ਗੁਰ ਕੈ ਤਕੀਐ ਨਾਮਿ ਅਧਾਰੇ ॥ ਗੁਰਮੁਖਿ ਜੋਰੁ ਕਰੇ ਕਿਆ ਤਿਸ ਨੋ ਆਪੇ ਖਪਿ ਦੁਖੁ ਪਾਵਣਿਆ ॥੩॥ | ਗੁਰਮੁਖ ਗੁਰੂ ਦੇ (ਤਕੀਏ) ਓਟ ਕਰਕੇ ਤੇ ਨਾਮੀ ਦੇ (ਅਧਾਰੇ=) ਆਸਰੇ ਕਰਕੇ ਸੰਸਾਰ ਵਿਚ ਅਲੇਪ ਰਹਿੰਦਾ ਹੈ। (ਜੇ ਕੋਈ) ਗੁਰਮੁਖ ਨਾਲ ਧੱਕਾ ਧੋੜਾ ਕਰਦਾ ਹੈ ਤਾਂ ਉਸਨੂੰ (ਭਾਵ ਗੁਰਮੁਖ ਨੂੰ) ਕੀ ਪਰਵਾਹ, (ਧੱਕਾ ਕਰਨ ਵਾਲਾ) ਆਪੇ ਖਪ ਖਪ ਕੇ ਦੁੱਖ ਪਾਵਣਹਾਰ ਹੋਵੇਗਾ, (ਭਾਵ ਦੁੱਖ ਪਾਵੇਗਾ)॥੩॥ |
| ਮਨਮੁਖਿ ਅੰਧੇ ਸੁਧਿ ਨ ਕਾਈ ॥ ਆਤਮ ਘਾਤੀ ਹੈ ਜਗਤ ਕਸਾਈ॥ ਨਿੰਦਾ ਕਰਿ ਕਰਿ ਬਹੁ ਭਾਰੁ ਉਠਾਵੈ ਬਿਨੁ ਮਜੂਰੀ ਭਾਰੁ ਪਹੁਚਾਵਣਿਆ ॥ ੪ ॥ | ਮਨਮੁਖ ਅੰਨ੍ਹੇ ਨੂੰ (ਭਲੇ ਬੁਰੇ ਦੀ) ਕੋਈ ਸੋਝੀ ਨਹੀਂ, (ਉਹ) ਅਪਣੇ ਆਪ ਦਾ ਘਾਤ ਕਰਨ ਵਾਲਾ ਹੈ ਤੇ ਜਗਤ ਦਾ ਕਸਾਈ ਹੈ। (ਉਹ) ਨਿੰਦਿਆ ਕਰ ਕਰਕੇ (ਪਾਪਾਂ ਦਾ) ਬਹੁਤਾ ਭਾਰ ਚੁਕਦਾ ਹੈ, ਬਿਨਾ (ਕੋਈ) ਮਜ਼ੂਰੀ ਲਏ ਦੇ (ਚੁੱਕੇ ਹੋਏ) ਭਾਰ ਨੂੰ ਪੁਚਾਵਣਹਾਰ ਹੈ, (ਭਾਵ ਨਿੰਦਾ ਨਾਲ ਦੂਸਰਿਆਂ ਦੇ ਪਾਪਾਂ ਦਾ ਭਾਰ ਅਪਣੇ ਸਿਰ ਚਾਕੇ ਬਿਨਾ ਮਜ਼ੂਰੀ ਲਏ ਦੇ ਪਰਲੋਕ ਵਿਚ ਪੁਚਾਉਂਦਾ ਹੈ)॥੪॥ |
| ਇਹੁ ਜਗੁ ਵਾੜੀ ਮੇਰਾ ਪ੍ਰਭੁ ਮਾਲੀ॥ ਸਦਾ ਸਮਾਲੇ ਕੋ ਨਾਹੀ ਖਾਲੀ ॥ ਜੇਹੀ ਵਾਸਨਾ ਪਾਏ ਤੇਹੀ ਵਰਤੈ ਵਾਸੂ ਵਾਸੁ ਜਣਾਵਣਿਆ ॥ ੫ ॥ | ਇਹ ਜਗਤ ਬਗੀਚਾ ਹੈ, ਮੇਰਾ ਪ੍ਰਭੂ (ਇਸਦਾ) ਮਾਲੀ ਹੈ, (ਉਹ) ਸਦਾ (ਅਪਣੇ ਲਾਏ ਸਾਰਿਆਂ ਦੀ) ਸੰਭਾਲ ਕਰਦਾ ਹੈ, ਕੋਈ (ਉਸਦੀ ਸੰਮ੍ਹਾਲ ਤੋਂ) ਵਿਰਵਾ ਨਹੀਂ ਰਹਿੰਦਾ। ਜੇਹੋ ਜੇਹੀ ਵਾਸ਼ਨਾ (ਕੋਈ) ਪਾਉਂਦਾ ਹੈ ਉਹੋ ਜੇਹੀ (ਵਾਸ਼ਨਾ |

ਵਿਚ) ਵਰਤਦਾ ਹੈ (ਭਾਵ ਉਹੋ ਜੇਹੀ ਗੰਧੀ ਹੀ ਖਿਲਰਦੀ ਹੈ) ਵਾਸ਼ਨਾ ਵਾਲਾ (ਬੂਟਾ ਅਪਣੀ) ਵਾਸ਼ਨਾਂ ਨੂੰ (ਹੀ) ਜਣਾਉਣਹਾਰ ਹੋ ਜਾਂਦਾ ਹੈ, (ਭਾਵ ਅਪਣੀ ਖੁਸ਼ਬੋ ਤੋਂ ਹੀ ਦੱਸ ਦੇਂਦਾ ਹੈ ਕਿ ਉਹ ਕੀ ਹੈ। ਇਸੀ ਤਰ੍ਹਾਂ ਗੁਰਮੁਖ ਤੇ ਮਨਮੁਖ ਅਪਣੇ ਕਰਮਾਂ ਤੋਂ ਅਪਣੇ ਆਪ ਨੂੰ ਜਣਾ ਦੇਂਦੇ ਹਨ)॥੫॥

ਮਨਮੁਖੁ ਰੋਗੀ ਹੈ ਸੰਸਾਰਾ ॥ ਸੁਖਦਾਤਾ ਵਿਸਰਿਆ ਅਗਮ ਅਪਾਰਾ ॥ ਦੁਖੀਏ ਨਿਤਿ ਫਿਰਹਿ ਬਿਲਲਾਦੇ ਬਿਨੁ ਗੁਰ ਸਾਂਤਿ ਨ ਪਾਵਣਿਆ ॥ ੬ ॥

ਮਨਮੁਖ ਸੰਸਾਰ ਰੋਗੀ ਹੈ (ਜਿਸਨੂੰ ਕਿ) ਅਗਮ ਅਪਾਰ (ਪ੍ਰਭੂ) ਭੁੱਲ ਗਿਆ ਹੈ ਜੋ ਸੁੱਖਾਂ ਦੇ ਦੇਣੇ ਵਾਲਾ ਹੈ। (ਮਨਮੁਖ) ਦੁਖੀਏ ਸਦਾ ਰੋਂਦੇ ਫਿਰਦੇ ਹਨ, ਸਤਿਗੁਰੂ ਤੋਂ ਬਿਨਾ ਸ਼ਾਂਤੀ ਪ੍ਰਾਪਤ ਕਰਨ ਵਾਲੇ ਨਹੀਂ ਹੋ ਸਕਦੇ (ਭਾਵ ਸ਼ਾਂਤੀ ਨਹੀਂ ਪਾਉਂਦੇ)॥੬॥

ਜਿਨਿ ਕੀਤੇ ਸੋਈ ਬਿਧਿ ਜਾਣੈ ॥ ਆਪਿ ਕਰੇ ਤਾ ਹੁਕਮਿ ਪਛਾਣੈ ॥ ਜੇਹਾ ਅੰਦਰਿ ਪਾਏ ਤੇਹਾ ਵਰਤੈ ਆਪੇ ਬਾਹਰਿ ਪਾਵਣਿਆ ॥ ੭ ॥

(ਅਸੀਂ ਕਾਸਨੂੰ ਕੁਛ ਕਹੀਏ) ਜਿਸ (ਹਰੀ) ਨੇ (ਏਹ) ਰਚੇ ਹਨ, ਉਹੀ (ਇਨ੍ਹਾਂ ਨੂੰ ਬਚਾ ਲੈਣ ਦੀ) ਬਿਧੀ ਜਾਣਦਾ ਹੈ (ਜੇ) ਆਪ (ਓਹ ਹਰੀ ਕੋਈ ਬਿਧਿ) ਕਰੇ ਤਾਂ (ਉਹ) ਹੁਕਮ ਨੂੰ ਪਛਾਣ ਲੈਣ, ਜੇਹਾ (ਕੁਛ ਕਿਸੇ ਦੇ) ਅੰਦਰ ਪਾਉਂਦਾ ਹੈ (ਉਹ) ਉਹੋ ਜੇਹਾ ਵਰਤਦਾ ਹੈ (ਭਾਵ ਅਮਲ ਕਰਦਾ ਹੈ,) ਆਪ (ਹਰੀ ਚਾਹੇ ਤਾਂ ਉਨ੍ਹਾਂ ਦਾ ਮੰਦਾ ਸੁਭਾਵ) ਬਾਹਰ ਕੱਢ ਦੇਣਹਾਰ ਹੈ (ਭਾਵ ਕੱਢ ਦੇਂਦਾ ਹੈ)॥੭॥

ਤਿਸੁ ਬਾਝਹੁ ਸਚੇ ਮੈ ਹੋਰੁ ਨ ਕੋਈ॥ ਜਿਸੁ ਲਾਇ ਲਏ ਸੋ ਨਿਰਮਲੁ ਹੋਈ॥ ਨਾਨਕ ਨਾਮੁ ਵਸੈ ਘਟ ਅੰਤਰਿ ਜਿਸੁ ਦੇਵੈ ਸੋ ਪਾਵਣਿਆ ॥ ੮ ॥ ੧੪ ॥੧੫॥

ਉਸ ਸਚੇ (ਹਰੀ) ਤੋਂ ਬਿਨਾ ਮੇਰਾ ਹੋਰ ਕੋਈ ਨਹੀਂ ਹੈ, ਜਿਸਨੂੰ (ਉਹ ਅਪਣੇ ਪ੍ਰੇਮ ਵਿਚ) ਲਾ ਲੈਂਦਾ ਹੈ ਉਹ ਨਿਰਮਲ ਹੋ ਜਾਂਦਾ ਹੈ। ਹੇ ਨਾਨਕ! ਨਾਮ ਤਾਂ ਹਰ ਇਕ ਦੇ ਅੰਦਰ ਹੀ ਵਸਦਾ ਹੈ। ਪਰ ਜਿਸਨੂੰ ਦੇਵੇ ਉਸਨੂੰ ਪ੍ਰਾਪਤ ਹੁੰਦਾ ਹੈ॥੮॥੧੪॥੧੫॥

**ਵਯਾਖਯਾ**-ਸੁਗਮ ਹੈ।

**ਨਿਰੁਕ੍ਤ**-ਅਨਾਥੁ- ਜਿਸ ਦੇ ਸਿਰ ਤੇ ਕੋਈ ਮਾਲਕ ਨਹੀਂ, ਭਾਵ ਜਿਸ ਉਤੇ ਹੁਕਮ ਕਰਨ ਵਾਲਾ ਯਾ ਦਬਾਉ ਹੇਠ ਰਖਣ ਵਾਲਾ ਕੋਈ ਨਹੀਂ। ਸੋ ਭਾਵ ਹੋਇਆ ਸੁਤੰਤ੍ਰ।

ਆਤਮ ਘਾਤੀ ਹੈ ਜਗਤ ਕਸਾਈ-ਪਾਠ ਹੈ 'ਜਗਤ ਕਸਾਈ'=ਜਗਤ ਦਾ ਕਸਾਈ, ਸਮਾਸ ਹੈ। ਪਰ ਜੇ ਪਾਠ ਹੋਵੇ ' ਜਗਤੁ ਕਸਾਈ' ਤਾਂ ਅਰਥ ਹੋਊ (ਨਿੰਦਾ ਕਰਨ ਵਾਲਾ) ਜਗਤ ਆਪਣੇ ਆਪ ਨੂੰ ਘਾਤ ਕਰਨ ਵਾਲਾ ਕਸਾਈ ਹੈ।

(ਅ) ਐਉਂ ਬੀ:- ਆਤਮਘਾਤੀ ਹੈ ਤੇ ਜਗਤ ਨੂੰ ਕਸਾਈ ਹੈ। ਇਹ ਸਤਰ 'ਆਤਮਘਾਤੀ ਹੈ ਜਗਤ ਕਸਾਈ' ਇਕ ਜ਼ਰਬੁਲ ਮਿਸਲ ਬਣ ਗਈ ਹੈ ਤੇ ਅਰਥ ਲਏ ਜਾਂਦੇ ਹਨ ਕਿ ਖੁਦਕੁਸ਼ੀ ਕਰਨੇ ਵਾਲਾ ਜਗਤ ਨੂੰ ਕੋਹਣ ਵਾਲਾ ਕਸਾਈ ਹੈ।

## {ਮਾਝ ਮਹਲਾ ੩, ਅਸਟਪਦੀ-੧੬}

**ਪ੍ਰਾਕ੍ਰਥਨ**-ਨਾਮ ਅਮਰ ਕਰਨੇ ਵਾਲਾ ਅੰਮ੍ਰਿਤ ਹੈ, ਤਿਵੇਂ ਗੁਰੂ ਕੀ ਬਾਣੀ ਅੰਮ੍ਰਿਤ ਹੈ। ਦੋਹਾਂ ਦੇ ਅਮਰ ਕਰਨ ਵਾਲੇ ਮਿੱਠੇ ਅਸਰ ਨਾਲ ਹਉਮੈ ਮਿਟਦੀ ਤੇ ਅੰਮ੍ਰਿਤ ਰੂਪ ਨਾਮ ਰਸ ਪ੍ਰਾਪਤ ਹੁੰਦਾ ਹੈ। ਐਸੇ ਪੁਰਖ ਦਾ ਬੋਲਣਾ ਤੇ ਦ੍ਰਿਸ਼ਟੀ ਅੰਮ੍ਰਿਤ ਹੋ ਜਾਂਦੀ ਹੈ ਤੇ ਉਹ ਨਾਮ ਅੰਮ੍ਰਿਤ ਵੰਡਦਾ ਬੀ ਹੈ।ਐਸਾ ਅੰਮ੍ਰਿਤ ਰੂਪ ਗੁਰਮੁਖ ਸਾਂਈਂ ਦੇ ਸਰੂਪ ਰੂਪੀ ਖ਼ਜ਼ਾਨੇ ਵਿਚ ਪਹੁੰਚਦਾ ਹੈ।

| ਮੂਲ | ਅਰਥ |
|---|---|
| ਮਾਝ ਮਹਲਾ ੩ ॥ | |
| ਅੰਮ੍ਰਿਤ ਨਾਮੁ ਮੰਨਿ ਵਸਾਏ ॥ ਹਉਮੈ ਮੇਰਾ ਸਭੁ ਦੁਖੁ ਗਵਾਏ ॥ ਅੰਮ੍ਰਿਤ ਬਾਣੀ ਸਦਾ ਸਲਾਹੇ ਅੰਮ੍ਰਿਤ ਅੰਮ੍ਰਿਤੁ ਪਾਵਣਿਆ ॥ ੧ ॥ | (ਜੇ ਕੋਈ ਅਪਣੇ) ਮਨ ਵਿਚ ਅੰਮ੍ਰਿਤ ਰੂਪੀ ਨਾਮ ਨੂੰ ਵਸਾ ਲਵੇ (ਤਾਂ ਉਹ) ਅਪਣਾ 'ਹਉਮੈਂ' ਦਾ (ਅਤੇ ਹਉਮੈਂ ਤੋਂ ਉਪਜੀ) 'ਮੇਰੀ' ਦਾ ਸਾਰਾ ਦੁੱਖ ਗੁਆ ਲਏਗਾ (ਭਾਵ, ਉਸਦੀ 'ਮੈਂ ਮੇਰੀ' ਮਿਟ ਜਾਏਗੀ*। ਨਾਮ ਦੇ ਨਾਲ ਜੇ ਉਹ) ਅੰਮ੍ਰਿਤ (ਰੂਪੀ) ਬਾਣੀ ਦੁਆਰਾ ਅੰਮ੍ਰਿਤ (ਅਰਥਾਤ ਅਮਰ ਵਾਹਿਗੁਰੂ) ਨੂੰ ਸਦਾ ਸਲਾਹੁੰਦਾ ਰਹੇ ਤਾਂ ਓਹ ਅੰਮ੍ਰਿਤ (ਅਰਥਾਤ ਅਮਰ ਪਦਵੀ) ਨੂੰ ਪਾ ਲਏਗਾ॥੧॥ |
| ਹਉ ਵਾਰੀ ਜੀਉ ਵਾਰੀ ਅੰਮ੍ਰਿਤ ਬਾਣੀ ਮੰਨਿ ਵਸਾਵਣਿਆ ॥ ਅੰਮ੍ਰਿਤ ਬਾਣੀ ਮੰਨਿ ਵਸਾਏ ਅੰਮ੍ਰਿਤੁ ਨਾਮੁ ਧਿਆਵਣਿਆ ॥ ੧ ॥ ਰਹਾਉ ॥ | (ਇਸ ਲਈ) ਮੈਂ ਵਾਰੀ ਹਾਂ ਜੀਉ, ਵਾਰੀ ਹਾਂ (ਉਸ ਉਤੋਂ ਜੋ) ਅੰਮ੍ਰਿਤ ਬਾਣੀ ਨੂੰ ਮਨ ਵਿਚ ਵਸਾਵਣਹਾਰ ਹੈ, (ਅਰਥਾਤ ਜੋ) ਅੰਮ੍ਰਿਤ ਬਾਣੀ ਮਨ ਵਿਚ ਵਸਾਉਂਦਾ ਹੈ ਤੇ ਅੰਮ੍ਰਿਤ ਨਾਮ ਨੂੰ ਧਿਆਉਂਦਾ ਹੈ॥੧॥ ਰਹਾਉ॥ |
| ਅੰਮ੍ਰਿਤੁ ਬੋਲੈ ਸਦਾ ਮੁਖਿ ਵੈਣੀ ॥ ਅੰਮ੍ਰਿਤੁ ਵੇਖੈ ਪਰਖੈ ਸਦਾ ਨੈਣੀ ॥ ਅੰਮ੍ਰਿਤ ਕਥਾ ਕਹੈ ਸਦਾ ਦਿਨੁ ਰਾਤੀ ਅਵਰਾ ਆਖਿ ਸੁਨਾਵਣਿਆ ॥੨॥ | (ਐਸਾ ਪੁਰਖ ਇਤਨਾ ਰਸਮਯ ਹੋ ਜਾਏਗਾ ਕਿ) ਸਦਾ ਮੁੱਖ ਤੋਂ (ਸਾਧਾਰਨ) ਵਚਨਾਂ ਦੁਆਰਾ (ਬੀ) ਅੰਮ੍ਰਿਤ ਹੀ ਬੋਲੇਗਾ।(ਹਾਂ ਉਹ) ਸਦਾ ਨੈਣਾਂ ਨਾਲ ਪਰਖ ਕਰੇਗਾ (ਤੇ ਮਰਨਹਾਰ ਜਗਤ ਵਿਚ) ਅੰਮ੍ਰਿਤ ਨੂੰ (ਅਰਥਾਤ ਅਮਰਤਾ-ਨੂੰ ਹੀ) ਵੇਖੇਗਾ, (ਭਾਵ ਮ੍ਰਿਤ ਮੰਡਲ ਵਿਚ ਅਮਰ ਵਸਤੂ ਨੂੰ ਅਨੁਭਵ ਕਰੇਗਾ)।(ਫਿਰ ਇਸ ਤੋਂ ਅਗੇਰੇ ਉਹ) ਦਿਨ ਰਾਤ (ਕੀਹ) ਸਦਾ ਹੀ ਅਮਰ ਕਰਨੇ ਵਾਲੀ ਕਥਾ (ਆਪ) ਕਥੇਗਾ (ਅਤੇ) ਹੋਰ (ਲੋਕਾਂ) ਨੂੰ ਬੀ (ਇਹ ਅਮਰ ਕਥਾ) ਸੁਣਾਵਣਹਾਰ ਹੋ ਜਾਏਗਾ। (ਭਾਵ ਨਾਮਬਾਣੀ ਰੂਪ ਅੰਮ੍ਰਿਤ ਦਾ ਪ੍ਰਚਾਰ ਕਰੇਗਾ)॥੨॥ |
| ਅੰਮ੍ਰਿਤ ਰੰਗਿ ਰਤਾ ਲਿਵ ਲਾਏ ॥ | (ਅੰਤ ਉਹ ਨਾਮ) ਅੰਮ੍ਰਿਤ ਦੇ ਪ੍ਰੇਮ ਵਿਚ ਰੱਤਾ ਹੋਇਆ ਲਿਵਧਾਰੀ ਹੋ ਜਾਏਗਾ, (ਹਾਂ, ਪਰ ਯਾਦ ਰਹੇ ਕਿ ਉਹ ਇਹ |

*ਜਬ ਮੇਰੀ ਮੇਰੀ ਮਿਟਿ ਜਾਇ॥ਤਬ ਪ੍ਰਭ ਕਾਜੁ ਸਵਾਰਹਿ ਆਇ॥ {ਭੈਰਉ ਕਬੀਰ ਜੀ-੧੪}

ਅੰਮ੍ਰਿਤੁ ਗੁਰ ਪਰਸਾਦੀ ਪਾਏ ॥ ਅੰਮ੍ਰਿਤੁ ਰਸਨਾ ਬੋਲੈ ਦਿਨੁ ਰਾਤੀ ਮਨਿ ਤਨਿ ਅੰਮ੍ਰਿਤੁ ਪੀਆਵਣਿਆ ॥ ੩ ॥

ਨਾਮ) ਅੰਮ੍ਰਿਤ ਗੁਰੂ ਦੀ ਕ੍ਰਿਪਾ ਤੋਂ ਪ੍ਰਾਪਤ ਕਰੇਗਾ। (ਮਨ ਵਿਚ ਲਿਵ ਲਗੇਗੀ ਤੇ) ਰਸਨਾ (ਉਸਦੀ) ਅੰਮ੍ਰਿਤ ਨਾਮ ਦਿਨੇ ਰਾਤ ਬੋਲਦੀ ਰਹੇਗੀ। (ਭਾਵ ਇਹ ਕਿ ਉਹ) ਮਨ ਤੇ ਤਨ (ਦੋਹਾਂ) ਵਿਚ (ਅੰਮ੍ਰਿਤ ਨਾਲ ਭਰਪੂਰ ਹੋਕੇ) ਅੰਮ੍ਰਿਤ ਪਿਲਾਵਣਹਾਰ ਹੋ ਜਾਏਗਾ (ਨਾਮ ਦਾਤਾ ਹੋ ਜਾਏਗਾ)॥੩॥

{ਪ੍ਰਸ਼ਨ: ਕੀ ਜੀਵ ਬਾਣੀ ਤੇ ਨਾਮ ਰੂਪੀ ਅੰਮ੍ਰਿਤ ਆਪੇ ਪ੍ਰਾਪਤ ਕਰ ਸਕਦਾ ਹੈ? ਉੱਤਰ: ਇਹ ਦਾਤ ਵਾਹਿਗੁਰੂ ਅਧੀਨ ਹੈ, ਪਰ}

ਸੋ ਕਿਛੁ ਕਰੈ ਜੁ ਚਿਤਿ ਨ ਹੋਈ ॥ ਤਿਸ ਦਾ ਹੁਕਮੁ ਮੇਟਿ ਨ ਸਕੈ ਕੋਈ ॥ ਹੁਕਮੇ ਵਰਤੈ ਅੰਮ੍ਰਿਤ ਬਾਣੀ ਹੁਕਮੇ ਅੰਮ੍ਰਿਤੁ ਪੀਆਵਣਿਆ ॥ ੪ ॥

(ਵਾਹਿਗੁਰੂ) ਉਹ ਕੁੱਛ ਕਰ ਦੇਂਦਾ ਹੈ ਜੋ (ਕਿਸੇ ਦੇ) ਚਿੱਤ ਚੇਤੇ ਨਹੀਂ ਹੁੰਦਾ, (ਫਿਰ ਇੰਨਾ ਬਲਵਾਨ ਹੈ ਕਿ) ਉਸਦਾ ਹੁਕਮ ਕੋਈ ਮੇਟ ਨਹੀਂ ਸਕਦਾ, (ਉਸਦੇ) ਹੁਕਮ ਵਿਚ (ਹੀ) ਅਮਰ ਕਰਨੇ ਵਾਲੀ ਬਾਣੀ ਵਰਤੀਂਦੀ ਹੈ ਤੇ ਹੁਕਮ ਦੁਆਰਾ (ਨਾਮ) ਅੰਮ੍ਰਿਤ ਪਿਲਾਇਆ ਜਾਂਦਾ ਹੈ॥੪॥

ਅਜਬ ਕੰਮ ਕਰਤੇ ਹਰਿ ਕੇਰੇ ॥ ਇਹੁ ਮਨੁ ਭੂਲਾ ਜਾਂਦਾ ਫੇਰੇ ॥ ਅੰਮ੍ਰਿਤ ਬਾਣੀ ਸਿਉ ਚਿਤੁ ਲਾਏ ਅੰਮ੍ਰਿਤ ਸਬਦਿ ਵਜਾਵਣਿਆ॥੫॥

(ਹਾਂ ਜੀ ਉਸ) ਸਿਰਜਣਹਾਰ ਹਰੀ ਦੇ ਕੰਮ ਅਚਰਜ ਹਨ: (ਉਹ ਆਪੇ) ਇਸ (ਜੀਵ ਦੇ) ਭੁੱਲੇ ਜਾਂਦੇ ਮਨ ਨੂੰ (ਮਾਇਆ ਪ੍ਰੇਮ ਵਲੋਂ) ਮੋੜ ਦੇਂਦਾ ਹੈ, (ਅਤੇ ਇਸ ਜੀਵ ਦੇ) ਚਿਤ ਨੂੰ ਅੰਮ੍ਰਿਤ ਬਾਣੀ ਵਿਚ ਲਾ ਦੇਂਦਾ ਹੈ, (ਫੇਰ ਉਹ ਜੀਵ ! ਅੱਗੋਂ) ਅੰਮ੍ਰਿਤ ਸ਼ਬਦ ਦੁਆਰਾ (ਸ਼ਬਦ ਦਾ) ਪ੍ਰਗਟਾਵਣਹਾਰ ਹੋ ਜਾਂਦਾ ਹੈ*॥੫॥

ਖੋਟੇ ਖਰੇ ਤੁਧੁ ਆਪਿ ਉਪਾਏ ॥ ਤੁਧੁ ਆਪੇ ਪਰਖੇ ਲੋਕ ਸਬਾਏ ॥ ਖਰੇ ਪਰਖਿ ਖਜਾਨੈ ਪਾਇਹਿ ਖੋਟੇ ਭਰਮਿ ਭੁਲਾਵਣਿਆ ॥ ੬ ॥

ਖੋਟੇ ਖਰੇ (ਹਰ ਪ੍ਰਕਾਰ ਦੇ ਜੀਵ) ਤੂੰ ਆਪ ਪੈਦਾ ਕਰਦਾ ਹੈਂ ਤੇ ਫਿਰ ਸਾਰੇ ਲੋਕਾਂ ਨੂੰ ਤੂੰ ਆਪ ਹੀ ਪਰਖਦਾ ਹੈਂ, ਪਰਖ ਕੇ (ਜੋ) ਖਰੇ (ਨਿਕਲਦੇ ਹਨ ਸੋ ਤੂੰ ਆਪੇ ਅਪਣੇ) ਖ਼ਜ਼ਾਨੇ ਵਿਚ ਪਾ ਲੈਂਦਾ ਹੈਂ, (ਭਾਵ ਚਰਣ ਸ਼ਰਣ ਸ੍ਵੀਕਾਰ ਕਰ ਲੈਂਦਾ ਹੈਂ ਤੇ) ਖੋਟਿਆਂ ਨੂੰ ਭਰਮ ਵਿਚ (ਭੁੱਲਣਹਾਰ ਭਾਵ) ਭੁੱਲੇ ਰਹਿਣ ਦੇਂਦਾ ਹੈਂ॥੬॥

ਕਿਉ ਕਰਿ ਵੇਖਾ ਕਿਉ ਸਾਲਾਹੀ॥ ਗੁਰ ਪਰਸਾਦੀ ਸਬਦਿ ਸਲਾਹੀ ॥ ਤੇਰੇ ਭਾਣੇ ਵਿਚਿ ਅੰਮ੍ਰਿਤੁ ਵਸੈ ਤੂੰ ਭਾਣੈ ਅੰਮ੍ਰਿਤੁ ਪੀਆਵਣਿਆ ॥ ੭ ॥

{ਪ੍ਰਸ਼ਨ: ਇਸ ਅਸਲੀਅਤ ਨੂੰ ਕਿ ਨਾਮ ਤੇ ਬਾਣੀ ਹੁਕਮ ਵਿਚ ਪ੍ਰਾਪਤ ਹੁੰਦੀ ਹੈ ਮੈਂ} ਕੀਕੁਰ ਵੇਖਾਂ ਤੇ ਕੀਕੂੰ (ਆਪ ਜੀ ਦੀ, ਹੇ ਵਾਹਿਗੁਰੂ!) ਸਲਾਹੁਤ ਕਰਾਂ?† {ਉੱਤਰ:} ਗੁਰੂ ਦੀ ਕ੍ਰਿਪਾ ਨਾਲ ਸ਼ਬਦ ਦੁਆਰਾ (ਆਪ ਦੀ) ਸਿਫਤ ਸਲਾਹ ਕਰਾਂ (ਤੇ ਇਹ ਗਲ ਦ੍ਰਿੜ ਕਰਾਂ ਕਿ) ਤੇਰੇ ਭਾਣੇ ਵਿਚ ਅੰਮ੍ਰਿਤ ਵਸਦਾ ਹੈ ਤੂੰ (ਅਪਣੇ) ਭਾਣੇ ਨਾਲ ਅੰਮ੍ਰਿਤ ਪੀਲਾਵਣਹਾਰ ਹੈਂ, (ਭਾਵ ਪਿਲਾਉਂਦਾ ਹੈਂ)॥੭॥

---

*ਏਥੇ 'ਸਬਦਿ' ਨੂੰ 'ਸਬਦੁ' ਵਾਚਕੇ ਐਉਂ ਬੀ ਅਰਥ ਲਾਉਂਦੇ ਹਨ:-

ਅੰਮ੍ਰਿਤ ਸ਼ਬਦ ਉਸ ਵਿਚ ਵਜਾਇਆ ਜਾਣ ਵਾਲਾ ਹੋ ਜਾਂਦਾ ਹੈ, ਅਰਥਾਤ ਅਨਹਤ ਸ਼ਬਦ ਸਣਾਈ ਦੇਂਦਾ ਹੈ, ਵਾਹਿਗੁਰੂ ਉਸ ਉਪਰ ਅੰਮ੍ਰਿਤ ਸ਼ਬਦ ਨੂੰ ਪ੍ਰਗਟਾ ਦੇਂਦਾ ਹੈ। ਪਰ ਪਦ ਪਿਆ ਹੈ-'ਸਬਦਿ', ਜਿਸਦੇ ਅਰਥ ਹਨ ਸ਼ਬਦ ਦੁਆਰਾ ਇਸ ਕਰਕੇ 'ਦੁਆਰਾ' ਵਾਲੇ ਅਰਥ ਵਧੀਕ ਢੁਕਦੇ ਹਨ।

†(ਅ) ਹੇ ਵਾਹਿਗੁਰੂ, ਮੈਂ ਕੀਕੂੰ ਆਪ ਦਾ ਦਰਸ਼ਨ ਕਰਾਂ ਤੇ ਕੀਕੂੰ ਸਿਫਤ ਸਲਾਹ ਕਰਾਂ।

ਅੰਮ੍ਰਿਤ ਸਬਦੁ ਅੰਮ੍ਰਿਤ ਹਰਿ ਬਾਣੀ॥ ਸਤਿਗੁਰਿ ਸੇਵਿਐ ਰਿਦੈ ਸਮਾਣੀ ॥ ਨਾਨਕ ਅੰਮ੍ਰਿਤ ਨਾਮੁ ਸਦਾ ਸੁਖਦਾਤਾ ਪੀ ਅੰਮ੍ਰਿਤੁ ਸਭ ਭੁਖ ਲਹਿ ਜਾਵਣਿਆ ॥ ੮ ॥ ੧੫ ॥ ੧੬ ॥

(ਸਿੱਧਾਂਤ ਇਹ ਹੈ ਕਿ) ਅੰਮ੍ਰਿਤ ਹਰੀ ਦੀ ਬਾਣੀ ਹੈ. ਅੰਮ੍ਰਿਤ (ਹਰੀ ਦਾ) ਸ਼ਬਦ (ਨਾਮ) ਹੈ*, (ਦੁਹਾਂ ਦਾ) ਵਾਸਾ ਮਨ ਵਿਚ ਸਤਿਗੁਰੂ ਦੀ ਸੇਵਾ ਕਰਨੇ ਨਾਲ ਹੁੰਦਾ ਹੈ। (ਫੁਰਮਾਉਂਦੇ ਹਨ ਗੁਰੂ) ਨਾਨਕ (ਦੇਵ ਜੀ ਕਿ) ਨਾਮ ਅੰਮ੍ਰਿਤ ਸਦਾ ਸੁੱਖਾਂ ਦਾ ਦਾਤਾ ਹੈ, (ਇਸ ਅੰਮ੍ਰਿਤ ਨੂੰ) ਪੀਕੇ ਸਭ (ਪ੍ਰਕਾਰ ਦੀਆਂ) ਭੁੱਖਾਂ (ਵਾਸ਼ਨਾਂ ਤ੍ਰਿਸ਼ਨਾਂ ਆਦਿਕ) ਦੂਰ ਹੋ ਜਾਂਦੀਆਂ ਹਨ॥੮॥੧੫॥੧੬॥

**ਵਯਾਖਯਾ**-ਇਸ ਸ਼ਬਦ ਵਿਚ 'ਨਾਮ' ਤੇ 'ਬਾਣੀ' ਦੁਹਾਂ ਦਾ ਵਿਤ੍ਰੇਕਵਾਂ ਵਰਣਨ ਹੈ, ਤੇ ਦੋਹਾਂ ਨੂੰ ਅੰਮ੍ਰਿਤ ਨਾਲ ਉਪਮਾ ਦਿੱਤੀ ਹੈ। ਨਾਮ ਤੋਂ ਮੁਰਾਦ ਵਾਹਿਗੁਰੂ ਜੀ ਦੇ ਨਾਮ ਦੀ ਹੈ, ਜਿਸ ਦਾ ਜਪ ਸਿਮਰਨ ਕਰਦਿਆਂ ਉਸ ਨੂੰ ਧਿਆਉਣਾ ਹੈ ਤੇ ਲਿਵ ਵਿਚ ਜਾਣਾ ਹੈ। ਬਾਣੀ ਤੋਂ ਮੁਰਾਦ ਵਾਹਿਗੁਰੂ ਜੀ ਦੀ ਸਿਫਤ ਸਲਾਹ ਨਾਲ ਭਰੀ ਹੋਈ ਗੁਰਬਾਣੀ ਤੋਂ ਸਹੀ ਹੁੰਦੀ ਹੈ।

ਫਿਰ ਨਾਮ ਤੇ ਬਾਣੀ ਨੂੰ 'ਅੰਮ੍ਰਿਤ' ਦਾ ਵਿਸ਼ੇਸ਼ਣ ਦਿੱਤਾ ਹੈ। ਨਾਮ ਬਾਣੀ ਲਈ ਅੰਮ੍ਰਿਤ ਪਦ ਨੂੰ ਵਿਸ਼ੇਸ਼ਣ ਬਣਾਕੇ ਵਰਤਣ ਵਿਚ ਕਈ ਭਾਵ ਹਨ।

੧. ਅੰਮ੍ਰਿਤ ਇਕ ਪੀਤੇ ਜਾਣ ਵਾਲਾ ਸ੍ਵਾਦੀਕ ਪਦਾਰਥ ਹੈ, ਜਿਸ ਦਾ ਅਸਰ ਅਮਰ ਕਰ ਦੇਣਾ ਹੈ। ਨਾਮ ਬਾਣੀ ਰੂਪ ਅੰਮ੍ਰਿਤ ਦਾ ਅਸਰ ਜਨਮ ਮਰਨ ਦਾ ਗੇੜ ਕੱਟਕੇ ਅਮਰ ਪਦਵੀ ਤੇ ਪੁਚਾ ਦੇਣਾ ਹੈ। (ਦੇਖੋ ਅੰਕ ੫ ਅੱਗੇ)।

੨. ਅੰਮ੍ਰਿਤ ਦੁਰਲਭ ਪਦਾਰਥ ਹੈ, ਤਿਵੇਂ ਨਾਮ ਦੁਰਲਭ ਪਦਾਰਥ ਹੈ। ਇਹ ਦੁਰਲੱਭਤਾ ਐਉਂ ਦਰਸਾਈ ਹੈ:- ਹੁਕਮੇ ਵਰਤੈ ਅੰਮ੍ਰਿਤ ਬਾਣੀ'। ਹੁਕਮ ਜੀਵ ਦੇ ਵੱਸ ਨਹੀਂ, ਇਸ ਕਰਕੇ ਦੁਰਲਭ ਹੋਇਆ।

੩. ਪਰ ਦੁਰਲਭ ਹੋਣ ਤੇ ਬੀ ਨਾਮ ਪ੍ਰਾਪਤ ਹੋਣ ਵਾਲਾ ਪਦਾਰਥ ਹੈ, ਕਿਉਂਕਿ-

(ੳ) ਗੁਰੂ ਕ੍ਰਿਪਾ ਤੋਂ ਮਿਲਦਾ ਦੱਸਿਆ ਹੈ, ਯਥਾ-ਅੰਮ੍ਰਿਤੁ ਗੁਰ ਪਰਸਾਦੀ ਪਾਏ॥

(ਅ) ਗੁਰੂ ਤੋਂ ਕੀਕੂੰ ਮਿਲਦਾ ਹੈ? {ਉੱਤਰ :} ਸਤਿਗੁਰਿ ਸੇਵਿਐ ਰਿਦੈ ਸਮਾਣੀ॥ ਭਾਵ ਸੇਵਾ ਕਰਨ ਨਾਲ।

(ੲ) ਗੁਰੂ ਕ੍ਰਿਪਾ ਨਾਲ ਪ੍ਰਾਪਤ ਕਰਕੇ ਫੇਰ ਕੀ ਕਰਨਾ ਹੈ?

{ਉੱਤਰ:} ਗੁਰ ਪਰਸਾਦੀ ਸਬਦਿ ਸਲਾਹੀ॥

(ਸ) ਗੁਰੂ ਕ੍ਰਿਪਾ ਤੋਂ ਉਪਰ ਵਾਹਿਗੁਰੂ ਦਾ ਬਿਰਦ ਹੈ-ਨਾਮ ਦੀ ਮੇਹਰ ਕਰਨੀ ਉਸ ਨੂੰ 'ਤੂੰ ਭਾਣੈ' ਕਿਹਾ ਹੈ, ਯਥਾ- ਤੂੰ ਭਾਣੈ ਅੰਮ੍ਰਿਤੁ ਪੀਆਵਣਿਆ॥

੪. ਅੰਮ੍ਰਿਤੁ ਰਸਮਈ ਪਦਾਰਥ ਹੈ, ਨਾਮ ਬੀ ਰਸਮਯ ਹੈ, ਐਤਨਾ ਕਿ ਪੀਵਣਹਾਰ ਦਾ ਮੁੱਖ ਹੀ ਰਸਮਯ ਹੋ ਜਾਂਦਾ ਹੈ ਤੇ ਉਸ ਦੇ ਮੂੰਹ ਤੋਂ ਸਦਾ ਰਸਮਯ ਬਚਨ ਨਿਕਲਦੇ ਹਨ, ਯਥਾ:-

ਅੰਮ੍ਰਿਤ ਬੋਲੈ ਸਦਾ ਮੁਖਿ ਵੈਣੀ॥ ਪੁਨਾ: ਅੰਮ੍ਰਿਤ ਕਥਾ ਕਹੈ ਸਦਾ ਦਿਨੁ ਰਾਤੀ॥

੫. ਅੰਮ੍ਰਿਤ ਦੀ ਤਾਸੀਰ ਹੈ ਅਮਰ ਕਰ ਦੇਣਾ, ਨਾਮ ਦੀ ਤਾਸੀਰ ਬੀ ਹੈ ਅਮਰ ਕਰ ਦੇਣਾ, ਜਨਮ ਮਰਨ ਕਟ ਕੇ ਅਮਰ ਪਦਵੀ ਤੇ ਟਿਕਾ ਦੇਣਾ, ਜੋ ਐਉਂ ਹੁੰਦਾ ਹੈ:-

(ੳ) ਨਾਮ ਸਿਮਰਨ ਨਾਲ ਪਹਿਲਾਂ -ਹਉਮੈ ਮੇਰਾ ਸਭੁ ਦੁਖੁ ਗਵਾਏ॥

(ਅ) ਫਿਰ ਅੰਮ੍ਰਿਤ ਰੰਗਿ ਰਤਾ ਲਿਵ ਲਾਏ॥

*ਸ਼ਬਦ ਤੇ ਬਾਣੀ ਦੋਹਾਂ ਦਾ ਭਾਵ 'ਨਾਮ' ਹੀ ਲਾ ਲੈਂਦੇ ਹਨ ਪਰ ਅੰਮ੍ਰਿਤ ਪਦ ਦੋ ਵਾਰੀ ਪਿਆ ਹੈ।

(ੲ) ਫਿਰ-ਪੀ ਅੰਮ੍ਰਿਤੁ ਸਭ ਭੁਖ ਲਹਿ ਜਾਵਣਿਆ॥

(ਸ) ਫਿਰ - ਅੰਮ੍ਰਿਤ ਬਾਣੀ ਸਦਾ ਸਲਾਹੇ ਅੰਮ੍ਰਿਤੁ ਅੰਮ੍ਰਿਤੁ ਪਾਵਣਿਆ॥

ਭਾਵ ਅਮਰ ਪਦਵੀ ਪਾ ਲੈਂਦਾ ਹੈ।

੬. ਅੰਮ੍ਰਿਤ ਤੋਂ ਵਿਸ਼ੇਸ਼ਤਾ । (ੳ) ਅੰਮ੍ਰਿਤ ਪੀਣ ਵਾਲੇ ਨੂੰ ਜਿਸ ਦੇਹ ਵਿਚ ਉਹ ਹੋਵੇ ਅਮਰ ਕਰਦਾ ਹੈ, ਨਾਮ ਅੰਮ੍ਰਿਤ ਦੇਹ ਮਨ ਆਦਿ ਤੋਂ ਲੰਘਾਕੇ ਸ਼ੁੱਧ ਆਤਮ ਅਵਸਥਾ ਵਿਚ ਲਿਜਾਕੇ ਅਮਰਤਾ ਤੇ ਟਿਕਾ ਦੇਂਦਾ ਹੈ, ਯਥਾ:- ਖਰੇ ਪਰਖਿ ਖਜਾਨੈ ਪਾਇਹਿ॥

(ਅ)ਅੰਮ੍ਰਿਤ ਕੇਵਲ ਪੀਵਣਹਾਰ ਨੂੰ ਅਮਰ ਕਰਦਾ ਹੈ ਪਰ ਨਾਮ ਅੰਮ੍ਰਿਤ ਪੀਵਣਹਾਰ ਨੂੰ ਅਮਰ ਕਰਕੇ ਉਸਤੋਂ ਹੋਰਨਾਂ ਨੂੰ ਅਮਰ ਕਰਵਾਉਂਦਾ ਹੈ। ਯਥਾ:-

(ੳ) ਅੰਮ੍ਰਿਤ ਕਥਾ ਕਹੈ ਸਦਾ ਦਿਨੁ ਰਾਤੀ ਅਵਰਾ ਆਖਿ ਸੁਨਾਵਣਿਆ॥

(ਅ) ਅੰਮ੍ਰਿਤ ਸਬਦਿ ਵਜਾਵਣਿਆ।

(ੲ) ਮਨਿ ਤਨਿ ਅੰਮ੍ਰਿਤੁ ਪੀਆਵਣਿਆ॥

੭. ਜੇ ਨਿਰਾਸਤਾ ਆ ਵਾਪਰੇ ਕਿ ਜਦ ਖੇਲ ਕਰਤਾਰ ਦੇ ਵੱਸ ਹੈ ਤਾਂ ਸਾਡਾ ਕੀ ਚਾਰਾ? ਤਾਂ ਫੁਰਮਾਉਂਦੇ ਹਨ ਕਿ ਆਸਾ ਧਾਰੋ, ਉਸ ਦੀ ਦਾਤ ਦੇ ਚੋਜ ਅਚਰਜ ਹਨ, ਕਿਉਂਕਿ 'ਅਜਬ ਕੰਮ ਕਰਤੇ ਹਰਿ ਕੇਰੇ' (ਹਨ, ਉਹ) ਸੋ ਕਿਛੁ ਕਰੈ ਜੁ ਚਿਤਿ ਨਾ ਹੋਈ॥ (ਜੈਸਾ ਕਿ) ਇਹੁ ਮਨੁ ਭੂਲਾ ਜਾਂਦਾ ਫੇਰੇ॥ ਅੰਮ੍ਰਿਤ ਬਾਣੀ ਸਿਉ ਚਿਤੁ ਲਾਏ ਅੰਮ੍ਰਿਤ ਸਬਦਿ ਵਜਾਵਣਿਆ॥

੮. ਫਿਰ ਵਾਹਿਗੁਰੂ ਜੀ ਅੱਗੇ ਜੀਵਾਂ ਲਈ ਅਰਦਾਸ ਕਰਦੇ ਹਨ- ਖੋਟੇ ਖਰੇ ਤੁਧੁ ਆਪਿ ਉਪਾਏ॥ ਤੇ ਜੀਵਾਂ ਨੂੰ ਉਪਦੇਸ ਦੇਂਦੇ ਹਨ:- ਗੁਰ ਪਰਸਾਦੀ ਸਬਦਿ ਸਲਾਹੀ॥ ਕਿ ਤੁਸਾਂ ਜੇ ਰਸਤਾ ਲੱਭਣਾ ਹੈ ਤਾਂ ਦਿੱਸਦੇ ਜਗਤ ਵਿਚ ਜੋ ਆਸਰਾ ਹੈ, ਉਹ ਗੁਰੂ ਹੈ, ਉਸਨੂੰ ਮਿਲਕੇ ਉਸਦੀ ਕ੍ਰਿਪਾ ਦੁਆਰਾ ਸ਼ਬਦ ਪ੍ਰਾਪਤ ਕਰੋ ਤੇ ਸ਼ਬਦ ਨਾਲ ਸਿਫਤ ਸਲਾਹ ਕਰੋ ਤੇ ਤਕੀਆ ਰੱਖੋ ਕਿ 'ਅਜਬ ਕੰਮ ਕਰਤੇ ਹਰਿ ਕੇਰੇ' ਹਨ, ਉਹ ਸਮਰਥ ਹੈ ਜੋ 'ਇਹੁ ਮਨੁ ਭੂਲਾ ਜਾਂਦਾ ਫੇਰੇ॥'

ਨਿਰਾਸਤਾ ਨੂੰ ਦੂਰ ਕਰਨੇ ਲਈ ਅਗਲੇ ਸ਼ਬਦ ਵਿਚ ਆਪ ਫੁਰਮਾਉਂਦੇ ਹਨ- ਸਭਨਾ ਉਪਰਿ ਨਦਰਿ ਪ੍ਰਭ ਤੇਰੀ॥ ਕਿਸੈ ਥੋੜੀ ਕਿਸੈ ਹੈ ਘਣੇਰੀ॥

**ਨਿਰੁਕ੍ਤ**-ਅੰਮ੍ਰਿਤੁ {ਸੰਸ:, ਅੰਮ੍ਰਿਤਮ੍} (੧) ਜੋ ਅਮਰ ਕਰੇ ਸੋ ਅੰਮ੍ਰਿਤ।

(੨) ਇਕ ਰਸ ਮਈ ਪਦਾਰਥ, ਜਿਸ ਦੇ ਪੀਣ ਨਾਲ ਮੌਤ ਵਰਜਿਤ ਹੋ ਜਾਂਦੀ ਹੈ।

(੩) ਅਮਰ ਕਰਨੇਹਾਰ। (੪) ਅਮਰ ਪਦਵੀ।

(੫) ਅਮਰ=ਜੋ ਕਦੇ ਨਾ ਮਰੇ, ਸੋ ਵਾਹਿਗੁਰੂ।

ਵੈਣੀ-ਬੈਨਾਂ ਦੁਆਰਾ, ਵਚਨਾਂ ਨਾਲ।

ਵਜਾਵਣਿਆ-ਵਜਾਵਣਹਾਰ, ਵਜਾਉਂਦਾ ਹੈ, ਸੁਣਾਉਂਦਾ ਹੈ।

(੨) ਪ੍ਰਗਟ ਕਰਦਾ ਹੈ।

ਭੁਖ ਲਹਿ ਜਾਵਣਿਆ-ਭੁੱਖ ਤੋਂ ਭਾਵ ਵਾਸ਼ਨਾ ਤ੍ਰਿਸ਼ਨਾ ਆਦਿ ਮਨ ਦੀਆਂ ਅਰੱਜਵੀਆਂ ਗੱਲਾਂ ਤੋਂ ਹੈ।

## {ਮਾਝ ਮਹਲਾ ੩, ਅਸਟਪਦੀ-੧੭}

**ਪ੍ਰਾਕ੍ਥਨ**-ਕ੍ਰਿਪਾ ਸਭ ਤੇ ਹੈ, ਇਹ ਗਲ ਦੱਸੀ ਹੈ ਤੇ ਉਸ ਦਾ ਵੇਰਵਾ ਬੀ ਦਿੱਤਾ ਹੈ ਤੇ ਗੁਰਮੁਖ ਦੀ ਅੰਮ੍ਰਿਤ ਮਯ ਅਵਸਥਾ ਦੱਸੀ ਹੈ, ਅੰਤ ਵਿਚ ਦਾਤ ਗ੍ਰਹਣ ਕਰਨ ਦੀ ਜਾਚ ਦੱਸੀ ਹੈ।

| ਮੂਲ | ਅਰਥ |
|---|---|
| ਮਾਝ ਮਹਲਾ ੩ ॥ | |
| ਅੰਮ੍ਰਿਤੁ ਵਰਸੈ ਸਹਜਿ ਸੁਭਾਏ ॥ ਗੁਰਮੁਖਿ ਵਿਰਲਾ ਕੋਈ ਜਨੁ ਪਾਏ॥ ਅੰਮ੍ਰਿਤੁ ਪੀ ਸਦਾ ਤ੍ਰਿਪਤਾਸੇ ਕਰਿ ਕਿਰਪਾ ਤ੍ਰਿਸਨਾ ਬੁਝਾਵਣਿਆ ॥ ੧ ॥ | (ਵਾਹਿਗੁਰੂ ਜੀ ਦੇ ਦਰੋਂ) ਸਹਜ ਸੁਭਾਵ ਹੀ ਅੰਮ੍ਰਿਤ ਵਰਸਦਾ ਰਹਿੰਦਾ ਹੈ, (ਪਰ) ਕੋਈ ਵਿਰਲਾ ਪੁਰਖ (ਜੋ) ਗੁਰਮੁਖ (ਹੋਵੇ ਇਸ ਨੂੰ) ਪ੍ਰਾਪਤ ਕਰਦਾ ਹੈ, (ਐਉਂ ਜੋ ਪੁਰਖ) ਅੰਮ੍ਰਿਤ (ਪ੍ਰਾਪਤ ਕਰਕੇ) ਸਦਾ ਪੀਂਦੇ ਹਨ (ਉਹ ਪੀ ਪੀਕੇ) ਤ੍ਰਿਪਤ ਹੋ ਜਾਂਦੇ ਹਨ (ਭਾਵ ਵਾਹਿਗੁਰੂ) ਕਿਰਪਾ ਕਰਕੇ (ਉਹਨਾਂ ਦੀ) ਤ੍ਰਿਸ਼ਨਾ (ਰੂਪੀ ਅਗਨ ਮੂਲੋਂ ਹੀ) ਬੁਝਾ ਦੇਂਦਾ ਹੈ*। |
| ਹਉ ਵਾਰੀ ਜੀਉ ਵਾਰੀ ਗੁਰਮੁਖਿ ਅੰਮ੍ਰਿਤੁ ਪੀਆਵਣਿਆ ॥ ਰਸਨਾ ਰਸੁ ਚਾਖਿ ਸਦਾ ਰਹੈ ਰੰਗਿ ਰਾਤੀ ਸਹਜੇ ਹਰਿ ਗੁਣ ਗਾਵਣਿਆ ॥ ੧ ॥ ਰਹਾਉ ॥ | ਮੈਂ ਵਾਰੀ ਹਾਂ ਜੀ (ਉਹਨਾਂ) ਗੁਰਮੁਖਾਂ ਤੋਂ (ਮੈਂ) ਵਾਰੀ ਹਾਂ (ਜੋ ਐਉਂ) ਅੰਮ੍ਰਿਤ ਪੀਵਣਹਾਰ ਹੋਏ ਹਨ। (ਉਹਨਾਂ ਦੀ) ਰਸਨਾ (ਨਾਮ ਅੰਮ੍ਰਿਤ ਦਾ) ਰਸ ਚਖਦੀ ਸਦਾ (ਪ੍ਰੇਮ) ਰੰਗ ਵਿਚ ਰੰਗੀ ਰਹਿੰਦੀ ਹੈ (ਤੇ ਓਹ) ਸਹਿਜ ਸੁਭਾਵ (ਨਿਰਯਤਨ) ਹੀ ਹਰੀ ਦੇ ਗੁਨ ਗਾਵਣ ਹਾਰ ਹੋਏ ਰਹਿੰਦੇ ਹਨ (ਭਾਵ ਗੁਣ ਗਾਉਂਦੇ ਰਹਿੰਦੇ ਹਨ)॥੧॥ਰਹਾਉ॥ |
| ਗੁਰ ਪਰਸਾਦੀ ਸਹਜੁ ਕੋ ਪਾਏ ॥ ਦੁਬਿਧਾ ਮਾਰੇ ਇਕਸੁ ਸਿਉ ਲਿਵ ਲਾਏ ॥ ਨਦਰਿ ਕਰੇ ਤਾ ਹਰਿ ਗੁਣ ਗਾਵੈ ਨਦਰੀ ਸਚਿ ਸਮਾਵਣਿਆ ॥ ੨ ॥ | (ਪਰ) ਗੁਰੂ ਦੀ ਕ੍ਰਿਪਾ ਦੁਆਰਾ (ਨਾਮ ਅੰਮ੍ਰਿਤ ਪੀਕੇ) ਕੋਈ ਹੀ ਸਹਜ (ਅਵਸਥਾ) ਨੂੰ ਪ੍ਰਾਪਤ ਹੁੰਦਾ ਹੈ, ਜੋ ਦੁਬਿਧਾ ਨੂੰ ਮਾਰ ਲੈਂਦਾ ਹੈ ਅਤੇ ਇਕੋ (ਹਰੀ ਨਾਲ) ਲਿਵ ਲਾਈ ਰਖਦਾ ਹੈ। (ਹਾਂ, ਇਹ ਕੁਝ ਉਹੀ ਕਰ ਸਕਦਾ ਹੈ ਜਿਸ ਉਤੇ ਹਰੀ ਅਪਣੀ) ਨਦਰ ਕਰਦਾ ਹੈ, (ਉਹ ਪਹਿਲੋਂ) ਹਰੀ ਦੇ ਗੁਣ ਗਾਉਂਦਾ ਹੈ ਤਾਂ (ਫਿਰ ਉਹ) ਸਤਜ ਸਰੂਪ ਵਿਚ ਸਮਾ ਜਾਂਦਾ ਹੈ, (ਪਰ ਇਹ ਸਮਾਈ ਬੀ ਗੁਣ ਗਾਵਣਹਾਰ ਨੂੰ) ਨਦਰ ਨਾਲ (ਪ੍ਰਾਪਤ ਹੁੰਦੀ ਹੈ)॥੨॥ |
| ਸਭਨਾ ਉਪਰਿ ਨਦਰਿ ਪ੍ਰਭ ਤੇਰੀ॥ ਕਿਸੈ ਥੋੜੀ ਕਿਸੈ ਹੈ ਘਣੇਰੀ ॥ ਤੁਝ ਤੇ ਬਾਹਰਿ ਕਿਛੁ ਨ ਹੋਵੈ ਗੁਰਮੁਖਿ ਸੋਝੀ ਪਾਵਣਿਆ ॥੩॥ | {ਮਤਾਂ ਜਗਗਾਸੂ ਨੂੰ ਨਿਰਾਸਤਾ ਹੋ ਆਵੇ ਕਿ 'ਨਦਰ' ਤਾਂ ਅਪਣੇ ਵੱਸ ਨਾ ਹੋਈ, ਸਾਡਾ ਕੀਹ ਬਣਸੀ? ਇਸ ਤੋਂ ਰਖਜਾ ਹਿਤ ਆਪ ਜੀ ਪ੍ਰਭੂ ਦੀ ਸਨਮੁਖ ਉਸਤੁਤੀ ਵਿਚ ਚਲੇ ਜਾਂਦੇ ਹਨ ਤੇ ਉਸ ਦਾ ਇਕ ਬਿਰਦ ਵਰਣਨ ਕਰਦੇ ਹਨ:} ਹੇ ਪ੍ਰਭੂ! ਤੇਰੀ ਨਦਰ (ਕ੍ਰਿਪਾ ਦ੍ਰਿਸ਼ਟੀ) ਸਭਨਾਂ ਉਪਰ ਹੈ (ਚਾਹੋ) ਕਿਸੇ ਨੂੰ ਥੋੜੀ ਕਿਸੇ ਨੂੰ ਬਹੁਤੀ (ਪ੍ਰਾਪਤ ਹੁੰਦੀ) ਹੈ। (ਤੂੰ ਹੀ) ਗੁਰਮੁਖਾਂ ਨੂੰ ਸੋਝੀ ਪਾ ਦੇਣ ਵਾਲਾ ਹੈਂ ਕਿ ਤੈਥੋਂ ਪਰ-ਬਾਹਿਰਾ ਕੁਛ ਨਹੀਂ ਹੋ ਰਿਹਾ†॥੩॥ |

*ਵਾਹਿਗੁਰੂ ਜਿਨ੍ਹਾਂ ਦੀ ਤ੍ਰਿਸ਼ਨਾ (ਰੂਪੀ ਅਗਨੀ ਅਪਣੀ) ਕਿਰਪਾ ਨਾਲ ਬੁਝਾ ਦੇਂਦਾ ਹੈ (ਓਹ ਇਸ ਸਹਜ ਪ੍ਰਾਪਤੀ ਦਾ) ਅੰਮ੍ਰਿਤ ਪੀਕੇ ਸਦਾ ਲਈ ਤ੍ਰਿਪਤ ਹੋ ਜਾਂਦੇ ਹਨ।

†ਭਾਵ ਇਹ ਹੈ ਕਿ ਗੁਰਮੁਖ ਇਹ ਸੋਝੀ ਪ੍ਰਾਪਤ ਕਰਕੇ ਕਿ ਤੈਥੋਂ ਬਾਹਿਰਾ ਕੁਛ ਨਹੀਂ ਹੁੰਦਾ, ਅਪਣੇ ਮਨ ਤੇਰੇ ਸਨਮੁਖ ਕਰੀ ਰਖਦੇ ਹਾਂ ਕਿ ਵਰਸ ਰਹੀ ਦਾਤ ਪ੍ਰਾਪਤ ਹੁੰਦੀ ਰਹੇ ਪਰ ਮਨਮੁਖ ਇਸ ਸੋਝੀ ਤੋਂ ਵਿਹੂਣੇ ਹੋਣ ਕਰਕੇ ਅਪਣੇ ਮਨ ਨੂੰ ਤੇਰੇ ਅੱਗੇ ਸਨਮੁਖ ਨਹੀਂ ਰਖਦੇ ਓਹ ਵਰਸ ਰਹੀ ਦਾਤ ਤੋਂ ਵਿਰਵੇ ਰਹਿ ਜਾਂਦੇ ਹਨ। ਯਥਾ:- ਮਨਮੁਖੁ ਊਧਾ ਕਉਲੁ ਹੈ ਨਾ ਤਿਸੁ ਭਗਤਿ ਨ ਨਾਉ॥ {ਗੂਜਰੀ ਵਾਰ ਮਹਲਾ ੩-੮}
ਐਉਂ ਬੀ ਅਰਥ ਲਾਉਂਦੇ ਹਨ:- ਗੁਰੂ ਦੁਆਰਾ (ਇਹ)ਸੋਝੀ ਪੈਂਦੀ ਹੈ ਕਿ ਤੈਥੋਂ ਬਾਹਿਰਾ ਕੁਛ ਨਹੀਂ ਹੁੰਦਾ।

ਗੁਰਮੁਖਿ ਤਤੁ ਹੈ ਬੀਚਾਰਾ ॥ ਅੰਮ੍ਰਿਤਿ ਭਰੇ ਤੇਰੇ ਭੰਡਾਰਾ ॥ ਬਿਨੁ ਸਤਿਗੁਰ ਸੇਵੇ ਕੋਈ ਨ ਪਾਵੈ ਗੁਰ ਕਿਰਪਾ ਤੇ ਪਾਵਣਿਆ ॥ ੪ ॥

(ਇਹ ਸੋਝੀ ਪਾਕੇ) ਗੁਰਮੁਖਾਂ ਨੇ (ਜਗਤ ਉਧਾਰ ਲਈ ਇਹ) ਵੀਚਾਰ, (ਜੋ ਸਰਬ ਵੀਚਾਰਾਂ ਦਾ) ਸਾਰ ਹੈ, ਕੀਤੀ ਹੈ (ਕਿ ਨਾਮ) ਅੰਮ੍ਰਿਤ ਨਾਲ ਤੇਰੇ ਭੰਡਾਰੇ ਭਰੇ ਹੋਏ ਹਨ। (ਪਰ ਇਹ ਅੰਮ੍ਰਿਤ) ਸਤਿਗੁਰੂ ਨੂੰ ਸੇਵੇ ਬਿਨਾ ਕੋਈ ਨਹੀਂ ਪਾ ਸਕਦਾ, (ਸੇਵਾ ਨਾਲ ਗੁਰੂ ਦੀ ਕ੍ਰਿਪਾ ਹੁੰਦੀ ਹੈ) ਗੁਰੂ ਕ੍ਰਿਪਾ ਤੋਂ (ਇਹ ਦਾਤ) ਪਾਵਣਹਾਰ ਬਣੀਦਾ ਹੈ॥੪॥

ਸਤਿਗੁਰੁ ਸੇਵੈ ਸੋ ਜਨੁ ਸੋਹੈ ॥ ਅੰਮ੍ਰਿਤ ਨਾਮਿ ਅੰਤਰੁ ਮਨੁ ਮੋਹੈ ॥ ਅੰਮ੍ਰਿਤਿ ਮਨੁ ਤਨੁ ਬਾਣੀ ਰਤਾ ਅੰਮ੍ਰਿਤੁ ਸਹਜਿ ਸੁਣਾਵਣਿਆ ॥ ੫ ॥

(ਸੋ ਜੋ) ਸਤਿਗੁਰੂ ਨੂੰ ਸੇਵੇਗਾ ਉਹੀ ਪੁਰਖ (ਨਾਮ ਸੁੰਦਰਤਾ ਨਾਲ) ਸੁਹਣਾ ਹੋ ਜਾਏਗਾ, ਹਾਂ (ਉਸ ਦੇ) ਅੰਤਹਕਰਣ ਨੂੰ (ਉਸ ਦੇ ਮਨ ਨੂੰ) ਅੰਮ੍ਰਿਤ (ਰੂਪ) ਨਾਮੀ ਮੋਹਿਤ ਕਰੀ ਰਖੇਗਾ*। (ਗੱਲ ਕੀ ਉਸ ਦਾ) ਮਨ ਤੇ ਤਨ (ਦੁਇ) ਅੰਮ੍ਰਿਤ ਬਾਣੀ ਨਾਲ ਰੰਗੇ ਰਹਿਣਗੇ (ਤੇ ਉਹ) ਸਹਜ ਵਿਚ ਅੰਮ੍ਰਿਤ (ਨਾਮ ਹੋਰਨਾਂ ਨੂੰ) ਸੁਣਾਵਣਹਾਰ (ਬੀ) ਰਹੇਗਾ†। (ਭਾਵ ਇਹ ਕਿ ਮਸਤ ਨਹੀਂ ਹੋ ਜਾਏਗਾ, ਨਾਮ ਦੀ ਦਾਤ ਵੰਡਦਾ ਰਹੇਗਾ)॥੫॥

ਮਨਮੁਖੁ ਭੂਲਾ ਦੂਜੈ ਭਾਇ ਖੁਆਏ॥ ਨਾਮੁ ਨ ਲੇਵੈ ਮਰੈ ਬਿਖੁ ਖਾਏ ॥ ਅਨਦਿਨੁ ਸਦਾ ਵਿਸਟਾ ਮਹਿ ਵਾਸਾ ਬਿਨੁ ਸੇਵਾ ਜਨਮੁ ਗਵਾਵਣਿਆ ॥ ੬ ॥

{ਗੁਰਮੁਖ ਦੀ ਸੋਝੀ ਦੱਸ ਕੇ ਹੁਣ ਇਸ ਸੋਝੀ ਤੋਂ ਵਿਹੂਣਿਆਂ ਦੀ ਦਸ਼ਾ ਦੱਸਦੇ ਹਨ:} (ਹਰੀ ਤੋਂ ਛੁੱਟ ਜੋ) ਦੂਜੇ ਪ੍ਰੇਮ ਵਿਚ ਲਗਾ ਹੋਇਆ ਹੈ (ਉਹ) ਮਨਮੁਖ ਹੈ ਤੇ (ਹਰੀ ਤੋਂ) ਭੁੱਲਾ ਹੋਇਆ ਹੈ (ਉਹ ਮਾਇਆ ਬਨ ਵਿਚ ਮਾਨੋ) ਗੁਆਚ ਗਿਆ ਹੈ, ਉਹ ਨਾਮ ਅੰਮ੍ਰਿਤ ਨਹੀਂ ਲੈ ਰਿਹਾ, (ਉਹ ਵਿਸ਼ਿਆਂ ਦਾ) ਵਿਹੁ ਖਾ ਰਿਹਾ ਹੈ, (ਨਿਸਚੈ ਓਹ) ਮਰੇਗਾ। (ਭਾਵ ਮਰਨ ਜੰਮਣ ਤੋਂ ਛੁਟੇਗਾ ਨਹੀਂ; ਕਿਉਂਕਿ ਉਸ ਦਾ) ਵਾਸਾ ਪ੍ਰਤਿ ਦਿਨ (ਸਗੋਂ) ਸਦਾ ਗੰਦ ਵਿਚ ਹੈ, (ਇਸ ਗੰਦੇ ਵਾਸ ਤੋਂ ਖਲਾਸੀ ਗੁਰੂ ਸੇਵਾ ਨਾਲ ਹੁੰਦੀ ਹੈ ਜੋ ਉਹਨਾਂ ਕੀਤੀ ਨਹੀਂ ਸੋ) ਸੇਵਾ ਵਿਹੂਣ ਹੋਣ ਕਰਕੇ (ਉਹ ਅਪਣਾ ਮਨੁਖਾ) ਜਨਮ ਹੀ (ਬਿਰਥਾ) ਗੁਆਉਣਹਾਰ ਹੋ ਜਾਂਦਾ ਹੈ, (ਭਾਵ ਗੁਆ ਲੈਂਦਾ ਹੈ)॥੬॥

ਅੰਮ੍ਰਿਤੁ ਪੀਵੈ ਜਿਸ ਨੋ ਆਪਿ ਪੀਆਏ ॥ ਗੁਰ ਪਰਸਾਦੀ ਸਹਜਿ ਲਿਵ ਲਾਏ ॥ ਪੂਰਨ ਪੂਰਿ ਰਹਿਆ ਸਭ ਆਪੇ ਗੁਰਮਤਿ ਨਦਰੀ ਆਵਣਿਆ ॥ ੭ ॥

{ਗੁਰਮੁਖ ਕੀਕੂੰ ਬਣਦਾ ਹੈ?} (ਨਾਮ) ਅੰਮ੍ਰਿਤ ਉਹ ਪੀਂਦਾ ਹੈ ਜਿਸ ਨੂੰ (ਪ੍ਰਭੂ) ਆਪ ਪਿਲਾਉਂਦਾ ਹੈ, (ਐਉਂ ਕਿ ਪਹਿਲਾਂ ਉਸ ਉਪਰ ਗੁਰੂ ਕ੍ਰਿਪਾ ਹੁੰਦੀ ਹੈ ਇਸ) ਗੁਰੂ ਕ੍ਰਿਪਾ ਨਾਲ (ਉਹ) ਸਹਜ ਵਿਚ ਲਿਵਧਾਰੀ ਹੋ ਜਾਂਦਾ ਹੈ, (ਫਿਰ) ਗੁਰੂ ਦੀ ਮਤਿ ਦੁਆਰਾ ਹੀ ਉਸ ਨੂੰ ਨਜ਼ਰ ਆਉਣ ਲਗ ਜਾਂਦਾ ਹੈ ਕਿ ਪੂਰਨ (ਹਰੀ) ਸਰਬਥਾ ਆਪ ਹੀ ਪਰਿਪੂਰਨ ਹੋ ਰਿਹਾ ਹੈ॥੭॥

*(ਅ) ਨਾਮ ਵਿਚ ਜੋ ਅੰਮ੍ਰਿਤ ਹੈ ਉਹ ਮੋਹਿਤ ਕਰੀ ਰਖੇਗਾ ਅੰਤਹਕਰਣ ਨੂੰ ਤੇ ਮਨ ਨੂੰ। ਐਉਂ ਬੀ ਸੰਪ੍ਰਦਾ ਵਿਚ ਅਰਥ ਲਾਉਂਦੇ ਹਨ:- ਅੰਮ੍ਰਿਤ ਰੂਪੀ ਨਾਮੀ ਅੰਦਰ ਮਨ (ਮੋ+ਹੈ) ਵਿਚ ਹੈ।

†ਐਉਂ ਬੀ ਅਰਥ ਕਹਦੇ ਹਨ-ਮਨ ਤਨ ਉਹਨਾਂ ਦਾ ਅੰਮ੍ਰਿਤ ਵਿਚ ਰਚ ਰਿਹਾ ਹੈ ਤੇ ਬਾਣੀ ਦੁਆਰਾ ਉਹ ਸਹਜੇ ਹੀ (ਅੰਮ੍ਰਿਤ ਨਾਮ) ਸੁਣਾਉਂਦੇ ਹਨ।

ਆਪੇ ਆਪਿ ਨਿਰੰਜਨੁ ਸੋਈ ॥
ਜਿਨਿ ਸਿਰਜੀ ਤਿਨਿ ਆਪੇ ਗੋਈ॥
ਨਾਨਕ ਨਾਮੁ ਸਮਾਲਿ ਸਦਾ ਤੂੰ
ਸਹਜੇ ਸਚਿ ਸਮਾਵਣਿਆ ॥ ੮
॥ ੧੬ ॥ ੧੭ ॥

(ਫੁਰਮਾਉਂਦੇ ਹਨ:) ਹੇ ਨਾਨਕ! ਉਹ ਨਿਰੰਜਨ ਹੀ (ਸਭ ਕੁਛ) ਆਪੇ ਆਪ ਹੈ, (ਇਹ ਜੋ ਦਿੱਸ ਰਹੀ ਹੈ ਸ੍ਰਿਸ਼ਟੀ) ਜਿਸ (ਰਚਣਹਾਰ) ਨੇ ਰਚੀ ਹੈ ਉਹੀ ਆਪ (ਇਸ ਨੂੰ) ਲਯ ਕਰ ਲਏਗਾ, (ਪਰ ਆਪ ਅਪਣੇ ਆਪ ਵਿਚ ਸਦਾ ਸਤਜ ਸਰੂਪ ਕਾਇਮ ਰਹੇਗਾ, ਇਸ ਲਈ) ਤੂੰ ਸਦਾ (ਉਸ ਦਾ) ਨਾਮ ਸਿਮਰ (ਫਿਰ ਤੂੰ ਬੀ) ਸੁਖੈਨ ਹੀ (ਉਸ) ਸਤਜ ਸਰੂਪ ਵਿਚ ਸਮਾ ਜਾਏਂਗਾ॥੮॥੧੬॥੧੭॥

**ਵਜਾਖਜਾ**- ਗੁਰਬਾਣੀ ਵਿਚ 'ਨਦਰ' ਦਾ ਕਥਨ ਬਹੁਤ ਵੇਰ ਆਉਂਦਾ ਹੈ ਤੇ ਇਨ੍ਹਾਂ ਅਸਟਪਦੀਆਂ ਵਿਚ ਖਾਸ ਚਲ ਰਿਹਾ ਹੈ। ਹੋ ਸਕਦਾ ਹੈ ਕਿ ਨਦਰ ਅਪਣੇ ਵੱਸ ਵਿਚ ਯਾ ਯਤਨ ਅਧੀਨ ਨਾ ਹੋਣ ਕਰਕੇ ਕਿਸੇ ਨੂੰ ਨਿਰਾਸਤਾ ਉਪਜ ਪਵੇ, ਅਥਵਾ ਕਿਸੇ ਨੂੰ ਸੰਸਾ ਪੈਦਾ ਹੋ ਜਾਏ ਕਿ ਨਦਰ ਕਰਨੇਹਾਰ ਕਰਤਾਰ ਸਮਦ੍ਰਿਸ਼ਟਾ ਨਹੀਂ ਹੈ,ਇਸ ਨਿਰਾਸਤਾ ਤੇ ਸੰਸੇ ਦੀ ਨਵਿਰਤੀ ਲਈ ਇਸ ਸ਼ਬਦ ਦੇ ਅੰਕ ੩ ਵਿਚ ਵਾਹਿਗੁਰੂ ਜੀ ਦਾ ਇਕ ਬਿਰਦ ਯਾ ਨਿਯਮ ਦੱਸਿਆ ਹੈ ਕਿ ਉਸ ਦੀ ਨਦਰ ਸਭਨਾ ਉਪਰ ਹੈ*। ਪਰ ਕਿਸੇ ਤੇ ਵੱਧ ਤੇ ਕਿਸੇ ਤੇ ਘੱਟ ਪੈਂਦੀ ਦਿੱਸਦੀ ਹੈ। ਸੋ ਦੂਸਰੀ ਸਤਰ ਵਿਚ ਆਪ ਹੀ ਦੱਸਦੇ ਹਨ:- "ਕਿਸੈ ਥੋੜੀ ਕਿਸੈ ਹੈ ਘਣੇਰੀ॥" ਸਮਝ ਲੈਣ ਵਾਲੀ ਗਲ ਇਹ ਹੈ ਕਿ ਇਹ ਵਧਾ ਘਟਾ ਦਾਤੇ ਦੇ ਦਾਤ ਦੇਣ ਵਿਚ ਨਹੀਂ ਹੈ, ਇਹ ਵਧਾ ਘਟਾ ਲੈਣਹਾਰਾਂ ਦੀ ਪ੍ਰਾਪਤੀ ਕਰਨ ਵਿਚ ਹੈ, ਦਾਤ ਉਤੋਂ ਸਮ ਉਤਰ ਰਹੀ ਹੈ। ਇਹ ਗੱਲ ਇਸੇ ਸ਼ਬਦ ਦੀ ਪਹਿਲੀ ਸਤਰ ਵਿਚ ਦੱਸੀ ਹੈ -"ਅੰਮ੍ਰਿਤੁ ਵਰਸੈ ਸਹਜਿ ਸੁਭਾਏ॥" ਮੀਂਹ ਦੇ ਵੱਸਣ ਨਾਲ ਉਪਮਾ ਦੇਕੇ ਦਾਤੇ ਦੀ ਦਾਤ ਦੇ ਖੁੱਲ੍ਹੇ ਤੌਰ ਤੇ ਸਮ ਵੱਸਣੇ ਦੀ ਸੂਚਨਾ ਕਰ ਦਿਤੀ ਹੈ, ਅਗਲੀ ਤੁਕ ਵਿਚ -'ਗੁਰਮੁਖਿ ਵਿਰਲਾ ਕੋਈ ਜਨੁ ਪਾਏ' ਵਿਚ ਇਸ ਦੀ ਪ੍ਰਾਪਤੀ ਵਿਚ ਵਧਾ ਘਟਾ ਹੋਣ ਦੀ ਸੂਚਨਾ ਕਰ ਦਿਤੀ ਹੈ। ਜਿਵੇਂ ਮੀਂਹ ਵੱਸੇ ਤਾਂ ਇਕੋ ਜਿਹਾ ਸਭ ਥਾਂ ਵਸਦਾ ਹੈ ਪਰ ਟਿੱਬੇ ਨੂੰ ਘੱਟ ਤੇ ਨਿਵਾਣ ਨੂੰ ਵੱਧ ਪ੍ਰਾਪਤ ਹੁੰਦਾ ਹੈ, ਤਿਵੇਂ ਹੀ ਹੰਕਾਰੀ ਹਿਰਦੇ ਵਰਸ ਰਹੀ ਨਦਰ ਨੂੰ ਘਟ ਜੀਉਰਦੇ ਹਨ ਤੇ ਸ਼ਰਧਾ ਵਾਲੇ ਵਧੀਕ।ਫਿਰ ਦੇਖੋ ਸੂਰਜ ਦਾ ਚਾਨਣ ਇਕੋ ਜਿਹਾ ਪੈ ਰਿਹਾ ਹੈ।ਪਰ ਖੁੱਲ੍ਹੇ ਥਾਂ ਵੱਧ, ਬਦਲਾਂ ਹੇਠ ਘੱਟ, ਤੰਬੂਆਂ ਹੇਠ ਹੋਰ ਘੱਟ ਤੇ ਛੱਤੇ ਥਾਈਂ ਹੋਰ ਘੱਟ ਪ੍ਰਾਪਤ ਹੁੰਦਾ ਹੈ। ਤਿਵੇਂ ਹੀ ਸ਼ਰਧਾ ਤੇ ਸ਼ੌਕ ਵਾਲੇ ਹਿਰਦੇ ਨਦਰ ਨੂੰ ਵਧੀਕ ਅੰਗੀਕਾਰ ਕਰਦੇ ਹਨ ਪਰ ਮਾਇਆ ਪ੍ਰੇਮ ਨਾਲ ਛਾਏ ਹੋਏ ਹਿਰਦੇ ਘੱਟ ਅੰਗੀਕਾਰ ਕਰਦੇ ਹਨ। ਇਹੋ ਸੋਝੀ ਗੁਰਮੁਖ ਨੂੰ ਹੁੰਦੀ ਹੈ, ਜਿਸ ਕਰਕੇ ਉਹ ਮੇਹਰ ਨੂੰ ਵਧੀਕ ਤੋਂ ਵਧੀਕ ਅੰਗੀਕਾਰ ਕਰਨ ਲਈ ਸਨਮੁਖ ਰਹਿੰਦੇ ਹਨ, ਯਾ ਇਉਂ ਕਹੋ ਕਿ ਅਪਣੀ ਗ੍ਰਹਣ ਸ਼ਕਤੀ ਵਧਾਉਂਦੇ ਹਨ। ਮਾਇਆ ਪ੍ਰੇਮੀ, ਮਨਮਤੀ ਤੇ ਹੰਕਾਰੀ ਦਾ ਧਿਆਨ ਤੇ ਰੁਖ਼ ਮਾਇਆ ਦੇ ਗ੍ਰਹਣ ਤੇ ਹਉਮੈ ਦੇ ਵਰਤਾਉ ਵਿਚ ਰਹਿੰਦਾ ਹੈ ਇਸ ਕਰਕੇ ਉਹ ਟਿੱਬੇ ਵਾਂਙੂ ਤੇ ਛੱਤੇ ਹੋਏ ਮਕਾਨ ਵਾਙੂ ਆਤਮਕ ਵਸਤੂਆਂ ਦੇ ਗ੍ਰਹਣ ਲਈ ਗ੍ਰਹਣ ਸ਼ਕਤੀ ਵਿਚ ਅਤਿ ਨਜ਼ੂਨ ਹੁੰਦਾ ਹੈ।

ਸ਼ਬਦ ਦੇ ਆਰੰਭ ਵਿਚ 'ਸਹਜ ਸੁਭਾਵਕ' ਅੰਮ੍ਰਿਤ ਵਰਸਦਾ ਦੱਸਿਆ ਸੀ, ਜੋ ਕਰਤਾਰ ਦੀ ਰਹਿਮਤ ਦਾ ਬਿਰਦ ਸੀ। ਇਸ ਅੱਗੇ ਝੋਲੀ ਅੱਡੀ ਰਖਣ ਵਾਙੂ ਇਨਸਾਨ ਦਾ ਕਰਤੱਵ ਕੀ ਹੋਣਾ ਚਾਹੀਦਾ ਹੈ ਜੋ ਸਹਿਜੇ ਹੀ ਸਤਜ ਸਰੂਪ ਵਿਚ ਉਸ ਦੀ ਰਸਾਈ ਹੋ ਜਾਵੇ, ਸ਼ਬਦ ਦੇ ਅੰਤ ਵਿਚ ਫੁਰਮਾਉਂਦੇ ਹਨ:- ਨਾਨਕ ਨਾਮੁ ਸਮਾਲਿ ਸਦਾ ਤੂੰ ਸਹਜੇ ਸਚਿ ਸਮਾਵਣਿਆ॥ ਅਰਥਾਤ ਨਾਮ ਦੀ

*ਉਹ ਕਰਤਾਰ ਹੈ, ਫਿਰ ਪਾਲਣਹਾਰ ਹੈ, ਫਿਰ ਸਿਖਾਵਣਹਾਰ ਅਰਥਾਤ ਗੁਰੂ ਹੈ, ਗੁਰੂ ਦਾ ਕੰਮ ਹੈ ਸਿਖਜਾ। ਤੈਹਾਂ ਕੰਮਾਂ ਵਿਚ ਉਸ ਦੀ ਮੇਹਰ ਹੈ। ਇਸ ਲਈ 'ਗੁਰ ਬਿਰਦ' ਵਿਚ ਜੋ ਉਸ ਦਾ ਤਾਰਣਹਾਰ ਬਿਰਦ ਹੈ ਉਸ ਦੀ 'ਨਦਰ' ਬੀ ਸਭ ਉਪਰ ਹੈ ਕਿਉਂਕਿ ਸਭ ਦਾ ਕਰਤਾ ਤੇ ਪਾਲਕ ਗੁਰੂ ਹੈ।

ਸੰਭਾਲ ਉਸ ਵਰਸ ਰਹੀ ਰਹਿਮਤ ਅੱਗੇ ਝੋਲੀ ਅੱਡੀ ਰੱਖਣ ਵਾਕੂ ਜਾਰੀ ਰਖ।

**ਨਿਰੁਕ੍ਤ**-ਸੁਗਮੰ।

## {ਮਾਝ ਮਹਲਾ ੩, ਅਸਟਪਦੀ-੧੮}

**ਪ੍ਰਾਕ੍ਥਨ**-ਸੱਚ ਵਿਚ ਸਾਈਂ ਨਾਮ ਤੋਂ ਸਮਾਈ ਹੋਣੀ ਦੱਸਕੇ ਅਗਲੇ ਸ਼ਬਦ ਵਿਚ ਸਚ ਵਿਚ ਸਮਾਈ ਦਾ ਪ੍ਰਕਾਰ ਹੋਰ ਖੋਹਲ ਕੇ ਦੱਸਣਗੇ।

| ਮੂਲ | ਅਰਥ |
|---|---|
| **ਮਾਝ ਮਹਲਾ ੩ ॥** | |
| **ਸੇ ਸਚਿ ਲਾਗੇ ਜੋ ਤੁਧੁ ਭਾਏ ॥ ਸਦਾ ਸਚੁ ਸੇਵਹਿ ਸਹਜ ਸੁਭਾਏ॥ ਸਚੈ ਸਬਦਿ ਸਚਾ ਸਾਲਾਹੀ ਸਚੈ ਮੇਲਿ ਮਿਲਾਵਣਿਆ ॥ ੧ ॥** | (ਹੇ ਵਾਹਿਗੁਰੂ) ਓਹ (ਲੋਕ ਤੇਰੇ) ਸਤਜ ਸਰੂਪ (ਦੀ ਪ੍ਰਾਪਤੀ) ਵਿਚ ਲੱਗੇ ਹਨ, ਜੋ ਤੈਨੂੰ ਭਾ ਗਏ ਹਨ, (ਓਹ) ਸਹਜ ਸੁਭਾਵ* ਸਦੀਵ ਸੱਚ ਦੀ ਸੇਵਾ ਕਰਦੇ ਰਹਿੰਦੇ ਹਨ, {ਪ੍ਰਸ਼ਨ, ਸਹਜ ਸੁਭਾਵਕ ਸੇਵਨਾ ਕਿਸਨੂੰ ਕਹੀਦਾ ਹੈ? ਉੱਤਰ:} ਸੱਚੇ ਸ਼ਬਦ (ਸੱਚੇ ਨਾਮ) ਦੁਆਰਾ (ਓਹ ਤੁਧ) ਸਤਜ ਸਰੂਪ ਨੂੰ ਸਲਾਹੁੰਦੇ ਰਹਿੰਦੇ ਹਨ, (ਐਉਂ ਓਹ ਨਿਰਯਤਨ ਅਪਣੇ ਆਪ ਨੂੰ ਤੈਂ) ਸੱਚੇ ਦੇ ਮੇਲ ਵਿਚ ਮਿਲਾ ਲੈਂਦੇ ਹਨ॥੧॥ |
| **ਹਉ ਵਾਰੀ ਜੀਉ ਵਾਰੀ ਸਚੁ ਸਾਲਾਹਣਿਆ ॥ ਸਚੁ ਧਿਆਇਨਿ ਸੇ ਸਚਿ ਰਾਤੇ ਸਚੇ ਸਚਿ ਸਮਾਵਣਿਆ ॥ ੧ ॥ ਰਹਾਉ ॥** | ਮੈਂ ਵਾਰੀ ਹਾਂ ਜੀਓ ਸਦਕੇ ਹਾਂ (ਉਨ੍ਹਾਂ ਤੋਂ ਜੋ) ਸੱਚ ਨੂੰ ਸਲਾਹੁਣਹਾਰ ਹਨ, (ਕਿਉਂਕਿ ਜੋ) ਸਤਜ ਸਰੂਪ ਨੂੰ ਧਿਆਉਂਦੇ ਹਨ ਓਹ ਸਤਜ ਸਰੂਪ ਵਿਚ ਰੱਤੇ ਰਹਿੰਦੇ ਹਨ, (ਹਾਂ, ਓਹ) ਸੱਚੇ (ਨਾਮ) ਦੁਆਰਾ ਸਤਜ ਸਰੂਪ ਵਿਚ ਸਮਾ ਜਾਂਦੇ ਹਨ ॥੧॥ਰਹਾਉ॥ |
| **ਜਹ ਦੇਖਾ ਸਚੁ ਸਭਨੀ ਥਾਈ ॥ ਗੁਰ ਪਰਸਾਦੀ ਮੰਨਿ ਵਸਾਈ ॥ ਤਨੁ ਸਚਾ ਰਸਨਾ ਸਚਿ ਰਾਤੀ ਸਚੁ ਸੁਣਿ ਆਖਿ ਵਖਾਨਣਿਆ॥੨॥** | (ਮੈਨੂੰ ਤਾਂ) ਸਭਨਾਂ ਥਾਵਾਂ ਵਿਚ ਜਿੱਥੇ (ਬੀ) ਦੇਖਾਂ ਸੱਚ (ਪਰਿ ਪੂਰਨ ਦਿਸਦਾ) ਹੈ। (ਪਰ ਪਹਿਲੇ ਮੇਰੇ) ਮਨ ਵਿਚ (ਸੱਚ ਦੀ) ਵਸਾਈ ਗੁਰੂ ਦੀ ਕਿਰਪਾ ਨਾਲ ਹੋਈ ਸੀ (ਤਾਂ ਹੁਣ ਬਾਹਰ ਨਜ਼ਰ ਮਾਰਾਂ ਤਾਂ ਸਾਰੇ ਉਹੀ ਦਿੱਸ ਰਿਹਾ ਹੈ, ਜੇ ਅਪਣੇ ਵੱਲ ਤੱਕਾਂ ਤਾਂ ਸਾਰਾ) ਸਰੀਰ (ਸਤਜ ਸਰੂਪ ਨਾਲ ਪਰਿ ਪੂਰਣ ਹੋਣ ਕਰਕੇ) ਸਤਜ ਸਰੂਪ ਵਾਲਾ ਹੋ ਗਿਆ† ਹੈ (ਤੇ ਸਾਰੇ ਅੰਗ ਹੀ ਸਚਮਯ ਹੋ ਗਏ ਹਨ, ਯਥਾ) ਰਸਨਾ ਸੱਚੇ (ਨਾਮ) ਵਿਚ ਰਚ ਰਹੀ ਹੈ, (ਕੰਨ) ਸੱਚ ਨੂੰ ਸੁਣ ਰਹੇ ਹਨ (ਤੇ ਮੁਖ ਦੁਆਰਾ ਉਸ ਸੱਚ ਨੂੰ) ਵਰਣਨ ਕਰਨਹਾਰ ਹੋ ਰਿਹਾ ਹਾਂ॥੨॥ |

*ਹਠ ਆਦਿ ਨਾਲ ਨਹੀਂ ਨਾਮ ਦੇ ਸਹਜ ਤ੍ਰੀਕੇ ਨਾਲ।

†ਜਿਵੇਂ ਅਗਨੀ ਸਪਰਸ਼ ਨਾਲ ਲੋਹੇ ਦਾ ਗੋਲਾ ਅਗਨੀ ਹੋ ਜਾਂਦਾ ਹੈ।

ਮਨਸਾ ਮਾਰਿ ਸਚਿ ਸਮਾਣੀ ॥ ਇਨਿ ਮਨਿ ਡੀਠੀ ਸਭ ਆਵਣ ਜਾਣੀ ॥ ਸਤਿਗੁਰੁ ਸੇਵੇ ਸਦਾ ਮਨੁ ਨਿਹਚਲੁ ਨਿਜ ਘਰਿ ਵਾਸਾ ਪਾਵਣਿਆ ॥ ੩ ॥

(ਅਤੇ) ਮਨ ਦੀ ਇੱਛਾ ਸ਼ਕਤੀ ਮਾਰ ਲਈ ਹੈ ਤੇ ਸੱਚ ਵਿਚ ਸਮਾ ਦਿਤੀ ਹੈ। (ਇੱਛਾ ਵਿਹੂਣ) ਇਸ ਮਨ ਨੇ ਸਭ (ਸ੍ਰਿਸ਼ਟੀ) ਨਾਸ਼ਮਾਨ ਦੇਖ ਲਈ ਹੈ*। (ਹਾਂ ਜੀਉ!) ਸਤਿਗੁਰੂ ਦੀ ਸੇਵਾ ਕਰਕੇ ਮਨ ਸਦਾ ਲਈ ਟਿਕ ਗਿਆ ਹੈ ਅਪਣੇ ਸਰੂਪ ਵਿਚ ਵਾਸਾ ਪਾਉਣ ਵਾਲਾ ਹੋ ਗਿਆ ਹੈ॥੩॥

ਗੁਰ ਕੈ ਸਬਦਿ ਰਿਦੈ ਦਿਖਾਇਆ॥ ਮਾਇਆ ਮੋਹੁ ਸਬਦਿ ਜਲਾਇਆ॥ ਸਚੋ ਸਚਾ ਵੇਖਿ ਸਾਲਾਹੀ ਗੁਰ ਸਬਦੀ ਸਚੁ ਪਾਵਣਿਆ ॥ ੪ ॥

ਗੁਰੂ ਦੇ ਸ਼ਬਦ ਦੁਆਰਾ ਹਿਰਦੇ ਵਿਚ (ਵਾਹਿਗੁਰੂ) ਦਿਸ ਆਇਆ ਹੈ†। ਤੇ ਮਾਇਆ ਦੇ ਮੋਹ ਨੂੰ (ਇਸੇ) ਸ਼ਬਦ ਦੁਆਰਾ ਸਾੜ ਘੱਤਿਆ ਹੈ, (ਹੁਣ ਉਸਨੂੰ ਜੋ) ਸੱਚ ਹੀ ਸੱਚ ਹੈ (ਭਾਵ ਨਿਰੋਲ ਸਤਜ ਸਰੂਪ ਹੈ, ਸ਼ਬਦ ਦੁਆਰਾ ਹੀ) ਵੇਖ ਰਹੇ ਤੇ ਸਲਾਹ ਰਹੇ ਹਾਂ, (ਗੱਲ ਕੀ) ਗੁਰੂ ਦੇ ਸ਼ਬਦ ਦੁਆਰਾ ਸੱਚ ਨੂੰ ਪ੍ਰਾਪਤ ਕਰਨਹਾਰ ਹੋ ਗਏ ਹਾਂ, (ਭਾਵ ਪ੍ਰਾਪਤ ਕਰ ਲਿਆ ਹੈ)॥੪॥

ਜੋ ਸਚਿ ਰਾਤੇ ਤਿਨ ਸਚੀ ਲਿਵ ਲਾਗੀ ॥ ਹਰਿ ਨਾਮੁ ਸਮਾਲਹਿ ਸੇ ਵਡਭਾਗੀ ॥ ਸਚੈ ਸਬਦਿ ਆਪਿ ਮਿਲਾਏ ਸਤਸੰਗਤਿ ਸਚੁ ਗੁਣ ਗਾਵਣਿਆ ॥੫॥

(ਸੋ ਭਾਈ ਸਮਝ ਲਓ ਕਿ) ਜੋ ਸੱਚੇ ਨਾਮ ਵਿਚ ਰਚ ਜਾਣਗੇ ਉਨ੍ਹਾਂ ਦੀ ਸੱਚੀ ਲਿਵ ਲਗ ਜਾਏਗੀ। (ਇਸ ਲਈ) ਜੋ ਹਰਿ ਨਾਮ ਨੂੰ ਸੰਮ੍ਹਾਲਦੇ ਹਨ ਓਹ ਵੱਡੇ ਭਾਗਾਂ ਵਾਲੇ ਹਨ (ਕਿਉਂਕਿ) ਉਹ ਸ਼ਬਦ ਦੁਆਰਾ ਸੱਚ ਵਿਚ ਆਪੇ ਮਿਲ ਜਾਂਦੇ ਹਨ (ਫਿਰ ਉਹ ਅਕ੍ਰੈ ਹੋਕੇ ਨਹੀਂ ਬੈਠ ਜਾਂਦੇ, ਸਗੋਂ) ਸੰਗਤਿ ਵਿਚ (ਬੈਠ ਕੇ) ਸੱਚੇ ਗੁਣਾਂ ਦਾ ਗਾਇਨ ਕਰਨਹਾਰ ਹੋ ਜਾਂਦੇ ਹਨ, (ਭਾਵ ਸਤਿਸੰਗ ਕਰਦੇ ਤੇ ਨਾਮ ਦਾਨ ਕਰਦੇ ਹਨ)॥੫॥

ਲੇਖਾ ਪੜੀਐ ਜੇ ਲੇਖੇ ਵਿਚਿ ਹੋਵੈ॥ ਓਹੁ ਅਗਮੁ ਅਗੋਚਰੁ ਸਬਦਿ ਸੁਧਿ ਹੋਵੈ ॥ ਅਨਦਿਨੁ ਸਚ ਸਬਦਿ ਸਾਲਾਹੀ ਹੋਰ ਕੋਇ ਨ ਕੀਮਤਿ ਪਾਵਣਿਆ ॥ ੬ ॥

{ਇਥੇ ਪ੍ਰਸ਼ਨ ਹੁੰਦਾ ਹੈ ਕਿ ਕੀਹ ਪਰਮਾਰਥਿਕ ਵੇਰਵੇ ਪੜਨ ਦੀ ਲੋੜ ਹੈ? ਇਸਦਾ ਉੱਤਰ ਦੇਂਦੇ ਹਨ:} ਜੇ (ਵਾਹਿਗੁਰੂ ਕਿਸੇ) ਹਿਸਾਬ (ਗੇਣਤੀ) ਵਿਚ ਹੋਵੇ (ਤਾਂ) ਹਿਸਾਬ (ਲੇਖੇ) ਪੜ੍ਹੀਏ, ਉਹ (ਤਾਂ ਮਨ ਦੀ ਪਹੁੰਚ ਤੋਂ) ਅਗੰਮ ਹੈ, (ਇੰਦ੍ਰਿਆਂ ਦੀ ਅੱਪੜ ਤੋਂ) ਅਗੋਚਰ ਹੈ। {ਪ੍ਰਸ਼ਨ -ਫੇਰ ਉਸ ਤੱਕ ਪਹੁੰਚ ਕਿਵੇਂ ਹੈ? ਉੱਤਰ:} (ਉਸਦੀ) ਸੋਝੀ ਸ਼ਬਦ ਦੁਆਰਾ (ਹੀ) ਹੁੰਦੀ ਹੈ, (ਇਸ ਲਈ ਚਾਹੀਦਾ ਹੈ ਕਿ) ਹਰ ਦਿਨ ਸੱਚੇ ਸ਼ਬਦ ਦੁਆਰਾ (ਹੀ ਉਸਦੀ) ਸਲਾਹੁਤ ਕਰਦੇ ਰਹੀਏ, ਹੋਰ ਕੋਈ (ਜੋ ਸ਼ਬਦ ਦੁਆਰਾ ਸਲਾਹੁਤੀ ਨਹੀਂ, ਉਸਦੀ) ਕੀਮਤ (ਸੋਝੀ) ਨਹੀਂ ਪਾ ਸਕਦਾ॥੬॥

ਪੜਿ ਪੜਿ ਥਾਕੇ ਸਾਂਤਿ ਨ ਆਈ॥

(ਅਸਾਂ ਨਾਮ ਵਿਹੂਣੇ ਵਿਦਵਾਨ ਵੇਖੇ ਹਨ ਓਹ) ਪੜ੍ਹ ਪੜ੍ਹਕੇ ਥੱਕ ਗਏ ਸਨ (ਪਰ) ਸ਼ਾਂਤੀ ਨਹੀਂ ਸਾਨੇ ਆਈ ਹੋਈ।

*ਐਉਂ ਬੀ ਕਰਦੇ ਹਨ- ਜਦੋਂ ਇਸ ਮਨ ਨੇ ਸ੍ਰਿਸ਼ਟੀ ਨਾਸ਼ਮਾਨ ਦੇਖ ਲਈ ਤਾਂ ਮਨ ਦੀ ਇੱਛਾ ਸ਼ਕਤੀ ਇਸ ਪਾਸਿਓਂ ਮਾਰ ਲਈ ਭਾਵ ਰੋਕ ਲਈ ਤੇ ਸੱਚ ਵਿਚ ਸਮਾ ਦਿਤੀ।

†ਐਉਂ ਬੀ ਲਗਦਾ ਹੈ- ਗੁਰੂ ਕੇ ਸਬਦ ਨੇ ਹਿਰਦੇ ਵਿਚ (ਵਾਹਿਗੁਰੂ) ਦਿਖਾ ਦਿਤਾ ਹੈ।

ਤ੍ਰਿਸਨਾ ਜਾਲੇ ਸੁਧਿ ਨ ਕਾਈ ॥ ਬਿਖੁ ਬਿਹਾਝਹਿ ਬਿਖੁ ਮੋਹ ਪਿਆਸੇ ਕੂੜੁ ਬੋਲਿ ਬਿਖੁ ਖਾਵਣਿਆ ॥ ੭ ॥

(ਸਗੋਂ ਓਹ) ਤ੍ਰਿਸ਼ਨਾਂ ਨੇ ਲੂਹ ਘੱਤੇ ਹੋਏ ਸਨ (ਤੇ ਸਤਜ ਸਰੂਪ ਦੀ) ਸੋਝੀ (ਉਨ੍ਹਾਂ ਨੂੰ) ਕੁਛ ਨਹੀਂ ਸੀ ਆਈ ਹੋਈ। (ਹਾਂ ਓਹ ਮਾਯਾ ਮੋਹ ਦੇ) ਵਿਖ ਦਾ ਵਪਾਰ ਕਰਦੇ ਸਨ (ਕਿਉਂਕਿ) ਵਿਖ ਰੂਪੀ ਮੋਹ ਦੀ ਤ੍ਰੇਹ (ਉਨ੍ਹਾਂ ਨੂੰ) ਲੱਗ ਰਹੀ ਸੀ (ਉਹ) ਝੂਠ ਬੋਲਕੇ ਬੀ ਵਿਹੁ ਹੀ ਖਾਵਣਹਾਰ ਹੋ ਰਹੇ ਸਨ॥੭॥

ਗੁਰ ਪਰਸਾਦੀ ਏਕੋ ਜਾਣਾ ॥ ਦੂਜਾ ਮਾਰਿ ਮਨੁ ਸਚਿ ਸਮਾਣਾ ॥ ਨਾਨਕ ਏਕੋ ਨਾਮੁ ਵਰਤੈ ਮਨ ਅੰਤਰਿ ਗੁਰ ਪਰਸਾਦੀ ਪਾਵਣਿਆ ॥ ੮ ॥ ੧੭ ॥ ੧੮ ॥

(ਸੋ ਸਿੱਧਾਂਤ ਇਹ ਹੈ ਕਿ) ਗੁਰੂ ਦੀ ਕ੍ਰਿਪਾ ਨਾਲ ਇਕੋ (ਵਾਹਿਗੁਰੂ) ਨੂੰ ਜਾਣ ਲਿਆ ਹੈ, ਦੁਐਤ ਨੂੰ ਮਾਰਕੇ ਮਨ ਨੂੰ ਸਤਜ ਸਰੂਪ ਵਿਚ ਸਮਾ ਲਿਆ ਹੈ। ਨਾਨਕ (ਦਾ ਬਚਨ ਸੁਣੋ) ਮਨ ਦੇ ਅੰਦਰ (ਭਾਵ ਡੂੰਘੇ ਥਾਂ) ਇਕੋ ਦਾ ਨਾਮ ਵਰਤ ਰਿਹਾ ਹੈ (ਉਹ ਅੰਦਰ ਬੈਠਾ ਨਾਮ) ਗੁਰੂ ਦੀ ਕ੍ਰਿਪਾ ਨਾਲ ਪ੍ਰਾਪਤ ਹੁੰਦਾ ਹੈ॥੮॥੧੭॥੧੮॥

**ਵਜਾਖਜਾ** ਤੇ **ਨਿਰੁਕ੍ਤ**-ਸੁਗਮੰ।

## {ਮਾਝ ਮਹਲਾ ੩, ਅਸਟਪਦੀ-੧੯}

**ਪ੍ਰਾਕ੍ਰਥਨ**-ਰੰਗ ਰੂਪ ਰੇਖ ਵਾਲੇ ਸਭ ਮਰਦੇ ਜੰਮਦੇ ਹਨ, ਰੂਪ ਰੇਖ ਤੋਂ ਨਿਆਰਾ ਪ੍ਰਭੂ ਸਦਾ ਨਿਹਚਲ ਹੈ। ਗੁਰੂ ਦੀ ਮਤਿ ਦੁਆਰਾ ਨਾਮ ਅਰਾਧਿਆਂ ਉਹ ਨਿਹਚਲ ਪ੍ਰਾਪਤ ਹੁੰਦਾ ਹੈ। ਰੂਪ ਰੇਖ ਵਾਲੇ ਤ੍ਰਿਸ਼ਨਾ ਕਰਕੇ ਨਿਹਚਲ ਨੂੰ ਨਹੀਂ ਪਾ ਸਕਦੇ। ਗੁਰ ਸ਼ਬਦ ਦੁਆਰਾ ਉਸ ਸਦਾ ਸੱਚ ਵਿਚ ਸਮਾਈ ਹੋ ਜਾਂਦੀ ਹੈ।

**ਮੂਲ** | **ਅਰਥ**

ਮਾਝ ਮਹਲਾ ੩ ॥

ਵਰਨ ਰੂਪ ਵਰਤਹਿ ਸਭ ਤੇਰੇ ॥ ਮਰਿ ਮਰਿ ਜੰਮਹਿ ਫੇਰ ਪਵਹਿ ਘਣੇਰੇ ॥ ਤੂੰ ਏਕੋ ਨਿਹਚਲੁ ਅਗਮ ਅਪਾਰਾ ਗੁਰਮਤੀ ਬੂਝ ਬੁਝਾਵਣਿਆ ॥ ੧ ॥

(ਹੇ ਵਾਹਿਗੁਰੂ! ਇਸ ਰੰਗ ਰੂਪ ਵਾਲੀ ਸ੍ਰਿਸ਼ਟੀ ਵਿੱਚ ਜੋ) ਰੰਗ ਰੂਪ ਵਰਤ ਰਹੇ ਹਨ, ਸਭ ਤੇਰੇ (ਵਰਤਾਏ ਵਰਤ ਰਹੇ) ਹਨ। (ਪਰ ਏਹ ਰੰਗ ਰੂਪ ਵਾਲੇ ਲੋਕੀ) ਮਰਦੇ ਹਨ ਜੰਮਦੇ ਹਨ (ਫਿਰ) ਮਰਦੇ ਹਨ (ਇਸਤਰ੍ਹਾਂ ਇਨ੍ਹਾਂ ਨੂੰ ਜਨਮ ਮਰਨ ਦੇ) ਬਹੁਤੇ ਗੇੜ ਪੈ ਰਹੇ ਹਨ। (ਇਸ ਚਲਾਇਮਾਨ ਜਗਤ ਵਿਚ) ਇਕੋ ਤੂੰ ਨਿਹਚਲ ਹੈਂ (ਜੋ ਮਨ ਬਾਣੀ ਤੋਂ) ਅਗੰਮ ਹੈਂ (ਤੇ ਗੇਣਤੀ ਮੇਣਤੀ ਤੋਂ ) ਪਾਰ ਹੈਂ (ਪਰੰਤੂ) ਗੁਰੂ ਦੀ ਮਤਿ ਦੁਆਰਾ (ਤੂੰ ਅਪਣੀ) ਸੋਝੀ ਸੁਝਾ ਦੇਣਹਾਰ ਹੈਂ (ਭਾਵ ਸੁਝਾ ਦੇਂਦਾ ਹੈ)॥੧॥

ਹਉ ਵਾਰੀ ਜੀਉ ਵਾਰੀ ਰਾਮ ਨਾਮੁ ਮੰਨਿ ਵਸਾਵਣਿਆ ॥ ਤਿਸੁ ਰੂਪੁ ਨ ਰੇਖਿਆ ਵਰਨੁ ਨ ਕੋਈ ਗੁਰਮਤੀ ਆਪਿ ਬੁਝਾਵਣਿਆ ॥੧॥ਰਹਾਉ॥

(ਹਾਂ), ਉਸ (ਵਾਹਿਗੁਰੂ ) ਦਾ ਨਾ ਰੂਪ ਹੈ ਨਾ ਕੋਈ ਰੰਗ ਤੇ ਚਿੰਨ੍ਹ ਚੱਕ੍ਰ ਹੈ (ਉਹ ਆਪਣੀ) ਸੋਝੀ ਗੁਰੂ ਦੀ ਮਤਿ ਦੁਆਰਾ ਆਪੇ ਦੇਵਣਹਾਰ ਹੈ, (ਗੁਰੂ ਦੀ ਮਤਿ ਹੈ ਨਾਮ, ਇਸ ਲਈ) ਮੈਂ ਵਾਰੀ ਹਾਂ, ਜੀਉ ਵਾਰੀ ਹੈ (ਮੇਰਾ ਉਸਤੋਂ ਜੋ) ਰਾਮ ਦਾ ਨਾਮ ਮਨ ਵਿਚ ਵਸਾਵਣਹਾਰ ਹੋ ਗਿਆ ਹੈ॥੧॥ ਰਹਾਉ॥

ਸਭ ਏਕਾ ਜੋਤਿ ਜਾਣੈ ਜੇ ਕੋਈ ॥ ਸਤਿਗੁਰੁ ਸੇਵਿਐ ਪਰਗਟੁ ਹੋਈ॥ ਗੁਪਤੁ ਪਰਗਟੁ ਵਰਤੈ ਸਭ ਥਾਈ ਜੋਤੀ ਜੋਤਿ ਮਿਲਾਵਣਿਆ ॥ ੨ ॥

ਜੇ ਕੋਈ (ਜਾਣਨ ਮਾਤ੍ਰ) ਜਾਣਦਾ ਬੀ ਹੈ ਕਿ ਸਭ ਇਕੋ ਜੋਤ (ਹੀ) ਹੈ (ਤਦ ਬੀ ਉਸਤੇ ਜੋਤ ਪ੍ਰਗਟ ਨਹੀਂ ਹੁੰਦੀ, ਉਹ) ਪ੍ਰਗਟ ਸਤਿਗੁਰੂ ਨੂੰ ਸੇਵਿਆਂ ਹੁੰਦੀ ਹੈ*। (ਐਸੇ ਸੇਵਕ ਨੂੰ) ਜੋਤੀ (ਸਰੂਪ ਪਰਮਾਤਮਾ ਆਪਣੀ) ਜੋਤਿ ਵਿਚ, ਜੋ ਗੁਪਤ ਪ੍ਰਗਟ ਸਭ ਥਾਈਂ ਵਰਤ ਰਹੀ ਹੈ, ਮਿਲਾ ਲੈਂਦਾ ਹੈ॥੨॥

ਤਿਸਨਾ ਅਗਨਿ ਜਲੈ ਸੰਸਾਰਾ ॥ ਲੋਭੁ ਅਭਿਮਾਨੁ ਬਹੁਤੁ ਅਹੰਕਾਰਾ॥ ਮਰਿ ਮਰਿ ਜਨਮੈ ਪਤਿ ਗਵਾਏ ਅਪਣੀ ਬਿਰਥਾ ਜਨਮੁ ਗਵਾਵਣਿਆ ॥ ੩ ॥

{ਪ੍ਰਸ਼ਨ-ਆਮ ਸੰਸਾਰੀ ਜੀਵਾਂ ਤੇ ਜੋਤ ਕਿਉਂ ਪ੍ਰਗਟ ਨਹੀਂ ਹੁੰਦੀ? ਉੱਤਰ:} ਸੰਸਾਰ (ਦੇ ਲੋਕੀਂ) ਤ੍ਰਿਸ਼ਨਾ ਰੂਪ ਅੱਗ ਵਿਚ ਸੜ ਰਹੇ ਹਨ, ਲੋਭ, ਅਭਿਮਾਨ ਤੇ ਬਹੁਤਾ ਹੰਕਾਰ ਹੈ (ਉਨ੍ਹਾਂ ਵਿਚ ਜਿਸ ਨੇ ਉਨ੍ਹਾਂ ਦੇ ਮਨ ਨੂੰ ਆਛਾਦਨ ਕਰ ਰਖਿਆ ਹੈ; ਇਸ ਲਈ ਓਹ ਗੁਰੂ ਕੀ ਸ਼ਰਨ ਆਕੇ ਨਾਮ ਪ੍ਰਾਪਤ ਕਰਕੇ ਘਾਲ ਨਹੀਂ ਕਰਦੇ, ਜਿਸ ਕਾਰਨ ਹਉਂ ਦਾ ਪਰਦਾ ਫਟਦਾ ਨਹੀਂ ਤੇ ਜੋਤ ਦਿੱਸਦੀ ਨਹੀਂ। ਇਸ ਕਰਕੇ ਓਹ ਮਾਇਆ ਮੋਹ ਦੇ ਬੱਧੇ) ਮਰਦੇ ਜੰਮਦੇ ਮਰਦੇ ਅਪਣਾ (ਅਸਲਾ ਜੋਤਿਮਯ ਹੋਣ ਦੀ) ਪਤਿ ਨੂੰ ਗੁਆਉਂਦੇ ਰਹਿੰਦੇ ਹਨ, (ਮਨੁਖਾ) ਜਨਮ ਅਜਾਈਂ ਕਰ ਲੈਂਦੇ ਹਨ॥੩॥

ਗੁਰ ਕਾ ਸਬਦੁ ਕੋ ਵਿਰਲਾ ਬੂਝੈ ॥ ਆਪੁ ਮਾਰੇ ਤਾ ਤ੍ਰਿਭਵਣੁ ਸੂਝੈ ॥ ਫਿਰਿ ਓਹੁ ਮਰੈ ਨ ਮਰਣਾ ਹੋਵੈ ਸਹਜੇ ਸਚਿ ਸਮਾਵਣਿਆ ॥ ੪ ॥

ਕੋਈ ਵਿਰਲਾ (ਹੁੰਦਾ ਹੈ ਜੋ) ਗੁਰੂ ਦੇ ਸ਼ਬਦ ਨੂੰ ਸਮਝ ਲੈਂਦਾ ਹੈ (ਉਹ) ਆਪੇ ਨੂੰ† (ਸ਼ਬਦ ਦੁਆਰਾ) ਮਾਰ ਲਵੇ ਤਾਂ (ਉਸਨੂੰ) ਸਾਰੇ ਸੰਸਾਰ ਦੀ ਸੋਝੀ ਹੋ ਜਾਂਦੀ ਹੈ (ਕਿ ਇਹ ਜੋਤਿਮਯ ਹੈ) ਉਹ ਫੇਰ ਮਰਦਾ ਨਹੀਂ, (ਹਾਂ ਉਸ ਨੂੰ ਕਦੇ ਬੀ) ਮਰਨਾ ਨਹੀਂ ਵਾਪਰਦਾ, ਉਹ ਸਹਜ (ਅਵਸਥਾ) ਦੁਆਰਾ ਸਤਜ ਸਰੂਪ ਵਿਚ ਸਮਾਵਣਹਾਰ ਹੋ ਜਾਂਦਾ ਹੈ॥੪॥

ਮਾਇਆ ਮਹਿ ਫਿਰਿ ਚਿਤੁ ਨ ਲਾਏ ॥ ਗੁਰ ਕੈ ਸਬਦਿ ਸਦ ਰਹੈ ਸਮਾਏ ॥ ਸਚੁ ਸਲਾਹੇ ਸਭ ਘਟ ਅੰਤਰਿ ਸਚੋ ਸਚੁ ਸੁਹਾਵਣਿਆ ॥ ੫ ॥

{ਜੋ ਗੁਰੂ ਦੇ ਸ਼ਬਦ ਨੂੰ ਬੁੱਝ ਲੈਂਦਾ ਹੈ ਉਹ ਕਰਦਾ ਕੀ ਹੈ? ਉੱਤਰ:} ਮਾਇਆ ਵਿਚ (ਉਹ) ਫਿਰ ਚਿੱਤ ਨਹੀਂ ਲਾਉਂਦਾ, ਗੁਰੂ ਦੇ (ਦਿਤੇ) ਸ਼ਬਦ ਵਿਚ ਸਦਾ ਸਮਾਇਆ ਰਹਿੰਦਾ ਹੈ ਤੇ ਸਤਜ ਸਰੂਪ (ਵਾਹਿਗੁਰੂ) ਦੀ ਸਿਫਤ ਸਲਾਹ ਕਰਦਾ ਰਹਿੰਦਾ ਹੈ ਤੇ (ਜਿਸਦਾ ਰੂਪ) ਸੱਚ ਹੀ ਸੱਚ ਹੈ ਉਸਨੂੰ ਸਾਰੇ ਦਿੱਲਾਂ ਦੇ ਅੰਦਰ ਸ਼ੋਭ ਰਿਹਾ (ਦੇਖਦਾ ਹੈ)॥੫॥

ਸਚੁ ਸਾਲਾਹੀ ਸਦਾ ਹਜੂਰੇ ॥ ਗੁਰ ਕੈ ਸਬਦਿ ਰਹਿਆ ਭਰਪੂਰੇ ॥ ਗੁਰ ਪਰਸਾਦੀ ਸਚੁ ਨਦਰੀ ਆਵੈ ਸਚੇ ਹੀ ਸੁਖੁ ਪਾਵਣਿਆ ॥ ੬ ॥

(ਹਾਂ ਫਿਰ ਉਹ) ਸੱਚ ਨੂੰ ਸਦਾ ਹਜ਼ੂਰ ਜਾਣਕੇ ਸਿਫਤ ਸਲਾਹ ਕਰਦਾ ਰਹਿੰਦਾ ਹੈ। (ਉਸ ਸੱਚ ਨੂੰ ਜਿਸ ਨੂੰ, ਕਿ) ਗੁਰੂ ਦੇ ਸ਼ਬਦ ਨੇ (ਸਾਰੇ) ਭਰਪੂਰ ਹੋ ਰਿਹਾ (ਦੱਸਿਆ ਸੀ)। ਗੁਰੂ ਦੀ ਕਿਰਪਾ ਨਾਲ (ਉਸ ਨੂੰ) ਸਤਜ ਸਰੂਪ ਨਜ਼ਰ ਆ ਜਾਂਦਾ ਹੈ, (ਓਹ ਫਿਰ) ਸੱਚੇ (ਵਿਚ ਹੀ ਲਗਾ ਰਹਿਕੇ) ਸੁਖ ਮਾਣਨਹਾਰ ਹੋ ਜਾਂਦਾ ਹੈ॥੬॥

*ਐਉਂ ਬੀ ਅਰਥ ਲਗਦੇ ਹਨ:- ਜੇ ਸਮਝੋ ਤਾਂ ਜਾਣ ਲਓ ਕਿ 'ਵਰਨ ਰੂਪ' ਯਾ ਕਿ 'ਅਵਰਨ ਅਰੂਪ' ਸਭ ਇਕੋ ਜੋਤ ਹੈ, ਪਰ ਓਹ ਜੋਤਿ ਪ੍ਰਗਟ ਸਤਿਗੁਰ ਨੂੰ ਸੇਵਿਆਂ ਹੁੰਦੀ ਹੈ।

†ਭਾਵ ਹਉਮੈਂ ਨੂੰ।

ਸਚੁ ਮਨ ਅੰਦਰਿ ਰਹਿਆ ਸਮਾਇ॥ ਸਦਾ ਸਚੁ ਨਿਹਚਲੁ ਆਵੈ ਨ ਜਾਇ ॥ ਸਚੇ ਲਾਗੈ ਸੋ ਮਨੁ ਨਿਰਮਲੁ ਗੁਰਮਤੀ ਸਚਿ ਸਮਾਵਣਿਆ ॥ ੭ ॥

{ਸੱਚ ਯਾ ਸਤਯ ਸਰੂਪ ਕਿੱਥੇ ਵਸਦਾ ਹੈ, ਜਿਸ ਵਿਚ ਉਹ ਲਗਾ ਰਹਿੰਦਾ ਹੈ? ਉੱਤਰ:} ਸੱਚ (ਹਰ ਜੀਵ ਦੇ) ਮਨ ਅੰਦਰ ਸਮਾ ਰਿਹਾ ਹੈ, (ਉਹ ਸੱਚ ਜੋ) ਸਦੈਵੀ ਸੱਚ ਹੈ ਜੋ ਅਚਲ (ਸੱਚ ਹੈ ਤੇ ਜੋ) ਆਉਂਦਾ ਜਾਂਦਾ ਨਹੀਂ, (ਭਾਵ ਨਾਸ਼ਮਾਨ ਨਹੀਂ ਤੇ ਬਦਲਦਾ ਨਹੀਂ। ਐਉਂ ਜੋ ਮਨ ਉਸ) ਸੱਚੇ ਵਿਚ ਲੱਗਾ ਰਹਿੰਦਾ ਹੈ ਉਹ ਮਨ (ਤ੍ਰਿਸ਼ਨਾ, ਲੋਭ, ਅਭਿਮਾਨ, ਅਹੰਕਾਰ ਆਦਿਕ ਮੈਲਾਂ ਤੋਂ) ਨਿਰਮਲ ਹੋ ਜਾਂਦਾ ਹੈ ਤੇ ਗੁਰੂ ਦੀ ਮਤਿ (ਉੱਤੇ ਅਮਲ) ਕਰਕੇ ਸਤਯ ਸਰੂਪ ਵਿਚ ਸਮਾਵਣਹਾਰ ਹੋ ਜਾਂਦਾ ਹੈ॥੭॥

ਸਚੁ ਸਾਲਾਹੀ ਅਵਰੁ ਨ ਕੋਈ ॥ ਜਿਤੁ ਸੇਵਿਐ ਸਦਾ ਸੁਖੁ ਹੋਈ ॥ ਨਾਨਕ ਨਾਮਿ ਰਤੇ ਵੀਚਾਰੀ ਸਚੋ ਸਚੁ ਕਮਾਵਣਿਆ ॥ ੮ ॥ ੧੮ ॥ ੧੯ ॥

{ਸਿਧਾਂਤ} (ਤਾਕੀਦ ਹੈ: ਸਜਣੋ!) ਸੱਚ (ਸਤਯ ਸਰੂਪ) ਦੀ ਸਲਾਹੁਤ ਕਰਨੀ ਹੋਰ ਕਿਸੇ ਦੀ ਨਾ, ਜਿਸ ਦੀ ਸੇਵਾ ਕਰਨੇ ਨਾਲ ਸਦੈਵੀ ਸੁਖ ਹੋ ਜਾਂਦਾ ਹੈ। (ਗੁਰੂ) ਨਾਨਕ (ਦੇਵ ਜੀ ਫੁਰਮਾਉਂਦੇ ਹਨ ਕਿ ਸੋ ਭਾਈ ਜੋ) ਨਾਮ ਵਿਚ ਰਚ ਜਾਂਦੇ ਹਨ (ਓਹ) ਵੀਚਾਰਵਾਨ ਵੀ (ਹੋ) ਜਾਂਦੇ ਹਨ, (ਉਹੀ) ਸੱਚੋ ਸੱਚ ਕਮਾਵਣਹਾਰ ਹੋ ਜਾਂਦੇ ਹਨ, (ਭਾਵ ਨਾਮ ਉਨ੍ਹਾਂ ਨੂੰ ਕਰਨੀ ਵਾਲਾ ਗਯਾਨਵਾਨ ਬਣਾ ਦੇਂਦਾ ਹੈ)॥੮॥

**ਵਯਾਖਯਾ**-ਸੁਗਮੰ।

**ਨਿਰੁਕ੍ਤ**-ਵਰਨ-{ਸੰਸ:, ਵਰ੍ਣ:} ਰੰਗ। ਰੂਪ=ਸੂਰਤ, ਵਰਣ ਰੂਪ ਤੋਂ ਭਾਵ ਹੈ ਰੰਗ ਰੂਪ ਵਾਲਾ ਦਿੱਸਦਾ ਵਸਦਾ ਸੰਸਾਰ। ਫੇਰ-ਗੇੜ।

ਰੇਖਿਆ-{ਸੰਸ:, ਰੇਖਾ=ਲੀਕ} ਚਿਹਨ ਚੱਕ੍ਰ।

ਅਭਿਮਾਨੁ-{ਸੰਸ:, ਅਭਿਮਾਨ:} ਓਹ ਅਹੰਕਾਰ ਦਾ ਭਾਵ ਜਿਸ ਨਾਲ ਜੀਵ ਅਪਣੇ ਅੰਦਰ ਆਪ ਨੂੰ ਸਭ ਤੋਂ ਵੱਡਾ ਸਮਝਦਾ ਹੈ ਤੇ ਆਕੜਦਾ ਹੈ।

ਤ੍ਰਿਭਵਣੁ-ਤਿੰਨੇ ਲੋਕ, ਭਾਵ ਸਾਰਾ ਸੰਸਾਰ।

ਵੀਚਾਰੀ- ਵੀਚਾਰ ਕਰਨੇ ਵਾਲੇ । ਵੀਚਾਰਵਾਨ।

## {ਮਾਝ ਮਹਲਾ ੩, ਅਸਟਪਦੀ-੨੦}

**ਪ੍ਰਾਕ੍ਥਨ**-ਦੂਜੇ ਭਾਇ ਦੀ ਮੈਲ ਤੋਂ ਨਿਰਮਲ ਹੋਣ ਦੀ ਜਾਚ ਸਿਖਾਈ ਹੈ।

**ਮੂਲ**

ਮਾਝ ਮਹਲਾ ੩ ॥

ਨਿਰਮਲ ਸਬਦੁ ਨਿਰਮਲ ਹੈ ਬਾਣੀ॥ ਨਿਰਮਲ ਜੋਤਿ ਸਭ ਮਾਹਿ ਸਮਾਣੀ॥ ਨਿਰਮਲ ਬਾਣੀ ਹਰਿ ਸਾਲਾਹੀ ਜਪਿ ਹਰਿ ਨਿਰਮਲੁ ਮੈਲੁ ਗਵਾਵਣਿਆ ॥੧॥

**ਅਰਥ**

(ਵਾਹਿਗੁਰੂ ਦੀ) ਜੋਤਿ ਮੈਲ ਰਹਿਤ (ਪਰਮ ਸ਼ੁੱਧ) ਹੈ, (ਚਾਹੋ) ਸਭ ਕਿਸੇ ਵਿਚ ਸਮਾ ਰਹੀ ਹੈ। (ਗੁਰੂ ਕਾ) ਸ਼ਬਦ (ਬੀ) ਨਿਰਮਲ ਹੈ (ਤੇ ਉਸ ਦੀ) ਬਾਣੀ (ਬੀ) ਨਿਰਮਲ ਹੈ। (ਇਸ) ਨਿਰਮਲ ਬਾਣੀ ਦੁਆਰਾ ਹਰੀ ਦੀ ਸਿਫਤ ਸਲਾਹ ਕਰੀਏ, ਤੇ ਨਿਰਮਲ ਹਰੀ ਨੂੰ (ਨਿਰਮਲ ਸ਼ਬਦ ਦੁਆਰਾ) ਜਪਕੇ (ਆਪਣੀ) ਮੈਲ ਗੁਆ ਦੇਣ ਵਾਲੇ ਬਣ ਜਾਈਏ, (ਭਾਵ ਗੁਆ ਦੇਈਏ)॥੧॥

**ਹਉ ਵਾਰੀ ਜੀਉ ਵਾਰੀ ਸੁਖਦਾਤਾ ਮੰਨਿ ਵਸਾਵਣਿਆ ॥ ਹਰਿ ਨਿਰਮਲੁ ਗੁਰ ਸਬਦਿ ਸਲਾਹੀ ਸਬਦੋ ਸੁਣਿ ਤਿਸਾ ਮਿਟਾਵਣਿਆ ॥ ੧ ॥ ਰਹਾਉ ॥**

ਮੈਂ ਵਾਰੀ ਹਾਂ, ਜੀਉ ਵਾਰੀ ਹੈ (ਉਸ ਤੋਂ ਜੋ) ਸੁਖਦਾਤਾ (ਹਰੀ ਨੂੰ) ਮਨ ਵਿਚ ਵਸਾਵਣਹਾਰ (ਹੋ ਗਿਆ) ਹੈ। (ਹਾਂ ਜੋ) ਗੁਰੂ ਦੇ ਨਿਰਮਲ ਸ਼ਬਦ ਦੁਆਰਾ ਹਰੀ ਦੀ ਸਲਾਹੁਣ ਕਰਨ ਵਾਲਾ ਹੋ ਗਿਆ ਹੈ ਅਤੇ ਸ਼ਬਦ ਦੇ ਸੁਣਨ ਤੋਂ ਹੀ (ਆਪਣੀ) ਤ੍ਰਿਸ਼ਨਾ ਮੇਟਣਹਾਰ ਹੋ ਗਿਆ ਹੈ॥੧॥

**ਨਿਰਮਲ ਨਾਮੁ ਵਸਿਆ ਮਨਿ ਆਏ॥ ਮਨੁ ਤਨੁ ਨਿਰਮਲੁ ਮਾਇਆ ਮੋਹੁ ਗਵਾਏ ॥ ਨਿਰਮਲ ਗੁਣ ਗਾਵੈ ਨਿਤ ਸਾਚੇ ਕੇ ਨਿਰਮਲ ਨਾਦੁ ਵਜਾਵਣਿਆ ॥ ੨ ॥**

{ਅੰਕ ੧ ਵਿਚ ਮੈਲ ਗੁਆਉਣੀ ਦੱਸੀ ਸੀ, ਹੁਣ ਉਹ ਮੈਲ ਕੀ ਹੈ, ਦੱਸਦੇ ਹਨ:} (ਜਦੋਂ) ਨਿਰਮਲ ਨਾਮ ਮਨ ਵਿਚ ਆ ਵਸਦਾ ਹੈ, (ਤਦ) ਮਨ ਤੇ ਤਨ (ਦੁਇ) ਨਿਰਮਲ ਹੋ ਜਾਂਦੇ ਹਨ (ਕਿਉਂਕਿ ਉਹ ਨਾਮ) ਮਾਇਆ ਦੇ ਮੋਹ (ਦੀ ਮੈਲ ਨੂੰ) ਗੁਆ ਦੇਂਦਾ ਹੈ। (ਫੇਰ ਉਹ ਜਿਸ ਦੇ ਮਨ ਵਿਚ ਨਿਰਮਲ ਨਾਮ ਵਸ ਗਿਆ ਹੈ) ਸਚੇ (ਹਰੀ) ਦੇ ਨਿਰਮਲ ਗੁਣ ਸਦਾ ਗਾਉਂਦਾ ਹੈ ਤੇ ਨਿਰਮਲ ਨਾਦ ਦਾ ਵਜਾਵਣਹਾਰ ਹੋ ਜਾਂਦਾ ਹੈ॥੨॥

**ਨਿਰਮਲ ਅੰਮ੍ਰਿਤੁ ਗੁਰ ਤੇ ਪਾਇਆ॥ ਵਿਚਹੁ ਆਪੁ ਮੁਆ ਤਿਥੈ ਮੋਹੁ ਨ ਮਾਇਆ ॥ ਨਿਰਮਲ ਗਿਆਨੁ ਧਿਆਨੁ ਅਤਿ ਨਿਰਮਲੁ ਨਿਰਮਲ ਬਾਣੀ ਮੰਨਿ ਵਸਾਵਣਿਆ ॥ ੩ ॥**

(ਨਾਮ ਰੂਪੀ) ਨਿਰਮਲ ਅੰਮ੍ਰਿਤ ਗੁਰੂ ਤੋਂ ਪ੍ਰਾਪਤ ਕੀਤਾ। (ਜਿਸ ਨਾਲ ਕਿ) ਆਪਾ ਭਾਵ ਵਿਚੋਂ ਮਰ ਗਿਆ (ਆਪਾ ਭਾਵ ਮਰਨੇ ਨਾਲ ਓਥੇ ਪਹੁੰਚੇ ਕਿ) ਜਿਥੇ ਨਾ ਮੋਹ ਹੈ ਨਾ ਮਾਇਆ ਹੈ। {ਪ੍ਰਸ਼ਨ: ਉਥੇ ਹੈ ਕੀਹ? ਉੱਤਰ :} ਨਿਰਮਲ ਗਿਆਨ, (ਨਿਰਮਲ) ਧਿਆਨ, ਨਿਰਮਲਾਂ ਤੋਂ ਨਿਰਮਲ (ਅਰਥਾਤ ਪਰਮਾਤਮਾ ਆਪ ਅਤੇ) ਨਿਰਮਲ ਬਾਣੀ ਨੂੰ ਮਨ ਵਿਚ ਵਸਾਵਣਹਾਰ (ਅਰਥਾਤ ਉਸ ਦੇ ਭਗਤ)*॥੩॥

**ਜੋ ਨਿਰਮਲੁ ਸੇਵੇ ਸੁ ਨਿਰਮਲੁ ਹੋਵੈ॥ ਹਉਮੈ ਮੈਲੁ ਗੁਰ ਸਬਦੇ ਧੋਵੈ ॥ ਨਿਰਮਲ ਵਾਜੈ ਅਨਹਦ ਧੁਨਿ ਬਾਣੀ ਦਰਿ ਸਚੈ ਸੋਭਾ ਪਾਵਣਿਆ ॥੪॥**

(ਇਹ ਬਾਤ ਸੁਤੇ ਸਿੱਧ ਹੈ ਕਿ) ਜੋ ਨਿਰਮਲ ਨੂੰ ਸੇਵੇਗਾ ਸੋ ਨਿਰਮਲ ਹੋ ਜਾਏਗਾ, (ਐਉਂ ਕਿ ਉਹ) ਹਉਮੈ ਰੂਪੀ (ਆਪਣੀ) ਮੈਲ ਗੁਰ ਸ਼ਬਦ ਦੁਆਰਾ ਧੋ ਲਏਗਾ, (ਫਿਰ) ਨਿਰਮਲ ਅਨਹਦ ਬਾਣੀ ਦੀ ਧੁਨੀ ਵਜੇਗੀ (ਤੇ ਸੇਵਕ) ਸਚੇ ਦੁਆਰੋਂ ਸੋਭਾ ਪਾਉਣਹਾਰ ਹੋ ਜਾਏਗਾ॥੪॥

*'ਜਹ ਅਬਿਗਤੁ ਭਗਤੁ ਤਹ ਆਪਿ॥' {ਸੁਖਮਨੀ ੨੧-੮}

ਇਸ ਅੰਕ ੩ ਦੀ ਤੀਜੀ ਤੁਕ ਦੇ ਅਰਥ ਹੋਰਵੇਂ ਬੀ ਲਗ ਸਕਦੇ ਹਨ, ਪਰ ਭਾਵ ਇਹੋ ਰਹਿੰਦਾ ਹੈ ਕਿ ਨਾਮ ਨਿਰਮਲ ਹੈ, ਆਪਾ ਮਾਰਦਾ ਹੈ, ਨਿਰਮਲ ਗਜ਼ਾਨ ਧਜ਼ਾਨ ਆਦਿ ਪ੍ਰਾਪਤ ਹੁੰਦੇ ਹਨ ਯਥਾ:-

(ਅ) (ਹਾਂ ਜੀ) ਨਿਰਮਲ ਬਾਣੀ ਨੂੰ ਮਨ ਵਿਚ ਵਸਾਵਣਹਾਰ ਹੋ ਜਾਣ ਨਾਲ ਨਿਰਮਲ ਗਿਆਨ ਧਿਆਨ (ਪ੍ਰਾਪਤ ਹੁੰਦਾ ਹੈ ਤੇ ਅੰਤ ਸਭ ਨਿਰਮਲਾਂ ਤੋਂ ਨਿਰਮਲ) ਅਤਿ ਨਿਰਮਲ (ਪਰਮਾਤਮ ਦੇਵ ਪ੍ਰਾਪਤ ਹੁੰਦਾ ਹੈ)।

(ੲ) (ਜਿਥੇ ਮੋਹ ਮਾਇਆ ਨਹੀਂ ਹੈ ਓਥੇ) ਨਿਰਮਲ ਗਿਆਨ ਨਿਰਮਲ ਧਿਆਨ ਤੇ ਨਿਰਮਲ ਬਾਣੀ ਦਾ (ਵਾਸਾ ਹੁੰਦਾ ਹੈ ਤੇ ਓਥੇ) ਅਤਿ ਨਿਰਮਲ (ਪਰਮਾਤਮ ਦੇਵ ਨੂੰ) ਮਨ ਵਿਚ ਵਸਾਵਣਹਾਰ ਹੋ ਜਾਈਦਾ ਹੈ।

(ਸ) ਨਿਰਮਲ ਅੰਮ੍ਰਿਤ (ਨਾਮ) ਗੁਰੂ ਤੋਂ ਪਾਇਆ ਅਤੇ ਨਿਰਮਲ ਬਾਣੀ ਮਨ ਵਿਚ ਵਸਾਵਣਹਾਰ ਹੋ ਗਏ, (ਫਲ ਕੀ ਹੋਇਆ? ਕਿ) ਨਿਰਮਲ ਗਿਆਨ ਨਿਰਮਲ ਧਿਆਨ ਪ੍ਰਾਪਤ ਹੋ ਗਿਆ (ਤੇ ਫੇਰ) ਅਤਿ ਨਿਰਮਲ (ਪਰਮਾਤਮ ਦੇਵ ਪ੍ਰਾਪਤ ਹੋ ਗਿਆ)।

(ਹ) (ਜਿਵੇਂ ਨਾਮ ਨਿਰਮਲ ਹੈ ਤਿਵੇਂ) ਗਿਆਨ ਧਿਆਨ ਨਿਰਮਲ ਹੈ (ਹਾਂ) ਅਤਿ ਨਿਰਮਲ ਹੈ, ਬਾਣੀ ਨਿਰਮਲ ਹੈ, ਇਨ੍ਹਾਂ ਨੂੰ ਮਨ ਵਿਚ ਵਸਾਵਣਹਾਰ ਹੋਹੁ।

ਨਿਰਮਲ ਤੇ ਸਭ ਨਿਰਮਲ ਹੋਵੈ ॥ ਨਿਰਮਲੁ ਮਨੂਆ ਹਰਿ ਸਬਦਿ ਪਰੋਵੈ ॥ ਨਿਰਮਲ ਨਾਮਿ ਲਗੇ ਬਡਭਾਗੀ ਨਿਰਮਲੁ ਨਾਮਿ ਸੁਹਾਵਣਿਆ ॥ ੫ ॥

(ਜਿਵੇਂ) ਨਿਰਮਲ ਤੋਂ ਸਭ ਕੋਈ ਨਿਰਮਲ ਹੋ ਜਾਂਦਾ ਹੈ, (ਇਸੀ ਤਰ੍ਹਾਂ ਜੋ) ਮਨ ਹਰੀ ਦੇ (ਨਿਰਮਲ) ਸ਼ਬਦ ਨੂੰ (ਆਪਣੇ ਵਿਚ) ਪੁਰੋਂਦਾ ਹੈ ਨਿਰਮਲ (ਹੋ ਜਾਂਦਾ ਹੈ)। ਵਡੇ ਭਾਗਾਂ ਵਾਲੇ ਹਨ ਜੋ ਨਿਰਮਲ ਨਾਮ ਨੂੰ ਲੱਗੇ ਹੋਏ ਹਨ, ਓਹ ਨਿਰਮਲ ਨਾਮ ਦੁਆਰਾ (ਨਿਰਮਲ ਹੀ ਨਹੀਂ ਰਹਿਣਗੇ, ਸਗੋਂ) ਸੁਹਣੇ ਹੋ ਜਾਣਗੇ। (ਭਾਵ ਹਉਮੈ ਤੋਂ ਨਿਰਮਲ ਹੋਕੇ ਸ਼ੁਧ ਹੋ ਜਾਣਗੇ ਤੇ ਵਾਹਿਗੁਰੂ ਪ੍ਰਾਪਤੀ ਨਾਲ ਸੁੰਦਰ ਹੋ ਜਾਣਗੇ, ਕਿਉਂਕਿ ਹਰੀ ਆਪ ਸੁੰਦਰਤਾ ਹੀ ਸੁੰਦਰਤਾ ਹੈ)॥੫॥

ਸੋ ਨਿਰਮਲੁ ਜੋ ਸਬਦੇ ਸੋਹੈ ॥ ਨਿਰਮਲ ਨਾਮਿ ਮਨੁ ਤਨੁ ਮੋਹੈ ॥ ਸਚਿ ਨਾਮਿ ਮਲੁ ਕਦੇ ਨ ਲਾਗੈ ਮੁਖੁ ਊਜਲੁ ਸਚੁ ਕਰਾਵਣਿਆ ॥੬॥

(ਸੋ ਅਸਲ) ਨਿਰਮਲ ਉਹੀ ਹੈ ਜੋ ਸ਼ਬਦ ਦੁਆਰਾ ਸੁਹਣਾ ਹੋ ਗਿਆ ਹੈ; ਨਿਰਮਲ ਨਾਮ ਵਿਚ (ਜਿਸ ਦਾ) ਮਨ ਤੇ ਤਨ ਮੋਹਿਆ ਰਹਿੰਦਾ ਹੈ। (ਪੱਕ ਜਾਣੋ ਕਿ) ਸੱਚੇ ਨਾਮ ਵਿਚ ਲਗਿਆਂ ਮੈਲ ਕਦੇ ਨਹੀਂ ਲਗਦੀ, (ਸਾਈਂ ਦੇ ਦਰ) ਸੱਚਾ ਨਾਮ ਹੀ ਮੂੰਹ ਉੱਜਲਾ ਕਰਾਵਣਹਾਰ ਹੈ*॥੬॥

ਮਨੁ ਮੈਲਾ ਹੈ ਦੂਜੈ ਭਾਇ ॥ ਮੈਲਾ ਚਉਕਾ ਮੈਲੈ ਥਾਇ ॥ ਮੈਲਾ ਖਾਇ ਫਿਰਿ ਮੈਲੁ ਵਧਾਏ ਮਨਮੁਖ ਮੈਲੁ ਦੁਖੁ ਪਾਵਣਿਆ ॥ ੭ ॥

{ਉਜਲ ਮੁਖ ਗੁਰਮੁਖ ਦਾ ਵਰਣਨ ਕਰਕੇ ਹੁਣ ਮਨਮੁਖ ਦਾ ਹਾਲ ਦੱਸਦੇ ਹਨ:-} (ਜੀਵ ਦਾ) ਮਨ ਦੂਜੇ ਭਾਵ (ਮੋਹ ਮਾਇਆ ਦੇ ਪਜ਼ਾਰ) ਕਰਕੇ ਮੈਲਾ ਹੈ। (ਜਦ ਮਨ ਰੂਪੀ) ਚੌਂਕਾ ਮੈਲਾ ਹੋ ਗਿਆ (ਤਾਂ ਉਸ) ਮੈਲੇ ਥਾਇ (ਬੈਠਕੇ ਜੋ ਭੋਗ ਚਿਤਵੇ ਤੇ ਕੀਤੇ ਮਾਨੋ) ਮੈਲਾ ਖਾ ਖਾ ਕੇ ਮੈਲ ਵਧਾਈ। (ਸੁਤੇ ਸਿਧ ਬਾਤ ਹੈ ਕਿ) ਮੈਲ ਤੋਂ ਦੁਖ ਪਾਉਣਹਾਰ ਹੋ ਜਾਈਦਾ ਹੈ, (ਸੋ ਐਸੇ ਪੁਰਖ ਨੂੰ) ਮਨਮੁਖ (ਕਹੀਦਾ) ਹੈ॥੭॥

ਮੈਲੇ ਨਿਰਮਲ ਸਭਿ ਹੁਕਮਿ ਸਬਾਏ॥ ਸੇ ਨਿਰਮਲ ਜੋ ਹਰਿ ਸਾਚੇ ਭਾਏ ॥ ਨਾਨਕ ਨਾਮੁ ਵਸੈ ਮਨ ਅੰਤਰਿ ਗੁਰਮੁਖਿ ਮੈਲੁ ਚੁਕਾਵਣਿਆ ॥ ੮ ॥ ੧੯ ॥੨੦॥

{ਸਿੱਧਾਂਤ} ਸਭੇ ਮੈਲੇ ਤੇ ਸਾਰੇ ਨਿਰਮਲ ਹੁਕਮ ਵਿਚ ਹਨ, ਪਰ ਜੋ ਸੱਚੇ ਹਰੀ ਨੂੰ ਭਾ ਗਏ ਹਨ ਓਹ (ਅਸਲੀ) ਨਿਰਮਲ ਹਨ, (ਕਿਉਂਕਿ) ਉਨ੍ਹਾਂ ਦੇ ਮਨ ਦੇ ਅੰਦਰ ਨਾਮ ਵੱਸਦਾ ਹੈ (ਜਿਸ ਨਾਲ ਕਿ ਓਹ ਹਉਮੈ ਦੀ ਤੇ ਹਉਮੈ ਤੋਂ ਉਪਜੇ ਕਰਮਾਂ ਦੀ ਸਾਰੀ) ਮੈਲ ਦੂਰ ਕਰ ਲੈਣ ਵਾਲੇ ਹੋ ਗਏ ਹਨ, (ਐਸੇ ਪੁਰਖ) ਗੁਰਮੁਖ (ਕਹੀਦੇ ਹਨ, ਫੁਰਮਾਉਂਦੇ ਹਨ ਸ੍ਰੀ ਗੁਰੂ) ਨਾਨਕ (ਦੇਵ ਜੀ) ॥੮॥੧੯॥੨੦॥

**ਵਯਾਖਯਾ**-(ਅੰਕ ੭ ਵਿਚ ਦੱਸਿਆ ਹੈ ਕਿ ਜੀਵ ਦਾ ਮਨ ਮੈਲਾ ਹੈ ਦੂਜੇ ਭਾਇ ਕਰਕੇ। ਨਿਰਮਲ ਹੋਣ ਦੀ ਜਾਚ ਦੱਸੀ:- 'ਜੋ ਨਿਰਮਲੁ ਸੇਵੇ ਸੁ ਨਿਰਮਲੁ ਹੋਵੈ' (ਅੰਕ ੪)। ਵਾਹਿਗੁਰੂ ਨੂੰ ਨਿਰਮਲ ਦੱਸਿਆ, ਉਸ ਦਾ ਨਾਮ ਤੇ ਉਸ ਨੂੰ ਪ੍ਰਤਿਪਾਦਨ ਕਰਨੇ ਵਾਲੀ ਬਾਣੀ ਨਿਰਮਲ ਦੱਸੀ। ਨਿਰਮਲ ਨਾਮ ਤੇ ਬਾਣੀ ਦੇ ਅਭਯਾਸ ਨਾਲ ਦੂਜੇ ਭਾਇ ਤੋਂ ਨਿਰਮਲ ਹੋ ਕੇ ਨਿਰਮਲ ਪ੍ਰਭੂ ਨੂੰ ਪ੍ਰਾਪਤ ਹੋ ਸਕੀਦਾ ਹੈ। ਨਿਰਮਲ ਨਾਮ ਗੁਰੂ ਤੋਂ ਮਿਲਦਾ ਹੈ ਜੋ ਆਪ ਨਾਮ ਕਰਕੇ ਨਿਰਮਲ ਹੈ। ਸੋ ਨਿਰਮਲ ਨਾਮ ਦੀ ਆਰਾਧਨਾ ਕਰੋ ਇਹ ਉਪਦੇਸ਼ ਹੈ।

*ਮੁਖੁ ਊਜਲੁ ਸਾਚੇ ਦਰਬਾਰੇ॥ {ਪ੍ਰਭਾਤੀ ਮਹਲਾ ੫-੧੦}

**ਨਿਰੁਕ**-ਸਾਲਾਹੀ-ਸਲਾਹੁਤ ਕਰਨ ਵਾਲਾ। (ਅ) ਸਲਾਹੁਤ ਕਰਦਾ ਹੈ।
ਤਿਸਾ-ਤ੍ਰੇਹ, ਪਿਆਸ। ਆਪੁ-ਆਪਾ ਭਾਵ, ਹੰਕਾਰ।

## {ਮਾਝ ਮਹਲਾ ੩, ਅਸਟਪਦੀ-੨੧}

**ਪ੍ਰਾਕ੍ਰਥਨ**-ਗੋਵਿੰਦ ਨਾਮ ਹੈ ਸ੍ਰੀ ਕ੍ਰਿਸ਼ਨ ਜੀ ਦਾ, ਜਿਨ੍ਹਾਂ ਦੇ ਜੀਵਨ ਕਰਤੱਵਾਂ ਦੇ ਉਤਾਰੇ ਕਰਨ ਵਾਲੇ ਲੀਲਾ ਤੇ ਰਾਸਾਂ ਪਾਉਂਦੇ ਹਨ, ਉਹਨਾਂ ਨੂੰ ਭਗਤ ਯਾ ਭਗਤੀਏ ਆਖਦੇ ਹਨ। ਇਹ ਖੇਲ ਮਾਤ੍ਰ ਮਾਇਆ ਪ੍ਰਾਪਤੀ ਦਾ ਵਸੀਲਾ ਬਣੇ ਹੋਏ ਹਨ, ਇਸ ਨੂੰ 'ਨਾ ਚੰਗਾ' ਦੱਸਕੇ ਮਾਨਸਿਕ ਰਾਸ ਦਾ ਰੂਪ ਦੱਸਦੇ ਹਨ:-

| ਮੂਲ | ਅਰਥ |
|---|---|
| ਮਾਝ ਮਹਲਾ ੩ ॥ | |
| ਗੋਵਿੰਦੁ ਊਜਲੁ ਊਜਲ ਹੰਸਾ ॥ ਮਨੁ ਬਾਣੀ ਨਿਰਮਲ ਮੇਰੀ ਮਨਸਾ ॥ ਮਨਿ ਊਜਲ ਸਦਾ ਮੁਖ ਸੋਹਹਿ ਅਤਿ ਊਜਲ ਨਾਮੁ ਧਿਆਵਣਿਆ ॥ ੧ ॥ | (ਮੇਰਾ) ਗੋਵਿੰਦ (ਰੂਪ ਸਰੋਵਰ) ਉੱਜਲ ਹੈ, (ਉਸ ਸਰੋਵਰ ਦੇ) ਹੰਸ (ਭਾਵ ਭਗਤ ਬੀ) ਉੱਜਲ ਹਨ; (ਉਨ੍ਹਾਂ ਵਿਚੋਂ ਹਰੇਕ ਜਾਣਦਾ ਹੈ ਕਿ) ਮੇਰੀ ਮਨਸਾ, (ਮੇਰਾ) ਮਨ, (ਮੇਰੀ) ਬਾਣੀ (ਇਸ ਸਤਿਸੰਗ ਸਰੋਵਰ ਨੇ) ਨਿਰਮਲ ਕਰ ਦਿਤੇ ਹਨ, (ਕਿਉਂਕਿ ਓਹ) 'ਅਤਿ ਉੱਜਲ' (ਭਾਵ ਵਾਹਿਗੁਰੂ ਦਾ) ਨਾਮ ਧਿਆਵਣਹਾਰ ਹੋ ਜਾਂਦੇ ਹਨ (ਇਸ ਲਈ ਉਨ੍ਹਾਂ ਦੇ) ਮਨ ਵਿਚ ਉੱਜਲਤਾ (ਵਸਦੀ ਹੈ ਤੇ ਮਨ ਵਿਚ ਵਸਦੀ ਉੱਜਲਤਾ) ਸਦਾ ਮੂੰਹ ਉਤੇ ਆ ਸੁਹਾਉਂਦੀ ਹੈ॥੧॥ |
| ਹਉ ਵਾਰੀ ਜੀਉ ਵਾਰੀ ਗੋਬਿੰਦ ਗੁਣ ਗਾਵਣਿਆ ॥ ਗੋਬਿਦੁ ਗੋਬਿਦੁ ਕਹੈ ਦਿਨ ਰਾਤੀ ਗੋਬਿਦ ਗੁਣ ਸਬਦਿ ਸੁਣਾਵਣਿਆ ॥ ੧ ॥ ਰਹਾਉ ॥ | ਮੈਂ ਵਾਰੀ ਹਾਂ ਜੀਉ (ਉਨ੍ਹਾਂ ਤੋਂ) ਸਦਕੇ ਹਾਂ (ਜੋ ਮੇਰੇ) ਗੋਬਿੰਦ ਦੇ ਗੁਣ ਗਾਵਣਹਾਰ ਹਨ, (ਹਾਂ ਜੋ) ਦਿਨੇ ਰਾਤੀ ਗੋਬਿੰਦ ਗੋਬਿੰਦ ਕਹਿੰਦੇ ਰਹਿਣ ਤੇ ਗੋਬਿੰਦ ਦੇ ਗੁਣ ਸ਼ਬਦ ਦੁਆਰਾ ਸੁਣਾਉਂਦੇ ਰਹਿਣ ॥੧॥ ਰਹਾਉ॥ |
| ਗੋਬਿਦੁ ਗਾਵਹਿ ਸਹਜਿ ਸੁਭਾਏ॥ ਗੁਰ ਕੈ ਭੈ ਊਜਲ ਹਉਮੈ ਮਲੁ ਜਾਏ ॥ ਸਦਾ ਅਨੰਦਿ ਰਹਹਿ ਭਗਤਿ ਕਰਹਿ ਦਿਨ ਰਾਤੀ ਸੁਣਿ ਗੋਬਿੰਦ ਗੁਣ ਗਾਵਣਿਆ ॥੨॥ | (ਜੋ) ਗੋਬਿੰਦ (ਦੇ ਗੁਣ ਦਿਨੇ ਰਾਤ) ਸਹਿਜ ਸੁਭਾਵ ਗਾਉਂਦੇ ਰਹਿੰਦੇ ਹਨ(ਨਾਲ) ਗੁਰੂ ਦਾ ਭੈ (ਰਖਦੇ ਹਨ ਜਿਸ) ਨਾਲ (ਓਹ) ਉੱਜਲ ਹੋ ਜਾਂਦੇ ਹਨ, (ਕਿਉਂਕਿ ਨਾਮ ਉਚਾਰ ਨਾਲ ਉਨ੍ਹਾਂ ਦੀ) ਹਉਮੈ ਰੂਪੀ ਮੈਲ ਦੂਰ ਹੋ ਜਾਂਦੀ ਹੈ। (ਇਸ ਤਰ੍ਹਾਂ ਦੀ) ਭਗਤੀ ਦਿਨੇ ਰਾਤ ਕਰਦੇ (ਉਹ) ਸਦਾ ਅਨੰਦ ਰਹਿੰਦੇ ਹਨ, (ਓਹ ਹਨ) ਗੋਬਿੰਦ ਦੇ (ਅਸਲੀ) ਗੁਣ ਗਾਉਣ ਵਾਲੇ, (ਉਨ੍ਹਾਂ ਨੂੰ ਗੁਣ ਗਾਉਂਦਿਆਂ ਨੂੰ) ਸੁਣ॥੨॥ |
| | (ਸੋ ਭਾਈ! ਸੱਚ ਦੇ ਭਗਤਾਂ ਦੀ ਅਸਲੀਰਾਸ ਐਉਂ ਪੈਂਦੀ ਹੈ ਕਿ ਭਗਤ ਦਾ ਸਰੀਰ ਤਾਂ ਉਠ ਉਠਕੇ ਨਾ ਨੱਚੇ ਪਰ) ਮਨ |

ਮਨੂਆ ਨਾਚੈ ਭਗਤਿ ਦ੍ਰਿੜਾਏ ॥ ਗੁਰ ਕੈ ਸਬਦਿ ਮਨੈ ਮਨੁ ਮਿਲਾਏ॥ ਸਚਾ ਤਾਲੁ ਪੂਰੇ ਮਾਇਆ ਮੋਹੁ ਚੁਕਾਏ ਸਬਦੇ ਨਿਰਤਿ ਕਰਾਵਣਿਆ ॥ ੩ ॥

ਨਚੇ ਜੋ ਭਗਤੀ ਨੂੰ ਦ੍ਰਿੜ ਕਰੇ*। (ਫੇਰ) ਗੁਰੂ ਕੇ ਸ਼ਬਦ ਦੁਆਰਾ ਮਨ ਵਿਚ (ਅਪਣੇ) ਮਨ ਨੂੰ ਮਿਲਾਵੇ** (ਤੇ ਮਨ ਵਿਚੋਂ) ਮਾਇਆ ਦਾ ਮੋਹ ਦੂਰ ਕਰਦਾ ਜਾਏ, (ਇਉਂ) ਸੱਚਾ ਤਾਲ ਪੂਰਨਾ ਕਰੇ, ਸ਼ਬਦ ਦੁਆਰਾ ਨਿਰਤਕਾਰੀ ਕਰਨਹਾਰ (ਐਉਂ ਹੋ ਜਾਈਦਾ) ਹੈ॥੩॥

ਊਚਾ ਕੂਕੇ ਤਨਹਿ ਪਛਾੜੇ ॥ ਮਾਇਆ ਮੋਹਿ ਜੋਹਿਆ ਜਮਕਾਲੇ॥ ਮਾਇਆ ਮੋਹੁ ਇਸੁ ਮਨਹਿ ਨਚਾਏ ਅੰਤਰਿ ਕਪਟੁ ਦੁਖੁ ਪਾਵਣਿਆ ॥ ੪ ॥

{ਜੋ ਰਾਸ ਵਰਜ ਰਹੇ ਹਨ, ਉਸਦਾ ਰੂਪ ਦੱਸਦੇ ਹਨ} (ਪਰ ਜੋ ਭਗਤੀਆਂ ਵਾਙੂ) ਉਚੀ ਉਚੀ ਕੂਕੇ ਤੇ ਸਰੀਰ ਨੂੰ (ਧਰਤੀ ਨਾਲ) ਪਛਾੜੇ† (ਤੇ ਇਹ-ਕੁਛ) ਮਾਇਆ ਦੇ ਮੋਹ ਵਿਚ (ਕਰੇ ਤਾਂ ਜਾਣੋ ਕਿ ਉਸਨੂੰ) ਜਮਕਾਲ ਨੇ (ਪਕੜਨ ਲਈ) ਤੱਕ ਰਖਿਆ ਹੈ, (ਕਿਉਂਕਿ) ਉਸਦੇ ਅੰਦਰ ਕਪਟ ਹੈ ਤੇ ਮਾਇਆ ਦਾ ਮੋਹ ਉਸਦੇ ਮਨ ਨੂੰ ਨਚਾ ਰਿਹਾ ਹੈ, (ਉਹ ਅੰਤ) ਦੁਖ ਪਾਉਣਹਾਰ ਹੋ ਜਾਏਗਾ॥੪॥

ਗੁਰਮੁਖਿ ਭਗਤਿ ਜਾ ਆਪਿ ਕਰਾਏ ॥ ਤਨੁ ਮਨੁ ਰਾਤਾ ਸਹਜਿ ਸੁਭਾਏ ॥ ਬਾਣੀ ਵਜੈ ਸਬਦਿ ਵਜਾਏ ਗੁਰਮੁਖਿ ਭਗਤਿ ਥਾਇ ਪਾਵਣਿਆ ॥ ੫ ॥

{ਗੁਰਮੁਖੀ ਰਾਸ:} ਗੁਰਮੁਖੀ ਭਗਤੀ ਤਾਂ ਹੁੰਦੀ ਹੈ ਜੇ (ਮੇਰਾ ਗੋਬਿੰਦ) ਆਪ ਕਰਾਵੇ ਤਾਂ, (ਜਿਸ ਵਿਚ) ਤਨ ਤੇ ਮਨ ਸਹਜ ਸੁਭਾਵ ਹੀ ਪ੍ਰੇਮਿਆ ਰਹਿੰਦਾ ਹੈ, ਬਾਣੀ ਵਜਦੀ ਹੈ ਜੋ ਸ਼ਬਦ ਦੁਆਰਾ ਵੱਜ ਆਉਂਦੀ ਹੈ†† (ਇਹ ਹੈ) ਗੁਰਮੁਖੀ ਭਗਤੀ, (ਇਸਨੂੰ ਪਰਵਾਨ ਕਰਨੇ ਵਾਲਾ ਮੇਰਾ ਗੋਬਿੰਦ ਆਪ) ਥਾਂ ਪਾਉਂਦਾ ਹੈ (ਅਥਵਾ ਇਹ ਥਾਂ ਪੈਣ ਵਾਲੀ ਹੈ)॥੫॥

ਬਹੁ ਤਾਲ ਪੂਰੇ ਵਾਜੇ ਵਜਾਏ ॥ ਨਾ ਕੋ ਸੁਣੇ ਨ ਮੰਨਿ ਵਸਾਏ ॥ ਮਾਇਆ ਕਾਰਣਿ ਪਿੜ ਬੰਧਿ ਨਾਚੈ ਦੂਜੈ ਭਾਇ ਦੁਖੁ ਪਾਵਣਿਆ ॥ ੬ ॥

{ਮਨਮੁਖੀ ਰਾਸ ਦਾ ਫਲ} (ਜੇ ਨਿਰੇ) ਬਹੁਤੇ ਤਾਲ ਪੂਰੇ (ਤੇ ਨਾਲ ਬਹੁਤੇ) ਵਾਜੇ ਵਜਾਏ, ਨਾ (ਉਸਨੂੰ) ਕੋਈ (ਗਹੁ ਨਾਲ) ਸੁਣਦਾ ਹੈ ਨਾ ਮਨ ਵਿਚ ਵਸਾਉਂਦਾ ਹੈ (ਉਹ) ਧਨ (ਦੀ ਪ੍ਰਾਪਤੀ) ਲਈ ਨਚਦਾ (ਤੇ ਦੁਆਲੇ) ਪਿੜ ਬੰਨ੍ਹਦਾ ਹੈ (ਇਹ ਦੂਜਾ ਭਾਇ ਹੈ ਸੋ) ਦੂਜੇ ਭਾਇ ਦੇ ਕਾਰਣ ਉਹ ਦੁਖ ਪਾਏਗਾ॥੬॥

ਜਿਸੁ ਅੰਤਰਿ ਪ੍ਰੀਤਿ ਲਗੈ ਸੋ ਮੁਕਤਾ॥ ਇੰਦ੍ਰੀ ਵਸਿ ਸਚ ਸੰਜਮਿ ਜੁਗਤਾ ॥ ਗੁਰ ਕੈ ਸਬਦਿ ਸਦਾ ਹਰਿ ਧਿਆਏ ਏਹਾ ਭਗਤਿ ਹਰਿ ਭਾਵਣਿਆ॥੭॥

{ਗੁਰਮੁਖੀ ਰਾਸ ਦਾ ਫਲ} ਜਿਸਦੇ ਅੰਦਰ (ਮੇਰੇ ਗੋਬਿੰਦ ਦੀ) ਪ੍ਰੀਤ ਲਗ ਪਵੇ ਉਹ ਮੁਕਤ ਹੈ, ਇੰਦ੍ਰੀਆਂ (ਉਸਦੇ) ਵੱਸ ਵਿਚ ਹੁੰਦੀਆਂ ਹਨ, ਉਹ ਸੱਚੇ ਸੰਜਮ ਵਿਚ ਜੁੜਿਆ ਹੁੰਦਾ ਹੈ। ਗੁਰੂ ਦੇ ਸ਼ਬਦ (ਉਪਦੇਸ਼) ਦੁਆਰਾ ਉਹ ਸਦੀਵ ਹਰੀ ਨੂੰ ਧਿਆਉਂਦਾ ਹੈ, ਇਹੋ ਭਗਤੀ ਹੈ ਜੋ ਹਰੀ ਨੂੰ ਭਾਉਂਦੀ ਹੈ॥੭॥

*ਮਨ ਨਾਲ ਸਿਮਰਨ ਕਰੇ ਜਿਸ ਨਾਲ ਭਗਤੀ ਦ੍ਰਿੜ ਹੋ ਜਾਏ।

**ਸੁਰਤੀ ਸੁਰਤਿ ਰਲਾਈਐ ਏਤੁ॥ ਤਨੁ ਕਰਿ ਤੁਲਹਾ ਲੰਘਹਿ ਜੇਤੁ॥ {ਰਾਮਕਲੀ ਮਹਲਾ ੧-੭}
ਪੁਨਾ:-ਚਿਤਹਿ ਚਿਤੁ ਸਮਾਇ ਤ ਹੋਵੈ ਰੰਗੁ ਘਨਾ॥ {ਫੁਨਹੇ ਮਹਲਾ ੫-੧੨}

†ਉਚੇ ਕੂਕਹਿ ਵਾਦਾ ਗਾਵਹਿ॥ {ਦੇਖੋ ਸਾਰਾ ਪਰਕਰਣ ਆਸਾ ਦੀ ਵਾਰ ਪਉੜੀ ੫ ਤੇ ੧੧}

††ਬਾਣੀ ਵਜਦੀ ਹੈ ਜੋ ਨਾਮ ਜਪ ਦੁਆਰਾ ਵਜਾਈ ਜਾਂਦੀ ਹੈ। ਯਥਾ:- ਪ੍ਰਭ ਕੈ ਸਿਮਰਨਿ ਅਨਹਦ ਝੁਨਕਾਰ॥ (ਸੁਖਮਨੀ, ੧-੭)

(ਅ) ਬਾਣੀ (ਵਜੈ) ਗਾਂਵੀਂ ਜਾਂਦੀ ਹੈ, (ਪਰ ਗੁਰੂ ਸ਼ਬਦ ਦੁਆਰਾ)। ਭਾਵ ਕੇਵਲ ਗੁਰਬਾਣੀ ਗਾਂਵੀਂ ਜਾਂਦੀ ਹੈ ਹੋਰ ਨਹੀਂ।

| | |
|---|---|
| ਗੁਰਮੁਖਿ ਭਗਤਿ ਜੁਗ ਚਾਰੇ ਹੋਈ॥ ਹੋਰਤੁ ਭਗਤਿ ਨ ਪਾਏ ਕੋਈ ॥ ਨਾਨਕ ਨਾਮੁ ਗੁਰ ਭਗਤੀ ਪਾਈਐ ਗੁਰ ਚਰਣੀ ਚਿਤੁ ਲਾਵਣਿਆ ॥ ੮ ॥ ੨੦ ॥ ੨੧॥ | (ਇਹੋ) ਗੁਰਮੁਖੀ ਭਗਤੀ ਚੌਹਾਂ ਹੀ ਜੁਗਾਂ ਵਿਚ ਹੁੰਦੀ ਆਈ ਹੈ। ਹੋਰ ਕਿਸੇ ਭਗਤੀ ਨਾਲ (ਹਰੀ ਨੂੰ ਕਦੇ) ਕੋਈ ਨਹੀਂ ਪਾ, ਸਕਿਆ। ਹੇ ਨਾਨਕ! ਗੁਰੂ ਭਗਤੀ ਦੁਆਰਾ ਨਾਮ ਪਾਈਦਾ ਹੈ, ਤਾਂਤੇ ਗੁਰੂ ਦੇ ਚਰਨਾਂ ਨਾਲ ਚਿਤ ਲਾਵਣਹਾਰ (ਹੋਹੁ)॥੮॥੨੦॥੨੧॥ |

**ਵਜਾਖਜਾ**-ਉਪਰਲੀਆਂ ਤੁਕਾਂ ਵਿਚ ਦੱਸੀਆਂ ਦੋਹਾਂ ਰਾਸਾਂ ਦਾ ਟਾਕਰਾ ਐਉਂ ਹੈ-

| ਮਨਮੁਖੀ ਭਗਤਿ ਯਾ ਰਾਸ | ਗੁਰਮੁਖੀ ਭਗਤਿ ਯਾ ਰਾਸ |
|---|---|
| ਊਚਾ ਕੂਕੇ ਤਨਹਿ ਪਛਾੜੇ॥ (ਅੰਕ ੪) | ੧. ਗੋਬਿਦੁ ਗੋਬਿਦੁ ਕਹੈ ਦਿਨ ਰਾਤੀ॥(ਰਹਾਉ) |
| ਬਹੁ ਤਾਲ ਪੂਰੇ ਵਾਜੇ ਵਜਾਏ॥(ਅੰਕ ੬) | ਮਨੂਆ ਨਾਚੈ, ਸਬਦੇ ਨਿਰਤਿ ਕਰਾਵਣਿਆ॥(ਅੰਕ ੩) |
| ਮਾਇਆ ਕਾਰਣਿ ਪਿੜ ਬੰਧਿ ਨਾਚੈ॥(ਅੰਕ ੬) | ੨. ਤਨੁ ਮਨੁ ਰਾਤਾ ਸਹਜਿ ਸੁਭਾਏ॥(ਅੰਕ ੫) |
| | ੩. ਮਾਇਆ ਮੋਹੁ ਚੁਕਾਏ। (ਅੰਕ ੩) |
| | ੪. ਅੰਤਰਿ ਪ੍ਰੀਤਿ। (ਅੰਕ ੭) |
| | ੫. ਇੰਦ੍ਰੀ ਵਸਿ ਸਚ ਸੰਜਮਿ ਜੁਗਤਾ ॥ (ਅੰਕ ੭) |
| | ਗੁਰ ਕੈ ਸਬਦਿ ਸਦਾ ਹਰਿ ਧਿਆਏ॥ (ਅੰਕ ੭) |

ਇਹ ਟਾਕਰਾ ਕਰਕੇ ਤੇ ਗੁਣ ਅਵਗੁਣ ਤੇ ਫਲ ਦਰਸਾਕੇ ਸਚੀ ਨਾਮ ਬਾਣੀ ਵਾਲੀ ਭਗਤੀ ਦ੍ਰਿੜ ਕਰਾਈ ਹੈ ਤੇ ਤਮਾਸ਼ੇ ਮਾਤ੍ਰ ਰਾਸਾਂ ਨੂੰ ਗੋਬਿੰਦ ਪ੍ਰਾਪਤ ਕਰਨ ਦੇ ਅਸਮ੍ਰਥ ਦੱਸਕੇ ਵਰਜਿਆ ਹੈ।

**ਨਿਰੁਕ੍ਤ**-ਮਨਸਾ-{ਅਰਬੀ, ਮਨਸ਼ਾ} ਸੰਕਲਪ, ਇਰਾਦਾ, ਵਾਸ਼ਨਾ। (ਅ) ਬੁੱਧੀ।
ਨਿਰਤਿ-{ਸੰਸ:, ਨ੍ਰਿਤੵਤੰ}ਨਾਚ।
ਜੋਹਿਆ- ਤੱਕਿਆ ਹੋਇਆ, ਨਿਗਾਹ ਹੇਠ ਰਖਿਆ।
ਪਿੜ-ਅਖਾੜਾ । ਲੜਾਈ, ਕੁਸ਼ਤੀ, ਖੇਲ ਤਮਾਸ਼ੇ ਦਾ ਮੈਦਾਨ।

## {ਮਾਝ ਮਹਲਾ ੩, ਅਸਟਪਦੀ-੨੨}

**ਪ੍ਰਾਕ੍ਥਨ**-ਅਗਲੇ ਸ਼ਬਦ ਵਿਚ ਬੀ ਪ੍ਰਵਾਣ ਭਗਤ ਨੂੰ ਵਰਣਨ ਕੀਤਾ ਹੈ।

| ਮੂਲ | ਅਰਥ |
|---|---|
| ਮਾਝ ਮਹਲਾ ੩ ॥ | |
| ਸਚਾ ਸੇਵੀ ਸਚੁ ਸਾਲਾਹੀ ॥ ਸਚੈ ਨਾਇ ਦੁਖੁ ਕਬ ਹੀ ਨਾਹੀ ॥ ਸੁਖਦਾਤਾ ਸੇਵਨਿ ਸੁਖੁ ਪਾਇਨਿ ਗੁਰਮਤਿ ਮੰਨਿ ਵਸਾਵਣਿਆ ॥੧॥ | ਸਚੇ (ਹਰਿ) ਨੂੰ ਸੇਵੀਂ* (ਤੇ ਉਸੇ) ਸਤਯ ਸਰੂਪ ਨੂੰ ਸਲਾਹੀਂ, (ਕਿਉਂਕਿ) ਸਚੇ ਨਾਮ ਵਿਚ (ਲਗਿਆਂ) ਦੁਖ ਕਦੇ ਨਹੀਂ ਹੁੰਦਾ, (ਜੋ ਜੋ) ਗੁਰਮਤਿ ਦੁਆਰਾ (ਨਾਮ ਨੂੰ) ਮਨ ਵਿਚ ਵਸਾਵਣਹਾਰ ਹੋਏ ਹਨ, (ਓਹ) ਸੁਖਦਾਤੇ (ਹਰੀ ਦੀ) ਸੇਵਾ ਕਰ ਰਹੇ ਹਨ ਤੇ (ਸੁਖਦਾਤੇ ਤੋਂ) ਸੁਖ ਪਾ ਰਹੇ ਹਨ॥੧॥ |

*ਸੇਵੀ=ਭਾਵ ਆਰਾਧਨਾ ਕਰੀਂ, ਧਿਆਈਂ, ਨਾਮ ਜਪੀਂ।
ਸਾਲਾਹੀ=ਸਿਫਤ ਸਲਾਹ ਕਰੀਂ, ਗੁਣ ਗਾਵੀਂ। ਭਾਵ ਹੈ ਨਾਮ ਬਾਣੀ ਦੁਆਰਾ ਸਿਮਰੀਂ ਤੇ ਯਸ਼ ਗਾਇਨ ਕਰੀਂ।

ਹਉ ਵਾਰੀ ਜੀਉ ਵਾਰੀ ਸੁਖ ਸਹਜਿ ਸਮਾਧਿ ਲਗਾਵਣਿਆ ॥ ਜੋ ਹਰਿ ਸੇਵਹਿ ਸੇ ਸਦਾ ਸੋਹਹਿ ਸੋਭਾ ਸੁਰਤਿ ਸੁਹਾਵਣਿਆ ॥੧॥ਰਹਾਉ॥

ਮੈਂ ਵਾਰੀ ਹਾਂ ਜੀਉ, (ਉਸਤੋਂ) ਵਾਰੀ ਹਾਂ (ਜੋ) ਸਹਜ (ਸੁਖ) ਵਿਚ ਸਮਾਧੀ ਲਾਉਣ ਵਾਲੇ ਹੋ ਗਏ ਹਨ। ਜੋ (ਇਸ ਤਰ੍ਹਾਂ) ਹਰੀ ਨੂੰ ਸੇਂਵਦੇ ਹਨ ਓਹ ਸਦੈਵੀ ਸੁਹਾਵਣੇ ਹੋ ਜਾਂਦੇ ਹਨ, (ਇਹ ਸੁਹਾਉ) ਸੁਰਤ ਨੂੰ ਸੁਹਾਵਣਾ ਕਰਣਹਾਰ ਹੁੰਦਾ ਹੈ, (ਇਸ ਕਰਕੇ ਇਸਦੀ ਵਿਸ਼ੇਸ਼) ਸੋਭਾ (ਇਹ) ਹੈ (ਕਿ ਇਹ ਸੁਹਾਉ ਸਦੈਵੀ ਹੁੰਦਾ ਹੈ)॥੧॥ ਰਹਾਉ॥

ਸਭੁ ਕੋ ਤੇਰਾ ਭਗਤੁ ਕਹਾਏ ॥ ਸੇਈ ਭਗਤ ਤੇਰੈ ਮਨਿ ਭਾਏ ॥ ਸਚੁ ਬਾਣੀ ਤੁਧੈ ਸਾਲਾਹਨਿ ਰੰਗਿ ਰਾਤੇ ਭਗਤਿ ਕਰਾਵਣਿਆ ॥੨॥

(ਇਹ ਹੈਨ ਭਗਤ ਦੇ ਲੱਛਣ ਉਂਞ ਕਹਿਣ ਕਹਾਵਣ ਨੂੰ ਤਾਂ) ਸਭ ਕੋਈ ਤੇਰਾ ਭਗਤ ਕਹਾਉਂਦਾ ਹੈ, (ਪਰ) ਭਗਤ ਉਹੀ ਹੈਨ (ਜੋ ਉਪਰ ਕਥੇ ਅਨੁਸਾਰ ਸੁਹਣੇ ਹੋਕੇ) ਤੈਨੂੰ ਪਜ਼ਾਰੇ ਲਗ ਗਏ ਹਨ, (ਓਹ) ਸਚੀ ਬਾਣੀ ਦੁਆਰਾ ਤੇਰੀ ਸਿਫਤ ਸਲਾਹ ਕਰਦੇ ਹਨ (ਹਾਂ ਓਹ) ਪ੍ਰੇਮ ਵਿਚ ਰਚੇ ਹੋਏ ਭਗਤੀ ਕਰਾਵਣਹਾਰ ਹੋ ਗਏ ਹਨ॥੨॥

ਸਭੁ ਕੋ ਸਚੇ ਹਰਿ ਜੀਉ ਤੇਰਾ ॥ ਗੁਰਮੁਖਿ ਮਿਲੈ ਤਾ ਚੂਕੈ ਫੇਰਾ ॥ ਜਾ ਤੁਧੁ ਭਾਵੈ ਤਾ ਨਾਇ ਰਚਾਵਹਿ ਤੂੰ ਆਪੇ ਨਾਉ ਜਪਾਵਣਿਆ ॥ ੩ ॥

ਹੇ ਸੱਚੇ ਹਰ ਜੀਉ! ਸਭ ਕੋਈ ਤੇਰਾ ਹੈ, ਪਰ ਗੁਰਮੁਖ (ਜਿਸਨੂੰ) ਮਿਲੇ ਉਸਦਾ ਆਵਾ ਗਵਨੀ ਗੇੜ ਚੁਕ ਜਾਂਦਾ ਹੈ। ਜਦੋਂ ਤੈਨੂੰ ਭਾ ਜਾਵੇ ਤਾਂ ਤੂੰ (ਜਿਸਨੂੰ ਚਾਹੇਂ) ਨਾਮ ਵਿਚ ਰਚਾ ਦੇਂਦਾ ਹੈਂ, ਤੂੰ ਆਪ ਹੀ ਨਾਮ ਜਪਾਵਣਹਾਰ ਹੈਂ॥੩॥

ਗੁਰਮਤੀ ਹਰਿ ਮੰਨਿ ਵਸਾਇਆ॥ ਹਰਖੁ ਸੋਗੁ ਸਭੁ ਮੋਹੁ ਗਵਾਇਆ॥ ਇਕਸੁ ਸਿਉ ਲਿਵ ਲਾਗੀ ਸਦ ਹੀ ਹਰਿ ਨਾਮੁ ਮੰਨਿ ਵਸਾਵਣਿਆ ॥ ੪ ॥

(ਜਿਨ੍ਹਾਂ ਦੇ) ਮਨਿ ਵਿਚ ਗੁਰਮਤਿ ਦੁਆਰਾ ਹਰੀ ਵੱਸ ਜਾਵੇ (ਉਨ੍ਹਾਂ ਦਾ ਤੂੰ) ਹਰਖ ਸੋਗ (ਕੀਹ) ਸਾਰਾ ਹੀ ਮੋਹ ਗੁਆ ਦੇਂਦਾ ਹੈਂ, (ਉਨ੍ਹਾਂ ਦੀ) ਲਿਵ ਇਕੋ (ਤੇਰੇ) ਨਾਲ ਹੀ ਲਗ ਜਾਂਦੀ ਹੈ (ਤੇ ਅਗੋਂ ਓਹ ਹੋਰਨਾਂ ਦੇ) ਮਨ ਵਿਚ ਹਰਿ ਨਾਮ ਵਸਾਵਣਹਾਰ ਹੋ ਜਾਂਦੇ ਹਨ॥੪॥

ਭਗਤ ਰੰਗਿ ਰਾਤੇ ਸਦਾ ਤੇਰੈ ਚਾਏ॥ ਨਉ ਨਿਧਿ ਨਾਮੁ ਵਸਿਆ ਮਨਿ ਆਏ ॥ ਪੂਰੈ ਭਾਗਿ ਸਤਿਗੁਰੁ ਪਾਇਆ ਸਬਦੇ ਮੇਲਿ ਮਿਲਾਵਣਿਆ ॥ ੫ ॥

(ਤੇਰੇ) ਭਗਤ ਤੇਰੇ ਪ੍ਰੇਮ ਵਿਚ ਰਚੇ ਹੋਏ ਸਦਾ ਖੁਸ਼ੀ ਵਿਚ ਰਹਿੰਦੇ ਹਨ, (ਕਿਉਂਕਿ) ਉਨ੍ਹਾਂ ਦੇ ਮਨ ਵਿਚ ਨਾਮ ਆ ਵਸਦਾ ਹੈ, (ਨਾਮ ਜੋ ਕਿ) ਨੌ ਨਿਧਾਂ ਹੈ, (ਫਿਰ ਉਨ੍ਹਾਂ ਨੇ) ਸ਼ਬਦ ਦੁਆਰਾ (ਆਪ ਨਾਲ) ਮੇਲਣਹਾਰ ਸਤਿਗੁਰੂ ਪਾ ਲਿਆ ਹੈ (ਜੋ) ਪੂਰੇ ਭਾਗਾਂ ਦੁਆਰੇ ਹੀ ਮਿਲਦਾ ਹੈ। (ਭਾਵ ਓਹ ਲੋਕ ਪ੍ਰਲੋਕ ਵਿਚ ਸੁਖੀ ਹੋ ਜਾਂਦੇ ਹਨ)॥੫॥

ਤੂੰ ਦਇਆਲੁ ਸਦਾ ਸੁਖਦਾਤਾ ॥ ਤੂੰ ਆਪੇ ਮੇਲਿਹਿ ਗੁਰਮੁਖਿ ਜਾਤਾ॥ ਤੂੰ ਆਪੇ ਦੇਵਹਿ ਨਾਮੁ ਵਡਾਈ ਨਾਮਿ ਰਤੇ ਸੁਖੁ ਪਾਵਣਿਆ ॥੬॥

ਗੁਰਮੁਖ ਨੇ ਜਾਣ ਲਿਆ ਹੈ (ਕਿ) ਤੂੰ (ਜੀਵਾਂ ਨੂੰ) ਆਪੇ (ਅਪਣੇ ਨਾਲ) ਮੇਲ ਲੈਂਦਾ ਹੈਂ, ਤੂੰ ਦਇਆਲੂ ਹੈਂ ਤੇ ਸਦਾ ਹੀ ਸੁਖਾਂ ਦਾ ਦਾਤਾ ਹੈਂ, ਤੂੰ ਨਾਮ ਦੀ ਵਡਿਆਈ ਬੀ ਆਪ ਹੀ ਦੇਂਦਾ ਹੈਂ; (ਜਿਸ) ਨਾਮ ਵਿਚ ਰੱਤਿਆਂ ਸੁਖ ਪਾਵਣਹਾਰ ਹੋ ਜਾਈਦਾ ਹੈ॥੬॥

ਸਦਾ ਸਦਾ ਸਾਚੇ ਤੁਧੁ ਸਾਲਾਹੀ ॥ ਗੁਰਮੁਖਿ ਜਾਤਾ ਦੂਜਾ ਕੋ ਨਾਹੀ ॥

ਹੇ ਸਦਾ ਸੱਚੇ! (ਮੈਂ) ਤੈਨੂੰ ਸਦਾ ਸਲਾਹੁੰਦਾ ਰਹਾਂ (ਮੈਂ) ਗੁਰੂ ਦੁਆਰੇ ਜਾਣ ਲਿਆ ਹੈ ਕਿ (ਤੈਥੋਂ ਛੁਟ) ਕੋਈ ਦੂਜਾ

| | |
|---|---|
| ਏਕਸੁ ਸਿਉ ਮਨੁ ਰਹਿਆ ਸਮਾਏ ਮਨਿ ਮੰਨਿਐ ਮਨਹਿ ਮਿਲਾਵਣਿਆ ॥ ੭ ॥ | (ਹੋਰ-ਸਦੈਵੀ ਸਤਜ ਸਰੂਪ) ਨਹੀਂ ਹੈ, (ਇਸ ਲਈ ਤੈਂ) ਇਕੋ ਨਾਲ (ਯਾ ਵਿਚ) ਮਨ ਸਮਾ ਰਿਹਾ ਹੈ, (ਹਾਂ, ਤੂੰ ਜੋ ਐਉਂ) ਮਨ ਦੇ ਮੰਨ ਜਾਣ ਨਾਲ (ਅਪਣੇ) ਮਨ (ਸਰੂਪ) ਵਿਚ ਮਿਲਾਵਣਹਾਰ ਹੈਂ*॥੭॥ |
| ਗੁਰਮੁਖਿ ਹੋਵੈ ਸੋ ਸਾਲਾਹੇ ॥ ਸਾਚੇ ਠਾਕੁਰ ਵੇਪਰਵਾਹੇ ॥ ਨਾਨਕ ਨਾਮੁ ਵਸੈ ਮਨ ਅੰਤਰਿ ਗੁਰ ਸਬਦੀ ਹਰਿ ਮੇਲਾਵਣਿਆ ॥ ੮ ॥ ੨੧ ॥੨੨॥ | {ਸਿੱਧਾਂਤ} (ਸੋ ਭਾਈ!) ਸਚੇ ਤੇ ਬੇਪਰਵਾਹ ਠਾਕੁਰ ਨੂੰ (ਕੋਈ) ਉਹੀ ਸਲਾਹੁੰਦਾ ਹੈ (ਜੋ) ਗੁਰਮੁਖ ਹੋ ਜਾਂਦਾ ਹੈ, (ਉਸੇ ਦੇ) ਮਨ ਅੰਦਰ ਨਾਮ ਵਸ ਜਾਂਦਾ ਹੈ, (ਗਲ ਕੀ) ਹਰੀ ਗੁਰੂ ਦੇ ਸ਼ਬਦ ਦੁਆਰਾ (ਹੀ ਅਪਣੇ ਨਾਲ) ਮਿਲਾਵਣਹਾਰ ਹੈ, ਹੇ ਨਾਨਕ ! ॥੮॥ |

**ਵਜਾਖਜਾ** ਤੇ **ਨਿਰੁਕ੍ਤ**- ਸੁਗਮੰ।

## {ਮਾਝ ਮਹਲਾ ੩, ਅਸਟਪਦੀ-੨੩}

**ਪ੍ਰਾਕ੍ਥਨ**-ਅਗਲੇ ਸ਼ਬਦ ਵਿਚ ਬੀ ਸੱਚੇ ਭਗਤ ਦੇ ਗੁਣ ਕਥੇ ਹਨ ਤੇ ਸੱਚ ਦੇ ਲਿਖਾਰੀ ਦੀ ਮਹਿਮਾ ਕਹੀ ਹੈ।

| ਮੂਲ | ਅਰਥ |
|---|---|
| ਮਾਝ ਮਹਲਾ ੩ ॥ | |
| ਤੇਰੇ ਭਗਤ ਸੋਹਹਿ ਸਾਚੈ ਦਰਬਾਰੇ॥ ਗੁਰ ਕੈ ਸਬਦਿ ਨਾਮਿ ਸਵਾਰੇ ॥ ਸਦਾ ਅਨੰਦਿ ਰਹਹਿ ਦਿਨੁ ਰਾਤੀ ਗੁਣ ਕਹਿ ਗੁਣੀ ਸਮਾਵਣਿਆ ॥ ੧ ॥ | ਗੁਰੂ ਕੇ ਸ਼ਬਦ (ਬਾਣੀ) ਦੁਆਰਾ (ਤੇ ਗੁਰੂ ਕੇ) ਨਾਮ ਦੁਆਰਾ ਸੁਆਰੇ ਹੋਏ ਤੇਰੇ ਭਗਤ (ਤੇਰੇ) ਸਚੇ ਦਰਬਾਰ ਵਿਚ ਸ਼ੋਭਾ ਪਾ ਰਹੇ ਹਨ, (ਓਹ) ਦਿਨੇ ਰਾਤ (ਕੀਹ) ਸਦਾ ਹੀ ਅਨੰਦ ਰਹਿੰਦੇ ਹਨ, (ਕਿਉਂਕਿ ਤੈਂ) ਗੁਣੀ ਦੇ ਗੁਣ ਕਹਿ ਕਹਿ ਕੇ (ਓਹ ਤੇਰੇ ਵਿਚ) ਸਮਾਏ ਰਹਿਣ ਵਾਲੇ ਹੋ ਰਹੇ ਹਨ॥੧॥ |
| ਹਉ ਵਾਰੀ ਜੀਉ ਵਾਰੀ ਨਾਮੁ ਸੁਣਿ ਮੰਨਿ ਵਸਾਵਣਿਆ ॥ ਹਰਿ ਜੀਉ ਸਚਾ ਊਚੋ ਊਚਾ ਹਉਮੈ ਮਾਰਿ ਮਿਲਾਵਣਿਆ ॥ ੧ ॥ ਰਹਾਉ ॥ | ਮੈਂ ਵਾਰੀ ਹਾਂ ਜੀਉ ਵਾਰੀ ਹੈ (ਉਨ੍ਹਾਂ ਉਤੋਂ ਜੋ ਗੁਰੂ ਤੋਂ) ਨਾਮ ਸੁਣਕੇ ਮਨ ਵਿਚ ਵਸਾ ਲੈਣ ਵਾਲੇ ਹੋ ਗਏ ਹਨ। (ਤੇ ਜੋ ਨਾਮ ਦੁਆਰਾ ਅਪਣੀ) ਹਉਮੈਂ ਮਾਰ ਕੇ ਹਰੀ ਜੀਉ ਵਿਚ ਮਿਲਾ ਲੈਣ ਵਾਲੇ ਹੋ ਗਏ ਹਨ (ਜੋ ਹਰੀ ਕਿ) ਸਤਜ ਸਰੂਪ ਹੈ ਤੇ ਉੱਚਿਆਂ ਤੋਂ ਉੱਚਾ ਹੈ॥੧॥ਰਹਾਉ॥ |
| ਹਰਿ ਜੀਉ ਸਾਚਾ ਸਾਚੀ ਨਾਈ ॥ ਗੁਰ ਪਰਸਾਦੀ ਕਿਸੈ ਮਿਲਾਈ ॥ ਗੁਰਿ ਸਬਦਿ ਮਿਲਹਿ ਸੇ ਵਿਛੁੜਹਿ ਨਾਹੀ ਸਹਜੇ ਸਚਿ ਸਮਾਵਣਿਆ ॥ ੨ ॥ | ਹਰਿ ਜੀਉ ਸਚਾ ਹੈ, ਤੇ ਸਚੀ ਹੀ (ਉਸਦੀ) ਵਡਿਆਈ ਹੈ, (ਉਹ) ਕਿਸੇ (ਵਿਰਲੇ) ਨੂੰ ਹੀ ਗੁਰੂ ਦੀ ਕਿਰਪਾ ਦੁਆਰਾ (ਅਪਣੇ ਨਾਲ) ਮਿਲਾਉਂਦਾ ਹੈ। (ਨਿਸਚੇ ਜਾਣੋ ਕਿ ਜੋ) ਗੁਰੂ ਸ਼ਬਦ ਦੁਆਰਾ ਮਿਲਦੇ ਹਨ ਉਹ (ਫੇਰ) ਵਿਛੁੜਦੇ ਨਹੀਂ, (ਓਹ) ਸਹਜ ਦੁਆਰਾ ਹੀ ਸਤਜ ਸਰੂਪ ਵਿਚ ਸਮਾ ਜਾਂਦੇ ਹਨ॥੨॥ |

* ਭਾਵ ਇਕੋ ਵਿਚ ਸਮਾ ਜਾਣਦੇ ਦਰਜੇ ਤਕ ਜਦ ਮਨ ਵਾਹਿਗੁਰੂ ਨੂੰ ਮੰਨ ਲੈਂਦਾ ਹੈ, ਭਾਵ ਯਕੀਨ ਤੇ ਤਜ਼ਰਬੇ ਦੋਹਾਂ ਨਾਲ ਮੰਨ ਜਾਂਦਾ ਹੈ ਤਦ ਸਾਈਂ ਮੇਲ ਲੈਂਦਾ ਹੈ।

ਤੁਝ ਤੇ ਬਾਹਰਿ ਕਛੂ ਨ ਹੋਇ ॥ ਤੂੰ ਕਰਿ ਕਰਿ ਵੇਖਹਿ ਜਾਣਹਿ ਸੋਇ ॥ ਆਪੇ ਕਰੇ ਕਰਾਏ ਕਰਤਾ ਗੁਰਮਤਿ ਆਪਿ ਮਿਲਾਵਣਿਆ ॥ ੩ ॥

(ਹੇ ਮਿਲਾਵਣਹਾਰ!) ਤੈਥੋਂ ਪਰ ਬਾਹਿਰਾ ਕੁਛ ਨਹੀਂ ਹੁੰਦਾ, ਤੂੰ (ਆਪ) ਰਚਦਾ ਹੈਂ, (ਤੂੰ) ਰਚਕੇ ਉਸਨੂੰ ਵੇਖਦਾ (ਸੰਮ੍ਹਾਲਦਾ ਹੈਂ ਤੇ ਇਸ ਅਪਣੀ ਸਮ੍ਹਾਲੀ ਹੋਈ ਨੂੰ) ਜਾਣਦਾ ਹੈਂ, (ਤੂੰ ਹੀ) ਆਪ ਗੁਰੂ ਦੀ ਮਤਿ ਦੁਆਰਾ (ਇਸ ਨੂੰ) ਅਪਣੇ ਨਾਲ ਮਿਲਾਵਣਹਾਰ ਹੈਂ (ਇਸ ਮਿਲਾਵਣ ਲਈ ਸਾਧਨ ਸੰਪਤੀ, ਭਜਨ ਬੰਦਗੀ, ਤੂੰ) ਆਪ ਕਰਦਾ ਕਰਾਉਂਦਾ ਹੈਂ (ਕਿਉਂਕਿ ਤੂੰ ਇਸਦਾ) ਕਰਤਾਰ ਹੈ ! (ਕਰਤਾਰ ਦਾ ਬਿਰਦ ਹੈ ਕੀਤੇ ਹੋਏ ਨੂੰ ਸੰਭਾਲਣਾਂ, ਉਸਨੂੰ ਅਪਣੀ ਸੋਝੀ ਵਿਚ ਰੱਖਣਾਂ ਤੇ ਗੁਰਮਤ ਦੇਕੇ ਅਪਣੇ ਨਾਲ ਮਿਲਾ ਲੈਣਾ)॥੩॥

ਕਾਮਣਿ ਗੁਣਵੰਤੀ ਹਰਿ ਪਾਏ ॥ ਭੈ ਭਾਇ ਸੀਗਾਰੁ ਬਣਾਏ ॥ ਸਤਿਗੁਰੁ ਸੇਵਿ ਸਦਾ ਸੋਹਾਗਣਿ ਸਚ ਉਪਦੇਸਿ ਸਮਾਵਣਿਆ ॥੪॥

(ਜਿਵੇਂ) ਗੁਣਵਾਨ ਇਸਤ੍ਰੀ (ਪਤੀ ਨੂੰ ਪ੍ਰਾਪਤ ਕਰਦੀ ਹੈ, ਤਿਵੇਂ ਜਗਜਾਸੂ ਗੁਣਵੰਤਾ ਹੋਕੇ*) ਹਰੀ ਨੂੰ ਪ੍ਰਾਪਤ ਕਰੇ। (ਜਿਵੇਂ ਇਸਤ੍ਰੀ ਬਸਤ੍ਰ ਗਹਿਣੇ ਦਾ ਸ਼ਿੰਗਾਰ ਕਰਦੀ ਹੈ ਤਿਵੇਂ ਜਗਜਾਸੂ ਹਰੀ ਦੇ) ਭੈ ਤੇ ਪ੍ਰੇਮ ਦਾ ਸ਼ਿੰਗਾਰ ਬਣਾਵੇ, (ਜਿਵੇਂ ਇਸਤ੍ਰੀ ਪਤੀ ਦੀ ਸੇਵਾ ਕਰਦੀ ਹੈ ਤਿਵੇਂ ਜਗਜਾਸੂ ਹਰੀ ਦੇ ਵਿਦਿਤ ਸਰੂਪ) ਸਤਿਗੁਰੂ ਦੀ ਸੇਵਾ ਕਰੇ, (ਉਹ ਸੁਹਾਗਣ ਵਾਕੂ ਨਹੀਂ ਕਿ ਜਿਸਦਾ ਪਤੀ ਮਰਕੇ ਛਡ ਜਾਂਦਾ ਹੈ ਸਗੋਂ) ਸਦਾ ਸੁਹਾਗਣ ਵਾਕੂ (ਗੁਰੂ ਦੇ) ਉਪਦੇਸ਼ ਦੁਆਰਾ (ਜਿਸਦਾ ਸਰੂਪ) 'ਸਤਜ' ਹੈ (ਉਸ ਵਿਚ) ਸਮਾਵਣਹਾਰ ਹੋ ਜਾਏਗਾ(ਭਾਵ ਸਤਜ ਸਰੂਪ ਹਰਿ ਰੂਪ ਪਤੀ ਵਿਚ ਸਮਾ ਜਾਏਗਾ)॥੪॥

ਸਬਦੁ ਵਿਸਾਰਨਿ ਤਿਨਾ ਠਉਰੁ ਨ ਠਾਉ ॥ ਭ੍ਰਮਿ ਭੂਲੇ ਜਿਉ ਸੁੰਞੈ ਘਰਿ ਕਾਉ ॥ ਹਲਤੁ ਪਲਤੁ ਤਿਨੀ ਦੋਵੈ ਗਵਾਏ ਦੁਖੇ ਦੁਖਿ ਵਿਹਾਵਣਿਆ ॥ ੫ ॥

(ਜੋ) ਸ਼ਬਦ (ਨਾਮ) ਨੂੰ ਵਿਸਾਰਦੇ ਹਨ, ਉਨ੍ਹਾਂ ਨੂੰ (ਏਥੇ) ਠਿਕਾਣਾ ਨਹੀਂ (ਲੱਗਣ ਲੱਗਾ, ਅਗੇ) ਟਿਕਾਉ ਨਹੀਂ (ਲੱਭਣ ਲੱਗਾ, ਉਹ) ਭ੍ਰਮ ਵਿਚ ਭੁੱਲ ਭੁੱਲ ਕੇ (ਭਟਕਣਗੇ) ਜਿਉਂ ਸੁੰਞੇ ਘਰ (ਨੂੰ ਵਸਦਾ ਸਮਝਕੇ) ਕਾਂ (ਭਟਕਦਾ ਹੈ)। ਓਹ ਲੋਕ ਪ੍ਰਲੋਕ ਦੋਵੇਂ (ਠਉਰ-ਤੇ ਠਾਉਂ) ਗੁਆ ਲੈਣਗੇ† (ਤੇ ਉਨ੍ਹਾਂ ਦਾ ਜੀਵਨ) ਦੁਖ ਤੋਂ ਦੁਖ ਵਿਚ ਬੀਤਣ ਵਾਲਾ ਬਣ ਜਾਏਗਾ॥੫॥

ਲਿਖਦਿਆ ਲਿਖਦਿਆ ਕਾਗਦ ਮਸੁ ਖੋਈ ॥ ਦੂਜੈ ਭਾਇ ਸੁਖੁ ਪਾਏ ਨ ਕੋਈ ॥ ਕੂੜੁ ਲਿਖਹਿ ਤੈ ਕੂੜੁ ਕਮਾਵਹਿ ਜਲਿ ਜਾਵਹਿ ਕੂੜਿ ਚਿਤੁ ਲਾਵਣਿਆ ॥ ੬ ॥

{ਪ੍ਰਸ਼ਨ: ਭਲਾ ਜੋ ਨਾਮ ਲਿਖਕੇ ਲੋਕਾਂ ਪਾਸ ਵੇਚਦੇ ਹਨ ਓਹ ਤਾਂ ਨਾਮ ਵਾਲੇ ਹੋਏ ਕਿ ਨਾਂ? ਉੱਤਰ:} (ਮਾਇਆ ਦੇ ਲਾਲਚ ਵਿਚ ਜੋ ਨਾਮ ਲਿਖ ਕੇ ਵੇਚਦੇ ਹਨ ਉਨ੍ਹਾਂ ਨੇ) ਲਿਖ ਲਿਖਕੇ ਕਾਗ਼ਜ਼ ਤੇ ਸ਼ਾਹੀ ਹੀ ਵੰਞਾਈ ਹੈ, (ਕਿਉਂਕਿ) ਦੂਜੇ (ਮਾਇਆ ਪ੍ਰਾਪਤੀ ਦੀ) ਭਾਵਨਾ ਕਰਕੇ ਕਦੇ ਕੋਈ ਸੁਖ ਨਹੀਂ ਪਾ ਸਕਦਾ, ਓਹ ਕੂੜ ਲਿਖਦੇ ਹਨ ਤੇ (ਉਸ ਤੋਂ) ਕੂੜ ਦੀ ਕਮਾਈ ਪੱਲੇ ਪੈਂਦੀ ਨੇ, ਕੂੜ ਵਿਚ ਚਿਤ ਲਾਉਣ ਵਾਲੇ ਸੜ ਜਾਂਦੇ ਹਨ, (ਭਾਵ ਦੁਖੀ ਹੁੰਦੇ ਹਨ)॥੬॥

* ਨਾਮ ਬਾਣੀ ਧਾਰਨ ਕਰਕੇ।

† 'ਉਹਨਾਂ ਨੇ ਦੋਵੇਂ ਲੋਕ ਤੇ ਪ੍ਰਲੋਕ ਗਵਾ ਲਏ' ਬੀ ਅਰਥ ਲਾਉਂਦੇ ਹਨ।

ਗੁਰਮੁਖਿ ਸਚੋ ਸਚੁ ਲਿਖਹਿ ਵੀਚਾਰੁ ॥ ਸੇ ਜਨ ਸਚੇ ਪਾਵਹਿ ਮੋਖ ਦੁਆਰੁ ॥ ਸਚੁ ਕਾਗਦੁ ਕਲਮ ਮਸਵਾਣੀ ਸਚੁ ਲਿਖਿ ਸਚਿ ਸਮਾਵਣਿਆ ॥ ੭ ॥

ਗੁਰਮੁਖ ਸਚੋ ਸਚ (ਨਿਰੋਲ ਸਚ) ਵੀਚਾਰ ਲਿਖਦੇ ਹਨ. ਓਹ ਸਚੇ ਪੁਰਖ ਮੁਕਤੀ ਦਾ ਦਰ ਪ੍ਰਾਪਤ ਕਰਦੇ ਹਨ (ਭਾਵ ਮੁਕਤ ਹੋ ਜਾਂਦੇ ਹਨ)। ਉਨ੍ਹਾਂ ਦਾ ਕਾਗਜ਼, ਲਿਖਣ ਤੇ ਦੁਆਤ* ਸਚ ਹੈ (ਕਿਉਂਕਿ ਉਹ) ਸਚ ਲਿਖਦੇ ਸਚ ਵਿਚ ਸਮਾ ਜਾਂਦੇ ਹਨ॥੭॥

ਮੇਰਾ ਪ੍ਰਭੁ ਅੰਤਰਿ ਬੈਠਾ ਵੇਖੈ ॥ ਗੁਰ ਪਰਸਾਦੀ ਮਿਲੈ ਸੋਈ ਜਨੁ ਲੇਖੈ ॥ ਨਾਨਕ ਨਾਮੁ ਮਿਲੈ ਵਡਿਆਈ ਪੂਰੇ ਗੁਰ ਤੇ ਪਾਵਣਿਆ ॥ ੮ ॥ ੨੨ ॥ ੨੩ ॥

{ਸਿੱਧਾਂਤ} (ਕੁਛ ਕਰੋ) ਮੇਰਾ ਪ੍ਰਭੂ (ਤੁਹਾਡੇ ਸਭ ਦੇ) ਅੰਦਰ ਬੈਠਾ ਵੇਖਦਾ ਹੈ। ਗੁਰੂ ਦੀ ਕ੍ਰਿਪਾ ਨਾਲ (ਜੋ) ਮਿਲੇ ਓਹੀ ਲੇਖੇ ਲਗਦਾ ਹੈ (ਪ੍ਰਵਾਨ ਹੁੰਦਾ ਹੈ। ਓਹੋ ਪ੍ਰਵਾਣ ਹਨ ਜਿਨ੍ਹਾਂ ਨੂੰ) ਨਾਮ ਰੂਪੀ ਵਡਿਆਈ ਮਿਲਦੀ ਹੈ। ਹੇ ਨਾਨਕ! ਤੇ (ਇਹ ਵਡਿਆਈ) ਪੂਰੇ ਗੁਰੂ ਤੋਂ ਪਾਵਣਹਾਰ ਹੋਈਦਾ ਹੈ॥੮॥॥੨੨॥੨੩॥

**ਵਜਾਖਜਾ ਤੇ ਨਿਰੁਕ੍ਰ**-ਸੁਗਮੰ।

## {ਮਾਝ ਮਹਲਾ ੩, ਅਸਟਪਦੀ-੨੪}

**ਪ੍ਰਾਕ੍ਰਥਨ**-ਸਰੀਰ ਵਿਚ ਮਨ ਨੂੰ ਅਲੱਗ ਤੇ ਮਨ ਵਿਚ ਆਤਮਾ ਨੂੰ ਵੱਖਰਾ ਲਖ ਲੈਣਾ ਕਠਨ ਹੈ, ਹਉਮੈ ਦੀ ਮੈਲ ਦੇ ਕਾਰਣ। ਮੈਲ ਦੂਰ ਹੋਣ ਦੇ ਸਾਧਨ ਖੋਹਲਕੇ ਦੱਸੇ ਹਨ।

**ਮੂਲ** / **ਅਰਥ**

ਮਾਝ ਮਹਲਾ ੩ ॥

ਆਤਮ ਰਾਮ ਪਰਗਾਸੁ ਗੁਰ ਤੇ ਹੋਵੈ ॥ ਹਉਮੈ ਮੈਲੁ ਲਾਗੀ ਗੁਰ ਸਬਦੀ ਖੋਵੈ ॥ ਮਨੁ ਨਿਰਮਲੁ ਅਨਦਿਨੁ ਭਗਤੀ ਰਾਤਾ ਭਗਤਿ ਕਰੇ ਹਰਿ ਪਾਵਣਿਆ ॥ ੧ ॥

(ਜਗਜਾਸੂ ਨੂੰ) ਆਤਮ ਰਾਮ ਦਾ ਪ੍ਰਕਾਸ ਗੁਰੂ ਦੁਆਰਾ ਹੁੰਦਾ ਹੈ। (ਜੋ ਪ੍ਰਕਾਸ਼ ਨਹੀਂ ਹੋਣ ਦੇਂਦੀ ਉਹ) ਹਉਮੈ ਦੀ ਮੈਲ ਹੈ (ਜੋ ਮਨ ਨੂੰ) ਲੱਗ ਰਹੀ ਹੈ, (ਉਸਨੂੰ) ਗੁਰੂ ਦੇ ਸ਼ਬਦ ਦੁਆਰਾ ਦੂਰ ਕਰੇ, (ਫਿਰ) ਨਿਰਮਲ (ਹੋਇਆ) ਮਨ ਭਗਤੀ ਵਿਚ ਦਿਨ ਪ੍ਰਤਿ ਦਿਨ ਰੱਤਾ ਹੋਇਆ ਭਗਤੀ ਕਰੇ (ਤਾਂ) ਹਰੀ ਨੂੰ ਪਾਵਣਹਾਰ ਹੋ ਜਾਂਦਾ ਹੈ॥੧॥

ਹਉ ਵਾਰੀ ਜੀਉ ਵਾਰੀ ਆਪਿ ਭਗਤਿ ਕਰਨਿ ਅਵਰਾ ਭਗਤਿ ਕਰਾਵਣਿਆ ॥ ਤਿਨਾ ਭਗਤ ਜਨਾ ਕਉ ਸਦ ਨਮਸਕਾਰੁ ਕੀਜੈ ਜੋ ਅਨਦਿਨੁ ਹਰਿ ਗੁਣ ਗਾਵਣਿਆ ॥ ੧ ॥ ਰਹਾਉ ॥

ਮੈਂ ਵਾਰੀ ਹਾਂ ਜੀਓ (ਉਨ੍ਹਾਂ ਤੋਂ) ਵਾਰੀ ਹਾਂ (ਜੋ) ਆਪ ਭਗਤੀ ਕਰਦੇ ਹਨ ਤੇ ਦੂਸਰਿਆਂ ਤੋਂ ਭਗਤੀ ਕਰਾਵਣਹਾਰ ਹੋ ਗਏ ਹਨ (ਭਾਵ ਕਰਵਾਉਂਦੇ ਹਨ) । ਉਨ੍ਹਾਂ ਭਗਤ ਜਨਾਂ ਨੂੰ ਸਦਾ ਮੱਥਾ ਟੇਕੀਏ ਜੋ ਸਦਾ ਹਰੀ ਦੇ ਗੁਣ ਗਾਵਣਹਾਰ ਹੋ ਰਹੇ ਹਨ॥੧॥ਰਹਾਉ॥

ਆਪੇ ਕਰਤਾ ਕਾਰਣੁ ਕਰਾਏ ॥ ਜਿਤੁ ਭਾਵੈ ਤਿਤੁ ਕਾਰੈ ਲਾਏ ॥ ਪੂਰੈ

ਕਰਤਾ (ਪੁਰਖੁ) ਆਪ ਹੀ ਕਾਰਣ ਬਣਾ ਦੇਂਦਾ ਹੈ, ਜਿਸ ਕਾਰੇ ਚਾਹੇ (ਜੀਵ ਨੂੰ) ਓਸੇ ਕਾਰੇ ਲਾ ਦੇਂਦਾ ਹੈ। ਗੁਰ ਸੇਵਾ ਪੂਰੇ

*ਮਸਵਾਣੀ=ਦਵਾਤ। ਮਸੁ=ਸਿਆਹੀ। ਮਸਵਾਣੀ=ਸਿਆਹੀ ਦਾ ਭਾਂਡਾ।

ਭਾਗਿ ਗੁਰ ਸੇਵਾ ਹੋਵੈ ਗੁਰ ਸੇਵਾ ਤੇ ਸੁਖੁ ਪਾਵਣਿਆ ॥ ੨ ॥

ਭਾਗਾਂ ਦੁਆਰਾ ਹੀ ਹੁੰਦੀ ਹੈ, ਗੁਰੂ ਸੇਵਾ ਦੁਆਰੇ ਹੀ (ਜੀਵ ਆਤਮ-) ਸੁਖ ਪਾਵਣ ਵਾਲਾ ਹੋ ਜਾਂਦਾ ਹੈ॥੨॥

ਮਰਿ ਮਰਿ ਜੀਵੈ ਤਾ ਕਿਛੁ ਪਾਏ॥ ਗੁਰ ਪਰਸਾਦੀ ਹਰਿ ਮੰਨਿ ਵਸਾਏ॥ ਸਦਾ ਮੁਕਤੁ ਹਰਿ ਮੰਨਿ ਵਸਾਏ ਸਹਜੇ ਸਹਜਿ ਸਮਾਵਣਿਆ ॥੩॥

(ਵਿਕਾਰਾਂ ਦੇ ਜੀਵਨ ਵਲੋਂ) ਮਰੇ (ਹਉਮੈ ਦੇ ਜੀਵਨ ਵਲੋਂ) ਮਰੇ, (ਆਤਮ-ਜੀਵਨ ਵਿਚ) ਜੀਉ ਉਠੇ ਤਾਂ ਕੁਛ (ਸੁਖ) ਪਾਉਂਦਾ ਹੈ। ਗੁਰੂ ਦੀ ਕਿਰਪਾ ਨਾਲ ਹਰੀ ਨੂੰ ਮਨ ਵਿਚ ਵਸਾ ਲਵੇ, (ਹਾਂ ਜੇ) ਹਰੀ ਨੂੰ ਮਨ ਵਿਚ ਵਸਾ ਲਵੇ (ਤਾਂ ਉਹ) ਸਦਾ ਮੁਕਤ ਹੈ, (ਉਹ) ਸੁਖੱਲੇ ਹੀ ਸਹਜ ਅਵਸਥਾ (ਪਰਮ ਪਦ) ਵਿਚ ਸਮਾਵਣਹਾਰ ਹੋ ਜਾਂਦਾ ਹੈ, (ਭਾਵ ਸਮਾ ਜਾਂਦਾ ਹੈ)॥੩॥

ਬਹੁ ਕਰਮ ਕਮਾਵੈ ਮੁਕਤਿ ਨ ਪਾਏ॥ ਦੇਸੰਤਰੁ ਭਵੈ ਦੂਜੈ ਭਾਇ ਖੁਆਏ ॥ ਬਿਰਥਾ ਜਨਮੁ ਗਵਾਇਆ ਕਪਟੀ ਬਿਨੁ ਸਬਦੈ ਦੁਖੁ ਪਾਵਣਿਆ ॥ ੪ ॥

(ਹਰੀ ਸਿਮਰਨ ਨੂੰ ਛੱਡ ਕੇ ਹੋਰ) ਬਹੁਤ (ਤਰ੍ਹਾਂ ਦੇ) ਕਰਮ ਪਿਆ ਕਮਾਵੇ ਮੁਕਤੀ ਨਹੀਂ ਪਾਏਗਾ, (ਜਿਹਾਕੁ ਦੇਸ਼) ਦੇਸ਼ਾਂਤ੍ਰਾਂ ਵਿਚ (ਤੀਰਥਾਟਨ ਆਦਿ ਕਰਦਾ) ਭਉਂਦਾ ਫਿਰੇ ਦੁਐਤ ਭਾਵ ਕਰਕੇ (ਮਾਨੋ) ਗੁਆਚਿਆ ਫਿਰੇਗਾ। ਕਪਟੀ (ਅਪਣਾ ਮਨੁੱਖਾ) ਜਨਮ ਬਿਰਥਾ ਗੁਆ ਲਏਗਾ, ਸ਼ਬਦ ਤੋਂ ਸੱਖਣਾ ਹੋਣ ਕਰਕੇ ਦੁਖ ਪਾਵਣਹਾਰ ਹੋ ਜਾਏਗਾ ॥੪॥

ਧਾਵਤੁ ਰਾਖੈ ਠਾਕਿ ਰਹਾਏ ॥ ਗੁਰ ਪਰਸਾਦੀ ਪਰਮ ਪਦੁ ਪਾਏ ॥ ਸਤਿਗੁਰੁ ਆਪੇ ਮੇਲਿ ਮਿਲਾਏ ਮਿਲਿ ਪ੍ਰੀਤਮ ਸੁਖੁ ਪਾਵਣਿਆ ॥ ੫ ॥

{ਸੁਧ ਵਿਵਹਾਰ ਵਾਲਾ ਕੀਕੂੰ ਬਣੇ? ਉੱਤਰ:} (ਮਨ ਨੂੰ ਸੰਕਲਪਾਂ ਵਿਕਲਪਾਂ ਵਿਚ) ਦੌੜੇ ਫਿਰਦੇ ਨੂੰ ਵਰਜੇ (ਤੇ ਇੰਦ੍ਰੀਆਂ ਨੂੰ ਵਿਕਾਰਾਂ ਵਲੋਂ) ਰੋਕ ਰਖੇ* (ਉਹ) ਗੁਰੂ ਦੀ ਕਿਰਪਾ ਨਾਲ ਪਰਮ ਪਦ ਪਾਏਗਾ, (ਹਾਂ) ਸਤਿਗੁਰੂ ਆਪੇ (ਉਸਦਾ) ਮੇਲ (ਹਰੀ ਨਾਲ) ਮਿਲਾ ਦੇਵੇਗਾ (ਫਿਰ ਉਹ) ਪ੍ਰੀਤਮ ਨੂੰ ਮਿਲਕੇ ਸੁਖਪਾਵਣਹਾਰ ਹੋ ਜਾਏਗਾ॥੫॥

{ਅੰਕ ੩ ਵਿਚ ਪਹਿਲਾਂ ਇਕ ਨਾਮ ਨੂੰ ਛੋਡਕੇ ਹੋਰ ਕਰਮਾਂ ਕਰਕੇ ਦੁਖੀ ਹੋ ਰਹੇ ਦਾ ਜ਼ਿਕਰ ਕੀਤਾ ਸੀ, ਹੁਣ ਉਸ ਦੁਖੀ ਦਾ ਜ਼ਿਕਰ ਕਰਦੇ ਹਨ ਜੋ ਕੂੜ (ਮਾਇਆ) ਵਿਚ ਰੁੱਝੇ ਹੋਏ ਹਨ}

ਇਕਿ ਕੂੜਿ ਲਾਗੇ ਕੂੜੇ ਫਲ ਪਾਏ॥ ਦੂਜੈ ਭਾਇ ਬਿਰਥਾ ਜਨਮੁ ਗਵਾਏ॥ ਆਪਿ ਡੁਬੇ ਸਗਲੇ ਕੁਲ ਡੋਬੇ ਕੂੜੁ ਬੋਲਿ ਬਿਖੁ ਖਾਵਣਿਆ ॥ ੬ ॥

ਇਕ (ਐਸੇ ਲੋਕ ਹਨ ਜੋ) ਝੂਠ ਵਿਚ (ਅਰਥਾਤ ਝੂਠੀ ਮਾਇਆ ਵਿਹਾਝਣ ਵਿਚ) ਲੱਗੇ ਹੋਏ ਹਨ (ਉਹ) ਫਲ ਬੀ ਝੂਠੇ (ਨਾਸ਼ਮਾਨ ਹੀ) ਪ੍ਰਾਪਤ ਕਰਦੇ ਹਨ (ਕਿਉਂਕਿ ਓਹ) ਦੂਜੇ (ਮਾਇਆ) ਦੇ ਪ੍ਰੇਮ ਵਿਚ ਹੁੰਦੇ ਹਨ (ਉਹ ਬੀ) ਜਨਮ ਬਿਰਥਾ ਗੁਆ ਲੈਂਦੇ ਹਨ। (ਉਹ ਨਿਰਾ) ਆਪ (ਹੀ ਨਹੀਂ) ਡੁਬਦੇ ਸਗੋਂ (ਅਪਣੇ ਭੈੜੇ ਸੰਗ ਨਾਲ) ਸਾਰੀ ਕੁਲ ਨੂੰ ਡੋਬ ਲੈਂਦੇ ਹਨ, (ਉਹ) ਝੂਠ ਬੋਲ ਕੇ ਵਿਹੁ ਦੇ ਖਾਣਹਾਰੇ ਹੋ ਜਾਂਦੇ ਹਨ। (ਭਾਵ ਉਨ੍ਹਾਂ ਨੂੰ ਸੁਭਾਵ ਹੀ ਝੂਠ ਵਿਚ ਪ੍ਰਵਿਰਤ ਰਹਿਣੇ ਦਾ ਹੋ ਜਾਂਦਾ ਹੈ ਜਿਸਦਾ ਫਲ ਦੁਖ ਹੁੰਦਾ ਹੈ)॥੬॥

{ਹੁਣ ਨਾਮ ਦੇ ਮਾਰਗ ਤੇ ਨਾ ਪਰ ਜੋਗ, ਤਪ, ਮੋਨ, ਸੰਜਮ ਆਦਿ ਤ੍ਰੀਕਿਆਂ ਨਾਲ ਨਿਜ ਸਰੂਪ ਨੂੰ ਦੇਖਣ ਤੇ ਤਰਲੇ ਲੈਣ

*ਯਥਾ-ਨਉ ਦਰਿ ਠਾਕੇ ਧਾਵਤੁ ਰਹਾਏ॥

**ਇਸੁ ਤਨ ਮਹਿ ਮਨੁ ਕੋ ਗੁਰਮੁਖਿ ਦੇਖੈ ॥ ਭਾਇ ਭਗਤਿ ਜਾ ਹਉਮੈ ਸੋਖੈ ॥ ਸਿਧ ਸਾਧਿਕ ਮੋਨਿਧਾਰੀ ਰਹੇ ਲਿਵ ਲਾਇ ਤਿਨ ਭੀ ਤਨ ਮਹਿ ਮਨੁ ਨ ਦਿਖਾਵਣਿਆ ॥੭॥**

ਵਾਲਿਆਂ ਬਾਬਤ ਦੱਸਦੇ ਹਨ।} ਵਡੇ ਜੋਗੀ, (ਕਠਨ) ਸਾਧਨਾ ਕਰਨ ਵਾਲੇ (ਜੈਨੀ ਆਦਿ ਤੇ) ਚੁੱਪ ਸਾਧਣ ਵਾਲੇ ਲਿਵ ਲਾ ਲਾ ਰਹੇ ਪਰ ਓਹ(ਇਸ) ਤਨ ਵਿਚ ਮਨ ਨੂੰ ਵੇਖਣਹਾਰ ਨਾ ਹੋਏ। ਇਸ ਤਨ ਵਿਚ ਕੋਈ ਗੁਰਮੁਖ ਹੀ ਮਨ ਨੂੰ (ਵੱਖਰਾ ਕਰਕੇ) ਵੇਖ ਸਕਦਾ ਹੈ, (ਤਦੋਂ) ਜਦੋਂ ਕਿ ਪ੍ਰੇਮਾ ਭਗਤੀ ਕਰਦਾ ਹਉਮੈਂ ਨੂੰ ਸੁਕਾ ਲਵੇ (ਭਾਵ ਦੂਰ ਕਰ ਲਵੇ)॥੭॥

**ਆਪਿ ਕਰਾਏ ਕਰਤਾ ਸੋਈ ॥ ਹੋਰੁ ਕਿ ਕਰੇ ਕੀਤੈ ਕਿਆ ਹੋਈ ॥ ਨਾਨਕ ਜਿਸੁ ਨਾਮੁ ਦੇਵੈ ਸੋ ਲੇਵੈ ਨਾਮੋ ਮੰਨਿ ਵਸਾਵਣਿਆ ॥੮॥੨੩॥੨੪॥**

{ਸਿੱਧਾਂਤ} (ਸਭ ਕੁਛ) ਉਹ ਕਰਤਾ ਆਪ ਹੀ ਕਰਾਉਂਦਾ ਹੈ, ਹੋਰ ਕੋਈ ਕੀਹ ਕਰੇ (ਕਿਸੇ ਦੇ ਅਪਣੇ) ਕੀਤੇ ਕੁਛ ਨਹੀਂ ਹੁੰਦਾ, ਹੇ ਨਾਨਕ! ਜਿਸਨੂੰ (ਵਾਹਿਗੁਰੂ ਅਪਣਾ) ਨਾਮ ਦੇਂਦਾ ਹੈ ਉਹੀ ਲੈਂਦਾ ਹੈ, (ਉਹ ਆਪ) ਨਾਮ ਦੁਆਰਾ ਹੀ (ਜੀਵ ਦੇ) ਮਨ ਵਿਚ ਆ ਵਸਦਾ ਹੈ॥੮॥੨੩॥੨੪॥

**ਵਯਾਖਯਾ**-ਇਸ ਸ਼ਬਦ ਦੇ ਆਰੰਭ ਵਿਚ ਹੀ 'ਆਤਮ ਰਾਮ' ਦੇ ਪ੍ਰਕਾਸ਼ ਦਾ ਜ਼ਿਕਰ ਹੈ। ਆਤਮ ਰਾਮ ਦਾ ਅਰਥ ਹੈ ਰਾਮ ਜੋ ਸਰਬ ਵਿਚ ਅਪਣਾ ਆਪ ਹੋਕੇ ਵਰਤ ਰਿਹਾ ਹੈ। ਯਾ ਆਤਮਾ ਜਿਸ ਵਿਚ ਯੋਗੀ ਕ੍ਰੀੜਾ ਕਰਦੇ ਹਨ, ਭਾਵ ਹੈ ਅਪਰੰਪਰ ਤੋਂ, ਜੋ ਪਰੇ ਤੋਂ ਪਰੇ ਬੀ ਹੈ ਤੇ ਵਿਆਪਕ ਬੀ ਹੈ। ਵਯਾਪਕ ਹੋਣ ਕਰਕੇ ਉਹ ਸਰੀਰ ਦੇ ਅੰਦਰ ਬੀ ਹੈ, ਪਰ ਉਸ ਦਾ ਪ੍ਰਕਾਸ਼ ਨਹੀਂ ਹੁੰਦਾ, ਪ੍ਰਕਾਸ਼ ਦਾ ਬਾਧਕ ਹਉਮੈ ਦਾ ਆਵਰਣ ਹੈ, ਇਹ ਦੂਰ ਨਹੀਂ ਹੁੰਦਾ:-

੧. ਦੁਐਤ ਭਾਵ ਵਾਲੇ ਮਾਇਆ ਧਾਰੀਆਂ ਦਾ ਹਾਲ ਅੰਕ ੫ ਵਿਚ ਦੱਸਿਆ ਹੈ ਕਿ ਓਹ ਕੂੜ ਵਿਚ ਲਗ ਰਹੇ ਹਨ, ਮਾਇਆ ਕੂੜ ਹੈ, ਉਹਨਾਂ ਦੀ ਮਾਇਕ ਬ੍ਰਿਤੀ ਹੋਰ ਗੂੜੀ ਹੋ ਜਾਂਦੀ ਹੈ।

੨. ਤੀਰਥਾਟਨ ਆਦਿ ਕਰਮ ਕਾਂਡ ਦੇ ਕਰਮਾਂ ਨਾਲ ਬੀ ਉਹ ਮਾਇਆ ਆਵਰਣ ਦੂਰ ਨਹੀਂ ਹੁੰਦਾ, ਕਿਉਂਕਿ ਕਰਮ ਜੀਵ ਕਰਦਾ ਹੀ ਹੈ ਹਉਂ ਦੇ ਆਸ਼੍ਰਿਤ ਹੋਕੇ।

੩. ਓਹ ਹਠ ਯੋਗ, ਤਪ ਯਾ ਮੋਨ ਆਦਿ ਧਾਰਕੇ ਮਨ ਆਸ਼੍ਰਿਤ ਧਯਾਨ ਜੋੜਨ ਨਾਲ ਬੀ ਦੂਰ ਨਹੀਂ ਹੁੰਦਾ, ਕਿਉਂਕਿ ਮਨ ਨਿਸ਼ਾਨੇ ਤੇ ਆਸਰੇ ਬਿਨਾ ਇਕ ਨੁਕਤੇ ਤੇ ਟਿਕਾਉ ਨਹੀਂ ਖਾਂਦਾ, ਪ੍ਰਤਿ ਬੰਧਕ ਤੇ ਪਰਤਾਵੇ ਬਹੁਤ ਪੈਂਦੇ ਹਨ, ਤੇ ਹਉਮੈਂ ਕਦੇ ਸੂਖਮ ਕਦੇ ਸਥੂਲ ਬਣੀ ਰਹਿੰਦੀ ਹੈ, ਪਰ ਭਗਤੀ ਦਾ ਮਾਰਗ ਹਉਂ ਨੂੰ ਕੱਟਦਾ ਹੈ, ਤੇ ਨਿਰਮਲ ਕਰਦਾ ਹੈ ਯਥਾ:-

'ਹਉਮੈ ਮੈਲੁ ਲਾਗੀ ਗੁਰ ਸਬਦੀ ਖੋਵੈ॥ ਫਿਰ ਇਸਦੇ ਨਾਲ 'ਧਾਵਤੁ ਰਾਖੈ ਠਾਕਿ ਰਹਾਏ॥' ਅਤੇ 'ਮਨੁ ਨਿਰਮਲੁ ਅਨਦਿਨੁ ਭਗਤੀ ਰਾਤਾ' ਹੁੰਦਾ ਹੈ। ਭਗਤੀ ਦਾ ਰੂਪ ਕੀ ਹੈ?

੧. ਗੁਰ ਸੇਵਾ। ੨. ਗੁਰਪਰਸਾਦੀ। ੩. ਹਰਿ ਗੁਣ ਗਾਵਣਿਆ। ੪. ਹਰਿ ਮੰਨਿ ਵਸਾਏ। (ਕਿਵੇਂ?) ੫. ਨਾਮੋ ਮੰਨਿ ਵਸਾਵਣਿਆ। ਅਗਲੇ ਸ਼ਬਦ ਦੇ ਅੰਕ ੭ ਵਿਚ ਦੱਸਦੇ ਹਨ, 'ਬਿਨੁ ਸਬਦੈ ਅੰਤਰਿ ਆਨੇਰਾ।' ਇਸ ਕਰਕੇ ਸ਼ਬਦ ਤੋਂ ਬਿਨਾ ਜੋ ਸਾਧਨ ਹਨ ਪ੍ਰਕਾਸ਼ ਨਹੀਂ ਪੈਣ ਦੇਂਦੇ।

**ਨਿਰੁਕ੍ਤ**-ਆਤਮ ਰਾਮ- ਰਾਮ ਜੋ ਸਰਬ ਵਿਚ ਅਪਣਾ ਆਪ ਹੋਕੇ ਵਰਤ ਰਿਹਾ ਹੈ। ਆਤਮਾ, ਜਿਸ ਵਿਚ ਯੋਗੀ ਰਮਣ ਕਰਦੇ ਹਨ। ਇਥੇ ਅਰਥ ਇਹ ਵਿਸ਼ੇਸ਼ ਲਗਦਾ ਹੈ।

(ਅ) ਉਞ ਇਸ ਦਾ ਅਰਥ ਰੂਹ, ਜੀਵਾਤਮਾ ਆਦਿ ਬੀ ਕਈ ਥਾਂ ਲਗਦੇ ਹਨ।

ਖੁਆਏ-ਗੁਆਚਾ ਹੈ, ਰਲਿਆ ਹੈ।

ਕਪਟੀ-ਛਲੀਆ। ਸੋਖੈ-ਸੁਕਾਵੈ, ਦੂਰ ਕਰੇ।

# {ਮਾਝ ਮਹਲਾ ੩, ਅਸਟਪਦੀ-੨੫}

**ਪ੍ਰਾਕ੍ਰਥਨ**-ਨਾਮ ਸਿਮਰਨ ਦੁਆਰਾ ਹਉਮੈ ਮਾਰਕੇ ਬੱਜਰ ਵਰਗੇ ਕਰੜੇ ਪਰਦੇ ਆਪੇ ਦਸਮ ਦੁਆਰ ਅਗੋਂ ਉਤਰਦੇ ਦੱਸੇ ਹਨ। ਗੁਰ ਪ੍ਰਸਾਦ ਨਾਲ ਨਾਮ ਦੁਆਰਾ ਗਜ਼ਾਨ ਮਿਲਦਾ ਹੈ, ਤੇ ਜੋਤੀ ਜੋਤੀ ਨੂੰ ਮਿਲਦੀ ਹੈ। ਮਨਮੁਖ ਗੁਰੂ ਸ਼ਰਣ ਆਵੇ ਤਾਂ ਪ੍ਰਾਪਤੀ ਹੋ ਜਾਂਦੀ ਹੈ। ਅੰਕ ੬ ਵਿਚ ਦਸਮ ਦੁਆਰ ਵਿਚ ਅਨਹਦ ਸ਼ਬਦ ਦਾ ਪਤਾ ਦਿਤਾ ਹੈ। ਸਭ ਕੁਛ ਗੁਰੂ ਤੋਂ ਮਿਲਦਾ ਹੈ।

| ਮੂਲ | ਅਰਥ |
|---|---|
| ਮਾਝ ਮਹਲਾ ੩ ॥ | |
| ਇਸੁ ਗੁਫਾ ਮਹਿ ਅਖੁਟ ਭੰਡਾਰਾ॥ ਤਿਸੁ ਵਿਚਿ ਵਸੈ ਹਰਿ ਅਲਖ ਅਪਾਰਾ ॥ ਆਪੇ ਗੁਪਤੁ ਪਰਗਟੁ ਹੈ ਆਪੇ ਗੁਰ ਸਬਦੀ ਆਪੁ ਵੰਞਾਵਣਿਆ ॥ ੧ ॥ | ਇਸ (ਦੇਹ ਰੂਪੀ) ਗੁਫਾ* ਵਿਚ (ਨਾਮ ਦਾ) ਭੰਡਾਰਾ ਅਖੁਟ ਹੈ। (ਫੇਰ) ਇਸੇ (ਦੇਹ) ਵਿਚ ਅਲਖ ਤੇ ਅਪਾਰ ਹਰੀ (ਆਪ) ਵਸਦਾ ਹੈ†। ਆਪੇ (ਉਹ ਅੰਦਰ) ਗੁਪਤ (ਵਰਤਦਾ ਹੈ) ਆਪੇ ਪਰਗਟ (ਵਰਤਦਾ) ਹੈ (ਪਰ) ਗੁਰ ਸ਼ੁਬਦ ਦੁਆਰਾ ਆਪਾ ਭਾਵ ਗੁਆ ਲੈਣ ਵਾਲਿਆਂ (ਉਤੇ ਪ੍ਰਗਟ ਹੋ ਜਾਂਦਾ ਹੈ)॥੧॥ |
| ਹਉ ਵਾਰੀ ਜੀਉ ਵਾਰੀ ਅੰਮ੍ਰਿਤ ਨਾਮੁ ਮੰਨਿ ਵਸਾਵਣਿਆ ॥ ਅੰਮ੍ਰਿਤ ਨਾਮੁ ਮਹਾ ਰਸੁ ਮੀਠਾ ਗੁਰਮਤੀ ਅੰਮ੍ਰਿਤੁ ਪੀਆਵਣਿਆ ॥ ੧ ॥ ਰਹਾਉ ॥ | ਮੈਂ ਵਾਰੀ ਹਾਂ ਜੀਉ ਵਾਰੀ ਹਾਂ (ਉਨ੍ਹਾਂ ਉਤੋਂ ਜੋ) ਅੰਮ੍ਰਿਤ ਨਾਮ ਨੂੰ ਮਨ ਵਿਚ ਵਸਾਵਣਹਾਰ ਹੋ ਗਏ ਹਨ। (ਹਾਂ) ਨਾਮ ਅੰਮ੍ਰਿਤ ਹੈ, ਮਹਾਂ ਰਸ ਹੈ, (ਮਹਾਂ ਰਸਾਂ ਤੋਂ ਬੀ) ਮਿੱਠਾ ਹੈ, (ਪਰ ਇਹ) ਅੰਮ੍ਰਿਤ ਗੁਰੂ ਦੀ ਮਤਿ ਦੁਆਰਾ ਹੀ ਪਿਲਾਵਣ ਹਾਰ ਹੋਈਦਾ ਹੈ (ਭਾਵ ਪਿਲਾਇਆ ਜਾਂਦਾ ਹੈ) ॥੧॥ ਰਹਾਉ॥ |
| ਹਉਮੈ ਮਾਰਿ ਬਜਰ ਕਪਾਟ ਖੁਲਾਇਆ ॥ ਨਾਮੁ ਅਮੋਲਕੁ ਗੁਰ ਪਰਸਾਦੀ ਪਾਇਆ ॥ ਬਿਨੁ ਸਬਦੈ ਨਾਮੁ ਨ ਪਾਏ ਕੋਈ ਗੁਰ ਕਿਰਪਾ ਮੰਨਿ ਵਸਾਵਣਿਆ ॥ ੨ ॥ | (ਇਸ ਅੰਮ੍ਰਿਤ ਦੇ ਦੁਆਲੇ ਜੋ) ਕਰੜੇ ਤਖਤੇ ਲਗੇ ਹੋਏ ਸਨ, ਹਉਮੈ ਦੇ ਮਰਨ ਨਾਲ ਖੁੱਲ੍ਹ ਆਏ, (ਤਦ) ਅਮੋਲਕ ਨਾਮ ਗੁਰੂ ਦੀ ਕਿਰਪਾ ਨਾਲ ਪਾ ਲਿਆ। (ਹੇ ਭਾਈ! ਨਿਸਚੇ ਜਾਣੋ ਕਿ) ਸ਼ਬਦ ਤੋਂ ਬਿਨਾ ਨਾਮ ਕੋਈ ਨਹੀਂ ਪਾ ਸਕਦਾ, ਗੁਰੂ ਦੀ ਕਿਰਪਾ ਕਰਕੇ (ਹੀ ਨਾਮ) ਮਨ ਵਿਚ ਵੱਸਣਹਾਰ ਹੁੰਦਾ ਹੈ।॥੨॥ |
| ਗੁਰ ਗਿਆਨ ਅੰਜਨੁ ਸਚੁ ਨੇਤ੍ਰੀ ਪਾਇਆ ॥ ਅੰਤਰਿ ਚਾਨਣੁ ਅਗਿਆਨੁ ਅੰਧੇਰੁ ਗਵਾਇਆ ॥ ਜੋਤੀ ਜੋਤਿ ਮਿਲੀ ਮਨੁ ਮਾਨਿਆ ਹਰਿ | (ਜਦ ਅੰਦਰ ਨਾਮ ਵਸ ਗਿਆ, ਹਉਮੈ ਟੁੱਟ ਗਈ ਤਦ) ਗੁਰੂ ਦੇ ਸਚੇ ਗਿਆਨ ਦਾ ਸੁਰਮਾ (ਮਨ ਦੀਆਂ) ਅੱਖਾਂ ਵਿਚ ਪਾ ਲਿਆ, ਅੰਦਰ ਚਾਨਣਾ ਹੋ ਗਿਆ ਤੇ ਅਗਿਆਨ ਦਾ ਅਨ੍ਹੇਰਾ ਦੂਰ ਹੋ ਗਿਆ, (ਫਿਰ) ਜੋਤੀ (ਸਰੂਪ ਪਰਮਾਤਮਾ) |

*ਅੰਕ ਚਾਰ ਵਿਚ ਗੁਰੂ ਜੀ ਨੇ ਆਪ ਹੀ ਗੁਫਾ ਦਾ ਭਾਵ ਸਰੀਰ ਦੱਸ ਦਿਤਾ ਹੈ।

†ਨਾਮੁ ਨਿਧਾਨੁ ਅਖੁਟੁ ਹੈ ....॥ {ਸਿਰੀ ਰਾਗੁ ਮਹਲਾ-੩-੪੨}

ਪੁਨਾ:-ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥ ਦੇਹੀ ਮਹਿ ਇਸ ਕਾ ਬਿਸ੍ਰਾਮੁ॥ {ਗਉੜੀ ਸੁਖਮਨੀ, ੨੩-੧}

ਇਸੇ ਮਾਝ ਰਾਗ ਦੀ ੨੯ ਵੀਂ ਅਸਟਪਦੀ ਵਿਚ ਗੁਰੂ ਜੀ ਆਪੇ ਦੱਸਦੇ ਹਨ ਕਿ ਅੰਦਰ ਨਾਮ ਹੈ ਤੇ ਵਾਹਿਗੁਰੂ ਆਪ ਹੈ, ਯਥਾ:-ਗੁਰ ਕੈ ਸਬਦਿ ਇਹੁ ਗੁਫਾ ਵੀਚਾਰੇ॥ ਨਾਮੁ ਨਿਰੰਜਨੁ ਅੰਤਰਿ ਵਸੈ ਮੁਰਾਰੇ॥ {ਮਾਝ ਮਹਲਾ ੩ ਅਸਟ: ੨੯-੪}

ਫੇਰ ਆਪ ਜੀ ਫਰਮਾਉਂਦੇ ਹਨ:-

ਦੇਹੀ ਅੰਦਰਿ ਨਾਮੁ ਨਿਵਾਸੀ॥ ਆਪੇ ਕਰਤਾ ਹੈ ਅਬਿਨਾਸੀ॥ {ਮਾਰੂ ਮਹਲਾ ੧ ਸੋਲਹਾ ੬-੧੩}

ਦਰਿ ਸੋਭਾ ਪਾਵਣਿਆ ॥ ੩ ॥

ਵਿਚ (ਅਪਣੀ) ਜੋਤਿ (ਆਤਮਾ) ਰਲ ਗਈ, ਮਨ ਪਤੀਜ ਗਿਆ (ਕਿ ਸਚ ਮੁਚ ਇਹ ਪ੍ਰਾਪਤੀ ਹੋਈ ਹੈ, ਤਦ) ਹਰੀ ਦੇ ਦੁਆਰੇ ਸ਼ੋਭਾ ਪਾਵਣਹਾਰ ਹੋ ਗਏ॥੩॥

ਸਰੀਰਹੁ ਭਾਲਣਿ ਕੋ ਬਾਹਰਿ ਜਾਏ ॥ ਨਾਮੁ ਨ ਲਹੈ ਬਹੁਤੁ ਵੇਗਾਰਿ ਦੁਖੁ ਪਾਏ ॥ ਮਨਮੁਖ ਅੰਧੇ ਸੂਝੈ ਨਾਹੀ ਫਿਰਿ ਘਿਰਿ ਆਇ ਗੁਰਮੁਖਿ ਵਥੁ ਪਾਵਣਿਆ ॥੪॥

(ਜੋ ਅਪਣੇ) ਸਰੀਰ ਤੋਂ ਬਾਹਰ ਕੋਈ ਢੂੰਡਣ ਜਾਵੇ (ਤਾਂ ਉਸਨੂੰ) ਨਾਮ ਪ੍ਰਾਪਤ ਨਹੀਂ ਹੋਵੇਗਾ, (ਉਹ) ਬਹੁਤ ਦੁਖ ਪਾਏਗਾ (ਜਿਵੇਂ) ਵਿਗਾਰੀ (ਆਦਮੀ ਦੁੱਖ ਪਾਉਂਦਾ ਹੈ, ਜਿਸਨੂੰ ਮਿਹਨਤ ਪੈਂਦੀ ਹੈ ਤੇ ਮਜ਼ਦੂਰੀ ਨਹੀਂ ਮਿਲਦੀ)। (ਇਉਂ) ਅੰਨ੍ਹੇ ਮਨਮੁਖਾਂ ਨੂੰ ਸੋਝੀ ਨਹੀਂ ਪੈਂਦੀ {ਪ੍ਰਸ਼ਨ: ਕੀਹ ਮਨਮੁਖ ਸਦਾ ਲਈ ਮਾਰੇ ਗਏ? ਉੱਤਰ:} (ਪਰ ਜੇ ਮਨਮੁਖ) ਫਿਰ ਘਿਰ (ਟੱਕਰਾਂ ਮਾਰਕੇ ਗੁਰਮੁਖ ਪਾਸ ਆ ਜਾਣ ਤਾਂ) ਆਕੇ ਗੁਰਮੁਖ ਤੋਂ (ਨਾਮ ਰੂਪੀ) ਵਸਤੂ ਪ੍ਰਾਪਤ ਕਰਨਹਾਰ ਹੋ ਜਾਣਗੇ॥੪॥

ਗੁਰ ਪਰਸਾਦੀ ਸਚਾ ਹਰਿ ਪਾਏ ॥ ਮਨਿ ਤਨਿ ਵੇਖੈ ਹਉਮੈ ਮੈਲੁ ਜਾਏ ॥ ਬੈਸਿ ਸੁਥਾਨਿ ਸਦ ਹਰਿ ਗੁਣ ਗਾਵੈ ਸਚੈ ਸਬਦਿ ਸਮਾਵਣਿਆ ॥ ੫ ॥

(ਐਸਾ ਮਨਮੁਖ ਬੀ ਜੋ ਤਜਰਬਾ ਕਰਕੇ ਸ਼ਰਣ ਆਉਂਦਾ ਹੈ) ਗੁਰੂ ਦੀ ਕ੍ਰਿਪਾ ਨਾਲ ਸਤਯ ਸਰੂਪ ਹਰੀ ਨੂੰ ਪਾ ਲੈਂਦਾ ਹੈ, (ਉਹ) ਵੇਖਦਾ ਹੈ ਕਿ ਮਨ ਤੇ ਤਨ ਵਿਚੋਂ ਹਉਮੈ ਦੀ ਮੈਲ ਦੂਰ ਹੋ ਗਈ ਹੈ, ਉਹ ਉੱਤਮ ਟਿਕਾਣੇ ਬੈਠਕੇ ਸਦਾ ਹਰੀ ਦੇ ਗੁਣ ਗਾਵੇਗਾ ਤੇ ਸਚੇ ਸ਼ਬਦ ਵਿਚ ਸਮਾਵਣਹਾਰ ਹੋ ਜਾਏਗਾ॥੫॥

ਨਉ ਦਰਿ ਠਾਕੇ ਧਾਵਤੁ ਰਹਾਏ ॥ ਦਸਵੈ ਨਿਜ ਘਰਿ ਵਾਸਾ ਪਾਏ ॥ ਓਥੈ ਅਨਹਦ ਸਬਦ ਵਜਹਿ ਦਿਨੁ ਰਾਤੀ ਗੁਰਮਤੀ ਸਬਦੁ ਸੁਣਾਵਣਿਆ ॥ ੬ ॥

(ਉਹ ਅਪਣੇ ਸਰੀਰ ਦੀਆਂ) ਨਵੇਂ ਗੋਲਕਾਂ ਨੂੰ ਵੱਸ ਵਿਚ ਰਖੇਗਾ (ਤੇ ਅਪਣੇ ਮਨ) ਨੂੰ (ਸੰਕਲਪਾਂ ਵਿਕਲਪਾਂ ਵਿਚ) ਦੌੜਨੋ ਰੋਕੇਗਾ, ਦਸਵੇਂ ਘਰ ਵਿਚ (ਜੋ) ਸ੍ਵੈ ਸਰੂਪ (ਦਾ ਘਰ ਹੈ) ਵਾਸਾ ਪਾ ਲਏਗਾ। ਓਥੇ ਦਿਨੇ ਰਾਤ ਅਨਹਦ ਸ਼ਬਦ ਵਜਦੇ ਹਨ, ਗੁਰਮਤਿ ਦੁਆਰਾ (ਉਹ) ਸ਼ਬਦ ਸੁਣਨਹਾਰ ਹੋ ਜਾਏਗਾ (ਯਾ ਉਸਦੇ ਸੁਣਨ ਵਿਚ ਆ ਜਾਣਗੇ)॥੬॥

ਬਿਨੁ ਸਬਦੈ ਅੰਤਰਿ ਆਨੇਰਾ ॥ ਨ ਵਸਤੁ ਲਹੈ ਨ ਚੂਕੈ ਫੇਰਾ ॥ ਸਤਿਗੁਰ ਹਥਿ ਕੁੰਜੀ ਹੋਰਤੁ ਦਰੁ ਖੁਲੈ ਨਾਹੀ ਗੁਰੁ ਪੂਰੈ ਭਾਗਿ ਮਿਲਾਵਣਿਆ ॥੭॥

ਸ਼ਬਦ ਤੋਂ ਬਿਨਾਂ ਅੰਦਰ ਹਨੇਰਾ ਹੈ, ਨਾ (ਨਾਮ) ਵਸਤੂ ਲੱਭਦੀ ਹੈ ਨਾ (ਜਨਮ ਮਰਨ) ਦਾ ਗੇੜ ਮੁੱਕਦਾ ਹੈ। ਕੁੰਜੀ ਸਤਿਗੁਰੂ ਦੇ ਹੱਥ ਹੈ ਹੋਰ ਕਿਸੇ ਤੋਂ ਉਹ ਦਰਵਾਜ਼ਾ ਖੁੱਲ੍ਹਦਾ ਨਹੀਂ ਤੇ ਪੂਰਾ ਗੁਰੂ ਭਾਗਾਂ ਨਾਲ ਹੀ (ਹਰੀ) ਮਿਲਾਵਣਹਾਰ ਹੈ, (ਅਰਥਾਤ ਮਿਲਾਉਂਦਾ ਹੈ)॥੭॥

ਗੁਪਤੁ ਪਰਗਟੁ ਤੂੰ ਸਭਨੀ ਥਾਈ ॥ ਗੁਰ ਪਰਸਾਦੀ ਮਿਲਿ ਸੋਝੀ ਪਾਈ ॥ ਨਾਨਕ ਨਾਮੁ ਸਲਾਹਿ ਸਦਾ ਤੂੰ ਗੁਰਮੁਖਿ ਮੰਨਿ ਵਸਾਵਣਿਆ ॥ ੮ ॥ ੨੪ ॥ ੨੫ ॥

(ਹੇ ਹਰੀ! ਤੂੰ ਚਾਹੋ) ਗੁਪਤ ਰਹੋਂ (ਚਾਹੇ) ਪਰਗਟ ਹੋਵੇਂ ਸਭਨਾਂ ਥਾਵਾਂ ਵਿਚ (ਤੂੰਹੋਂ) ਹੈਂ, (ਤੇਰੀ) ਸੋਝੀ (ਅਸਾਂ) ਗੁਰੂ ਨੂੰ ਮਿਲਕੇ ਪਾਈ ਹੈ, (ਸੋ) ਹੇ ਨਾਨਕ! ਤੂੰ (ਉਸ ਦੇ) ਨਾਮ ਨੂੰ ਸਦਾ ਸਲਾਹ, ਉਹ (ਪ੍ਰਭੂ) ਗੁਰੂ ਦੁਆਰਾ ਹੀ ਮਨ ਵਿਚ ਵੱਸਣਹਾਰ ਹੁੰਦਾ ਹੈ॥੮॥੨੪॥੨੫॥

**ਵਖਾਖਯਾ**-ਸਰੀਰ ਨੂੰ ਗੁਫਾ ਕਿਹਾ ਹੈ। ਅੰਕ ਚਾਰ ਵਿਚ ਸਪਸ਼ਟ ਕਰ ਦਿਤਾ ਹੈ ਕਿ ਗੁਫਾ ਦਾ ਅਰਥ ਏਥੇ ਸਰੀਰ ਹੈ। ਫਿਰ ਅੰਦਰ 'ਨਾਮ' ਦੱਸਿਆ ਹੈ, ਜਿਸ ਤਕ ਪਹੁੰਚ ਆਪਣੇ ਨਾਮ ਅਭਯਾਸ ਨਾਲ ਹੋਣੀ ਹੈ। ਅੰਕ ੪ ਵਿਚ ਮਨਮੁਖ ਦੀ ਮੂਰਖਤਾ ਦਾ ਫਲ ਮਾੜਾ 'ਨਾ-ਸਦੈਵੀ' ਦੱਸਕੇ ਉਨ੍ਹਾਂ ਦੀ ਆਸ ਬਨ੍ਹਾਈ ਹੈ ਤੇ ਉਨ੍ਹਾਂ ਦਾ ਪਾਰ ਉਤਾਰਾ ਕਿਵੇਂ ਹੋਵੇ, ਇਹ ਰਾਹ ਬੀ ਦਰਸਾ ਦਿੱਤਾ ਹੈ।

**ਨਿਰੁਕ੍ਤ**-ਦਸਮ ਦੁਆਰ-ਸ਼ਰੀਰ ਦੇ ਦਸ ਛਿਦ੍ਰਾਂ ਵਿਚੋਂ ਦਸਵਾਂ:-੨ ਅੱਖਾਂ, ੨ ਕੰਨ, ੨ ਨਾਸਕਾ, ੧ ਮੁੱਖ, ੧ ਇੰਦ੍ਰੀ, ੧ ਗੁਦਾ, ੧ ਗੁਪਤ ਰੂਪ ਤਾਲੂ ਦਾ ਛਿਦ੍ਰ, ਇਸ ਨੂੰ 'ਦਸਮ ਦੁਆਰ' ਯਾ 'ਬ੍ਰਹਮਾਂਡ' ਬੀ ਕਹਿੰਦੇ ਹਨ।

## {ਮਾਝ ਮਹਲਾ ੩, ਅਸਟਪਦੀ-੨੬}

**ਪ੍ਰਾਕ੍ਥਨ**-ਗੁਰਮੁਖ ਕਿਵੇਂ ਬਣਦਾ ਹੈ? ਗੁਰਮੁਖ ਦੇ ਲੱਛਣ ਤੇ ਕਰਨੀ ਕੀ ਹੈ? ਗੁਰਮੁਖਤਾਈ ਦਾ ਫਲ ਕੀ ਹੈ? ਸਾਰੀਆਂ ਗੱਲਾਂ ਤੇ ਰੌਸ਼ਨੀ ਪਾਈ ਹੈ।

| ਮੂਲ | ਅਰਥ |
|---|---|
| ਮਾਝ ਮਹਲਾ ੩ ॥ | |
| ਗੁਰਮੁਖਿ ਮਿਲੈ ਮਿਲਾਏ ਆਪੇ ॥ ਕਾਲੁ ਨ ਜੋਹੈ ਦੁਖੁ ਨ ਸੰਤਾਪੇ ॥ ਹਉਮੈ ਮਾਰਿ ਬੰਧਨ ਸਭ ਤੋੜੈ ਗੁਰਮੁਖਿ ਸਬਦਿ ਸੁਹਾਵਣਿਆ ॥ ੧ ॥ | (ਹਰੀ) ਗੁਰੂ ਦੁਆਰੇ ਮਿਲਦਾ ਹੈ, (ਪਰ ਗੁਰੂ ਬੀ ਜਗਜਾਸੂ ਨੂੰ) ਆਪੇ ਮਿਲਾਉਂਦਾ ਹੈ, (ਫਿਰ ਇਸ ਨੂੰ ) ਜਮਕਾਲ (ਆਪਣੀ ਫਾਹੀ ਲਈ) ਨਹੀਂ ਤਾੜਦਾ ਤੇ ਦੁਖ (ਇਸ ਨੂੰ) ਸੰਤਾਪ ਨਹੀਂ ਦੇਂਦਾ, (ਕਿਉਂਕਿ ਇਹ) ਹਉਮੈ ਨੂੰ ਮਾਰ ਲੈਂਦਾ, ਸਾਰੇ ਬੰਧਨ ਤੋੜ ਲੈਂਦਾ ਤੇ ਗੁਰੂ ਦੁਆਰਾ ਸ਼ਬਦ ਵਿਚ ਸੁਹਾਉਣਾ ਹੋ ਜਾਂਦਾ ਹੈ॥੧॥ |
| ਹਉ ਵਾਰੀ ਜੀਉ ਵਾਰੀ ਹਰਿ ਹਰਿ ਨਾਮਿ ਸੁਹਾਵਣਿਆ ॥ ਗੁਰਮੁਖਿ ਗਾਵੈ ਗੁਰਮੁਖਿ ਨਾਚੈ ਹਰਿ ਸੇਤੀ ਚਿਤੁ ਲਾਵਣਿਆ ॥ ੧ ॥ ਰਹਾਉ ॥ | ਮੈਂ ਵਾਰੀ ਹਾਂ ਜੀਉ ਸਦਕੇ ਹਾਂ ਹਰਿ ਹਰਿ ਨਾਮ ਵਿਚ ਸੁਹਾਉਣਹਾਰ ਉਤੋਂ, (ਜੋ) ਗੁਰਮੁਖਤਾਈ ਵਿਚ (ਹਰੀ ਜਸ) ਗਾਉਂਦਾ ਹੈ, ਗੁਰਮੁਖਤਾਈ ਵਿਚ (ਮਨ ਦੇ ਸਿਮਰਨ ਨਾਲ ਹਰੀ ਅਗੇ) ਨੱਚਦਾ ਹੈ (ਗਲ ਕੀ ਹਰ ਤਰ੍ਹਾਂ) ਹਰੀ ਨਾਲ ਚਿਤ ਲਾਈ ਰਖਦਾ ਹੈ॥੧॥ਰਹਾਉ॥ |
| ਗੁਰਮੁਖਿ ਜੀਵੈ ਮਰੈ ਪਰਵਾਣੁ ॥ ਆਰਜਾ ਨ ਛੀਜੈ ਸਬਦੁ ਪਛਾਣੁ ॥ ਗੁਰਮੁਖਿ ਮਰੈ ਨ ਕਾਲੁ ਨ ਖਾਏ ਗੁਰਮੁਖਿ ਸਚਿ ਸਮਾਵਣਿਆ ॥ ੨ ॥ | ਗੁਰਮੁਖ ਜੀਉਂਦਿਆਂ ਕਿ ਮਰਿਆਂ (ਹਰ ਹਾਲਤ ਵਿਚ ਸਾਈਂ ਦਰ) ਪਰਵਾਣ ਹੁੰਦਾ ਹੈ, (ਉਸ ਦੀ) ਉਮਰਾ ਛਿਜਦੀ ਨਹੀਂ, (ਕਿਉਂਕਿ ਉਹ) ਸ਼ਬਦ ਨੂੰ ਪਛਾਣਦਾ ਹੈ। ਗੁਰਮੁਖ ਨਾ ਮਰਦਾ ਹੈ, ਨਾ ਕਾਲ (ਉਸ ਨੂੰ) ਖਾਂਦਾ ਹੈ, (ਕਿਉਂਕਿ) ਗੁਰਮੁਖ ਸੱਚ ਵਿਚ ਸਮਾ ਜਾਂਦਾ ਹੈ॥੨॥ |
| ਗੁਰਮੁਖਿ ਹਰਿ ਦਰਿ ਸੋਭਾ ਪਾਏ ਗੁਰਮੁਖਿ ਵਿਚਹੁ ਆਪੁ ਗਵਾਏ ॥ ਆਪਿ ਤਰੈ ਕੁਲ ਸਗਲੇ ਤਾਰੇ ਗੁਰਮੁਖਿ ਜਨਮੁ ਸਵਾਰਣਿਆ ॥ ੩ ॥ | (ਕਾਰਣ ਦੱਸਦੇ ਹਨ ਕਿ) ਗੁਰਮੁਖ ਤਾਂ (ਜੀਉਂਦੇ ਜੀ ਹੀ) ਹਰੀ ਦੇ ਦਰ ਸ਼ੋਭਾ ਪਾ ਰਿਹਾ ਹੁੰਦਾ ਹੈ, (ਕਿਉਂਕਿ) ਗੁਰਮੁਖ ਨੇ ਆਪਣੇ ਵਿਚੋਂ ਆਪਾ ਭਾਵ ਗੁਆ ਲਿਆ ਹੁੰਦਾ ਹੈ, (ਉਹ) ਆਪ (ਬੀ) ਤਰਦਾ ਹੈ ਤੇ ਸਾਰੀਆਂ ਕੁਲਾਂ ਨੂੰ (ਬੀ) ਤਾਰਦਾ ਹੈ, (ਹਾਂ) ਗੁਰਮੁਖ (ਆਪਣਾ ਤੇ ਹੋਰਨਾਂ ਦਾ) ਜਨਮ ਸੁਆਰਨਹਾਰ ਹੁੰਦਾ ਹੈ॥੩॥ |

ਗੁਰਮੁਖਿ ਦੁਖੁ ਕਦੇ ਨ ਲਗੈ ਸਰੀਰਿ॥ ਗੁਰਮੁਖਿ ਹਉਮੈ ਚੂਕੈ ਪੀਰ ॥ ਗੁਰਮੁਖਿ ਮਨੁ ਨਿਰਮਲੁ ਫਿਰਿ ਮੈਲੁ ਨ ਲਾਗੈ ਗੁਰਮੁਖਿ ਸਹਜਿ ਸਮਾਵਣਿਆ ॥ ੪ ॥

ਗੁਰਮੁਖ ਦੇ ਸਰੀਰ ਵਿਚ ਦੁਖ ਕਦੇ ਨਹੀਂ ਲਗਦਾ, ਗੁਰਮੁਖ ਦੀ ਹਉਮੈਂ ਦੀ ਪੀੜਾ ਮਿਟ ਜਾਂਦੀ ਹੈ, ਗੁਰਮੁਖ ਦਾ ਮਨ (ਹਉਂ ਦੀ) ਮੈਲ ਤੋਂ ਰਹਿਤ ਹੋ ਜਾਂਦਾ ਹੈ ਤੇ ਫੇਰ (ਉਸਨੂੰ ਕੋਈ) ਮੈਲ ਨਹੀਂ ਲਗਦੀ, ਗੁਰਮੁਖ ਸਹਜ ਅਵਸਥਾ ਵਿਚ ਸਮਾਇਆ ਰਹਿੰਦਾ ਹੈ ॥੪॥

ਗੁਰਮੁਖਿ ਨਾਮੁ ਮਿਲੈ ਵਡਿਆਈ ॥ ਗੁਰਮੁਖਿ ਗੁਣ ਗਾਵੈ ਸੋਭਾ ਪਾਈ॥ ਸਦਾ ਅਨੰਦਿ ਰਹੈ ਦਿਨੁ ਰਾਤੀ ਗੁਰਮੁਖਿ ਸਬਦੁ ਕਰਾਵਣਿਆ ॥ ੫ ॥

ਗੁਰਮੁਖ (ਤੋਂ ਪ੍ਰਾਪਤ ਹੋਏ) ਨਾਮ ਨੂੰ ਵਡਿਆਈ ਮਿਲਦੀ ਹੈ, ਗੁਰਮੁਖ ਗੁਣ ਗਾਇਨ ਕਰਦਾ ਸ਼ੋਭਾ ਪਾਉਂਦਾ ਹੈ, (ਉਹੋ) ਗੁਰਮੁਖ ਦਿਨੇ ਰਾਤ (ਕੀਹ) ਸਦਾ ਹੀ ਅਨੰਦ ਰਹਿੰਦਾ ਹੈ, (ਤੇ ਹੋਰਨਾਂ ਤੋਂ) ਸ਼ਬਦ( ਦੀ ਕਮਾਈ) ਕਰਾਉਂਦਾ ਹੈ॥੫॥

ਗੁਰਮੁਖਿ ਅਨਦਿਨੁ ਸਬਦੇ ਰਾਤਾ॥ ਗੁਰਮੁਖਿ ਜੁਗ ਚਾਰੇ ਹੈ ਜਾਤਾ ॥ ਗੁਰਮੁਖਿ ਗੁਣ ਗਾਵੈ ਸਦਾ ਨਿਰਮਲੁ ਸਬਦੇ ਭਗਤਿ ਕਰਾਵਣਿਆ ॥੬॥

ਗੁਰਮੁਖ (ਆਪ) ਹਰ ਦਿਨ ਸ਼ਬਦ ਵਿਚ ਰੱਤਾ ਰਹਿੰਦਾ ਹੈ। ਚਹੁੰ ਜੁਗਾਂ ਵਿਚ ਹੀ (ਜੋ) ਗੁਰਮੁਖ (ਹੁੰਦਾ ਹੈ) ਜਾਣਿਆ ਜਾਂਦਾ ਹੈ, (ਭਾਵ ਪ੍ਰਸਿਧ ਹੋ ਜਾਂਦਾ ਹੈ)। ਗੁਰਮੁਖ ਸਦਾ ਨਿਰਮਲ ਗੁਣਾਂ ਦਾ ਗਾਇਨ ਕਰਦਾ ਹੈ, ਸ਼ਬਦ ਦੁਆਰਾ (ਗੁਰਮੁਖ) ਭਗਤੀ ਕਰਾਵਣਹਾਰ ਹੈ॥੬॥

ਬਾਝੁ ਗੁਰੂ ਹੈ ਅੰਧ ਅਧੰਾਰਾ॥ ਜਮਕਾਲਿ ਗਰਠੇ ਕਰਹਿ ਪੁਕਾਰਾ॥ ਅਨਦਿਨੁ ਰੋਗੀ ਬਿਸਟਾ ਕੇ ਕੀੜੇ ਬਿਸਟਾ ਮਹਿ ਦੁਖੁ ਪਾਵਣਿਆ ॥੭॥

ਗੁਰੂ ਤੋਂ ਬਿਨਾਂ (ਮਨਾਂ ਵਿਚ) ਅੰਨ ਅਨ੍ਹੇਰਾ ਰਹਿੰਦਾ ਹੈ (ਭਾਵ ਅਗਜ਼ਾਨ ਵਾਪਰਿਆ ਰਹਿੰਦਾ ਹੈ, ਅਗਜ਼ਾਨੀਆਂ ਨੂੰ) ਜਮਕਾਲ ਗ੍ਰਸਦਾ ਹੈ (ਤਦ ਓਹ) ਹਾਲ ਪਾਹਰਿਆ ਪਾਉਂਦੇ ਹਨ, (ਉਹ) ਦਿਨ ਪ੍ਰਤਿ ਦਿਨ ਰੋਗੀ ਹੋਏ (ਰਹਿੰਦੇ ਹਨ, ਓਹ) ਮੈਲ ਦੇ ਕੀੜੇ (ਵਾਙੂ) ਮੈਲ ਵਿਚ ਦੁਖ ਪਾਵਣਹਾਰ ਹੋ ਜਾਂਦੇ ਹਨ॥੭॥

ਗੁਰਮੁਖਿ ਆਪੇ ਕਰੇ ਕਰਾਏ ॥ ਗੁਰਮੁਖਿ ਹਿਰਦੈ ਵੁਠਾ ਆਪਿ ਆਏ॥ ਨਾਨਕ ਨਾਮਿ ਮਿਲੈ ਵਡਿਆਈ ਪੂਰੇ ਗੁਰ ਤੇ ਪਾਵਣਿਆ ॥੮॥੨੫॥੨੬॥

(ਵਾਹਿਗੁਰੂ) ਗੁਰੂ ਦੁਆਰਾ ਆਪ ਹੀ (ਸਭ ਕੁਛ) ਕਰਦਾ ਕਰਾਉਂਦਾ ਹੈ, ਗੁਰੂ ਦੁਆਰਾ ਆਪੇ ਹੀ ਹਿਰਦੇ ਵਿਚ ਆ ਵਸਦਾ ਹੈ, ਹੇ ਨਾਨਕ! ਵਡਿਆਈ (ਤਾਂ) ਨਾਮ ਦੁਆਰਾ ਮਿਲਦੀ ਹੈ (ਪਰ ਨਾਮ) ਪੂਰੇ ਗੁਰੂ ਦੁਆਰਾ ਹੀ ਪਾਵਣਹਾਰ ਹੋਈਦਾ ਹੈ॥੮॥੨੫॥੨੬॥

**ਵਯਾਖਯਾ**-ਸੁਗਮੰ ਹੈ।

**ਨਿਰੁਕ੍ਤ**-ਆਰਜਾ ਨ ਛੀਜੈ= ਛੀਜੈ ਦੇ ਦੋ ਭਾਵ ਲੈਂਦੇ ਹਨ:- ਉਹ ਅਪਣੀ ਪੂਰੀ ਉਮਰ ਭੋਗਦਾ ਹੈ, ਕਰਮ ਬਾਧਾ ਨਹੀਂ ਕਰ ਸਕਦੇ। ਦੂਜੇ ਉਸ ਦੀ ਉਮਰ ਸਾਰੀ ਲੇਖੇ ਲਗਦੀ ਹੈ ਕਿਉਂਕਿ ਉਹ ਛਿਨ ਛਿਨ ਵਿਚ ਨਾਮ ਵਿਚ ਵਸਦਾ ਹੈ, ਹਰ ਛਿਨ ਲੇਖੇ ਲਗਦੀ ਹੈ ਇਸ ਕਰਕੇ ਲੇਖੇ ਵਿਚ ਉਸ ਦੀ ਕੋਈ ਛਿਨ ਲਗਣੋਂ ਕਟੀ ਨਹੀਂ ਜਾਂਦੀ। ਨਾਮ ਦਾ ਅਭਯਾਸ ਲਗਾਤਾਰੀ ਹੋ ਜਾਂਦਾ ਹੈ।

ਕਾਲੁ ਨ ਖਾਏ - 'ਸਤ' ਤ੍ਰੈਕਾਲ ਅਬਾਧ ਹੈ, ਜੋ ਉਸ ਵਿਚ ਸਮਾ ਗਿਆ ਕਾਲ ਤੋਂ ਪਰੇ ਹੋ ਗਿਆ। ਗੁਰਮੁਖ ਦਾ ਮਰਨਾਂ ਤੱਤਾਂ ਦਾ ਵਿਸਰਜਣ ਹੁੰਦਾ ਹੈ ਜੋ ਫੇਰ ਉਸ ਨੂੰ ਦੇਹ ਨਹੀਂ ਦੇਂਦੇ, ਇਹ ਕਾਲ ਦਾ ਉਸ ਨੂੰ ਨਾ ਖਾ ਸਕਣਾ ਹੈ।

## {ਮਾਝ ਮਹਲਾ ੩, ਅਸਟਪਦੀ-੨੭}

**ਪ੍ਰਾਕ੍ਰਥਨ**-ਜੋਤਿ ਇਕੋ ਵਜਾਪਕ ਹੈ, ਜੀਵਾਂ ਵਿਚ ਫਰਕ (ਘਟਾਂ=) ਹਿਰਦਿਆਂ ਵਿਚ ਹੈ।ਗੁਰੂ ਮੇਹਰ ਨਾਲ ਪਰਮ ਜੋਤਿ ਦੀ ਲੱਖਤਾ ਹੁੰਦੀ ਤੇ ਉਹ ਕਰਤਾ ਹੋ ਲਖੀਂਦਾ ਹੈ। ਅੰਦਰ ਘਟ ਵਿਚ ਬੀ ਉਹੋ ਹੈ ਤੇ ਉੱਚੇ ਤੋਂ ਉੱਚਾ ਅਪਰੰਪਰ ਬੀ ਉਹੀ ਹੈ।

| ਮੂਲ | ਅਰਥ |
|---|---|
| ਮਾਝ ਮਹਲਾ ੩ ॥ | |
| ਏਕਾ ਜੋਤਿ ਜੋਤਿ ਹੈ ਸਰੀਰਾ ॥ ਸਬਦਿ ਦਿਖਾਏ ਸਤਿਗੁਰੁ ਪੂਰਾ ॥ ਆਪੇ ਫਰਕੁ ਕੀਤੋਨੁ ਘਟ ਅੰਤਰਿ ਆਪੇ ਬਣਤ ਬਣਾਵਣਿਆ ॥੧॥ | (ਜਿਤਨੇ) ਸਰੀਰ ਹਨ (ਸਭਨਾਂ ਵਿਚ) ਆਤਮ ਜੋਤਿ ਇਕੋ ਹੈ। {ਪ੍ਰਸ਼ਨ: ਜੀਵ ਜੀਵ ਵਿਚ ਫਰਕ ਹੈ, ਇਕੋ ਜੋਤ ਹੈ ਤਾਂ ਫਰਕ ਕਿਥੋਂ ਪੈ ਗਿਆ? ਉੱਤਰ:} ਫਰਕ (ਬੀ ਹਰੀ ਨੇ) ਆਪ ਹੀ ਕੀਤਾ ਹੈ, (ਉਹ ਫਰਕ) ਹਿਰਦਿਆਂ ਵਿਚ ਹੈ, ਇਹ ਬਣਤ ਬੀ ਆਪ ਹੀ ਬਣਾਈ ਹੈ (ਕਿਉਂਕਿ ਇਸ ਫਰਕ ਬਿਨ ਜਗਤ ਖੇਲ ਟੁਰ ਨਹੀਂ ਸਕਦਾ। ਹੁਣ ਜੇ ਤੁਸੀਂ ਏਕਾ ਜੋਤ ਨੂੰ ਦੇਖਣਾ ਚਾਹੋ ਤਾਂ ਤੁਹਾਨੂੰ) ਪੂਰਾ ਗੁਰੂ ਸ਼ਬਦ ਦੁਆਰਾ ਦਿਖਾ ਸਕਦਾ ਹੈ॥੧॥ |
| ਹਉ ਵਾਰੀ ਜੀਉ ਵਾਰੀ ਹਰਿ ਸਚੇ ਕੇ ਗੁਣ ਗਾਵਣਿਆ ॥ ਬਾਝੁ ਗੁਰੂ ਕੋ ਸਹਜੁ ਨ ਪਾਏ ਗੁਰਮੁਖਿ ਸਹਜਿ ਸਮਾਵਣਿਆ ॥ ੧ ॥ ਰਹਾਉ ॥ | ਮੈਂ ਵਾਰੀ ਹਾਂ ਜੀਓ ਸਦਕੇ ਹਾਂ (ਉਨ੍ਹਾਂ ਤੋਂ ਜੋ) ਸਚੇ ਦੇ ਗੁਣ ਗਾਵਣਹਾਰ ਹਨ, ਗੁਰੂ ਤੋਂ ਵਿਹੂਣਾ ਕੋਈ ਸਹਜ (ਪਦਵੀ) ਪਾ ਨਹੀਂ ਸਕਦਾ, ਗੁਰੂ ਦੁਆਰਾ ਹੀ ਸਹਜ ਵਿਚ ਸਮਾਵਣਹਾਰ ਬਣੀਂਦਾ ਹੈ॥੧॥ਰਹਾਉ॥ |
| ਤੂੰ ਆਪੇ ਸੋਹਹਿ ਆਪੇ ਜਗੁ ਮੋਹਹਿ॥ ਤੂੰ ਆਪੇ ਨਦਰੀ ਜਗਤੁ ਪਰੋਵਹਿ ॥ ਤੂੰ ਆਪੇ ਦੁਖੁ ਸੁਖੁ ਦੇਵਹਿ ਕਰਤੇ ਗੁਰਮੁਖਿ ਹਰਿ ਦੇਖਾਵਣਿਆ ॥ ੨ ॥ | {ਸਨਮੁਖ ਉਸਤੁਤੀ:} (ਹੇ ਹਰੀ!) ਤੂੰ ਆਪ ਹੀ (ਅਪਣੇ ਤਤ ਸਰੂਪ ਵਿਚ) ਸੁਭਾਇਮਾਨ ਹੋ ਰਿਹਾ ਹੈਂ, (ਤੂੰ) ਆਪ ਹੀ (ਸਰਗੁਣ ਰੂਪ ਵਿਚ) ਜਗਤ ਨੂੰ ਮੋਹ ਰਿਹਾ ਹੈਂ, ਤੂੰ ਆਪ ਹੀ ਮਿਹਰ ਦ੍ਰਿਸ਼ਟੀ ਨਾਲ ਜਗਤ ਨੂੰ ਪ੍ਰੋ ਰਿਹਾ ਹੈਂ, (ਭਾਵ ਪਾਲਣ ਕਰ ਰਿਹਾ ਹੈਂ)। ਤੂੰ (ਕਰਮਾਂ ਅਨੁਸਾਰ ਕਰਮ ਬੱਧ ਲੋਕਾਂ ਨੂੰ) ਆਪੇ ਦੁਖ ਸੁਖ ਦੇ ਰਿਹਾ ਹੈਂ, (ਪਰ ਅਪਣਾ) ਹਰੀ ਦਰਸ਼ਨ ਹੇ ਕਰਤਾਰ! ਤੂੰ ਗੁਰੂ ਦੁਆਰਾ ਹੀ ਦਿਖਾਉਂਦਾ ਹੈਂ॥੨॥ |
| ਆਪੇ ਕਰਤਾ ਕਰੇ ਕਰਾਏ ॥ ਆਪੇ ਸਬਦੁ ਗੁਰ ਮੰਨਿ ਵਸਾਏ ॥ ਸਬਦੇ ਉਪਜੈ ਅੰਮ੍ਰਿਤ ਬਾਣੀ ਗੁਰਮੁਖਿ ਆਖਿ ਸੁਣਾਵਣਿਆ ॥ ੩ ॥ | ਕਰਤਾਰ ਆਪ ਹੀ (ਸਭ ਕੁਛ) ਕਰਦਾ (ਤੇ ਜਗਜਾਸੂ ਤੋਂ ਕਰਣੇ ਯੋਗ ਕਰਮ) ਕਰਾਉਂਦਾ ਹੈ। ਆਪੇ ਗੁਰੂ ਦਾ ਸ਼ਬਦ ਮਨ ਵਿਚ ਵਸਾ ਦੇਂਦਾ ਹੈ, ਅਮਰ ਬਾਣੀ ਸ਼ਬਦ ਦੁਆਰਾ ਹੀ ਉਪਜਦੀ ਹੈ (ਜੋ ਬਾਣੀ ਕਿ) ਗੁਰਮੁਖ ਉਚਾਰਕੇ (ਜਗਤ ਨੂੰ) ਸੁਣਾਉਂਦੇ ਹਨ॥੩॥ |
| ਆਪੇ ਕਰਤਾ ਆਪੇ ਭੁਗਤਾ ॥ ਬੰਧਨ ਤੋੜੇ ਸਦਾ ਹੈ ਮੁਕਤਾ ॥ ਸਦਾ ਮੁਕਤੁ ਆਪੇ ਹੈ ਸਚਾ ਆਪੇ ਅਲਖੁ ਲਖਾਵਣਿਆ ॥ ੪ ॥ | (ਅੰਕ ਇਕ ਵਿਚ ਦੇ 'ਏਕਾ ਜੋਤਿ' ਦੇ ਖਯਾਲ ਨੂੰ ਲੈਕੇ ਫੁਰਮਾਉਂਦੇ ਹਨ) ਆਪ ਹੀ ਕਰਤਾ ਹੈ ਤੇ ਆਪ ਹੀ ਭੋਗਣਹਾਰ ਹੈ, (ਕਰਤਾ ਭੁਗਤਾ ਹੋਕੇ ਆਪ ਕਿਸੇ ਤਰ੍ਹਾਂ ਬੰਧਾਇਮਾਨ ਨਹੀਂ ਹੈ, ਉਹ) ਸਦਾ ਬੰਧਨ ਤੋੜੇ ਹੋਏ ਮੁਕਤ ਰੂਪ ਹੈ, (ਹਾਂ,) ਉਹ ਸੱਚਾ ਆਪ ਸਦਾ ਮੁਕਤ ਹੈ, ਅਲਖ ਹੈ, |

(ਪਰ ਆਪ ਹੀ ਉਹ ਅਪਣਾ ਆਪ) ਲਖਾਵਣਹਾਰ (ਬੀ) ਹੈ।

ਆਪੇ ਮਾਇਆ ਆਪੇ ਛਾਇਆ ॥ ਆਪੇ ਮੋਹੁ ਸਭੁ ਜਗਤੁ ਉਪਾਇਆ॥ਆਪੇ ਗੁਣਦਾਤਾ ਗੁਣ ਗਾਵੈ ਆਪੇ ਆਖਿ ਸੁਣਾਵਣਿਆ॥੫ ॥

{ਹੁਣ ਮਾਇਆ ਵਾਦੀਆਂ ਤੇ ਛਾਇਆ ਵਾਦੀਆਂ ਦੋਹਾਂ ਪ੍ਰਤਿ ਆਖਦੇ ਹਨ:} ਆਪ ਹੀ (ਉਹ) ਮਾਇਆ (ਦਾ ਰਚਣਹਾਰ) ਹੈ, ਆਪ ਹੀ ਛਾਇਆ ਦਾ (ਕਰਤਾ) ਹੈ, (ਉਸਨੇ) ਆਪੇ ਮੋਹ ਰੂਪ ਸਾਰਾ ਜਗਤ ਉਪਾਇਆ ਹੈ। ਆਪੇ ਗੁਣਾਂ ਦਾ ਦਾਤਾ ਹੈ, ਆਪੇ ਗੁਣ ਗਾਉਂਦਾ ਹੈ (ਆਪੇ ਉਪਦੇਸ਼) ਉਚਾਰਦਾ ਤੇ ਸੁਣਾਉਂਦਾ ਹੈ॥੫॥

ਆਪੇ ਕਰੇ ਕਰਾਏ ਆਪੇ ॥ ਆਪੇ ਥਾਪਿ ਉਥਾਪੇ ਆਪੇ ॥ ਤੁਝ ਤੇ ਬਾਹਰਿ ਕਛੂ ਨ ਹੋਵੈ ਤੂੰ ਆਪੇ ਕਾਰੈ ਲਾਵਣਿਆ ॥ ੬ ॥

ਆਪੇ ਕਰਦਾ ਹੈ, ਆਪੇ ਕਰਾਉਂਦਾ ਹੈ, ਆਪੇ ਰਚਦਾ ਹੈ ਆਪੇ ਨਾਸ਼ ਕਰਦਾ ਹੈ। (ਹੇ ਹਰੀ!) ਤੈਥੋਂ ਪਰਬਾਹਿਰਾ ਕੁਛ ਨਹੀਂ ਹੁੰਦਾ ਤੂੰ ਆਪ ਹੀ ਕਾਰ ਵਿਚ ਲਾਉਣ ਵਾਲਾ ਹੈਂ॥੬॥

ਆਪੇ ਮਾਰੇ ਆਪਿ ਜੀਵਾਏ ॥ ਆਪੇ ਮੇਲੇ ਮੇਲਿ ਮਿਲਾਏ ॥ ਸੇਵਾ ਤੇ ਸਦਾ ਸੁਖੁ ਪਾਇਆ ਗੁਰਮੁਖਿ ਸਹਜਿ ਸਮਾਵਣਿਆ ॥ ੭ ॥

ਆਪ ਹੀ ਮਾਰਦਾ ਹੈ, ਆਪ ਹੀ ਜੀਵਾਲਦਾ ਹੈ, ਆਪੇ (ਗੁਰੂ) ਮੇਲਦਾ ਹੈ, (ਆਪ ਹੀ ਗੁਰੂ ਦੁਆਰਾ ਅਪਣਾ) ਮੇਲ ਕਰਵਾਉਂਦਾ ਹੈ, (ਗੱਲ ਕੀਹ) ਗੁਰਮੁਖਾਂ ਨੇ ਸਦਾ (ਉਸ ਦੀ) ਸੇਵਾ ਤੋਂ ਸੁਖ ਪਾਇਆ ਹੈ (ਇਸ ਕਰਕੇ ਓਹ) ਸਹਜ ਵਿਚ ਸਮਾਏ ਰਹਿੰਦੇ ਹਨ॥੭॥

ਆਪੇ ਊਚਾ ਊਚੋ ਹੋਈ ॥ ਜਿਸੁ ਆਪਿ ਵਿਖਾਲੇ ਸੁ ਵੇਖੈ ਕੋਈ ॥ ਨਾਨਕ ਨਾਮੁ ਵਸੈ ਘਟ ਅੰਤਰਿ ਆਪੇ ਵੇਖਿ ਵਿਖਾਲਣਿਆ॥੮॥੨੬॥੨੭॥

ਆਪ ਹੀ (ਉਹ) ਉਚਿਆਂ ਤੋਂ ਉਚਾ ਹੋ ਰਿਹਾ ਹੈ (ਇਹ ਉੱਚਤਾ) ਆਪ ਜਿਸਨੂੰ ਵਿਖਾਵੇ ਉਹੀ ਕੋਈ (ਇਸ ਨੂੰ) ਵੇਖ ਸਕਦਾ ਹੈ। ਹੇ ਨਾਨਕ! (ਜਿਸਦੇ) ਹਿਰਦੇ ਵਿਚ ਨਾਮ ਵਸਦਾ ਹੈ ਉਹ ਆਪੇ ਵੇਖ ਰਿਹਾ ਹੈ (ਤੇ ਹੋਰਨਾਂ ਨੂੰ) ਵਿਖਾਵਣਹਾਰ ਹੋ ਰਿਹਾ ਹੈ॥੮॥੨੬॥੨੭॥

**ਵਜਾਖਜਾ** ਤੇ **ਨਿਰੁਕੁ**-ਸੁਗਮੰ।

## {ਮਾਝ ਮਹਲਾ ੩, ਅਸਟਪਦੀ-੨੮}

**ਪ੍ਰਾਕ੍ਰਥਨ**-ਵਾਹਿਗੁਰੂ ਹਿਰਦੇ ਵਿਚ ਹੈ, ਬਾਹਰ ਵਜਾਪਕ ਬੀ ਹੈ, ਮਿਲਣ ਦਾ ਤ੍ਰੀਕਾ ਹੈ ਕਿ ਹਉਮੈ ਨੂੰ ਕਾਬੂ ਕਰੀਏ ਤੇ ਨਾਮ ਸਿਮਰੀਏ। ਹਉਮੈ ਪਾਪ ਪੁੰਨ ਦਾ ਕਾਰਣ ਹੈ, ਨਾਮ ਨਾਲ ਪਾਪ ਪੁੰਨ, ਜੋ ਹਉਂ ਦੇ ਆਸ਼੍ਰਿਤ ਹਨ, ਦੂਰ ਹੋਕੇ ਚਾਨਣ ਆ ਜਾਂਦਾ ਹੈ ਤੇ ਘਟ ਵਿਚ ਵਸਦਾ ਪ੍ਰਭੂ ਦਿੱਸ ਪੈਂਦਾ ਹੈ।

| ਮੂਲ | ਅਰਥ |
|---|---|
| ਮਾਝ ਮਹਲਾ ੩ ॥ | |
| ਮੇਰਾ ਪ੍ਰਭੁ ਭਰਪੂਰਿ ਰਹਿਆ ਸਭ ਥਾਈ ॥ ਗੁਰ ਪਰਸਾਦੀ ਘਰ ਹੀ ਮਹਿ ਪਾਈ ॥ ਸਦਾ ਸਰੇਵੀ ਇਕ ਮਨਿ ਧਿਆਈ ਗੁਰਮੁਖਿ ਸਚਿ ਸਮਾਵਣਿਆ ॥ ੧ ॥ | ਮੇਰਾ ਪ੍ਰਭੂ ਸਭ ਥਾਵਾਂ ਵਿਚ ਭਰਪੂਰ ਹੋ ਰਿਹਾ ਹੈ, (ਪਰ) ਗੁਰੂ ਦੀ ਕ੍ਰਿਪਾ ਨਾਲ (ਮੈਂ ਉਸਨੂੰ) ਘਰ (ਅਪਣੇ ਮਨ) ਵਿਚ ਹੀ ਪ੍ਰਾਪਤ ਕਰ ਲਿਆ ਹੈ। (ਹੁਣ ਮੈਂ ਉਸਨੂੰ) ਸਦੀਵ ਸੇਂਵਦਾ ਹਾਂ ਤੇ ਇਕ ਮਨ ਹੋਕੇ ਧਿਆਉਂਦਾ ਹਾਂ, (ਕਿਉਂਕਿ) ਸਚ ਵਿਚ ਸਮਾਈ ਗੁਰੂ ਦੁਆਰਾ ਹੀ ਹੁੰਦੀ ਹੈ॥੧॥ |

ਹਉ ਵਾਰੀ ਜੀਉ ਵਾਰੀ ਜਗਜੀਵਨੁ ਮੰਨਿ ਵਸਾਵਣਿਆ ॥ ਹਰਿ ਜਗਜੀਵਨੁ ਨਿਰਭਉ ਦਾਤਾ ਗੁਰਮਤਿ ਸਹਜਿ ਸਮਾਵਣਿਆ ॥ ੧ ॥ ਰਹਾਉ ॥

ਮੈਂ ਵਾਰੀ ਹਾਂ (ਮੈਂ) ਘੋਲੀ ਹਾਂ (ਉਨ੍ਹਾਂ ਤੋਂ ਜੋ) ਜਗਤ ਦੇ ਜੀਵਨ (ਪ੍ਰਭੂ) ਨੂੰ ਮਨ ਵਿਚ ਵਸਾਵਣਹਾਰ ਹਨ। (ਹਾਂ) ਮੇਰਾ ਨਿਰਭਉ ਹਰੀ ਜਗਤ ਦਾ ਜੀਵਨ ਦਾਤਾ ਹੈ, ਗੁਰ ਦੀ ਮਤਿ ਦੁਆਰਾ (ਉਸਦੇ) ਸਹਜ (ਪਦ) ਵਿਚ ਸਮਾਵਣਹਾਰ ਹੋਈ ਦਾ ਹੈ॥੧॥ਰਹਾਉ॥

ਘਰ ਮਹਿ ਧਰਤੀ ਧਉਲੁ ਪਾਤਾਲਾ ॥ ਘਰ ਹੀ ਮਹਿ ਪ੍ਰੀਤਮੁ ਸਦਾ ਹੈ ਬਾਲਾ ॥ ਸਦਾ ਅਨੰਦਿ ਰਹੈ ਸੁਖਦਾਤਾ ਗੁਰਮਤਿ ਸਹਜਿ ਸਮਾਵਣਿਆ ॥ ੨ ॥

ਇਸ ਸਰੀਰ ਵਿਚ ਹੀ ਧਰਤੀ ਹੈ, ਬੌਲਦ ਹੈ, ਅਤੇ ਪਾਤਾਲ ਹੈ,* ਘਰ ਵਿਚ ਹੀ (ਉਹ ਹਰੀ ਮੇਰਾ) ਸਦਾ ਜੁਆਨ ਪ੍ਰੀਤਮ ਹੈ। (ਉਹ ਮੇਰਾ) ਸੁਖਾਂ ਦਾ ਦਾਤਾ ਸਦਾ ਆਨੰਦ ਰਹਿੰਦਾ ਹੈ, (ਉਸਦੇ) ਸਹਜ ਪਦ ਵਿਚ ਸਮਾਵਣਹਾਰ ਗੁਰੂ ਦੀ ਮਤਿ ਦੁਆਰਾ ਹੋਈ ਦਾ ਹੈ॥੨॥

ਕਾਇਆ ਅੰਦਰਿ ਹਉਮੈ ਮੇਰਾ ॥ ਜੰਮਣ ਮਰਣੁ ਨ ਚੂਕੈ ਫੇਰਾ ॥ ਗੁਰਮੁਖਿ ਹੋਵੈ ਸੁ ਹਉਮੈ ਮਾਰੇ ਸਚੋ ਸਚੁ ਧਿਆਵਣਿਆ ॥੩॥

(ਇਸ ਮਾਨੁਖੀ) ਸਰੀਰ ਵਿਚ ਹਉਮੈ ਹੈ (ਤੇ ਹਉਂ ਤੋਂ ਉਪਜੀ) 'ਮੇਰੀ' ਹੈ, (ਜੋ) ਜੰਮਣ ਤੇ ਮਰਣ (ਦਾ ਕਾਰਣ ਹਨ ਜਿਨ੍ਹਾਂ ਕਰਕੇ ਇਹ) ਗੇੜ ਮੁਕਦਾ ਨਹੀਂ। (ਜੋ) ਗੁਰਮੁਖ ਹੋ ਜਾਵੇ ਉਹ ਹਉਮੈ ਮਾਰ ਲੈਂਦਾ ਹੈ, (ਕਿਉਂਕਿ) ਉਹ ਸਚ ਹੀ ਸਚ (=ਸੰਪੂਰਣ, ਸਤਜ ਸਰੂਪ) ਦਾ ਧਿਆਵਣਹਾਰ ਹੋ ਜਾਂਦਾ ਹੈ॥੩॥

ਕਾਇਆ ਅੰਦਰਿ ਪਾਪੁ ਪੁੰਨੁ ਦੁਇ ਭਾਈ ॥ ਦੁਹੀ ਮਿਲਿ ਕੈ ਸ੍ਰਿਸਟਿ ਉਪਾਈ ॥ ਦੋਵੈ ਮਾਰਿ ਜਾਇ ਇਕਤੁ ਘਰਿ ਆਵੈ ਗੁਰਮਤਿ ਸਹਜਿ ਸਮਾਵਣਿਆ ॥ ੪ ॥

(ਇਸ) ਸਰੀਰ ਵਿਚ ਪਾਪ ਪੁੰਨ ਦੋ ਭਰਾ ਰਹਿੰਦੇ ਹਨ (ਇਨ੍ਹਾਂ) ਦੋਹਾਂ ਨੇ ਰਲਕੇ ਸ੍ਰਿਸ਼ਟੀ ਪੈਦਾ ਕੀਤੀ ਹੈ। (ਜੋ) ਦੋਹਾਂ ਨੂੰ ਮਾਰਕੇ ਇਕ ਘਰ ਵਿਚ ਜਾਵੇ (ਤੇ ਐਉਂ) ਗੁਰਮਤਿ ਵਿਚ ਆ ਜਾਵੇ (ਉਹ) ਸਹਜ ਵਿਚ ਸਮਾਵਣਹਾਰ ਹੋ ਜਾਂਦਾ ਹੈ॥੪॥

ਘਰ ਹੀ ਮਾਹਿ ਦੂਜੈ ਭਾਇ ਅਨੇਰਾ॥ ਚਾਨਣੁ ਹੋਵੈ ਛੋਡੈ ਹਉਮੈ ਮੇਰਾ ॥ ਪਰਗਟੁ ਸਬਦੁ ਹੈ ਸੁਖਦਾਤਾ ਅਨਦਿਨੁ ਨਾਮੁ ਧਿਆਵਣਿਆ ॥ ੫ ॥

ਦੂਜੇ ਭਾਵ ਕਰਕੇ ਦਿਲ ਹੀ ਵਿਚ ਅਨ੍ਹੇਰਾ ਹੈ (ਭਾਵ ਅਗਜਾਨ ਹੈ, ਜਦੋਂ ਇਸ ਦੂਜੇ ਭਾਵ ਵਾਲੀ) ਹਉਮੈਂ ਤੇ ਮੇਰੀ (ਮੈਂ ਮੇਰੀ ਨੂੰ) ਛਡ ਦੇਵੇ (ਤਦੋਂ ਹੀ ਗਜਾਨ ਦਾ) ਚਾਨਣਾ ਹੋ ਜਾਵੇਗਾ। (ਉਸ ਚਾਨਣ ਦੇ ਹੋਇਆਂ ਦਿੱਸ ਪਏਗਾ ਕਿ) ਸੁਖਦਾਤਾ (ਪ੍ਰਭੂ ਤਾਂ) 'ਪ੍ਰਗਟ ਸ਼ਬਦ' ਰੂਪ ਹੈ, (ਤਦ ਬੰਦਾ ਉਸਦੇ) ਨਾਮ ਨੂੰ ਸਦੈਵੀ ਧਿਆਵਣਹਾਰ ਹੋ ਜਾਂਦਾ ਹੈ॥੫॥

ਅੰਤਰਿ ਜੋਤਿ ਪਰਗਟੁ ਪਾਸਾਰਾ ॥ ਗੁਰ ਸਾਖੀ ਮਿਟਿਆ ਅੰਧਿਆਰਾ॥ ਕਮਲੁ ਬਿਗਾਸਿ ਸਦਾ ਸੁਖੁ

(ਜਿਸਦਾ ਬਾਹਰ) ਪਸਾਰਾ ਪ੍ਰਗਟ (ਦਿੱਸ ਰਿਹਾ) ਹੈ (ਉਸੇ ਦੀ) ਜੋਤਿ (ਸਾਡੇ) ਅੰਦਰ ਹੈ। (ਉਹ) ਅਨ੍ਹੇਰਾ (ਜੋ ਜੋਤ ਨੂੰ ਦਿੱਸਣ ਨਹੀਂ ਸੀ ਦੇਂਦਾ) ਗੁਰੂ ਦੀ ਸਿਖਯਾ ਨਾਲ ਮਿਟ ਜਾਂਦਾ ਹੈ, (ਫਿਰ) (ਹਿਰਦੇ ਦਾ) ਕਮਲ ਖਿੜ ਜਾਂਦਾ ਹੈ ਤੇ

*ਧਰਤੀ, ਧਉਲ ਪਤਾਲ ਤ੍ਰੈਹਾਂ ਦੇ ਗੁਣ ਅੰਦਰੇ ਹਨ। ਧਰਤੀ ਦਾ ਗੁਣ ਹੈ ਖਿਮਾ। ਧਉਲ ਦਾ ਗੁਣ ਹੈ ਧਰਮ ਤੇ ਉੱਜਲਤਾ। ਪਾਤਾਲ ਦਾ ਗੁਣ ਹੈ ਨਿੰਮ੍ਰਤਾ। {ਸੰਪ੍ਰਦਾ}

| | |
|---|---|
| **ਪਾਇਆ ਜੋਤੀ ਜੋਤਿ ਮਿਲਾਵਣਿਆ ॥ ੬ ॥** | ਸਦੈਵੀ ਸੁਖ ਹੋ ਜਾਂਦਾ ਹੈ, ਤੇ ਜੋਤੀ (ਸਰੂਪ) ਵਿਚ ਜੋਤ ਮਿਲ ਜਾਂਦੀ ਹੈ॥੬॥ |
| **ਅੰਦਰਿ ਮਹਲ ਰਤਨੀ ਭਰੇ ਭੰਡਾਰਾ ॥ ਗੁਰਮੁਖਿ ਪਾਏ ਨਾਮੁ ਅਪਾਰਾ ॥ ਗੁਰਮੁਖਿ ਵਣਜੇ ਸਦਾ ਵਾਪਾਰੀ ਲਾਹਾ ਨਾਮੁ ਸਦ ਪਾਵਣਿਆ ॥੭॥** | ਅੰਦਰ (ਸਾਡੇ ਇਕ) ਮਹਲ ਹੈ (ਜਿਸ ਵਿਚ) ਰਤਨਾਂ ਦੇ ਭੰਡਾਰ ਭਰੇ ਪਏ ਹਨ, (ਉਨ੍ਹਾਂ ਭੰਡਾਰਾਂ ਵਿਚੋਂ) ਗੁਰੂ ਦੁਆਰਾ 'ਅਪਾਰ ਨਾਮ' ਪਾਈਦਾ ਹੈ, (ਫਿਰ) ਗੁਰੂ ਦੁਆਰਾ ਹੀ ਸਦੈਵੀ ਵਪਾਰੀ ਹੋਕੇ ਵਣਜ ਕਰੀਦਾ ਹੈ, (ਜਿਸਤੋਂ) ਨਾਮ ਰੂਪੀ ਖੱਟੀ ਸਦਾ ਪ੍ਰਾਪਤ ਕਰੀਦੀ ਹੈ॥੭॥ |
| **ਆਪੇ ਵਥੁ ਰਾਖੈ ਆਪੇ ਦੇਇ ॥ ਗੁਰਮੁਖਿ ਵਣਜਹਿ ਕੇਈ ਕੇਇ॥ ਨਾਨਕ ਜਿਸੁ ਨਦਰਿ ਕਰੇ ਸੋ ਪਾਏ ਕਰਿ ਕਿਰਪਾ ਮੰਨਿ ਵਸਾਵਣਿਆ ॥੮॥੨੭॥੨੮॥** | (ਵਾਹਿਗੁਰੂ) ਆਪੇ ਹੀ (ਇਸ ਵਣਜ ਦੀ) ਵਸਤੂ (ਸਾਂਭੀ) ਰਖਦਾ ਹੈ, ਆਪ ਹੀ ਦੇ ਦੇਂਦਾ ਹੈ, ਕੋਈ ਕੋਈ ਗੁਰੂ ਦੁਆਰਾ (ਇਸਦੀ) ਖ਼ਰੀਦ ਕਰਦਾ ਹੈ। ਹੇ ਨਾਨਕ! ਜਿਸ ਉਤੇ (ਵਾਹਿਗੁਰੂ) ਮੇਹਰ ਦੀ ਦ੍ਰਿਸ਼ਟੀ ਕਰਦਾ ਹੈ ਉਹ ਪਾਉਂਦਾ ਹੈ, ਕਿਰਪਾ ਕਰਕੇ (ਉਹ ਆਪ ਗੁਰਮੁਖਾਂ ਦੇ) ਮਨ ਨੂੰ (ਅਪਣੀ ਹਜ਼ੂਰੀ ਵਿਚ) ਵਸਾਵਣਹਾਰ ਹੁੰਦਾ ਹੈ॥੮॥੨੭॥੨੮॥ |

**ਵਯਾਖਯਾ**-'ਮੇਰਾ ਪ੍ਰਭੁ ਭਰਪੂਰਿ ਰਹਿਆ ਸਭ ਥਾਈ' ਕਹਿਕੇ ਉਸ ਨੂੰ ਵਯਾਪਕ ਦੱਸਿਆ, ਵਯਾਪਕ ਇਸ ਸਰੀਰ ਤੇ ਮਨ ਵਿਚ ਬੀ ਹੈ ਸੋ ਫੁਰਮਾਇਆ: 'ਘਰ ਹੀ ਮਹਿ ਪ੍ਰੀਤਮੁ ਸਦਾ ਹੈ ਬਾਲਾ'। ਉਸ ਨੂੰ ਪ੍ਰਾਪਤ ਹੋਣਾ ਇਹ ਹੈ ਪ੍ਰਯੋਜਨ ਆਪ ਜੀ ਦੇ ਉਪਦੇਸ਼ ਦਾ:-'ਜੋਤੀ ਜੋਤਿ ਮਿਲਾਵਣਿਆ'। ਫਿਰ ਇਨਸਾਨ ਦੇ ਅੰਦਰ 'ਪਾਪ ਪੁੰਨ' ਦੀ ਵੀਚਾਰ ਹੈ। 'ਕਾਇਆ ਅੰਦਰਿ ਪਾਪੁ ਪੁਨੁ ਦੁਇ ਭਾਈ'। ਇਨ੍ਹਾਂ 'ਦੋਵੈ ਮਾਰਿ ਜਾਇ ਇਕਤੁ ਘਰਿ ਆਵੈ' ਕਹਿਕੇ ਦੱਸਿਆ ਕਿ ਉਸ ਬਾਲਾ ਪ੍ਰੀਤਮ ਦੇ 'ਇਕਤੁ ਘਰਿ' ਜਾਓ। ਪਾਪ ਪੁੰਨ ਮਾਰਨ ਦਾ ਭਾਵ ਉਸ ਤੋਂ ਉੱਚੇ ਉੱਠਣ ਦਾ ਹੈ। ਇਸ ਦਾ ਇਹ ਭਾਵ ਨਹੀਂ ਕਿ ਪਾਪ ਪੁੰਨ ਨੂੰ ਤੁੱਲ ਸਮਝ ਕੇ ਆਚਰਣ ਸ਼ੁੱਧ ਨਹੀਂ ਰਖਣਾ। ਪਰ ਇਹ ਕਿ ਪਾਪ ਪੁੰਨ ਹਉਮੈ ਦੁਆਰਾ ਵੀਚਾਰੀ ਦੇ ਹਨ, ਹਉਮੈ ਮਾਰਕੇ ਹੇਠਾਂ ਨਹੀਂ ਉਤਰਨਾ, ਉਹ ਤਾਂ ਹਉਮੈਂ ਦੀ ਹੀ ਨਿਵਾਣ ਹੋਏਗੀ; ਹਉਮੈ ਮਾਰਕੇ ਪ੍ਰੀਤਮ ਬਾਲਾ=ਉਚੇ ਪ੍ਰੀਤਮ ਵਿਚ ਉੱਠਣਾ ਹੈ, ਉਸ ਵਿਚ ਲੀਨ ਹੋਣਾ ਹੈ, ਜਿਥੇ ਮਿਲਾਪ ਹੈ ਜੋਤੀ ਸਰੂਪ ਨਾਲ ਜੋਤਿ ਦਾ। ਜਿਥੇ ਜੀਵ ਤੱਤ ਨੇ ਬ੍ਰਹਮ ਤੱਤ ਵਿਚ ਲੀਨ ਹੋ ਜਾਣਾ ਹੈ। ਜਿਥੇ ਦੂਈ ਦੁਐਤ ਦੀ ਮੁਸ਼ਕ ਨਹੀਂ, ਜੋ ਇਕਤ੍ਰ ਹੀ ਇਕਤ੍ਰ ਹੈ। ਇਥੇ ਪਹੁੰਚ ਕੇ ਆਤਮ ਦ੍ਰਿਸ਼ਟੀ ਹੋ ਜਾਂਦੀ ਹੈ ਜੋ ਹਰ ਸ਼ੈ, ਹਰ ਗਲ ਵਿਚ ਉਸ ਇੱਕੋ ਇਕ ਨੂੰ ਦੇਖਦੀ ਹੈ। ਪਰ ਇਹ ਪ੍ਰਾਪਤੀ ਨਾਮ ਦੀ ਕਮਾਈ ਨਾਲ ਹੋਣੀ ਦੱਸੀ ਹੈ: 'ਗੁਰਮੁਖਿ ਪਾਏ ਨਾਮੁ ਅਪਾਰਾ'।

**ਨਿਰੁਕ੍ਤ**-ਸਰੇਵੀ- ਸੇਵਾ ਕਰਾਂ।

ਬਾਲਾ-ਜੁਆਨ। (ਅ) {ਫਾਰਸੀ} ਉੱਚਾ।

## {ਮਾਝ ਮਹਲਾ ੩, ਅਸਟਪਦੀ-੨੯}

**ਪ੍ਰਾਕ੍ਥਨ**- ਵਾਹਿਗੁਰੂ ਨਾਮ ਦਾਤਾ ਹੈ, ਗੁਰੂ ਤੋਂ ਨਾਮ ਦਿਵਾਉਂਦਾ ਤੇ ਨਾਮ ਦੁਆਰਾ ਦਸਮ ਦੁਆਰ ਵਿਚ ਲੈ ਜਾਂਦਾ , ਅੰਤਹਕਰਣ ਨਾਮ ਨਾਲ ਭਰ ਦੇਂਦਾ ਤੇ ਸਦੈਵੀ ਸੁਖ ਵਿਚ ਪੁਚਾ ਦੇਂਦਾ ਹੈ। ਨਾਮ ਬਿਨਾ ਦੂਜੇ ਭਾਇ ਵਾਲੇ ਅੰਤ ਦੁਖੀ ਹੁੰਦੇ ਹਨ।

| ਮੂਲ | ਅਰਥ |
|---|---|
| ਮਾਝ ਮਹਲਾ ੩ ॥ | |
| ਹਰਿ ਆਪੇ ਮੇਲੇ ਸੇਵ ਕਰਾਏ ॥ ਗੁਰ ਕੈ ਸਬਦਿ ਭਾਉ ਦੂਜਾ ਜਾਏ॥ ਹਰਿ ਨਿਰਮਲੁ ਸਦਾ ਗੁਣਦਾਤਾ ਹਰਿ ਗੁਣ ਮਹਿ ਆਪਿ ਸਮਾਵਣਿਆ॥੧॥ | ਹਰੀ ਆਪੇ (ਗੁਰੂ ਦਾ) ਮੇਲ ਕਰਾਉਂਦਾ ਹੈ (ਆਪੇ ਉਸਦੀ) ਸੇਵਾ ਕਰਵਾਉਂਦਾ ਹੈ, (ਫਿਰ) ਗੁਰੂ ਦੇ ਸ਼ਬਦ ਦੁਆਰਾ ਦੂਜਾ ਭਾਉ ਦੂਰ ਹੁੰਦਾ ਹੈ। ਹਰੀ ਨਿਰਮਲ ਸਦਾ ਗੁਣਾਂ ਦਾ ਦਾਤਾ ਹੈ, ਹਰੀ ਆਪ ਹੀ ਗੁਣ ਵਿਚ ਸਮਾਵਣਹਾਰ ਹੈ॥੧॥ |
| ਹਉ ਵਾਰੀ ਜੀਉ ਵਾਰੀ ਸਚੁ ਸਚਾ ਹਿਰਦੈ ਵਸਾਵਣਿਆ ॥ ਸਚਾ ਨਾਮੁ ਸਦਾ ਹੈ ਨਿਰਮਲੁ ਗੁਰ ਸਬਦੀ ਮੰਨਿ ਵਸਾਵਣਿਆ ॥੧॥ਰਹਾਉ॥ | ਮੈਂ ਵਾਰੀ ਹਾਂ ਉਸਤੋਂ ਘੋਲੀ ਹਾਂ (ਜੋ) ਸਚਾ ਸਚ ਹਿਰਦੇ ਵਿਚ ਵਸਾਵਣਹਾਰ ਹੈ, (ਉਹ ਸਚਾ ਸਚ) ਨਾਮ ਹੈ ਜੋ ਸਦਾ ਨਿਰਮਲ ਹੈ, ਉਹ ਗੁਰੂ ਦੇ ਸ਼ਬਦ (ਉਪਦੇਸ਼) ਦੁਆਰਾ ਮਨ ਵਿਚ ਵਸਾਏ ਜਾਣ ਵਾਲਾ ਹੈ (ਅਥਵਾ-ਵੱਸ ਜਾਂਦਾ ਹੈ) ॥੧॥ ਰਹਾਉ॥ |
| ਆਪੇ ਗੁਰੁ ਦਾਤਾ ਕਰਮਿ ਬਿਧਾਤਾ॥ ਸੇਵਕ ਸੇਵਹਿ ਗੁਰਮੁਖਿ ਹਰਿ ਜਾਤਾ ॥ ਅੰਮ੍ਰਿਤ ਨਾਮਿ ਸਦਾ ਜਨ ਸੋਹਹਿ ਗੁਰਮਤਿ ਹਰਿ ਰਸੁ ਪਾਵਣਿਆ ॥ ੨ ॥ | ਗੁਰੂ ਆਪ ਹੀ (ਨਾਮ ਦਾ) ਦਾਤਾ ਹੈ (ਆਪ ਹੀ) ਕਰਮਾਂ ਦੁਆਰੇ ਫਲ ਪ੍ਰਦਾਤਾ ਹੈ।(ਜੋ) ਸੇਵਕ (ਗੁਰੂ ਨੂੰ) ਸੇਂਵਦੇ ਹਨ (ਓਹ) ਗੁਰੂ ਦੁਆਰਾ ਹਰੀ ਨੂੰ ਜਾਣ ਲੈਂਦੇ ਹਨ। (ਉਹ) ਜਨ ਅੰਮ੍ਰਿਤ ਨਾਮ ਦੁਆਰਾ ਸਦਾ ਸ਼ੋਭਨੀਕ ਹੋ ਜਾਂਦੇ ਹਨ, (ਉਹ) ਗੁਰਮਤਿ ਦੁਆਰਾ ਹਰੀ ਰਸ ਪਾਵਣਹਾਰ ਹੋ ਜਾਂਦੇ ਹਨ॥੨॥ |
| ਇਸੁ ਗੁਫਾ ਮਹਿ ਇਕੁ ਥਾਨੁ ਸੁਹਾਇਆ ॥ ਪੂਰੈ ਗੁਰਿ ਹਉਮੈ ਭਰਮੁ ਚੁਕਾਇਆ ॥ ਅਨਦਿਨੁ ਨਾਮੁ ਸਲਾਹਨਿ ਰੰਗਿ ਰਾਤੇ ਗੁਰ ਕਿਰਪਾ ਤੇ ਪਾਵਣਿਆ ॥ ੩ ॥ | ਇਸ (ਸਰੀਰ ਰੂਪੀ) ਗੁਫਾ* ਵਿਚ ਇਕ ਸੁਹਾਵਣਾ ਥਾਂ ਹੈ (ਉਹ ਥਾਉਂ) ਗੁਰੂ ਕਿਰਪਾ ਨਾਲ ਪਾਵਣਹਾਰ ਹੋ ਜਾਂਦੇ ਹਨ (ਜੋ ਗੁਰੂ ਕ੍ਰਿਪਾ ਦੁਆਰਾ) ਹਰ ਦਿਨ ਪ੍ਰੇਮ ਵਿਚ ਰੱਤੇ ਹੋਏ ਨਾਮ (ਜਪਦੇ ਤੇ ਪ੍ਰਭੂ ਨੂੰ) ਸਲਾਹੁੰਦੇ ਹਨ, ਪੂਰੇ ਗੁਰੂ ਨੇ (ਉਨ੍ਹਾਂ ਦਾ) ਹਉਮੈ ਦਾ ਭਰਮ (ਇਉਂ) ਚੁਕਾ ਦਿੱਤਾ ਹੈ॥੩॥ |
| ਗੁਰ ਕੈ ਸਬਦਿ ਇਹੁ ਗੁਫਾ ਵੀਚਾਰੇ॥ ਨਾਮੁ ਨਿਰੰਜਨੁ ਅੰਤਰਿ ਵਸੈ ਮੁਰਾਰੇ ॥ ਹਰਿ ਗੁਣ ਗਾਵੈ ਸਬਦਿ ਸੁਹਾਏ ਮਿਲਿ ਪ੍ਰੀਤਮ ਸੁਖੁ ਪਾਵਣਿਆ ॥ ੪ ॥ | (ਜੋ ਸੇਵਕ) ਗੁਰੂ ਦੇ ਸ਼ਬਦ ਦੁਆਰੇ ਇਸ ਗੁਫਾ (ਸਰੀਰ) ਦਾ ਵੀਚਾਰ ਕਰੇ, (ਉਹ ਕੀਹ ਦੇਖੇਗਾ ਕਿ) ਮੁਰਾਰਿ (ਹਰੀ) ਦਾ ਨਿਰੰਜਨ ਨਾਮ (ਸਰੀਰ ਦੇ) ਅੰਦਰ ਵਸ ਰਿਹਾ ਹੈ। (ਇਹ ਦੇਖਕੇ ਉਹ) ਹਰੀ ਦੇ ਗੁਣ ਗਾਵੇਗਾ, ਸ਼ਬਦ ਦੁਆਰਾ ਸੁਹਾਵਣਾ ਹੋ ਜਾਏਗਾ† ਫੇਰ ਪ੍ਰੀਤਮ (ਹਰੀ) ਨੂੰ ਮਿਲਕੇ ਸੁਖ ਪਾਵਣਹਾਰ ਹੋ ਜਾਏਗਾ॥੪॥ |
| ਜਮੁ ਜਾਗਾਤੀ ਦੂਜੈ ਭਾਇ ਕਰੁ ਲਾਏ॥ ਨਾਵਹੁ ਭੂਲੇ ਦੇਇ ਸਜਾਏ॥ ਘੜੀ ਮੁਹਤ ਕਾ ਲੇਖਾ ਲੇਵੈ ਰਤੀਅਹੁ ਮਾਸਾ ਤੋਲ ਕਢਾਵਣਿਆ | ਮਸੂਲੀਆ ਜਮ ਦੂਜੇ ਭਾਵ ਵਾਲਿਆਂ ਨੂੰ (ਦੂਜੇ ਭਾਵ ਵਿਚ ਹੋਣ ਕਰਕੇ) ਮਸੂਲ ਲਾਉਂਦਾ ਹੈ। ਨਾਮ ਤੋਂ ਭੁੱਲਿਆਂ ਨੂੰ ਦੰਡ ਦੇਂਦਾ ਹੈ, ਘੜੀ ਮੁਹੂਰਤ ਦਾ ਲੇਖਾ ਲੈਂਦਾ ਹੈ, (ਤੋਲਣ ਵੇਲੇ) ਰਤੀ ਮਾਸੇ ਤੱਕ ਦੇ ਤੋਲ (ਦੀ ਬਾਕੀ) ਕਢਾਉਣਹਾਰ |

* ਦੇਖੋ ਪਿਛੇ ਸ਼ਬਦ, ਅੰਕ ੯॥੨੪॥੨੫॥

† 'ਸਬਦਿ ਸੁਹਾਏ' ਦਾ ਭਾਵ 'ਸੁਹਣੀ ਬਾਣੀ ਯਾ ਗੁਰਬਾਣੀ ਦੁਆਰਾ ਗਾਉਂਦਾ ਹੈ' ਬੀ ਕਰਦੇ ਹਨ।

| | |
|---|---|
| ॥ ੫ ॥ | ਹੈ* (ਭਾਵ ਕਢਾਉਂਦਾ ਹੈ) ॥੫॥ |
| ਪੇਈਅੜੈ ਪਿਰੁ ਚੇਤੇ ਨਾਹੀ ॥ ਦੂਜੈ ਮੁਠੀ ਰੋਵੈ ਧਾਹੀ ॥ ਖਰੀ ਕੁਆਲਿਓ ਕੁਰੂਪਿ ਕੁਲਖਣੀ ਸੁਪਨੈ ਪਿਰੁ ਨਹੀ ਪਾਵਣਿਆ ॥ ੬ ॥ | ਪੇਕੇ ਘਰ ਵਿਚ (ਬੈਠੀ ਇਸਤ੍ਰੀ ਵਾਂਙੂ ਇਸ ਸੰਸਾਰ ਵਿਚ ਬੈਠੀ ਜਗਜਾਸੂ ਰੂਪ ਜੋ ਇਸਤ੍ਰੀ) ਪਤੀ (ਪਰਮੇਸੁਰ ਨੂੰ) ਸਿਮਰਦੀ ਨਹੀਂ (ਅਤੇ ਜੋ) ਦੁਐਤ ਭਾਵ ਵਿਚ ਠੱਗੀ ਹੋਈ ਹੈ (ਅੰਤ ਨੂੰ) ਢਾਹਾਂ ਮਾਰਕੇ ਰੋਵੇਗੀ। (ਉਹ ਉਸ ਵੇਲੇ) ਠੀਕ ਕਮੀਨੀ, ਕੋਝੀ ਤੇ ਭੈੜੇ ਲੱਛਣਾਂ ਵਾਲੀ (ਆਪ ਨੂੰ ਵੇਖੇਗੀ ਤੇ) ਸੁਪਨੇ ਵਿਚ ਬੀ ਪਤੀ (ਪਰਮੇਸੁਰ) ਨੂੰ ਪ੍ਰਾਪਤ ਨਹੀਂ ਕਰੇਗੀ॥੬॥ |
| ਪੇਈਅੜੈ ਪਿਰੁ ਮੰਨਿ ਵਸਾਇਆ॥ ਪੂਰੈ ਗੁਰਿ ਹਦੂਰਿ ਦਿਖਾਇਆ ॥ ਕਾਮਣਿ ਪਿਰੁ ਰਾਖਿਆ ਕੰਠਿ ਲਾਇ ਸਬਦੇ ਪਿਰੁ ਰਾਵੈ ਸੇਜ ਸੁਹਾਵਣਿਆ ॥ ੭ ॥ | (ਪਰ ਜਿਸ ਜਗਜਾਸੂ ਰੂਪ ਇਸਤ੍ਰੀ ਨੇ) ਪੇਕੇ ਘਰ (ਰੂਪੀ ਇਸ ਸੰਸਾਰ ਵਿਚ ਵਸਦਿਆਂ) ਪਤੀ (ਪਰਮੇਸੁਰ) ਨੂੰ ਮਨਿ ਵਿਚ ਵਸਾਈ ਰਖਿਆ ਹੈ, (ਜਿਸਨੂੰ) ਪੂਰੇ ਗੁਰੂ ਨੇ (ਪਰਮੇਸ਼ਰ ਹਾਜ਼ਰਾ) ਹਜ਼ੂਰ ਦਿਖਾ ਦਿਤਾ ਹੈ (ਉਸ) ਇਸਤ੍ਰੀ (ਰੂਪ ਜਗਜਾਸੂ) ਨੇ (ਪਰਮੇਸੁਰ ਰੂਪੀ) ਪਤੀ ਨੂੰ ਕੰਠ ਲਾ ਰਖਿਆ ਹੈ, (ਉਸ ਦੀ) ਸੇਜ (ਭਾਵ ਅੰਤਹਕਰਣ) ਸ਼ੋਭਨੀਕ ਹੈ (ਕਿਉਂਕਿ ਗੁਰੂ ਦੇ) ਸ਼ਬਦ ਦੁਆਰਾ (ਉਹ ਅਪਣੇ ਅੰਤਹਕਰਣ ਵਿਚ) ਪਤੀ (ਪਰਮੇਸਰ ਦਾ) ਰਸ ਮਾਣਨਹਾਰ ਹੋਈ ਰਹਿੰਦੀ ਹੈ, (ਭਾਵ ਮਾਣਦੀ ਹੈ)॥੭॥ |
| ਆਪੇ ਦੇਵੈ ਸਦਿ ਬੁਲਾਏ ॥ ਆਪਣਾ ਨਾਉ ਮੰਨਿ ਵਸਾਏ ॥ ਨਾਨਕ ਨਾਮੁ ਮਿਲੈ ਵਡਿਆਈ ਅਨਦਿਨੁ ਸਦਾ ਗੁਣ ਗਾਵਣਿਆ॥੮॥੨੮ ॥੨੯॥ | {ਸਿੱਧਾਂਤ} (ਹਰੀ) ਆਪੇ ਸੱਦਕੇ ਤੇ ਬੁਲਾਕੇ ਦਾਤ ਦੇਂਦਾ ਹੈ। {ਕਿਹੜੀ? ਉੱਤਰ;} ਅਪਣਾ ਨਾਮ ਮਨ ਵਿਚ ਵਸਾ ਦੇਂਦਾ ਹੈ, ਹੇ ਨਾਨਕ! ਵਡਿਆਈ ਨਾਮ ਦੁਆਰਾ ਹੀ ਮਿਲਦੀ ਹੈ. (ਜਦੋਂ) ਹਰ ਦਿਨ (ਕੀਹ) ਸਦਾ ਗੁਣ ਗਾਵਣਹਾਰ ਹੋ ਜਾਈਦਾ ਹੈ॥੮॥੨੮॥੨੯॥ |

**ਵਰਾਖਯਾ**–ਵਾਹਿਗੁਰੂ ਆਪ ਹੀ ਮੇਲਣਹਾਰ ਹੈ, ਸੇਵਾ ਆਪ ਕਰਾਉਂਦਾ, ਨਾਮ ਆਪ ਹਿਰਦੇ ਵਸਾਉਂਦਾ ਹੈ ਪਰ ਇਹ ਸਭ ਕੁਛ ਗੁਰੂ ਦੁਆਰਾ ਕਰਦਾ ਹੈ।

ਅੰਕ ੩ -ਸਰੀਰ ਦੇ ਅੰਦਰ ਦਸਮ ਦੁਆਰ ਦਾ ਪਤਾ ਦੇਂਦੇ ਹਨ, ਜੋ ਨਾਮ ਨਾਲ ਲੱਭਦਾ ਹੈ, ਓਥੇ ਨਾਮ ਸਦੈਵੀ ਹੈ, ਨਾਮ ਨਾਮੀ ਦਾ ਮੇਲਾ ਤੇ ਆਤਮ ਸੁਖ ਹੈ। ਅੰਕ ੫ ਵਿਚ ਨਾਮ ਤੋਂ ਭੁੱਲਿਆਂ ਦਾ ਮਾੜਾ ਅੰਤ ਦੱਸਿਆ ਹੈ, ਅੰਕ ੭ ਵਿਚ ਇਸ ਦੇ ਟਾਕਰੇ ਤੇ ਜੀਉਂਦੇ ਜੀ ਨਾਮ ਜਪਣ ਦਾ ਫਲ ਪ੍ਰਭੂ ਪ੍ਰਾਪਤੀ ਦੱਸਿਆ। ਅੰਕ ੮ ਵਿਚ ਨਾਮ ਦਾ ਦਾਤਾ ਪਹਿਲੇ ਅੰਕ ੧ ਵਾਂਙੂ ਪ੍ਰਭੂ ਨੂੰ ਦੱਸਕੇ ਹਰੀ ਦੇ ਫਜ਼ਲ ਨੂੰ ਦੱਸਦੇ ਹੋਏ ਨਾਮ ਦੀ ਤਾਕੀਦ ਕੀਤੀ।

**ਨਿਰੁਕ੍ਤ**–ਥਾਨੁ ਸੁਹਾਇਆ- ਸ਼ੋਭਨੀਕ ਥਾਂ। ਇਸ ਦਾ ਭਾਵ ਗਯਾਨੀ ਜਨ ਅੰਤਸ਼-ਕਰਣ ਲੈਂਦੇ ਹਨ। ਪਰ ਪਦ ਥਾਨ ਹੋਣ ਕਰਕੇ ਸੈਨਤ ਦਸਮ ਦੁਆਰ ਵੱਲ ਸਹੀ ਹੁੰਦੀ ਹੈ, ਜੋ ਕਿ ਨਾਮ ਅਭਯਾਸ ਨਾਲ ਬੀ ਖੁੱਲ੍ਹ ਜਾਂਦਾ ਹੈ।

*ਅਥਵਾ ਰਤੀ ਵਿਚੋਂ ਮਾਸਾ ਤੇ ਮਾਸੇ ਵਿਚੋਂ ਤੋਲਾ ਕੱਢੇਗਾ ਭਾਵ ਨਿਕੇ ਨਿਕੇ ਕੀਤੇ ਕੁਕਰਮਾਂ ਤੇ ਪਿਛੇ ਨੀਅਤ ਆਦਿ ਦੇ ਕਾਰਣ ਲਾ ਲਾਕੇ ਛਾਣ ਪੁਣ ਕਰੇਗਾ।

# {ਮਾਝ ਮਹਲਾ ੩, ਅਸਟਪਦੀ-੩੦}

**ਪ੍ਰਾਕ੍ਥਨ**-ਧਰਮ ਪੁਸਤਕਾਂ ਦਾ ਪੜ੍ਹ ਲੈਣਾ ਕਾਫੀ ਨਹੀਂ, ਮਨ ਵਿਚ ਵਸਾਉਣਾ ਚਾਹੀਏ। ਭਾਵ ਅਮਲ ਕਰੇ। ਅਮਲ ਕਰੇ ਤਾਂ ਨਾਮ ਜਪੇਗਾ, ਨਾਮ ਜਪੇਗਾ ਤਾਂ ਸਹਜ ਸੁਖ ਪਾਏਗਾ। ਅਮਲ ਨਾ ਕਰਨ ਵਾਲਾ ਜੋ ਕਰਮ ਕਰਦਾ ਹੈ ਓਹ ਕਿਤੇ ਢੋਈ ਨਾ ਮਿਲਣ ਵਿਚ ਜਾ ਫਲਦੇ ਹਨ।

| ਮੂਲ | ਅਰਥ |
|---|---|
| ਮਾਝ ਮਹਲਾ ੩ ॥ | |
| ਊਤਮ ਜਨਮੁ ਸੁਥਾਨਿ ਹੈ ਵਾਸਾ ॥ ਸਤਿਗੁਰੁ ਸੇਵਹਿ ਘਰ ਮਾਹਿ ਉਦਾਸਾ ॥ ਹਰਿ ਰੰਗਿ ਰਹਹਿ ਸਦਾ ਰੰਗਿ ਰਾਤੇ ਹਰਿ ਰਸਿ ਮਨੁ ਤ੍ਰਿਪਤਾਵਣਿਆ ॥੧॥ | (ਜਿਨ੍ਹਾਂ ਨੂੰ ਇਹ ) ਉੱਤਮ (ਮਨੁੱਖਾ) ਜਨਮ (ਮਿਲਿਆ ਹੈ ਤੇ ) ਸੁਹਣੇ ਥਾਉਂ (ਭਾਵ-ਸਤਿਸੰਗ) ਵਿਚ ਵਾਸਾ ਹੋਇਆ ਹੈ,* ਸਤਿਗੁਰੂ ਨੂੰ ਸੇਂਵਦੇ ਹਨ, ਗ੍ਰਿਹਸਤ ਵਿਚ ਉਦਾਸ ਰਹਿੰਦੇ ਹਨ ਤੇ ਹਰੀ ਦੇ ਪ੍ਰੇਮ ਵਿਚ ਸਦਾ ਰੰਗ ਰਤੜੇ ਰਹਿੰਦੇ ਹਨ; (ਓਹ) ਹਰੀ ਰਸ ਨਾਲ ਮਨ ਨੂੰ ਤ੍ਰਿਪਤੀ ਦੇਣ ਵਾਲੇ ਹੋ ਜਾਣਗੇ॥੧॥ |
| ਹਉ ਵਾਰੀ ਜੀਉ ਵਾਰੀ ਪੜਿ ਬੁਝਿ ਮੰਨਿ ਵਸਾਵਣਿਆ ॥ ਗੁਰਮੁਖਿ ਪੜਹਿ ਹਰਿ ਨਾਮੁ ਸਲਾਹਹਿ ਦਰਿ ਸਚੈ ਸੋਭਾ ਪਾਵਣਿਆ ॥ ੧ ॥ ਰਹਾਉ ॥ | ਮੈਂ ਵਾਰੀ ਹਾਂ (ਉਨ੍ਹਾਂ ਤੋਂ) ਸਦਕੇ ਹਾਂ ਜੀਉ (ਉਨ੍ਹਾਂ ਉਤੋਂ ਜੋ) ਪੜਕੇ (ਅਸਲ ਗੱਲ) ਨੂੰ ਬੁੱਝ ਲੈਂਦੇ ਹਨ ਤੇ ਫੇਰ ਮਨ ਵਿਚ ਵਸਾਵਣਹਾਰ ਹੋ ਜਾਂਦੇ ਹਨ। {ਪ੍ਰਸ਼ਨ: ਕੀਹ? ਉੱਤਰ} ਪੜ੍ਹਕੇ ਜੋ ਬੁੱਝਦੇ ਹਨ (ਓਹ) ਹਰੀ ਨਾਮ ਨੂੰ ਸਿਮਰਦੇ ਹਨ (ਓਹ) ਗੁਰਮੁਖ ਹਨ (ਉਹ) ਸਚੇ ਦੁਆਰ ਸ਼ੋਭਾ ਪਾਵਣਹਾਰ ਹਨ॥੧॥ਰਹਾਉ॥ |
| ਅਲਖ ਅਭੇਉ ਹਰਿ ਰਹਿਆ ਸਮਾਏ ॥ ਉਪਾਇ ਨ ਕਿਤੀ ਪਾਇਆ ਜਾਏ ॥ ਕਿਰਪਾ ਕਰੇ ਤਾ ਸਤਿਗੁਰੁ ਭੇਟੈ ਨਦਰੀ ਮੇਲਿ ਮਿਲਾਵਣਿਆ ॥ ੨ ॥ | ਹਰੀ ਲਖਿਆ ਨਹੀਂ ਜਾਂਦਾ (ਉਸਦਾ) ਭੇਤ ਪਾਇਆ ਨਹੀਂ ਜਾਂਦਾ (ਪਰ ਉਹ ਸਾਰੇ) ਸਮਾ ਰਿਹਾ ਹੈ, ਕਿਸੇ (ਅਪਣੇ ਕੀਤੇ) ਉਪਾਉ ਨਾਲ ਪਾਇਆ ਨਹੀਂ ਜਾਂਦਾ, (ਜੇ ਉਹ ਆਪ ਹੀ) ਕਿਰਪਾ ਕਰੇ ਤਾਂ ਸਤਿਗੁਰ ਮਿਲਾ ਦੇਂਦਾ ਹੈ, (ਫਿਰ ਗੁਰੂ ਦੀ) ਮਿਹਰ ਦ੍ਰਿਸ਼ਟੀ (ਹਰੀ ਦਾ) ਮੇਲ ਮਿਲਾਵਣਹਾਰ ਹੈ॥੨॥ |
| ਦੂਜੈ ਭਾਇ ਪੜੈ ਨਹੀ ਬੂਝੈ ॥ ਤ੍ਰਿਬਿਧਿ ਮਾਇਆ ਕਾਰਣਿ ਲੂਝੈ॥ ਤ੍ਰਿਬਿਧਿ ਬੰਧਨ ਤੂਟਹਿ ਗੁਰ ਸਬਦੀ ਗੁਰ ਸਬਦੀ ਮੁਕਤਿ ਕਰਾਵਣਿਆ ॥ ੩ ॥ | ਦੂਜੇ ਭਾਇ ਦੁਆਰਾ ਪੜਨੇ ਨਾਲ (ਕੋਈ ਉਸਨੂੰ) ਬੁੱਝ ਨਹੀਂ ਸਕਦਾ, (ਸਗੋਂ) ਤ੍ਰੈ ਗੁਣੀ ਮਾਇਆ (ਵਿਚ ਆਛਾਦਿਤ ਹੋਣੇ ਦੇ) ਕਾਰਣ ਝਗੜਦਾ ਰਹਿੰਦਾ ਹੈ (ਭਾਵ ਵਿਦਯਾ ਪਾਕੇ ਵਾਦੀ ਬਣ ਜਾਂਦਾ ਹੈ) । ਤ੍ਰੈ ਬਿਧਾਂ ਵਾਲੀ (ਭਾਵ ਤ੍ਰਿਗੁਣਾਤਮਿਕ ਮਾਇਆ) ਦੇ (ਪਏ) ਬੰਧਨ ਗੁਰੂ ਦੇ ਸ਼ਬਦ ਦੁਆਰਾ ਤ੍ਰੁੱਟਦੇ ਹਨ, ਤੇ ਗੁਰ ਸ਼ਬਦ ਦੁਆਰਾ ਹੀ (ਗੁਰੂ) ਮੁਕਤ ਕਰਾਵਣਹਾਰ ਹੈ, (ਭਾਵ ਮੁਕਤੀ ਪ੍ਰਾਪਤ ਹੁੰਦੀ ਹੈ)॥੩॥ |

*ਸੇਈ ਸੁੰਦਰ ਸੋਹਣੇ॥ ਸਾਧਸੰਗਿ ਜਿਨ ਬੈਹਣੇ॥ {ਮਾਝ ਮਹਲਾ ੫, ਅਸਟ:੩੮}

ਇਹੁ ਮਨੁ ਚੰਚਲੁ ਵਸਿ ਨ ਆਵੈ ॥ ਦੁਬਿਧਾ ਲਾਗੈ ਦਹ ਦਿਸਿ ਧਾਵੈ ॥ ਬਿਖੁ ਕਾ ਕੀੜਾ ਬਿਖੁ ਮਹਿ ਰਾਤਾ ਬਿਖੁ ਹੀ ਮਾਹਿ ਪਚਾਵਣਿਆ ॥ ੪ ॥

ਇਹ ਮਨ (ਬੜਾ) ਚੰਚਲ ਹੈ ਵੱਸ ਵਿਚ ਨਹੀਂ ਆਉਂਦਾ; ਦੁਬਿਧਾ ਵਿਚ ਲਗਾ ਰਹਿੰਦਾ ਹੈ, ਤੇ ਦਸੋ ਦਿਸ਼ਾ ਵਿਚ ਦੌੜਦਾ ਰਹਿੰਦਾ ਹੈ। (ਇਹ) ਵਿਹੁ ਦਾ ਕੀੜਾ ਹੈ ਵਿਹੁ ਵਿਚ ਰਚਿਆ ਰਹਿੰਦਾ ਹੈ, (ਇਹ) ਵਿਹੁ ਵਿਚ ਹੀ ਪਚਦਾ (ਸੜਦਾ ਮਰਦਾ) ਰਹਿੰਦਾ ਹੈ। (ਭਾਵ ਜਨਮ ਮਰਨ ਦਾ ਗੇੜ ਟੁਰਿਆ ਰਹਿੰਦਾ ਹੈ, ਜੰਮਿਆ ਮਰਿਆ, ਜੰਮਿਆ ਮਰਿਆ)॥੪॥

ਹਉ ਹਉ ਕਰੇ ਤੈ ਆਪੁ ਜਣਾਏ ॥ ਬਹੁ ਕਰਮ ਕਰੈ ਕਿਛੁ ਥਾਇ ਨ ਪਾਏ ॥ ਤੁਝ ਤੇ ਬਾਹਰਿ ਕਿਛੂ ਨ ਹੋਵੈ ਬਖਸੇ ਸਬਦਿ ਸੁਹਾਵਣਿਆ ॥ ੫ ॥

(ਇਹ ਮਨ) ਮੈਂ ਮੈਂ ਕਰਦਾ ਹੈ ਤੇ ਆਪਾ ਭਾਵ ਜਣਾਉਂਦਾ ਰਹਿੰਦਾ ਹੈ, ਕਰਮ ਬੀ (ਇਸ ਹਉਂ ਵਿਚ) ਬਥੇਰੇ ਕਰਦਾ ਹੈ, (ਪਰ ਓਹ) ਕੁਛ ਬੀ ਥਾਂ ਨਹੀਂ ਪੈਂਦੇ (ਭਾਵ ਪ੍ਰਵਾਣ ਨਹੀਂ ਹੁੰਦੇ)। (ਹੇ ਹਰੀ!) ਤੈਥੋਂ ਬਾਹਿਰਾ ਕੁਝ ਨਹੀਂ ਹੁੰਦਾ, (ਤੂੰ) ਬਖਸ਼ੇਂ ਤਾਂ ਸ਼ਬਦ ਦੁਆਰਾ ਸੁਹਾਵਣੇ ਹੋ ਜਾਈਦਾ ਹੈ॥੫॥

ਉਪਜੈ ਪਚੈ ਹਰਿ ਬੂਝੈ ਨਾਹੀ ॥ ਅਨਦਿਨੁ ਦੂਜੈ ਭਾਇ ਫਿਰਾਹੀ ॥ ਮਨਮੁਖ ਜਨਮੁ ਗਇਆ ਹੈ ਬਿਰਥਾ ਅੰਤਿ ਗਇਆ ਪਛੁਤਾਵਣਿਆ ॥੬॥

ਜੰਮਦਾ ਹੈ ਮਰਦਾ ਹੈ, (ਪਰ ਕਿਸੇ ਜਨਮ ਵਿਚ) ਹਰੀ ਨੂੰ ਨਹੀਂ ਬੁੱਝਦਾ, ਹਰ ਦਿਨ ਦੂਜੇ ਭਾਵ ਵਿਚ ਫਿਰਦਾ ਰਹਿੰਦਾ ਹੈ, (ਇਸਤਰ੍ਹਾਂ) ਮਨਮੁਖ ਦਾ ਜਨਮ ਬਿਰਥਾ ਚਲਾ ਜਾਂਦਾ ਹੈ, ਅੰਤ ਨੂੰ (ਇਥੋਂ) ਜਾਕੇ ਪਛੁਤਾਵਣਹਾਰ ਹੁੰਦਾ ਹੈ॥੬॥

ਪਿਰੁ ਪਰਦੇਸਿ ਸਿਗਾਰੁ ਬਣਾਏ ॥ ਮਨਮੁਖ ਅੰਧੁ ਐਸੇ ਕਰਮ ਕਮਾਏ॥ ਹਲਤਿ ਨ ਸੋਭਾ ਪਲਤਿ ਨ ਢੋਈ ਬਿਰਥਾ ਜਨਮੁ ਗਵਾਵਣਿਆ ॥੭॥

ਅੰਨ੍ਹਾਂ ਮਨਮੁਖ ਇਸ ਪ੍ਰਕਾਰ ਦੇ ਕਰਮ ਕਮਾਉਂਦਾ ਹੈ: (ਜਿਵੇਂ ਕੋਈ ਇਸਤ੍ਰੀ) ਪਤੀ ਤਾਂ ਹੋਵੇ ਸੁ ਪਰਦੇਸ ਤੇ ਸ਼ਿੰਗਾਰ ਲਗਾਵੇ, (ਉਸਨੂੰ) ਨਾ ਇਥੇ ਸ਼ੋਭਾ ਮਿਲਦੀ ਹੈ ਨਾ ਅਗਲੇ ਲੋਕ ਵਿਚ ਸਹਾਰਾ ਮਿਲਦਾ ਹੈ, (ਉਹ ਐਉਂ) ਜਨਮ ਬਿਰਥਾ ਗੁਆ ਜਾਂਦਾ ਹੈ॥੭॥

ਹਰਿ ਕਾ ਨਾਮੁ ਕਿਨੈ ਵਿਰਲੈ ਜਾਤਾ॥ ਪੂਰੇ ਗੁਰ ਕੈ ਸਬਦਿ ਪਛਾਤਾ ॥ ਅਨਦਿਨੁ ਭਗਤਿ ਕਰੇ ਦਿਨੁ ਰਾਤੀ ਸਹਜੇ ਹੀ ਸੁਖੁ ਪਾਵਣਿਆ ॥੮॥

{ਸਿੱਧਾਂਤ} ਹਰੀ ਦਾ ਨਾਮ ਕਿਸੇ ਵਿਰਲੇ ਨੇ ਪਛਾਣਿਆ ਹੈ (ਜਿਸਨੇ ਪਛਾਣਿਆ ਹੈ ਉਸਨੇ) ਪੂਰੇ ਗੁਰੂ ਦੇ ਸ਼ਬਦ ਦੁਆਰਾ ਪਛਾਣਿਆ ਹੈ। (ਉਹ ਫਿਰ) ਦਿਨੇ ਰਾਤ ਸਦਾ ਭਗਤੀ ਕਰਦਾ ਹੈ (ਤੇ) ਸਹਜੇ ਹੀ ਸੁਖ ਪਾਵਣਹਾਰ ਹੋ ਜਾਂਦਾ ਹੈ॥੮॥

ਸਭ ਮਹਿ ਵਰਤੈ ਏਕੋ ਸੋਈ ॥ ਗੁਰਮੁਖਿ ਵਿਰਲਾ ਬੂਝੈ ਕੋਈ ॥ ਨਾਨਕ ਨਾਮਿ ਰਤੇ ਜਨ ਸੋਹਹਿ ਕਰਿ ਕਿਰਪਾ ਆਪਿ ਮਿਲਾਵਣਿਆ ॥੯॥੨੯॥੩੦॥

ਸਭਨਾਂ (ਜੀਆਂ) ਵਿਚ ਇਕੋ ਉਹੋ (ਹਰੀ) ਵਸਦਾ ਹੈ (ਪਰ) ਕੋਈ ਵਿਰਲਾ, (ਜੋ) ਗੁਰਮੁਖ ਹੋਵੇ, (ਉਹੋ) ਬੁੱਝਦਾ ਹੈ। ਹੇ ਨਾਨਕ! (ਐਸੇ) ਨਾਮ ਵਿਚ ਰੱਤੇ ਹੋਏ ਜਨ ਹੀ ਸੁੰਦਰ ਹਨ, (ਜਿਨ੍ਹਾਂ ਨੂੰ) ਕਿਰਪਾ ਕਰਕੇ (ਹਰੀ) ਆਪ ਮਿਲਾ ਲੈਂਦਾ ਹੈ॥੯॥੨੯॥੩੦॥

**ਵਯਾਖਯਾ** ਤੇ **ਨਿਰੁਕ੍ਤ**-ਸੁਗਮ।

## {ਮਾਝ ਮਹਲਾ ੩, ਅਸਟਪਦੀ-੩੧}

**ਪ੍ਰਾਕ੍ਰਥਨ**-ਮਨਮੁਖਾਂ ਦਾ ਵੇਦ ਸ਼ਾਸਤ੍ਰ ਪੜ੍ਹਨਾ ਸਫਲ ਨਹੀਂ ਹੁੰਦਾ ਕਿਉਂਕਿ ਉਹ ਦੂਜੇ ਭਾਇ ਵਿਚ ਰਹਿਕੇ ਪੜ੍ਹਦੇ ਹਨ ਤੇ ਤਿੰਨਾਂ ਗੁਣਾਂ ਨੂੰ ਪੜ੍ਹਦੇ ਹਨ।

| ਮੂਲ | ਅਰਥ |
|---|---|
| ਮਾਝ ਮਹਲਾ ੩ ॥ | |
| ਮਨਮੁਖ ਪੜਹਿ ਪੰਡਿਤ ਕਹਾਵਹਿ॥ ਦੂਜੈ ਭਾਇ ਮਹਾ ਦੁਖੁ ਪਾਵਹਿ ॥ ਬਿਖਿਆ ਮਾਤੇ ਕਿਛੁ ਸੂਝੈ ਨਾਹੀ ਫਿਰਿ ਫਿਰਿ ਜੂਨੀ ਆਵਣਿਆ ॥੧॥ | ਮਨਮੁਖ ਪੜਦੇ (ਬੀ) ਹਨ (ਤੇ) ਪੰਡਿਤ ਬੀ ਕਹਾਉਂਦੇ ਹਨ, (ਪਰ) ਦੂਜੇ ਭਾਇ ਵਿਚ (ਫਸੇ ਰਹਿਣ ਕਰਕੇ) ਬਹੁਤਾ ਦੁਖ ਹੀ ਪਾਉਂਦੇ ਹਨ। ਬਿਖਿਆ ਵਿਚ ਮਾਤਿਆਂ ਨੂੰ ਸੁਝਦਾ ਕੁਛ ਨਹੀਂ, (ਇਸ ਅਸੋਝੀ ਅਥਵਾ ਅਗਜਾਨ ਕਰਕੇ) ਮੁੜ ਮੁੜ ਜੂਨਾਂ ਵਿਚ ਆਵਣਹਾਰ ਹੁੰਦੇ ਹਨ॥੧॥ |
| ਹਉ ਵਾਰੀ ਜੀਉ ਵਾਰੀ ਹਉਮੈ ਮਾਰਿ ਮਿਲਾਵਣਿਆ ॥ ਗੁਰ ਸੇਵਾ ਤੇ ਹਰਿ ਮਨਿ ਵਸਿਆ ਹਰਿ ਰਸੁ ਸਹਜਿ ਪੀਆਵਣਿਆ ॥੧॥ਰਹਾਉ॥ | ਮੈਂ ਵਾਰੀ ਹਾਂ ਜੀਉ (ਮੈਂ) ਸਦਕੇ ਹਾਂ (ਉਨ੍ਹਾਂ ਉਤੋਂ, ਜੋ) ਹਉਮੈਂ ਨੂੰ ਮਾਰਕੇ (ਆਪ ਨੂੰ ਸਾਈਂ ਨਾਲ) ਮਿਲਾਵਣਹਾਰ ਹੋਏ ਹਨ। (ਉਨ੍ਹਾਂ ਦੇ) ਮਨ ਵਿਚ ਗੁਰੂ ਦੀ ਸੇਵਾ (ਕਰਨੇ) ਕਰਕੇ ਹਰੀ ਆ ਵਸਿਆ ਹੈ, (ਇਉਂ ਉਹ) ਹਰੀ ਰਸ ਸਹਜੇ ਹੀ ਪੀਵਣਹਾਰ ਹੋ ਜਾਂਦੇ ਹਨ॥੧॥ਰਹਾਉ॥ |
| ਵੇਦੁ ਪੜਹਿ ਹਰਿ ਰਸੁ ਨਹੀ ਆਇਆ ॥ ਵਾਦੁ ਵਖਾਣਹਿ ਮੋਹੇ ਮਾਇਆ ॥ ਅਗਿਆਨਮਤੀ ਸਦਾ ਅੰਧਿਆਰਾ ਗੁਰਮੁਖਿ ਬੂਝਿ ਹਰਿ ਗਾਵਣਿਆ ॥੨॥ | (ਪਰ ਜੋ ਉਪਰ ਪੰਡਿਤ ਕਹੇ ਹਨ ਓਹ) ਵੇਦ ਤਾਂ ਪੜ੍ਹਦੇ ਹਨ (ਪਰ ਉਨ੍ਹਾਂ ਨੂੰ) ਹਰੀ ਰਸ ਨਹੀਂ ਆਉਂਦਾ। ਓਹ ਬਹਸਾਂ ਕਰਦੇ ਹਨ (ਕਿਉਂਕਿ) ਮਾਇਆ ਵਿਚ ਮੋਹੇ ਹੋਏ ਹੁੰਦੇ ਹਨ। (ਮਾਇਆ ਮੋਹ ਦੇ ਕਾਰਣ ਉਨ੍ਹਾਂ ਦੀ) ਮਤਿ ਅਗਜਾਨ ਮਈ (ਹੁੰਦੀ ਹੈ ਜਿਸਨੂੰ ਤੱਤ ਦੀ ਪਛਾਣ ਤੋਂ) ਸਦਾ ਹਨੇਰਾ (ਛਾਇਆ) ਰਹਿੰਦਾ ਹੈ, (ਜੇ ਓਹ ਬੀ) ਗੁਰੂ ਦੁਆਰਾ ਸੋਝੀ (ਪਾ ਲੈਣ ਤਾਂ) ਹਰੀ ਦੇ ਗੁਣ ਗਾਵਣਹਾਰ ਹੋ ਜਾਣ॥੨॥ |
| ਅਕਥੋ ਕਥੀਐ ਸਬਦਿ ਸਹਾਵੈ ॥ ਗੁਰਮਤੀ ਮਨਿ ਸਚੋ ਭਾਵੈ ॥ ਸਚੋ ਸਚੁ ਰਵਹਿ ਦਿਨੁ ਰਾਤੀ ਇਹੁ ਮਨੁ ਸਚਿ ਰੰਗਾਵਣਿਆ ॥ ੩ ॥ | (ਹਰੀ ਨੂੰ ਪੂਰਨ ਰੂਪ ਵਿਚ) ਵਰਣਨ ਨਹੀਂ ਕੀਤਾ ਜਾ ਸਕਦਾ, (ਪਰ ਜੇ ਉਸਨੂੰ) ਸੁਹਣੇ ਸ਼ਬਦ ਦੁਆਰਾ ਕਥਨ ਕੀਤਾ ਜਾਵੇ (ਭਾਵ ਉਸਦੇ ਗੁਣ ਕੀਰਤੀ ਕਥਨ ਕੀਤੀ ਜਾਏ ਤਾਂ) ਗੁਰੂ ਦੀ ਮਤਿ ਦੁਆਰਾ (ਸੁਣਨ ਪੜਨ ਵਾਲੇ ਦੇ) ਮਨ ਵਿਚ 'ਸਚ'* ਭਾਉਣ ਲਗ ਜਾਂਦਾ ਹੈ। (ਜਿਸਦਾ ਸਰੂਪ) ਸਚ ਹੀ ਸਚ ਹੈ (ਉਹ ਹਰੀ) ਜੇ ਦਿਨੇ ਰਾਤ ਜਪਿਆ ਜਾਵੇ ਤਾਂ ਇਹ ਮਨ ਸਚ ਵਿਚ ਰੰਗਿਆ ਜਾਂਦਾ ਹੈ॥੩॥ |
| ਜੋ ਸਚਿ ਰਤੇ ਤਿਨ ਸਚੋ ਭਾਵੈ ॥ ਆਪੇ ਦੇਇ ਨ ਪਛੋਤਾਵੈ ॥ ਗੁਰ ਕੈ ਸਬਦਿ ਸਦਾ ਸਚੁ ਜਾਤਾ ਮਿਲਿ ਸਚੇ ਸੁਖੁ ਪਾਵਣਿਆ ॥ ੪ ॥ | ਜੋ ਸਤਜ ਸਰੂਪ ਵਿਚ ਰਚ ਜਾਂਦੇ ਹਨ ਉਨ੍ਹਾਂ ਨੂੰ (ਫੇਰ) ਸਚ ਹੀ ਭਾਉਂਦਾ ਹੈ। (ਇਹ ਸਚ ਦੀ ਦਾਤ ਦਾਤਾ) ਆਪੇ ਦੇਂਦਾ ਹੈ (ਤੇ ਦੇਕੇ ਕਦੇ) ਪਛੋ ਨਹੀਂ ਤਾਉਂਦਾ। (ਹਾਂ ਪੱਕ ਜਾਣੋ ਕਿ) ਸਦੀਵ ਜਿਸਨੇ)ਸਚ (ਜਾਣਿਆ ਹੈ) ਗੁਰੂ ਕੇ ਸ਼ਬਦ ਦੁਆਰਾ (ਹੀ) ਜਾਣਿਆ ਹੈ ਤੇ (ਇਉਂ) ਸੱਚੇ (ਹਰੀ) ਨੂੰ ਮਿਲਕੇ ਸੁਖ ਪਾਵਣਹਾਰ ਹੋਇਆ ਹੈ॥੪॥ |

*ਭਾਵ ਸਤਜ ਸਰੂਪ ਪਰਮਾਤਮਾ।

ਕੂੜ ਕੁਸਤੁ ਤਿਨਾ ਮੈਲੁ ਨ ਲਾਗੈ ॥ ਗੁਰ ਪਰਸਾਦੀ ਅਨਦਿਨੁ ਜਾਗੈ ॥ ਨਿਰਮਲ ਨਾਮੁ ਵਸੈ ਘਟ ਭੀਤਰਿ ਜੋਤੀ ਜੋਤਿ ਮਿਲਾਵਣਿਆ ॥ ੫॥

ਉਨ੍ਹਾਂ ਨੂੰ ਕੂੜ ਤੇ ਝੂਠ ਦੀ ਮੈਲ ਨਹੀਂ ਲਗਦੀ, ਗੁਰੂ ਦੀ ਕ੍ਰਿਪਾ ਨਾਲ (ਉਹ) ਦਿਨ ਪ੍ਰਤਿ ਦਿਨ ਜਾਗਦੇ ਹਨ (ਭਾਵ ਮੋਹ ਮਾਇਆ ਦੀ ਗਾਫਲੀ ਵਿਚ ਨਹੀਂ ਪੈਂਦੇ)। (ਉਨ੍ਹਾਂ ਦੇ) ਦਿਲ ਵਿਚ ਨਿਰਮਲ (ਹਰੀ) ਦਾ ਨਾਮ ਵਸਦਾ ਹੈ (ਓਹ) ਜੋਤੀ (ਸਰੂਪ) ਵਿਚ ਅਪਣੀ ਜੋਤਿ ਮਿਲਾਈ ਰਖਦੇ ਹਨ॥੫॥

ਤ੍ਰੈ ਗੁਣ ਪੜਹਿ ਹਰਿ ਤਤੁ ਨ ਜਾਣਹਿ ॥ ਮੂਲਹੁ ਭੁਲੇ ਗੁਰ ਸਬਦੁ ਨ ਪਛਾਣਹਿ ॥ ਮੋਹ ਬਿਆਪੇ ਕਿਛੁ ਸੂਝੈ ਨਾਹੀ ਗੁਰ ਸਬਦੀ ਹਰਿ ਪਾਵਣਿਆ ॥ ੬ ॥

{ਮਨਮੁਖੀ ਵਿਦਯਾ ਦਾ ਫਲ:} (ਪਰ ਜੋ) ਤ੍ਰੈ ਗੁਣਾਂ (ਵਾਲੀ ਵਿਦਯਾ) ਪੜਦੇ ਹਨ (ਉਹ) ਤਤ ਸਰੂਪ ਹਰੀ ਨੂੰ ਨਹੀਂ ਜਾਣ ਸਕਦੇ*।(ਇਸ) ਮੂਲਕ (ਗਲ) ਤੋਂ ਭੁੱਲੇ (ਰਹਿਣ ਕਰਕੇ) ਗੁਰੂ ਦੇ ਸ਼ਬਦ ਦੀ ਸਿਆਣ ਨਹੀਂ ਕਰਦੇ, (ਉਨ੍ਹਾਂ ਨੂੰ) ਮੋਹ ਵਿਆਪਿਆ ਰਹਿੰਦਾ ਹੈ( ਤੇ ਹੋਰ) ਕੁਛ (ਆਤਮ ਪੱਖ ਦਾ ਉਨ੍ਹਾਂ ਦੀ) ਸੂਝਤ ਵਿਚ ਨਹੀਂ ਆਉਂਦਾ, (ਪਰ ਸੱਚ ਇਹੋ ਹੈ ਕਿ) ਗੁਰੂ ਦੀ ਕ੍ਰਿਪਾ ਦੁਆਰਾ ਹਰੀ ਨੂੰ ਪਾਵਣਹਾਰ ਹੋਈ ਦਾ ਹੈ॥੬॥

ਵੇਦੁ ਪੁਕਾਰੈ ਤ੍ਰਿਬਿਧਿ ਮਾਇਆ ॥ ਮਨਮੁਖ ਨ ਬੂਝਹਿ ਦੂਜੈ ਭਾਇਆ॥ ਤ੍ਰੈ ਗੁਣ ਪੜਹਿ ਹਰਿ ਏਕੁ ਨ ਜਾਣਹਿ ਬਿਨੁ ਬੂਝੈ ਦੁਖੁ ਪਾਵਣਿਆ ॥ ੭ ॥

(ਜਿਸ) ਵੇਦ (ਨੂੰ ਪੜ੍ਹ ਰਿਹਾ ਹੈ, ਉਹੋ) ਪੁਕਾਰ ਕੇ ਕਹਿ ਰਿਹਾ ਹੈ ਕਿ ਮਾਇਆ(ਤ੍ਰੈ ਗੁਣਾਂ ਦੀ ਵੰਡ ਵਿਚ) ਤ੍ਰੈ ਬਿਧਾਂ ਵਾਲੀ ਹੈ, (ਭਾਵ ਏਕਤਾ ਵਾਲੀ ਨਹੀਂ ਜੋ ਏਕੱਤ੍ਰ ਵਿਚ ਲੈ ਜਾਵੇਗੀ, ਓਹ ਤ੍ਰੈ ਗੁਣਾਂ ਵਿਚ ਹੀ ਰਖੇਗੀ)। (ਉਹ) ਮਨਮੁਖ (ਪੰਡਿਤ) ਦੂਜੇ ਭਾਵ ਵਿਚ (ਵਿਦਯਾ ਪਾਉਂਦਾ) ਹੈ (ਸੋ) ਬੁੱਝਦਾ ਨਹੀਂ (ਭਾਵ ਪੜਦਾ ਸਮਝਦਾ ਹੈ ਪਰ ਯਥਾਰਥ ਗਯਾਨ ਵਿਚ ਨਹੀਂ ਅੱਪੜਦਾ, ਜੋ ਇਹ ਹੈ ਕਿ) ਹਰੀ ਨੂੰ (ਜੋ) ਇਕ (ਹੈ) ਸਿਆਣ ਲਵੇ, (ਕਿਉਂਕਿ ਉਹ) ਤ੍ਰੈ ਗੁਣਾਂ (ਵਾਲੀ ਵਿਦਯਾ) ਪੜ੍ਹਿਆ ਹੈ (ਸਮਝਦਾ ਤਾਂ ਹੈ ਪਰ ਬੁੱਝਦਾ ਨਹੀਂ ਸੋ) ਨਾ ਬੁੱਝਣ ਕਰਕੇ (ਭਾਵ ਅਨੁਭਵ ਨਾ ਕਰ ਸਕਣ ਕਰਕੇ) ਦੁਖ ਪਾਉਂਦਾ ਹੈ॥੭॥

ਜਾ ਤਿਸੁ ਭਾਵੈ ਤਾ ਆਪਿ ਮਿਲਾਏ॥ ਗੁਰ ਸਬਦੀ ਸਹਸਾ ਦੂਖੁ ਚੁਕਾਏ॥ ਨਾਨਕ ਨਾਵੈ ਕੀ ਸਚੀ ਵਡਿਆਈ ਨਾਮੋ ਮੰਨਿ ਸੁਖੁ ਪਾਵਣਿਆ ॥੮॥੩੦॥੩੧॥

{ਸਿੱਧਾਂਤ} ਜਦੋਂ ਉਸ (ਹਰੀ ਨੂੰ) ਭਾ ਜਾਵੇ ਤਾਂ ਆਪ (ਗੁਰੂ) ਮਿਲਾ ਦੇਂਦਾ ਹੈ, (ਤੇ) ਗੁਰੂ ਦੇ ਸ਼ਬਦ ਦੁਆਰਾ ਤੌਖਲਾ ਤੇ ਦੁੱਖ ਦੂਰ ਕਰ ਦੇਂਦਾ ਹੈ। ਹੇ ਨਾਨਕ! ਸਾਰੀ ਵਡਿਆਈ (ਇਸ ਸਹਜ ਪ੍ਰਾਪਤੀ ਦੀ) ਨਾਮ ਨੂੰ ਹੈ, ਨਾਮ ਮੰਨ ਲੈਣ ਨਾਲ ਸੁਖ ਪਾਵਣਹਾਰ ਬਣੀ ਦਾ ਹੈ॥੮॥੩੦॥੩੧॥

**ਵਯਾਖਯਾ**-ਸੁਗਮੰ।

**ਨਿਰੁਕ੍ਤ**-ਵੇਦੁ ਪੁਕਾਰੈ ਤ੍ਰਿਬਿਧਿ ਮਾਇਆ-ਗੀਤਾ ਦੇ ਦੂਸਰੇ ਧਿਆ ਅੰਕ ੪੮ ਵਿਚ ਲਿਖਯਾ ਹੈ ਕਿ:-

ਵੇਦ ਤ੍ਰੈ ਗੁਣਾਂ ਨੂੰ ਵਿਸ਼ੇ ਕਰਦਾ ਹੈ ਤੂੰ ਤਿੰਨ ਗੁਣਾਂ ਤੋਂ ਰਹਿਤ ਹੋ ਜਾਹ ਹੇ ਅਰਜਨ! ਫਿਰ ਇਥੇ ਹੀ ਅਗੇ ਗੀਤਾ ਆਖਦੀ ਹੈ:- ਹਰਖ ਸ਼ੋਕ ਰਾਗ ਦ੍ਵੈਖ ਦ੍ਵੰਦਾਂ ਤੋਂ ਤੂੰ ਰਹਿਤ ਹੋ ਜਾਏਂਗਾ,

*ਉਹ ਸੰਸਾਰ ਦੇ ਮੂਲ ਤੱਤ ਨੂੰ ਨਹੀਂ ਸਮਝਦੇ, ਸਾਰੇ ਦ੍ਰਿਸ਼ਟਮਾਨ ਦਾ ਮੂਲ ਹਰੀ ਹੈ।

ਸਤਿ ਸਰੂਪ ਵਿਚ ਇਸਥਿਤੀ ਪਾਏਂਗਾ। ਤੇਰੀਆਂ ਕਾਮਨਾਂ ਪੂਰਨ ਹੋ ਜਾਣਗੀਆਂ ਤਦ, ਜਦ ਤੂੰ ਆਤਮ ਵੇਤਾ ਹੋ ਜਾਏਂਗਾ।

## {ਮਾਝ ਮਹਲਾ ੩, ਅਸਟਪਦੀ-੩੨}

**ਪ੍ਰਾਕ੍ਰਥਨ**-ਨਿਹਕਰਮੀ ਤੱਤ ਨੂੰ ਪਛਾਣਦਾ ਹੈ, ਜੋ ਤੱਤ ਪਛਾਣੇ ਉਹ ਪੰਡਤ ਹੈ। ਨਿਹਕਰਮੀ ਕੀਕੂੰ ਹੋਈਦਾ ਹੈ? ਸ਼ਬਦ ਦੀ ਵੀਚਾਰ ਨਾਲ, ਨਾਮ ਨਾਲ, ਹਉਮੈ ਮਾਰਨ ਨਾਲ, ਤ੍ਰੈ ਗੁਣ ਮੇਟਣ ਨਾਲ। ਮਨਮੁਖ ਤੱਤ ਨਹੀਂ ਪਛਾਣਦਾ ਹਉਮੈ ਵਿਚ ਰਹਿਣ ਕਰਕੇ।

| ਮੂਲ | ਅਰਥ |
|---|---|
| ਮਾਝ ਮਹਲਾ ੩ ॥ | |
| ਨਿਰਗੁਣੁ ਸਰਗੁਣੁ ਆਪੇ ਸੋਈ ॥ ਤਤੁ ਪਛਾਣੈ ਸੋ ਪੰਡਿਤੁ ਹੋਈ ॥ ਆਪਿ ਤਰੈ ਸਗਲੇ ਕੁਲ ਤਾਰੈ ਹਰਿ ਨਾਮੁ ਮੰਨਿ ਵਸਾਵਣਿਆ ॥ ੧ ॥ | (ਹਰੀ) ਨਿਰਗੁਣ (ਬੀ) ਆਪ ਹੈ ਤੇ ਸਰਗੁਣ (ਬੀ) ਉਹੀ ਹੈ। (ਜੋ ਇਸ) ਸਾਰ (ਗਲ) ਨੂੰ ਪਛਾਣ ਲਵੇ (ਭਾਵ ਅਨੁਭਵ ਕਰ ਲਵੇ) ਉਹ (ਅਸਲ) ਪੰਡਿਤ ਹੁੰਦਾ ਹੈ। (ਉਹ) ਆਪ ਤਰਦਾ ਹੈ, ਸਾਰੀਆਂ ਕੁਲਾਂ ਨੂੰ ਤਾਰ ਲੈਂਦਾ ਹੈ, (ਪਰ ਉਹ ਪਹਿਲੋਂ ) ਹਰੀ ਨਾਮ ਨੂੰ ਮਨ ਵਿਚ ਵਸਾਵਣਹਾਰ ਹੁੰਦਾ ਹੈ॥੧॥ |
| ਹਉ ਵਾਰੀ ਜੀਉ ਵਾਰੀ ਹਰਿ ਰਸੁ ਚਖਿ ਸਾਦੁ ਪਾਵਣਿਆ ॥ ਹਰਿ ਰਸੁ ਚਾਖਹਿ ਸੇ ਜਨ ਨਿਰਮਲ ਨਿਰਮਲ ਨਾਮੁ ਧਿਆਵਣਿਆ ॥ ੧ ॥ ਰਹਾਉ ॥ | ਮੈਂ ਵਾਰੀ ਹਾਂ ਜੀਉ (ਉਸਤੋਂ) ਘੋਲੀ ਹਾਂ (ਜੋ ਕਿ) ਹਰੀ ਰਸ ਚੱਖਕੇ ਸੁਆਦ ਪਾਵਣਹਾਰ ਹੈ। (ਜੋ) ਜਨ ਹਰੀ ਰਸ ਚਖਦੇ ਹਨ ਓਹ ਨਿਰਮਲ ਹੋ ਜਾਂਦੇ ਹਨ (ਕਿਉਂਕਿ ਓਹ) ਨਿਰਮਲ ਨਾਮ ਦੇ ਧਿਆਵਣਹਾਰ ਹੁੰਦੇ ਹਨ॥੧॥ਰਹਾਉ॥ |
| ਸੋ ਨਿਹਕਰਮੀ ਜੋ ਸਬਦੁ ਬੀਚਾਰੇ॥ ਅੰਤਰਿ ਤਤੁ ਗਿਆਨਿ ਹਉਮੈ ਮਾਰੇ॥ ਨਾਮੁ ਪਦਾਰਥੁ ਨਉ ਨਿਧਿ ਪਾਏ ਤ੍ਰੈ ਗੁਣ ਮੇਟਿ ਸਮਾਵਣਿਆ ॥ ੨ ॥ | {ਨਿਹਕਰਮੀ ਦੇ ਲੱਛਣ:} ਨਿਹਕਰਮੀ ਉਹ ਹੈ ਜੋ ਸ਼ਬਦ ਦਾ ਵੀਚਾਰ ਕਰੇ, (ਜਿਸਦੇ) ਅੰਦਰ ਤਤ (ਗਿਆਨ ਹੈ ਤੇ ਉਸ) ਗਿਆਨ ਦੁਆਰਾ (ਅਪਣੀ) ਹਉਮੈਂ ਨੂੰ ਮਾਰ ਲੈਂਦਾ ਹੈ। ਨਾਮ ਪਦਾਰਥ, (ਜੋ) ਨੌ ਨਿਧਾਂ ਹੈ, ਪ੍ਰਾਪਤ ਕਰ ਲੈਂਦਾ ਹੈ (ਤੇ) ਤਿੰਨਾਂ ਗੁਣਾਂ ਨੂੰ ਮੇਟਕੇ (ਹਰੀ ਵਿਚ) ਸਮਾਵਣਹਾਰ ਹੁੰਦਾ ਹੈ॥੨॥ |
| ਹਉਮੈ ਕਰੈ ਨਿਹਕਰਮੀ ਨ ਹੋਵੈ ॥ ਗੁਰ ਪਰਸਾਦੀ ਹਉਮੈ ਖੋਵੈ ॥ ਅੰਤਰਿ ਬਿਬੇਕੁ ਸਦਾ ਆਪੁ ਵੀਚਾਰੇ ਗੁਰ ਸਬਦੀ ਗੁਣ ਗਾਵਣਿਆ ॥ ੩ ॥ | (ਉਹ) ਨਿਹਕਰਮੀ ਨਹੀਂ ਹੁੰਦਾ (ਜੋ) ਹਉਮੈ ਕਰਦਾ ਹੈ, (ਪਰ ਉਹ ਜੋ) ਗੁਰੂ ਦੀ ਕ੍ਰਿਪਾ ਦੁਆਰਾ ਹਉਮੈ ਗੁਆ ਲੈਂਦਾ ਹੈ, ਜਿਸਦੇ ਅੰਦਰ ਵਿਤ੍ਰੇਕਵੀਂ ਬੁਧਿ ਕੰਮ ਕਰਦੀ ਹੈ, ਜੋ ਸਦਾ ਆਪੇ ਨੂੰ (ਉਸ ਵਿਵੇਕ ਬੁੱਧੀ ਨਾਲ) ਵੀਚਾਰਦਾ ਰਹਿੰਦਾ ਹੈ। (ਫਿਰ ਉਹ) ਗੁਰੂ ਸ਼ਬਦ ਦੁਆਰਾ (ਹਰੀ ਦੇ) ਗੁਣ ਗਾਵਣਹਾਰ ਰਹਿੰਦਾ ਹੈ (ਭਾਵ ਹਰੀ ਸਿਮਰਨ ਤੇ ਹਰੀ ਕੀਰਤਨ ਛੱਡ ਨਹੀਂ ਬੈਠਦਾ)॥੩॥ |

ਹਰਿ ਸਰੁ ਸਾਗਰੁ ਨਿਰਮਲੁ ਸੋਈ॥ ਸੰਤ ਚੁਗਹਿ ਨਿਤ ਗੁਰਮੁਖਿ ਹੋਈ॥ ਇਸਨਾਨੁ ਕਰਹਿ ਸਦਾ ਦਿਨੁ ਰਾਤੀ ਹਉਮੈ ਮੈਲੁ ਚੁਕਾਵਣਿਆ ॥ ੪ ॥

{ਹੰਸ ਦੇ ਲੱਛਣ} ਹਰੀ ਸਮੁੰਦਰ ਹੈ (ਹਰੀ) ਮਹਾਂ ਸਮੁੰਦਰ ਹੈ (ਜੋ) ਨਿਰਮਲ ਹੈ, ਸੋਈ (=ਉਸੇ ਤਰ੍ਹਾਂ) ਸੰਤ (ਰੂਪੀ ਹੰਸ, ਜੋ) ਗੁਰਮੁਖ ਹੋ ਗਏ ਹਨ (ਭਾਵ ਨਿਰਮਲ ਹੋ ਗਏ ਹਨ, ਉਸ ਸਾਗਰ ਕਿਨਾਰੇ ਵਸਦੇ) ਸਦਾ (ਨਾਮ ਰੂਪੀ ਮੋਤੀ) ਚੁਗਦੇ ਹਨ (ਤੇ ਉਸ ਨਿਰਮਲ ਸਾਗਰ ਵਿਚ) ਦਿਨੇ ਰਾਤ ਸਦਾ ਹੀ ਇਸ਼ਨਾਨ (ਬੀ) ਕਰਦੇ ਹਨ, (ਇਉਂ) ਹਉਮੈ ਦੀ ਮੈਲ ਦੂਰ ਕਰ ਲੈਂਦੇ ਹਨ॥੪॥

ਨਿਰਮਲ ਹੰਸਾ ਪ੍ਰੇਮ ਪਿਆਰ ॥ ਹਰਿ ਸਰਿ ਵਸੈ ਹਉਮੈ ਮਾਰਿ ॥ ਅਹਿਨਿਸਿ ਪ੍ਰੀਤਿ ਸਬਦਿ ਸਾਚੈ ਹਰਿ ਸਰਿ ਵਾਸਾ ਪਾਵਣਿਆ॥੫॥

(ਗੁਰਮੁਖਾਂ ਰੂਪੀ) ਨਿਰਮਲਹੰਸ ਪ੍ਰੇਮ ਦੇ ਪਿਆਰ ਵਿਚ ਹੁੰਦੇ ਹਨ, ਉਹ ਹਰੀ (ਰੂਪੀ) ਸਮੁੰਦਰ (ਦੇ ਕਿਨਾਰੇ) ਹਉਮੈ ਮਾਰਕੇ ਵਸਦੇ ਹਨ, ਦਿਨੇ ਰਾਤ (ਉਨ੍ਹਾਂ ਦੀ) ਪ੍ਰੀਤ ਸਚੇ ਸ਼ਬਦ ਵਿਚ ਹੁੰਦੀ ਹੈ, (ਉਹ ਹੰਸ ਹਨ ਜੋ ਐਉਂ) ਹਰੀ ਰੂਪ ਸਾਗਰ (ਦੇ ਕਿਨਾਰੇ) ਵਾਸਾ ਪਾਉਂਦੇ ਹਨ॥੫॥

ਮਨਮੁਖੁ ਸਦਾ ਬਗੁ ਮੈਲਾ ਹਉਮੈ ਮਲੁ ਲਾਈ ॥ ਇਸਨਾਨੁ ਕਰੈ ਪਰੁ ਮੈਲੁ ਨ ਜਾਈ ॥ ਜੀਵਤੁ ਮਰੈ ਗੁਰ ਸਬਦੁ ਬੀਚਾਰੈ ਹਉਮੈ ਮੈਲੁ ਚੁਕਾਵਣਿਆ ॥ ੬ ॥

{ਬਗੁ ਦੇ ਲੱਛਣ:} ਮਨਮੁਖ ਬਗੁਲੇ ਵਾਙੂ ਸਦਾ ਮੈਲਾ ਹੈ (ਕਿਉਂਕਿ ਉਸਨੇ) ਹਉਮੈ ਦੀ ਮੈਲ ਸਹੇੜ ਰਖੀ ਹੈ। (ਬਗੁਲਾ ਸਮੁੰਦਰ ਵਿਚ) ਇਸ਼ਨਾਨ ਤਾਂ ਕਰਦਾ ਹੈ ਪਰ (ਉਸਦੀ) ਮੈਲ (ਮੱਛੀ ਫੜਨ ਦੀ) ਦੂਰ ਨਹੀਂ ਹੁੰਦੀ। (ਤਿਵੇਂ ਮਨਮੁਖ ਦੀ ਮਾਇਆ ਮੋਹ ਦੀ ਤ੍ਰਿਸ਼ਨਾ ਦੂਰ ਨਹੀਂ ਹੁੰਦੀ, ਪਰ ਜੇ ਉਹ ਬੀ) ਗੁਰੂ ਕੇ ਸ਼ਬਦ ਦਾ ਵੀਚਾਰ ਕਰੇ ਤੇ ਜੀਵਤ ਭਾਵ ਵੱਲੋਂ ਮਰ ਜਾਏ ਤਾਂ ਹਉਮੈ ਦੀ ਮੈਲ ਦੂਰ ਕਰਾਵਣਹਾਰ ਹੋ ਜਾਏਗਾ॥੬॥

ਰਤਨੁ ਪਦਾਰਥੁ ਘਰ ਤੇ ਪਾਇਆ॥ ਪੂਰੈ ਸਤਿਗੁਰਿ ਸਬਦੁ ਸੁਣਾਇਆ॥ ਗੁਰ ਪਰਸਾਦਿ ਮਿਟਿਆ ਅੰਧਿਆਰਾ ਘਟਿ ਚਾਨਣੁ ਆਪੁ ਪਛਾਨਣਿਆ ॥੭॥

(ਜਦੋਂ) ਪੂਰੇ ਸਤਿਗੁਰੂ ਨੇ (ਅਪਣਾ) ਉਪਦੇਸ਼ ਸੁਣਾਇਆ (ਤਦੋਂ ਨਾਮ ਰੂਪੀ) ਰਤਨ ਪਦਾਰਥ ਅੰਦਰੋਂ ਹੀ ਲੱਭ ਪਿਆ. ਗੁਰੂ ਦੀ ਕ੍ਰਿਪਾ ਦੁਆਰਾ (ਅਗਜਾਨ) ਹਨੇਰਾ ਮਿਟ ਗਿਆ. (ਤਦ) ਹਿਰਦੇ ਵਿਚ (ਗਜਾਨ ਦਾ) ਚਾਨਣ ਹੋ ਗਿਆ (ਜਿਸ ਚਾਨਣੇ ਕਰਕੇ) ਆਪਣਾ (ਅਸਲੀ) ਆਪਾ ਪਛਾਣਨਹਾਰ ਹੋ ਗਏ॥੭॥

ਆਪਿ ਉਪਾਏ ਤੈ ਆਪੇ ਵੇਖੈ ॥ ਸਤਿਗੁਰੁ ਸੇਵੈ ਸੋ ਜਨੁ ਲੇਖੈ ॥ ਨਾਨਕ ਨਾਮੁ ਵਸੈ ਘਟ ਅੰਤਰਿ ਗੁਰ ਕਿਰਪਾ ਤੇ ਪਾਵਣਿਆ ॥ ੮ ॥ ੩੧ ॥ ੩੨ ॥

(ਨਾਲ ਪਤਾ ਪੈ ਗਿਆ ਕਿ ਹਰੀ) ਆਪ ਹੀ (ਜਗਤ ਜੀਵਾਂ ਨੂੰ) ਪੈਦਾ ਕਰਦਾ ਹੈ ਤੇ ਆਪ ਹੀ (ਇਸਦੀ ਪਾਲਣਾ ਪੋਖਣਾ ਦੀ) ਸੰਭਾਲ ਕਰਦਾ ਹੈ। (ਇਨ੍ਹਾਂ ਵਿਚੋਂ ਜੋ) ਪੁਰਖ ਸਤਿਗੁਰੂ ਨੂੰ ਸੇਂਵਦਾ ਹੈ ਉਹ (ਦਰਗਾਹੇ) ਕਬੂਲ ਪੈਂਦਾ ਹੈ (ਕਿਉਂਕਿ ਗੁਰੂ ਕ੍ਰਿਪਾ ਨਾਲ) ਹਿਰਦੇ ਵਿਚ ਨਾਮ ਆ ਵਸਦਾ ਹੈ, ਹੇ ਨਾਨਕ (ਨਾਮ) ਗੁਰੂ ਕ੍ਰਿਪਾ ਨਾਲ ਹੀ ਪਾਵਣਹਾਰ ਬਣੀਦਾ ਹੈ॥੮॥੩੧॥੩੨॥

**ਵਜਾਖਜਾ**-ਸੁਗਮ।

**ਨਿਰੁਕ੍ਤ**-ਨਿਰਗੁਣੁ -ਨਿਰਗੁਣ ਤੋਂ ਭਾਵ ਹੈ: ਅਪਰੰਪਰ ਪਾਰਬ੍ਰਹਮੁ ਪਰਮੇਸਰੁ॥

{ਸੋਰਠਿ ਮ:੧-੧੧,

ਸਰਗੁਣੁ ਤੋਂ ਭਾਵ ਹੈ:- ਆਪੀਨ੍ਹੈ ਆਪੁ ਸਾਜਿਓ ਆਪੀਨ੍ਹੈ ਰਚਿਓ ਨਾਉ॥ {ਵਾਰ ਆਸਾ ਮ:੧-੧}

'ਅਲਖ ਅਪਾਰ' ਨਿਰਗੁਣ ਹੈ। 'ਕਰਤਾ ਪੁਰਖ' ਸਰਗੁਣ ਹੈ।

ਨਿਹਕਰਮੀ -ਜੋ ਕਰਮਾਂ ਕਰਕੇ ਲਿਪਾਇਮਾਨ ਨਹੀਂ। ਇਸ ਦੀ ਪੂਰੀ ਵਯਾਖਯਾ ਗੁਰੂ ਜੀ ਨੇ ਆਪ ਕਰ ਦਿਤੀ ਹੈ। ਮੋਟੀ ਗਲ ਦੱਸ ਦਿਤੀ ਹੈ ਕਿ ਜੋ ਹਉਮੈ ਵਿਚ ਵਰਤਦਾ ਹੈ ਉਹ ਨਿਹਕਰਮੀ ਨਹੀਂ ਹੈ।

ਬਿਬੇਕੁ-ਵਿਵੇਕ ਉਸ ਗਯਾਨ ਨੂੰ ਕਹਿੰਦੇ ਹਨ ਜੋ ਵਿਤ੍ਰੇਕ ਕਰਕੇ ਸਮਝਾਂਦਾ ਤੇ ਨਿਰਣੇ ਦੇ ਘਰ ਅੱਪੜਾਂਦਾ ਹੈ। ਇਸੇ ਨੂੰ ਯੋਗ ਦਰਸ਼ਨ ਵਿਚ 'ਵਿਵੇਕਜ ਖਯਾਤੀ' ਕਿਹਾ ਹੈ।

ਸਰੁ ਸਾਗਰੁ- 'ਸਰ' ਦਾ ਭਾਵ ਏਥੇ ਸਮੁੰਦਰ ਤੋਂ ਹੈ, 'ਸਾਗਰ' ਤੋਂ ਭਾਵ ਮਹਾਂ ਸਾਗਰ ਹੈ, ਸਮੁੰਦਰ ਉਸ ਦਾ ਭਾਗ ਹੁੰਦਾ ਹੈ, ਜਿਵੇਂ 'ਹਿੰਦ ਸਾਗਰ' ਮਹਾਂ ਸਾਗਰ ਹੈ, ਪਰ 'ਅਰਬ ਸਾਗਰ' 'ਹਿੰਦ ਸਾਗਰ' ਦਾ ਇਕ ਹਿੱਸਾ ਹੈ।

(ਅ) ਸਰੁ ਸਾਗਰੁ ਦਾ ਅਰਥ ਸ੍ਰੇਸ਼ਟ ਸਾਗਰ ਬੀ ਲਗਦਾ ਹੈ।

ਚੁਗਹਿ-ਇਥੇ ਇਕ ਪਦ 'ਚੁਗਹਿ' ਦੇਕੇ ਹੰਸ ਤੇ ਮੋਤੀ ਦੀ ਲੁਪਤੀ ਰਖ ਗਏ ਹਨ ਜੋ ਆਪ ਸਮਝਣੀ ਹੈ।

ਪ੍ਰੇਮ ਪਿਆਰ-ਮੋਹ ਦੇ ਪਿਆਰ ਵਿਚ ਨਹੀਂ ਪਰ ਪ੍ਰੇਮ ਦੇ ਪਿਆਰ ਵਿਚ। ਪ੍ਰੇਮ ਨਿਰਾ ਪ੍ਰੇਮ ਦੀ ਖ਼ਾਤਰ ਹੁੰਦਾ ਹੈ, ਕਾਮਨਾ ਤੋਂ ਖਾਲੀ ਹੁੰਦਾ ਹੈ। ਹੰਸ ਤੋਂ ਭਾਵ ਗੁਰਮੁਖ ਸੰਤ ਹੈ।

## {ਮਾਝ ਮਹਲਾ ੩, ਅਸਟਪਦੀ-੩੩}

**ਪ੍ਰਾਕ੍ਰਥਨ**- ਜਗਤ ਤਾਂ ਤਿੰਨਾਂ ਗੁਣਾਂ ਵਿਚ ਹੈ ਪਰ ਦੇਵੀ ਦੇਵਤੇ ਬੀ ਤ੍ਰਿਗੁਣਾਤੀਤ ਨਹੀਂ ਹਨ। ਤਿੰਨਾਂ ਗੁਣਾਂ ਤੋਂ ਉੱਚਾ ਉਠ, ਉਸਦੀ ਜਾਚ ਸਿਖਾਈ ਹੈ।

| ਮੂਲ | ਅਰਥ |
|---|---|
| ਮਾਝ ਮਹਲਾ ੩ ॥ | |
| ਮਾਇਆ ਮੋਹੁ ਜਗਤੁ ਸਬਾਇਆ॥ ਤ੍ਰੈ ਗੁਣ ਦੀਸਹਿ ਮੋਹੇ ਮਾਇਆ ॥ ਗੁਰ ਪਰਸਾਦੀ ਕੋ ਵਿਰਲਾ ਬੂਝੈ ਚਉਥੈ ਪਦਿ ਲਿਵ ਲਾਵਣਿਆ॥੧॥ | ਸਾਰਾ ਜਗਤ ਮਾਇਆ ਮੋਹ ਹੈ, ਤ੍ਰੈ ਗੁਣੀ (ਜਗਤ ਦੇ ਜੀਵ) ਮਾਇਆ ਦੇ ਮੋਹੇ ਹੋਏ ਦਿੱਸਦੇ ਹਨ। ਕੋਈ ਵਿਰਲਾ (ਜੋ ਇਹ ਗਲ) ਗੁਰੂ ਕ੍ਰਿਪਾ ਨਾਲ ਬੁੱਝ ਲੈਂਦਾ ਹੈ (ਉਹ ਤ੍ਰੈ ਗੁਣਾਂ ਤੋਂ ਉਪਰ) ਚੌਥੇ ਪਦ ਵਿਚ ਲਿਵ ਲਾਉਂਦਾ ਹੈ॥੧॥ |
| ਹਉ ਵਾਰੀ ਜੀਉ ਵਾਰੀ ਮਾਇਆ ਮੋਹੁ ਸਬਦਿ ਜਲਾਵਣਿਆ ॥ ਮਾਇਆ ਮੋਹੁ ਜਲਾਏ ਸੋ ਹਰਿ ਸਿਉ ਚਿਤੁ ਲਾਏ ਹਰਿ ਦਰਿ ਮਹਲੀ ਸੋਭਾ ਪਾਵਣਿਆ ॥ ੧ ॥ ਰਹਾਉ ॥ | ਮੈਂ ਵਾਰੀ ਹਾਂ ਜੀਉ ਸਦਕੇ ਹਾਂ (ਉਸ ਤੋਂ ਜੋ) ਸ਼ਬਦ ਦੁਆਰਾ ਮਾਇਆ ਦਾ ਮੋਹ ਜਲਾਵਣਹਾਰ ਹੈ। ਜੋ ਮਾਇਆ ਦਾ ਮੋਹ ਸਾੜ ਲੈਂਦਾ ਹੈ ਉਹੀ ਹਰੀ ਨਾਲ ਚਿਤ ਲਾਉਂਦਾ ਹੈ, ਉਹੀ ਹਰੀ ਦੇ ਦੁਆਰੇ (ਤੇ ਹਰੀ ਦੇ) ਸਰੂਪ ਵਿਚ ਸੋਭਾ ਪਾਵਣਹਾਰ ਹੁੰਦਾ ਹੈ॥੧॥ਰਹਾਉ॥ |
| ਦੇਵੀ ਦੇਵਾ ਮੂਲੁ ਹੈ ਮਾਇਆ ॥ ਸਿੰਮ੍ਰਿਤਿ ਸਾਸਤ ਜਿੰਨਿ ਉਪਾਇਆ॥ | ਦੇਵੀ ਦੇਉਤਿਆਂ ਦਾ ਮੂਲ ਬੀ ਮਾਇਆ ਹੈ, ਜਿਸ (ਮਾਇਆ) ਨੇ (ਕਿ) ਸ਼ਾਸਤ੍ਰ ਤੇ ਸਿੰਮ੍ਰਤੀਆਂ ਬਣਾਈਆਂ ਹਨ। ਸੰਸਾਰ |

ਕਾਮੁ ਕ੍ਰੋਧੁ ਪਸਰਿਆ ਸੰਸਾਰੇ ਆਇ ਜਾਇ ਦੁਖੁ ਪਾਵਣਿਆ॥੨॥

ਵਿਚ ਕਾਮ ਕ੍ਰੋਧ ਪਸਰ ਰਿਹਾ ਹੈ, (ਜਿਸ ਕਰਕੇ ਜੀਵ) ਜਨਮ ਮਰਨ ਦਾ ਦੁਖ ਪਾ ਰਹੇ ਹਨ(ਭਾਵ ਮਾਇਆ ਦਾ ਮੋਹ ਤੇ ਕਾਮ ਕ੍ਰੋਧ ਦਾ ਜੀਵਨ ਜਨਮ ਮਰਨ ਦਾਂ ਹੇਤੂ ਹੈ)॥੨॥

ਤਿਸੁ ਵਿਚਿ ਗਿਆਨ ਰਤਨੁ ਇਕੁ ਪਾਇਆ॥ਗੁਰ ਪਰਸਾਦੀ ਮੰਨਿ ਵਸਾਇਆ॥ਜਤੁ ਸਤੁ ਸੰਜਮੁ ਸਚੁ ਕਮਾਵੈ ਗੁਰਿ ਪੂਰੈ ਨਾਮੁ ਧਿਆਵਣਿਆ॥੩॥

ਉਸੇ (ਸੰਸਾਰ) ਵਿਚ (ਹਰੀ ਨੇ) ਇਕ ਗਯਾਨ ਰੂਪੀ ਰਤਨ ਬੀ ਪਾਇਆ ਹੈ ਜੋ ਗੁਰੂ ਦੀ ਕ੍ਰਿਪਾ ਨਾਲ ਮਨ ਵਿਚ ਵਸਾਇਆ ਜਾ ਸਕਦਾ ਹੈ, (ਐਉਂ ਕਿ) ਜਤ ਸਤ ਸੰਜਮ ਤੇ ਸੱਚ (ਦੀ ਕਾਰ) ਕਮਾਵੇ ਤੇ ਪੂਰੇ ਗੁਰੂ ਦੁਆਰਾ ਨਾਮ ਧਿਆਵਣਹਾਰ ਹੋ ਜਾਏ॥੩॥

ਪੇਈਅੜੈ ਧਨ ਭਰਮਿ ਭੁਲਾਣੀ ॥ ਦੂਜੈ ਲਾਗੀ ਫਿਰਿ ਪਛੋਤਾਣੀ ॥ ਹਲਤੁ ਪਲਤੁ ਦੋਵੈ ਗੰਵਾਏ ਸੁਪਨੈ ਸੁਖੁ ਨ ਪਾਵਣਿਆ ॥ ੪ ॥

{ਮਨਮੁਖ: ਭੁੱਲੜ ਇਸਤ੍ਰੀ ਦੇ ਰੂਪ ਵਿਚ:} (ਜੋ ਜੀਵ ਰੂਪੀ) ਇਸਤ੍ਰੀ (ਪੇਕੇ ਘਰ, ਭਾਵ) ਸੰਸਾਰ ਵਿਚ (ਰਹਿੰਦਿਆਂ) ਭਰਮ ਵਿਚ ਭੁੱਲੀ ਰਹਿੰਦੀ ਹੈ ਤੇ ਦੂਜੇ ਭਾਵ ਵਿਚ ਲੱਗੀ ਰਹਿੰਦੀ ਹੈ (ਓਹ ਫੇਰ=) ਅੰਤ ਨੂੰ ਪਛੋਤਾਉਂਦੀ ਹੈ। (ਉਹ) ਇਹ ਲੋਕ ਤੇ ਅਗਲਾ ਲੋਕ ਦੋਵੇਂ ਗੁਆ ਲੈਂਦੀ ਹੈ (ਫਿਰ ਉਹ) ਸੁਪਨੇ ਵਿਚ ਬੀ ਸੁਖ ਪਾਵਣਹਾਰ ਨਹੀਂ ਹੁੰਦੀ॥੪॥

ਪੇਈਅੜੈ ਧਨ ਕੰਤੁ ਸਮਾਲੇ ॥ ਗੁਰ ਪਰਸਾਦੀ ਵੇਖੈ ਨਾਲੇ ॥ ਪਿਰ ਕੈ ਸਹਜਿ ਰਹੈ ਰੰਗਿ ਰਾਤੀ ਸਬਦਿ ਸਿੰਗਾਰੁ ਬਣਾਵਣਿਆ ॥ ੫ ॥

(ਜੋ ਜਗਯਾਸੂ ਰੂਪ) ਇਸਤ੍ਰੀ (ਇਸ ਲੋਕ ਵਿਚ) ਪਤੀ (ਪਰਮੇਸੁਰ) ਨੂੰ ਯਾਦ ਰਖਦੀ ਤੇ ਗੁਰੂ ਦੀ ਕ੍ਰਿਪਾ ਨਾਲ (ਉਸਨੂੰ ਅਪਣੇ) ਨਾਲ ਵੇਖਦੀ ਹੈ (ਅਤੇ ਜੋ) ਸਬਦ ਦੁਆਰਾ (ਆਤਮ) ਸਿੰਗਾਰ ਬਨਾਉਣ ਵਾਲੀ ਹੋ ਜਾਂਦੀ ਹੈ, (ਉਹ) ਪਤੀ ਦੇ ਗਿਆਨ ਵਿਚ ਰੰਗ ਰਤੜੀ ਰਹਿੰਦੀ ਹੈ॥੫॥

ਸਫਲੁ ਜਨਮੁ ਜਿਨਾ ਸਤਿਗੁਰੁ ਪਾਇਆ ॥ ਦੂਜਾ ਭਾਉ ਗੁਰ ਸਬਦਿ ਜਲਾਇਆ ॥ ਏਕੋ ਰਵਿ ਰਹਿਆ ਘਟ ਅੰਤਰਿ ਮਿਲਿ ਸਤਸੰਗਤਿ ਹਰਿ ਗੁਣ ਗਾਵਣਿਆ ॥ ੬ ॥

ਜਿਨ੍ਹਾਂ ਨੇ ਸਤਿਗੁਰ ਪਾ ਲਿਆ ਹੈ (ਉਨ੍ਹਾਂ ਦਾ) ਜਨਮ ਸਫਲ ਹੈ, (ਜਿਨ੍ਹਾਂ ਨੇ) ਦੂਜਾ ਭਾਵ ਗੁਰੂ ਕੇ ਸ਼ਬਦ ਦੁਆਰਾ ਸਾੜ ਲਿਆ ਹੈ, (ਉਨ੍ਹਾਂ ਦੇ) ਦਿਲ ਵਿਚ ਇਕੋ (ਹਰੀ) ਰਵ ਰਹਿਆ ਹੁੰਦਾ ਹੈ (ਉਹ ਫਿਰ) ਸਤਿਸੰਗ ਵਿਚ ਮਿਲ ਮਿਲਕੇ ਹਰੀ ਦੇ ਗੁਣ ਗਾਵਣਹਾਰ ਹੋਏ ਰਹਿੰਦੇ ਹਨ- (ਭਾਵ ਸਤਿਸੰਗ ਲਾਉਂਦੇ ਤੇ ਸਿਮਰਨ ਤੇ ਕੀਰਤਨ ਦਾ ਪ੍ਰਚਾਰ ਕਰਦੇ ਹਨ) ॥੬॥

ਸਤਿਗੁਰੁ ਨ ਸੇਵੇ ਸੋ ਕਾਹੇ ਆਇਆ॥ ਧ੍ਰਿਗੁ ਜੀਵਣੁ ਬਿਰਥਾ ਜਨਮੁ ਗਵਾਇਆ ॥ ਮਨਮੁਖਿ ਨਾਮੁ ਚਿਤਿ ਨ ਆਵੈ ਬਿਨੁ ਨਾਵੈ ਬਹੁ ਦੁਖੁ ਪਾਵਣਿਆ ॥ ੭ ॥

{ਮਨਮੁਖ:} ਜੋ ਸਤਿਗੁਰੂ ਨੂੰ ਨਹੀਂ ਸੇਂਵਦਾ ਓਹ (ਜਗਤ ਵਿਚ) ਕਾਸ ਨੂੰ ਆਇਆ ਸੀ। (ਉਸਦੇ) ਜੀਵਨ ਨੂੰ ਧ੍ਰਿਗ ਹੈ (ਉਸ ਨੇ) ਜਨਮ ਬਿਰਥਾ ਗੁਆ ਲਿਆ ਹੈ। (ਹਾਂ ਉਹ) ਮਨਮੁਖ (ਹੈ ਜਿਸ ਨੂੰ) ਨਾਮ ਚਿਤ ਨਹੀਂ ਆਉਂਦਾ, (ਉਹ) ਨਾਮ ਤੋਂ ਵਿਹੂਣਾ ਹੋਣ ਕਰਕੇ ਬਹੁਤ ਦੁਖ ਪਾਵਣਹਾਰ ਹੋ ਜਾਂਦਾ ਹੈ। (ਭਾਵ ਦੁਖ ਪਾਉਂਦਾ ਹੈ)॥੭॥

ਜਿਨਿ ਸਿਸਟਿ ਸਾਜੀ ਸੋਈ ਜਾਣੈ॥ ਆਪੇ ਮੇਲੈ ਸਬਦਿ ਪਛਾਣੈ ॥ ਨਾਨਕ ਨਾਮੁ ਮਿਲਿਆ ਤਿਨ ਜਨ ਕਉ ਜਿਨ ਧੁਰਿ ਮਸਤਕਿ ਲੇਖੁ

ਜਿਸ (ਹਰੀ) ਨੇ ਸ੍ਰਿਸ਼ਟੀ ਸਾਜੀ ਹੈ ਉਹੀ (ਸਾਰੀ ਗਲ ਨੂੰ) ਜਾਣਦਾ ਹੈ, ਆਪ ਹੀ (ਉਹ ਗੁਰੂ ਨੂੰ) ਮੇਲਦਾ ਹੈ, (ਜਿਸਦੇ) ਸ਼ਬਦ ਦੁਆਰਾ ਜੀਵ (ਹਰੀ ਨੂੰ) ਪਛਾਣਦਾ ਹੈ। ਹੇ ਨਾਨਕ! ਨਾਮ ਉਨ੍ਹਾਂ ਜਨਾਂ ਨੂੰ ਹੀ ਮਿਲਦਾ ਹੈ ਜਿਨ੍ਹਾਂ ਦੇ ਮਸਤਕ ਉਤੇ ਧੁਰੋਂ (ਨਾਮ ਮਿਲਣ ਦਾ) ਲੇਖ ਲਿਖਿਆ ਹੋਇਆ ਹੁੰਦਾ

| | |
|---|---|
| ਲਿਖਾਵਣਿਆ॥੮॥੧॥੩੨॥੩੩॥ | ਹੈ॥੮॥॥੧॥੩੨॥੩੩॥<br>ਇਤਿ ਤੀਸਰੇ ਪਾਤਸਾਹ ਜੀ ਦੀਆਂ ਅਸਟਪਦੀਆਂ ੩੨॥ |

**ਵਜਾਖਜਾ**-ਅੰਕ ੧-ਤ੍ਰੈ ਗੁਣੀ ਸੰਸਾਰ ਮਾਇਆ ਵਿਚ ਮੋਹਿਆ ਪਿਆ ਹੈ, ਕੋਈ ਵਿਰਲਾ ਬੁੱਝਦਾ ਤੇ ਚੌਥੇ (ਤ੍ਰਿਗੁਣਾਤੀਤ ਤੁਰੀਆ) ਵਿਚ ਲਿਵ ਲਾਉਂਦਾ ਹੈ।

ਰਹਾਉ- ਇਹ ਮਾਇਆ ਮੋਹ ਸ਼ਬਦ ਨਾਲ ਸਾੜੀਦਾ ਹੈ।

ਅੰਕ ੨- ਦੇਵੀ ਦੇਉਤਿਆਂ ਦਾ ਮੂਲ ਬੀ ਮਾਇਆ ਹੈ। ਇਨ੍ਹਾਂ ਦੇ ਹਾਲ ਸ਼ਾਸਤ੍ਰਾਂ ਵਿਚ ਹਨ। ਉਹਨਾਂ ਤੋਂ ਪਤਾ ਲਗਦਾ ਹੈ ਕਿ ਓਹ ਬੀ ਤਿੰਨਾਂ ਗੁਣਾਂ ਦੇ ਹਾਲ ਹਨ। ਸ਼ਾਸਤ੍ਰਾਂ ਤੋਂ ਬੀ ਪਤਾ ਲਗਦਾ ਹੈ ਕਿ ਸਾਰੇ ਕਾਮ ਕ੍ਰੋਧ ਦਾ ਪ੍ਰਭਾਵ ਹੈ। ਗੁਰੂ ਜੀ ਨੇ ਤਦੇ ਅਪਣੇ ਪੂਜਯ ਪ੍ਰਭੂ ਨੂੰ ਨਿਰਵੈਰ ਤੇ ਨਿਰਭਉ ਕਿਹਾ ਹੈ।

ਅੰਕ ੩-ਇਸ ਮਾਇਆ ਮੋਹੇ ਜਗਤ ਵਿਚ 'ਗਯਾਨ ਰਤਨ' ਬੀ ਹੈ। ਉਹ ਗੁਰੂ ਦੀ ਮੇਹਰ, ਨਾਮ ਅਰਾਧਣ ਤੇ ਜਤ ਸਤ ਨਾਲ ਮਨ ਵਿਚ ਆ ਵਸਦਾ ਹੈ।

ਅੰਕ ੪-ਪਰ ਜੀਵ ਇਹ ਰਤਨ ਛੱਡਕੇ ਇਸ ਮਾਇਆ ਮੋਹ ਵਿਚ ਭੁੱਲੇ ਹੋਏ ਜਨਮ ਗੁਆਉਂਦੇ ਹਨ।

ਅੰਕ ੫,੬-ਪਰ ਜੋ ਵਾਹਿਗੁਰੂ ਨਾਲ ਬਣਾਵੇ, ਪ੍ਰਭੂ ਨੂੰ ਨਾਲ ਵੇਖੇ, ਹਜ਼ੂਰੀ ਵਿਚ ਵਸੇ, ਉਸ ਦਾ ਜਨਮ ਸਫਲ ਹੈ। ਉਹ ਫਿਰ ਸਤਿਸੰਗ ਕਰਦਾ ਤੇ ਹਰੀ ਗੁਣ ਗਾਉਂਦਾ ਹੈ।

ਅੰਕ ੭-ਮਨਮੁਖ ਦਾ ਮਾੜਾ ਅੰਤ ਦੱਸਿਆ ਹੈ।

ਅੰਕ ੮- ਨਾਮ ਦੀ ਦਾਤ ਮਿਲਣੀ ਸਾਈਂ ਦੀ ਦਾਤ ਹੈ। ਉਹੀ ਜਾਣਦਾ ਹੈ ਕਿ ਇਹ ਦਾਤ ਕਿਸ ਨੂੰ ਦੇਣੀ ਹੈ, ਕਿਸ ਨੂੰ ਨਹੀਂ, ਕਿਉਂਕਿ ਉਹੀ ਪਛਾਣਦਾ ਹੈ ਸਾਰੀ ਸਾਜੀ ਹੋਈ ਨੂੰ।

**ਨਿਰੁਕ੍ਤ**-ਤ੍ਰੈ ਗੁਣ-ਤਿੰਨਾਂ ਗੁਣਾਂ ਲਈ ਦੇਖੋ ਨਿਰੁਕ੍ਤ ਇਸ ਤੋਂ ਪਹਿਲਾਂ ੩੧ਵੀਂ ਅਸਟਪਦੀ ਦੀ, ਪੰਨਾ ੯੧੫।

{ਚਉਥੇ ਪਾਤਸ਼ਾਹ ਜੀ ਦੀ ਅਸਟਪਦੀ ਚੱਲੀ}

## ਮਾਝ ਮਹਲਾ ੪॥

## {ਮਾਝ ਮਹਲਾ ੪, ਅਸਟਪਦੀ-੩੪}

**ਪ੍ਰਾਕ੍ਥਨ**-ਵਾਹਿਗੁਰੂ ਜੀ ਦੇ ਰੂਪ ਦੱਸੇ ਹਨ, ਨਾਮ ਜਪ ਉਸ ਦੀ ਪ੍ਰਾਪਤੀ ਦਾ ਵਸੀਲਾ ਦੱਸਿਆ ਹੈ। ਅਗੇ ਅਰਦਾਸ ਹੈ ਵਾਹਿਗੁਰੂ ਜੀ ਅੱਗੇ। ਮਨਮੁਖਤਾ ਤੋਂ ਵਰਜਿਆ ਤੇ ਕਰਤਾਰ ਦੀ ਮੇਹਰ ਤੇ ਟੇਕ ਧਰਨੀ ਸਿਖਾਈ ਹੈ।

| ਮੂਲ | ਅਰਥ |
|---|---|
| ਮਾਝ ਮਹਲਾ ੪ ॥<br>ਆਦਿ ਪੁਰਖੁ ਅਪਰੰਪਰੁ ਆਪੇ ॥ ਆਪੇ ਥਾਪੇ ਥਾਪਿ ਉਥਾਪੇ ॥ ਸਭ ਮਹਿ ਵਰਤੈ ਏਕੋ ਸੋਈ ਗੁਰਮੁਖਿ ਸੋਭਾ ਪਾਵਣਿਆ ॥ ੧ ॥ | (ਜੋ ਹਰੀ ਕਿ) ਪਰੇ ਤੋਂ ਪਰੇ (ਪਾਰਬ੍ਰਹਮ) ਹੈ (ਉਹੀ) ਆਪੇ ਹੀ ਆਦਿ ਪੁਰਖ ਹੈ (ਜੋ ਜਗਤ ਦੀ ਆਦਿ ਕਰਨੇ ਵਾਲਾ ਹੈ, ਉਹ) ਆਪ ਹੀ ਰਚਦਾ ਹੈ, ਰਚਕੇ (ਆਪ ਹੀ) ਨਾਸ਼ ਕਰ ਦੇਂਦਾ ਹੈ। ਉਹ ਇਕੋ ਹੀ (ਵਿਆਪਕ ਹੋਕੇ) ਸਭਨਾਂ ਵਿਚ ਵਰਤ ਰਿਹਾ ਹੈ (ਉਸ ਦੀ ਪ੍ਰਾਪਤੀ ਦੀ) ਸ਼ੋਭਾ ਗੁਰੂ ਦੁਆਰੇ ਪਾਵਣਹਾਰ ਹੋਈ ਦਾ ਹੈ॥੧॥ |

ਹਉ ਵਾਰੀ ਜੀਉ ਵਾਰੀ ਨਿਰੰਕਾਰੀ ਨਾਮੁ ਧਿਆਵਣਿਆ ॥ ਤਿਸੁ ਰੂਪੁ ਨ ਰੇਖਿਆ ਘਟਿ ਘਟਿ ਦੇਖਿਆ ਗੁਰਮੁਖਿ ਅਲਖੁ ਲਖਾਵਣਿਆ ॥੧॥ਰਹਾਉ॥

ਮੈਂ ਵਾਰੀ ਹਾਂ ਜੀਉ (ਉਸਤੋਂ) ਵਾਰੀ ਹਾਂ (ਜੋ) ਨਿਰਾਕਾਰ (ਹਰੀ) ਦਾ ਨਾਮ ਧਿਆਵਣਹਾਰ ਹੈ। ਉਸਦਾ ਨਾ ਰੂਪ ਹੈ ਨਾ ਕੋਈ ਚਿੰਨ੍ਹ ਚੱਕਰ ਹੈ (ਪਰ) ਹਰ ਦਿਲ ਵਿਚ (ਵੱਸਦਾ ਪਿਆ) ਦਿਸਦਾ ਹੈ, ਅਲਖ ਹੈ (ਠੀਕ, ਪਰ ਉਹ ਅਪਣੇ ਆਪ ਨੂੰ) ਗੁਰੂ ਦੁਆਰੇ ਲਖਾ (ਬੀ) ਦੇਂਦਾ ਹੈ।॥੧॥ਰਹਾਉ॥

ਤੂ ਦਇਆਲੁ ਕਿਰਪਾਲੁ ਪ੍ਰਭੁ ਸੋਈ॥ ਤੁਧੁ ਬਿਨੁ ਦੂਜਾ ਅਵਰੁ ਨ ਕੋਈ ॥ ਗੁਰੁ ਪਰਸਾਦੁ ਕਰੇ ਨਾਮੁ ਦੇਵੈ ਨਾਮੇ ਨਾਮਿ ਸਮਾਵਣਿਆ ॥ ੨ ॥

{ਸਨਮੁਖ ਉਸਤੁਤੀ ਤੇ ਅਰਦਾਸ:} ਤੂੰ ਦਿਆਲੂ ਹੈਂ ਕਿਰਪਾਲੂ ਹੈਂ, ਹੇ ਪ੍ਰਭੂ! ਤੂੰ ਉਹੋ ਹੈਂ (ਜਿਸ) ਤੁਧ ਬਿਨਾ ਹੋਰ ਦੂਜਾ ਕੋਈ (ਤੇਰੇ ਜੇਹਾ) ਨਹੀਂ ਹੈ, (ਜੇ) ਗੁਰੂ ਕਿਰਪਾ ਕਰੇ (ਤੇ) ਤੇਰਾ ਨਾਮ ਦੇਵੇ (ਤਾਂ ਜੀਵ) ਨਾਮ ਦੁਆਰਾ ਨਾਮੀ ਵਿਚ ਸਮਾਵਣਹਾਰ ਹੋ ਜਾਂਦਾ ਹੈ॥੨॥

ਤੂੰ ਆਪੇ ਸਚਾ ਸਿਰਜਣਹਾਰਾ ॥ ਭਗਤੀ ਭਰੇ ਤੇਰੇ ਭੰਡਾਰਾ ॥ ਗੁਰਮੁਖਿ ਨਾਮੁ ਮਿਲੈ ਮਨੁ ਭੀਜੈ ਸਹਜਿ ਸਮਾਧਿ ਲਗਾਵਣਿਆ ॥੩॥

ਤੂੰ ਆਪ ਹੀ ਸਤਜ ਸਰੂਪ ਹੈਂ (ਤੂੰ ਹੀ) ਸਿਰਜਣਹਾਰ ਹੈਂ (ਸਾਰੀ ਸ੍ਰਿਸ਼ਟੀ ਦਾ)। ਤੇਰੇ (ਪਾਸ) ਭਗਤੀ ਦੇ ਭੰਡਾਰ ਭਰੇ ਪਏ ਹਨ। ਗੁਰੂ ਦੁਆਰਾ (ਤੇਰੇ ਭਗਤੀ ਭੰਡਾਰ ਵਿਚੋਂ ) ਨਾਮ ਮਿਲੇ (ਐਸਾ ਕਿ ਮੇਰਾ) ਮਨ ਭਿੱਜਾ ਰਿਹਾ ਕਰੇ (ਤੇ ਮੈਂ) ਸਹਜਿ ਅਵਸਥਾ ਵਿਚ ਲਿਵ ਲਗਾਵਣਹਾਰ ਹੋ ਜਾਵਾਂ॥੩॥

ਅਨਦਿਨੁ ਗੁਣ ਗਾਵਾ ਪ੍ਰਭ ਤੇਰੇ ॥ ਤੁਧੁ ਸਾਲਾਹੀ ਪ੍ਰੀਤਮ ਮੇਰੇ ॥ ਤੁਧੁ ਬਿਨੁ ਅਵਰੁ ਨ ਕੋਈ ਜਾਚਾ ਗੁਰ ਪਰਸਾਦੀ ਤੂੰ ਪਾਵਣਿਆ ॥ ੪ ॥

ਹੇ ਪ੍ਰਭੂ! ਹਰ ਦਿਨ ਤੇਰੇ ਗੁਣ ਗਾਉਂਦਾ ਰਹਾਂ। ਹੇ ਮੇਰੇ ਪਿਆਰੇ ਤੇਰੀ ਸਿਫਤ ਸਲਾਹ ਕਰਦਾ ਰਹਾਂ, ਤੂੰ ਜੋ ਗੁਰੂ ਦੀ ਕ੍ਰਿਪਾ ਦੁਆਰੇ ਪਾਇਆ ਜਾਣ ਵਾਲਾ ਹੈਂ, ਤੇਰੇ ਬਿਨਾਂ ਮੈਂ ਹੋਰ ਕਿਸੇ ਤੋਂ (ਕੁਛ ਨਾ) ਮੰਗਾਂ॥੪॥

ਅਗਮੁ ਅਗੋਚਰੁ ਮਿਤਿ ਨਹੀ ਪਾਈ॥ ਅਪਨੀ ਕ੍ਰਿਪਾ ਕਰਹਿ ਤੂੰ ਲੈਹਿ ਮਿਲਾਈ ॥ ਪੂਰੇ ਗੁਰ ਕੈ ਸਬਦਿ ਧਿਆਈਐ ਸਬਦੁ ਸੇਵਿ ਸੁਖੁ ਪਾਵਣਿਆ ॥ ੫ ॥

(ਤੂੰ ਸਾਡੀ) ਪਹੁੰਚ ਤੋਂ ਪਰੇ ਹੈਂ, (ਤੂੰ ਸਾਡੇ) ਇੰਦ੍ਰਿਆਂ ਦੁਆਰਾ ਵਿਖਯ ਹੋਣ ਤੋਂ ਪਰੇ ਹੈਂ, (ਤੇਰੀ) ਜਾਚ ਕਿਵੇਂ ਹੋ ਨਹੀਂ ਸਕਦੀ। ਤੂੰਹੋਂ ਅਪਣੀ ਕਿਰਪਾ ਕਰੇਂ (ਤਾਂ ਅਪਣੇ ਨਾਲ) ਮਿਲਾ ਲਵੇਂ। (ਕਿਰਪਾ ਕਰ ਕਿ) ਪੂਰੇ ਗੁਰੂ ਦੇ ਸ਼ਬਦ ਦੁਆਰਾ (ਤੈਨੂੰ) ਧਿਆਈਏ (ਤਾਂ ਜੋ) ਸ਼ਬਦ ਨੂੰ ਸੇਵ ਕੇ ਸੁਖ ਪਾਉਣਹਾਰ ਹੋ ਜਾਈਏ॥੫॥

ਰਸਨਾ ਗੁਣਵੰਤੀ ਗੁਣ ਗਾਵੈ ॥ ਨਾਮੁ ਸਲਾਹੇ ਸਚੇ ਭਾਵੈ ॥ ਗੁਰਮੁਖਿ ਸਦਾ ਰਹੈ ਰੰਗਿ ਰਾਤੀ ਮਿਲਿ ਸਚੇ ਸੋਭਾ ਪਾਵਣਿਆ ॥ ੬ ॥

(ਮਿਹਰ ਕਰ ਕਿ ਸਾਡੀ) ਰਸਨਾ (ਆਪਦੇ) ਗੁਣ ਗਾਉਂ ਕੇ ਗੁਣਵੰਤੀ ਹੋ ਜਾਵੇ, ਨਾਮ ਨੂੰ ਸਲਾਹੇ (ਐਸ ਤਰ੍ਹਾਂ ਕਿ ਜਿਸ ਤਰ੍ਹਾਂ ਤੈਂ) ਸੱਚੇ ਨੂੰ ਭਾਵੇ। ਗੁਰੂ ਦੁਆਰਾ ਸਦਾ ਪ੍ਰੇਮ ਵਿਚ ਰੱਤੀ ਰਹੇ (ਤੇ ਤੈਂ)ਸੱਚੇ ਨੂੰ ਮਿਲਕੇ ਸ਼ੋਭਾ ਪਾਵਣਹਾਰ ਹੋ ਜਾਏ॥੬॥

ਮਨਮੁਖੁ ਕਰਮ ਕਰੇ ਅਹੰਕਾਰੀ ॥ ਜੂਐ ਜਨਮੁ ਸਭ ਬਾਜੀ ਹਾਰੀ ॥ ਅੰਤਰਿ ਲੋਭੁ ਮਹਾ ਗੁਬਾਰਾ ਫਿਰਿ ਫਿਰਿ ਆਵਣ ਜਾਵਣਿਆ ॥੭॥

{ਮਨਮੁਖ:} ਮਨਮੁਖ ਅਹੰਕਾਰ ਵਾਲੇ ਕਰਮ ਕਰਦਾ ਹੈ, (ਉਸਨੇ ਮਾਨੋ) ਜੂਏ ਵਿਚ ਲੱਗ ਕੇ ਜਨਮ ਰੂਪੀ ਬਾਜ਼ੀ ਸਾਰੀ ਹਾਰ ਦਿੱਤੀ ਹੈ, (ਉਸਦੇ) ਅੰਦਰ ਲੋਭ ਹੈ ਜਿਸਦਾ ਬਹੁਤਾ ਹਨੇਰਾ (ਛਾ ਰਿਹਾ) ਹੈ, (ਜਿਸ ਕਰਕੇ ਉਹ) ਮੁੜ ਮੁੜ ਆਵਣ ਜਾਣ ਵਾਲਾ ਹੋ ਰਿਹਾ (ਭਾਵ ਜਨਮ ਮਰਨ ਦਾ ਗੇੜ ਮੁਕਦਾ ਨਹੀਂ)॥੭॥

**ਆਪੇ ਕਰਤਾ ਦੇ ਵਡਿਆਈ ॥ ਜਿਨ ਕਉ ਆਪਿ ਲਿਖਤੁ ਧੁਰਿ ਪਾਈ ॥ ਨਾਨਕ ਨਾਮੁ ਮਿਲੈ ਭਉ ਭੰਜਨੁ ਗੁਰ ਸਬਦੀ ਸੁਖੁ ਪਾਵਣਿਆ ॥ ੮ ॥ ੧ ॥ ੩੪ ॥**

{ਗੁਰਮੁਖ:} ਕਰਤਾਰ ਨੇ ਜਿਨ੍ਹਾਂ ਨੂੰ ਧੁਰੋਂ ਆਪ ਲਿਖਤ ਪਾਈ ਹੈ (ਉਨ੍ਹਾਂ ਨੂੰ) ਆਪ ਹੀ ਵਡਿਆਈ ਦੇਂਦਾ ਹੈ, ਹੇ ਨਾਨਕ! (ਅਰਦਾਸ ਕਰ ਕਿ) ਭਉ ਨੂੰ ਕੱਟ ਦੇਣ ਵਾਲਾ ਨਾਮ ਪ੍ਰਾਪਤ ਹੋਵੇ (ਤੇ) ਗੁਰੂ ਦੇ ਸ਼ਬਦ ਦੁਆਰਾ ਸੁਖ ਪਾਵਣਹਾਰ ਹੋ ਜਾਵੀਏ॥੮॥੧॥੩੪॥

**ਵਯਾਖਯਾ**-ਅੰਕ ੧-ਹਰੀ ਅਪਰੰਪਰ ਹੈ, ਫਿਰ ਕਰਤਾਰ ਹੈ, ਫੇਰ ਵਯਾਪਕ ਹੈ ਹਰ ਹਿਰਦੇ ਵਿਚ, ਇਸ ਨਿਰੰਕਾਰ ਦਾ ਨਾਮ ਧਿਆਓ। ਰਹਾਉ- ਚਾਹੇ ਉਹ ਨਿਰਾਕਾਰ ਹੈ, ਅਲਖ ਹੈ, ਪਰ ਨਾਮ ਨਾਲ ਗੁਰੂ ਦੁਆਰਾ ਘਟ ਘਟ ਵਿਚ ਲਖਿਆ ਜਾਂਦਾ ਹੈ।

ਅੰਕ ੨ ਤੋਂ ਛੇ ਤਕ ਬੜੀ ਸੁੰਦਰ ਅਰਦਾਸ ਲਗਦੀ ਹੈ।

ਅੰਕ ੭ ਵਿਚ ਮਨਮੁਖ ਦੀ ਦਸ਼ਾ ਹੈ ਜੋ ਅਰਦਾਸ ਤੋਂ ਵਿਰਵੇ ਹਨ, ਕਿਉਂਕਿ ਦਾਤਾ ਤੋਂ ਦਾਤ ਲੈਣ ਲਈ ਯਾਚਕ ਦੀ ਮੰਗ ਯਾ ਅਰਦਾਸ ਹੀ ਇਕ ਪ੍ਰਯਤਨ ਹੈ।

ਅੰਕ ੮- ਦਾਤ ਦਾਤੇ ਦੇ ਅਪਣੇ ਹੱਥ ਹੈ।

**ਨਿਰੁਕ੍ਤ**-ਥਾਪੇ- ਰਚਦਾ ਹੈ। ਥਾਪਿ-ਰਚਕੇ ਅਥਵਾ ਕਾਇਮ ਰਖਦਾ ਹੈ, ਯਾ ਪਾਲਦਾ ਹੈ। ਉਥਾਪੇ- ਮੇਟ ਦੇਂਦਾ ਹੈ।

ਨਾਮੇ-ਨਾਮ ਦੁਆਰਾ। ਨਾਮਿ-ਨਾਮੀ ਵਿਚ।

ਭੀਜੈ-ਭਿੱਜੇ ਰਹਿਣ ਦਾ ਭਾਵ ਹੈ ਮਨ ਵਿਚ ਨਾਮ ਅਸਰ ਕਰ ਜਾਵੇ, ਪਿਆਰ ਪੈ ਜਾਵੇ, ਓਪਰੇ ਦਿਲੋਂ ਹੀ ਨਾ ਰਹੇ।

ਮਿਤਿ-ਮਿਣਤੀ। ਕਿ ਤੇਰਾ ਉਚਾਣ ਨਿਵਾਣ ਡੂੰਘਾਣ ਨਹੀਂ ਪਾ ਸਕੀਦਾ, ਕਿਉਂਕਿ ਮਿਣਨ ਵਾਲਾ ਮਿਤਿ ਵਿਚ ਹੈ ਤੇ ਓਹ ਅਮਿਤ ਹੈ।

ਭਉ ਭੰਜਨੁ-ਭਉ ਨੂੰ ਭੰਨ ਦੇਣ ਵਾਲਾ, ਡਰ ਦੂਰ ਕਰ ਦੇਣ ਵਾਲਾ।

{ਮਹਲੇ ਪੰਜਵੇਂ ਦੀਆਂ ਅਸਟਪਦੀਆਂ ਸ਼ੁਰੂ ਹੋਈਆਂ}

## ਮਾਝ ਮਹਲਾ ੫ ਘਰੁ ੧॥

## {ਮਾਝ ਮਹਲਾ ੫, ਅਸਟਪਦੀ-੩੫}

**ਪ੍ਰਾਕ੍ਥਨ**-ਹਿਰਦੇ ਅੰਦਰ ਅਲਖ ਪ੍ਰਭੂ ਹੈ, ਨਾਮ ਰਤਨ ਬੀ ਉਸ ਵਾਙੂ ਗੁੱਝਾ ਓਥੇ ਹੀ ਹੈ, ਜੋ ਗੁਰੂ ਦੁਆਰਾ ਮਿਲਦਾ ਹੈ।

**ਮੂਲ**

**ਮਾਝ ਮਹਲਾ ੫ ਘਰੁ ੧ ॥**

**ਅੰਤਰਿ ਅਲਖੁ ਨ ਜਾਈ ਲਖਿਆ॥ ਨਾਮੁ ਰਤਨੁ ਲੈ ਗੁਝਾ ਰਖਿਆ ॥ ਅਗਮੁ ਅਗੋਚਰੁ ਸਭ ਤੇ ਊਚਾ ਗੁਰ ਕੈ ਸਬਦਿ ਲਖਾਵਣਿਆ ॥ ੧ ॥**

**ਅਰਥ**

(ਜੀਵ ਦੇ) ਅੰਦਰ ਨਾ ਲਖੇ ਜਾ ਸਕਣ ਵਾਲਾ ਅਲੱਖ(ਪ੍ਰਭੂ) ਹੈ। (ਨਾਲ ਹੀ ਉਸ ਅਲੱਖ ਦਾ) ਨਾਮ (ਰੂਪੀ) ਰਤਨ ਲੈਕੇ ਗੁੱਝਾ ਰਖਿਆ ਹੋਇਆ ਹੈ। (ਉਹ ਪ੍ਰਭੂ) ਮਨ ਬਾਣੀ ਤੋਂ ਪਰੇ ਹੈ (ਤੇ ਬੁੱਧੀ ਆਦਿਕ) ਸਭ ਤੋਂ ਉੱਚਾ ਹੈ (ਪਰ) ਗੁਰੂ ਦੇ ਸ਼ਬਦ ਦੁਆਰਾ (ਉਹ ਆਪ ਨੂੰ) ਲਖਾ ਦੇਂਦਾ ਹੈ (ਭਾਵ ਗੁਰੂ

ਦੇ ਉਪਦੇਸ਼ ਦੁਆਰਾ ਮਿਲੇ ਨਾਮ ਦੀ ਕਮਾਈ ਨਾਲ ਗੁੱਝੇ ਨਾਮ ਨੂੰ ਪਾਕੇ ਅਲਖ ਪ੍ਰਭੂ ਨੂੰ ਲਖ ਲਈਦਾ ਹੈ)॥੧॥

ਹਉ ਵਾਰੀ ਜੀਉ ਵਾਰੀ ਕਲਿ ਮਹਿ ਨਾਮੁ ਸੁਣਾਵਣਿਆ ॥ ਸੰਤ ਪਿਆਰੇ ਸਚੈ ਧਾਰੇ ਵਡਭਾਗੀ ਦਰਸਨੁ ਪਾਵਣਿਆ ॥ ੧ ॥ ਰਹਾਉ ॥

ਮੈਂ ਵਾਰੀ ਹਾਂ (ਉਨ੍ਹਾਂ ਤੋਂ) ਵਾਰੀ ਹਾਂ ਜੀ(ਜੋ) ਕਲਿਜੁਗ ਵਿਚ ਨਾਮ ਸੁਣਾਵਣਹਾਰ ਹੈਨ, (ਓਹ ਹਨ) ਪਿਆਰੇ ਸੰਤ (ਓਹ) ਸਚੇ (ਹਰੀ) ਦੇ ਆਧਾਰ ਤੇ (ਟਿਕੇ ਹੋਏ) ਹਨ (ਉਨ੍ਹਾਂ ਦੇ) ਦਰਸ਼ਨ ਪਾਉਣਹਾਰ ਵਡੇ ਭਾਗਾਂ ਨਾਲ ਹੋਈਦਾ ਹੈ॥੧॥ ਰਹਾਉ॥

ਸਾਧਿਕ ਸਿਧ ਜਿਸੈ ਕਉ ਫਿਰਦੇ॥ ਬ੍ਰਹਮੇ ਇੰਦ੍ਰ ਧਿਆਇਨਿ ਹਿਰਦੇ॥ ਕੋਟਿ ਤੇਤੀਸਾ ਖੋਜਹਿ ਤਾ ਕਉ ਗੁਰ ਮਿਲਿ ਹਿਰਦੈ ਗਾਵਣਿਆ ॥੨॥

ਸਾਧਨਾ ਕਰਨੇ ਵਾਲੇ (ਸਾਧੂ ਤੇ ਸਿਧੀ ਨੂੰ ਪ੍ਰਾਪਤ) ਸਿਧ ਜਿਸਨੂੰ (ਢੂੰਡਦੇ ) ਫਿਰਦੇ ਹਨ, ਬ੍ਰਹਮਾ ਦੇ ਇੰਦ੍ਰ (ਵਰਗੇ ਵਡੇ) ਦੇਵਤੇ (ਜਿਸਨੂੰ) ਹਿਰਦੇ ਵਿਚ ਆਰਾਧਦੇ ਹਨ, (ਹੋਰ) ਤੇਤੀ ਕ੍ਰੋੜ (ਦੇਵਤੇ) ਉਸ ਨੂੰ ਖੋਜਦੇ ਹਨ, (ਉਸਨੂੰ) ਹਿਰਦੇ ਵਿਚ ਗਾਵਣ ਵਾਲੇ ਬਣ ਜਾਈਦਾ ਹੈ ਗੁਰੂ ਨੂੰ ਮਿਲਕੇ॥੨॥

ਆਠ ਪਹਰ ਤੁਧੁ ਜਾਪੇ ਪਵਨਾ ॥ ਧਰਤੀ ਸੇਵਕ ਪਾਇਕ ਚਰਨਾ ॥ ਖਾਣੀ ਬਾਣੀ ਸਰਬ ਨਿਵਾਸੀ ਸਭਨਾ ਕੈ ਮਨਿ ਭਾਵਣਿਆ ॥ ੩ ॥

(ਤੈਨੂੰ ਹੇ ਹਰੀ!) ਪੌਣ ਅਠ ਪਹਿਰ ਜਪਦੀ ਹੈ, ਧਰਤੀ ਤੇਰੀ ਸੇਵਕ ਹੈ (ਹਾਂ ਉਹ ਤੇਰੇ) ਚਰਨਾਂ ਦੀ ਦਾਸੀ ਹੈ। ਖਾਣੀਆਂ ਤੇ ਬਾਣੀਆਂ ਵਿਚ (ਤੂੰ ਹੈਂ, ਗਲ ਕੀ ਤੂੰ) ਸਰਬ ਨਿਵਾਸੀ ਹੈਂ (ਤੇ ਤੂੰ) ਸਭਨਾਂ ਦੇ ਮਨ ਵਿਚ ਭਾਵਣਹਾਰ ਹੈਂ॥੩॥

ਸਾਚਾ ਸਾਹਿਬੁ ਗੁਰਮੁਖਿ ਜਾਪੈ ॥ ਪੂਰੇ ਗੁਰ ਕੈ ਸਬਦਿ ਸਿਞਾਪੈ ॥ ਜਿਨ ਪੀਆ ਸੇਈ ਤ੍ਰਿਪਤਾਸੇ ਸਚੇ ਸਚਿ ਅਘਾਵਣਿਆ ॥੪॥

ਸਚਾ ਸਾਹਿਬੁ ਗੁਰੂ ਦੀ ਰਾਹੀਂ ਜਾਣਿਆ ਜਾਂਦਾ ਹੈ, (ਹਾਂ ਉਹ) ਪੂਰੇ ਗੁਰੂ ਦੇ ਸ਼ਬਦ ਦੁਆਰਾ ਸਿਆਣਿਆਂ ਜਾਂਦਾ ਹੈ (ਪੂਰੇ ਗੁਰੂ ਦੇ ਉਪਦੇਸ਼ ਦੁਆਰਾ ਦਿੱਤੇ ਨਾਮ ਅੰਮ੍ਰਿਤ ਨੂੰ) ਜਿਨ੍ਹਾਂ ਨੇ ਪੀਤਾ ਹੈ ਓਹ ਤ੍ਰਿਪਤ ਹੋਏ ਹਨ (ਹਾਂ ਓਹ) ਸਚੇ (ਸੱਤਜ ਸਰੂਪ ਦੇ) ਸਚ ਵਿਚ (ਰਚਕੇ ਤ੍ਰਿਸ਼ਨਾ ਆਦਿ) ਭੁਖਾਂ ਤ੍ਰੇਹਾਂ ਤੋਂ ਮੂਲੋਂ ਰਹਿਤ ਹੋ ਗਏ ਹਨ॥੪॥

ਤਿਸੁ ਘਰਿ ਸਹਜਾ ਸੋਈ ਸੁਹੇਲਾ॥ ਅਨਦ ਬਿਨੋਦ ਕਰੇ ਸਦ ਕੇਲਾ ॥ ਸੋ ਧਨਵੰਤਾ ਸੋ ਵਡ ਸਾਹਾ ਜੋ ਗੁਰ ਚਰਣੀ ਮਨੁ ਲਾਵਣਿਆ ॥ ੫ ॥

ਜੋ (ਪੁਰਖ ਅਪਣਾ) ਮਨ ਗੁਰੂ ਦੇ ਚਰਨਾਂ ਵਿਚ ਲਾਵਣਹਾਰ ਹੋ ਜਾਂਦਾ ਹੈ (ਭਾਵ ਲਾ ਲੈਂਦਾ ਹੈ) ਉਸਦੇ ਮਨ ਵਿਚ ਸਹਜ ਪ੍ਰਾਪਤ ਹੋ ਜਾਂਦਾ ਹੈ, ਉਹੀ ਸੁਹੇਲਾ ਹੋ ਜਾਂਦਾ ਹੈ। (ਉਹ ਅਪਣੇ ਆਤਮਾ ਵਿਚ) ਸਦਾ ਅਨੰਦ, ਖੁਸ਼ੀਆਂ ਤੇ ਚੋਜ ਕਰਦਾ ਹੈ। ਉਹੀ (ਜਾਣੋ ਸੱਚਾ) ਧਨ ਵਾਲਾ ਹੈ, ਉਹੀ ਵਡਾ ਸ਼ਾਹ ਹੈ। (ਭਾਵ ਉਸ ਪਾਸ ਆਤਮ ਦਾਤਾਂ ਦੇਣ ਦਾ ਧਨ ਬਹੁਤਾ ਹੈ ਤੇ ਓਹ ਸ਼ਾਹ ਹੋਕੇ ਵੰਡਦਾ ਹੈ ਦੂਸਰਿਆਂ ਨੂੰ, ਦਾਨ ਕਰਦਾ ਹੈ ਨਾਮ ਧਨ, ਅਨਦ ਬਿਨੋਦ ਸੁਖ ਆਦਿ)

ਪਹਿਲੋ ਦੇ ਤੈਂ ਰਿਜਕੁ ਸਮਾਹਾ ॥ ਪਿਛੋ ਦੇ ਤੈਂ ਜੰਤੁ ਉਪਾਹਾ ॥ ਤੁਧੁ ਜੇਵਡੁ ਦਾਤਾ ਅਵਰੁ ਨ ਸੁਆਮੀ ਲਵੈ ਨ ਕੋਈ ਲਾਵਣਿਆ ॥ ੬ ॥

ਹੇ ਸੁਆਮੀ! ਤੂੰ ਪਹਿਲੋਂ (ਜੀਵਾਂ ਲਈ) ਰਿਜਕ ਪਹੁੰਚਾਇਆ ਪਿਛੋਂ ਤੂੰ ਜੀਵ ਪੈਦਾ ਕੀਤੇ, ਤੇਰੇ ਜਿੱਡਾ ਦਾਤਾ ਹੋਰ ਕੋਈ ਨਹੀਂ ਹੈ (ਤੇ ਤੇਰੇ) ਤੁੱਲ ਕਿਸੇ ਨੂੰ ਨਹੀਂ ਲਾ ਸਕੀਦਾ॥੬॥

ਜਿਸੁ ਤੂੰ ਤੁਠਾ ਸੋ ਤੁਧੁ ਧਿਆਏ ॥

ਜਿਸ ਉਤੇ ਤੂੰ ਪ੍ਰਸਾਦ ਕੀਤਾ ਉਹ ਤੈਨੂੰ ਧਿਆਉਂਦਾ ਹੈ।

| | |
|---|---|
| **ਸਾਧ ਜਨਾ ਕਾ ਮੰਤ੍ਰੁ ਕਮਾਏ ॥ ਆਪਿ ਤਰੈ ਸਗਲੇ ਕੁਲ ਤਾਰੇ ਤਿਸੁ ਦਰਗਹ ਠਾਕ ਨ ਪਾਵਣਿਆ ॥੭॥** | (ਉਹੀ) ਸਾਧੂ ਜਨਾਂ ਤੋਂ (ਪ੍ਰਾਪਤ ਕੀਤਾ) ਮੰਤ੍ਰ ਕਮਾਉਂਦਾ ਹੈ (ਭਾਵ ਨਾਮ ਸਿਮਰਦਾ ਹੈ)। (ਉਹ) ਆਪ ਤਰਦਾ ਹੈ, ਸਾਰੇ ਕੁਲ ਤਾਰਦਾ ਹੈ, ਉਸਨੂੰ ਦਰਗਾਹ (ਜਾਂਦਿਆਂ ਕੋਈ) ਅਟਕਾਰਾ ਪਾਉਣ ਹਾਰ ਨਹੀਂ ਹੈ॥੭॥ |
| **ਤੂੰ ਵਡਾ ਤੂੰ ਊਚੋ ਊਚਾ ॥ ਤੂੰ ਬੇਅੰਤੁ ਅਤਿ ਮੂਚੋ ਮੂਚਾ ॥ ਹਉ ਕੁਰਬਾਣੀ ਤੇਰੈ ਵੰਞਾ ਨਾਨਕ ਦਾਸ ਦਸਾਵਣਿਆ ॥ ੮ ॥ ੧ ॥ ੩੫॥** | ਤੂੰ (ਵਡਿਆਂ ਤੋਂ) ਵੱਡਾ ਹੈਂ, ਤੂੰ ਉਚਿਆਂ ਤੋਂ ਉਚਾ ਹੈਂ, ਤੂੰ ਅਤਿ ਦੇ ਵਡਿਆਂ ਤੋਂ ਬੀ ਵੱਡਾ ਹੈਂ, (ਗਲ ਕੀਹ) ਤੂੰ (ਹਰ ਤਰ੍ਹਾਂ) ਅੰਤ ਰਹਿਤ ਹੈਂ। ਮੈਂ ਤੈਥੋਂ ਸਦਕੇ ਜਾਵਾਂ, ਮੈਂ ਨਾਨਕ ਤੇਰਿਆਂ ਦਾਸਾਂ ਦਾ ਦਾਸ ਬਣਿਆ ਰਹਾਂ॥੮॥੧॥੩੫॥ |

**ਵਯਾਖਯਾ**-ਅੰਕ ੧ - ਜੀਵ ਦੇ ਅੰਦਰ ਅਪਰੰਪਰ ਤੇ ਅਲਖ ਪ੍ਰਭੂ ਵਸਦਾ ਹੈ, ਜਿਕੂੰ ਉਹ ਗੁੱਝਾ ਹੈ ਤਿਵੇਂ ਨਾਮ ਰਤਨ ਬੀ ਗੁੱਝਾ ਰਖਿਆ ਹੋਇਆ ਹੈ, ਉਹ ਗੁਰੂ ਦੇ ਸ਼ਬਦ ਦੁਆਰਾ ਲਖੀਦਾ ਹੈ।

ਰਹਾਉ-ਉਸ ਨਾਮ ਰਤਨ ਦੇ ਦਾਤੇ ਦੀ ਮਹਿਮਾ ਕਹੀ ਹੈ।

ਅੰਕ ੭ - ਗੁਰੂ ਨੂੰ ਮਿਲਕੇ ਧਿਆਈਦਾ ਹੈ ਉਸ ਅਪਰੰਪਰ ਨੂੰ , ਜਿਸ ਨੂੰ ਸਾਧਕ ਸਿਧ ਵਡੇ ਛੋਟੇ ਦੇਵਤੇ ਖੋਜਦੇ ਹਨ।

ਅੰਕ ੩- ਸਾਰੀ ਰਚਨਾ ਉਸ ਨੂੰ ਧਿਆ ਰਹੀ ਦੱਸੀ ਹੈ ਜਿਵੇਂ ਸੋਦਰ ਵਿਚ ਸਾਰੇ ਗਾਇਨ ਕਰਦੇ ਦੱਸੇ ਹਨ।

ਅੰਕ ੪, ੫- ਉਹ ਸੱਚਾ ਮਾਲਕ ਗੁਰੂ ਦੁਆਰਾ ਲੱਭਦਾ ਹੈ। ਜਿਸ ਨੂੰ ਲੱਭੇ ਓਹ ਸੁਭਾਗ ਹੈ।

ਅੰਕ ੬ ਵਿਚ ਪ੍ਰਭੂ ਦੀ ਦਾਤਾਰਗੀ ਦੱਸੀ ਹੈ ਤਾਕਿ ਪਹਿਲੇ ਅੰਕਾਂ ਵਿਚ ਕਹੇ ਅਲਖ ਤੋਂ ਨਿਰਾਸਤਾ ਨਾ ਹੋ ਜਾਵੇ। ਇਸੇ ਕਰਕੇ ਅੰਕ ੭ ਵਿਚ ਖੁਹਲ ਦਿਤਾ ਹੈ ਕਿ ਜਿਸ ਤੇ ਓਹ ਤ੍ਰੁੱਠੇ ਓਸ ਨੂੰ ਨਾਮ ਦਾਤ ਮਿਲ ਜਾਂਦੀ ਹੈ, ਪਰ ਮਿਲਦੀ ਹੈ ਸਾਧੂ ਦੁਆਰਾ।

ਅੰਕ ੮-ਪ੍ਰਭੂ ਦੀ ਕੀਰਤੀ ਕੀਤੀ ਹੈ।

**ਨਿਰੁਕ੍ਤ**-ਅਘਾਵਣਿਆ- ਦਾ ਮੂਲ ਹੈ ਆਘ੍ਰਾਣ, ਨੱਕ ਤਕ ਰੱਜ ਜਾਣਾ, ਅਤੀ ਤ੍ਰਿਪਤ ਹੋ ਜਾਣਾ। ਭਾਵ ਹੈ ਭੁਖਾਂ ਤ੍ਰੇਹਾਂ ਵਾਸ਼ਨਾਂ ਤ੍ਰਿਸ਼ਨਾ ਰੂਪੀ ਮਿਟ ਜਾਣੀਆਂ।

ਸਹਜਾ-ਸਹਜ ਤੋਂ ਭਾਵ ਸਹਜ ਯੋਗ ਤੇ ਗਿਆਨ ਹੈ। ਉਹ ਸੁਤੇ ਸਿਧ ਸਾਈਂ ਨਾਲ ਜੁੜਿਆ ਰਹਿੰਦਾ ਹੈ ਤੇ ਜੁੜੇ ਰਹਿਣ ਕਰਕੇ ਅਨੁਭਵ ਅਵਸਥਾ ਵਿਚ ਰਹਿੰਦਾ ਹੈ।

ਸੁਹੇਲਾ-ਸੁਖ ਕੇਲਾ, ਸੁਖ ਵਾਲਾ, ਸੁਖ ਸਹਿਤ।

ਸਮਾਹਾ-ਸੰਬਾਹਾ={ਸੰਸ:, ਸੰਵਾਹੁ=ਪਹੁੰਚਾਉਣਾ} ਪਹੁੰਚਾਇਆ।

## {ਮਾਝ ਮਹਲਾ ੫, ਅਸਟਪਦੀ-੩੬}

**ਪ੍ਰਾਕ੍ਥਨ**-ਪਹਿਲਾਂ ਚਾਰ ਪਦਿਆਂ ਵਿਚ ੨੪ ਪ੍ਰਸ਼ਨ ਹਨ ਫੇਰ ੪ ਪਦਿਆਂ ਵਿਚ ਉਹਨਾਂ ਦੇ ਉੱਤਰ ਹਨ। ਏਹ ਪ੍ਰਸ਼ਨ ਆਮ ਖੋਜੀਆਂ ਨੂੰ ਪੈਦਾ ਹੁੰਦੇ ਹਨ ਸੋ ਉਤਰ ਦਿਤੇ ਹਨ ਤੇ ਮੂਲ ਹੱਲ ਸਾਰੇ ਪਰਮਾਰਥ ਦਾ ਗੁਰੂ ਤੇ ਉਸ ਦੁਆਰਾ ਪਾਰਬ੍ਰਹਮੁ ਧਿਆਏ, ਤੇ ਕੀਰਤਨ ਗਾਏ ਦੱਸਿਆ ਹੈ।

| ਮੂਲ | ਪ੍ਰਸ਼ਨ : | ਉੱਤਰ (ਪੰਜਵੇਂ ਪਦੇ ਤੋਂ ਸ਼ੁਰੂ) |
|---|---|---|
| ਮਾਝ ਮਹਲਾ ੫ ॥ | | |
| ਕਉਣੁ ਸੁ ਮੁਕਤਾ | ਉਹ ਕੌਣ ਹੈ (ਜੋ) ਮੁਕਤਾ ਹੈ? | ਗੁਰਮੁਖ ਮੁਕਤਾ ਹੈ*, |
| ਕਉਣੁ ਸੁ ਜੁਗਤਾ ॥ | ਉਹ ਕੌਣ ਹੈ (ਜੋ) ਜੁੜਿਆ ਹੋਇਆ (ਜੋਗੀ) ਹੈ? | ਗੁਰਮੁਖ ਜੁੜਿਆ(ਜੋਗੀ) ਹੈ** |
| ਕਉਣੁ ਸੁ ਗਿਆਨੀ | ਉਹ ਕੌਣ ਹੈ (ਜੋ) ਗਿਆਨੀ ਹੈ? | ਗੁਰਮੁਖ ਗਿਆਨੀ ਹੈ, |
| ਕਉਣੁ ਸੁ ਬਕਤਾ ॥ | ਉਹ ਕੌਣ ਹੈ (ਜੋ) ਵਕਤ੍ਰਤਾ ਕਰਨ ਵਾਲਾ (ਵਿਖਜਾਨਕ) ਹੈ? | ਗੁਰਮੁਖ ਵਕਤਾ ਹੈ। |
| ਕਉਣੁ ਸੁ ਗਿਰਹੀ | ਉਹ ਕੌਣ ਹੈ (ਜੋ) ਗ੍ਰਿਹਸਤੀ ਹੈ? | (ਗੁਰਮੁਖ ਹੀ) ਗ੍ਰਿਹਸਤੀ ਹੈ†, |
| ਕਉਣੁ ਉਦਾਸੀ | ਉਹ ਕੌਣ ਹੈ (ਜੋ) ਉਦਾਸੀ ਹੈ? | ਗੁਰਮੁਖ (ਹੀ) ਉਦਾਸੀ ਹੈ, (ਉਹ) ਧੰਨਜ ਹੈ। |
| ਕਉਣੁ ਸੁ ਕੀਮਤਿ ਪਾਏ ਜੀਉ ॥ ੧ ॥ | ਉਹ ਕੌਣ ਹੈ (ਜੋ ਹਰੀ ਦੀ) ਕੀਮਤ ਪਾਵਣ ਵਾਲਾ ਹੈ॥੧॥ | ਕੀਮਤ ਪਾਉਣਹਾਰ ਬੀ ਗੁਰਮੁਖ ਹੀ ਹੈ ਜੀ, (ਕਿਉਂਕਿ ਉਹ ਤਦਰੂਪਤਾ ਨੂੰ ਪਹੁੰਚਦਾ ਹੈ)॥੫॥ |
| ਕਿਨਿ ਬਿਧਿ ਬਾਧਾ | (ਜੀਵ) ਕਿਸ ਤਰ੍ਹਾਂ ਬੰਧਾਇਮਾਨ (ਹੋਇਆ)? | ਹਉਮੈ (ਦੁਆਰਾ) ਬੰਧਾਇਮਾਨ ਹੁੰਦਾ ਹੈ††, |
| ਕਿਨਿ ਬਿਧਿ ਛੂਟਾ ॥ | (ਜੀਵ) ਕਿਸ ਤਰ੍ਹਾਂ ਛੁਟਕਾਰਾ ਪਾਉਂਦਾ ਹੈ? | ਗੁਰਮੁਖ (ਹੋਕੇ) ਛੁਟਕਾਰਾ ਪਾਉਂਦਾ ਹੈ। |
| ਕਿਨਿ ਬਿਧਿ ਆਵਣੁ ਜਾਵਣੁ ਤੂਟਾ ॥ | ਕਿਸ ਤਰ੍ਹਾਂ ਜਨਮ ਮਰਨ ਮਿਟਦਾ ਹੈ? | ਗੁਰਮੁਖ ਦਾ ਜਨਮ ਮਰਨ ਤੁਟ ਜਾਂਦਾ ਹੈ। |
| ਕਉਣ ਕਰਮ | ਕੌਣ ਹੈ (ਜੋ ਸ਼ੁਭ) ਕਰਮ (ਕਰ ਰਿਹਾ) ਹੈ? | ਗੁਰਮੁਖ (ਸ਼ੁਭ) ਕਰਮ ਕਰਦਾ ਹੈ, |
| ਕਉਣ ਨਿਹਕਰਮਾ | ਉਹ ਕੌਣ ਹੈ (ਜੋ ) ਨਿਹਕਰਮੀ ਹੈ (ਜੋ ਕਰਮ ਨਾਲ ਲਿਪਾਇਮਾਨ ਨਹੀਂ ਹੁੰਦਾ)। | ਗੁਰਮੁਖ (ਆਪਣੇ) ਕਰਮ ਨਾਲ ਬੰਧਾਇਮਾਨ ਨਹੀਂ ਹੁੰਦਾ, (ਕਿਉਂਕਿ) ਗੁਰਮੁਖ ਜੋ ਕੁਛ ਕਰਦਾ ਹੈ, ਉਹ ਸਹਜ ਸੁਭਾਵ ਵਿਚ ਕਰਦਾ ਹੈ, (ਭਾਵ ਗਜਾਨ-ਵਾਨ ਹੋਕੇ ਕਰਦਾ ਹੈ, ਸੋ ਗਜਾਨਵਾਨ 'ਕਰਮ ਕਰਤ ਨਿਹਕਰਮ' ਹੁੰਦਾ ਹੈ, ਬੰਧਾਇਮਾਨ ਨਹੀਂ ਹੁੰਦਾ)॥੬॥ |

*ਗੁਰਮੁਖਿ ਮੁਕਤਾ॥ {ਸਿਧ ਗੋਸਟੀ-੧੩} । ਗੁਰ ਕੈ ਸਬਦਿ ਸੁ ਮੁਕਤੁ ਭਇਆ॥ {ਸਿਧ ਗੋਸਟਿ-੨੫}
**ਅੰਤਰਿ ਬਾਹਰਿ ਸਬਦਿ ਸੁ ਜੁਗਤਾ॥ {ਸਿਧ ਗੋਸਟਿ-੧੩}
†ਗੁਰਮੁਖਿ ਨਿਬਹੈ ਸਪਰਵਾਰਿ॥ {ਸਿਧ ਗੋਸਟਿ-੨੯}
††ਦੁਰਮਤਿ ਬਾਧਾ, ਸਰਪਨਿ ਖਾਧਾ॥ {ਸਿਧ ਗੋਸਟਿ-੧੫}

| | | |
|---|---|---|
| **ਕਉਣੁ ਸੁ ਕਹੈ ਕਹਾਏ ਜੀਉ ॥ ੨ ॥** | ਉਹ ਕੌਣ ਹੈ (ਜੋ) ਕਹਣ ਕਹਾਉਣ ਵਾਲਾ ਹੈ?॥੨॥ | (ਕਹਣ ਕਹਾਉਣ ਵਾਲਾ ਬੰਧ ਵਿਚ ਹੁੰਦਾ ਹੈ, ਗੁਰਮੁਖ ਅਕ੍ਰੈ ਹੁੰਦਾ ਹੋਇਆ ਅਕਥ ਦਾ ਕਥਨ ਕਰਦਾ ਹੈ*)। |
| **ਕਉਣੁ ਸੁ ਸੁਖੀਆ** | ਉਹ ਕੌਣ ਹੈ (ਜੋ) ਸੁਖੀਆ ਹੈ? | ਗੁਰਮੁਖ ਸੁਖੀਆ ਹੈ, |
| **ਕਉਣੁ ਸੁ ਦੁਖੀਆ ॥** | ਉਹ ਕੌਣ ਹੈ (ਜੋ) ਦੁਖੀਆ ਹੈ? | ਮਨਮੁਖ ਦੁਖੀਆ ਹੈ। |
| **ਕਉਣੁ ਸੁ ਸਨਮੁਖੁ** | ਉਹ ਕੌਣ ਹੈ (ਜੋ) ਸਨਮੁਖ ਹੈ? | ਗੁਰਮੁਖ ਸਨਮੁਖ ਹੈ (ਜੋ ਆਪੇ ਨੂੰ ਵਾਹਿਗੁਰੂ ਦੀ ਹਜ਼ੂਰੀ ਦੀ ਪ੍ਰਤੀਤੀ ਵਿਚ ਰਖਦਾ ਹੈ), |
| **ਕਉਣੁ ਵੇਮੁਖੀਆ ॥** | ਉਹ ਕੌਣ ਹੈ (ਜੋ) ਬੇਮੁਖ ਹੈ? | ਮਨਮੁਖ ਬੇਮੁਖ ਹੈ, (ਜੋ ਮਾਯਾ ਰੁਖੀਆ ਹੋਣ ਕਰਕੇ ਵਾਹਿਗੁਰੂ ਨੂੰ ਹਾਜ਼ਰਾ ਹਜ਼ੂਰ ਨਹੀਂ ਸਮਝਦਾ), (ਇਸ ਕਰਕੇ) |
| **ਕਿਨਿ ਬਿਧਿ ਮਿਲੀਐ** | ਕਿਸ ਬਿਧਿ ਨਾਲ (ਹਰੀ ਨੂੰ) ਮਿਲ ਪਈਦਾ ਹੈ? | ਗੁਰਮੁਖ ਹੋਕੇ ਮਿਲ ਪਈਦਾ ਹੈ, |
| **ਕਿਨਿ ਬਿਧਿ ਬਿਛੁਰੈ** | ਕਿਸ ਬਿਧੀ ਨਾਲ (ਹਰੀ ਤੋਂ) ਵਿਛੁੜੀਦਾ ਹੈ? | ਮਨਮੁਖ ਵਿਛੜ ਜਾਂਦਾ ਹੈ। |
| **ਇਹ ਬਿਧਿ ਕਉਣੁ ਪ੍ਰਗਟਾਏ ਜੀਉ ॥ ੩ ॥** | ਇਹ ਤਰਕੀਬ ਕੌਣ ਪ੍ਰਗਟ ਕਰੇ ਜੀ? | (ਇਹ) ਤਰਕੀਬ (ਕਿ ਕੀਕੂੰ ਮਿਲੀ ਵਿਛੁੜੀਦਾ ਹੈ) ਗੁਰਮੁਖ ਪ੍ਰਗਟ ਕਰਦਾ ਹੈ॥੭॥ |
| **ਕਉਣੁ ਸੁ ਅਖਰੁ ਜਿਤੁ ਧਾਵਤੁ ਰਹਤਾ ॥** | ਉਹ ਅੱਖਰ ਕਿਹੜਾ ਹੈ ਜਿਸ ਨਾਲ ਭੱਜਦਾ (ਮਨ) ਟਿਕ ਜਾਵੇ? | ਗੁਰੂ ਦੁਆਰੇ ਉਚਰਿਆ ਅੱਖਰ ਹੈ, ਜਿਸ ਕਰਕੇ ਧਾਂਵਦਾ (ਮਨ) ਟਿਕ ਜਾਂਦਾ ਹੈ (ਭਾਵ ਗੁਰੂ ਦੁਆਰੇ ਪ੍ਰਾਪਤ ਹੋਇਆ ਨਾਮ)। |
| **ਕਉਣੁ ਉਪਦੇਸੁ ਜਿਤੁ ਦੁਖੁ ਸੁਖੁ ਸਮ ਸਹਤਾ ॥** | ਉਹ ਉਪਦੇਸ਼ ਕਿਹੜਾ ਹੈ, ਜਿਸ ਕਰਕੇ ਦੁਖ ਸੁਖ ਨੂੰ ਸਮ ਕਰਕੇ ਸਹਾਰਦਾ ਹੈ? | ਗੁਰਮੁਖ ਤੋਂ ਉਚਰਿਆ ਉਪਦੇਸ਼ ਜਿਸ (ਦੀ ਕਮਾਈ) ਨਾਲ ਦੁਖਸੁਖ ਸਮ ਕਰਕੇ ਸਹਿੰਦਾ ਹੈ। |
| **ਕਉਣੁ ਸੁ ਚਾਲ ਜਿਤੁ ਪਾਰਬ੍ਰਹਮੁ ਧਿਆਏ** | ਉਹ ਚਾਲ (ਬਿਧਿ) ਕਿਹੜੀ ਹੈ ਜਿਸ ਨਾਲ ਵਾਹਿਗੁਰੂ ਨੂੰ ਧਿਆਵੇ ? | (ਉਹ ਚਾਲ) ਗੁਰਮੁਖ ਦੀ ਰਹਣੀ ਰਹਿਤ ਹੈ, ਜਿਸ ਨਾਲ ਪਾਰਬ੍ਰਹਮ ਦੀ ਅਰਾਧਨਾ ਕਰੇ; |
| **ਕਿਨਿ ਬਿਧਿ ਕੀਰਤਨੁ ਗਾਏ ਜੀਉ ॥ ੪ ॥** | (ਤੇ) ਕਿਸ ਤ੍ਰੀਕੇ ਨਾਲ ਕੀਰਤਨ ਗਾਵੇਂ?॥੪॥ | ਗੁਰਮੁਖ (ਦੇ ਦੱਸੇ ਤੀਕੇ) ਨਾਲ ਹੀ ਕੀਰਤਨ ਗਾਵੇਂ॥੮॥ |

**ਗੁਰਮੁਖਿ ਮੁਕਤਾ ਗੁਰਮੁਖਿ ਜੁਗਤਾ ॥ ਗੁਰਮੁਖਿ ਗਿਆਨੀ ਗੁਰਮੁਖਿ ਬਕਤਾ ॥**
**ਧੰਨੁ ਗਿਰਹੀ ਉਦਾਸੀ ਗੁਰਮੁਖਿ ਗੁਰਮੁਖਿ ਕੀਮਤਿ ਪਾਏ ਜੀਉ ॥ ੫ ॥**

---

*ਗੁਰਮੁਖਿ ਅਕਥੁ ਕਥੈ ਬੀਚਾਰਿ॥  {ਸਿਧ ਗੋਸਟਿ-੨੯}

ਹਉਮੈ ਬਾਧਾ ਗੁਰਮੁਖਿ ਛੂਟਾ ॥ ਗੁਰਮੁਖਿ ਆਵਣੁ ਜਾਵਣੁ ਤੂਟਾ ॥
ਗੁਰਮੁਖਿ ਕਰਮ ਗੁਰਮੁਖਿ ਨਿਹਕਰਮਾ ਗੁਰਮੁਖਿ ਕਰੇ ਸੁ ਸੁਭਾਏ ਜੀਉ ॥ ੬ ॥
ਗੁਰਮੁਖਿ ਸੁਖੀਆ ਮਨਮੁਖਿ ਦੁਖੀਆ ॥ ਗੁਰਮੁਖਿ ਸਨਮੁਖੁ ਮਨਮੁਖਿ ਵੇਮੁਖੀਆ ॥
ਗੁਰਮੁਖਿ ਮਿਲੀਐ ਮਨਮੁਖਿ ਵਿਛੁਰੈ ਗੁਰਮੁਖਿ ਬਿਧਿ ਪ੍ਰਗਟਾਏ ਜੀਉ ॥੭॥
ਗੁਰਮੁਖਿ ਅਖਰੁ ਜਿਤੁ ਧਾਵਤੁ ਰਹਤਾ ॥ ਗੁਰਮੁਖਿ ਉਪਦੇਸੁ ਦੁਖੁ ਸੁਖੁ ਸਮ ਸਹਤਾ ॥
ਗੁਰਮੁਖਿ ਚਾਲ ਜਿਤੁ ਪਾਰਬ੍ਰਹਮੁ ਧਿਆਏ ਗੁਰਮੁਖਿ ਕੀਰਤਨੁ ਗਾਏ ਜੀਉ ॥ ੮ ॥

{ਇਨ੍ਹਾਂ ੪ ਪਦਿਆਂ ਦਾ ਅਰਥ ਪਿਛਲੇ ਦੋ ਪੰਨਿਆਂ ਤੇ ਉੱਤਰ ਵਾਲੇ ਤੀਜੇ ਖਾਨੇ ਵਿਚ ਆ ਚੁਕਾ ਹੈ}

| | |
|---|---|
| ਸਗਲੀ ਬਣਤ ਬਣਾਈ ਆਪੇ ॥ ਆਪੇ ਕਰੇ ਕਰਾਏ ਥਾਪੇ ॥ ਇਕਸੁ ਤੇ ਹੋਇਓ ਅਨੰਤਾ ਨਾਨਕ ਏਕਸੁ ਮਾਹਿ ਸਮਾਏ ਜੀਉ ॥ ੯ ॥ ੨ ॥ ੩੬ ॥ | (ਸੰਸਾਰ ਰਚਨਾਂ ਦੀ) ਸਾਰੀ ਬਣਤਰ (ਪ੍ਰਭੂ ਨੇ) ਆਪੇ ਬਣਾਈ ਹੈ। ਆਪੇ ਕਰਦਾ ਹੈ (ਆਪੇ) ਕਰਵਾਉਂਦਾ ਹੈ, (ਆਪੇ) ਸਥਾਪਨ ਕਰਦਾ ਹੈ। (ਆਪ ਹੀ) ਇਕਤੂ ਤੋਂ ਅਨੰਤ ਹੋ ਰਿਹਾ ਹੈ (ਫਿਰ ਸਾਰਾ ਕੁਛ ਜੋ ਅਨੰਤ ਹੋਕੇ ਦਿੱਸ ਰਿਹਾ ਹੈ) 'ਏਕੇ' ਵਿਚ ਸਮਾ ਜਾਏਗਾ॥੯॥੨॥੩੬॥ |

**ਵਜਾਖਜਾ** ਤੇ **ਨਿਰੁਕੁ**-ਸੁਗਮੰ।

## {ਮਾਝ ਮਹਲਾ ੫, ਅਸਟਪਦੀ-੩੭}

**ਪ੍ਰਾਕੁਥਨ**-ਅਰਦਾਸ ਕੀਤੀ ਹੈ ਪ੍ਰਭੂ ਦੀ ਸਹਾਇਤਾ ਲਈ, ਉਸ ਅਰਦਾਸ ਵਿਚ ਜੀਵਾਂ ਨੂੰ ਪ੍ਰਭੂ ਦੀ ਸਹਾਯਤਾ ਤੇ ਸਿਦਕ ਤੇ ਭਰੋਸੇ ਦੀ ਦ੍ਰਿੜਤਾ ਸਿਖਾਈ ਹੈ।

| ਮੂਲ | ਅਰਥ |
|---|---|
| ਮਾਝ ਮਹਲਾ ੫ ॥ | |
| ਪ੍ਰਭੁ ਅਬਿਨਾਸੀ ਤਾ ਕਿਆ ਕਾੜਾ॥ ਹਰਿ ਭਗਵੰਤਾ ਤਾ ਜਨੁ ਖਰਾ ਸੁਖਾਲਾ ॥ ਜੀਅ ਪ੍ਰਾਨ ਮਾਨ ਸੁਖਦਾਤਾ ਤੂੰ ਕਰਹਿ ਸੋਈ ਸੁਖੁ ਪਾਵਣਿਆ ॥ ੧ ॥ | (ਹੇ ਜੀਵ! ਜੇ ਤੂੰ) ਹਰੀ ਭਗਵੰਤ (ਦਾ) ਜਨ (ਦਾਸ) ਹੈਂ ਤਾਂ (ਤੂੰ) ਸਚ ਮੁਚ ਸੁਖ ਵਾਲਾ ਹੈਂ। (ਜੇ) ਅਬਿਨਾਸੀ (ਹਰੀ ਤੇਰਾ) ਪ੍ਰਭੂ ਹੈ ਤਾਂ (ਤੈਨੂੰ) ਗ਼ਮ ਕਿਸ ਗਲ ਦਾ? (ਹੇ ਪ੍ਰਭੂ! ਤੂੰ) ਮਨ ਪ੍ਰਾਣਾਂ, ਤੇ ਮਾਨ ਦੇ ਸੁਖਾਂ ਦਾ ਦੇਣਹਾਰ ਹੈਂ, (ਜੋ) ਤੂੰ ਸੁਖ ਸਾਡੇ ਲਈ ਕਰੇਂ ਉਸੇ ਦੇ (ਅਸੀਂ) ਪਾਵਣਹਾਰ ਹੋ ਜਾਈਏ॥੧॥ |
| ਹਉ ਵਾਰੀ ਜੀਉ ਵਾਰੀ ਗੁਰਮੁਖਿ ਮਨਿ ਤਨਿ ਭਾਵਣਿਆ ॥ ਤੂੰ ਮੇਰਾ ਪਰਬਤੁ ਤੂੰ ਮੇਰਾ ਓਲਾ ਤੁਮ ਸੰਗਿ ਲਵੈ ਨ ਲਾਵਣਿਆ ॥੧॥ਰਹਾਉ॥ | ਮੈਂ ਵਾਰੀ ਹਾਂ ਜੀਉ ਘੋਲੀ ਹਾਂ (ਤੇਰੇ ਉਤੋਂ ਹੇ ਪ੍ਰਭੂ! ਤੂੰ ਜੋ) ਗੁਰੂ ਦੁਆਰਾ ਮਨ ਤੇ ਤਨ ਨੂੰ ਭਾਵਣਹਾਰ ਹੈਂ। ਤੂੰ ਮੇਰਾ ਪਰਬਤ (ਵਾਙੂੰ ਆਸਰਾ) ਹੈਂ, ਤੂੰ ਮੇਰਾ (ਪਰਦੇ ਵਾਙੂ) ਓਲ੍ਹਾ ਹੈਂ, (ਮੈਂ) ਤੇਰੀ ਬਰੱਬਰੀ ਤੇ ਕਿਸੇ ਨੂੰ ਨਹੀਂ ਲਾਉਂਦਾ ॥੧॥ਰਹਾਉ॥ |

ਤੇਰਾ ਕੀਤਾ ਜਿਸੁ ਲਾਗੈ ਮੀਠਾ ॥ ਘਟਿ ਘਟਿ ਪਾਰਬ੍ਰਹਮੁ ਤਿਨਿ ਜਨਿ ਡੀਠਾ ॥ ਥਾਨਿ ਥਨੰਤਰਿ ਤੂੰ ਹੈ ਤੂੰ ਹੈ ਇਕੋ ਇਕੁ ਵਰਤਾਵਣਿਆ ॥ ੨ ॥

ਤੇਰਾ ਕੀਤਾ ਜਿਸਨੂੰ ਮਿਠਾ ਲੱਗੇ ਉਸ ਪੁਰਖ ਨੇ (ਹਰ) ਸਰੀਰ ਵਿਚ (ਹਰ) ਦਿਲ ਵਿਚ* ਪਾਰਬ੍ਰਹਮ! (ਤੈਨੂੰ) ਦੇਖ ਲਿਆ ਹੈ। ਥਾਵਾਂ ਵਿਚ ਤੇ ਥਾਂ ਥਾਂ ਦੇ ਅੰਤਰਿ ਗਤਿ ਤੂੰਹੀ ਤੂੰਹੀ ਹੈਂ (ਪਰ ਫੇਰ ਦੇਖੋ ਤੂੰ ਸਾਰੇ) ਕੇਵਲ 'ਇਕ' ਹੀ ਵਰਤ ਰਿਹਾ ਹੈ, (ਭਾਵ ਅਨੇਕ ਦੇਹਾਂ ਤੇ ਮਨਾਂ ਵਿਚ ਅਨੇਕ ਥਾਵਾਂ ਵਿਚ ਹੋਕੇ ਤੂੰ ਇਕੋ ਹੈਂ, ਅਪ੍ਰਛਿੰਨ ਹੈਂ)।

ਸਗਲ ਮਨੋਰਥ ਤੂੰ ਦੇਵਣਹਾਰਾ ॥ ਭਗਤੀ ਭਾਇ ਭਰੇ ਭੰਡਾਰਾ ॥ ਦਇਆ ਧਾਰਿ ਰਾਖੇ ਤੁਧੁ ਸੇਈ ਪੂਰੈ ਕਰਮਿ ਸਮਾਵਣਿਆ ॥ ੩ ॥

(ਫਿਰ ਤੂੰ ਅਕਾਸ਼ ਵਾਙੂ ਐਵੇਂ ਵਜਾਪਕ ਨਹੀਂ, ਤੂੰ ਦਾਤਾ ਹੋਕੇ ਵਰਤ ਰਿਹਾ ਹੈਂ ਕਿਉਂਕਿ) ਤੂੰ (ਜੀਵਾਂ ਨੂੰ ਉਨ੍ਹਾਂ ਦੇ) ਸਾਰੇ ਮਨੋਰਥ ਦੇਣ ਵਾਲਾ ਹੈਂ, (ਕਿਉਂਕਿ ਤੇਰੇ ਪਾਸ) ਪ੍ਰੇਮਾ ਭਗਤੀ ਦੇ ਭੰਡਾਰ ਭਰੇ ਪਏ ਹਨ, (ਜਿਨ੍ਹਾਂ ਨੂੰ ਤੂੰ ਪ੍ਰੇਮ ਭਗਤੀ ਦੇਂਦਾ ਹੈਂ) ਉਨ੍ਹਾਂ ਨੂੰ ਕ੍ਰਿਪਾ ਕਰਕੇ ਤੂੰ (ਮੋਹ ਮਾਇਆ ਤੋਂ) ਬਚਾ ਲੈਂਦਾ ਹੈਂ; (ਓਹ) ਪੂਰੇ ਕਰਮਾਂ ਦੁਆਰੇ (ਤੇਰੇ ਵਿਚ) ਸਮਾਵਣਹਾਰ ਹੋ ਜਾਂਦੇ ਹਨ॥੩॥

ਅੰਧ ਕੂਪ ਤੇ ਕੰਢੈ ਚਾੜੇ ॥ ਕਰਿ ਕਿਰਪਾ ਦਾਸ ਨਦਰਿ ਨਿਹਾਲੇ ॥ ਗੁਣ ਗਾਵਹਿ ਪੂਰਨ ਅਬਿਨਾਸੀ ਕਹਿ ਸੁਣਿ ਤੋਟਿ ਨ ਆਵਣਿਆ ॥ ੪ ॥

(ਜੇਹੜੇ) ਦਾਸ (ਤੂੰ) ਕ੍ਰਿਪਾ ਦ੍ਰਿਸ਼ਟੀ ਨਾਲ ਵੇਖੇ ਹਨ (ਓਹ ਤੂੰ ਇਸ ਜਗਤ ਰੂਪੀ) ਅੰਨ੍ਹੇ ਖੂਹ ਤੋਂ (ਕੱਢਕੇ) ਕਿਨਾਰੇ ਪੁਚਾ ਦਿੱਤੇ ਹਨ। (ਹੇ) ਪੂਰਨ (ਹੇ) ਅਬਿਨਾਸੀ! (ਓਹ ਤੇਰੇ) ਗੁਣ ਗਾਉਂਦੇ ਹਨ, ਕਹਿੰਦਿਆਂ ਸੁਣਦਿਆਂ (ਉਨ੍ਹਾਂ ਨੂੰ) ਤੋਟ ਨਹੀਂ ਆਉਂਦੀ ॥੪॥

ਐਥੈ ਓਥੈ ਤੂੰ ਹੈ ਰਖਵਾਲਾ ॥ ਮਾਤ ਗਰਭ ਮਹਿ ਤੁਮ ਹੀ ਪਾਲਾ ॥ ਮਾਇਆ ਅਗਨਿ ਨ ਪੋਹੈ ਤਿਨ ਕਉ ਰੰਗਿ ਰਤੇ ਗੁਣ ਗਾਵਣਿਆ ॥੫॥

(ਤੂੰ ਉਨ੍ਹਾਂ ਦਾ) ਏਥੇ ਓਥੇ (ਲੋਕ ਪ੍ਰਲੋਕ ਵਿਚ) ਰੱਖਣਹਾਰਾ ਹੈਂ। ਮਾਤਾ ਦੇ ਪੇਟ ਵਿਚ ਤੁਸਾਂ ਹੀ ਪਾਲਿਆ ਸੀ, (ਹੁਣ ਸੰਸਾਰ ਵਿਚ ਤੇਰੇ ਪ੍ਰਸਾਦ ਕਰਕੇ) ਉਨ੍ਹਾਂ ਨੂੰ ਮਾਇਆ (ਰੂਪੀ) ਅਗਨੀ ਨਹੀਂ ਪੋਂਹਦੀ, (ਓਹ) ਪ੍ਰੇਮ ਵਿਚ ਰੱਤੇ ਹੋਏ ਤੇਰੇ ਗੁਣ ਗਾਵਣ ਹਾਰ ਹੋ ਗਏ ਹਨ (ਭਾਵ ਗਾ ਰਹੇ ਹਨ)॥੫॥

ਕਿਆ ਗੁਣ ਤੇਰੇ ਆਖਿ ਸਮਾਲੀ॥ ਮਨ ਤਨ ਅੰਤਰਿ ਤੁਧੁ ਨਦਰਿ ਨਿਹਾਲੀ ॥ ਤੂੰ ਮੇਰਾ ਮੀਤੁ ਸਾਜਨੁ ਮੇਰਾ ਸੁਆਮੀ ਤੁਧੁ ਬਿਨੁ ਅਵਰੁ ਨ ਜਾਨਣਿਆ ॥੬॥

ਮੈਂ ਤੇਰੇ ਕੀ ਕੀ ਗੁਣ ਕਹਿ ਕਹਿ ਕੇ (ਤੈਨੂੰ ਹੇ ਹਰੀ) ਸਿਮਰਾਂ! ਮਨ ਅੰਦਰ ਤਨ ਅੰਦਰ (ਸਾਰੇ) ਤੈਨੂੰ (ਅਪਣੀ) ਨਜ਼ਰ ਨਾਲ ਵੇਖਦਾ ਹਾਂ, (ਕਿ) ਤੂੰ ਮੇਰਾ ਮਿਤ੍ਰ ਹੈਂ, (ਮੇਰਾ) ਸੱਜਣ ਹੈਂ, ਮੇਰਾ ਮਾਲਕ ਹੈਂ (ਮੈਂ) ਤੇਰੇ ਬਿਨਾਂ (ਤੇਰੇ ਜਿਹਾ) ਹੋਰ ਕਿਸੇ ਨੂੰ ਜਾਣਨਹਾਰ ਨਹੀਂ ਰਿਹਾ॥੬॥

ਜਿਸ ਕਉ ਤੂੰ ਪ੍ਰਭ ਭਇਆ ਸਹਾਈ॥ ਤਿਸੁ ਤਤੀ ਵਾਉ ਨ ਲਗੈ ਕਾਈ ॥ ਤੂ ਸਾਹਿਬੁ ਸਰਣਿ ਸੁਖਦਾਤਾ ਸਤਸੰਗਤਿ ਜਪਿ ਪ੍ਰਗਟਾਵਣਿਆ ॥੭॥

ਹੇ ਪ੍ਰਭੂ! ਜਿਸਦਾ ਸਹਾਯਕ ਤੂੰ ਹੋ ਗਿਓਂ, ਉਸਨੂੰ (ਫੇਰ) ਤਤੀ ਵਾਉ ਕੋਈ ਨਹੀਂ ਲਗਦੀ। ਤੂੰ ਸ਼ਰਣ ਦਾ ਸਾਹਿਬ ਹੈਂ, (ਭਾਵ ਸ਼ਰਣ ਆਏ ਨੂੰ ਸ਼ਰਣ ਵਿਚ ਸ੍ਵੀਕਾਰ ਕਰ ਲੈਂਦਾ ਹੈਂ, ਹਾਂ, ਤੂੰ ਸਰਬ) ਸੁਖਾਂ ਦਾ ਦਾਤਾ ਹੈਂ, (ਤੂੰ) ਸਤਿ ਸੰਗਤ ਦੁਆਰਾ ਜਪਿਆਂ ਪ੍ਰਗਟ ਹੋਣ ਵਾਲਾ ਹੈਂ॥੭॥

*ਅਥਵਾ, ਘਟਿ ਘਟਿ=ਦਿਲ ਦਿਲ ਵਿਚ।

| | |
|---|---|
| ਤੂੰ ਊਚ ਅਥਾਹੁ ਅਪਾਰੁ ਅਮੋਲਾ ॥ ਤੂੰ ਸਾਚਾ ਸਾਹਿਬੁ ਦਾਸੁ ਤੇਰਾ ਗੋਲਾ॥ ਤੂੰ ਮੀਰਾ ਸਾਚੀ ਠਕੁਰਾਈ ਨਾਨਕ ਬਲਿ ਬਲਿ ਜਾਵਣਿਆ ॥ ੮ ॥ ੩ ॥ ੩੭ ॥ | ਤੂੰ ਉੱਚਾ ਹੈਂ, ਅਥਾਹ ਹੈਂ, ਪਾਰ ਤੋਂ ਰਹਿਤ ਹੈਂ, ਤੂੰ ਅਮੁੱਲ ਹੈਂ*। ਤੂੰ (ਮੇਰਾ) ਸਚਾ ਸਾਹਿਬ ਹੈਂ, (ਮੈਂ) ਤੇਰਾ ਦਾਸ ਹਾਂ, (ਮੁੱਲ ਲੀਤਾ) ਗ਼ੁਲਾਮ ਹਾਂ। ਤੂੰ (ਮੇਰਾ) ਸਰਦਾਰ ਹੈਂ (ਤੇਰੀ) ਸਰਦਾਰੀ ਸੱਚੀ ਹੈ (ਭਾਵ ਅਵਿਨਾਸ਼ੀ ਹੈ). ਨਾਨਕ (ਜੀ ਬਿਨੈ ਕਰਦੇ ਹਨ ਕਿ ਅਸੀਂ ਤੈਥੋਂ) ਸਦਕੇ ਜਾਣ ਵਾਲੇ (ਸੇਵਕ) ਹਾਂ॥੮॥੩॥੩੭॥ |

**ਵਜਾਖਜਾ**–ਸੁਗਮ।

**ਨਿਰੁਕ੍ਤ**–ਕਾੜ੍ਹਾ–ਗ਼ਮ। (ਅ) ਝੋਰਾ, ਚਿੰਤਾ।

ਮਾਨ– ਵਡਿਆਈ, ਇੱਜ਼ਤ। (ਅ) ਜੀਅ ਦਾ ਅਰਥ ਜੀਵ ਕਰਕੇ 'ਮਾਨ' ਦਾ ਅਰਥ 'ਮਨ' ਬੀ ਲਾਉਂਦੇ ਹਨ।

ਗੋਲਾ - {ਅਰਬੀ, ਗ਼ੁਲਾਮ} ਮੁੱਲ ਲੀਤਾ ਹੋਇਆ ਦਾਸ।

## {ਮਾਝ ਮਹਲਾ ੫, ਅਸਟਪਦੀ-੩੮}

**ਪ੍ਰਾਕ੍ਥਨ**–ਸੰਤਾਂ ਦਾ ਸੰਗ, ਨਾਮ ਦਾ ਸਦਾ ਸਿਮਰਣ ਸਾਂਈਂ ਨਾਲ ਮੇਲਦਾ ਹੈ, ਕਰਤਾਰ ਦਾ ਮੇਲ ਅਟੱਲ ਪਦਵੀ ਦੇਂਦਾ ਹੈ।

| ਮੂਲ | ਅਰਥ |
|---|---|
| ਮਾਝ ਮਹਲਾ ੫ ਘਰੁ ੨ ॥ | |
| ਨਿਤ ਨਿਤ ਦਯੁ ਸਮਾਲੀਐ ॥ ਮੂਲਿ ਨ ਮਨਹੁ ਵਿਸਾਰੀਐ ॥ ਰਹਾਉ ॥ | (ਹੇ ਭਾਈ!) ਸਦਾ ਸਦਾ ਪਰਮੇਸੁਰ ਨੂੰ ਸਿਮਰੀਏ, ਮਨ ਤੋਂ ਮੂਲੋਂ ਨਾ ਭੁਲਾਈਏ॥ ਰਹਾਉ॥ |
| ਸੰਤਾ ਸੰਗਤਿ ਪਾਈਐ ॥ ਜਿਤੁ ਜਮ ਕੈ ਪੰਥਿ ਨ ਜਾਈਐ ॥ ਤੋਸਾ ਹਰਿ ਕਾ ਨਾਮੁ ਲੈ ਤੇਰੇ ਕੁਲਹਿ ਨ ਲਾਗੈ ਗਾਲਿ ਜੀਉ ॥ ੧ ॥ | (ਇਸ ਕਾਰਜ ਸਿੱਧੀ ਲਈ) ਸੰਤਾਂ ਦੀ ਸੰਗਤਿ ਪ੍ਰਾਪਤ ਕਰੀਏ; ਜਿਸ ਕਰਕੇ ਜਮ ਦੇ ਰਾਹ ਉਤੇ ਜਾਈਏ (ਹੀ) ਨਾ। (ਹੇ ਭਾਈ!) ਅਗੋਂ ਦਾ ਤੋਸ਼ਾ ਹਰੀ ਦਾ ਨਾਮ ਨਾਲ ਲੈ ਤੇਰੇ ਕੁਲ ਨੂੰ ਗਾਲ ਨਾ ਲੱਗੇ (ਭਾਵ ਉਲਾਂਭਾ ਨਹੀਂ ਆਵੇਗਾ)॥੧॥ |
| ਜੋ ਸਿਮਰੰਦੇ ਸਾਂਈਐ ॥ ਨਰਕਿ ਨ ਸੇਈ ਪਾਈਐ ॥ ਤਤੀ ਵਾਉ ਨ ਲਗਈ ਜਿਨ ਮਨਿ ਵੁਠਾ ਆਇ ਜੀਉ ॥ ੨ ॥ | ਜੋ ਸਾਂਈਂ (ਪ੍ਰਭੂ) ਨੂੰ ਸਿਮਰਦੇ ਹਨ, ਓਹ ਨਰਕ ਵਿਚ ਨਹੀਂ ਪਾਏ ਜਾਂਦੇ, (ਹਾਂ, ਉਨ੍ਹਾਂ ਨੂੰ) ਤੱਤੀ ਵਾਉ ਨਹੀਂ ਲਗਦੀ ਜਿਨ੍ਹਾਂ ਦੇ ਮਨ ਵਿਚ (ਸਾਂਈਂ) ਆ ਵੱਸਦਾ ਹੈ॥੨॥ |

* ਉਚਾ ਕਹਿਣ ਵਿਚ ਪਹਾੜ ਦਾ ਰੂਪਕ ਹੈ, ਅਥਾਹ ਕਹਿਣ ਵਿਚ ਸਾਗਰ ਦੇ ਡੂੰਘ ਦਾ ਰੂਪਕ ਹੈ, ਅਪਾਰ ਕਹਿਣ ਵਿਚ ਸਮੁੰਦਰ ਦੇ ਵਿਸਥਾਰ ਦਾ ਰੂਪਕ ਹੈ, ਅਮੁੱਲ ਕਹਿਣ ਵਿਚ ਮੋਤੀ ਰਤਨ ਆਦਿ ਅਮੋਲਕ ਪਦਾਰਥ ਦਾ ਰੂਪਕ ਹੈ ਤੇ ਸਭ ਤੋਂ ਪਰੇ ਕਹਿਣ ਵਿਚ ਉਸ ਨੂੰ ਹਰ ਤਰ੍ਹਾਂ ਅਨੰਤ ਤੇ ਬੇਅੰਤ ਕਹਿਣ ਤੋਂ ਭਾਵ ਹੈ।

ਸੇਈ ਸੁੰਦਰ ਸੋਹਣੇ ॥ ਸਾਧਸੰਗਿ ਜਿਨ ਬੈਹਣੇ ॥ ਹਰਿ ਧਨੁ ਜਿਨੀ ਸੰਜਿਆ ਸੇਈ ਗੰਭੀਰ ਅਪਾਰ ਜੀਉ ॥ ੩ ॥

ਉਹੋ ਸੁੰਦਰ ਹਨ (ਉਹੋ) ਸੋਹਣੇ ਹਨ, ਜਿਨ੍ਹਾਂ ਦਾ ਬੈਠਣ ਸਾਧਾਂ ਦੇ ਸੰਗ ਵਿਚ ਹੈ, ਜਿਨ੍ਹਾਂ ਨੇ (ਉਸ ਸੰਗ ਵਿਚ) ਹਰੀ (ਨਾਮ ਰੂਪੀ) ਧਨ ਇਕੱਠਾ ਕੀਤਾ ਹੈ, ਉਹੋ ਪਾਰ ਰਹਿਤ ਤੇ ਅਥਾਹ ਹੋ ਗਏ ਹਨ (ਭਾਵ ਹਰੀ ਨਾਲ ਮਿਲਕੇ ਉਸ ਵਾਙੂੰ ਬੇਅੰਤ ਹੋ ਗਏ ਹਨ)॥੩॥

ਹਰਿ ਅਮਿਉ ਰਸਾਇਣੁ ਪੀਵੀਐ॥ ਮੁਹਿ ਡਿਠੈ ਜਨ ਕੈ ਜੀਵੀਐ ॥ ਕਾਰਜ ਸਭਿ ਸਵਾਰਿ ਲੈ ਨਿਤ ਪੂਜਹੁ ਗੁਰ ਕੇ ਪਾਵ ਜੀਉ ॥ ੪ ॥

(ਤਾਂਤੇ ਚਾਹੀਦਾ ਹੈ ਕਿ ਸਾਧ ਸੰਗ ਵਿਚ ਜਾਕੇ) ਹਰੀ (ਨਾਮ ਰੂਪੀ) ਅੰਮ੍ਰਿਤ ਪੀਵੀਏ (ਜੋ ਸਾਰੇ) ਰਸਾਂ ਦਾ ਘਰ ਹੈ। (ਹਾਂ, ਹਰੀ ਦੇ) ਜਨ ਦੇ ਦਰਸ਼ਨ ਕਰਕੇ ਜੀਉ ਪਈਦਾ ਹੈ, (ਸੋ) ਨਿਤ ਪੂਜੋ ਗੁਰੂ ਕੇ ਚਰਣ ਤਾਂ ਸਾਰੇ ਕੰਮ (ਅਪਣੇ) ਸੁਆਰ ਲਓਗੇ॥੪॥

ਜੋ ਹਰਿ ਕੀਤਾ ਆਪਣਾ ॥ ਤਿਨਹਿ ਗੁਸਾਈ ਜਾਪਣਾ ॥ ਸੋ ਸੂਰਾ ਪਰਧਾਨੁ ਸੋ ਮਸਤਕਿ ਜਿਸ ਦੈ ਭਾਗੁ ਜੀਉ ॥ ੫ ॥

ਹਰੀ ਨੇ ਜੋ (ਜਨ) ਆਪਣਾ ਕਰ ਲਿਆ ਹੈ, ਉਸਨੇ ਹੀ ਮਾਲਕ ਦਾ ਸਿਮਰਨ ਕਰਨਾ ਹੈ। ਉਹੀ ਸੂਰਮਾ ਹੈ, ਉਹੋ ਪਰਧਾਨ ਹੈ, ਜਿਸਦੇ ਮੱਥੇ ਉਤੇ (ਇਹ) ਭਾਗ ਹੈ ਜੀ॥੫॥

ਮਨ ਮੰਧੇ ਪ੍ਰਭੁ ਅਵਗਾਹੀਆ ॥ ਏਹਿ ਰਸ ਭੋਗਣ ਪਾਤਿਸਾਹੀਆ॥ ਮੰਦਾ ਮੂਲਿ ਨ ਉਪਜਿਓ ਤਰੇ ਸਚੀ ਕਾਰੈ ਲਾਗਿ ਜੀਉ ॥ ੬ ॥

ਮਨ ਵਿਚ ਪ੍ਰਭੂ ਨੂੰ ਅਵਗਾਹਿਆ ਹੈ (ਭਾਵ ਸਿਮਰਿਆ ਤੇ ਸਿਆਣਿਆ ਹੈ, ਤਦ) ਇਹ (ਆਤਮ) ਰਸ ਦੇ ਭੋਗਣ ਦੀਆਂ ਪਾਤਸ਼ਾਹੀਆਂ (ਮਿਲੀਆਂ ਹਨ)। ਕਦੇ (ਮਨ ਵਿਚ) ਮੰਦਾ (ਖਜਾਲ) ਨਹੀਂ ਪੈਦਾ ਹੋਇਆ (ਨਾਮ ਸਿਮਰਣ ਦੀ) ਸਚੀ ਕਾਰੇ ਲੱਗ ਕੇ ਤਰ ਗਏ ਹਾਂ॥੬॥

ਕਰਤਾ ਮੰਨਿ ਵਸਾਇਆ ॥ ਜਨਮੈ ਕਾ ਫਲੁ ਪਾਇਆ ॥ ਮਨਿ ਭਾਵੰਦਾ ਕੰਤੁ ਹਰਿ ਤੇਰਾ ਥਿਰੁ ਹੋਆ ਸੋਹਾਗੁ ਜੀਉ॥੭॥

(ਜੇ ਤੂੰ ਬੀ, ਹੇ ਭੈਣਾ!) ਕਰਤਾ (ਪੁਰਖ) ਮਨ ਵਿਚ ਵਸਾ ਲਿਆ ਹੈ, ਤਾਂ (ਇਸ ਮਨੁੱਖਾ) ਜਨਮ ਦਾ ਫਲ (ਤੂੰ) ਪਾ ਲਿਆ ਹੈ, ਮਨ ਨੂੰ ਪਜਾਰਾ ਲਗਦਾ ਹਰੀ (ਰੂਪ) ਕੰਤ ਤੇਰਾ ਥਿਰ ਸੁਹਾਗ ਬਣ ਗਿਆ ਹੈ॥੭॥

ਅਟਲ ਪਦਾਰਥੁ ਪਾਇਆ ॥ ਭੈ ਭੰਜਨ ਕੀ ਸਰਣਾਇਆ ॥ ਲਾਇ ਅੰਚਲਿ ਨਾਨਕ ਤਾਰਿਅਨੁ ਜਿਤਾ ਜਨਮੁ ਅਪਾਰ ਜੀਉ ॥੮॥੪॥੩੮॥

(ਤੂੰ ਉਹ) ਪਦਾਰਥ ਪਾ ਲਿਆ ਹੈ (ਜੋ) ਅਟੱਲ (ਹੈ)। (ਤੂੰ) ਭੈ ਤੋੜ ਦੇਣ ਵਾਲੇ ਦੀ ਸ਼ਰਣ ਲੈ ਲਈ ਹੈ, (ਉਸ ਭੈ ਭੰਜਨ ਨੇ) ਹੇ ਨਾਨਕ! (ਤੈਨੂੰ ਅਪਣੇ) ਲੜ ਨਾਲ ਲਾਕੇ ਤਾਰ ਲਿਆ ਹੈ (ਤੂੰ ਇਹ) ਜਨਮ ਜਿੱਤ ਲਿਆ (ਤੇ) ਅਪਾਰਤਾ (ਦੀ ਪਦਵੀ ਪਾ ਲਈ ਹੈ) ਜੀ॥੮॥੪॥੩੮॥

**ਵਜਾਖਜਾ**-ਰਹਾਉ- ਵਾਹਿਗੁਰੂ ਨੂੰ ਸਦਾ ਸਿਮਰੋ।

ਅੰਕ ੧-ਨਾਮ ਸਤਿਸੰਗ ਤੋਂ ਮਿਲਦਾ ਹੈ ਤੇ ਫਲ ਜਮ ਦੇ ਪੰਥ ਤੋਂ ਬਚਾਉ ਹੁੰਦਾ ਹੈ।

ਅੰਕ ੨- ਹੋਰ ਫਲ- ਨਰਕ ਵਿਚ ਨਹੀਂ ਜਾਈਦਾ।

ਅੰਕ ੩- ਹੋਰ ਫਲ-ਬੇਅੰਤ ਹੋ ਜਾਈਦਾ ਹੈ।

ਅੰਕ ੪-ਜੀਉਂਦੇ ਜੀ ਇਹ ਸਿਮਰਣ ਰਸ ਰੂਪ ਹੋ ਜਾਂਦਾ ਹੈ ਜੇ ਗੁਰੂ ਦਾ ਸਤਿਸੰਗ ਕਰਦੇ ਰਹੀਏ।

ਅੰਕ ੫-ਰਸ ਮਈ ਅਵਸਥਾ ਹੋਕੇ ਗਜਾਨ ਪ੍ਰਾਪਤੀ ਨਾਲ ਹੀ ਹੁੰਦੀ ਹੈ ਤੇ ਮੰਦ ਪਣਾ

ਨੇੜੇ ਨਹੀਂ ਢੁੱਕਦਾ।

ਅੰਕ ੭-੮-ਫਿਰ ਪਤੀ ਪ੍ਰਾਪਤੀ ਅਟੱਲ ਹੋ ਜਾਂਦੀ ਹੈ। ਐਉਂ ਜਨਮ ਜਿੱਤ ਹੋ ਜਾਂਦਾ ਹੈ।

**ਨਿਰੁਕ੍**-ਦਯੁ-ਵਾਹਿਗੁਰੂ।

ਤੋਸਾ- {ਫਾ:, ਤੋਸ਼ਾ} ਉਹ ਖ਼ੁਰਾਕ ਜੋ ਸਫਰ ਲਈ ਨਾਲ ਲਈਦੀ ਹੈ। ਉਹ ਖ਼ਰਚ ਆਦਿ ਜੋ ਸਫਰ ਲਈ ਲੈ ਕੇ ਟੁਰੀਦਾ ਹੈ। ਵੇਸਣ ਤੇ ਕੁਛ ਮੈਦਾ ਗੁੰਨ੍ਹ ਕੇ ਤਲ ਕੇ ਗੁੜ ਵਿਚ ਗਲੇਫ ਕੇ ਸਫਰ ਵਿਚ ਨਾਲ ਲੈ ਲੈਂਦੇ ਹਨ। ਏਥੇ ਭਾਵ ਹੈ, ਹਰੀ ਨਾਮ ਜੋ ਪਰਲੋਕ ਵਿਚ ਸਹਾਰਾ ਦੇਂਦਾ ਤੇ ਆਧਾਰ ਬਣਦਾ ਹੈ। ਕੁਲਹਿ-ਕੁਲ ਨੂੰ।

ਨ ਲਾਗੈ ਗਾਲਿ-ਗਾਲ ਨਾ ਲੱਗੇ=ਉਲਾਂਭਾ ਨਾ ਮਿਲੇ। ਕਲੰਕ ਨਾ ਲੱਗੇ

ਅਮਿਉ-ਅੰਮ੍ਰਿਤ। ਰਸਾਇਣੁ-ਰਸਾਂ ਦਾ ਘਰ। ਸ੍ਰੇਸ਼ਟ ਰਸ।

ਅਵਗਾਹੀਆ-ਖੋਜਿਆ, ਪੜਤਾਲਿਆ। ਭਾਵ ਹੈ ਸਿਮਰਿਆ ਤੇ ਵੀਚਾਰਿਆ।

ਅੰਚਲਿ- ਪੱਲੇ ਨਾਲ।

## ੧ੳ ਸਤਿਗੁਰ ਪ੍ਰਸਾਦਿ ॥ ਮਾਝ ਮਹਲਾ ੫ ਘਰੁ ੩॥

## {ਮਾਝ ਮਹਲਾ ੫, ਅਸਟਪਦੀ-੩੯}

**ਪ੍ਰਾਕ੍ਥਨ**-ਮਨ ਦੀਆਂ ਡੋਲਣੀਆਂ ਅਵਸਥਾਂ ਵਿਚ ਵਾਹਿਗੁਰੂ ਦੇ ਨਾਮ ਜਪਦਿਆਂ, ਸਿਦਕ ਨਾਲ ਉਸ ਦੀ ਸ਼ਰਨ ਤੇ ਟੇਕ ਧਾਰਨ ਦੀ ਸੁਮਤਿ ਦਿਤੀ ਹੈ ਤੇ ਸਿਖਾਇਆ ਹੈ ਕਿ ਨਾਮ ਵਿਚ ਲਗੇ ਹੋਏ ਵਾਹਿਗੁਰੂ ਦੀ ਹਜ਼ੂਰੀ ਦੇ ਅਨੁਭਵ ਵਿਚ ਆ ਜਾਓ।

| ਮੂਲ | ਅਰਥ |
|---|---|
| ਹਰਿ ਜਪਿ ਜਪੇ ਮਨੁ ਧੀਰੇ ॥ ੧ ॥ ਰਹਾਉ ॥ | ਹਰੀ ਨੂੰ ਜਪ ਜਪਕੇ ਮਨ ਧੀਰਜ ਧਾਰਦਾ ਹੈ॥੧॥ਰਹਾਉ॥ |
| ਸਿਮਰਿ ਸਿਮਰਿ ਗੁਰਦੇਉ ਮਿਟਿ ਗਏ ਭੈ ਦੂਰੇ ॥ ੧ ॥ | ਗੁਰਦੇਵ ਨੂੰ ਸਿਮਰ ਸਿਮਰ ਕੇ (ਪਹਿਲੋਂ) ਭੈ ਦੂਰ ਹੋ ਗਏ (ਫੇਰ) ਮਿਟ (ਹੀ ਗਏ) ॥੧॥ |
| ਸਰਨਿ ਆਵੈ ਪਾਰਬ੍ਰਹਮ ਕੀ ਤਾ ਫਿਰਿ ਕਾਹੇ ਝੂਰੇ ॥ ੨ ॥ | (ਭਲਾ ਜੇ ਕੋਈ) ਪਾਰਬ੍ਰਹਮ (ਪਰਮੇਸੁਰ) ਦੀ ਸ਼ਰਨ ਵਿਚ ਆ ਜਾਵੇ ਤਾਂ ਉਹ ਫੇਰ ਕਿਉਂ ਝੂਰੇ॥੨॥ |
| ਚਰਨ ਸੇਵ ਸੰਤ ਸਾਧ ਕੇ ਸਗਲ ਮਨੋਰਥ ਪੂਰੇ ॥ ੩ ॥ | (ਹਾਂ) ਸਾਧੂ ਤੇ ਸੰਤ ਦੇ ਚਰਨਾਂ ਦੀ ਸੇਵਾ ਸਾਰੀਆਂ ਮਨ ਦੀਆਂ ਇਛੜੀਆਂ ਪੂਰਨ ਕਰਦੀ ਹੈ॥੩॥ |
| ਘਟਿ ਘਟਿ ਏਕੁ ਵਰਤਦਾ ਜਲਿ ਥਲਿ ਮਹੀਅਲਿ ਪੂਰੇ ॥ ੪ ॥ | (ਉਹ ਪਾਰਬ੍ਰਹਮ) ਹਰ ਘਟ ਵਿਚ ਇਕੋ (ਅਪ੍ਰਛਿੰਨ ਰੂਪ ਵਿਚ) ਵਰਤਦਾ ਹੈ (ਅਤੇ) ਜਲ ਥਲ ਤੇ ਪ੍ਰਿਥਵੀ ਅਕਾਸ਼ (ਤੇ ਦੋਹਾਂ ਦੇ=) ਮੱਧੇ ਪਰੀਪੂਰਨ ਹੈ॥੪॥ |
| ਪਾਪ ਬਿਨਾਸਨੁ ਸੇਵਿਆ ਪਵਿਤ੍ਰ ਸੰਤਨ ਕੀ ਧੂਰੇ ॥ ੫ ॥ | (ਜਿਸਨੇ ਉਸ) ਪਾਪਾਂ ਦੇ ਨਾਸ਼ ਕਰਨੇ ਵਾਲੇ ਨੂੰ ਪਵਿਤ੍ਰ ਸੰਤਾਂ ਦੀ ਧੂੜੀ ਪ੍ਰਾਪਤ ਕਰਕੇ ਸੇਵਿਆ ਹੈ॥੫॥ |

| | |
|---|---|
| **ਸਭ ਛਡਾਈ ਖਸਮਿ ਆਪਿ ਹਰਿ ਜਪਿ ਭਈ ਠਰੂਰੇ ॥ ੬ ॥** | (ਉਹ) ਹਰੀ ਜਪ ਦੁਆਰਾ ਠੰਢੀ ਠਾਰ ਹੋ ਗਈ ਹੈ (ਕਿਉਂਕਿ ਸੇਵਾ ਕਰਨੇ ਵਾਲੀ) ਸਾਰੀ(ਸ੍ਰਿਸ਼ਟੀ ਪਾਰਬ੍ਰਹਮ) ਮਾਲਕ ਨੇ ਆਪ ਛੁਡਾ ਲਈ ਹੈ॥੬॥ |
| **ਕਰਤੈ ਕੀਆ ਤਪਾਵਸੋ ਦੁਸਟ ਮੁਏ ਹੋਇ ਮੂਰੇ ॥ ੭ ॥** | ਕਰਤਾ ਪੁਰਖ ਨੇ (ਆਪ) ਨਿਆਂ ਕੀਤਾ (ਕਿ ਜੋ ਦੁਖ ਦੇਣ ਵਾਲੇ) ਦੁਸ਼ਟ ਸਨ (ਓਹ) ਮੂਰੇ ਹੋਕੇ ਮਰ ਗਏ॥੭॥ |
| **ਨਾਨਕ ਰਤਾ ਸਚਿ ਨਾਇ ਹਰਿ ਵੇਖੈ ਸਦਾ ਹਜੂਰੇ ॥ ੮ ॥ ੫ ॥ ੩੯ ॥ ੧ ॥ ੩੨ ॥ ੧ ॥੫॥੩੯॥** | ਨਾਨਕ ਸਚੇ ਨਾਮ ਵਿਚ ਰਚ ਰਿਹਾ ਹੈ (ਤੇ) ਹਰੀ ਨੂੰ ਸਦਾ ਹਾਜ਼ਰਾ ਹਜ਼ੂਰ ਵੇਖ ਰਿਹਾ ਹੈ॥੩੨॥੧॥੫॥੩੯॥ |

**ਵਜਾਖਜਾ**-ਸੁਗਮੰ।

**ਨਿਰੁਕ੍ਤ**-ਧੀਰੇ-ਧੀਰਜ ਧਾਰਦਾ ਹੈ।

ਮੂਰੇ- ਮੁਹਾਵਰੇ ਵਿਚ 'ਅੰਨ੍ਹਾ ਮੂਰਾ' ਉਸ ਨੂੰ ਆਖਦੇ ਹਨ ਜੋ ਨਾ ਦੇਖੇ ਨਾ ਬੋਲੇ ਨਾ ਸੁਣੇ। ਮੋਏ ਵੱਛੇ ਕਟੇ ਦੀ ਖੱਲ ਵਿਚ ਤੂੜੀ ਭਰਕੇ ਮਹਿੰ ਗਾਂ ਅਗੇ ਖੜਾ ਕਰ ਦਿੰਦੇ ਹਨ। ਇਸ ਮੁਰਦਿਹਾਨ ਤੋਂ ਮੁਹਾਵਰਾ ਬਣਿਆ ਹੈ ਮੁਰਦਾ ਤੁੱਲ ਹੋਏ ਨੂੰ ਮੂਰੇ ਕਹਿਣ ਦਾ।

ਦੁਸਟ ਮੁਏ ਹੋਇ ਮੂਰੇ-ਦੁਸਟ ਅੰਨ੍ਹੇ ਬੋਲੇ ਗੁੰਗੇ ਅਰਥਾਤ ਬੁੱਟ ਦੇ ਬੁੱਟ ਹੋਕੇ, ਮਰ ਗਏ।

(ਅ) ਕਈ ਥਾਂ ਮੂਰਾ ਪਦ ਮੂੜਾ ਦੀ ਥਾਂ ਆਇਆ ਹੈ, ਓਥੇ ਅਰਥ ਹੈ ਮੂਰਖ।

## ਬਾਰਹ ਮਾਹਾ ਮਾਂਝ ਮਹਲਾ ੫ ਘਰੁ ੪

## ੧ੴ ਸਤਿਗੁਰ ਪ੍ਰਸਾਦਿ॥

**ਬਾਰਹ ਮਾਹਾ**-ਬਾਰਹ ਮਾਹਾ ਦਾ ਅਰਥ ਹੈ ਬਾਰਾ ਮਹੀਨੇ, ਇਹ ਗੇਣਤੀ ਹੈ ਮਹੀਨਿਆਂ ਦੀ। ਪਰ 'ਬਾਰਹ ਮਾਹਾ' ਦਾ ਅਰਥ ਹੈ ਵਰਹਾ ਯਾ ਬਰਸ ਜੋ ਬਾਰਾਂ ਮਹੀਨਿਆਂ ਵਾਲਾ ਹੁੰਦਾ ਹੈ। ਜਿਵੇਂ ਚਾਰ ਪਹਿਰ ਕਹੀਦਾ ਹੈ ਚਹੁੰ ਪਹਿਰਾਂ ਨੂੰ ਪਰ ਚੁਪਹਿਰਾ ਕਹੀਦਾ ਹੈ ਦਿਨ ਨੂੰ ਜੋ ਚਾਰ ਪਹਿਰਾਂ ਦਾ ਹੁੰਦਾ ਹੈ।

'ਬਾਰਹ ਮਾਹਾ' ਦਾ ਇਹ ਅਰਥ ਅੱਖਰੀ ਹੈ। ਮੁਰਾਦ ਹੈ ਵਰਹਾ ਭਰ ਤੋਂ, ਜਿਸਦੇ ਹਰੇਕ ਮਹੀਨੇ ਵਿਚ ਬਿਰਹਨੀ ਅਪਣੇ ਬਿਰਹੇ ਦੇ ਭਾਵਾਂ ਨੂੰ ਵਰਣਨ ਕਰਦੀ ਹੈ, ਜਿਸ ਵਿਚ ੧੧ ਮਹੀਨੇ ਵਿਯੋਗ ਦੇ ਹੁੰਦੇ ਹਨ ਤੇ ਬਾਰ੍ਹਵਾਂ ਮਹੀਨਾ ਮਿਲਾਪ ਦਾ ਹੁੰਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਬਾਰਹ ਮਾਹਾ' ਕਿਸੇ ਬਿਰਹਨੀ ਨਾਇਕਾ ਦਾ ਬਿਰਹ ਵਰਣਨ ਨਹੀਂ, ਪਰ ਵਾਹਿਗੁਰੂ ਦੇ ਪਜਾਰ ਵਾਲੇ ਪ੍ਰੇਮੀ ਦਾ ਪ੍ਰੇਮ, ਬਿਰਹਾ ਤੇ ਮਿਲਾਪ ਵਰਣਨ ਹੈ ਜੋ ਬਿਰਹਨੀ ਦੇ ਰੂਪਕ ਵਿਚ ਤੇ ਉਸੇ ਦੀ ਬੋਲੀ ਵਿਚ ਵਰਣਨ ਕੀਤਾ ਗਿਆ ਹੈ।

ਸਭ ਤੋਂ ਪਹਿਲਾ 'ਬਾਰਹ ਮਾਹਾ' ਜੋ ਲਿਖਤ ਵਿਚ ਆਇਆ, ਪ੍ਰਾਪਤ ਹੈ, ਉਹ ਸ੍ਰੀ ਗੁਰੂ ਨਾਨਕ

ਦੇਵ ਜੀ ਦਾ ਰਚਿਤ ਹੈ ਤੇ ਤੁਖਾਰੀ ਰਾਗ ਵਿਚ ਹੈ*। ਫੇਰ ਬਾਰਹ ਮਾਹਾ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਲਿਖਿਆ ਜੋ ਮਾਝ ਰਾਗ ਵਿਚ ਹੈ।

ਇਕ ਗੁਰੂ ਪ੍ਰੇਮੀ ਵੀਰ ਸਿੰਘ ਨਾਮੇ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਬਿਰਹ ਵਿਚ ਬਾਰਾਂ ਮਾਹਾਂ ਲਿਖਿਆ ਹੈ ਲਗ ਪਗ ਸੰਮਤ ੧੯੭੭ ਬਿਕ੍ਰਮੀ ਵਿਚ।

ਕ੍ਰਿਸਨਾ ਅਵਤਾਰ ਵਿਚ ਬੀ ਬਾਰਹ ਮਾਹਾ ਨਾਮ ਵਾਲੀ ਰਚਨਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਤੁਖਾਰੀ ਵਾਲਾ 'ਬਾਰਹ ਮਾਹਾ' ਅਤਿ ਦੇ ਕੋਮਲ ਪਿਆਰ ਤੇ ਤੀਖਣ ਬਿਰਹੇ ਦਾ ਹੈ। ਉਸ ਬਾਬਤ ਪੁਰਾਤਣ ਜਨਮ ਸਾਖੀ ਵਿਚ ਲਿਖਿਆ ਹੈ ਕਿ:-

''ਰਾਗ ਤੁਖਾਰੀ ਕੀਤਾ, ਬਾਬਾ ਬੋਲਿਆ ਬਾਰਹ ਮਾਹਾ, ਰਾਤਿ, ਅੰਮ੍ਰਿਤ ਵੇਲਾ ਹੋਆ ਚਲਾਣੈ ਕੈ ਵਖਤਿ। .... ਸੋ ਪੋਥੀ ਗੁਰੂ ਅੰਗਦ ਜੋਗ ਮਿਲੀ।''

ਜਿਸਦਾ ਭਾਵ ਇਹ ਜਾਪਦਾ ਹੈ ਕਿ ਇਹ ਤੁਖਾਰੀ ਰਾਗ ਦਾ ਬਾਰਹ ਮਾਹਾ ਅਪਣੇ ਸਚਖੰਡ ਪਿਆਨੇ ਤੋਂ ਕੁਛ ਸਮਾ ਪਹਿਲੋਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਚਾਰਿਆ। ਹੋ ਸਕਦਾ ਹੈ ਕਿ ਇਹ ਗਲ ਇੰਞੇ ਹੋਵੇ ਕਿ ਚਲਾਣੇ ਤੋਂ ਪਹਿਲੀ ਰਾਤ ਬਾਰਹ ਮਾਹਾ ਉਚਾਰਿਆ ਹੋਵੇ। ਪਰ ਇਸ ਬਾਣੀ ਦੀ ਰਚਨਾ ਦੱਸਦੀ ਹੈ ਕਿ ਇਹ ਕਦੇ ਪਹਿਲੋਂ ਦਾ ਹੈਵੇ, ਅਲਾਹਣੀਆਂ ਵਾਕੂ, ਜੋ ਪਹਿਲੇ ਦੀਆਂ ਸਨ ਤੇ ਲਿਖਿਆ ਹੈ ਕਿ ਉਸ ਵੇਲੇ ਗਾਵੀਆਂ ਗਈਆਂ ਸਨ, ਤਿਵੇਂ ਇਹ ਬੀ ਉਚਾਰਿਆ ਯਾ ਗਾਂਵਿਆ ਗਿਆ ਹੋਵੇ ਤੇ ਇਸੇ ਦੀ ਲਿਖੀ ਹੋਈ ਪੋਥੀ ਗੁਰੂ ਅੰਗਦ ਦੇਵ ਜੀ ਨੂੰ ਉਸ ਵੇਲੇ ਬਖਸ਼ਿਸ਼ ਹੋਈ ਹੋਵੇ। ਇਸ ਗਲ ਤੋਂ ਅਨੁਮਾਨਿਆ ਗਿਆ ਹੋਵੇ ਕਿ ਬਾਣੀ ਉਚਾਰੀ ਬੀ ਉਸੇ ਵੇਲੇ ਗਈ ਹੋਵੇ।

ਪਰ ਉਸ ਅੰਤਮ ਸਮੇਂ ਜਦ ਲਿਖਿਆ ਹੈ ਵਿਸਮਾਦ ਦੇ ਘਰ ਆਕੇ ਬਾਣੀ ਬੋਲੇ ਤਾਂ ਐਡੀ ਛੇਤੀ ਪੋਥੀ ਲਿਖੀ ਜਾਣੀ ਘੱਟ ਸੰਭਵ ਜਾਪਦੀ ਹੈ।

ਫਿਰ ਜਦ ਬਾਣੀ ਦੇ ਅੰਦਰ ਝਾਤੀ ਮਾਰੀਏ ਤਾਂ ਇਸ ਬਾਰਹ ਮਾਹਾ ਵਿਚ ਸਮੇਂ ਨਜ਼ਾਰੇ, ਆਲਾ ਪੁਦਾਲਾ ਬਾਰ ਦਾ ਵਰਣਨ ਹੋਇਆ ਹੈ। ਇਹ ਬੀ ਖਯਾਲ ਦੇ ਦੇਂਦਾ ਹੈ ਕਿ ਇਹ ਬਾਰਹ ਮਾਹਾ ਤਲਵੰਡੀ ਵਿਚ ਹੀ ਕਦੇ ਉਚਾਰਣ ਹੋਇਆ ਹੋਵੇ। ਚਾਹੋ ਇੰਨਾਂ ਚਿਰਾਕਾ ਕਿ ਜਦੋਂ ਕਰਤਾਰ ਪੁਰ ਬੰਨ੍ਹਣ ਤੋਂ ਪਹਿਲੇ ਤਲਵੰਡੀ ਗਏ ਹੋਣ। ਇਹ ਬੀ ਹੋ ਸਕਦਾ ਹੈ ਕਿ ਕਰਤਾਰ ਪੁਰੇ ਕਿਸੇ ਸਮੇਂ ਪ੍ਰਭੂ ਪ੍ਰੀਤਮ ਦੇ ਪਜਾਰ ਵਿਚ ਤਲਵੰਡੀ ਦੇ ਨਜ਼ਾਰੇ ਲੈਕੇ ਹੀ ਲਿਖਿਆ ਹੋਵੇ।

ਸੋ ਇਸ ਬਾਰਹ ਮਾਹਾ ਦਾ ਟਿਕਾਣਾ ਤੇ ਵਕਤ ਵਧੇਰੀ ਖੋਜ ਦਾ ਲੋੜਵੰਦ ਹੈ।

ਸੋ ਕਤਅ ਨਜ਼ਰ ਇਸਦੇ ਜੇ ਬਾਣੀ ਦੀ ਰਸਮਯਤਾ ਨੂੰ ਵਾਚੀਏ ਤਾਂ ਅਤਿ ਦੀ ਹੈ। ਬਿਰਹੇ ਦੇ ਸੂਖਮ ਭਾਵ, ਕਲੇਜਾ ਕੰਬਾ ਦੇਣ ਵਾਲੇ ਵਲਵਲੇ, ਡਾਢੇ ਤੀਖਣ ਹਨ। ਵਿਛੋੜੇ ਦੀ ਪੀੜਾ, ਮਿਲਾਪ ਦੀਆਂ ਸੱਧਰਾਂ ਕਮਾਲ ਦੀਆਂ ਹਨ ਜੋ ਪਿਆਰ ਹੀਨਾਂ ਵਿਚ ਬੀ ਝਰਨਾਟ ਛੇੜ ਦੇਂਦੀਆਂ ਹਨ। ਨਾਲ ਨਾਲ ਵਾਹਿਗੁਰੂ ਪਤੀ ਦੇ ਗੁਣ, ਸਿਫਤ ਸਲਾਹ ਦੇ ਸੁਹਣੇ ਵਰਣਨ ਹਨ, ਅਪਣੇ ਅਵਗੁਣਾਂ ਦੇ ਵਰਣਨ ਹਨ ਤੇ ਅੰਤ ਵਸਲ ਤੇ ਮੇਲੇ ਦੇ ਸੁੰਦਰ ਸ਼ੁਕਰਾਂ ਨਾਲ ਭਰੇ ਇਕਰਾਰ ਹਨ, ਪਰ ਇਸ ਬਾਰਹ ਮਾਹਾ ਦਾ ਸਮੁੱਚਾ ਰੁਖ਼ ਵੈਰਾਗ ਵਲ ਹੈ।

ਬਾਰਹ ਮਾਹਾ ਮਾਂਝ ਬਾਬਤ ਇਹ ਰਵਾਇਤ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਅਗੇ ਅਰਦਾਸ ਹੋਈ ਕਿ ਜਦ ਮਹੀਨਾ ਚੜ੍ਹਦਾ ਹੈ ਤਾਂ ਹਰ ਕੋਈ ਕਿਸੇ ਭਲੇ ਪੁਰਖ ਤੋਂ ਮਹੀਨੇ ਦਾ ਚੜ੍ਹਨਾ ਸੁਣਨਾ ਚਾਹੁੰਦਾ ਹੈ। ਗੁਰੂ ਕੇ ਸਿੱਖ ਲੋਚਦੇ ਹਨ ਕਿ ਅਪਣੇ ਗੁਰੂ ਤੋਂ ਸੁਣਨ, ਸੋ ਆਪ ਜੋਗ ਖੇਚਲਾਂ ਦੇਂਦੇ ਕਦੇ ਸੰਕੁਚ ਜਾਈਦਾ ਹੈ ਤੇ ਸਿਖ ਦੂਰ ਦੂਰ ਬੀ ਹੋਏ। ਤਾਂ ਆਪ ਨੇ ਇਹ ਬਾਣੀ ਉਚਾਰੀ ਜੋ

*ਇਸ ਤੋਂ ਪਹਿਲਾਂ ਦਾ ਕੋਈ ਬਾਰਾਂ ਮਾਹ ਹੋਣਾ ਸੰਭਵ ਹੋ ਸਕਦਾ ਹੈ, ਪਰ ਕੋਈ ਹੋਵੇ, ਇਹ ਗਲ ਖੋਜ ਤਲਬ ਹੈ। ਹਾਂ ਸੰਸਕ੍ਰਿਤ ਵਿਚ ਰਿਤੂ ਵਰਣਨ ਹੁੰਦਾ ਸੀ ਜੋ ਛੇ ਰੁਤਾਂ ਵਿਚ ਵਰਣਨ ਕੀਤਾ ਜਾਂਦਾ ਸੀ। ਗਵਾਲ ਕਵੀ ਨੇ ਬ੍ਰਿਜ ਭਾਸ਼ਾ ਵਿਚ ਬੀ ਵਰਣਨ ਕੀਤਾ ਹੈ ਤੇ ਕਵੀ ਸੰਤੋਖ ਸਿੰਘ ਜੀ ਨੇ ਬੀ ਗੁਰੂ ਨਾਨਕ ਪ੍ਰਕਾਸ਼ ਵਿਚ ਰਿਤੂ ਵਰਣਨ ਕੀਤਾ ਹੈ। ਦੇਖੋ ਸੰਪਾਦਿਤ ਸੂਰਜ ਪ੍ਰਕਾਸ਼, ਪ੍ਰਸਤਾਵਨਾ 'ਰੁਤ ਵਰਣਨ'-ਸਫਾ ੨੧੯-੨੨੨ (ਤੀਜੀ ਛਾਪ)

ਹਰ ਸਿਖ ਹਰ ਮਹੀਨੇ ਦੇ ਅਦਿ ਵਿਚ 'ਮਹੀਨਾ' ਗੁਰਬਾਣੀ ਦੁਆਰਾ ਪੜ੍ਹ ਸੁਣ ਲਿਆ ਕਰੇ। ਇਸ ਬਾਣੀ ਵਿਚ ਆਪ ਜੀ ਨੇ ਮਾਇਆ ਤੋਂ ਉਪਰਾਮਤਾ ਤੇ ਵਾਹਿਗੁਰੂ ਜੀ ਨਾਲ ਪ੍ਰੇਮ, ਸ਼ੁਭ ਗੁਣਾਂ ਦੀ ਧਾਰਨਾ ਤੇ ਨਾਮ ਨਾਲ ਸੁਖ ਹੋਣ ਦੀਆਂ ਸੁਮੱਤਾਂ ਦਿੱਤੀਆਂ ਹਨ। ਬਾਣੀ ਮੰਗਲਮਯ ਹੈ, ਪਰ ਪਰਮਾਰਥੀ ਉਪਦੇਸ਼ ਹੋਣ ਕਰਕੇ ਵੈਰਾਗ ਦੀ ਅੰਸ਼ ਜ਼ਰੂਰੀ ਹੋਈ, ਸੋ ਵੈਰਾਗ ਦੇ ਕਟਾਖਯ ਬੀ ਹਨ ਤੇ ਉਨ੍ਹਾਂ ਦੁਆਰਾ ਮੋਹ ਮਾਇਆ ਤੋਂ ਬਚਾਉ ਦੇ ਰਸਤੇ ਦੱਸੇ ਹਨ ਤੇ ਨਾਮ ਨਾਲ ਸਾਰੇ ਮੰਗਲ ਪ੍ਰਾਪਤ ਹੁੰਦੇ ਦਰਸਾਏ ਹਨ।

ਸੋ ਤਦ ਤੋਂ ਦੇਸ ਪਰਦੇਸ ਹਰ ਥਾਂ, ਹਰ ਮਹੀਨੇ ਦੀ ਸੰਗ੍ਰਾਂਦ ਵਾਲੇ ਦਿਨ ਗੁਰੂ ਕੀ ਹਜ਼ੂਰੀ ਵਿਚ ਇਸ ਬਾਰਹ ਮਾਹਾ ਦੇ ਪੜਨ ਸੁਣਨ ਦੀ ਮ੍ਰਿਯਾਦਾ ਚਲੀ ਆ ਰਹੀ ਹੈ। ਹਰ ਮਹੀਨੇ ਵਿਚ ਮਾਨੋ ਸਤਿਗੁਰੂ ਜੀ ਨੇ ਸਿਖ ਨੂੰ ਆਦਰਸ਼ ਦੇ ਦਿਤਾ ਹੈ ਕਿ ਮਹੀਨਾ ਭਰ ਤੂੰ ਇਸ ਰਾਹੇ ਟੁਰਨਾ ਹੈ।

## {ਆਰੰਭਕ ਪਉੜੀ}

**ਪ੍ਰਾਕ੍ਰਥਨ**-ਗੁਰੂ ਦੇ ਚਰਨਾਂ ਵਿਚ ਅਰਦਾਸ ਕਰਦੇ ਹਨ ਤੇ ਅੰਤਲੀ ਤੁਕ ਵਿਚ ਉਸ ਨੂੰ ਸੁਆਮੀ ਆਖਕੇ ਸੰਬੋਧਨ ਕਰਦੇ ਹਨ। ਫੇਰ ਲਗ ਪਗ ਹਰ ਮਹੀਨੇ ਦੀ ਅੰਤਲੀ ਤੁਕ ਤੋਂ ਯਾ ਕਿਸੇ ਹੋਰ ਤੋਂ 'ਗੁਰੁ' ਸੂਚਨਾ ਵਿਦਿਤ ਹੋ ਜਾਂਦੀ ਹੈ।

**ਮੂਲ**

**ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ ॥ ਚਾਰਿ ਕੁੰਟ ਦਹ ਦਿਸ ਭ੍ਰਮੇ ਥਕਿ ਆਏ ਪ੍ਰਭ ਕੀ ਸਾਮ ॥ ਧੇਨੁ ਦੁਧੈ ਤੇ ਬਾਹਰੀ ਕਿਤੈ ਨ ਆਵੈ ਕਾਮ ॥ ਜਲ ਬਿਨੁ ਸਾਖ ਕੁਮਲਾਵਤੀ ਉਪਜਹਿ ਨਾਹੀ ਦਾਮ ॥ ਹਰਿ ਨਾਹ ਨ ਮਿਲੀਐ ਸਾਜਨੈ ਕਤ ਪਾਈਐ ਬਿਸਰਾਮ ॥ ਜਿਤੁ ਘਰਿ ਹਰਿ ਕੰਤੁ ਨ ਪ੍ਰਗਟਈ ਭਠਿ ਨਗਰ ਸੇ ਗ੍ਰਾਮ ॥ ਸ੍ਰਬ ਸੀਗਾਰ ਤੰਬੋਲ ਰਸ ਸਣੁ ਦੇਹੀ ਸਭ ਖਾਮ ॥ ਪ੍ਰਭ ਸੁਆਮੀ ਕੰਤ ਵਿਹੂਣੀਆ ਮੀਤ ਸਜਣ ਸਭਿ ਜਾਮ॥ ਨਾਨਕ ਕੀ ਬੇਨੰਤੀਆ ਕਰਿ ਕਿਰਪਾ ਦੀਜੈ ਨਾਮੁ ॥ ਹਰਿ ਮੇਲਹੁ ਸੁਆਮੀ ਸੰਗਿ ਪ੍ਰਭ ਜਿਸ ਕਾ ਨਿਹਚਲ ਧਾਮ ॥ ੧ ॥**

**ਅਰਥ**

(ਹੇ ਗੁਰੂ! ਅਸੀਂ ਅਪਣੇ) ਕੀਤੇ ਕਰਮਾਂ ਦੇ ਕਾਰਣ ਰਾਮ ਤੋਂ ਵਿਛੁੜ ਰਹੇ ਹਾਂ ਕਿਰਪਾ ਕਰਕੇ (ਸਾਡਾ ਉਸ ਨਾਲ) ਮੇਲ ਕਰਾ ਦਿਓ। (ਉਸਦੀ ਪ੍ਰਾਪਤੀ ਦੇ ਜਤਨ ਵਿਚ ਅਸੀਂ) ਚਾਰੋਂ ਲਾਂਭਾਂ ਤੇ ਦਸ ਹੀ ਦਿਸ਼ਾਂ ਵਿਚ ਫਿਰਦੇ ਥੱਕ ਕੇ ਪ੍ਰਭੂ ਦੀ ਸ਼ਰਨ (ਲੈਣ ਲਈ) ਆਏ ਹਾਂ। (ਅਸੀਂ ਪ੍ਰਭੂ ਤੋਂ ਵਿੱਛੁੜੇ ਐਉਂ ਨਿਕੰਮੇ ਹੋ ਰਹੇ ਹਾਂ ਕਿ ਜਿਵੇਂ) ਦੁੱਧ ਤੋਂ ਵਿਹੂਣੀ ਗਊ ਕਿਸੇ ਕੰਮ ਨਹੀਂ ਆਉਂਦੀ, ਜਿਵੇਂ ਪਾਣੀ (ਤੋਂ) ਵਿਰਵੀ ਰਹਿ ਗਈ ਖੇਤੀ ਕੁਮਲਾ ਜਾਂਦੀ ਹੈ, (ਫਿਰ ਉਸਦੀ) ਕੀਮਤ ਕੋਈ ਨਹੀਂ ਪੈਂਦੀ। (ਤਿਵੇਂ ਹੇ ਸਤਿਗੁਰੂ!) ਹਰੀ ਰੂਪ ਸਜਣ ਪਤੀ ਨੂੰ ਨਾ ਮਿਲੀਏ ਤਾਂ ਚੈਨ ਕੀਕੂੰ ਆਵੇ। ਉਹ ਸਰੀਰ, ਉਹ ਇੰਦ੍ਰੇ, ਉਹ ਮਨ ਭੱਠ ਪਏ, ਜਿਸ ਵਿਚ ਕਿ ਹਰੀ ਰੂਪੀ ਪਤੀ ਪ੍ਰਗਟ ਨਹੀਂ ਹੋਇਆ। (ਹਾਂ, ਉਹ ਦੇਹੀ ਨੂੰ ਲਾਏ) ਸਾਰੇ ਸ਼ਿੰਗਾਰ, (ਉਸਦੇ ਖਾਧੇ ਚੂਸੇ) ਪਾਨਾਂ ਦੇ ਬੀੜੇ (ਉਸ ਦੇਹੀ ਦੇ ਮਾਣੇ ਸਾਰੇ ) ਰਸ ਦੇਹੀ ਸਮੇਤ ਸਭ ਕੱਚੇ ਹਨ*। (ਹਾਂ) ਪ੍ਰਭੂ ਸੁਆਮੀ ਕੰਤ ਦੇ ਬਿਰਹੇ ਵਿਚ (ਜਗਤ ਦੇ) ਮਿਤ੍ਰ ਤੇ ਸਜਣ ਸਭ ਜਮਦੂਤਾਂ (ਵਾਙੂ ਦੁਖਦਾਈ ਨਜ਼ਰ ਪੈਂਦੇ) ਹਨ; (ਇਸ ਲਈ) ਨਾਨਕ ਦੀਆਂ ਅਰਜ਼ੋਈਆਂ (ਆਪ ਅਗੇ) ਹਨ ਕਿ ਕਿਰਪਾ ਕਰਕੇ ਨਾਮ (ਦਾਨ) ਦਿਓ ਤੇ ਹੇ ਸੁਆਮੀ! (ਉਸ) ਪ੍ਰਭੂ ਨਾਲ ਮਿਲਾ ਦਿਓ, ਜਿਸਦਾ ਘਰ ਅਚੱਲ ਹੈ, (ਜਿਸਦਾ ਸਰੂਪ ਸਦਾ ਥਿਰ ਹੈ)॥੧॥

*ਅਥਵਾ (ਪਤੀ ਬਿਨ) ਸਾਰੇ ਸ਼ਿੰਗਾਰ, (ਸਾਰੇ) ਰਸ, (ਸਾਰੇ ਖਾਦਯ ਪਦਾਰਥ ਜੈਸਾ ਕਿ) ਪਾਨ (ਆਦਿ) ਸਭ ਕਉੜੇ (ਲਗਦੇ) ਹਨ।

**ਨਿਰੁਕ੍ਤ**-ਕਿਰਤਿ ਕਰਮ- (ਪਿਛਲੇ ਜਨਮਾਂ ਵਿਚ) ਕੀਤੇ ਹੋਏ ਕਰਮ।

ਚਾਰਿ ਕੁੰਟ-ਚਾਰ ਲਾਂਭਾਂ: ਪੂਰਬ, ਪੱਛਮ, ਉੱਤਰ, ਦੱਖਣ।

ਦਹ ਦਿਸ-ਦਸ ਦਿਸ਼ਾਂ, ਪੂਰਬ ਪੱਛਮ ਉੱਤਰ ਦੱਖਣ ਤੇ ਚਾਰ ਇਨ੍ਹਾਂ ਦੀਆਂ ਕੋਣਾਂ, ਦੋ ਦਿਸ਼ਾਂ ਹੋਰ: ਉਪਰ ਦੀ ਤੇ ਹੇਠ ਦੀ, ਮਿਲਾਕੇ ਦਸ ਹੁੰਦੀਆਂ ਹਨ। ਚਾਰ ਕੂੰਟ ਦਾ ਭਾਵ ਚਾਰ ਕੋਣਾ ਬੀ ਲੈਂਦੇ ਹਨ। ਦਸੋ ਦਿਸ਼ਾਂ ਵਿਚ ਚਾਰੇ ਕੁੰਟਾਂ ਸ਼ਾਮਲ ਹਨ, ਇਸ ਕਰਕੇ ਸੰਪ੍ਰਦਾ ਵਿਚ 'ਚਾਰਿ ਕੁੰਟ' ਦਾ ਅਰਥ ਚਾਰ ਖਾਣੀਆਂ ਬੀ ਕਰਦੇ ਹਨ? ਸਾਮ-ਸ਼ਰਨ। ਧੇਨੁ-ਗਊ।

ਦਾਮ -ਦਾਮ ਦਾ ਅਰਥ: ਦੰਮ=ਕੀਮਤ, ਮੁੱਲ ਕੀਤਾ ਜਾਂਦਾ ਹੈ। ਦਾਮ ਦਾ ਅਰਥ ਦਾਣੇ ਅਰਥਾਤ ਅਨਾਜ ਬੀ ਕੀਤਾ ਜਾਂਦਾ ਹੈ, ਪਰ ਹੋ ਸਕਦਾ ਹੈ ਕਿ ਦਾਮ ਪਦ ਦ੍ਰੁਮ (=ਬ੍ਰਿਛ) ਦੀ ਦੇਸ਼ ਭਾਸ਼ਾ ਹੋਵੇ। ਸਾਖ ਦਾ ਅਰਥ ਟਹਿਣੀ ਹੀ ਹੋਵੇ ਕਿ ਪਾਣੀ ਬਿਨਾਂ ਜਿਵੇਂ ਸ਼ਾਖਾਂ ਸੁੱਕਣ ਲਗ ਜਾਂਦੀਆਂ ਹਨ ਤੇ ਬ੍ਰਿਛ ਨਹੀਂ ਬਣਦਾ।

ਨਾਹ-ਪਤੀ। ਬਿਸਰਾਮ-ਆਰਾਮ, ਚੈਨ।

ਭਠਿ -'ਭੱਠ ਪੈਣਾ' ਮੁਹਾਵਰਾ ਹੈ। ਮੁਰਾਦ ਹੈ ਨਿਕੰਮੇ ਹਨ। ਨਿਕੰਮੀ ਹੋ ਗਈ ਲਕੜੀ ਆਦਿ ਭੱਠ ਵਿਚ ਸੁੱਟੀ ਦੀ ਹੈ। ਤੰਬੋਲ- ਪਾਨ।

ਖਾਮ-{ਫਾ:, ਖਾਮ=ਕੱਚਾ} ਕੱਚੇ, ਸਦਾ ਨਾਂ ਰਹਿਣ ਵਾਲੇ। ਕੱਚੇ ਫਲ ਆਮ ਤੌਰ ਤੇ ਕੌੜੇ ਯਾ ਖੱਟੇ ਹੁੰਦੇ ਹਨ। ਜਾਮ-ਭਾਵ ਜਮਾਂ ਵਾਕੂ ਭੈ ਦਾਇਕ।

ਨਿਹਚਲ ਧਾਮ- ਸਦਾ ਥਿਰ ਰਹਿਣੇ ਵਾਲਾ ਸਰੂਪ ਹੈ ਜਿਸਦਾ।

## {ਚੇਤ}

| ਮੂਲ | ਅਰਥ |
|---|---|
| ਚੇਤਿ ਗੋਵਿੰਦੁ ਅਰਾਧੀਐ ਹੋਵੈ ਅਨੰਦੁ ਘਣਾ ॥ ਸੰਤ ਜਨਾ ਮਿਲਿ ਪਾਈਐ ਰਸਨਾ ਨਾਮੁ ਭਣਾ ॥ ਜਿਨਿ ਪਾਇਆ ਪ੍ਰਭੁ ਆਪਣਾ ਆਏ ਤਿਸਹਿ ਗਣਾ ॥ ਇਕੁ ਖਿਨੁ ਤਿਸੁ ਬਿਨੁ ਜੀਵਣਾ ਬਿਰਥਾ ਜਨਮੁ ਜਣਾ॥ ਜਲਿ ਥਲਿ ਮਹੀਅਲਿ ਪੂਰਿਆ ਰਵਿਆ ਵਿਚਿ ਵਣਾ ॥ ਸੋ ਪ੍ਰਭੁ ਚਿਤਿ ਨ ਆਵਈ ਕਿਤੜਾ ਦੁਖੁ ਗਣਾ ॥ ਜਿਨੀ ਰਾਵਿਆ ਸੋ ਪ੍ਰਭੂ ਤਿੰਨਾ ਭਾਗੁ ਮਣਾ॥ | (ਜੇ) ਚੇਤ ਵਿਚ* ਗੋਬਿੰਦ (ਪਿਆਰੇ) ਦੀ ਅਰਾਧਨਾ ਕਰੀਏ (ਤਾਂ ਬਿਰਹ ਹੋਵੇ ਹੀ ਕਿਉਂ, ਫੇਰ ਤਾਂ ਸਗੋਂ) ਬਹੁਤਾ ਅਨੰਦ ਹੋਵੇ। {ਪ੍ਰਸ਼ਨ; ਅਰਾਧਨਾ ਕੀਕੁਰ ਕਰੀਏ? ਉੱਤਰ:} ਰਸਨਾ ਨਾਲ (ਨਾਮ ਉਚਾਰਣ ਨਾਲ ਤੇ) ਨਾਮ ਨੂੰ ਉਚਾਰਣਾ ਸੰਤ ਜਨਾਂ ਨੂੰ ਮਿਲਕੇ ਪਾਈਦਾ ਹੈ (ਤਾਂ ਜੋ ਨਾਮ ਦੁਆਰਾ ਨਾਮੀ ਪ੍ਰਭੂ ਮਿਲ ਪਵੇ, ਕਿਉਂਕਿ) ਜਿਨ੍ਹਾਂ ਨੇ ਅਪਣਾ ਪ੍ਰਭੂ ਪਾ ਲਿਆ ਹੈ: ਮੈਂ (ਜਗਤ ਵਿਚ ਸਫਲ) ਆਏ ਉਨ੍ਹਾਂ ਨੂੰ (ਹੀ ਗਿਣਦਾ ਹਾਂ। (ਹਾਂ) ਉਸ (ਪ੍ਰਭੂ) ਤੋਂ ਬਿਨਾਂ ਇਕ ਛਿਨ (ਦਾ ਜੀਉਣਾ ਬੀ ਮੈਂ) ਜਨਮ ਬਿਰਥਾ ਗਿਆ ਜਾਣਦਾ ਹਾਂ। (ਤੁਸੀਂ ਸੋਚੋ! ਜੋ ਪ੍ਰਭੂ) ਧਰਤੀ ਤੇ ਸਾਗਰ ਤੇ ਧਰਤੀ ਆਕਾਸ਼ ਵਿਚ (ਅਰਥਾਤ ਸਾਰੇ ਬ੍ਰਹਮਾਂਡ ਵਿਚ) ਪਰੀ ਪੂਰਣ ਹੈ (ਤੇ ਸਭ ਧਰਤੀਆਂ ਦੇ) ਬਨਾਂ ਵਿਚ ਬੀ ਰਵ ਰਿਹਾ ਹੈ, ਉਹ (ਪ੍ਰਭੂ ਜੇ) ਯਾਦ ਨਾ ਰਹੇ ਤਾਂ ਕਿੰਨਾਂ ਕੁ ਦੁੱਖ ਗਿਣਾਂ? (ਭਾਵ ਅਤਯੰਤ ਦੁਖ ਜਾਣਾਂ)। ਜਿਨ੍ਹਾਂ ਨੇ ਉਸ ਪ੍ਰਭੂ (ਦੀ ਪ੍ਰਾਪਤੀ ਦਾ) ਰਸ ਭੋਗਿਆ ਹੈ ਉਨ੍ਹਾਂ ਦੇ ਵਡੇ ਭਾਗ ਹਨ। |

* 'ਚੇਤ' ਆਦਿ ਮਹੀਨਿਆਂ ਦੇ ਨਾਮ ਦਾ ਅਕਸਰ ਇਉਂ ਬੀ ਅਰਥ ਕਰਦੇ ਹਨ ਕਿ ਚੇਤ ਦੁਆਰਾ ਇਹ ਉਪਦੇਸ਼ ਹੈ, ਯਾ ਚੇਤ ਮਹੀਨੇ ਲਈ ਇਹ ਉਪਦੇਸ਼ ਹੈ।

ਹਰਿ ਦਰਸਨ ਕੰਉ ਮਨੁ ਲੋਚਦਾ ਨਾਨਕ ਪਿਆਸ ਮਨਾ ॥ ਚੇਤਿ ਮਿਲਾਏ ਸੋ ਪ੍ਰਭੂ ਤਿਸ ਕੈ ਪਾਇ ਲਗਾ ॥ ੨ ॥

{ਅਗਲੀ ਤੁਕ ਵਿਚ ਅਪਣਾ ਬਿਰਹਾ ਜਤਾਉਂਦੇ ਹਨ: ਉਸ} ਹਰੀ ਦੇ ਦਰਸ਼ਨ ਨੂੰ ਮਨ ਲੋਚਦਾ ਹੈ (ਜਿਸ ਕਰਕੇ) ਮਨ ਨੂੰ (ਦਰਸ਼ਨ ਦੀ) ਤ੍ਰਿਖਾ ਲਗੀ ਹੀ ਰਹਿੰਦੀ ਹੈ, (ਹੇ) ਨਾਨਕ (ਜੋ) ਮੈਨੂੰ ਚੇਤ ਵਿਚ (ਹੀ) ਉਹ ਪ੍ਰਭੂ ਮਿਲਾ ਦੇਵੇ ਉਸਦੇ ਮੈਂ ਚਰਨਾਂ ਨਾਲ ਚੰਬੜ ਜਾਵਾਂ॥੨॥

**ਨਿਰੁਕ੍ਤ**-ਜਣਾ-ਜਾਣਦਾ ਹਾਂ, ਗਿਣਦਾ ਹਾਂ। (ਅ) ਜਣਾਂ ਦਾ ਅਰਥ ਪੁਰਸ਼, ਪ੍ਰਾਣੀ, ਜੀਵ ਬੀ ਕਰਦੇ ਹਨ; ਜੀਵਾਂ ਦਾ ਜਨਮ ਬਿਰਥਾ ਕਰ ਦਿੰਦਾ ਹੈ।

ਮਹੀਅਲਿ -ਮਹੀ =ਧਰਤੀ, ਅਲ=ਅਕਾਸ਼, ਅਲਿ ਦੀ ਿ=ਵਿਚ, ਵਿਚਾਲੇ। ਧਰਤੀ ਤੇ ਆਕਾਸ਼ ਵਿਚਾਲੇ। (ਅ) ਮਹੀ=ਧਰਤੀ, ਅਲਿ=ਸਾਰੇ। ਧਰਤੀ ਵਿਚ ਪੂਰੀ ਤਰ੍ਹਾਂ।

ਰਾਵਿਆ-ਰਸ ਮਾਣਿਆਂ। ਰਸ ਭੋਗਿਆ, ਭਾਵ ਸਿਮਰਨ ਦੁਆਰਾ ਲਿਵ ਵਿਚ ਜਾਕੇ ਆਤਮ ਰਸ ਮਾਣਿਆਂ ਹੈ। ਮਣਾ-ਮਣਾ ਮੂੰਹੀ, ਭਾਵ ਬਹੁਤੇ।

## {ਵੈਸਾਖ}

**ਪ੍ਰਾਕ੍ਥਨ**-ਵੈਸਾਖ ਵਿਚ ਉਸ ਬਿਰਹਨੀ ਦਾ ਵਰਣਨ ਹੈ ਜੋ ਪਤੀ ਦੇ ਪ੍ਰੇਮ ਦੀ ਪੀੜਾ ਦੀ ਜਾਣੂ ਨਹੀਂ, ਸਗੋਂ ਜੋ ਉਸ ਨੂੰ ਵਿਸਾਰ ਕੇ ਮਾਇਕ ਅਡੰਬਰਾਂ ਵਿਚ ਖਚਿਤ ਹੈ।

**ਮੂਲ**

ਵੈਸਾਖਿ ਧੀਰਨਿ ਕਿਉ ਵਾਢੀਆ ਜਿਨਾ ਪ੍ਰੇਮ ਬਿਛੋਹੁ ॥ ਹਰਿ ਸਾਜਨੁ ਪੁਰਖੁ ਵਿਸਾਰਿ ਕੈ ਲਗੀ ਮਾਇਆ ਧੋਹੁ ॥ ਪੁਤ੍ਰ ਕਲਤ੍ਰ ਨ ਸੰਗਿ ਧਨਾ ਹਰਿ ਅਵਿਨਾਸੀ ਓਹੁ ॥ ਪਲਚਿ ਪਲਚਿ ਸਗਲੀ ਮੁਈ ਝੂਠੈ ਧੰਧੈ ਮੋਹੁ ॥ ਇਕਸੁ ਹਰਿ ਕੇ ਨਾਮ ਬਿਨੁ ਅਗੈ ਲਈਅਹਿ ਖੋਹਿ ॥ ਦਯੁ ਵਿਸਾਰਿ ਵਿਗੁਚਣਾ ਪ੍ਰਭ

**ਅਰਥ**

(ਵੈਸਾਖ ਵਿਚ ਯਾ) ਵੈਸਾਖ (ਦੁਆਰਾ ਉਪਦੇਸ਼ ਕਰਦੇ ਹਨ ਕਿ ਓਹ) ਵਿਛੜੀਆਂ ਹੋਈਆਂ ਕਿਵੇਂ ਧੀਰਜ ਧਾਰਨ ਕਰ ਸਕਣ ਜਿਨ੍ਹਾਂ ਨੂੰ ਕਿ ਪ੍ਰੇਮ ਦਾ ਹੀ ਵਿਛੋੜਾ ਹੈ। (ਭਾਵ ਪਤੀ ਮਿਲਾਪ ਵਿਚ ਤਾਂ ਨਹੀਂ ਹਨ, ਪਰ ਪਤੀ ਪ੍ਰੇਮ ਵਿਚ ਬੀ ਨਹੀਂ ਹਨ, ਓਹ ਮਾਇਕ ਪ੍ਰੇਮ ਵਿਚ ਹਨ) (ਉਹਨਾਂ ਨੂੰ) ਹਰੀ ਵਰਗੇ ਸਜਣ ਪਤੀ ਨੂੰ ਭੁਲਾਕੇ ਛਲ ਰੂਪ ਮਾਇਆ ਦੀ (ਪ੍ਰੀਤਿ) ਲਗੀ ਹੋਈ ਹੈ। (ਮਾਇਕ ਸਾਮਾਨ ਹਨ) ਪੁਤ੍ਰ ਇਸਤ੍ਰੀ, ਧਨ, ਇਨ੍ਹਾਂ ਵਿਚੋਂ (ਕਿਸੇ ਬੀ) ਨਾਲ ਨਹੀਂ ਜਾਣਾ, (ਪਰ) ਓਹ ਹਰੀ (ਜੋ ਜੀਵਾਂ ਦੇ ਚਿਤ ਚੇਤੇ ਨਹੀਂ ਹੈ) ਨਾਸ਼ ਰਹਿਤ ਹੈ (ਤੇ ਸਦਾ ਅੰਗ ਸੰਗ ਹੈ। ਹੋਰ ਸਾਰੇ) ਧੰਦੇ ਝੂਠੇ ਹਨ (ਜੋ) ਮੋਹ (ਮਾਯਾ ਰੂਪ) ਹਨ, (ਇਨ੍ਹਾਂ ਵਿਚ) ਫਸ ਫਸ ਕੇ ਸਾਰੀ ਸ੍ਰਿਸ਼ਟੀ ਮਰ ਰਹੀ ਹੈ, (ਜੋ) ਇਕ ਹਰੀ ਦੇ ਸ੍ਰੇਸ਼ਟ ਨਾਮ ਤੋਂ ਸੱਖਣੀ ਹੋਣ ਕਰਕੇ ਅਗੇ (ਗਈ ਹੋਈ ਰਾਹ ਵਿਚ ਹੀ) ਲੁੱਟੀ ਜਾਂਦੀ ਹੈ*। ਪਰਮੇਸੁਰ ਨੂੰ ਵਿਸਾਰ ਕੇ (ਆਪੇ) ਵਿਗੋਚੇ

*ਭਾਵ ਜੇ ਇਨ੍ਹਾਂ ਨੇ ਕੋਈ ਕਰਮ ਧਰਮ ਕੀਤੇ ਹੋਏ ਹਨ ਓਹ ਲੁਟੇ ਜਾਂਦੇ ਹਨ, ਯਥਾ:-
ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ॥ {ਸੂਹੀ ਮਹਲਾ ੫-੫੦}
ਜਪ ਤਪ ਸੰਜਮ ਕਰਮ ਕਮਾਣੇ ਇਹਿ ਓਰੈ ਮੂਸੇ॥ {ਗਉੜੀ ਮਹਲਾ ੫-੧੬੪}

| | |
|---|---|
| ਬਿਨੁ ਅਵਰੁ ਨ ਕੋਇ ॥ ਪ੍ਰੀਤਮ ਚਰਣੀ ਜੋ ਲਗੇ ਤਿਨ ਕੀ ਨਿਰਮਲ ਸੋਇ ॥ ਨਾਨਕ ਕੀ ਪ੍ਰਭ ਬੇਨਤੀ ਪ੍ਰਭ ਮਿਲਹੁ ਪਰਾਪਤਿ ਹੋਇ ॥ ਵੈਸਾਖੁ ਸੁਹਾਵਾ ਤਾਂ ਲਗੈ ਜਾ ਸੰਤੁ ਭੇਟੈ ਹਰਿ ਸੋਇ ॥ ੩ ॥ | ਦੇ ਮੂੰਹ ਆਉਣਾ ਹੈ (ਯਾ ਖ਼ਰਾਬ ਹੋਣਾ ਹੈ ਕਿਉਂਕਿ ਅਗੇ ਦਾ ਸਹਾਈ) ਪ੍ਰਭੂ ਤੋਂ ਬਿਨਾ ਹੋਰ ਕੋਈ ਨਹੀਂ ਹੈ। (ਅੱਗੇ ਜਾਕੇ ਤਾਂ) ਜੋ (ਜੀਉਂਦਿਆਂ ਹੀ) ਪ੍ਰਭੂ ਦੀ ਸ਼ਰਨ ਨੂੰ ਪ੍ਰਾਪਤ ਹੋਏ ਹਨ ਉਨ੍ਹਾਂ ਦੀ ਹੀ ਨਿਰਮਲ ਸ਼ੋਭਾ ਹੁੰਦੀ ਹੈ। (ਇਸ ਲਈ) ਨਾਨਕ ਦੀ ਪ੍ਰਭੂ (ਪਾਸ ਇਹ) ਬੇਨਤੀ ਹੈ ਕਿ ਹੇ ਪ੍ਰਭੂ! (ਐਸੀ ਵਿਛੁੜੀ ਹੋਈ ਨੂੰ) ਮਿਲੋ (ਤੇ ਫੇਰ) ਪ੍ਰਾਪਤ ਹੋਏ ਰਹੋ। ਸੋ ਵੈਸਾਖ (ਦਾ ਮਹੀਨਾ) ਤਾਂ ਸੁਖਦਾਈ ਲਗੇ ਜੇ (ਪਹਿਲਾਂ) ਸੰਤ ਮਿਲੇ ਤੇ (ਫੇਰ) ਮਿਲ ਪਵੇ ਉਹ ਹਰੀ* (ਹਰਿ ਅਵਿਨਾਸੀ ਓਹੁ)॥੩॥ |

**ਨਿਰੁਕ**-ਵਾਢੀਆ-ਵਾਂਢੇ ਗਈਆਂ ਹੋਈਆਂ, ਪਰਦੇਸਣਾਂ, ਵਿੱਛੁੜੀਆਂ ਹੋਈਆਂ, ਟੁੱਟੀਆਂ ਹੋਈਆਂ। ਪ੍ਰੇਮ ਬਿਛੋਹੁ-ਪ੍ਰੇਮ ਦਾ ਵਿਛੋੜਾ। ਪ੍ਰੇਮ ਦਾ ਅਰਥ 'ਵਾਹਿਗੁਰੂ' ਲਾਕੇ ਬੀ ਅਰਥ ਕਰੀਦਾ ਹੈ। ਧੋਹੁ-ਧੋਖੇ ਵਾਲੀ। ਕਲਤ੍ਰ-ਇਸਤ੍ਰੀ।

ਪਲਚਿ ਪਲਚਿ-ਫਸ ਫਸ ਕੇ। ਦਯੁ-ਪਰਮੇਸ਼ੁਰ

ਵਿਗੁਚਣਾ-ਵਿਗੋਚੇ ਵਿਚ ਆਉਣਾ; ਖੁਆਰ ਹੋਣਾ। ਸੋਇ-ਸ਼ੋਭਾ।

ਪਰਾਪਤਿ-ਇਸ ਪਦ ਦਾ ਅਰਥ ਪ੍ਰਤਖ ਬੀ ਕਰਦੇ ਹਨ ਕਿ ਮੈਨੂੰ ਪ੍ਰਤਖ ਹੋਕੇ ਮਿਲੋ। ਹੇ ਪ੍ਰਭੂ ਮੈਨੂੰ ਮਿਲੋ ਜੋ ਮੈਂ 'ਆਪਤਿ' ਤੋਂ ਪਰੇ (ਹੋ ਜਾਵਾਂ) ਪਰ ਭਾਵ ਇਹ ਜਾਪਦਾ ਹੈ ਕਿ ਮਿਲਕੇ ਫੇਰ ਨਾ ਵਿਛੁੜਨ ਦੀ ਬੇਨਤੀ ਮੁਰਾਦ ਹੈ। 'ਪਰਾਪਤਿ ਹੋਇ' ਵਿਚ ਇਹ ਧੁਨੀ ਬੀ ਹੈ ਕਿ ਆਪ ਵਲ ਰੁਖ਼ ਨਹੀਂ ਜਿਸ ਦਾ ਤੇ ਮੋਹ ਹੈ ਝੂਠੇ ਧੰਦਿਆਂ ਵਿਚ ਉਸ ਨੂੰ ਆਪ ਹੀ ਪ੍ਰਾਪਤ ਹੋਕੇ ਮਿਲੋ।

## {ਜੇਠ}

| ਮੂਲ | ਅਰਥ |
|---|---|
| ਹਰਿ ਜੇਠਿ ਜੁੜੰਦਾ ਲੋੜੀਐ ਜਿਸੁ ਅਗੈ ਸਭਿ ਨਿਵੰਨਿ ॥ ਹਰਿ ਸਜਣ ਦਾਵਣਿ ਲਗਿਆ ਕਿਸੈ ਨ ਦੇਈ ਬੰਨਿ ॥ ਮਾਣਕ ਮੋਤੀ ਨਾਮੁ ਪ੍ਰਭ | (ਜੇਠ ਵਿਚ) ਉਸ ਜੇਠ** (=ਵਡੇ) ਹਰੀ ਨਾਲ, ਜਿਸ ਅਗੇ ਸਾਰੇ ਨੀਉਂਦੇ ਹਨ ਜੁੜੇ ਰਹਿਣਾ ਚਾਹੀਏ (ਕਿਉਂਕਿ ਉਸ) ਹਰੀ ਰੂਪੀ ਸਜਣ ਦੇ ਪੱਲੇ ਲਗ ਗਿਆਂ (ਭਾਵ ਉਸ ਨਾਲ ਜੁੜ ਗਿਆਂ) ਕਿਸੇ (ਹੋਰਸ) ਨੂੰ ਫੇਰ (ਜਮ ਦੇ ਦੂਤ) ਬੰਨ੍ਹਕੇ ਨਹੀਂ ਦੇ ਸਕਦੇ। (ਭਾਵ ਓਹ ਫੇਰ ਧਰਮ ਰਾਜ ਪਾਸ ਬੰਨ੍ਹੇ ਹੋਏ ਨਹੀਂ ਘੱਲੇ ਜਾ ਸਕਦੇ†। ਕਿਉਂਕਿ ਲੜ ਲਗਿਆਂ ਦੇ ਪੱਲੇ) ਮਾਣਕਾਂ ਮੋਤੀਆਂ (ਤੋਂ ਕੀਮਤੀ) ਨਾਮ (ਰੂਪੀ ਰਤਨ) ਹੁੰਦਾ ਹੈ (ਜਿਸ ਦੀ ਵਿਸ਼ੇਸ਼ਤਾ ਇਹ ਹੈ ਕਿ) ਉਸ ਨੂੰ |

*ਅਥਵਾ ਉਹ ਹਰੀ ਸੰਤ (ਰੂਪ ਹੋਕੇ) ਮਿਲ ਪਵੇ।

**'ਜਿਸੁ ਅਗੈ ਸਭਿ ਨਿਵੰਨਿ' ਤੋਂ ਸੰਭਾਵਨਾ ਹੁੰਦੀ ਹੈ ਕਿ 'ਜੇਠ' ਪਦ ਸ਼ਲੇਖ ਹੈ ਜੇਠ ਮਹੀਨੇ ਵਿਚ ਤੇ ਜੇਠ ਅਗੇ। 'ਜੇਠ' ਅਰਥਾਤ ਵਡਾ ਜਿਸ ਅੱਗੇ ਸਾਰੇ ਨੀਉਂਦੇ ਹਨ।

†ਜੇ ਦੇਈ ਨੂੰ ਦੇਈਂ ਪੜ੍ਹੀਏ ਤਾਂ ਕਰਤਾ ਕਾਰਕ ਜਮਕੇ ਦੂਤ ਹੋਣਗੇ, ਜੇ 'ਦੇਈ' ਪੜ੍ਹੀਏ ਤਾਂ 'ਹਰੀ' ਕਰਤਾ ਕਾਰਕ ਹੋ ਜਾਏਗਾ ਕਿ ਉਹ ਫੇਰ ਲੜ ਲਗੇ ਨੂੰ ਕਿਸੇ ਹੋਰਸ ਪਾਸ ਕਰਮ ਫਾਸ ਵਿਚ ਬੱਧਾ ਨਹੀਂ ਜਾਣ ਦੇਂਦਾ। ਓਹ ਬਖਸ਼ੇ ਗਏ ਹੁੰਦੇ ਹਨ। ਪਰ ਅਗਲੀ ਤੁਕ ਦੱਸਦੀ ਹੈ ਕਿ ਸੰਨ੍ਹ ਲਾਉਣ ਵਾਲਿਆਂ ਵੱਲ ਇਸ਼ਾਰਾ ਹੈ।

ਉਨ ਲਗੈ ਨਾਹੀ ਸੰਨਿ ॥ ਰੰਗ ਸਭੇ ਨਾਰਾਇਣੈ ਜੇਤੇ ਮਨਿ ਭਾਵੰਨਿ ॥ ਜੋ ਹਰਿ ਲੋੜੇ ਸੋ ਕਰੇ ਸੋਈ ਜੀਅ ਕਰੰਨਿ ॥ ਜੋ ਪ੍ਰਭਿ ਕੀਤੇ ਆਪਣੇ ਸੇਇ ਕਹੀਅਹਿ ਧੰਨਿ ॥ ਆਪਣ ਲੀਆ ਜੇ ਮਿਲੈ ਵਿਛੁੜਿ ਕਿਉ ਰੋਵੰਨਿ ॥ ਸਾਧੂ ਸੰਗੁ ਪਰਾਪਤੇ ਨਾਨਕ ਰੰਗ ਮਾਣੰਨਿ ॥ ਹਰਿ ਜੇਠੁ ਰੰਗੀਲਾ ਤਿਸੁ ਧਣੀ ਜਿਸ ਕੈ ਭਾਗੁ ਮਥੰਨਿ ॥ ੪ ॥

ਸੰਨ੍ਹ ਲਗ ਹੀ ਨਹੀਂ ਸਕਦੀ (ਭਾਵ ਇਹ ਹੈ ਕਿ ਇਸ ਰਤਨ ਨੂੰ ਜਮ ਜਗਾਤੀ ਕਿਸੇ ਪੱਜ ਨਾਲ ਬੀ ਖੋਹ ਨਹੀਂ ਸਕਦਾ)। ਜਿਤਨੇ (ਜੀਵ ਨੂੰ) ਮਨ ਭਾਉਂਦੇ ਆਨੰਦ (ਹੋ ਸਕਦੇ) ਹਨ ਵਾਹਿਗੁਰੂ ਪਾਸ ਸਾਰੇ ਹੈਨ (ਸੋ ਦਾਮਨ ਲਗਿਆਂ ਨੂੰ ਪ੍ਰਾਪਤ ਸਮਝੋ। ਪਰ ਏਹ ਲੜ ਲਗੇ ਜੀਵ ਐਸੇ ਰਜ਼ਾ ਦੇ ਨਾਲ ਇਕ ਸੁਰ ਹੋ ਜਾਂਦੇ ਹਨ ਕਿ) ਹਰੀ ਜੋ ਚਾਹੁੰਦਾ ਹੈ ਸੋ ਕਰਦਾ ਹੈ (ਤੇ ਏਹ ਲੜ ਲਗੇ) ਜੀਵ (ਬੀ) ਉਹੋ ਕੁਛ ਕਰਦੇ ਹਨ (ਜੋ ਹਰੀ ਚਾਹੁੰਦਾ ਹੈ। ਇਸ ਲਈ) ਜੋ (ਜੀਵ) ਹਰੀ ਨੇ ਆਪਣੇ ਕਰ ਲੀਤੇ ਹਨ ਓਹ ਧੰਨ ਕਹੀਦੇ ਹਨ। (ਪ੍ਰਭੂ ਪ੍ਰਾਪਤੀ ਦਾ ਇਹ) ਅਨੰਦ, ਹੇ ਨਾਨਕ! ਉਹੀ ਮਾਣਦੇ ਹਨ ਜਿਨ੍ਹਾਂ ਨੂੰ ਸਾਧੂ ਦਾ ਸੰਗ ਪ੍ਰਾਪਤ ਹੁੰਦਾ ਹੈ, (ਸਾਧੂ ਸੰਗ ਤੋਂ ਬਿਨਾ) ਅਪਣਾ ਲੀਤਾ ਹੀ ਜੇ ਮਿਲ ਸਕਦਾ ਹੁੰਦਾ ਤਾਂ (ਜਿਨ੍ਹਾਂ ਨੂੰ ਨਹੀਂ ਮਿਲਿਆ ਉਹ) ਵਿਛੁੜ ਕੇ ਕਿਉਂ ਰੋ ਰਹੇ ਹਨ। ਜਿਸ ਦੇ ਮੱਥੇ ਤੇ ਭਾਗ (ਲਿਖਿਆ) ਹੋਵੇ ਉਸ ਨੂੰ ਹਰੀ ਰੂਪੀ ਅਨੰਦ ਦਾਇਕ ਮਾਲਕ (ਪ੍ਰਾਪਤ ਹੁੰਦਾ ਹੈ) (ਉਸੇ ਨੂੰ) ਜੇਠ ਦਾ ਮਹੀਨਾ ਆਨੰਦ ਦਾਇਕ ਹੁੰਦਾ ਹੈ*॥੪॥

**ਨਿਰੁਕ੍ਤ**-ਜੇਠਿ-ਜੇਠ ਦੁਆਰਾ। ਜੇਠ=ਜਜੇਸ੍ਠ=ਉੱਤਮ। ਸ੍ਰੇਸ਼ਟ, ਵੱਡਾ। ਹਰਿ ਜੇਠ=(ਸਭ ਤੋਂ) ਵੱਡਾ ਹਰੀ। ਨਿਵੰਨਿ- ਨਿਉਂਦੇ ਹਨ। ਦਾਵਣਿ-{ਫਾ:, ਦਾਮਨ} ਪੱਲਾ। ਸੰਨਿ੍-ਪਾੜ। ਮਥੰਨਿ-ਮੱਥੇ ਤੇ।

## {ਆਸਾੜ}

**ਮੂਲ**

ਆਸਾੜੁ ਤਪੰਦਾ ਤਿਸੁ ਲਗੈ ਹਰਿ ਨਾਹੁ ਨ ਜਿੰਨਾ ਪਾਸਿ ॥ ਜਗਜੀਵਨ ਪੁਰਖੁ ਤਿਆਗਿ ਕੈ ਮਾਣਸ ਸੰਦੀ ਆਸ ॥ ਦੁਯੈ ਭਾਇ ਵਿਗੁਚੀਐ ਗਲਿ ਪਈਸੁ ਜਮ ਕੀ ਫਾਸ ॥ ਜੇਹਾ ਬੀਜੈ ਸੋ ਲੁਣੈ ਮਥੈ

**ਅਰਥ**

ਹਾੜ ਦਾ ਮਹੀਨਾ ਉਨ੍ਹਾਂ (ਜੀਵ ਰੂਪੀ ਇਸਤ੍ਰੀਆਂ) ਨੂੰ ਗਰਮ ਲਗਦਾ ਹੈ ਜਿਨ੍ਹਾਂ ਦੇ ਪਾਸ ਹਰੀ (ਰੂਪ) ਪਤੀ ਨਹੀਂ ਹੁੰਦਾ, (ਜੋ) 'ਜਗਜੀਵਨ ਪੁਰਖ' ਨੂੰ† ਛੱਡਕੇ ਮਾਨੁਖੀ ਆਸਾ (ਉਤੇ ਟੇਕ ਧਾਰੀ ਹਨ)। (ਕਿਉਂਕਿ ਓਹ ਦੁਐਤ ਭਾਵ ਵਿਚ ਹਨ) ਦੁਐਤ ਭਾਵ ਵਿਚ ਰਹਿਣੇ ਕਰਕੇ (ਜੀਉਂਦੇ ਜੀ) ਵਿਗੋਚੇ ਵਿਚ ਰਹੀਦਾ ਹੈ (ਅਤੇ ਮਰਕੇ) ਗਲ ਵਿਚ ਜਮਦੂਤ ਦੀ ਫਾਹੀ ਪੈਂਦੀ ਹੈ। (ਕਿਉਂਕਿ) ਜੇਹਾ ਕੁਝ (ਕੋਈ) ਬੀਜਦਾ ਹੈ (ਜਦ ਫਲ ਪਵੇ ਤਾਂ) ਉਹੋ ਕੁਛ ਵਢਦਾ ਹੈ, (ਤਿਵੇਂ ਜੋ ਕੁਛ ਕਰੀਦਾ ਹੈ ਸੋ ਮੱਥੇ ਤੇ ਲਿਖਿਆ ਜਾਂਦਾ ਹੈ, ਭਾਵ ਮਨ ਵਿਚ ਅੰਕਿਤ ਹੋ ਜਾਂਦਾ ਹੈ ਤੇ) ਜੋ ਮਥੇ ਲਿਖਿਆ ਜਾਂਦਾ ਹੈ (ਉਸ ਅਨੁਸਾਰ ਦੁਖ ਸੁਖ ਪਾਈਦਾ ਹੈ। ਸੋ ਜਦ ਦੂਜੇ ਭਾਇ ਵਿਚ

*(ਅ) ਸਭ ਤੋਂ ਜੇਠ (ਵਡਾ) ਹਰੀ ਹੈ ਪਰ ਇਹ ਉਸ ਲਈ ਰੰਗੀਲਾ ਧਣੀ ਹੈ ਜਿਸਦੇ ਮੱਥੇ ਉੱਤੇ ਭਾਗ ਹਨ।

†ਜੋ ਜਗਤ ਦਾ ਜੀਵਨ ਹੈ ਉਹ ਪਰਮਾਤਮਾ।

ਜੋ ਲਿਖਿਆਸੁ ॥ ਰੈਣਿ ਵਿਹਾਣੀ ਪਛੁਤਾਣੀ ਉਠਿ ਚਲੀ ਗਈ ਨਿਰਾਸ ॥ ਜਿਨ ਕੌ ਸਾਧੂ ਭੇਟੀਐ ਸੋ ਦਰਗਹ ਹੋਇ ਖਲਾਸੁ ॥ ਕਰਿ ਕਿਰਪਾ ਪ੍ਰਭ ਆਪਣੀ ਤੇਰੇ ਦਰਸਨ ਹੋਇ ਪਿਆਸ ॥ ਪ੍ਰਭ ਤੁਧੁ ਬਿਨੁ ਦੂਜਾ ਕੋ ਨਹੀ ਨਾਨਕ ਕੀ ਅਰਦਾਸਿ ॥ ਆਸਾੜੁ ਸੁਹੰਦਾ ਤਿਸੁ ਲਗੈ ਜਿਸੁ ਮਨਿ ਹਰਿ ਚਰਣ ਨਿਵਾਸ ॥ ੫ ॥

ਲਗਿਆਂ) ਉਮਰਾ ਰੂਪੀ ਰਾਤ ਬੀਤ ਜਾਂਦੀ ਹੈ (ਤਾਂ) ਪਛੁਤਾਵਾ ਹੁੰਦਾ ਹੈ, (ਫੇਰ ਸਮਾ ਹੋਰ ਨਾ ਹੋਣ ਕਰਕੇ) ਨਿਰਾਸ ਹੋਕੇ (ਇਥੋਂ) ਟੁਰ ਜਾਣਾ ਪੈਂਦਾ ਹੈ। (ਪ੍ਰੰਤੂ) ਜਿਨ੍ਹਾਂ ਨੂੰ ਸਾਧੂ ਮਿਲ ਜਾਂਦਾ ਹੈ, ਓਹ ਦਰਗਾਹੇ ਜਾਕੇ ਕਿਸੇ ਰੋਕ ਬੰਦਸ਼ ਵਿਚ ਨਹੀਂ ਹੁੰਦੇ (ਸੁਤੰਤ੍ਰ ਹੁੰਦੇ ਹਨ, ਭਾਵ ਮੁਕਤੀ ਨੂੰ ਪ੍ਰਾਪਤ ਹੁੰਦੇ ਹਨ)। {ਅਰਦਾਸ:} (ਇਸ ਲਈ) ਨਾਨਕ ਦੀ (ਇਹ) ਅਰਦਾਸ ਹੈ ਕਿ ਹੇ ਪ੍ਰਭੂ ਅਪਣੀ ਕ੍ਰਿਪਾ ਕਰ, ਜੋ (ਪਹਿਲੋਂ ਤਾਂ ਸਾਨੂੰ) ਤੇਰੇ ਦਰਸ਼ਨ ਦੀ ਪਯਾਸ ਲਗ ਪਵੇ (ਫਿਰ ਸਾਨੂੰ ਐਸਾ ਪਿਆਰ ਪਵੇ ਕਿ) ਹੇ ਪ੍ਰਭੂ! ਤੇਰੇ ਬਿਨਾ ਦੂਜਾ ਕੋਈ (ਸਾਨੂੰ ਤੇਰੇ ਵਰਗਾ ਪਿਆਰਾ) ਨਾ ਲਗੇ। (ਸੋ ਭਾਈ) ਹਾੜ (ਦਾ ਤਪਦਾ ਮਹੀਨਾ ਬੀ) ਸੁਹੰਦਾ ਲਗਦਾ ਹੈ (ਪਰ) ਉਸਨੂੰ (ਕਿ) ਜਿਸਦੇ ਮਨ ਵਿਚ ਹਰੀ ਦੇ ਚਰਨਾਂ ਦਾ ਨਿਵਾਸ ਹੋ ਜਾਂਦਾ ਹੈ॥੫॥

**ਨਿਰੁਕ**-ਦੁਯੈ ਭਾਇ- ਵਾਹਿਗੁਰੂ ਤੋਂ ਬਿਨਾ ਕਿਸੇ ਹੋਰ ਦੂਜੇ ਦੇ ਪ੍ਰੇਮ ਵਿਚ ਹੋਣਾ। ਦ੍ਵੈਤ ਭਾਵ ਰਖਣਾ। ਖਲਾਸੁ-ਮੁਕਤ, ਸੁਤੰਤ੍ਰ।

## {ਸਾਵਣ}

### ਮੂਲ

ਸਾਵਣਿ ਸਰਸੀ ਕਾਮਣੀ ਚਰਨ ਕਮਲ ਸਿਉ ਪਿਆਰੁ ॥ ਮਨੁ ਤਨੁ ਰਤਾ ਸਚ ਰੰਗਿ ਇਕੋ ਨਾਮੁ ਅਧਾਰੁ॥ ਬਿਖਿਆ ਰੰਗ ਕੂੜਾਵਿਆ ਦਿਸਨਿ ਸਭੇ ਛਾਰੁ ॥ ਹਰਿ ਅੰਮ੍ਰਿਤ ਬੂੰਦ ਸੁਹਾਵਣੀ ਮਿਲਿ ਸਾਧੂ ਪੀਵਣਹਾਰੁ॥ ਵਣੁ ਤਿਣੁ ਪ੍ਰਭ ਸੰਗਿ ਮਉਲਿਆ ਸੰਮ੍ਰਥ ਪੁਰਖ ਅਪਾਰੁ ॥ ਹਰਿ ਮਿਲਣੈ ਨੋ ਮਨੁ ਲੋਚਦਾ ਕਰਮਿ ਮਿਲਾਵਣਹਾਰੁ ॥ ਜਿਨੀ ਸਖੀਏ ਪ੍ਰਭੁ ਪਾਇਆ ਹੰਉ ਤਿਨ ਕੈ ਸਦ ਬਲਿਹਾਰ ॥ ਨਾਨਕ ਹਰਿ ਜੀ ਮਇਆ ਕਰਿ ਸਬਦਿ ਸਵਾਰਣਹਾਰੁ ॥ ਸਾਵਣੁ ਤਿਨਾ ਸੁਹਾਗਣੀ ਜਿਨ ਰਾਮ ਨਾਮੁ ਉਰਿ ਹਾਰੁ ॥ ੬॥

### ਅਰਥ

ਸਾਵਣ ਵਿਚ (ਉਹ ਜਗਯਾਸੂ ਰੂਪ) ਇਸਤ੍ਰੀ ਪ੍ਰਸੰਨ ਹੋਈ, (ਜਿਸਦਾ ਵਾਹਿਗੁਰੂ ਦੇ) ਚਰਨਾਂ ਕਵਲਾਂ ਨਾਲ ਪਿਆਰ ਹੈ। (ਜਿਸਨੂੰ) ਇਕੋ ਨਾਮ ਦਾ ਆਸਰਾ ਹੈ (ਤੇ ਜਿਸਨੇ) ਮਨ ਤੇ ਤਨ ਨੂੰ ਸਚੇ ਪ੍ਰੇਮ ਵਿਚ ਰੰਗ ਲਿਆ ਹੈ, (ਜਿਸ ਨੂੰ) ਬਿਖ (ਰੂਪ ਮਾਇਆ ਦੇ) ਸਾਰੇ ਕੂੜੇ ਆਨੰਦ ਸੁਆਹ (ਵਤ ਨਿਕੰਮੇ) ਦਿੱਸਦੇ ਹਨ। (ਜਿਸਨੂੰ) ਹਰੀ ਦੇ (ਨਾਮ) ਅੰਮ੍ਰਿਤ ਦੀ ਬੂੰਦ ਸੁਹਾਵਣੀ ਲਗਦੀ ਹੈ (ਤੇ ਜੇ ਉਹ) ਸਾਧੂ ਨੂੰ ਮਿਲਕੇ ਪੀਣ ਵਾਲੀ ਬਣ ਗਈ ਹੈ; (ਐਸੀਆਂ ਸੁਭਾਗਣਾਂ ਨੂੰ ਦੇਖਕੇ ਅਰ) ਅਪਾਰ ਤੇ ਸਮੱਰਥ ਪ੍ਰਭੂ ਦੇ ਸੰਗ ਨਾਲ ਬਨ ਤੇ ਬਨਸਪਤੀ ਨੂੰ ਮਉਲਿਆ (ਤੱਕ ਕੇ ਹੁਣ ਮੇਰਾ) ਮਨ ਬੀ ਵਾਹਿਗੁਰੂ ਦੇ ਮਿਲਨ ਨੂੰ ਲੋਚਦਾ ਹੈ, (ਪਰ) ਮਿਲਾਵਣਾ (ਉਸੇ ਪ੍ਰਭੂ ਦੀ ਅਪਣੀ ਹੀ) ਬਖਸ਼ਿਸ਼ ਦੇ ਵਸੀਲੇ ਹਨ। (ਇਸ ਪ੍ਰਾਪਤੀ ਦੇ ਸਹਾਇਕ ਮਿਲੇ ਹੋਏ ਸੰਤ ਹਨ, ਇਸ ਲਈ) ਜਿਨ੍ਹਾਂ (ਸੰਤ ਰੂਪ) ਸਖੀਆਂ ਨੇ ਪ੍ਰਭੂ ਪਾਇਆ ਹੈ ਮੈਂ ਉਨ੍ਹਾਂ ਤੋਂ ਸ ਵਾਰੀ (ਯਾ ਨਿੱਤ) ਸਦਕੇ ਹੋ ਰਹੀ ਹਾਂ। ਹੇ ਵਾਹਿਗੁਰੂ, ਦਇਆ ਕਰਕੇ ਨਾਮ ਦੇਕੇ ਸੁਧਾਰ ਦੇਣ ਵਾਲੇ (ਐਸੇ ਸੰਤ ਦਾ ਮਿਲਾਪ ਕਰਾ ਦੇਹ, ਇਹ) ਨਾਨਕ (ਦੀ ਅਰਦਾਸ ਹੈ)। (ਹਾਂ) ਉਨ੍ਹਾਂ ਸੁਹਾਗਣਾਂ ਲਈ ਸਾਵਣ (ਸਾਵਣ ਹੈ) ਜਿਨ੍ਹਾਂ ਦੇ ਹਿਰਦੇ ਵਿਚ ਰਾਮ ਨਾਮ ਹਾਰ ਵਾਙੂ ਪਿਆ ਹੋਇਆ ਹੈ॥੬॥

**ਵਜਾਖਜਾ**-ਚੇਤ ਬਸੰਤ ਰੁਤ ਦਾ ਸੁਹਾਵਣਾ ਮਹੀਨਾ ਹੈ ਤਿਵੇਂ ਸਾਵਣ ਪਾਵਸ ਰੁਤ ਦਾ ਸੁਹਾਵਣਾ ਮਹੀਨਾ ਹੈ। ਇਸ ਮਹੀਨੇ ਵਿਚ ਪ੍ਰਭੂ ਨੂੰ ਮਿਲੇ ਸੁਹਾਗ ਪ੍ਰਾਪਤ ਇਸਤ੍ਰੀ ਵਰਗੇ ਸੰਤ ਦਾ ਵਰਣਨ ਹੈ। ਛੇਵੀਂ ਸਤਰ ਵਿਚ ਬਿਰਹਣੀ ਦੀ ਅਭਿਲਾਖ ਦਰਸਾਈ ਹੈ, ਤੇ ਅਗਲੀਆਂ ਸਤਰਾਂ ਵਿਚ ਨਾਮ ਤੇ ਨਾਮ ਦੇ ਸਹਾਇਕ ਸੰਤਾਂ ਦੇ ਮਿਲਾਪ ਦੀ ਯਾਚਨਾ ਹੈ।

**ਨਿਰੁਕ**-ਸਰਸੀ- ਪ੍ਰਸੰਨ ਹੋਈ, ਖਿੜੀ। ਬਿਖਿਆ- ਬਿਖ ਰੂਪ ਮਾਇਆ; ਅਥਵਾ-ਵਿਸ਼ਿਆਂ ਦੇ। ਮਉਲਿਆ-ਖਿੜਿਆ, ਪ੍ਰਫੁੱਲਤ। ਸੰਪ੍ਰਦਾ ਵਿਚ ਭਾਵ ਐਉਂ ਲੈਂਦੇ ਹਨ:-ਵਣੁ=ਸਰੀਰ ਤੇ ਤਿਣੁ=ਇੰਦ੍ਰੇ; ਯਾ ਸੰਮ੍ਰਥ ਤੇ ਅਪਾਰ ਪੁਰਖ ਦੇ ਸੰਗ ਵਿਚ ਮੇਰਾ ਸਰੀਰ ਤੇ ਇੰਦ੍ਰੇ ਖਿੜ ਆਏ ਹਨ, ਜੈਸਾ ਕਿ ਮਘਰ ਵਿਚ ਗੁਰੂ ਜੀ ਨੇ ਆਪ ਲਿਖਿਆ ਹੈ:-

ਤਨੁ ਮਨੁ ਮਉਲਿਆ ਰਾਮ ਸਿਉ ਸੰਗਿ ਸਾਧ ਸਹੇਲੜੀਆਹ॥

ਕਰਮਿ-ਬਖਸ਼ਿਸ਼ ਵਸੀਲੇ। ਕਰਮਿ ਦਾ ਅਰਥ 'ਕਰਨੀ ਦੁਆਰਾ' ਬੀ ਕਰਦੇ ਹਨ। ਯਥਾ:-

ਪੂਰਬ ਕਰਮ ਅੰਕੁਰ ਜਬ ਪ੍ਰਗਟੇ ...॥ {ਗਉੜੀ ਪੂਰਬੀ ਮਹਲਾ ੫-੧੧੯}

ਮਇਆ- ਕ੍ਰਿਪਾ, ਮਿਹਰ, ਦਇਆ।

ਸਾਵਣੁ-ਹਰਿਆ ਭਰਿਆ, ਸਰ ਸਬਜ਼, ਭਾਵ ਸੁਹਾਵਣਾ ਹੈ {ਸਾਵਾ+ਵਣ}। ਉਂਞ ਸੰਸਕ੍ਰਿਤ 'ਸ਼੍ਰਾਵਣ' ਤੋਂ 'ਸਾਵਣ' ਬਣਿਆ ਹੈ, ਉਹ ਮਹੀਨਾ, ਸ੍ਰਵਣ ਨਛਤ੍ਰ ਹੋਵੇ ਜਿਸ ਵਿਚ।

## {ਭਾਦੁਇ}

| ਮੂਲ | ਅਰਥ |
|---|---|
| **ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ ॥ ਲਖ ਸੀਗਾਰ ਬਣਾਇਆ ਕਾਰਜਿ ਨਾਹੀ ਕੇਤੁ ॥ ਜਿਤੁ ਦਿਨਿ ਦੇਹ ਬਿਨਸਸੀ ਤਿਤੁ ਵੇਲੈ ਕਹਸਨਿ ਪ੍ਰੇਤੁ ॥ ਪਕੜਿ ਚਲਾਇਨਿ ਦੂਤ ਜਮ ਕਿਸੈ ਨ ਦੇਨੀ ਭੇਤੁ ॥ ਛਡਿ ਖੜੋਤੇ ਖਿਨੈ ਮਾਹਿ ਜਿਨ ਸਿਉ ਲਗਾ ਹੇਤੁ ॥ ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ** | ਭਾਦੋਂ (ਦੁਆਰਾ ਉਪਦੇਸ਼ ਹੈ ਕਿ ਓਹ) ਭਰਮ ਵਿਚ ਭੁੱਲੀਆਂ ਹੋਈਆਂ ਹਨ(ਜਿਨ੍ਹਾਂ ਦਾ ਵਾਹਿਗੁਰੂ ਤੋਂ ਛੁੱਟ) ਦੂਜੇ (ਭਾਵ ਸੰਸਾਰ) ਨਾਲ ਪ੍ਰੇਮ ਲਗਾ ਹੈ। (ਉਨ੍ਹਾਂ ਦੇ) ਲੱਖਾਂ ਸ਼ਿੰਗਾਰ ਕੀਤੇ ਹੋਏ ਕਿਸੇ ਕੰਮ ਨਹੀਂ ਆਉਣੇ*। ਜਿਸ ਦਿਨ (ਇਹ) ਦੇਹੀ ਬਿਨਸੇਗੀ (=ਨਾਸ਼ ਹੋਵੇਗੀ) ਉਸ ਵੇਲੇ (ਅਪਣੇ ਘਰ ਦੇ ਹੀ ਇਸ ਦੇਹੀ ਨੂੰ) ਪ੍ਰੇਤ ਪ੍ਰੇਤ ਕਹਿਣ ਲਗ ਪੈਣਗੇ। (ਉਧਰ ਇਸ ਦੀ ਰੂਹ ਨੂੰ) ਧਰਮ ਰਾਜ ਦੇ ਦੂਤ ਫੜਕੇ ਲੈ ਟੁਰਨਗੇ ਤੇ ਕਿਸੇ (ਸਨੇਹੀ) ਨੂੰ ਭੇਤ ਨਹੀਂ ਦੇਣਗੇ (ਕਿ ਇਸ ਨੂੰ ਕਿਉਂ ਤੇ ਕਿੱਥੇ ਲੈ ਚੱਲੇ ਹਨ। ਇਸ ਤਰ੍ਹਾਂ ਜਮਦੂਤਾਂ ਦੇ ਹਥ ਫੜੇ ਜਾਣ ਤੇ) ਜਿਨ੍ਹਾਂ ਨਾਲ ਪਿਆਰ ਪਿਆ ਹੋਇਆ ਸੀ (ਓਹ ਸਾਰੇ) ਓਸੇ ਛਿਨ ਵਿਚ ਛੱਡ ਖਲੋਂਦੇ ਹਨ (ਭਾਵ ਕਿਸੇ ਦੀ ਪੇਸ਼ ਨਹੀਂ ਜਾਂਦੀ। ਉਧਰ ਮਰਨ ਵਾਲਾ ਪ੍ਰਾਣੀ ਜਮਾਂ ਨੂੰ ਦੇਖ ਕੇ ਡਰਦਾ) ਹਥ ਮਰੋੜਦਾ ਹੈ, ਤਨ ਕੰਬਦਾ ਹੈ ਤੇ ਰੰਗ (ਜੋ ਕਾਲਾ ਪੈ ਰਿਹਾ ਸੀ, ਮਾਰੇ ਡਰ ਦੇ) ਕਾਲੇ ਤੋਂ ਚਿੱਟਾ ਹੋਣ ਲਗ |

*ਭਾਵ ਵਾਹਿਗੁਰੂ ਪ੍ਰੇਮ ਤੋਂ ਛੁਟ ਉਹਨਾਂ ਦੇ ਪੁੰਨ ਦਾਨ ਆਦਿ ਕਰਮ ਕੀਤੇ ਹੋਏ ਮੁਕਤੀ ਦਾ ਫਲ ਨਹੀਂ ਦੇ ਸਕਣਗੇ।

ਸੇਤੁ ॥ ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ ॥ ਨਾਨਕ ਪ੍ਰਭ ਸਰਣਾਗਤੀ ਚਰਣ ਬੋਹਿਥ ਪ੍ਰਭ ਦੇਤੁ ॥ ਸੇ ਭਾਦੁਇ ਨਰਕਿ ਨ ਪਾਈਅਹਿ ਗੁਰੁ ਰਖਣ ਵਾਲਾ ਹੇਤੁ ॥ ੭ ॥

ਜਾਂਦਾ ਹੈ। (ਕੋਈ ਹੁਣ ਕੀਹ ਕਰੇ) ਕਰਮਾਂ ਦਾ ਖੇਤ ਜੇਹਾ ਬੀਜਿਆ ਸਾਸੁ ਤੇਹਾ ਹੁਣ ਵੱਢੇਗਾ। (ਪਰੰਤੂ ਜੋ) ਪ੍ਰਭੂ ਦੀ ਸ਼ਰਨ ਆ ਜਾਂਦੇ ਹਨ, ਹੇ ਨਾਨਕ! ਵਾਹਿਗੁਰੂ ਜੀ (ਉਨ੍ਹਾਂ ਨੂੰ ਅਪਣੇ) ਚਰਨਾਂ ਰੂਪੀ ਜਹਾਜ਼ ਦੇ ਦੇਂਦੇ ਹਨ (ਤਾਂ ਜ ਭਵਜਲ ਤੋਂ ਓਹ ਸੁਖੈਨ ਪਾਰ ਹੋ ਜਾਵਣ। ਹਾਂ) ਉਹ ਨਰਕ ਵਿਚ ਨਹੀਂ ਪਾਏ ਜਾਂਦੇ ਜਿਨ੍ਹਾਂ ਨੂੰ ਹਿਤਕਾਰੀ ਗੁਰੂ ਰਖਜਾ ਕਰਨੇ ਵਾਲਾ ਪ੍ਰਾਪਤ ਹੈ (ਇਹ) ਭਾਦੋਂ ਦਾ ਉਪਦੇਸ਼ ਹੈ॥੭॥

**ਵਜਾਖਜਾ**-ਇਹ ਮਹੀਨਾ ਹੈ ਤਾਂ ਪਾਵਸ ਦਾ ਹੀ ਪਰ ਇਹ ਵੱਟ ਤੇ ਘਬਰਾ ਲਈ ਮਸ਼ਹੂਰ ਹੈ ਤੇ ਕਈ ਵੇਰ ਤਪਾਲੀ ਆਦਿ ਦੀ ਖੇਚਲ ਬੀ ਫੈਲ ਜਾਂਦੀ ਹੈ। ਸੋ ਇਸ ਮਹੀਨੇ ਵਿਚ ਉਸ ਵਿਛੁੜੇ ਜੀਵ ਦਾ ਜ਼ਿਕਰ ਹੈ ਜੋ ਗਾਫ਼ਲ ਰਿਹਾ, ਮਾਇਆ ਵਿਚ ਖਚਿਤ ਰਿਹਾ, ਉਸ ਦੇ ਅੰਤ ਸਮੇਂ ਦੀ ਮਾੜੀ ਦਸ਼ਾ ਦਾ ਵਰਣਨ ਹੈ।

ਅੰਤਲੀਆਂ ਸਤਰਾਂ ਵਿਚ ਭੁੱਲੇ ਜੀਵਾਂ ਨੂੰ ਉਪਦੇਸ਼ ਦੇਂਦੇ ਹਨ ਕਿ ਗੁਰੂ ਨੂੰ ਪ੍ਰਾਪਤ ਹੋਵੇ ਉਸ ਦੇ ਉਪਦੇਸ਼ ਤੇ ਸਹਾਇਤਾ ਨਾਲ ਪ੍ਰਭੂ ਦੀ ਸ਼ਰਣ ਲੱਭੇਗੀ; ਸ਼ਰਣ ਦਾਤਾ ਫੇਰ ਅਪਣੇ ਚਰਣਾਂ ਦਾ ਤੁਲਹਾ ਦੇਕੇ ਸੰਸਾਰ ਸਾਗਰ ਤੋਂ ਪਾਰ ਕਰ ਲਏਗਾ।

**ਨਿਰੁਕ੍ਤ**-ਬਿਨਸਸੀ- ਬਿਨਸੇਗੀ, ਮਰੇਗੀ। ਪ੍ਰੇਤੁ-ਅਪਗਤਿ ਰੂਹ।
ਹਥ ਮਰੋੜੈ-ਭਾਵ ਪਛੁਤਾਵੇ ਵਿਚ ਹਥ ਮਲਦਾ ਹੈ। ਸੇਤੁ - ਚਿੱਟਾ।
ਬੋਹਿਥ- ਜਹਾਜ਼। ਹੇਤੁ-ਪਿਆਰ। (ਅ) ਹਿਤੂ, ਹਿਤਕਾਰੀ।

## {ਅਸੂ}

### ਮੂਲ

ਅਸੁਨਿ ਪ੍ਰੇਮ ਉਮਾਹੜਾ ਕਿਉ ਮਿਲੀਐ ਹਰਿ ਜਾਇ ॥ ਮਨਿ ਤਨਿ ਪਿਆਸ ਦਰਸਨ ਘਣੀ ਕੋਈ ਆਣਿ ਮਿਲਾਵੈ ਮਾਇ ॥ ਸੰਤ ਸਹਾਈ ਪ੍ਰੇਮ ਕੇ ਹਉ ਤਿਨ ਕੈ ਲਾਗਾ ਪਾਇ॥ ਵਿਣੁ ਪ੍ਰਭ ਕਿਉ ਸੁਖੁ ਪਾਈਐ ਦੂਜੀ ਨਾਹੀ ਜਾਇ ॥ ਜਿੰਨ੍ਹੀ ਚਾਖਿਆ ਪ੍ਰੇਮ ਰਸੁ ਸੇ ਤ੍ਰਿਪਤਿ ਰਹੇ ਆਘਾਇ ॥ ਆਪੁ ਤਿਆਗਿ ਬਿਨਤੀ ਕਰਹਿ ਲੇਹੁ ਪ੍ਰਭੂ ਲੜਿ ਲਾਇ ॥ ਜੋ ਹਰਿ ਕੰਤਿ

### ਅਰਥ

ਅੱਸੂ ਦ੍ਵਾਰਾ (ਉਪਦੇਸ਼ ਹੈ ਕਿ) ਉਮਾਹੂ ਹੋਕੇ ਪ੍ਰੇਮ ਉਮਡਿਆ ਪਿਆ ਹੈ ਕਿ ਕਿਵੇਂ ਵਾਹਿਗੁਰੂ ਜੀ ਨੂੰ ਜਾ ਮਿਲੀਏ। ਹੇ ਮਾਈ! ਮਨ ਅਤੇ ਤਨ ਵਿਚ ਦਰਸ਼ਨ ਦੀ ਬਹੁਤ ਪਜਾਸ ਲਗ ਰਹੀ ਹੈ, ਕੋਈ ਆਕੇ (ਮੈਨੂੰ ਹਰੀ) ਮਿਲਾ ਦੇਵੇ। ਸੰਤ (ਵਾਹਿਗੁਰੂ) ਪ੍ਰੇਮ ਦੇ ਸਹਾਈ (ਕਹੀਦੇ) ਹਨ, ਮੈਂ ਹੁਣ ਉਹਨਾਂ ਦੇ ਚਰਨੀਂ ਜਾ ਲੱਗਾਂ। ਪ੍ਰਭੂ ਤੋਂ ਬਿਨਾਂ ਕਿਵੇਂ ਸੁਖ ਮਿਲ ਸਕਦਾ ਹੈ? (ਜਦ ਕਿ ਪ੍ਰਭੂ ਤੋਂ ਬਿਨਾਂ ਸੁਖਦਾਈ ਕੋਈ) ਦੂਜੀ ਜਗਾ ਹੈ ਹੀ ਨਹੀਂ। ਜਿਨ੍ਹਾਂ ਨੇ (ਵਾਹਿਗੁਰੂ ਜੀ ਦਾ) ਪ੍ਰੇਮ ਰਸ ਚਖਿਆ ਹੈ ਉਹ ਰੱਜ ਰਹੇ ਤੇ ਤ੍ਰਿਪਤ ਹੋ ਰਹੇ ਹਨ। (ਆਓ ਅਸੀਂ ਬੀ ਆਪਾ-ਭਾਵ ਤਿਆਗ ਕੇ ਬੇਨਤੀ ਕਰੀਏ ਕਿ ਹੇ ਪ੍ਰਭੂ (ਜੀ ਸਾਨੂੰ ਬੀ) ਲੜ ਲਾ ਲਓ। (ਕਿਉਂਕਿ) ਜੋ ਹਰਿ ਕੰਤ ਨੇ ਮਿਲ ਲਈਆਂ ਓਹ (ਫੇਰ) ਕਦੇ ਬੀ ਵਿਛੜ ਨਹੀਂ ਜਾਂਦੀਆਂ, (ਭਾਵ ਵਾਹਿਗੁਰੂ ਜੀ ਦਾ ਪ੍ਰੇਮ ਅਵਿਨਾਸ਼ੀ ਹੈ*) ਹੇ ਨਾਨਕ

* ਯਥਾ:- ਸਖੀ ਵਸਿ ਆਇਆ ਫਿਰਿ ਛੋਡਿ ਨ ਜਾਈ ਇਹ ਰੀਤਿ ਭਲੀ ਭਗਵੰਤੈ॥
{ਗਉੜੀ ਮਹਲਾ ੫-ਛੰਤ --

ਮਿਲਾਈਆ ਸਿ ਵਿਛੁੜਿ ਕਤਹਿ ਨ ਜਾਇ ॥ ਪ੍ਰਭ ਵਿਣੁ ਦੂਜਾ ਕੋ ਨਹੀ ਨਾਨਕ ਹਰਿ ਸਰਣਾਇ ॥ ਅਸੂ ਸੁਖੀ ਵਸੰਦੀਆ ਜਿਨਾ ਮਇਆ ਹਰਿ ਰਾਇ ॥ ੮ ॥

ਵਾਹਿਗੁਰੂ ਜੀ ਤੋਂ ਬਿਨਾਂ (ਰਖਯਕ ਤੇ ਸਦਾ ਨਿਭਣ ਵਾਲਾ ਹੋਰ) ਦੂਜਾ ਕੋਈ ਨਹੀਂ (ਇਸ ਲਈ ਅਸੀਂ) ਹਰੀ ਦੀ ਸ਼ਰਨ ਆਏ ਹਾਂ। ਅੱਸੂ ਵਿਚ ਜਿਨ੍ਹਾਂ ਉਤੇ ਪ੍ਰਕਾਸ਼ ਰੂਪ ਹਰੀ ਦੀ ਮਿਹਰ ਹੋਵੇ ਉਹ ਸੁਖੀ ਵਸਦੀਆਂ ਹਨ (ਅਥਵਾ ਇਹ) ਅਸੂ (ਦੁਾਰੇ ਉਪਦੇਸ਼ ਹੈ) ॥੮॥

**ਵਯਾਖਯਾ**-ਇਸ ਮਹੀਨੇ ਵਿਚ ਫੇਰ ਉਸ ਬਿਰਹਨੀ ਦੁਆਰਾ ਜਗਯਾਸੂ ਦਾ ਜ਼ਿਕਰ ਹੈ ਜਿਸ ਨੂੰ ਵਿਛੋੜੇ ਦੀ ਕਸਕ ਲਗ ਰਹੀ ਹੈ ਤੇ ਦਰਸਨ ਦੀ ਪਯਾਸ ਪ੍ਰਭੂ ਦੇ ਮੇਲ ਦੀਆਂ ਸੱਧਰਾਂ ਦੇ ਰਹੀ ਹੈ ਤੇ ਯਾਚਨਾ ਹੋ ਰਹੀ ਹੈ ਕਿ ਕੋਈ ਮਿਲਾਪ ਦਾ ਰਾਹ ਦੱਸੇ ਤੇ ਪ੍ਰਭੂ ਨੂੰ ਮਿਲਕੇ ਮਿਲਾਪ ਸੁਖ ਪ੍ਰਾਪਤ ਹੋ ਜਾਵੇ।

**ਨਿਰੁਕ੍ਤ**-ਉਮਾਹੜਾ-ਚਸ਼ਮੇ ਵਾਂਙੂ ਆਪਣੇ ਆਪ ਉਛਾਲੇ ਵਿਚ ਆਕੇ ਉਮਾਹੂ ਹੋਕੇ ਉਛਲਣ ਵਾਲਾ। ਮਾਇ-ਹੇ ਮਾਈ! ਹੇ ਪਿਆਰੇ, ਹੇ ਗੁਰੂ, ਹੇ ਭਾਈ, ਹੇ ਸਤਿਸੰਗੀ, ਮਿਤ੍ਰ ਆਦਿ ਅਰਥਾਂ ਵਿਚ ਇਹ ਸੰਬੋਧਨ ਵਰਤਿਆ ਜਾਂਦਾ ਹੈ।

ਸਹਾਈ ਪ੍ਰੇਮ ਕੇ-ਭਾਵ ਜਿਨ੍ਹਾਂ ਨੂੰ ਪ੍ਰੇਮ ਲਗਾ ਹੈ ਉਹਨਾਂ ਦੀ ਸਹਾਇਤਾ ਕਰਦੇ ਹਨ।

ਜਾਇ- {ਫਾ:, }ਜਗਾ। ਥਾਂ।

## {ਕਤਕਿ}

**ਮੂਲ**

ਕਤਿਕਿ ਕਰਮ ਕਮਾਵਣੇ ਦੋਸੁ ਨ ਕਾਹੂ ਜੋਗੁ ॥ ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ ॥ ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ॥ ਖਿਨ ਮਹਿ ਕਉੜੇ ਹੋਇ ਗਏ ਜਿਤੜੇ ਮਾਇਆ ਭੋਗ ॥ ਵਿਚ ਨ ਕੋਈ ਕਰਿ ਸਕੈ ਕਿਸ ਥੈ ਰੋਵਹਿ ਰੋਜ ॥ ਕੀਤਾ ਕਿਛੂ ਨ ਹੋਵਈ ਲਿਖਿਆ ਧੁਰਿ ਸੰਜੋਗ ॥ ਵਡਭਾਗੀ ਮੇਰਾ ਪ੍ਰਭੁ ਮਿਲੈ ਤਾਂ ਉਤਰਹਿ ਸਭਿ ਬਿਓਗ ॥ ਨਾਨਕ ਕਉ ਪ੍ਰਭ ਰਾਖਿ ਲੇਹਿ ਮੇਰੇ ਸਾਹਿਬ ਬੰਦੀ ਮੋਚ ॥ ਕਤਿਕ ਹੋਵੈ ਸਾਧ ਸੰਗੁ ਬਿਨਸਹਿ ਸਭੇ ਸੋਚ ॥ ੯ ॥

**ਅਰਥ**

ਕਤਿਕ ਦੁਾਰਾ (ਉਪਦੇਸ਼ ਹੈ ਕਿ ਜੇ ਸੰਸਾਰ ਵਿਚ ਦੁਖ ਯਾ ਸੰਕਟ ਆਉਂਦੇ ਹਨ ਤਾਂ) ਕਿਸੇ ਨੂੰ ਦੋਸ਼ ਕੀਹ ਦੇਣਾ ਹੈ (ਇਹ ਅਪਣੇ ਹੀ ਕੀਤੇ) ਕਰਮਾਂ ਦੀ ਕਮਾਈ ਹੈ। ਪਰਮੇਸ਼ਰ ਤੋਂ ਭੁੱਲਿਆਂ ਸਾਰੇ ਰੋਗ ਆ ਗ੍ਰਸਦੇ ਹਨ। (ਜੋ) ਵਾਹਿਗੁਰੂ ਜੀ ਤੋਂ (ਹੁਣ) ਬੇਮੁਖ ਹੋਏ ਹਨ, (ਉਹਨਾਂ ਨੂੰ) ਜਨਮਾਂ ਦੇ ਵਿਛੋੜੇ ਪੈ ਜਾਂਦੇ ਹਨ ਤੇ ਮਾਇਆ ਦੇ ਭੋਗ ਭਾਵੇਂ ਜਿੰਨੇ ਬੀ ਹੋਣ ਛਿਨ ਵਿਚ ਕਉੜੇ ਹੋ ਜਾਂਦੇ ਹਨ। (ਇਸ ਦਸ਼ਾ ਵਿਚ) ਕੋਈ ਵਿਚੋਲਗੀ ਨਹੀਂ ਕਰ ਸਕਦਾ, ਨਿਤ ਦਿਹਾੜੀ ਕਿਸ ਅਗੇ ਜਾਕੇ ਰੋਇਆ ਜਾਵੇ? (ਅਪਣਾ) ਕੀਤਾ ਕੁਝ ਨਹੀਂ ਹੋ ਸਕਦਾ, (ਹੁੰਦਾ ਹੈ ਉਹ ਜੋ) ਧੁਰ ਦਾ ਸੰਜੋਗ ਲਿਖਿਆ ਹੈ (ਭਾਵ ਜੈਸਾ ਭਾਗ ਲਿਖਿਆ ਹੈ)। ਪਰ ਵਡੇ ਭਾਗਾਂ ਨਾਲ (ਜੇ) ਮੇਰਾ ਪ੍ਰਭੂ (ਕਿਸੇ ਨੂੰ) ਮਿਲ ਪਵੇ ਤਾਂ ਸਾਰੇ ਵਿਯੋਗ (ਵਿਛੋੜੇ ਦੇ ਦੁੱਖ) ਉਤਰ ਜਾਂਦੇ ਹਨ। ਹੇ ਪ੍ਰਭੂ! ਹੇ ਮੇਰੇ ਸਾਹਿਬ! ਹੇ ਬੰਦੀ ਛੋੜ! ਨਾਨਕ ਨੂੰ ਰੱਖ ਲੈ। ਕਤਕ (ਮਹੀਨੇ ਦਾ ਉਪਦੇਸ਼ ਇਹ ਹੈ ਕਿ) ਜੇ ਸਾਧੂ ਦਾ ਸੰਗ (ਪ੍ਰਾਪਤ) ਹੋਵੇ ਤਾਂ ਸਭੇ (ਸੋਚਾਂ) ਫਿਕਰ ਦੂਰ ਹੋ ਜਾਣਗੇ॥੯॥

**ਵਜਾਖਜਾ**-ਅਰਦਾਸ ਕੀਤੀ ਹੈ ਕਿ ਹੇ ਮੋਹ ਮਾਇਆ, ਜਨਮ ਮਰਨ ਤੇ ਹੋਰ ਸਾਰੇ ਬੰਧਨ ਕਟਣ ਵਾਲੇ ਪ੍ਰਭੂ! ਐਸੇ ਜੀਵਾਂ ਤੇ ਅਪਣੀ ਮਿਹਰ ਕਰਕੇ ਰੱਖ ਲਓ। ਇਸ ਮੇਲ ਲਈ ਸਾਧੂ ਦਾ ਸੰਗ ਆਪ ਦੀ ਮੇਹਰ ਨਾਲ ਮਿਲ ਪਵੇ ਤਾਂ ਸਾਰੇ ਫਿਕਰ ਦੂਰ ਹੋ ਜਾਣ।

**ਨਿਰੁਕ੍ਰ**-ਵਿਆਪਨਿ੍-ਆ ਲਗਦੇ ਹਨ। ਵਿਚੁ-ਵਿਚੋਲਗੀ।

ਬਿਓਗ-ਵਿਯੋਗ, ਵਿਛੋੜੇ। ਬੰਦੀ ਮੋਚ-ਬੰਦੀ ਛੋੜ, ਕੈਦ ਤੋਂ ਖ਼ਲਾਸੀ ਦੇਣਹਾਰ।

## {ਮਘਰ}

**ਮੂਲ**

ਮੰਘਿਰਿ ਮਾਹਿ ਸੁਹੰਦੀਆ ਹਰਿ ਪਿਰ ਸੰਗਿ ਬੈਠੜੀਆਹ ॥ ਤਿਨ੍ ਕੀ ਸੋਭਾ ਕਿਆ ਗਣੀ ਜਿ ਸਾਹਿਬਿ ਮੇਲੜੀਆਹ ॥ ਤਨੁ ਮਨੁ ਮਉਲਿਆ ਰਾਮ ਸਿਉ ਸੰਗਿ ਸਾਧ ਸਹੇਲੜੀਆਹ ॥ ਸਾਧ ਜਨਾ ਤੇ ਬਾਹਰੀ ਸੇ ਰਹਨਿ੍ ਇਕੇਲੜੀਆਹ॥ ਤਿਨ੍ ਦੁਖੁ ਨ ਕਬਹੂ ਉਤਰੈ ਸੇ ਜਮ ਕੈ ਵਸਿ ਪੜੀਆਹ ॥ ਜਿਨੀ ਰਾਵਿਆ ਪ੍ਰਭੁ ਆਪਣਾ ਸੇ ਦਿਸਨਿ ਨਿਤ ਖੜੀਆਹ ॥ ਰਤਨ ਜਵੇਹਰ ਲਾਲ ਹਰਿ ਕੰਠਿ ਤਿਨਾ ਜੜੀਆਹ॥ ਨਾਨਕ ਬਾਂਛੈ ਧੂੜਿ ਤਿਨ੍ ਪ੍ਰਭ ਸਰਣੀ ਦਰਿ ਪੜੀਆਹ॥ ਮੰਘਿਰਿ ਪ੍ਰਭੁ ਆਰਾਧਣਾ ਬਹੁੜਿ ਨ ਜਨਮੜੀਆਹ ॥ ੧੦ ॥

**ਅਰਥ**

ਮੱਘਰ ਮਹੀਨੇ ਦੁਆਰਾ (ਉਪਦੇਸ਼ ਹੈ ਕਿ ਜਗਜਾਸੂ ਰੂਪ ਯਾ ਜੀਵ ਰੂਪ ਇਸਤ੍ਰੀਆਂ ਓਹ) ਸੁਹਣੀਆਂ ਲਗ ਰਹੀਆਂ ਹਨ ਜੋ ਹਰੀ ਰੂਪ ਪਤੀ ਦੇ ਪਾਸ ਬੈਠੀਆਂ ਹੋਈਆਂ ਹਨ। ਉਨ੍ਹਾਂ ਦੀ ਸ਼ੋਭਾ ਕੀਹ ਵਰਣਨ ਕਰਾਂ ਜੋ ਮਾਲਕ ਨੇ ਆਪ (ਆਪਣੇ ਨਾਲ) ਮੇਲ ਲਈਆਂ ਹਨ। (ਐਸੀਆਂ) ਸੰਤ (ਰੂਪ) ਸਹੇਲੀਆਂ (ਦੇ) ਸੰਗ ਵਿਚ (ਜੋ ਆਈਆਂ ਓਹ ਰਾਮ ਨੂੰ ਮਿਲ ਪਈਆਂ ਤੇ) ਰਾਮ ਨਾਲ (ਮਿਲਕੇ ਉਨ੍ਹਾਂ ਦਾ) ਤਨ ਤੇ ਮਨ ਪ੍ਰਫੁੱਲਤ ਹੋ ਗਿਆ । (ਪਰ ਜੋ ਐਸੇ) ਸਾਧੂ ਜਨਾਂ ਤੋਂ ਵਾਂਜੀਆਂ ਰਹੀਆਂ ਓਹ ਇਕੱਲੀਆਂ ਰਹਿ ਜਾਣਗੀਆਂ। (ਨਾਂ ਸਤਿਸੰਗ ਤੇ ਨਾ ਹਰੀ ਦੇ ਮਿਲਣ ਕਰਕੇ) ਉਨ੍ਹਾਂ ਦਾ ਦੁਖ ਕਦੇ ਦੂਰ ਨਹੀਂ ਹੋਣਾ (ਕਿਉਂਕਿ) ਓਹ ਜਮ ਦੇ ਵਸ (ਜੋ) ਪੈ ਗਈਆਂ ਹਨ। (ਪਰ) ਜਿਨ੍ਹਾਂ ਨੇ ਆਪਣੇ ਪ੍ਰਭੂ ਨੂੰ (ਸਿਮਰਿਆ ਯਾ) ਮਾਣਿਆ ਹੈ ਓਹ ਸਦਾ (ਹਰੀ ਸੇਵਾ ਵਿਚ ਉਸ ਦੀ ਹਜ਼ੂਰੀ ਵਿਚ) ਖੜੀਆਂ ਦਿੱਸਦੀਆਂ ਹਨ। ਉਨ੍ਹਾਂ ਦੇ ਕੰਠ ਵਿਚ ਰਤਨ ਜਵਾਹਰ, ਲਾਲ ਰੂਪ ਹਰੀ (ਦਾ ਨਾਮ) ਜੜਿਆ ਹੋਇਆ ਹੈ*।(ਇਉਂ ਜੋ) ਪ੍ਰਭੂ ਦੇ ਦਰਵਾਜ਼ੇ ਅੱਗੇ (ਉਸ ਦੀ) ਸ਼ਰਣ ਵਿਚ ਜਾ ਪਈਆਂ ਹਨ, ਨਾਨਕ ਉਨ੍ਹਾਂ ਦੀ (ਚਰਨ) ਧੂੜੀ ਨੂੰ (ਬਾਂਛੈ=) ਲੋਚਦਾ ਹੈ। ਮੱਘਰ ਵਿਚ (ਜਿਨ੍ਹਾਂ ਨੇ) ਪ੍ਰਭੂ ਨੂੰ ਅਰਾਧਣਾ ਹੈ (ਉਨ੍ਹਾਂ ਲਈ) ਦੁਬਾਰਾ ਜਨਮ ਨਹੀਂ ਹੈ॥੧੦॥

**ਵਜਾਖਜਾ**-ਇਸ ਵਿਚ ਸੁਹਾਗਣ ਵਤ ਪ੍ਰਭੂ ਨੂੰ ਮਿਲੇ ਸੰਤਾਂ ਦਾ ਰੂਪਕ ਤੇ ਉਹਨਾਂ ਦੇ ਸੁਖ ਦਾ ਵਰਣਨ ਹੈ ਤੇ ਮਿਲਾਪ ਦਾ ਕਾਰਣ ਸਾਧੂ ਜਨ ਦਾ ਸਤਿਸੰਗ ਦੱਸਿਆ ਹੈ। ਫਿਰ ਸਤਿਸੰਗ ਤੋਂ ਵਿਰਵੇ ਰਹੇ ਜਗਜਾਸੂ ਦਾ ਜ਼ਿਕਰ ਹੈ। ਅੰਤ ਵਿਚ ਵਿਛੁੜੇ ਜੀਵ ਨੂੰ ਦੱਸਿਆ ਹੈ ਕਿ ਮਿਲ ਰਹੇ ਸ਼ਰਣ ਪ੍ਰਾਪਤ ਸਾਧੂ ਜਨਾਂ ਦੀ ਸੰਗਤ ਕਰ ਜੋ ਤੇਰਾ ਜਨਮ ਮਰਨ ਮਿਟ ਜਾਵੇ।

**ਨਿਰੁਕ੍ਰ**-ਸੁਗਮੰ।

---

*ਅਮੋਲਕ ਨਾਮ, ਯਥਾ:- ਰਤਨੁ ਜਵੇਹਰੁ ਲਾਲੁ ਹਰਿ ਨਾਮਾ ਗੁਰਿ ਕਾਢਿ ਤਲੀ ਦਿਖਲਾਇਆ॥ {ਰਾਮਕਲੀ ਮਹਲਾ ੪-੧}
ਐਉਂ ਬੀ ਕਰਦੇ ਹਨ:-ਰਤਨ =ਵੈਰਾਗ। ਲਾਲ= ਪ੍ਰੇਮ। ਜਵਾਹਰ=ਸਾਖਜ਼ਾਤਕਾਰ।

## {ਪੋਖ}

| ਮੂਲ | ਅਰਥ |
|---|---|
| ਪੋਖਿ ਤੁਖਾਰੁ ਨ ਵਿਆਪਈ ਕੰਠਿ ਮਿਲਿਆ ਹਰਿ ਨਾਹੁ ॥ ਮਨੁ ਬੇਧਿਆ ਚਰਨਾਰਬਿੰਦ ਦਰਸਨਿ ਲਗੜਾ ਸਾਹੁ ॥ ਓਟ ਗੋਵਿੰਦ ਗੋਪਾਲ ਰਾਇ ਸੇਵਾ ਸੁਆਮੀ ਲਾਹੁ॥ ਬਿਖਿਆ ਪੋਹਿ ਨ ਸਕਈ ਮਿਲਿ ਸਾਧੂ ਗੁਣ ਗਾਹੁ ॥ ਜਹ ਤੇ ਉਪਜੀ ਤਹ ਮਿਲੀ ਸਚੀ ਪ੍ਰੀਤਿ ਸਮਾਹੁ ॥ ਕਰੁ ਗਹਿ ਲੀਨੀ ਪਾਰਬ੍ਰਹਮਿ ਬਹੁੜਿ ਨ ਵਿਛੁੜੀਆਹੁ ॥ ਬਾਰਿ ਜਾਉ ਲਖ ਬੇਰੀਆ ਹਰਿ ਸਜਣੁ ਅਗਮ ਅਗਾਹੁ ॥ ਸਰਮ ਪਈ ਨਾਰਾਇਣੈ ਨਾਨਕ ਦਰਿ ਪਈਆਹੁ॥ ਪੋਖੁ ਸੋੁਹੰਦਾ ਸਰਬ ਸੁਖ ਜਿਸੁ ਬਖਸੇ ਵੇਪਰਵਾਹੁ ॥ ੧੧ ॥ | (ਅਤਿ ਠੰਢ ਦਾ ਮਹੀਨਾ ਪੋਹ ਹੈ, ਫੁਰਮਾਉਂਦੇ ਹਨ: ਉਨ੍ਹਾਂ ਜੀਵ ਯਾ ਜਗਜਾਸੂ ਰੂਪ ਇਸਤ੍ਰੀਆਂ ਨੂੰ) ਪੋਹ ਵਿਚ ਠੰਢ ਨਹੀਂ ਵਾਪਰੇਗੀ (ਜਿਨ੍ਹਾਂ ਦੇ) ਗਲੇ ਨਾਲ (ਵਾਹਿਗੁਰੂ) ਪਤੀ ਮਿਲ ਰਿਹਾ ਹੈ। (ਉਨ੍ਹਾਂ ਦਾ) ਮਨ (ਵਾਹਿਗੁਰੂ ਦੇ) ਚਰਨਾਂ ਕਵਲਾਂ (ਦੀ ਪ੍ਰੀਤ ਨਾਲ) ਵਿੰਨ੍ਹਿਆਂ ਗਿਆ ਹੈ (ਤੇ ਉਨ੍ਹਾਂ ਨੂੰ) ਦਰਸ਼ਨ ਵਿਚ ਪ੍ਰਾਪਤ ਹੋਇਆ ਹੈ ਪਤੀ (ਭਾਵ ਵਾਹਿਗੁਰੂ)। (ਰਾਇ=) ਪ੍ਰਕਾਸ਼ ਰੂਪ ਗੋਬਿੰਦ ਗੋਪਾਲ ਸ੍ਵਾਮੀ ਦਾ (ਉਨ੍ਹਾਂ ਨੂੰ ਹੁਣ ਪੱਕਾ) ਆਸਰਾ (ਪ੍ਰਾਪਤ) ਹੈ, (ਉਸ ਦੀ) ਸੇਵਾ ਦਾ (ਇਹ) ਲਾਹਾ (ਉਨ੍ਹਾਂ ਨੂੰ) ਮਿਲ ਰਿਹਾ ਹੈ। (ਹੁਣ ਉਨ੍ਹਾਂ ਤੇ) ਮਾਇਆ ਅਸਰ ਨਹੀਂ ਪਾ ਸਕਦੀ, ਓਹ ਸਾਧੂ ਨਾਲ ਮਿਲਕੇ (ਸ੍ਵਾਮੀ ਦੇ) ਗੁਣਾਂ ਦੀ ਵੀਚਾਰ ਕਰਦੀਆਂ ਹਨ। (ਉਨ੍ਹਾਂ ਨੇ ਸ੍ਵਾਮੀ ਦੀ) ਸੱਚੀ ਪ੍ਰੀਤਿ ਵਿਚ ਸਮਾਈ (ਪਾਈ ਹੈ, ਇਸ ਕਰਕੇ ਉਨ੍ਹਾਂ ਦੀ ਆਤਮਾ) ਜਿਥੋਂ ਉਪਜੀ ਸੀ ਓਥੇ ਜਾ ਮਿਲੀ ਹੈ। (ਹੁਣ) ਪਾਰਬ੍ਰਹਮ ਨੇ (ਆਪ ਉਸ ਦੀ) ਬਾਂਹ ਫੜ ਲਈ ਹੈ (ਇਸ ਲਈ) ਫਿਰ ਵਿਛੋੜਾ ਨਹੀਂ ਹੋਣਾ। (ਐਸੇ) ਅਗੰਮ ਤੇ ਅਗਾਹ ਹਰੀ ਸਜਣ ਤੋਂ ਲੱਖਾਂ ਵੇਰੀ ਸਦਕੇ ਹਾਂ, (ਜਿਸ) ਨਾਰਾਇਣ ਨੂੰ (ਕਿ) ਦਰ ਢੱਠਣੀਆਂ ਦੀ ਸ਼ਰਮ ਪੈ ਜਾਂਦੀ ਹੈ, ਹੇਨਾਨਕ! ਬੇਪਰਵਾਹ (ਸਾਈਂ) ਜਿਸ ਤੇ ਬਖਸ਼ਿਸ਼ ਕਰੇ ਉਸ ਨੂੰ ਪੋਹ ਸਾਰੇ ਸੁਖ ਸਹਿਤ ਸੁਹਾਵਣਾਂ (ਲੰਘਦਾ) ਹੈ! ॥੧੧॥ |

**ਵਜਾਖਜਾ**-ਪੋਹਿ ਅਤਿ ਠੰਢਾਂ ਦਾ ਮਹੀਨਾ ਹੈ, ਪੰਜਾਬ ਦੇ ਪਹਾੜਾਂ ਵਿਚ ਬ਼ਰਫ ਤੇ ਮੈਦਾਨਾਂ ਵਿਚ ਕੱਕਰ ਪੈਂਦਾ ਹੈ, ਦੋਹਾਂ ਨੂੰ ਤੁਖਾਰ ਕਿਹਾ ਹੈ। ਇਸ ਮਹੀਨੇ ਵਿਚ ਉਸ ਪਤੀ ਪ੍ਰਾਪਤ ਸੁਹਾਗਣ ਦਾ ਵਰਣਨ ਹੈ ਜੋ ਪਤੀ ਨੂੰ ਮਿਲ ਰਹੀ ਹੈ ਤੇ ਪਤੀ ਦਿਆਲੁ ਹੋ ਰਿਹਾ ਹੈ।

'ਸਰਮ ਪਈ ਨਾਰਾਇਣੈ' ਕਹਿਕੇ ਬਿਰਹੇ ਤੋਂ ਜਾਣੂ ਤੇ ਮਿਲਾਪ ਦੇ ਤਰਲੇ ਲੈਣ ਵਾਲੀ ਬਿਰਹਨੀ ਦੇ ਰੂਪਕ ਵਿਚ ਉਸ ਸੰਤ ਦਾ ਇਸ਼ਾਰਾ ਦਿੱਤਾ ਹੈ ਜੋ ਵਾਹਿਗੁਰੂ ਵਿਯੋਗ ਵਿਚ ਵਜਾਕੁਲ ਸੀ। ਮਿਲਾਪ ਦੇ ਤਰਲੇ ਵਿਚ ਦਰ ਜਾ ਢੱਠਾ ਸੀ। ਉਸ ਤੇ ਮਿਹਰ ਹੋਈ। ਧੁਨੀ ਨਾਲ ਜਣਾਇਆ ਕਿ ਮੇਹਰ ਮੇਲੇਗੀ, ਮੇਹਰ ਲਈ ਦਰ ਢੱਠਣੀ ਲਓ, ਦਰ ਢਠਿਆਂ ਦੀ ਬਿਰਦ ਪਾਲਕ ਨੂੰ ਲਾਜ ਪੈਂਦੀ ਹੈ।

**ਨਿਰੁਕ੍ਤ**-ਤੁਖਾਰੁ- {ਸੰਸ:, ਤੁਖ਼ਾਰ:} ਬਰਫ । ਭਾਵ ਹੈ ਠੰਢ, ਪਾਲਾ।

ਚਰਨਾਰਬਿੰਦ-ਚਰਨ ਅਰਵਿੰਦ, ਚਰਨ ਕਵਲ।

ਸਾਹੁ-ਸਾਹੁ ਦਾ ਅਰਥ (ਸ਼ਾਹ=) ਮਾਲਕ, ਪਤੀ ਹੈ। ਜਿਨ੍ਹਾਂ ਦੇ ਦਰਸ਼ਨ ਵਿਚ (ਲਗਾ=) ਵਜਾਪ ਰਿਹਾ ਹੈ ਪਤੀ (ਪਰਮੇਸ਼ੁਰ)। (ਅ) ਦਰਸ਼ਨ ਵਿਚ ਉਤਸ਼ਾਹ ਹੈ ਉਹਨਾਂ ਦਾ। ਸਾਹ=ਉਤਸ਼ਾਹ ਦਾ ਸੰਖੇਪ। (ੲ) ਸਾਹ ਦਾ ਅਰਥ ਦਮ ਬੀ ਹੈ: ਜਿਨ੍ਹਾਂ ਦਾ ਹਰ ਦਮ ਦਰਸ਼ਨ ਪਰਾਇਣ ਹੈ।

ਲਾਹੁ -ਲਾਹਾ।

## {ਮਾਘ}

**ਮੂਲ**

ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ ॥ ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ ॥ ਜਨਮ ਕਰਮ ਮਲੁ ਉਤਰੈ ਮਨ ਤੇ ਜਾਇ ਗੁਮਾਨੁ ॥ ਕਾਮਿ ਕਰੋਧਿ ਨ ਮੋਹਿਐ ਬਿਨਸੈ ਲੋਭੁ ਸੁਆਨੁ ॥ ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ ॥ ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ ॥ ਜਿਸ ਨੋ ਦੇਵੈ ਦਇਆ ਕਰਿ ਸੋਈ ਪੁਰਖੁ ਸੁਜਾਨੁ ॥ ਜਿਨਾ ਮਿਲਿਆ ਪ੍ਰਭੁ ਆਪਣਾ ਨਾਨਕ ਤਿਨ ਕੁਰਬਾਨੁ ॥ ਮਾਘਿ ਸੁਚੇ ਸੇ ਕਾਂਢੀਅਹਿ ਜਿਨ ਪੂਰਾ ਗੁਰੁ ਮਿਹਰਵਾਨੁ ॥ ੧੨ ॥

**ਅਰਥ**

ਮਾਘ ਵਿਚ ਇਸ਼ਨਾਨ ਇਹ ਕਰ ਕਿ ਸਾਧੂਆਂ ਦੇ ਸੰਗ ਵਿਚ ਰਹੁ (ਤੇ ਉਨ੍ਹਾਂ ਦੀ ਚਰਨ) ਧੂੜੀ ਵਿਚ ਇਸ਼ਨਾਨ ਕਰ। ਵਾਹਿਗੁਰੂ ਜੀ ਦਾ ਨਾਮ (ਆਪ) ਸਿਮਰ, ਸੁਣ ਤੇ (ਇਹ ਨਾਮ ਅਗੋਂ) ਸਭਨਾਂ ਨੂੰ ਦਾਨ ਕਰ। (ਇਸ ਨਾਮ ਨਾਲ) ਜਨਮਾਂ ਦੀ ਕਰਮ-ਮੈਲ ਉਤਰ ਜਾਏਗੀ ਤੇ ਮਨ ਤੋਂ ਹੰਕਾਰ ਮਿਟ ਜਾਏਗਾ। ਕਾਮ ਕ੍ਰੋਧ (ਭੀ ਤੈਨੂੰ) ਠੱਗ ਨਹੀਂ ਸਕੇਗਾ ਤੇ ਲੋਭ ਕੁੱਤਾ ਬੀ ਨਾਸ਼ ਹੋ ਜਾਏਗਾ। (ਇਸ) ਸੱਚੇ ਮਾਰਗ ਤੇ ਚਲਦਿਆਂ (ਸਾਰਾ) ਜਹਾਨ (ਤੇਰੀ) ਉਸਤਤਿ ਕਰੇਗਾ। ਅਠਾਹਠ ਤੀਰਥਾਂ (ਦੇ ਇਸ਼ਨਾਨ ਦਾ ਫਲ) ਸਾਰੇ ਪੁੰਨਾਂ (ਦਾ ਫਲ) ਜੀਅ ਦਾਨ (ਆਦਿ ਦਾਨਾਂ ਦਾ ਫਲ ਜੋ) ਪ੍ਰਮਾਣੀਕ ਮੰਨੇ ਗਏ ਹਨ (ਉਸ ਸੱਚੇ ਨਾਮ ਦੇ ਸੱਚੇ ਮਾਰਗ ਤੇ ਚੱਲਣ ਵਾਲੇ ਨੂੰ ਪ੍ਰਾਪਤ ਹੋ ਜਾਂਦੇ ਹਨ*)। ਜਿਸ ਨੂੰ (ਵਾਹਿਗੁਰੂ) ਦਇਆ ਕਰਕੇ (ਨਾਮ ਦਾ ਸਿਮਰਨ) ਦਿੰਦਾ ਹੈ ਉਹੀ ਪੁਰਖ ਸੁਜਾਨ ਹੁੰਦਾ ਹੈ। ਜਿਨ੍ਹਾਂ ਨੂੰ ਆਪਣਾ ਪ੍ਰਭੂ (ਨਾਮ ਨਾਲ) ਮਿਲ ਪਿਆ ਹੈ, ਨਾਨਕ ਉਨ੍ਹਾਂ ਦੇ ਕੁਰਬਾਨ ਹੈ। ਮਾਘ (ਦੇ ਮਹੀਨੇ) ਦਾ (ਉਪਦੇਸ਼ ਇਹ ਹੈ ਕਿ) ਓਹੋ (ਪੁਰਖ) ਪਵਿਤ੍ਰ ਗਿਣੇ ਜਾਂਦੇ ਹਨ, ਜਿਨ੍ਹਾਂ ਪਰ ਗੁਰੂ ਮਿਹਰਵਾਨ ਹੋਇਆ ਹੈ!॥੧੨॥

**ਵ੍ਯਾਖ੍ਯਾ**–ਇਹ ਮਹੀਨਾ ਬੀ ਠੰਢਾਂ ਦਾ ਹੈ, ਬਰਫਾਂ ਬੀ ਪੈ ਜਾਂਦੀਆਂ ਹਨ ਪਰ ਰੁਤ ਕੁਛ ਬਦਲ ਖੜੋਂਦੀ ਹੈ ਤੇ ਬਸੰਤ ਦਾ ਕੁਛ ਆਗਮਨ ਖ੍ਯਾਲ ਕੀਤਾ ਜਾਂਦਾ ਹੈ। ਇਸ ਮਹੀਨੇ ਵਿਚ ਪਤੀ ਪ੍ਰਾਪਤ ਸੁਹਾਗਣ ਦੇ ਰੂਪਕ ਵਿਚ ਮਿਲੇ ਪਏ ਸੰਤ ਦਾ ਵਰਣਨ ਹੈ।

ਇਸ ਮਹੀਨੇ ਪ੍ਰਯਾਗ ਆਦਿ ਤੀਰਥਾਂ ਤੇ ਇਸ਼ਨਾਨ ਦੇ ਮਹਾਤਮ ਕਥੇ ਹਨ, ਗੁਰੂ ਜੀ ਉਸੇ ਰੂਪਕ ਵਿਚ ਸਾਧੂ ਦੇ ਸੰਗ ਰੂਪੀ ਤੀਰਥ ਦਾ ਇਸ਼ਨਾਨ ਪ੍ਰਾਪਤੀ ਦਾ ਵਸੀਲਾ ਦੱਸਦੇ ਹਨ : ਉਹਨਾਂ ਤੋਂ ਨਾਮ ਲੈਕੇ ਆਪ ਜਪ ਤੇ ਅਗੋਂ ਦਾਨ ਕਰ।

**ਨਿਰੁਕ੍ਤ**–ਸੁਗਮੰ ਹੈ।

## {ਫਲਗੁਣ}

**ਮੂਲ**

ਫਲਗੁਣਿ ਅਨੰਦ ਉਪਾਰਜਨਾ ਹਰਿ ਸਜਣ ਪ੍ਰਗਟੇ ਆਇ ॥ ਸੰਤ ਸਹਾਈ ਰਾਮ ਕੇ ਕਰਿ ਕਿਰਪਾ ਦੀਆ ਮਿਲਾਇ ॥ ਸੇਜ ਸੁਹਾਵੀ

**ਅਰਥ**

ਫਲਗੁਣਿ (ਮਹੀਨੇ ਦਾ ਉਪਦੇਸ਼ ਦਿੰਦੇ ਹਨ ਕਿ ਜਿਨ੍ਹਾਂ ਦੇ ਹਿਰਦੇ ਵਿਚ) ਵਾਹਿਗੁਰੂ ਸਜਣ ਜੀ ਆ ਪ੍ਰਗਟੇ ਹਨ (ਉਨ੍ਹਾਂ ਨੂੰ ਹੁਣ) ਆਨੰਦ ਪਿਆ ਉਪਜਦਾ ਹੈ। ਸੰਤ ਵਾਹਿਗੁਰੂ (ਮਿਲਾਪ) ਦੇ ਸਹਾਈ ਹਨ, (ਉਨ੍ਹਾਂ ਨੇ) ਕਿਰਪਾ ਕਰਕੇ (ਉਹ ਵਾਹਿਗੁਰੂ) ਮਿਲਾ ਦਿਤਾ ਹੈ। (ਹੁਣ) ਸੁਹਾਵੀ ਸੇਜ ਮਿਲ

*ਭਾਵ ਉਸ ਨੂੰ ਉਹ ਫਲ ਮਿਲਦਾ ਹੈ ਜੋ ਇਨ੍ਹਾਂ ਕਰਮਾਂ ਦਾ ਫਲ ਵਰਣਨ ਕੀਤਾ ਜਾਂਦਾ ਹੈ।

ਸਰਬ ਸੁਖ ਹੁਣਿ ਦੁਖਾ ਨਾਹੀ ਜਾਇ॥ ਇਛ ਪੁਨੀ ਵਡਭਾਗਣੀ ਵਰੁ ਪਾਇਆ ਹਰਿ ਰਾਇ ॥ ਮਿਲਿ ਸਹੀਆ ਮੰਗਲੁ ਗਾਵਹੀ ਗੀਤ ਗੋਵਿੰਦ ਅਲਾਇ ॥ ਹਰਿ ਜੇਹਾ ਅਵਰੁ ਨ ਦਿਸਈ ਕੋਈ ਦੂਜਾ ਲਵੈ ਨ ਲਾਇ ॥ ਹਲਤੁ ਪਲਤੁ ਸਵਾਰਿਓਨੁ ਨਿਹਚਲ ਦਿਤੀਅਨੁ ਜਾਇ ॥ ਸੰਸਾਰ ਸਾਗਰ ਤੇ ਰਖਿਅਨੁ ਬਹੁੜਿ ਨ ਜਨਮੈ ਧਾਇ॥ ਜਿਹਵਾ ਏਕ ਅਨੇਕ ਗੁਣ ਤਰੇ ਨਾਨਕ ਚਰਣੀ ਪਾਇ ॥ ਫਲਗੁਣਿ ਨਿਤ ਸਲਾਹੀਐ ਜਿਸ ਨੋ ਤਿਲੁ ਨ ਤਮਾਇ ॥ ੧੩ ॥

ਗਈ ਹੈ* ਤੇ ਸਾਰੇ ਸੁਖ ਪ੍ਰਾਪਤ ਹੋ ਰਹੇ ਹਨ, ਹੁਣ ਦੁਖਾਂ ਨੂੰ ਕਿਤੇ ਥਾਂ ਹੀ ਨਹੀਂ ਰਹੀ। (ਹੁਣ) ਪ੍ਰਕਾਸ਼ ਰੂਪ ਵਾਹਿਗੁਰੂ ਜੀ ਵਰ (=ਪਤੀ) ਮਿਲ ਗਏ ਹਨ ਤੇ (ਮੇਰੀ) ਇਛਾ ਪੂਰਨ ਹੋ ਗਈ ਹੈ, (ਇਸ ਕਰਕੇ) ਵਡੇ ਭਾਗਾਂ ਵਾਲੀ ਹੋ ਗਈ ਹਾਂ। (ਹੁਣ) ਸਖੀਆ (ਮਿਲਕੇ) ਮੰਗਲ ਗਾਉਂਦੀਆਂ ਤੇ ਗੋਵਿੰਦ ਦੇ ਗੀਤ ਅਲਾਪ ਰਹੀਆਂ ਹਨ**। ਹਰੀ ਜੇਹਾ ਹੋਰ (ਕੋਈ) ਨਹੀਂ ਦਿੱਸਦਾ (ਹੋਰ) ਕੋਈ ਦੂਜਾ (ਤਾਂ ਉਸਦੇ) ਲਵੇ ਹੀ ਨਹੀਂ ਲਾਇਆ ਜਾ ਸਕਦਾ (ਭਾਵ ਉਸਦੇ ਨਾਲ ਕਿਸੇ ਹੋਰ ਦਾ ਮੁਕਾਬਲਾ ਹੀ ਨਹੀਂ ਕੀਤਾ ਜਾ ਸਕਦਾ)। (ਵਾਹਿਗੁਰੂ ਜੀ ਨੇ) ਲੋਕ ਪ੍ਰਲੋਕ ਸਵਾਰ ਦਿੱਤਾ ਹੈ ਤੇ ਅਟੱਲ ਥਾਂ ਬਖਸ਼ ਦਿੱਤੀ ਹੈ। ਸੰਸਾਰ ਸਮੁੰਦਰ ਤੋਂ ਰੱਖ ਲਿਆ ਹੈ, (ਹੁਣ) ਜਨਮਾਂ ਵਿਚ ਫੇਰ ਆਉਣਾ ਜਾਣਾ ਨਹੀਂ ਹੋਏਗਾ। ਜਿਹਵਾ ਏਕ ਹੈ, ਗੁਣ (ਮਾਲਕ ਦੇ) ਅਨੇਕ ਹਨ, (ਅਸੀਂ ਤਾਂ) ਚਰਨੀਂ ਪੈਕੇ ਤਰ ਗਏ ਹਾਂ। ਹੇ ਨਾਨਕ! ਫਗਣ ਦ੍ਵਾਰਾ (ਉਪਦੇਸ਼ ਕਰਦੇ ਹਨ ਕਿ) ਜਿਸ ਨੂੰ ਤਿਲ ਜਿੰਨਾਂ ਤਮਾਂ ਨਹੀਂ (ਉਸਨੂੰ) ਸਦਾ ਸਲਾਹੁਣਾ ਚਾਹੀਦਾ ਹੈ॥੧੩॥

**ਵਯਾਖਯਾ**-ਇਹ ਮਹੀਨਾ ਮਿਲਾਪ ਦਾ ਵਰਣਨ ਕੀਤਾ ਹੈ। ਤੁਖਾਰੀ ਦੇ ਬਾਰਹ ਮਾਹਾ ਵਿਚ ਗੁਰੂ ਨਾਨਕ ਦੇਵ ਜੀ ਨੇ ਬੀ ਮਿਲਾਪ ਹੀ ਦਰਸਾਇਆ ਹੈ। ਇਸ ਵਿਚ ਸਗਜਾਤ ਤੇ ਤਰਲੇ ਲੈਣ ਵਾਲੀ ਦਸ਼ਾ ਨੂੰ ਫੁੱਲ ਲਗੇ ਹਨ। ਇਸ ਵਿਚ ਮਿਲਾਪ ਦੇ ਵਰਣਨ ਵਿਚ ਉਹੋ ਉਪਦੇਸ਼ ਦਰਸਾਇਆ ਹੈ:- ੧. ਸੰਤ ਸਹਾਈ ਰਾਮ ਕੇ। ੨. ਕਰਿ ਕਿਰਪਾ ਦੀਆ ਮਿਲਾਇ।
ਹੁਣ ਕੀਹ ਕਰਨਾ ਹੈ? ਉੱਤਰ: ੩. ਸਤਿਸੰਗ-ਮਿਲਿ ਸਹੀਆ ਮੰਗਲੁ ਗਾਵਹੀ।
੪. ਅਤੇ ਹਰੀ ਕੀਰਤਨ -ਗੀਤ ਗੋਵਿੰਦ ਅਲਾਇ।

**ਨਿਰੁਕ੍ਰ**-ਉਪਾਰਜਨਾ-{ਸੰਸ:, ਉਪਾਰ੍ਜ੍ਜਨੰ=ਪ੍ਰਾਪਤੀ} ਪ੍ਰਾਪਤੀ ਹੁੰਦੀ ਹੈ, ਉਪਜਦਾ ਹੈ।

## {ਅੰਤਮ ਪਉੜੀ}

**ਪ੍ਰਾਕ੍ਥਨ**-ਮਹੀਨੇ ਵਾਰ ਉਪਦੇਸ਼ ਤੋਂ ਬਾਹਦ ਇਸ ਅੰਤਲੀ ਪਉੜੀ ਵਿਚ ਆਪ ਸਿੱਧਾਂਤਕ ਉਪਦੇਸ਼ ਦਿੰਦੇ ਹਨ:-

**ਮੂਲ**

ਜਿਨਿ ਜਿਨਿ ਨਾਮੁ ਧਿਆਇਆ ਤਿਨ ਕੇ ਕਾਜ ਸਰੇ ॥ ਹਰਿ ਗੁਰੁ ਪੂਰਾ ਆਰਾਧਿਆ ਦਰਗਹ ਸਚਿ ਖਰੇ ॥ ਸਰਬ ਸੁਖਾ ਨਿਧਿ ਚਰਣ

**ਅਰਥ**

ਜਿਨ੍ਹਾਂ ਜਿਨ੍ਹਾਂ ਨੇ ਨਾਮ ਸਿਮਰਿਆ ਹੈ ਉਨ੍ਹਾਂ ਦੇ (ਸਾਰੇ) ਕਾਰਜ ਸੌਰ ਗਏ ਹਨ। (ਜਿਨ੍ਹਾਂ ਨੇ) ਪੂਰਾ ਗੁਰੂ ਤੇ ਵਾਹਿਗੁਰੂ ਅਰਾਧਿਆ ਹੈ (ਉਹ) ਦਰਗਾਹੇ ਸੱਚੇ ਤੇ ਖਰੇ (ਕਹੇ ਜਾਣਗੇ)† ਸਾਰੇ ਸੁਖਾਂ ਦਾ ਖ਼ਜ਼ਾਨਾ ਵਾਹਿਗੁਰੂ ਜੀ ਦੇ ਚਰਣ ਹਨ, (ਜਿਨ੍ਹਾਂ ਨੇ ਪਾਏ ਉਹ) ਬਿਖੜਾ ਸੰਸਾਰ ਸਾਗਰ ਤਰ ਗਏ।

*ਭਾਵ ਅੰਤਹਕਰਣ ਪਤੀ ਵਾਹਿਗੁਰੂ ਲਈ ਸੁਹਣੀ ਸਿਹਜਾ ਬਣ ਗਿਆ ਹੈ। **ਸੰਤ ਸਜਨ ਮਿਲਕੇ ਮੰਗਲ ਮਈ ਗੀਤ ਗਾ ਰਹੇ ਹਨ, ਐਉਂ ਬੀ ਦੱਸਦੇ ਹਨ ਕਿ ਸਾਰੇ ਇੰਦ੍ਰੇ ਹਰੀ ਯਸ਼ ਵਿਚ ਕੀਰਤਨ ਰੂਪ ਹੋ ਰਹੇ ਹਨ। †(ਅ) ਓਹ ਦਰਗਾਹ ਵਿਚ ਸਚਿਆਰ ਹੋਕੇ ਖੜੇ ਹੋ ਰਹੇ ਹਨ।

**ਹਰਿ ਭਉਜਲੁ ਬਿਖਮੁ ਤਰੇ ॥ ਪ੍ਰੇਮ ਭਗਤਿ ਤਿਨ ਪਾਈਆ ਬਿਖਿਆ ਨਾਹਿ ਜਰੇ ॥ ਕੂੜ ਗਏ ਦੁਬਿਧਾ ਨਸੀ ਪੂਰਨ ਸਚਿ ਭਰੇ ॥ ਪਾਰਬ੍ਰਹਮੁ ਪ੍ਰਭੁ ਸੇਵਦੇ ਮਨ ਅੰਦਰਿ ਏਕੁ ਧਰੇ ॥ ਮਾਹ ਦਿਵਸ ਮੂਰਤ ਭਲੇ ਜਿਸ ਕਉ ਨਦਰਿ ਕਰੇ ॥ ਨਾਨਕੁ ਮੰਗੈ ਦਰਸ ਦਾਨੁ ਕਿਰਪਾ ਕਰਹੁ ਹਰੇ ॥ ੧੪,॥੧॥**

(ਜਿਨ੍ਹਾਂ ਨੇ ਵਾਹਿਗੁਰੂ ਜੀ ਦੇ ਚਰਣਾਂ ਦੀ ਸ਼ਰਨ ਲੈ ਲਈ ਹੈ) ਉਨ੍ਹਾਂ ਨੇ ਪ੍ਰੇਮਾ ਭਗਤੀ ਪਾ ਲਈ (ਉਹ ਫੇਰ) ਮਾਇਆ ਵਿਚ ਨਹੀਂ ਸੜੇ। (ਉਨ੍ਹਾਂ ਦੇ) ਕੂੜ ਮਿਟ ਗਏ, ਦੁਬਿਧਾ ਨੱਸ ਗਈ (ਓਹ ਕੇਵਲ)ਪੂਰਨ ਸੱਚ ਨਾਲ ਭਰਪੂਰ ਹੋ ਗਏ। (ਓਹ) ਮਨ ਵਿਚ ਇਕ (ਦੀ ਓਟ) ਧਾਰਕੇ ਪ੍ਰਭੂ ਪਾਰਬ੍ਰਹਮ ਨੂੰ ਸੇਵਦੇ ਹਨ। ਜਿਨ੍ਹਾਂ ਉਤੇ (ਉਹ ਦਾਤਾਰ ਮਿਹਰ ਦੀ) ਨਦਰ ਕਰ ਦੇਵੇ ਓਨ੍ਹਾਂ ਦੇ ਮਹੀਨੇ, ਦਿਨ, ਮਹੂਰਤ (ਸਭ) ਭਲੇ (=ਸੁਖਦਾਈ) ਹਨ। ਨਾਨਕ ਦਰਸ਼ਨ ਦਾ ਦਾਨ ਮੰਗਦਾ ਹੈ, ਹੇ ਵਾਹਿਗੁਰੂ ਜੀਓ! ਮਿਹਰ ਕਰੋ (ਤੇ ਦਰਸ਼ਨ ਦਾ ਦਾਨ ਝੋਲੀ ਪਾਓ)॥੧੪॥੧॥

**ਵਯਾਖਯਾ**-ਇਹ ਅੰਕ ਸਮਾਪਤੀ ਦਾ ਹੈ ਜਿਸ ਵਿਚ ਸਾਰੇ ਬਾਰਹ ਮਾਹਾ ਦਾ ਸਿੱਟਾ ਦੱਸਿਆ ਹੈ।

ਪਿਛੇ ਮਹੀਨਿਆਂ ਵਿਚ ਬੀ ਮਿਲਾਪ ਦੇ ਇਸ਼ਾਰੇ ਯਾ ਸਮੁੱਚੇ ਵਰਣਨ ਦੇਂਦੇ ਆਏ ਹਨ, ਇਸ ਵਿਚ ਦੱਸਦੇ ਹਨ ਕਿ ਜ਼ਰੂਰੀ ਨਹੀਂ ਕਿ ੧੧ ਮਹੀਨੇ ਬਿਰਹੇ ਦੇ ਹੋਣ ਤੇ ੧ ਵਸਲ ਦਾ। ਸਗੋਂ ਸਾਰੇ ਹੀ 'ਮਾਹ ਦਿਵਸ ਮੂਰਤ ਭਲੇ' ਹਨ ਜਿਸ ਵਿਚ ਮੇਹਰ ਹੋ ਜਾਵੇ । ਸ਼ਰਤ ਇਹ ਹੈ ਕਿ:-

੧. ਤੁਸੀਂ ਮੰਗਣਹਾਰ ਬਣੋ, ਦਰਸ਼ਨ ਪਯਾਸ ਉੱਠੇ ਤੇ ਦਰਸ਼ਨ ਜਲ ਮੰਗੋ:-

"ਨਾਨਕੁ ਮੰਗੈ ਦਰਸ ਦਾਨੁ॥"

੨. ਫੇਰ ਕੀਹ ਕਰੋ-ਹਰੀ ਤੋਂ ਪੂਰਾ ਗੁਰੂ ਮੰਗੋ। 'ਹਰਿ ਗੁਰੁ ਪੂਰਾ ਆਰਾਧਿਆ॥'

੩. ਗੁਰੂ ਨਾਮ ਦੇਵੇਗਾ, ਨਾਮ ਦਾ ਆਰਾਧਣ ਦਰਸ਼ਨ ਜਲ ਦਾ ਕਾਰਜ ਸਿਰੇ ਚਾੜੇਗਾ।

'ਜਿਨਿ ਜਿਨਿ ਨਾਮੁ ਧਿਆਇਆ ਤਿਨ ਕੈ ਕਾਜ ਸਰੇ॥'

੪. ਇਉਂ ਇਕੋ ਹਰੀ ਦੀ ਆਰਾਧਨਾ ਕਰੋ:-

'ਪਾਰਬ੍ਰਹਮੁ ਪ੍ਰਭੁ ਸੇਵਦੇ ਮਨ ਅੰਦਰਿ ਏਕੁ ਧਰੇ॥'

੫. ਇਹ ਪ੍ਰੇਮਾ ਭਗਤੀ ਮਿਲਾ ਦੇਵੇਗੀ ਤੇ ਵਿਛੋੜੇ ਵਾਲੀ ਮਾਇਆ ਦੁਖ ਨਹੀਂ ਦੇਵੇਗੀ।

'ਪ੍ਰੇਮ ਭਗਤਿ ਤਿਨ ਪਾਈਆ ਬਿਖਿਆ ਨਾਹਿ ਜਰੇ॥'

**ਨਿਰੁਕ੍ਤ**-ਸੁਗਮ ਹੈ।

## ਮਾਝ ਮਹਲਾ ੫ ਦਿਨ ਰੈਣਿ

## ੧ਓ ਸਤਿਗੁਰ ਪ੍ਰਸਾਦਿ॥

**ਪ੍ਰਾਕ੍ਥਨ**-'ਦਿਨ ਰੈਣਿ' ਇਸ ਬਾਣੀ ਦਾ ਸਿਰਲੇਖ ਹੈ।

ਰੁਤੀ, ਮਾਹ, ਥਿਤੀ, ਵਾਰ ਵਾਕੂ ਇਹ ਪਦ 'ਦਿਨ ਰੈਣਿ' ਬੀ ਇਸ ਬਾਣੀ ਦਾ ਨਾਮ ਹੈ*। ਭਾਵ ਹੈ ਕਿ ਪ੍ਰਭੂ ਦੀ ਆਰਾਧਨਾ ਦਿਨੇ ਰਾਤੀਂ ਹੋਵੇ, ਅਰਥਾਤ ਲਗਾਤਾਰੀ ਹੋ ਜਾਵੇ।

*ਤ੍ਰੈ ਵੇਰੀ ਪਦ 'ਦਿਨ ਰੈਣਿ' ਇਸ ਬਾਣੀ ਵਿਚ ਆਇਆ ਹੈ ਤੇ ਪਹਿਲੀ ਤੁਕ ਵਿਚ 'ਦਿਨ ਸਭਿ ਰੈਣ' ਪਦ ਆਇਆ ਹੈ। ਬਾਣੀ ਦਾ ਨਾਮ ਇਸ ਕਰਕੇ ਬੀ 'ਦਿਨ ਰੈਣ' ਹੈ।

ਇਸ ਬਾਣੀ ਵਿਚ ਐਉਂ ਲਗਦਾ ਹੈ ਜਿਵੇਂ ਇਕ ਪਤੀ ਪ੍ਰੇਮਣ ਉਸ ਦੀ ਯਾਦ ਵਿਚ ਬਿਰਹ ਨੂੰ ਪ੍ਰਤੀਤ ਕਰਦੀ ਪੁਨਰ ਮਿਲਾਪ ਦੀ ਯਾਚਨਾ, ਆਰਾਧਨਾ ਤੇ ਤਰਲਿਆਂ ਵਿਚ ਸਖੀ ਨਾਲ ਬਚਨ ਕਰ ਰਹੀ ਹੈ ਤੇ ਉਸ ਦੇ ਪ੍ਰਸ਼ਨਾਂ ਦੇ ਉੱਤਰ ਦੇ ਰਹੀ ਹੈ। ਸਖੀ ਪ੍ਰੇਮ ਪੀੜਾ ਤੋਂ ਅਨਜਾਣ ਹੈ ਪਰ ਹੈ ਦਰਦਣ, ਜਿਸ ਨੂੰ 'ਭੈਣ' ਕਰਕੇ ਸੰਬੋਧਨ ਕੀਤਾ ਹੈ। ਇਸ ਬਾਣੀ ਵਿਚ ਵਾਹਿਗੁਰੂ ਪ੍ਰੇਮ ਵਿਚ ਰੱਤੇ ਮਿਲੇ ਹੋਏ ਪਰ ਬਿਰਹ ਪੀੜਾ ਦੇ ਜਾਣੂ ਤੇ ਹਵਾ ਹਵਾ ਮਾਤ੍ਰ ਵਿਛੋੜੇ ਦੀਆਂ ਤੂੰਗਣੀਆਂ ਨੂੰ ਪ੍ਰਤੀਤ ਕਰਦੇ, ਪ੍ਰੇਮ ਦੀ ਭਿੰਨੀ ਅਵਸਥਾ ਵਿਚ ਰਹਿਣੇ ਵਾਲੇ ਗੁਰੂ ਜੀ ਜਗਜਾਸੂ ਪ੍ਰਤੀ ਉਪਦੇਸ਼ ਕਰ ਰਹੇ ਹਨ। ਉਪਦੇਸ਼, ਸਿਖਜਾ ਨਹੀਂ ਦੇ ਰਹੇ ਪਰ ਨਿਜ ਦੇ ਭਾਵ ਤੇ ਪ੍ਰਤੀਤੀਆਂ ਤੇ ਪ੍ਰੇਮ ਤੂੰਗਣੀਆਂ ਦੱਸ ਦੱਸ ਕੇ ਦਰਦ ਨਾਲ ਉਪਦੇਸ਼ ਸੁਣਨ ਵਾਲੇ ਦੇ ਹਿਰਦੇ ਦੀ ਪਟੀ ਤੇ ਪ੍ਰੇਮ ਅੰਕਿਤ ਕਰ ਰਹੇ ਹਨ, ਜੋ ਉਹ ਆਪਣੇ ਤਰਲਿਆਂ ਵਿਚ ਸਾਰੀਆਂ ਲੁੜੀਂਦੀਆਂ ਗੱਲਾਂ ਤੇ ਮੁਸ਼ਕਲਾਂ ਦੀਆਂ ਮੁਸ਼ਕਲ ਕੁਸ਼ਾਈਆਂ ਦਾ ਜਾਣੂ ਹੋ ਜਾਵੇ, ਐਉਂ ਜਿਵੇਂ ਉਸ ਦੇ ਨਿਜ ਤਜਰਬੇ ਵਿਚ ਆ ਰਹੀਆਂ ਹਨ।

| ਮੂਲ | ਅਰਥ |
|---|---|
| **ਸੇਵੀ ਸਤਿਗੁਰੁ ਆਪਣਾ ਹਰਿ ਸਿਮਰੀ ਦਿਨ ਸਭਿ ਰੈਣ ॥ ਆਪੁ ਤਿਆਗਿ ਸਰਣੀ ਪਵਾਂ ਮੁਖਿ ਬੋਲੀ ਮਿਠੜੇ ਵੈਣ ॥ ਜਨਮ ਜਨਮ ਕਾ ਵਿਛੁੜਿਆ ਹਰਿ ਮੇਲਹੁ ਸਜਣੁ ਸੈਣ ॥ ਜੋ ਜੀਅ ਹਰਿ ਤੇ ਵਿਛੁੜੇ ਸੇ ਸੁਖਿ ਨ ਵਸਨਿ ਭੈਣ ॥ ਹਰਿ ਪਿਰ ਬਿਨੁ ਚੈਨੁ ਨ ਪਾਈਐ ਖੋਜਿ ਡਿਠੇ ਸਭਿ ਗੈਣ ॥** | {ਸਿਖਾਂ ਪ੍ਰਤੀ ਵਚਨ:} (ਮੇਰੀ ਤੀਬ੍ਰ ਅਭਿਲਾਖਾ ਹੈ ਕਿ ਕਿਵੇਂ ਮੈਂ) ਅਪਣੇ ਸਤਿਗੁਰੂ ਦੀ ਸੇਵਾ ਕਰਾਂ ਤੇ ਸਾਰੇ ਦਿਨ (ਤੇ ਸਾਰੀਆਂ) ਰਾਤਾਂ ਵਿਚ ਹਰੀ ਦਾ ਸਿਮਰਨ ਕਰਾਂ।(ਹਾਂ, (ਅਪਣਾ) ਆਪਾ ਭਾਵ ਛੱਡ ਕੇ (ਗੁਰੂ ਦੀ) ਸ਼ਰਣ ਪੈ ਜਾਵਾਂ ਤੇ ਮੂੰਹ ਤੋਂ ਮਿੱਠੇ ਵਾਕ ਉਚਾਰਾਂ (ਤੇ ਅਰਦਾਸ ਕਰਾਂ ਕਿ ਮੈਂ) ਜਨਮ ਜਨਮ ਦੇ (ਅਪਣੇ ਪ੍ਰਭੂ ਤੋਂ) ਵਿਛੜੇ ਨੂੰ (ਉਸ ਮੇਰੇ ਸੱਚੇ) ਮਿਤ੍ਰ (ਤੇ ਸਚੇ) ਸਨਬੰਧੀ ਹਰੀ ਨਾਲ ਮਿਲਾ ਦਿਓ।{ਸਖੀ ਵਚਨ: ਇਹ ਅਭਿਲਾਖ ਕਿਉਂ ਬਿਰਹ ਵਜਾਕੁਲਤਾ ਵਿਚ ਕਰ ਰਹੇ ਹੋ? ਉੱਤਰ} ਹੇ ਭੈਣ! ਜੋ ਜੀਵ ਹਰੀ ਤੋਂ ਵਿਛੜ ਜਾਂਦੇ ਹਨ ਓਹ ਸੁਖੀ ਨਹੀਂ ਵੱਸ ਸਕਦੇ। {ਸਖੀ ਵਚਨ: ਕੀ ਹੋਰ ਕੋਈ ਦਿਲ ਪਰਚਾਵਾ ਨਹੀਂ? ਉੱਤਰ:} ਮੈਂ ਸਾਰੇ ਮੰਡਲ ਖੋਜਕੇ ਵੇਖ ਲਏ ਹਨ, ਹਰੀ ਪਤੀ ਦੇ ਬਿਨਾ ਚੈਨ ਪ੍ਰਾਪਤ ਨਹੀਂ ਹੁੰਦਾ। {ਸਖੀ ਬਚਨ: ਤੇਰੇ ਵਰਗੀ ਨੂੰ ਵਿਛੋੜਾ ਕਿਉਂ ਹੋ ਗਿਆ? ਉੱਤਰ:} |
| **ਆਪ ਕਮਾਣੈ ਵਿਛੁੜੀ ਦੋਸੁ ਨ ਕਾਹੂ ਦੇਣ ॥ ਕਰਿ ਕਿਰਪਾ ਪ੍ਰਭ ਰਾਖਿ ਲੇਹੁ ਹੋਰੁ ਨਾਹੀ ਕਰਣ ਕਰੇਣ ॥ ਹਰਿ ਤੁਧੁ ਵਿਣੁ ਖਾਕੂ ਰੂਲਣਾ ਕਹੀਐ ਕਿਥੈ ਵੈਣ ॥ ਨਾਨਕ ਕੀ ਬੇਨੰਤੀਆ ਹਰਿ ਸੁਰਜਨੁ ਦੇਖਾ ਨੈਣ ॥ ੧ ॥** | ਮੈਂ ਅਪਣੀ ਕਰਨੀ ਕਰਤੂਤ ਨਾਲ ਵਿੱਛੁੜੀ ਹਾਂ (ਇਸ ਕਰਕੇ) ਕਿਸੇ ਨੂੰ ਦੋਸ ਦੇਣਾ ਨਹੀਂ ਬਣਦਾ। {ਹੁਣ ਅਰਦਾਸ ਵਿਚ ਚਲੇ ਜਾਂਦੇ ਹਨ:} ਹੇ ਪ੍ਰਭੂ (ਮੈਨੂੰ) ਕਿਰਪਾ ਕਰਕੇ ਰੱਖ ਲਓ (ਆਪ ਤੋਂ ਬਿਨਾਂ) ਹੋਰ ਕਰਨ ਕਰਾਉਣ ਵਾਲਾ (ਕੋਈ) ਨਹੀਂ ਹੈ। ਹੇ ਹਰੀ! ਤੈਥੋਂ ਬਿਨਾ (ਜੋ ਜੀਵਨ ਹੈ ਸੋ) ਮਿੱਟੀ ਵਿਚ ਰੁਲਣਾ ਹੈ, ਕਿੱਥੇ ਜਾਕੇ (ਅਪਣੇ ਦੁਖ ਸੁਖ ਦੇ) ਬਚਨ ਆਖੀਏ। (ਇਸ ਲਈਂ) ਨਾਨਕ ਦੀਆਂ ਬੇਨਤੀਆਂ ਹਨ (ਕ੍ਰਿਪਾ ਕਰੋ ਜੋ ਮੈਂ ਆਪ ਦਾ, ਜੋ ਮੇਰੇ) ਹਰੀ ਪਤੀ ਹੋ, ਅੱਖਾਂ ਨਾਲ ਦਰਸ਼ਨ ਕਰਾਂ॥੧॥ {ਸਖੀ ਵਚਨ; ਉਹ ਤੇਰਾ ਹਰੀ ਪਤੀ ਅਖਾਂ ਨਾਲ ਦਿੱਸ ਨਹੀਂ ਰਿਹਾ ਤੇਰੀ ਬੇਨਤੀ ਕਿਵੇਂ ਸੁਣਸੀ? ਉੱਤਰ: ਹੇ |

ਜੀਅ ਕੀ ਬਿਰਥਾ ਸੋ ਸੁਣੇ ਹਰਿ ਸੰਮ੍ਰਿਥ ਪੁਰਖੁ ਅਪਾਰੁ ॥ ਮਰਣਿ ਜੀਵਣਿ ਆਰਾਧਣਾ ਸਭਨਾ ਕਾ ਆਧਾਰੁ ॥ ਸਸੁਰੈ ਪੇਈਐ ਤਿਸੁ ਕੰਤ ਕੀ ਵਡਾ ਜਿਸੁ ਪਰਵਾਰੁ ॥

ਊਚਾ ਅਗਮ ਅਗਾਧਿ ਬੋਧ ਕਿਛੁ ਅੰਤੁ ਨ ਪਾਰਾਵਾਰੁ ॥ ਸੇਵਾ ਸਾ ਤਿਸੁ ਭਾਵਸੀ ਸੰਤਾ ਕੀ ਹੋਇ ਛਾਰੁ॥ ਦੀਨਾ ਨਾਥ ਦੈਆਲ ਦੇਵ ਪਤਿਤ ਉਧਾਰਣਹਾਰੁ ॥ ਆਦਿ ਜੁਗਾਦੀ ਰਖਦਾ ਸਚੁ ਨਾਮੁ ਕਰਤਾਰੁ॥ ਕੀਮਤਿ ਕੋਇ ਨ ਜਾਣਈ ਕੋ ਨਾਹੀ ਤੋਲਣਹਾਰੁ ॥ ਮਨ ਤਨ ਅੰਤਰਿ ਵਸਿ ਰਹੇ ਨਾਨਕ ਨਹੀ ਸੁਮਾਰੁ ॥ ਦਿਨੁ ਰੈਣਿ ਜਿ ਪ੍ਰਭ ਕੰਉ ਸੇਵਦੇ ਤਿਨ ਕੈ ਸਦ ਬਲਿਹਾਰ ॥ ੨ ॥

ਸੰਤ ਅਰਾਧਨਿ ਸਦ ਸਦਾ ਸਭਨਾ ਕਾ ਬਖਸਿੰਦੁ ॥ ਜੀਉ ਪਿੰਡੁ ਜਿਨਿ ਸਾਜਿਆ ਕਰਿ ਕਿਰਪਾ ਦਿਤੀਨੁ ਜਿੰਦੁ ॥ ਗੁਰ ਸਬਦੀ ਆਰਾਧੀਐ ਜਪੀਐ ਨਿਰਮਲ ਮੰਤੁ ॥ ਕੀਮਤਿ ਕਹਣੁ ਨ ਜਾਈਐ ਪਰਮੇਸੁਰੁ ਬੇਅੰਤੁ॥ ਜਿਸੁ ਮਨਿ ਵਸੈ

ਰੈਣ!} ਉਹ ਸਮਰਥ ਤੇ ਵਿਆਪਕ ਹੈ ਉਹ ਪਾਰ ਰਹਤ ਹੈ (ਭਾਵ ਅਲਪੱਗ ਨਹੀਂ) ਉਹ ਸਭਨਾਂ ਦਾ ਆਸਰਾ ਪਰਨਾ ਹੈ (ਜੀਵਾਂ ਦੇ) ਜੀਆਂ ਦੀ ਪੀੜਾ ਉਹ ਹਰੀ ਸੁਣਦਾ ਹੈ. ਮਰਦਿਆਂ ਕਿ ਜੀਉਂਦਿਆਂ ਉਸਨੂੰ ਅਰਾਧਣਾ* (ਤੇ ਸਮਝਣਾ ਕਿ) ਲੋਕ ਪ੍ਰਲੋਕ ਉਸੇ ਪਤੀ ਦੀ ਹਾਂ (ਇਹ ਸਾਡਾ ਬਿਰਹਨੀਆਂ ਦਾ ਕੰਮ ਹੈ। ਮੈਂ ਹੀ ਨਹੀਂ) ਉਸ (ਪਤੀ ਦਾ) ਟੱਬਰ ਹੋਰ ਬਹੁਤ ਵੱਡਾ ਹੈ (ਭਾਵ ਸਾਰੀ ਸ੍ਰਿਸ਼ਟੀ ਉਸੇ ਦੀ ਹੈ)। {ਸਖੀ ਵਚਨ: ਉਹ ਕਿੱਥੇ ਹੈ? ਉੱਤਰ;} (ਉਹ ਉੱਚਾ ਹੈ, (ਮਨ ਬਾਣੀ ਇੰਦ੍ਰੀਆਂ ਦੀ) ਪਹੁੰਚ ਤੋਂ ਪਰੇ ਹੈ. (ਜਿਸਦਾ) ਗਯਾਨ ਬੁਧੀ ਦੇ ਅਵਗਾਹਨ ਤੋਂ ਪਰੇ ਹੈ, (ਜਿਸਦੇ) ਅੰਤ ਦਾ ਪਾਰ ਉਰਾਰ ਕੋਈ ਨਹੀਂ। {ਸਖੀ ਵਚਨ: ਪਹੁੰਚ ਤੋਂ ਪਰੇ ਦੀ ਸੇਵਾ ਕੀਕੂੰ? ਉੱਤਰ} ਸੰਤਾਂ ਦੇ ਚਰਨਾਂ ਦੀ ਧੂੜੀ ਹੋ ਜਾਣਾਂ (ਭਾਵ ਨਿਰਮਾਣ ਸੇਵਾ ਕਰਨੀ) ਇਹ ਸੇਵਾ ਉਸਨੂੰ ਪਜਾਰੀ ਲਗਦੀ ਹੈ। ਉਹ ਗ੍ਰੀਬਾਂ ਦਾ ਮਾਲਕ ਹੈ, ਦਿਆਲੂ ਦੇਵ ਹੈ, ਪਤਿਤਾਂ ਦਾ ਤਾਰਨਹਾਰ ਹੈ**।{ਸਖੀ ਵਚਨ: ਜੇ ਪਹੁੰਚ ਤੋਂ ਪਰੇ ਹੈ ਤਾਂ ਕੀਕੂੰ ਬਚਾਉਂਦਾ ਹੈ? ਉੱਤਰ:} ਉਹ ਸਚੇ ਨਾਮ ਵਾਲਾ ਕਰਤਾਰ ਆਦਿ ਜੁਗਾਦਿ ਤੋਂ ਰਖਦਾ ਆਇਆ ਹੈ (ਇਹ ਉਸਦਾ ਬਿਰਦ ਹੈ†। ਉਸਨੂੰ) ਨਾ ਕੋਈ ਤੋਲਣ ਵਾਲਾ ਹੈ ਨਾ ਕੋਈ ਉਸਦਾ ਮੁੱਲ ਪਾ ਸਕਦਾ ਹੈ। (ਚਾਹੋ ਉਹ ਸਰਬ) ਹਿਸਾਬ ਕਿਤਾਬ ਤੋਂ ਪਰੇ ਹੈ ਪਰ ਮਨ ਤੇ ਤਨ ਦੇ ਅੰਦਰ ਹੀ ਵਸ ਰਿਹਾ ਹੈ, ਹੇ ਨਾਨਕ! (ਸੋ ਗੇਣਤੀਆਂ ਛੱਡਕੇ) ਜੋ ਦਿਨੇ ਰਾਤ (ਉਸ) ਪ੍ਰਭੂ ਨੂੰ ਸੇਂਵਦੇ ਹਨ ਉਨ੍ਹਾਂ ਤੋਂ ਸਦਾ ਸਦਕੇ ਹਾਂ॥੨॥

{ਸਖੀ ਵਚਨ: ਓਹ ਕੀਕੂੰ ਸੇਵਾ ਕਰਦੇ ਹਨ? ਉੱਤਰ:} (ਉਹ) ਸਭਨਾਂ ਨੂੰ ਬਖਸ਼ਸ਼ ਕਰਨ ਵਾਲਾ ਹੈ (ਇਸ ਕਰਕੇ) ਸੰਤ ਸਦਾ ਤੋਂ (ਹਾਂ) ਸਦਾ ਤੋਂ ਉਸੇ ਨੂੰ ਧਿਆਉਂਦੇ ਹਨ, (ਓਹ ਸੰਤ ਫੁਰਮਾਉਂਦੇ ਹਨ ਕਿ) ਜਿਸਨੇ (ਹੇ ਜੀਵ! ਤੇਰਾ) ਜੀਵ ਤੇ ਸਰੀਰ ਰਚੇ ਹਨ (ਤੇ ਤੇਰੇ ਕਹਿਣ ਤੇ ਨਹੀਂ ਅਪਣੀ) ਮੇਹਰ ਨਾਲ (ਤੈਨੂੰ) ਜਾਨ ਬਖਸ਼ੀ ਹੈ, ਉਸਨੂੰ ਗੁਰੂ ਦੇ ਸ਼ਬਦ ਦੁਆਰਾ ਧਿਆਈਦਾ ਹੈ, ਨਿਰਮਲ ਮੰਤ੍ਰ (ਨਾਮ ਦੁਆਰਾ) ਜਾਪ ਜਪਕੇ। (ਉਸਦੀ) ਕੀਮਤ ਕੂਤ ਕਹੀ ਨਹੀਂ ਜਾ ਸਕਦੀ (ਕਿਉਂਕਿ ਉਹ) ਪਰਮੇਸਰ ਬੇਅੰਤ ਹੈ, (ਪਰ ਉਹ ਮਨਾਂ ਵਿਚ

*(ਅ) ਜਿਤਨਾ ਕਿ ਜੀਵਨ ਮਰਨ ਪ੍ਰਯੰਤ ਹੈ ਉਸ ਦੀ ਅਰਾਧਣਾ ਕਰੀਏ। (ਏ) ਮਰਨ ਜੀਵਣ ਦਾ ਅਰਥ ਦੁਖ ਸੁਖ ਬੀ ਕਰ ਲੈਂਦੇ ਹਨ। ** ਭਾਵ ਨਿਮਾਣਿਆਂ ਦਰ ਢੱਠਿਆਂ ਤੇ ਕ੍ਰਿਪਾਲੂ ਹੈ ਤੇ ਉਨ੍ਹਾਂ ਦਾ ਨਾਥ ਹੈ, ਸੁਆਮੀ ਹੈ ਤੇ ਜੋ ਧਰਮ ਕਰਮ ਤੋਂ ਢਹਿ ਪੈਂਦੇ ਹਨ ਉਨ੍ਹਾਂ ਦਾ ਉਧਾਰ ਕਰਦਾ ਹੈ। †ਕਟਾਖਜ ਇਹ ਹੈ ਕਿ ਉਹ ਆਪਣੇ ਸਤਿਨਾਮ ਦੁਆਰਾ ਤਾਰਦਾ ਹੈ।

ਨਰਾਇਣੋ ਸੋ ਕਹੀਐ ਭਗਵੰਤੁ ॥ ਜੀਅ ਕੀ ਲੋਚਾ ਪੂਰੀਐ ਮਿਲੈ ਸੁਆਮੀ ਕੰਤੁ ॥ ਨਾਨਕੁ ਜੀਵੈ ਜਪਿ ਹਰੀ ਦੋਖ ਸਭੇ ਹੀ ਹੰਤੁ ॥ ਦਿਨੁ ਰੈਣਿ ਜਿਸੁ ਨ ਵਿਸਰੈ ਸੋ ਹਰਿਆ ਹੋਵੈ ਜੰਤੁ ॥ ੩ ॥

ਆ ਵਸਦਾ ਹੈ ਇਸ ਕਰਕੇ) ਜਿਸਦੇ ਮਨ ਵਿਚ (ਉਹ) ਨਾਰਾਇਣ ਆ ਵਸੇ ਉਸਨੂੰ ਹੀ ਭਗਵਾਨ (ਭਾਗਾਂ ਵਾਲਾ) ਕਹੀਦਾ ਹੈ। (ਐਹੋ ਜਿਹਾ) ਮਾਲਕ (ਹਾਂ ਐਹੋ ਜੇਹਾ) ਪਤੀ ਜੇ ਮਿਲ ਜਾਵੇ ਤਾਂ ਜੀਅ ਦੀ ਲੋਚਨਾ ਪੂਰੀ ਹੋ ਜਾਵੇ। (ਇਸ ਪ੍ਰਾਪਤੀ ਲਈ) ਨਾਨਕ ਹਰੀ ਦਾ ਸਿਮਰਨ ਕਰਦਾ ਜੀਉ ਰਿਹਾ ਹੈ, (ਜਿਸ ਨਾਲ ਕਿ) ਸਾਰੇ ਦੋਖ ਬੀ ਨਾਸ਼ ਹੋ ਰਹੇ ਹਨ। (ਹਾਂ) ਦਿਨੇ ਰਾਤ੍ਰੀ ਜਿਸਨੂੰ ਹਰੀ ਨਾ ਵਿਸਰੇ ਉਹ ਜੀਵ (ਜੋ ਮੁਰਝਾ ਬੀ ਰਿਹਾ ਹੈ ਤਾਂ ਮੁੜ) ਸੁਰਜੀਤ ਹੋ ਜਾਂਦਾ ਹੈ॥੩॥

ਸਰਬ ਕਲਾ ਪ੍ਰਭ ਪੂਰਣੋ ਮੰਞੁ ਨਿਮਾਣੀ ਥਾਉ ॥ ਹਰਿ ਓਟ ਗਹੀ ਮਨ ਅੰਦਰੇ ਜਪਿ ਜਪਿ ਜੀਵਾਂ ਨਾਉ॥ ਕਰਿ ਕਿਰਪਾ ਪ੍ਰਭ ਆਪਣੀ ਜਨ ਧੂੜੀ ਸੰਗਿ ਸਮਾਉ ॥ ਜਿਉ ਤੂੰ ਰਾਖਹਿ ਤਿਉ ਰਹਾ ਤੇਰਾ ਦਿਤਾ ਪੈਨਾ ਖਾਉ ॥ ਉਦਮੁ ਸੋਈ ਕਰਾਇ ਪ੍ਰਭ ਮਿਲਿ ਸਾਧੂ ਗੁਣ ਗਾਉ ॥ ਦੂਜੀ ਜਾਇ ਨ ਸੁਝਈ ਕਿਥੈ ਕੂਕਣ ਜਾਉ ॥ ਅਗਿਆਨ ਬਿਨਾਸਨ ਤਮ ਹਰਣ ਊਚੇ ਅਗਮ ਅਮਾਉ ॥ ਮਨੁ ਵਿਛੁੜਿਆ ਹਰਿ ਮੇਲੀਐ ਨਾਨਕ ਏਹੁ ਸੁਆਉ ॥ ਸਰਬ ਕਲਿਆਣਾ ਤਿਤੁ ਦਿਨਿ ਹਰਿ ਪਰਸੀ ਗੁਰ ਕੇ ਪਾਉ ॥ ੪ ॥ ੧ ॥

(ਉਹ) ਪ੍ਰਭੂ ਸਰਬ ਸ਼ਕਤੀਆਂ (ਸਰਬ ਗੁਣਾਂ) ਕਰਕੇ ਪਰੀ ਪੂਰਣ ਹੈ, ਮੈਂ ਨਿਮਾਣੀ ਦਾ ਆਸਰਾ ਉਹੋ ਹੈ। (ਹੇ ਸਖੀ ਮੈਂ ਓਸੇ) ਹਰੀ ਦੀ ਓਟ ਅਪਣੇ ਮਨ ਵਿਚ ਲੀਤੀ ਹੈ ਤੇ ਉਸਦਾ ਨਾਮ ਜਪ ਜਪ ਕੇ ਜੀਉ ਰਹੀ ਹਾਂ। {ਇਹ ਆਖਦੇ ਅਰਦਾਸ ਵਿਚ ਚਲੇ ਜਾਂਦੇ ਹਨ:} ਹੇ ਪ੍ਰਭੂ! ਆਪਣੀ ਕ੍ਰਿਪਾ ਕਰੋ (ਜੋ ਮੈਂ ਆਪ ਦੇ) ਦਾਸਾਂ ਦੀ ਚਰਣ ਰੇਣ ਵਿਚ ਸਮਾਵਾਂ। (ਭਾਵ ਨਿੰਮ੍ਰੀ ਭੂਤ ਹੋਕੇ ਸੇਵਾ ਕਰਾਂ ਤੇ) ਜਿਵੇਂ ਆਪ ਰਖੋ ਉਸੀ ਤਰ੍ਹਾਂ (ਰਾਜ਼ੀ) ਰਹਾਂ, ਤੇਰਾ ਦਿੱਤਾ ਪਹਿਨਾਂ ਤੇ ਖਾਵਾਂ। ਹੇ ਪ੍ਰਭੂ! ਉਹ ਉੱਦਮ ਮੈਥੋਂ ਕਰਵਾਓ ਕਿ ਸਾਧੂ ਨੂੰ ਮਿਲਕੇ ਤੇਰੇ ਗੁਣ ਗਾਂਵਾਂ। (ਆਪ ਤੋਂ ਛੁਟ ਮੈਂ ਹੋਰ) ਕਿੱਥੇ ਕੂਕਣ ਜਾਵਾਂ ਦੂਜੀ ਥਾਂ (ਹੋਰ ਕੋਈ) ਦਿੱਸਦਾ ਹੀ ਨਹੀਂ*। ਹੇ ਉਚੇ ! ਹੇ ਅਗੰਮ! ਹੇ ਅਮਾਪ! ਹੇ (ਜੀਵਾਂ ਦੇ) ਅਗ੍ਯਾਨ ਨਾਸ਼ ਕਰਨੇ ਵਾਲੇ ਸੂਰਜ ! ਹੇ ਹਰੀ (ਮੇਰਾ) ਮਨ (ਆਪ ਤੋਂ) ਵਿਛੁੜ ਰਿਹਾ ਹੈ, (ਇਸ ਨੂੰ) ਮੇਲ ਲਓ, ਨਾਨਕ ਦਾ ਇਹ ਪ੍ਰਯੋਜਨ† ਹੈ। ਹੇ ਹਰੀ! (ਜਿਸ ਦਿਨ ਮੈਂ) ਗੁਰੂ ਦੇ ਚਰਨ ਸਪਰਸ਼ ਕਰ ਲਵਾਂ ਉਹ ਦਿਨ (ਮੇਰੇ ਲਈ) ਸਾਰੀਆਂ ਮੁਕਤੀਆਂ (ਦੀ ਪ੍ਰਾਪਤੀ ਦਾ ਦਿਨ) ਹੋਵੇਗਾ॥੪॥੧॥

**ਵ੍ਯਾਖ੍ਯਾ**-ਇਸ ਸਾਰੀ ਬਾਣੀ ਦੀ ਵ੍ਯਾਖ੍ਯਾ ਗੁਰੂ ਜੀ ਨੇ ਇਸ ਇਕ ਤੁਕ ਵਿਚ ਸੂਤ੍ਰਾਤਮਿਕ ਤ੍ਰੀਕੇ ਤੇ ਆਪ ਕਰ ਦਿਤੀ ਹੈ:-

ਦਿਨੁ ਰੈਣਿ ਜਿਸੁ ਨ ਵਿਸਰੈ ਸੋ ਹਰਿਆ ਹੋਵੈ ਜੰਤੁ ॥੩॥

**ਨਿਰੁਕ੍ਤ**-ਦਿਨ ਰੈਣਿ-ਦਿਨੇ ਰਾਤ ਵਾਲੀ (ਬਾਣੀ) ਜਿਵੇਂ 'ਬਾਰਹ ਮਾਹਾ' ਸੀ ਪਿਛਲੀ ਬਾਣੀ ਦਾ ਨਾਮ। 'ਰੁਤੀ, ਬਾਰਹ ਮਾਹਾ, ਥਿਤੀ, ਵਾਰੁ' ਵਾਙੂ ਇਹ ਦਿਨ ਰੈਣੀ ਬਾਣੀ ਹੈ। ਜੋ ਦਿਨੇ ਰਾਤ ਦੀ ਅਰਾਧਨਾ ਸਿਖਾਲਦੀ ਹੈ।

ਦੂਸਰੇ ਤੀਸਰੇ ਅੰਕ ਵਿਚ ਪਦ 'ਦਿਨ ਰੈਣਿ' ਫੇਰ ਹੈ, ਓਥੇ ਅਰਥ ਹੈ 'ਦਿਨੇ ਰਾਤੀ', ਓਥ ਬਾਣੀ

---

*ਆਪ ਨੂੰ ਕੂਕਾਂ ਸੁਣਾਕੇ ਜੋ ਅਪਣੇ ਜਾਣੇ ਤੰਗ ਕਰ ਰਹੇ ਹਾਂ, ਉਸ ਖੇਚਲ ਦਾ ਅਨੁਭਵ ਕਰਕੇ ਐਸਾ ਕਹਿ ਰਹੇ ਹਨ।
†ਸੁਆਉ=ਸੁਆਰਥ,ਪ੍ਰਯੋਜਨ। ਕਟਾਖ੍ਯ ਵਿਚ ਇਹ ਹੈ ਕਿ ਇਹ ਮੇਰਾ ਨਿਜ ਲਾਭ ਦਾ ਪ੍ਰਯੋਜਨ ਹੈ।

ਦਾ ਨਾਮ ਨਹੀਂ। ਪਹਿਲੀ ਸਤਰ ਵਿਚ ਹੈ 'ਦਿਨ ਸਭਿ ਰੈਣ', ਏਥੇ ਅਰਥ ਹੈ ਸਭਨਾਂ ਦਿਨਾਂ ਤੇ ਸਭਨਾਂ ਰਾਤਾਂ ਵਿਚ। ਯਾ ਦਿਨੇ ਤੇ ਰਾਤ ਸਭਨਾ (ਸਮਿਆਂ) ਵਿਚ । ਯਾ ਸਾਰਾ ਦਿਨ ਤੇ ਸਾਰੀ ਰਾਤ ਵਿਚ।

ਰੈਣ-{ਸੰਸ:, ਰਜਨੀ} ਰਾਤ। ਰੈਣਿ-ਰੈਣੀ, (ਦਿਨੇ) ਰਾਤ ਵਾਲੀ (ਬਾਣੀ)।

ਰੈਣਿ-ਰਾਤ ਵਿਚ। ਰਾਤੀਂ ਸਜਣੁ-ਮਿਤ੍ਰ। ਸੈਣ-ਸਾਕ।

ਭੈਣ-{ਸੰਸ:, ਭਗ੍ਨੀ} ਅਪਣੇ ਮਾਤਾ ਪਿਤਾ ਦੀ ਧੀ। ਸਖੀ । ਇਥੇ ਭਾਵ ਸਤਿਸੰਗੀ ਮਿਤ੍ਰ ਤੋਂ ਹੈ। ਭੈਣ ਦਾ ਅਰਥ ਪਿੰਡ ਭਾਵ ਸਰੀਰ ਬੀ ਕਰਦੇ ਹਨ।

ਗੈਣ- {ਸੰਸ:, ਗਗਣ} ਆਕਾਸ਼। ਮੁਰਾਦ ਹੈ ਉਚੇ ਟਿਕਾਣੇ। ਮੰਡਲ। ਦੇਵੀ ਦੇਵਤੇ ਆਦਿ ਤੋਂ ਮੁਰਾਦ ਜਾਪਦੀ ਹੈ।

ਕਰਣ ਕਰੇਣ- ਕਰਨ ਵਾਲਾ ਤੇ ਕਰਾਉਣ ਵਾਲਾ। ਕਾਰਣ ਕਰਣ।

(ਅ) ਕਰਨ ਕਰਾਉਨਾ (ਸਾਥੋਂ ਨਹੀਂ ਹੋ ਸਕਦਾ)।

(ੲ) ਕਰਣ ਦਾ ਅਰਥ ਕਰੁਣ ਬੀ ਲਾਉਂਦੇ ਹਨ: ਕਰੁਣ ਕਰੇਣ=ਕਿਰਪਾ ਕਰਨ ਵਾਲਾ।

ਖਾਕੂ- {ਫਾ:, ਖ਼ਾਕ} ਮਿੱਟੀ। ਧੂੜ। ਵੈਣ-ਬਚਨ।

ਸੁਰਜਨੁ-ਦੇਉਤਿਆਂ ਵਰਗਾ ਮਨੁਖ, ਸੁਸ਼ਟੁ ਹਿਰਦੇ ਵਾਲਾ ਜਨ। ਸੱਜਣ, ਮਿਤ੍ਰ।

ਜੀਉ-ਜੀਵਾਤਮਾ। ਪਿੰਡੁ-ਸਰੀਰ। ਜਿੰਦੁ-ਪ੍ਰਾਣ ਕਲਾ।

(ਅ) ਐਉਂ ਬੀ ਕਰਦੇ ਹਨ, ਜੀਉ =ਹੇ ਜੀਵ ਜਿਸ ਨੇ ਸਰੀਰ ਦਿਤਾ ਤੇ ਕਿਰਪਾ ਕਰਕੇ ਜਿੰਦ ਪਾਈ (ਸਰੀਰ ਵਿਚ) ਯਥਾ:- ਸਾਹੈ ਕੈ ਫੁਰਮਾਇਅੜੈ ਜੀ ਦੇਹੀ ਵਿਚਿ ਜੀਉ ਆਇ ਪਇਆ॥ {ਮਾਰੂ ਅੰਜਲੀ ਮਹਲਾ ੫-੩੧}

ਭਗਵੰਤੁ-ਭਾਗਵੰਤ, ਭਾਗਾਂ ਵਾਲਾ। ਹੰਤੁ-ਹਤ ਹੋ ਜਾਂਦੇ ਹਨ।ਨਾਸ਼ ਹੋ ਜਾਂਦੇ ਹਨ।

ਤਮ ਹਰਣ- ਹਨੇਰੇ ਨੂੰ ਜੋ ਦੂਰ ਕਰੇ ਸੋ ਹੈ ਸੂਰਜ।

ਅਮਾਉ-ਮਿਣਤੀ ਤੋਂ ਰਹਿਤ। ਅਮਾਪ।

ਸੁਆਉ- ਸੁਆਰਥ। ਪ੍ਰਯੋਜਨ।ਅਪਣਾ ਮਤਲਬ।

### {ਰਾਗ ਮਾਝ ਦੀ ਵਾਰ ਚੱਲੀ}

## ਵਾਰ ਮਾਝ ਕੀ ਤਥਾ ਸਲੋਕ ਮਹਲਾ ੧

## ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਕੀ ਧੁਨੀ ਗਾਵਣੀ

ਮਾਝ ਦੀ ਵਾਰ ਦੇ ਸਿਰੇ ਤੇ ਹਿਦਾਯਤ ਲਿਖੀ ਹੈ:-

'ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਕੀ ਧੁਨੀ ਗਾਵਣੀ'॥

ਜਿਸਦਾ ਅਰਥ ਇਹ ਹੈ ਕਿ ਇਸ ਵਾਰ ਨੂੰ ਜੇ ਗਾਇਆ ਜਾਵੇ ਤਾਂ ਉਸ ਤਰਜ਼ ਯਾ ਧਾਰਨਾ ਤੇ ਗਾਇਆ ਜਾਵੇ ਜਿਸ ਉਤੇ ਉਸ ਸਮੇਂ ' ਮਲਕ ਮੁਰੀਦ ਤੇ ਚੰਦ੍ਰਹੜਾ' ਦੀ ਢਾਢੀਆਂ ਦੀ ਰਚੀ ਵਾਰ ਗਾਈ ਜਾਇਆ ਕਰਦੀ ਸੀ। 'ਗਾਵਣੀ' ਪਦ ਦਸਦਾ ਹੈ ਕਿ ਇਹ ਹਿਦਾਯਤ ਕੇਵਲ 'ਗਾਏ ਜਾਣ' ਦੀ ਧਾਰਨਾ ਯਾ ਤਰਜ਼ ਸੰਬੰਧੀ ਹੈ*।

*ਐਸੀਆਂ ਹਿਦਾਇਤਾਂ ੨੨ ਵਾਰਾਂ ਵਿਚੋਂ ਨੌ ਵਾਰਾਂ ਤੇ ਹਨ ਤੇ ਸ੍ਰੀ ਕਰਤਾਰ ਪੁਰ ਸਾਹਿਬ ਵਾਲੀ 'ਆਦਿ ਬੀੜ' ਦੇ ਵਿਚ ਉਸੇ ਦਸਤਖਤ ਵਿਚ ਹਨ ਜਿਸ ਵਿਚ ਕਿ ਪਾਵਨ ਬੀੜ ਦੀ ਲਗ ਪਗ ਸਾਰੀ ਲਿਖਾਈ ਹੈ।

ਮਲਕ ਮੁਰੀਦ ਦੀ ਵਾਰ ਦੀਆਂ ਕੁਛ ਤੁਕਾਂ ਜੋ ਪੂਜਯ ਪਿਤਾ, ਸ੍ਰੀਮਾਨ ਡਾਕਟਰ ਚਰਨ ਸਿੰਘ ਜੀ, ਨੇ ਮੁੱਦਤ ਹੋਈ, (ਯਾ ਸਭ ਤੋਂ ਪਹਿਲੋਂ) ਖੋਜ ਕਰਕੇ ਅਪਣੇ ਰਚੇ ਗ੍ਰੰਥ 'ਬਾਣੀ ਬੇਉਰਾ' ਵਿਚ ਦਿੱਤੀਆਂ ਸਨ, ਇਸ ਪ੍ਰਕਾਰ ਹਨ:-

ਕਾਬਲ ਵਿਚ ਮੁਰੀਦ ਸਾ ਫੜਿਆ ਬਡ ਜ਼ੋਰ।
ਚੰਦ੍ਰਹੜਾ ਲੈ ਫੌਜ ਕੋ ਚੜਿਆ ਬਡ ਤੌਰ।
ਦੁਹਾਂ ਕੰਧਾਰਾਂ ਮੂੰਹ ਜੁੜੇ ਦੰਮਾਮੇ ਦੌਰ।
ਸ਼ਸਤ੍ਰ ਪਜੂਤੇ ਸੂਰਿਆਂ ਸਿਰ ਬੱਧੇ ਟੌਰ।
ਹੋਲੀ ਖੇਲੇ ਚੰਦ੍ਰਹੜਾ ਰੰਗ ਲਗੇ ਸੌਰ।
ਦੋਵੇਂ ਤਰਫਾਂ ਜੁੱਟੀਆਂ ਸਰ ਵੱਗਨ ਕੌਰ।
ਮੈਂ ਭੀ ਰਾਇ ਸਦਾਇਸਾਂ ਫੜਿਆ ਲਾਹੌਰ।
ਦੋਨੋ ਸੂਰੇ ਸਾਹਮਣੇ ਜੂਝੇ ਉਸ ਠੌਰ।

ਮਾਝ ਵਾਰ ਦੀ ਤੁਕ- ਤੂੰ ਕਰਤਾ ਪੁਰਖੁ ਅਗੰਮੁ ਹੈ ਆਪਿ ਸ੍ਰਿਸਟਿ ਉਪਾਤੀ॥

{ਬਾਣੀ ਬਿਉਰਾ ਸਫਾ ੩੧}

ਗਾਇਨ ਦੀ ਤਰਜ਼ ਤੋਂ ਛੁੱਟ ਜੇ ਦੁਹਾਂ ਤੁਕਾਂ ਦਾ ਟਾਕਰਾ ਕਰੀਏ ਤਾਂ ਪਿੰਗਲ ਮੂਜਬ ਸਰਵਥਾ ਸਮਤਾ ਨਹੀਂ ਢੁੱਕੇਗੀ, ਨਾ ਉਸ ਸਮਤਾ ਤੋਂ ਮੁਰਾਦ ਹੀ ਹੈ। ਕਿਉਂਕਿ ਪਿੰਗਲ ਪਾਸ ਤਾਂ ਹ੍ਰਸ੍ਵ ਦੀਰਘ ਦਾ ਹਿਸਾਬ ਹੈ ਪਰ ਸੰਗੀਤਕ ਕੋਲ ਪਲੁਤ ਬੀ ਹੈ, ਸੋ ਗਾਵਣ ਵਾਲੇ ਅਪਣੇ ਗਾਇਨ ਵਿਚ 'ਹ੍ਰਸ੍ਵ ਦੀਰਘ' ਤੋਂ ਵੱਧ 'ਪਲੁਤ' ਦੇ ਤ੍ਰੀਕੇ ਨੂੰ ਬੀ ਵਰਤਦੇ ਹਨ- ਜਿਸ ਨਾਲ ਗਾਇਨ ਵਿਚ ਓਹ ਪਿੰਗਲ ਦੇ ਵਜ਼ਨਾਂ ਦੀ ਅਸਮਤਾ ਨੂੰ ਆਪ ਸਮ ਕਰ ਲਿਆ ਕਰਦੇ ਹਨ।

ਵਾਰ ਦੇ ਗਾਇਨ ਦੀ ਧਾਰਨਾ ਦੀ ਜੋ ਹਿਦਾਇਤ ਲਿਖੀ ਹੈ ਇਹ ਕੇਵਲ ਪਉੜੀਆਂ ਦੇ ਗਾਇਨ ਬਾਬਤ ਹੈ*; ਕਿਉਂ? ਵਾਰਾਂ ਪਹਿਲੋਂ ਪਉੜੀਆਂ ਵਿਚ ਹੀ ਲਿਖੀਆਂ ਗਈਆਂ ਸਨ।

---

*ਵਾਰ ਸਾਰੀ ਅਜੇ ਕਿਸੇ ਨੇ ਲੱਭ ਕੇ ਲਿਖੀ ਨਹੀਂ, ਪਰ ਜੋ ਵਾਰ ਵਿਚ ਦੇ ਮਜ਼ਮੂਨ ਦਾ ਖ਼ੁਲਾਸਾ ਸ੍ਰੀ ਡਾਕਟਰ ਸਾਹਿਬ ਜੀ ਨੇ ਬਾਣੀ ਬਿਉਰੇ ਵਿਚ ਦਿਤਾ ਹੈ ਐਉਂ ਹੈ:-

ਬਾਦਸ਼ਾਹ ਅਕਬਰ ਦੇ ਵੇਲੇ 'ਮਲਕ ਮੁਰੀਦ' ਅਤੇ 'ਚੰਦ੍ਰਹੜਾ ਸੋਹੀਆ' ਦੋਨੋ ਮਨਸਬਦਾਰ, ਜ਼ਾਤ ਦੇ ਰਾਜਪੂਤ ਸਨ, ਇਕ ਦਾ ਨਾਉਂ 'ਮੁਰੀਦ' ਸੀ ਅਤੇ 'ਮਲਕ' ਸ਼ਾਹੀ ਖ਼ਿਤਾਬ ਸੀ। ਦੂਜੇ ਦਾ ਨਾਉਂ 'ਚੰਦ੍ਰਹੜਾ' ਸੀ ਅਤੇ 'ਸੋਹੀਆ' ਉਸ ਦੀ ਜੱਦੀ ਅੱਲ (ਉਪਨਾਉਂ) ਸੀ। ਇਹ ਆਪਸ ਵਿਚ ਕੋਈ ਲੁਕਵੀਂ ਵੈਰ ਦੀ ਅੰਸ਼ ਤਾਂ ਰਖਦੇ ਸੀ, ਪਰ ਪ੍ਰਤੱਖ ਵਿਚ ਇਕ ਦੂਜੇ ਦੇ ਹਿਤੂ ਬਣੇ ਰਹਿੰਦੇ ਸਨ।ਇਕ ਦਿਨ ਪਾਤਸ਼ਾਹ ਨੇ ਮਲਕ ਮੁਰੀਦ ਨੂੰ ਸਿਰੋਪਾਉ ਅਤੇ ਫੌਜ ਦੇਕੇ ਸਰਹੱਦੀ ਮੁਲਕ ਦੇ ਬਾਗ਼ੀਆਂ ਨੂੰ ਠੀਕ ਕਰਨ ਲਈ ਤੋਰ ਦਿਤਾ। ਇਸ ਬਹਾਦਰ ਰਾਜਪੂਤ ਨੇ ਵੀ ਆਪਣੀ ਕੁਲ ਦੀ ਲਾਜ ਪਾਲੀ, ਜੋ ਬਗ਼ਾਵਤ ਦੀ ਜਗਹ ਤੇ ਪਹੁੰਚ ਕੇ ਸਾਮ, ਦਾਮ, ਭੇਦ, ਰਾਜਨੀਤਿ ਅਨੁਸਾਰ ਬਗ਼ਾਵਤ ਦੀ ਅੱਗ ਨੂੰ ਬੁਝਾਇਆ, ਪਿਛਲੇ ਅਟਕੇ ਹੋਏ ਟਕੇ ਅਤੇ ਕੁਝ ਜੁਰਮਾਨਾ ਵੀ ਵਸੂਲ ਕਰਕੇ ਦਿੱਲੀ ਭੇਜਿਆ ਅਤੇ ਆਪ ਬੰਦੋਬਸਤ ਅਤੇ ਦਬਦਬੇ ਲਈ ਓਥੇ ਰਹਿਣਾ ਮੁਨਾਸਬ ਸਮਝਿਆ। ਕੁਝਕੁ ਚਿਰ ਪਿੱਛੋਂ ਕਿਸੇ ਕਾਰਣ ਤੇ ਮਾਮਲਾ ਉਘਰਨ ਵਿਚ ਦੇਰੀ ਅਤੇ ਕਮੀ ਹੋ ਗਈ। ਇਹ ਖ਼ਬਰ ਪਹੁੰਚੀ ਤੇ ਚੰਦ੍ਰਹੜੇ ਅਤੇ ਉਸ ਦੇ ਮੇਲੀਆਂ ਉਮਰਾਵਾਂ ਨੇ ਬਾਦਸ਼ਾਹ ਨੂੰ ਇਹ ਸਿੱਧ ਕਰ ਦਿਤਾ ਕਿ ਮਲਕ ਬਾਗ਼ੀ ਹੋ ਗਿਆ ਹੈ, ਬਿਹਤਰ ਹੋਵੇ ਕਿ ਉਸ ਦੇ ਸਿਰ ਕੁੱਟਣੇ ਲਈ ਚੰਦ੍ਰਹੜੇ ਨੂੰ ਭੇਜ ਦਿੱਤਾ ਜਾਵੇ। ਮੁੱਕਦੀ ਗੱਲ ਇੱਕੁਰ ਹੀ ਹੋਈ। ਜਦ ਹੁਕਮ ਅਤੇ ਫੌਜ ਬਾਦਸ਼ਾਹੀ ਲੈਕੇ ਚੰਦ੍ਰਹੜਾ ਮਲਕ ਪਾਸ ਪੁੱਜਾ ਤਾਂ ਅਪਣੀ ਮਿੱਤ੍ਰਤਾ ਪ੍ਰਗਟ ਕੀਤੀ, ਪਰੰਤੂ ਮਲਕ ਨੂੰ ਪਹਿਲੇ ਹੀ ਸਾਰੀ ਖ਼ਬਰ ਪਹੁੰਚ ਚੁਕੀ ਸੀ, ਉਸ ਨੇ ਆਪਣਾ ਬੰਦੋਬਸਤ ਪੂਰਾ ਪੂਰਾ ਕੀਤਾ ਹੋਇਆ ਸੀ, ਚੰਦ੍ਰਹੜੇ ਦਾ ਛਲ ਕੰਮ ਨਾ ਆਇਆ। ਓੜਕ ਜਿਹੜੀ ਈਰਖਾ ਦੀ ਅੱਗ ਚੰਦ੍ਰਹੜੇ ਦੇ ਜੀ ਵਿਚ ਧੁਖ ਰਹੀ ਸੀ ਸਮੇਂ ਦੀ ਹਵਾ ਨੇ ਭੜਕਾ ਦਿੱਤੀ, ਇਕ ਭਾਰੀ ਲੜਾਈ ਹੋਈ, ਦੋਹਾਂ ਧਿਰਾਂ ਦੇ ਸਿਪਾਹੀ ਕੰਮ ਆਏ। ਇਹ ਲੜਾਈ ਬਹੁਤ ਮੁੱਦਤ ਤਕ ਲਗੀ ਰਹੀ, ਦੋਵੇਂਹੀ

{ਬਾਕੀ ਟੂਕ ਦੇਖੋ ਸਫਾ ੪੫੩ ਦੇ ਹੇਠ}

ਸਲੋਕ ਜੋ ਵਿਚ ਦਿਤੇ ਗਏ, ਏਹ ਸਹੀ ਹੁੰਦਾ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵਾਰਾਂ ਸੰਕਲਤ ਕਰਨ ਵੇਲੇ ਦਿੱਤੇ ਹਨ।ਕਿਉਂਕਿ ਢਾਢੀ ਵਾਰਾਂ ਵਿਚ ਸ਼ਲੋਕ ਬੀ ਦਿਆ ਕਰਦੇ ਸਨ। ਪੰਚਮ ਗੁਰੂ ਜੀ ਨੇ ਓਹ ਸ਼ਲੋਕ ਜੋ ਸਿੱਖ ਰਬਾਬੀ ਵਾਰਾਂ ਵਿਚ ਆਦਿ ਪਾਤਸਾਹੀ ਦੇ ਸਮੇਂ ਤੋਂ ਗਾਇਨ ਸਮੇਂ ਦੇਂਦੇ ਸਨ, ਓਹੋ ਦੇ ਓਹੋ ਯਾ ਆਪ ਅਪਣੀ ਚੋਣ ਮੂਜਬ ਪਉੜੀਆਂ ਦੇ ਵਿਚਾਲੇ ਲਿਖਕੇ ਵਾਰਾਂ ਵਿਚ ਸ਼ਲੋਕਾਂ ਦੀ ਇਹ ਚੋਣ ਸਦਾ ਲਈ ਆਪ ਬੰਨ ਦਿੱਤੀ।

## ੧ਓ ਸਤਿਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ॥

{ਮੰਗਲ ਦੇ ਅਰਥਾਂ ਲਈ ਦੇਖੋ ਪਿਛੇ ਜਪੁਜੀ ਦੇ ਪਹਿਲੇ ਮੂਲ ਮੰਤ੍ਰ ਦੇ ਅਰਥ}

ਏਹ ਮੰਗਲ ਪਾਵਨ ਬੀੜ ਵਿਚ ਚਾਰ ਪ੍ਰਕਾਰ ਦੇ ਹਨ:-

ਇਕ ਜੋ ਜਪੁਜੀ ਦੇ ਮੁੱਢ ਵਿਚ ਹੈ, ਦੂਜਾ ਜੋ ਏਥੇ ਹੈ, ਤੇ ਤੀਜਾ ਹੈ:-

੧ਓ ਸਤਿਨਾਮ ਗੁਰ ਪ੍ਰਸਾਦਿ॥ {ਦੇਖੋ ਪਿਛੇ ਪੰਨਾ ੨੦੩}

ਤੇ ਚੋਥਾ ਹੈ:-

੧ਓ ਸਤਿਗੁਰ ਪ੍ਰਸਾਦਿ॥

---

{ਸਫਾ ੬੫੨ ਦੀ ਬਾਕੀ ਟੂਕ}

ਸ਼ਸਤ੍ਰ ਵਿੱਦਿਆ ਦੇ ਸਿਆਣੇ, ਲੜਾਈਆਂ ਦੇ ਦਾਉ ਘਾਉ ਜਾਣਨ ਵਾਲੇ ਸੀ, ਅੜੇ ਰਹੇ, ਕੋਈ ਪਾਸਾ ਹਾਰ ਨਾ ਮੰਨੇ, ਪਰੰਤੂ ਬਹੁਤ ਚਿਰ ਤੱਕ ਲੜਾਈ ਰਹਿਣ ਦੇ ਕਾਰਨ ਸਿਪਾਹ ਬਹੁਤ ਮਾਰੀ ਗਈ, ਖ਼ਜ਼ਾਨੇ ਦਾ ਬਹੁਤ ਖਰਚ ਉਠਿਆ, ਦੁਹੀਂ ਪਾਸੀਂ ਪਾਤਸ਼ਾਹੀ ਨੁਕਸਾਨ ਨੇ ਮਲਕ ਦੇ ਜੀ ਵਿਚ ਚੋਭ (ਰੰਜ) ਪ੍ਰਗਟ ਕਰ ਦਿੱਤਾ, ਉਸ ਨੇ ਇਕ ਚਿੱਠੀ ਚੰਦ੍ਰਹੜੇ ਵਲ ਲਿਖੀ: ਓਇ ਗੀਦੀ ਸੋਹੀਏ! ਜਦ ਤੂੰ ਮੇਰੇ ਨਾਲ ਲੜਨ ਲਈ ਚੜ੍ਹਕੇ ਆਇਆ ਹੈਂ, ਤਾਂ ਹੁਣ ਤੀਵੀਆਂ ਵਾਕਰ ਕਿਉਂ ਲੁਕਾਂ ਲੈਂਦਾ ਫਿਰਦਾ ਹੈਂ? ਸਿਪਾਹ ਬੇਗੁਨਾਹ ਮਰ ਰਹੀ ਹੈਂ, ਨੁਕਸਾਨ ਪਾਤਸਾਹ ਦਾ ਵਿਅਰਥ ਹੋ ਰਿਹਾ ਹੈ, ਜੇ ਤੇਰੇ ਵਿਚ ਕੋਈ ਰਜਪੂਤੀ ਦੀ ਆਣ ਹੈ ਅਤੇ ਤੂੰ ਆਪਣੇ ਆਪ ਨੂੰ ਸਿਪਾਹੀ ਸਮਝਦਾ ਹੈਂ ਤਾਂ ਆਪ ਮੈਦਾਨ ਵਿਚ ਨਿੱਤਰ, ਕਿਉਂ ਬੇਗੁਨਾਹ ਫੌਜ ਦੇ ਲਹੂ ਨ੍ਹਾਉਣਾ ਹੈਂ? ਰੰਜ, ਗੁੱਸਾ, ਸ਼ਰੀਕੀ, ਬਖੀਲੀ, ਲੜਾਈ ਮੇਰੇ ਨਾਲ ਹੈ, ਸੋ ਤੂੰ ਮੇਰੇ ਸਾਹਮਣੇ ਆ। ਫਤਹ ਕਿਸਮਤ ਦੀ ਚੀਜ਼ ਹੈ, ਜਿਸਨੂੰ ਪਰਮੇਸ਼ਰ ਬਖਸ਼ੇ ਲੈ ਲਵੇ, ਤਲਵਾਰਾਂ ਆਪੇ ਵੰਡੀਆਂ ਪਾ ਲੈਣਗੀਆਂ।

ਇਹ ਚਿੱਠੀ ਚੰਦ੍ਰਹੜਾ ਪੜ੍ਹਕੇ ਬਿਨਾਂ ਅੱਗ ਤੋਂ ਸੜ ਗਿਆ, ਬਹਾਦਰੀ ਦਾ ਲਹੂ ਇਸ ਜੋਸ ਵਿਚ ਆਇਆ ਕਿ ਜਿਹਾ ਰਾਜਪੂਤਾਂ ਦਾ ਆਉਣਾ ਚਾਹੀਏ।

ਦੂਜੇ ਦਿਨ ਫੌਜ ਨੂੰ ਹਟਕ ਕੇ ਦੋਨੋਂ ਸਰਦਾਰ ਮੈਦਾਨ ਵਿਚ ਨਿੱਤਰੇ ਅਤੇ ਓਹ ਪਟੇ ਬਾਜੀ ਦੇ ਕਰਤਬ ਕੀਤੇ ਜੋ ਦੇਖ ਦੇਖਕੇ ਫੌਜਾਂ ਹੈਰਾਨ ਪਰੇਸ਼ਾਨ ਰਹਿ ਗਈਆਂ, ਪਰ ਦੋਵੇਂ ਬਹਾਦਰ ਤੁਲਵੇਂ ਇਕੋ ਜਿਹੇ ਲੜਾਈ ਦੇ ਕਰਤਬਾਂ ਦੇ ਅਭਿਆਸੀ, ਆਪੋ ਆਪਣੀ ਜਿੱਤ ਕਰਨ ਵਾਲੇ ਹੋਣ ਦੇ ਕਾਰਨ, ਹਾਰ ਕਿਸੇ ਦੇ ਹਿੱਸੇ ਨਾ ਆਈ। ਓੜਕ ਮੈਦਾਨ ਖਾਲੀ ਹੋ ਗਿਆ, ਦੋਹਾਂ ਦੀਆਂ ਲੋਥਾਂ ਦੰਦ ਪੀਂਹਦੀਆਂ, ਭੌਹਾਂ ਤਾਣਦੀਆਂ ਅਤੇ ਤਲਵਾਰਾਂ ਦੇ ਕਬਜ਼ੇ ਘੁਟਦੀਆਂ ਠੰਢੀਆਂ ਹੋ ਗਈਆ।

ਇਨ੍ਹਾਂ ਸੂਰਮਿਆਂ ਦੀ ਇਸ ਜਾਨ ਤੋੜਵੀਂ ਬਹਾਦਰੀ ਤੇ ਢਾਡੀਆਂ ਨੇ ਵਾਰ ਬਣਾਈ ਅਤੇ ਉਸ ਜੰਗ ਦਾ ਹਾਲ ਸਾਰਾ ਬੜੀ ਖੂਬੀ ਅਤੇ ਖੁਸ਼ ਅਸਲੂਬੀ ਨਾਲ ਗਾਂਵਿਆਂ, ਉਸ ਦਾ ਨਾਉਂ ਵਾਰ ਹੈ। ਜਿਸ ਰਾਗ ਧੁਨਿ ਲੈ ਵਿਚ ਵਾਰ ਗਾਵੀਂ ਸੀ, ਓਸ ਰਾਗ ਧੁਨਿ ਵਿਚ ਮਾਝ ਦੀ ਵਾਰ ਗਾਉਣ ਲਈ ਗੁਰੂ ਜੀ ਨੇ ਉਪਰ ਧੁਨੀ ਦਾ ਪਤਾ ਲਿਖਕੇ ਸੂਚਨਾ ਕਰਾਈ ਹੈ।

{ਬਾਣੀ ਬਿਉਰਾ}

## {ਪਉੜੀ ਪਹਿਲੀ}

| ਮੂਲ | ਅਰਥ |
|---|---|
| ਸਲੋਕੁ ਮਃ ੧ ॥ ਗੁਰੁ ਦਾਤਾ ਗੁਰੁ ਹਿਵੈ ਘਰੁ ਗੁਰੁ ਦੀਪਕੁ ਤਿਹ ਲੋਇ ॥ ਅਮਰ ਪਦਾਰਥੁ ਨਾਨਕਾ ਮਨਿ ਮਾਨਿਐ ਸੁਖੁ ਹੋਇ ॥ ੧ ॥ | ਗੁਰੂ ਦਾਤਾ ਹੈ, ਗੁਰੂ ਬਰਫ ਦਾ ਘਰ ਹੈ, ਗੁਰੂ ਤਿੰਨਾਂ ਲੋਕਾਂ ਦਾ ਦੀਪਕ ਹੈ, (ਭਾਵ ਗੁਰੂ ਨਾਮ ਦਾ ਦਾਤਾ ਹੈ, ਸ਼ਾਂਤੀ ਸਰੂਪ ਹੈ, ਤੇ ਤਿੰਨਾਂ ਲੋਕਾਂ ਲਈ ਗਜਾਨ ਦਾ ਸੂਰਜ ਹੈ)। (ਉਸ ਤੋਂ ਮਿਲਿਆ ਨਾਮ ਪਦਾਰਥ) ਅਮਰ ਪਦਾਰਥ ਹੈ, (ਜੇ ਇਸ ਨੂੰ ਆਪਣੇ) ਮਨ ਵਿਚ ਧਾਰਨ ਕਰ ਲਈਏ ਤਾਂ (ਅਮਰਤਾ ਦਾ) ਸੁਖ (ਪ੍ਰਾਪਤ) ਹੋ ਜਾਂਦਾ ਹੈ, ਹੇ ਨਾਨਕ! |

**ਵਜਾਖਜਾ**-ਇਹ ਸਲੋਕ ਦੂਸਰਾ ਮੰਗਲ ਹੈ। ਪਹਿਲਾ ਮੰਗਲ ੧ੳ ਸਤਿਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ' ਸੀ, ਉਸ ਵਿਚ ਵਾਹਿਗੁਰੂ ਜੀ ਨੂੰ ਯਾਦ ਕੀਤਾ ਸੀ, ਇਸ ਵਿਚ ਗੁਰੂ ਨੂੰ ਯਾਦ ਕੀਤਾ ਹੈ।

ਗੁਰੂ ਨੂੰ ਤ੍ਰੈ ਲੋਕਾਂ ਦਾ ਦੀਪਕ ਦੱਸਿਆ ਹੈ। ਦੀਪਕ ਦਾ ਅਰਥ ਦੀਵਾ ਹੈ। ਪਰ ਚੰਦ ਸੂਰ ਨੂੰ ਬੀ ਗੁਰੂ ਜੀ ਨੇ ਦੀਵੇ ਕਿਹਾ ਹੈ, ਯਥਾ:-

ਚੰਦੁ ਸੂਰਜੁ ਦੁਇ ਦੀਪਕ ਰਾਖੇ ...॥ {ਮਾਰੂ ਮਹਲਾ ੧, ਸੋਲਹਾ-੧੩}

ਨਾਲੇ ਤ੍ਰੈ ਲੋਕਾਂ ਨੂੰ ਜੋ ਦੀਵਾ ਚਾਨਣ ਕਰੇ ਓਹ ਸੂਰਜ ਤੋਂ ਬੀ ਵਡਾ ਅਰਕ (ਸੂਰਜ) ਲੋੜੀਦਾ ਹੈ। ਇਸ ਕਰਕੇ ਦੀਪਕ ਦਾ ਅਰਥ ਸੂਰਜ ਲੈਣਾ ਹੈ। ਸੂਰਜ ਗਰਮ ਹੁੰਦਾ ਹੈ, ਪਰ ਗੁਰੂ ਸੂਰਜ ਠੰਢਾ ਹੈ, ਕਿਉਂਕਿ ਉਹ ਉਸ਼ਨਤਾ ਦਾ ਸੂਰਜ ਨਹੀਂ ਉਹ 'ਗਿਆਨ ਦਾ ਸੂਰਜ' ਹੈ। ਉਹ ਫਿਰ ਦਾਤਾ ਹੈ, ਸੂਰਜ ਉਸ਼ਨਤਾ ਦੇਂਦਾ ਹੈ, ਜਿਸ ਨਾਲ ਪ੍ਰਕਾਸ਼ ਬੀ ਆਉਂਦਾ ਹੈ। ਗੁਰੂ ਇਕ ਅਮਰ ਪਦਾਰਥ ਦੇਂਦਾ ਹੈ, ਉਹ ਹੈ ਨਾਮ। ਇਸ ਨਾਮ ਦੇ ਨਾਲ ਗਿਆਨ ਆਉਂਦਾ ਹੈ ਸੋ ਗੁਰੂ ਨਾਮ ਤੇ ਗਜਾਨ ਦੋਹਾਂ ਦਾ ਦਾਤਾ ਹੈ। ਗੁਰੂ ਦੀ ਇਸ ਦਾਤ ਤੋਂ ਲਾਭ ਕਿਵੇਂ ਹੁੰਦਾ ਹੈ? ਉਸਦੇ ਦਿੱਤੇ ਅਮਰ ਪਦਾਰਥ-ਨਾਮ ਨੂੰ ਮਨ ਵਿਚ ਮਨਨ ਕਰਨ ਨਾਲ। ਗੁਰੂ ਨਾਮ ਦੇਂਦਾ ਹੈ ਤੇ ਸਿਖ ਉਸ ਨੂੰ ਮਨ ਵਿਚ ਧਾਰਨ ਕਰ ਲੈਂਦਾ ਹੈ, ਜਿਸ ਮਨਨ ਦੀ ਵਿਧੀ ਇਹ ਲਿਖੀ ਹੈ-

(ਗੁਰੂ ਤੋਂ ) ਸੁਣਿਆ ਮੰਨਿਆ ਮਨਿ ਕੀਤਾ ਭਾਉ॥
ਅੰਤਰਗਤਿ ਤੀਰਥਿ ਮਲਿ ਨਾਉ॥ {ਜਪੁਜੀ-੨੧}

ਇਸਦਾ ਫਲ ਕੀ ਹੋਵੇਗਾ?-'ਸੁਖ ਹੋਇ' । ਸਿੱਖ ਨੂੰ ਸੁਖ ਹੋ ਜਾਏਗਾ। ਅਮਰ ਪਦਾਰਥ ਦੇ ਧਾਰਨ ਨਾਲ ਜੋ ਸੁਖ ਹੋਵੇਗਾ, ਉਹ ਬੀ ਹੋਵੇਗਾ 'ਅਮਰ ਸੁਖ'। ਅਮਰ ਸੁਖ ਪਰਮੇਸਰ ਦੀ ਪ੍ਰਾਪਤੀ ਵਿਚ ਹੈ। ਇਸ ਲਈ ਸੰਪ੍ਰਦਾਈ ਗਜਾਨੀ 'ਸੁਖ' ਦਾ ਅਰਥ ਸੁਖ ਸਰੂਪ ਵਾਹਿਗੁਰੂ ਬੀ ਕਰ ਲਿਆ ਕਰਦੇ ਹਨ। ਇਹ ਸ਼ਲੋਕ ਕੇਵਲ ਮੰਗਲ ਮਾਤ੍ਰ ਨਹੀਂ, ਇਸਨੂੰ ਵਾਰ ਦੇ ਸਿਰੇ ਤੇ ਵਾਰ ਦੇ ਮਜ਼ਮੂਨ ਨਾਲ ਜੋੜਵਾਂ ਲਿਖਿਆ ਹੈ, ਮਾਨੋ ਇਸਦੀ ਵਜਾਖਜਾ ਵਾਰ ਵਿਚ ਆਉਣੀ ਹੈ ਤਾਂ ਸਾਰੇ ਪਹਿਲੂ ਵਾਹਿਗੁਰੂ ਜੀ ਨੂੰ ਮਿਲਣ ਤੇ ਨਾ ਮਿਲਣ ਦੇ, ਵਾਹਿਗੁਰੂ ਤੋਂ ਭੁੱਲੇ ਤੇ ਉਸ ਦੇ ਯਾਚਕ ਤੇ ਉਸ ਨਾਲ ਮਿਲਿਆਂ ਦੇ ਪੱਖ ਵਰਣਨ ਹੋਣੇ ਹਨ।

**ਨਿਰੁਕ੍ਤ**-ਹਿਵੈ-{ਸੰਸ:, ਹਿਮੰ। ਪ੍ਰਾ:, ਹਿਵ} ਬਰਫ਼ । ਹਿਵੈ ਘਰ=ਬਰਫ ਦਾ ਘਰ; ਭਾਵ ਸ਼ਾਂਤਿ ਸਰੂਪ। ਅਮਰ ਪਦਾਰਥ ਦਾ ਮਤਲਬ ਨਾਮ ਹੈ, ਆਪ ਗੁਰ ਨਾਨਕ ਦੇਵ ਜੀ ਨੇ ਦੱਸਿਆ-

ਹਿਰਦੈ ਨਾਮੁ ਸਰਬ ਧਨੁ ਧਾਰਣੁ ਗੁਰ ਪਰਸਾਦੀ ਪਾਈਐ॥
ਅਮਰ ਪਦਾਰਥ ਤੇ ਕਿਰਤਾਰਥ ਸਹਜ ਧਿਆਨਿ ਲਿਵ ਲਾਈਐ॥ {ਭੈਰਉ ਮਹਲਾ ੧-੭}

{ਪ੍ਰਸ਼ਨ: ਇਸ ਅਮਰ ਪਦਾਰਥ ਨੂੰ ਲੈਕੇ ਜਗਤ ਸੁਖੀ ਕਿਉਂ ਨਹੀਂ ਹੋ ਜਾਂਦਾ,? ਉੱਤਰ:- ਜਗਤ ਦਾ ਪਿਆਰ ਗੁਰੂ ਵਲ ਨਹੀਂ। ਇਸ ਅਮਰ ਪਦਾਰਥ ਵਲ ਨਹੀਂ, ਸੁਖ ਦਾਤਾ ਸਾਂਈਂ ਵਲ ਨਹੀਂ, ਭਾਵੇਹ ਕਿ ਮੁੰਢ ਤੋਂ ਹੀ ਰੁਖ਼ ਕਰਤਾ ਪੁਰਖ ਤੋਂ ਛੁੱਟ ਹੋਰ ਪਦਾਰਥਾਂ ਵੱਲ ਹੈ। ਯਥਾ, ਜੰਮਦਿਆਂ ਹੀ ਸਭ ਤੋਂ}

ਮਃ ੧ ॥ ਪਹਿਲੈ ਪਿਆਰਿ ਲਗਾ ਥਣ ਦੁਧਿ ॥ ਦੂਜੈ ਮਾਇ ਬਾਪ ਕੀ ਸੁਧਿ ॥ ਤੀਜੈ ਭਯਾ ਭਾਭੀ ਬੇਬ ॥ ਚਉਥੈ ਪਿਆਰਿ ਉਪੰਨੀ ਖੇਡ ॥

ਪਹਿਲਾਂ (ਬੱਚਾ ਮਾਂ ਦੇ) ਥਣਾਂ ਦੇ ਦੁੱਧ ਨਾਲ ਪਿਆਰ ਵਿਚ ਪੈ ਜਾਂਦਾ ਹੈ, ਦੂਜੇ (ਭਾਵ ਰਤਾ ਕੁ ਵੱਡਾ ਹੋਕੇ) ਮਾਤਾ ਪਿਤਾ (ਦੇ ਪਜਾਰ) ਦੀ ਸੁਧ ਵਿਚ (ਆ ਗਿਆ)। ਤੀਸਰੇ (ਹੋਰ ਜ਼ਰਾ ਵੱਡਾ ਹੋਕੇ) ਭੈਣ ਭਰਾ ਭਾਬੀ (ਆਦਿ ਨਿਕਟ ਦੇ ਸਾਕਾਂ ਦੇ ਪਜਾਰ ਦੀ ਸੁਧ ਪੈਦਾ ਆ ਹੋਈ)। ਚੌਥੇ (ਭਾਵ ਹੋਰ ਜ਼ਰਾ ਵੱਡਾ ਹੋ ਕੇ) ਖੇਡਾਂ (ਦੀ ਸੁਧ) ਉਪਜੀ (ਤੇ ਉਨ੍ਹਾਂ ਦੇ) ਪਿਆਰ ਵਿਚ (ਲਗ ਗਿਆ)।

ਪੰਜਵੈ ਖਾਣ ਪੀਅਣ ਕੀ ਧਾਤੁ ॥ ਛਿਵੈ ਕਾਮੁ ਨ ਪੁਛੈ ਜਾਤਿ ॥

ਪੰਜਵੇਂ (ਹੋਰ ਸਿਆਣਾ ਹੋਕੇ) ਖਾਣ ਪੀਣ ਦੀ ਇੱਛਾ (ਯਾ ਤ੍ਰਿਸ਼ਨਾ ਵਿਚ ਸੁਧ ਵਧੇਰੇ ਖਚਿਤ ਹੁੰਦੀ ਹੈ)। ਛੇਵੇਂ (ਜੁਆਨ ਹੋਕੇ) ਰੁਚੀ ਕਾਮ ਵਿਚ ਹੋ ਜਾਂਦੀ ਹੈ (ਐਤਨੀ ਕੀ) ਜਾਤ (ਕੁਜਾਤ) ਬੀ ਨਹੀਂ ਪੁੱਛਦਾ।

ਸਤਵੈ ਸੰਜਿ ਕੀਆ ਘਰ ਵਾਸੁ ॥ ਅਠਵੈ ਕ੍ਰੋਧੁ ਹੋਆ ਤਨ ਨਾਸੁ ॥ ਨਾਵੈ ਧਉਲੇ ਉਭੇ ਸਾਹ ॥ ਦਸਵੈ ਦਧਾ ਹੋਆ ਸੁਆਹ ॥

ਸਤਵੇਂ (ਹੋਰ ਵਡੇਰਾ ਹੋਕੇ ਧਨ) ਇਕੱਠਾ ਕਰਕੇ ਘਰ ਨਿਵਾਸੀ ਬਣਦਾ ਹੈ।ਅੱਠਵੇਂ (ਬੁਢਾ ਹੋ ਜਾਂਦਾ ਹੈ, ਕ੍ਰੋਧ ਵਧ ਜਾਂਦਾ ਹੈ. ਹੁਣ) ਕ੍ਰੋਧ ਨਾਲ ਤਨ ਦਾ ਨਾਸ਼ ਹੁੰਦਾ ਹੈ।ਨਾਵੇਂ (ਇਨਾ ਬੁੱਢਾ ਹੋ ਜਾਂਦਾ ਹੈ ਕਿ ਸਾਰੇ ਵਾਲ) ਚਿੱਟੇ ਹੋ ਜਾਂਦੇ ਹਨ ਤੇ ਸਾਹ (ਬੀ ਸੁਖੱਲੇ ਨਹੀਂ ਆਉਂਦੇ) ਖਿਚਵੇਂ ਆਉਂਦੇ ਹਨ।ਦਸਮੇਂ (ਮਰ ਜਾਂਦਾ ਹੈ ਤੇ) ਸਾੜਿਆ ਜਾਕੇ ਸੁਆਹ ਹੋ ਜਾਂਦਾ ਹੈ।

ਗਏ ਸਿਗੀਤ ਪੁਕਾਰੀ ਧਾਹ ॥ ਉਡਿਆ ਹੰਸੁ ਦਸਾਏ ਰਾਹ ॥ ਆਇਆ ਗਇਆ ਮੁਇਆ ਨਾਉ॥ ਪਿਛੈ ਪਤਲਿ ਸਦਿਹੁ ਕਾਵ ॥

(ਮਸਾਣਾਂ ਵਿਚ ਦਾਹ ਦੇ ਕੇ) ਸੰਗੀ ਸਾਥੀ ਢਾਹਾਂ ਮਾਰਦੇ (ਘਰਾਂ ਨੂੰ) ਚਲੇ ਜਾਂਦੇ ਹਨ। ਉਧਰ (ਪ੍ਰਾਣੀ ਦਾ) ਜੀਵਾਤਮਾ ਉਡਦਾ ਰਸਤੇ ਪੁੱਛਦਾ ਫਿਰਦਾ ਹੈ (ਭਾਵ ਭਟਕਦਾ ਹੈ)। (ਜੀਵ) ਜੰਮਿਆ, ਮਰ ਗਿਆ, (ਕੁਛ ਚਿਰ ਨਾਮ ਰਿਹਾ, ਮਗਰੋਂ ਉਹ) ਨਾਮ ਬੀ ਮਰ ਗਿਆ। ਪਿਛੋਂ (ਸ੍ਰਾਧ ਕਰਦੇ ਤੇ ਉਸਦੇ ਨਮਿੱਤ) ਪੱਤਲ ਦੇਂਦੇ ਹਨ ਤੇ ਕਾਵਾਂ ਨੂੰ ਸੱਦਦੇ ਹਨ (ਤੇ ਉਨ੍ਹਾਂ ਨੂੰ ਪਾਉਂਦੇ ਹਨ)।

ਨਾਨਕ ਮਨਮੁਖਿ ਅੰਧੁ ਪਿਆਰੁ ॥ ਬਾਝੁ ਗੁਰੂ ਡੁਬਾ ਸੰਸਾਰੁ ॥੨॥

(ਸੋ) ਮਨਮੁਖ ਦਾ (ਪਿਆਰ) ਅੰਨ੍ਹਾ ਪਿਆਰ ਹੈ (ਭਾਵ ਅਗਜਾਨ ਮਯ ਪਿਆਰ ਹੈ, ਇਸ ਲਈ) ਸੰਸਾਰ ਡੁੱਬਾ ਰਿਹਾ (ਕਿਉਂਕਿ) ਗੁਰੂ ਤੋਂ ਬਿਨਾ (ਦੂਜੇ ਦੇ ਪਜਾਰ ਵਿਚ ਸਾਰੀ ਉਮਰਾ ਰਹਿੰਦਾ ਹੈ, ਇਹ ਅਗਜਾਨ ਹੈ ਤੇ ਅਗਜਾਨ ਡੋਬਦਾ ਹੈ)॥੨॥

**ਵਜਾਖਜਾ**–ਉਮਰਾ ਨੂੰ ੧੦ ਹਿੱਸਿਆਂ ਵਿਚ ਵੰਡ ਕੇ ਦੱਸਿਆ ਹੈ ਕਿ ਹਰ ਹਿੱਸੇ ਵਿਚ ਕਿਸੇ ਨਾ ਕਿਸੇ ਸੰਸਾਰਕ ਮੋਹ ਪਿਆਰ ਵਿਚ ਉਲਝਾ ਬਣਿਆ ਰਹਿੰਦਾ ਹੈ। ਇਸਦਾ ਫਲ ਉਮਰਾ ਸਾਰੀ ਦਾ ਬਿਰਥੇ ਜਾਣਾ ਹੈ। ਇਸ ਦਾ ਦਾਰੂ ਗੁਰੂ ਹੈ। ਗੁਰੂ ਬਿਨਾ ਭਉਜਲੋਂ ਪਾਰ ਹੋਣਾ ਨਹੀਂ।

**ਨਿਰੁਕ੍ਤ**-ਸੁਧਿ-ਹੋਸ਼। ਸੂਝ।　　ਉਪੰਨੀ-ਪੈਦਾ ਹੋਈ।

ਧਾਤੁ-ਦੌੜ। ਮਨ ਦੀ ਦੌੜ। ਅਰਥਾਤ ਖਾਹਸ਼ ਯਾ ਰੁਚੀ।

ਕਾਮੁ ਨ ਪੁਛੈ ਜਾਤਿ-ਕਾਮ ਨਹੀਂ ਪੁਛਦਾ ਜਾਤ। ਭਾਵ ਕਾਮ ਦੇ ਵੇਗ ਵਿਚ ਜਾਤ ਕੁਜਾਤ ਪੁਛੇ ਬਿਨਾ ਵਰਤਦਾ ਹੈ।

(ਅ) ਕਾਮੁ ਦੇ 'ਮ' ਨੂੰ ਔਂਕੜ ਹੋਣ ਕਰਕੇ 'ਕਾਮੁਨ' ਪਾਠ ਕਰਨਾ ਸੁਧ ਨਹੀਂ।

ਧਉਲੇ -ਭਾਵ ਚਿੱਟੇ ਕੇਸ।

ਉਭੇ ਸਾਹ- ਸੁਆਸ ਸੁਖੱਲ ਨਾਲ ਨਾ ਆਉਣੇ, ਖਿਚਵੇਂ ਸਾਹ। ਔਖੇ ਸਾਹ।

ਸਿਗੀਤ-ਸੰਗੀ । ਨੜੋਏ ਨਾਲ ਗਏ ਸੰਗੀ ਸਾਥੀ।

ਧਾਹ-ਢਾਹ। ਪੁਕਾਰੀ ਧਾਹ=ਢਾਹ ਮਾਰੀ।　　ਦਸਾਏ- ਪੁਛਦਾ ਹੈ।

ਪਤਲਿ-ਪਤਿਆਂ ਦੀ ਬਣਾਈ ਥਾਲੀ ਜੇਹੀ, ਜਿਸ ਪਰ ਭੋਜਨ ਪ੍ਰੋਸਦੇ ਹਨ।ਉਸ ਤੋਂ ਮੁਹਾਵਰਾ ਬਣ ਗਿਆ ਹੈ : ਮਰ ਗਏ ਪ੍ਰਾਣੀ ਨਮਿਤ ਬ੍ਰਹਮਣਾਂ ਨੂੰ ਭੋਜਨ ਦੇਣਾ। ਬ੍ਰਾਹਮਣਾਂ ਨੂੰ ਖੁਆਉਣ ਤੋਂ ਅਤ੍ਰਿਕਤ ਕਾਵਾਂ ਨੂੰ ਬੀ ਭੋਜਨ ਪਾਉਂਦੇ ਹਨ।

**ਪ੍ਰਾਕ੍ਰਥਨ**-ਇਨਸਾਨੀ ਉਮਰ ਦੀ ਵਰਿਹਾਂ ਦੀ ਗੇਣਤੀ ਨਾਲ ਦਸ ਹਿੱਸੇ ਕਰਕੇ ਉਨ੍ਹਾਂ ਦਾ ਵਿਅਰਥ ਜਾਣਾ ਦੱਸਿਆ ਹੈ।

**ਮਃ ੧ ॥ ਦਸ ਬਾਲਤਣਿ ਬੀਸ ਰਵਣਿ ਤੀਸਾ ਕਾ ਸੁੰਦਰੁ ਕਹਾਵੈ ॥ ਚਾਲੀਸੀ ਪੁਰੁ ਹੋਇ ਪਚਾਸੀ ਪਗੁ ਖਿਸੈ ਸਠੀ ਕੇ ਬੋਢੇਪਾ ਆਵੈ ॥**

**ਸਤਰਿ ਕਾ ਮਤਿਹੀਣੁ ਅਸੀਹਾਂ ਕਾ ਵਿਉਹਾਰੁ ਨ ਪਾਵੈ ॥ ਨਵੈ ਕਾ ਸਿਹਜਾਸਣੀ ਮੂਲਿ ਨ ਜਾਣੈ ਅਪ ਬਲੁ ॥ ਢੰਢੋਲਿਮੁ ਢੂਢਿਮੁ ਡਿਠੁ ਮੈ ਨਾਨਕ ਜਗੁ ਧੂਏ ਕਾ ਧਵਲਹਰੁ॥੩॥**

(ਮਾਨੁਖ) ਦੱਸ ਬਰਸਾਂ (ਦੀ ਉਮਰ ਤਕ) ਬਚਪਨ (ਵਿਚ ਕਹੀਦਾ ਹੈ) ਵੀਹਾਂ (ਵਰਿਹਾਂ ਤਕ) ਜੁਆਨੀ ਵਿਚ(ਕਹੀਦਾ ਹੈ ਤੇ) ਤੀਹਾਂ ਵਰਿਹਾਂ ਦਾ ਸੁੰਦਰ ਕਹਾਉਂਦਾ ਹੈ। ਚਾਲ੍ਹੀਵੇਂ (ਵਰਹੇ ਤਕ, ਮਾਨੁਖਤ੍ਵ ਵਿਚ) ਭਰ ਜੁਆਨ ਹੋ ਜਾਂਦਾ ਹੈ, ਪੰਜਾਹਵੇਂ ਵਰ੍ਹੇ ਤੇ ਜਾਕੇ (ਭਰ ਜੁਆਨੀ ਤੋਂ) ਪੈਰ ਖਿਸਕਦਾ ਹੈ (ਭਾਵ ਬੁਢਾਪੇ ਵਲ ਰੁਖ ਹੋ ਜਾਂਦਾ ਹੈ ਤੇ) ਸਠ (ਵਰਹੇ ਤੇ) ਜਾਕੇ ਬੁਢਾਪਾ ਆ ਹੀ ਜਾਂਦਾ ਹੈ। ਸਤਰ (ਵਰਹੇ ਦਾ ਹੋਕੇ) ਬੁਧੀ ਵਿਚ ਹੀਣਾ ਹੋ ਜਾਂਦਾ ਹੈ, ਤੇ ਅੱਸੀਆਂ ਦਾ (ਹੋਕੇ) ਕੰਮਾਂ ਕਾਜਾਂ ਤੋਂ ਰਹਿ ਜਾਂਦਾ ਹੈ। ਨੱਵੇ (ਬਰਸਾਂ ਦਾ ਹੋਕੇ) ਬਿਸਤ੍ਰੇ ਤੇ ਟਿਕੇ ਰਹਿਣ ਵਾਲਾ ਹੋ ਜਾਂਦਾ ਹੈ, (ਤੇ ਅਪਣੀ ਕ੍ਰਿਯਾ ਸਾਧਣ ਲਈ) ਅਪਣੇ ਬਲ ਦਾ ਜਾਣੂ ਨਹੀਂ ਰਹਿੰਦਾ, (ਭਾਵ ਦੂਸਰੇ ਦੀ ਸਹਾਯਤਾ ਬਿਨਾ ਆਪਾ ਨਹੀਂ ਸੰਭਾਲ ਸਕਦਾ*)। ਮੈਂ (ਸ਼ਾਸਤ੍ਰ) ਖੋਜੇ (ਭਾਵ ਵਿਚਾਰੇ, ਸਤ ਪੁਰਖ ਬੀ) ਢੂੰਡੇ (ਭਾਵ ਪੁੱਛੇ ਭਾਲੇ, ਆਪ ਬੀ) ਡਿੱਠਾ (ਤਜਰਬਾ ਕਰਕੇ ਸਹੀ ਕੀਤਾ ਤਾਂ ਕੀਹ ਦਿੱਸਿਆ ਕਿ) ਇਹ ਜਗਤ (ਇਕ) ਧੂੰਏਂ ਦਾ ਮੰਦਿਰ ਹੈ (ਦਿਸਦਾ ਹੈ ਕਿ ਹੈ, ਪਰ ਪਲੇ ਪਲੇ ਗੁੰਮਦਾ, ਲੋਪ ਹੋ ਜਾਂਦਾ ਹੈ, ਭਾਵ ਨਾਸ਼ਮਾਨ ਹੈ)॥੩॥

* ਅਥਵਾ-ਨੱਵੇ ਦਾ ਸਿਹਜਾ ਤੇ ਪਿਆ ਰਹਿਣ ਵਾਲਾ, ਬੇਸੁਰਤਾ ਜਿਹਾ ਤੇ (ਅਪ+ਬਲ) ਬਲ ਤੋਂ ਰਹਿਤ ਹੋ ਜਾਂਦਾ ਹੈ।

**ਵਯਾਖਯਾ**-ਪਿਛਲੇ ਸ਼ਲੋਕ ਵਿਚ ਜੀਵ ਦੀ ਉਮਰ ਦੇ ਦਸ ਹਿੱਸੇ ਕਰਕੇ ਉਸ ਨੂੰ ਵਿਅਰਥ ਜਾਂਦੀ ਦੱਸਿਆ ਸੀ। ਇਸ ਸ਼ਲੋਕ ਵਿਚ ਉਸੇ ਅਵਸਥਾ ਦੇ ਦਸਾਂ ਹਿੱਸਿਆਂ ਦੀ ਵੰਡ ਵੀ ਕੀਤੀ ਹੈ। ਜੋ ਦਸਾਂ ਤੋਂ ਨੱਵੇ ਬਰਸ ਤਕ ਜੀਵ ਦੀ ਦਸ਼ਾ ਪਲਟੇ ਖਾਂਦੀ ਜਾਂਦੀ ਤੇ ਅੰਤ ਨੂੰ ਕਾਲ ਦੀਆਂ ਦਾੜ੍ਹਾਂ ਹੇਠ ਆਕੇ ਚੱਬੀ ਜਾਂਦੀ ਹੈ। ਪਿਛੇ ਦੱਸਿਆ ਸੀ ਕਿ ਜੀਵ ਨੂੰ ਜਿਥੇ ਪਰਚਾਵਾ ਮਿਲਦਾ ਹੈ, ਉਥੇ ਹੀ ਠਹਿਰ ਜਾਂਦਾ ਹੈ, ਅਰ ਉਸ ਪਰ ਐਸਾ ਵਿਛਦਾ ਹੈ ਜੋ ਆਪਣਾ ਆਪ ਭੀ ਭੁੱਲ ਜਾਂਦਾ ਹੈ;ਇਥੇ ਉਸ ਵਿਭੂਤੀ ਨੂੰ ਨਾਸ਼ਮਾਨ ਦੱਸਣ ਵਾਸਤੇ ਹੁਕਮ ਕਰਦੇ ਹਨ: ਅਸਾਂ ਚੰਗੀ ਤਰ੍ਹਾਂ ਇਸ ਦੀ ਛਾਣ-ਬੀਣ ਕੀਤੀ, ਫੋਲ ਫੋਲਕੇ ਦੇਖਿਆ, ਪਰ ਜਗਤ ਦੇ ਪਦਾਰਥ ਧੂੰਏਂ ਦੇ ਮੰਦਰ ਬਣੇ ਹੋਏ ਸਹੀ ਹੋਏ। ਧੂੰਏ ਦੇ ਮੰਦਰਾਂ ਨੂੰ ਕੋਈ ਸੱਚੇ ਤੇ ਰਹਿਣ ਵਾਲੇ ਮਹਿਲ ਨਹੀਂ ਮੰਨ ਸਕਦਾ। ਇਸੇ ਤਰ੍ਹਾਂ ਇਨ੍ਹਾਂ ਜਗਤ ਦੇ ਪਦਾਰਥਾਂ ਦਾ ਕਾਇਮ ਰਹਿਣਾ ਅਸੰਭਵ ਹੈ।

**ਨਿਰੁਕ੍ਰ**-ਰਵਣਿ- {ਸੰਸ:, ਰਮਣ:, =ਸੁੰਦਰ} ਭਰ ਜੁਆਨੀ ਤੇ ਬਾਲ ਅਵਸਥਾ ਦੇ ਵਿਚਕਾਰਲੀ ਉਮਰਾ। ਚੜ੍ਹਦੀ ਜਵਾਨੀ।

ਪਗੁ ਖਿਸੈ-ਪੈਰ ਖਿਸਕਦਾ ਹੈ, ਭਾਵ ਉਮਰਾ ਦਾ ਪੈਰ ਖਿਸਕਦਾ ਹੈ, ਬੁਢੇਪਾ ਸ਼ੁਰੂ ਹੁੰਦਾ ਹੈ।

ਸਿਹਜਾਸਣੀ-ਸਿਹਜਾ ਤੇ ਆਸਣ ਲਾਉਣ ਵਾਲਾ। ਬਿਸਤਰੇ ਤੇ ਟਿਕੇ ਰਹਿਣ ਵਾਲਾ।

ਅਪ ਬਲੁ-{ਸੰਸ:, ਅਪ=ਅਭਾਵ, ਘਟਾਉ ਜੈਸੇ ਅਪ+ਮਾਨ=ਅਪਮਾਨ,ਸਗਨ ਅਪਸਗਨ, ਤਿਵੇਂ ਅਪ+ਬਲ =ਬਲ ਦਾ ਘਟਾਉ } ਕਮਜ਼ੋਰੀ । (ਅ) ਆਪਣੇ ਬਲ ਨੂੰ।

ਧਵਲਹਰੁ- {ਸੰਸ:, ਧਵਲ:=ਚਿੱਟਾ} ਧਉਲਰ। ਮਹੱਲ। ਮੰਦਰ।

ਪਉੜੀ ॥ ਤੂੰ ਕਰਤਾ ਪੁਰਖੁ ਅਗੰਮੁ ਹੈ ਆਪਿ ਸ੍ਰਿਸਟਿ ਉਪਾਤੀ ॥ ਰੰਗ ਪਰੰਗ ਉਪਾਰਜਨਾ ਬਹੁ ਬਹੁ ਬਿਧਿ ਭਾਤੀ ॥ ਤੂੰ ਜਾਣਹਿ ਜਿਨਿ ਉਪਾਈਐ ਸਭੁ ਖੇਲੁ ਤੁਮਾਤੀ ॥

ਇਕਿ ਆਵਹਿ ਇਕਿ ਜਾਹਿ ਉਠਿ ਬਿਨੁ ਨਾਵੈ ਮਰਿ ਜਾਤੀ ॥ ਗੁਰਮੁਖਿ ਰੰਗਿ ਚਲੂਲਿਆ ਰੰਗਿ ਹਰਿ ਰੰਗਿ ਰਾਤੀ ॥ ਸੋ ਸੇਵਹੁ ਸਤਿ ਨਿਰੰਜਨੋ ਹਰਿ ਪੁਰਖੁ ਬਿਧਾਤੀ ॥

ਤੂੰ ਆਪੇ ਆਪਿ ਸੁਜਾਣੁ ਹੈ ਵਡ ਪੁਰਖੁ ਵਡਾਤੀ ॥ ਜੋ ਮਨਿ ਚਿਤਿ

{ਪ੍ਰਸ਼ਨ: ਇਸ ਵਿਚ ਸਦਾ ਥਿਰ ਕੌਣ ਹੈ? ਉੱਤਰ ਦਿੰਦੇ ਹਨ ਪਰ ਅਰਦਾਸ ਵਿਚ} (ਹੇ ਮੇਰੇ ਸੱਚਿਆ!) ਤੂੰ ਕਰਤਾਰ ਪੁਰਖ ਹੈਂ (ਪਰ ਸਾਡੇ ਮਨ ਬਾਣੀ ਇੰਦ੍ਰਿਆਂ ਦੀ) ਪਹੁੰਚ ਤੋਂ ਪਰੇ ਹੈਂ (ਤੂੰ) ਇਹ ਸਾਰੀ ਸ੍ਰਿਸ਼ਟੀ ਆਪ ਉਤਪਤ ਕੀਤੀ ਹੈ। ਜੋ ਬਹੁਤ ਬਿਧਾਂ, ਬਹੁਤ ਕਿਸਮਾਂ, ਬਹੁਤ ਤਰ੍ਹਾਂ ਦੇ ਰੰਗਾਂ ਬਿਰੰਗਾਂ ਵਿਚ ਕਰਕੇ ਤੂੰ ਪੈਦਾ ਕੀਤੀ ਹੈ। (ਇਹ ਕਿਉਂ ਤੇ ਕੀਕੂੰ? ਹੇ ਕਰਤੇ!) ਤੂੰ ਹੀ ਜਿਸਨੇ (ਇਹ) ਪੈਦਾ ਕੀਤੀ ਹੈ ਜਾਣਦਾ ਹੈਂ (ਕਿ ਕਿਉਂ? ਅਸੀਂ ਤਾਂ ਇਤਨਾ ਸਮਝਦੇ ਹਾਂ ਕਿ ਇਹ) ਸਾਰਾ ਆਪ ਦਾ ਖੇਲ ਹੈ। (ਪਰ ਖੇਲ ਵਿਚ ਇਹ ਗਲ ਦਿੱਸ ਰਹੀ ਹੈ ਕਿ) ਇਕ ਜੰਮ ਰਹੇ ਹਨ ਇਕ ਮਰ ਰਹੇ ਹਨ, ਨਾਮ ਤੋਂ ਹੀਨ ਜੋ ਮਰਨ (ਜੰਮਣ) ਵਿਚ ਰਹਿੰਦੇ ਹਨ। (ਪਰ ਜੋ ਨਾਮ ਜਪਕੇ) ਗੁਰਮੁਖ (ਹੋਏ ਹਨ ਸੋ ਹਰੀ ਦੇ) ਪ੍ਰੇਮ ਵਿਚ ਰਤੇ ਹੋਏ ਆਨੰਦ ਦੇ ਲਾਲ ਗੂੜ੍ਹੇ ਰੰਗ ਵਿਚ ਰੰਗੇ ਹੋਏ (ਰਹਿੰਦੇ) ਹਨ। (ਇਸ ਲਈ ਹੇ ਸ੍ਰੋਤਾ ਤੇ ਪਾਠਕ ਜਨੋਂ) ਉਸ ਸੱਤਿ ਸਰੂਪ (ਸਦਾ ਥਿਰ ਰਹਿਣੇ ਵਾਲੇ) ਮਾਇਆ ਤੋਂ ਅਤੀਤ, ਵਿਧਾਤਾ ਪੁਰਖ ਹਰੀ ਦੀ ਸੇਵਾ ਕਰੋ (ਤਾਂ ਜੋ ਤੁਸੀਂ ਬੀ ਨਿਹਚਲ ਹੋ ਜਾਓ) ਹੇ ਵਡੇ ਪੁਰਖਾਂ ਤੋਂ ਬੀ ਵਡੇ ਤੂੰ (ਸਭ ਕੁਛ) ਜਾਣਨਹਾਰ ਹੈਂ ਤੂੰ ਅਪਣੇ ਆਪ (ਕਾਇਮ) ਹੈਂ।

| | |
|---|---|
| ਤੁਧੁ ਧਿਆਇਦੇ ਮੇਰੇ ਸਚਿਆ ਬਲਿ ਬਲਿ ਹਉ ਤਿਨ ਜਾਤੀ ॥੧॥ | ਜੋ ਮਨੋਂ ਤੇ ਚਿਤੋਂ ਤੈਨੂੰ ਧਿਆਉਂਦੇ ਹਨ, ਹੇ ਮੇਰੇ ਸਦਾ ਥਿਰ ਰਹਿਣੇ ਵਾਲੇ! ਮੈਂ ਉਨ੍ਹਾਂ ਤੋਂ ਸਦਕੇ ਸਦਕੇ ਜਾਂਦਾ ਹਾਂ॥੧॥ |

**ਵਜਾਖਜਾ**-ਸੁਗਮੰ।

**ਨਿਰੁਕ੍ਰ**-ਉਪਾਤੀ -ਉਤਪੰਨ ਕੀਤੀ ਹੋਈ। ਰੰਗ ਪਰੰਗ-{ਰੰਗ+ਅਪਰੰਗ} ਰੰਗ ਬੇਰੰਗ। ਉਪਾਰਜਨਾ-ਪੈਦਾ ਕੀਤਾ।

ਤੁਮਾਤੀ -ਤੁਸਾਡਾ।ਗਿਆਨੀ ਇਕ ਬਿਲਾਸ ਦਾ ਅਰਥ ਬੀ ਕਰਦੇ ਹਨ। ਤੁਮਾ-ਤੁਸਾਡੀ, ਤੀ=ਤੀਯ=ਇਸਤ੍ਰੀ। ਅਰਥਾਤ ਤੁਹਾਡੀ ਇਸਤ੍ਰੀ ਮਾਯਾ ਦਾ ਖੇਲ ਹੈ।

ਚਲੂਲਿਆ-ਗੂੜਾ ਲਾਲ ਰੰਗ।

## {ਪਉੜੀ ਦੂਸਰੀ}

**ਪ੍ਰਾਕ੍ਰਥਨ**-ਹੁਣ ਮਾਨੁਖ ਸਰੀਰ ਨੂੰ ਮਿਲੀਆਂ ਦਾਤਾਂ ਤੇ ਇਸ ਦੀ ਦੁਰਲੱਭਤਾ ਦੱਸਦੇ ਹਨ:-

| ਮੂਲ | ਅਰਥ |
|---|---|
| ਸਲੋਕ ਮਃ ੧ ॥ ਜੀਉ ਪਾਇ ਤਨੁ ਸਾਜਿਆ ਰਖਿਆ ਬਣਤ ਬਣਾਇ॥ ਅਖੀ ਦੇਖੈ ਜਿਹਵਾ ਬੋਲੈ ਕੰਨੀ ਸੁਰਤਿ ਸਮਾਇ ॥ ਪੈਰੀ ਚਲੈ ਹਥੀ ਕਰਣਾ ਦਿਤਾ ਪੈਨੈ ਖਾਇ ॥ ਜਿਨਿ ਰਚਿ ਰਚਿਆ ਤਿਸਹਿ ਨ ਜਾਣੈ ਅੰਧਾ ਅੰਧੁ ਕਮਾਇ ॥ ਜਾ ਭਜੈ ਤਾ ਠੀਕਰੁ ਹੋਵੈ ਘਾੜਤ ਘੜੀ ਨ ਜਾਇ॥ ਨਾਨਕ ਗੁਰ ਬਿਨੁ ਨਾਹਿ ਪਤਿ ਪਤਿ ਵਿਣੁ ਪਾਰਿ ਨ ਪਾਇ ॥ ੧ ॥ | (ਹੇ ਮਾਨੁਖ! ਤੇਰਾ) ਸਰੀਰ (ਉਸ ਕਰਤਾ ਪੁਰਖ ਨੇ) ਜਿੰਦ ਪਾਕੇ ਰਚਿਆ ਹੈ (ਤੇ ਐਸੀ ਉਸ ਦੀ) ਵਿਉਂਤ ਬਣਾਈ ਹੈ (ਕਿ ਅਪਣੇ ਆਪ) ਰਖਿਆ ਵਿਚ ਰਹੇ, (ਜੈਸਾ ਕਿ) ਅਖਾਂ ਨਾਲ ਵੇਖੇ, ਰਸਨਾ ਨਾਲ ਬੋਲੇ, ਕੰਨਾਂ ਨਾਲ ਸੁਣਿਆ ਹੋਇਆ ਸਮਝੇ, ਪੈਰਾਂ ਨਾਲ ਟੁਰੇ, ਹਥਾਂ ਨਾਲ(ਕਰਣ ਕਰੇ ਭਾਵ) ਕੰਮ ਕਰੇ, (ਉਸ ਦਾ) ਦਿਤਾ (ਅੰਨ ਬਸਤ੍ਰ) ਖਾਵੇ ਤੇ ਪਹਿਨੇ। ਜਿਸਨੇ (ਐਸਾ ਸੁਹਣਾ) ਪ੍ਰਬੰਧ ਰਚਿਆ ਹੈ ਉਸਨੂੰ (ਤੂੰ) ਨਹੀਂ ਸਿਆਣਦਾ, (ਇਸ ਨਾ-ਸਿਆਣ ਅਰਥਾਤ ਅਗਜਾਨ ਦੇ) ਅੰਧਕਾਰ ਵਿਚ ਅੰਧਕਾਰ ਵਾਲੇ ਕਰਮ ਕਰਦਾ ਹੈਂ ।(ਇਸਨੂੰ ਸਫਲ ਕਰ, ਨਹੀਂ ਤਾਂ) ਜਦੋਂ ਇਹ ਤੁਟ ਗਿਆ ਤਾਂ ਠੀਕਰਾ ਹੋ ਜਾਏਗਾ (ਫੇਰ ਇਸਦੀ) ਘਾੜਤ ਨਹੀਂ ਘੜੀ ਜਾ ਸਕੇਗੀ। {ਪ੍ਰਸ਼ਨ-ਹੁਣ ਕਿਵੇਂ ਕਰਾਂ? ਉੱਤਰ:} (ਗੁਰੂ ਧਾਰਨ ਕਰ ਕਿਉਂਕਿ) ਗੁਰੂ ਤੋਂ ਬਿਨਾਂ ਪਤਿ ਨਹੀਂ ਪ੍ਰਾਪਤ ਹੁੰਦੀ ਪਤਿ ਤੋਂ ਬਿਨਾਂ (ਭੈਜਲ ਤੋਂ) ਪਾਰ ਨਹੀਂ ਹੋ ਸਕੀਦਾ*॥੧॥ |

**ਵਜਾਖਜਾ**-ਅਕਾਲ ਪੁਰਖ ਦੀਆਂ ਅੰਮ੍ਰਿਤ ਦਾਤਾਂ, ਜਿਨ੍ਹਾਂ ਦੇ ਆਸਰੇ ਆਧਾਰ ਨਾਲ ਹੀ ਸਰੀਰ ਦੀ ਕਲਾ ਚਲ ਰਹੀ ਹੈ, ਮੂਰਖ ਜੀਵ ਭੁੱਲਕੇ ਪਾਪਾਂ ਵਿਚ ਫਸਿਆ ਜਾਣਦਾ ਨਹੀਂ ਹੈ।

*ਐਉਂ ਬੀ ਕਰਦੇ ਹਨ, ਗੁਰੂ ਤੋਂ ਬਿਨਾ ਪਤੀ ਪਰਮੇਸ਼ੁਰ ਨਹੀਂ ਮਿਲਦਾ, ਪਤੀ ਤੋਂ ਬਿਨਾਂ ਪਾਰ ਨਹੀਂ ਪੈ ਸਕੀਦਾ। ਅਥਵਾ- ਗੁਰੂ ਬਿਨਾਂ ਪਤਿ ਨਹੀਂ, ਪਤਿ ਬਿਨਾ 'ਪਾਰਿ'= ਪਾਰਬ੍ਰਹਮ ਨੂੰ ਨਹੀਂ ਪਾ ਸਕੀਦਾ।

ਮਨੁੱਖਾ ਜਨਮ ਦੀ ਪ੍ਰਾਪਤੀ ਬਾਰ ਬਾਰ ਨਹੀਂ ਹੋ ਸਕਦੀ, ਇਸ ਗੱਲ ਨੂੰ ਨਹੀਂ ਸੋਚਦਾ। ਚਾਹੀਏ ਕਿ ਗੁਰੂ ਦੀ ਸ਼ਰਨ ਪੈਕੇ ਇਸ ਅਦਭੁਤ ਦਾਤ (ਜਨਮ) ਨੂੰ ਸਫਲ ਕਰੇ ਅਰ ਦਰਗਾਹ ਵਿਚ ਗੁਰੂ ਦੀ ਤੁਫੈਲ ਪਤ ਪਾਕੇ ਨਿਸਤਾਰਾ ਪ੍ਰਾਪਤ ਕਰੇ।

**ਨਿਰੁਕ੍ਤ**-ਜੀਉ-ਪ੍ਰਾਣਕਲਾ। ਸੁਰਤਿ- {ਸ਼੍ਰੁਤਿ} =ਸੁਣਿਆ ਹੋਇਆ।

ਸਮਾਇ-ਸਮਾ ਲਵੇ, ਭਾਵ ਦਿਮਾਗ਼ ਵਿਚ ਸਮਾ ਲਵੇ, ਸਮਝ ਲਵੇ।

ਰਚਿ-ਰਚਨਾ, ਵਿਉਂਤ, ਪ੍ਰਬੰਧ। Design.

ਪਤਿ-ਪਤਿ ਤੋਂ ਭਾਵ ਹੁੰਦਾ ਹੈ, ਪ੍ਰਲੋਕ ਦੀ ਪਤਿ, ਉਹ ਆਤਮ ਗਜਾਨ ਨਾਲ ਹੁੰਦੀ ਹੈ। ਇਸ ਕਰਕੇ ਆਤਮ ਗਜਾਨ ਬੀ ਅਰਥ ਕਰ ਲਈਦਾ ਹੈ।

**ਪ੍ਰਾਕ੍ਥਨ**-ਉਪਰਲੇ ਸ਼ਲੋਕ ਵਿਚ ਦੱਸੇ ਮਨਮੁਖ ਦੇ ਲੱਛਣ ਹਨ, ਹੁਣ ਹੋਰ ਸਪਸ਼ਟ ਲੱਛਣ ਅਗਲੇ ਸ਼ਲੋਕ ਵਿਚ ਆਉਂਦੇ ਹਨ:-

**ਮਃ ੨ ॥ ਦੇਦੇ ਥਾਵਹੁ ਦਿਤਾ ਚੰਗਾ ਮਨਮੁਖਿ ਐਸਾ ਜਾਣੀਐ ॥ ਸੁਰਤਿ ਮਤਿ ਚਤੁਰਾਈ ਤਾ ਕੀ ਕਿਆ ਕਰਿ ਆਖਿ ਵਖਾਣੀਐ ॥ ਅੰਤਰਿ ਬਹਿ ਕੈ ਕਰਮ ਕਮਾਵੈ ਸੋ ਚਹੁ ਕੁੰਡੀ ਜਾਣੀਐ ॥ ਜੋ ਧਰਮੁ ਕਮਾਵੈ ਤਿਸੁ ਧਰਮ ਨਾਉ ਹੋਵੈ ਪਾਪਿ ਕਮਾਣੈ ਪਾਪੀ ਜਾਣੀਐ ॥ ਤੂੰ ਆਪੇ ਖੇਲ ਕਰਹਿ ਸਭਿ ਕਰਤੇ ਕਿਆ ਦੂਜਾ ਆਖਿ ਵਖਾਣੀਐ ॥ ਜਿਚਰੁ ਤੇਰੀ ਜੋਤਿ ਤਿਚਰੁ ਜੋਤੀ ਵਿਚਿ ਤੂੰ ਬੋਲਹਿ ਵਿਣੁ ਜੋਤੀ ਕੋਈ ਕਿਛੁ ਕਰਿਹੁ ਦਿਖਾ ਸਿਆਣੀਐ ॥ ਨਾਨਕ ਗੁਰਮੁਖਿ ਨਦਰੀ ਆਇਆ ਹਰਿ ਇਕੋ ਸੁਘੜੁ ਸੁਜਾਣੀਐ ॥ ੨ ॥**

(ਜੋ) ਦੇਣਹਾਰ ਨਾਲੋਂ ਦਿੱਤੀ ਹੋਈ ਦਾਤ ਨੂੰ ਚੰਗਾ ਸਮਝੇ ਐਸੇ (ਪੁਰਖ) ਨੂੰ ਮਨਮੁਖ ਜਾਣ ਲਈਦਾ ਹੈ। ਉਸਦੀ ਸੁਰਤ, ਮਤਿ ਤੇ ਚਤੁਰਾਈ ਨੂੰ ਮੂੰਹੋਂ ਕੀਹ ਕਹਿਕੇ ਵਰਣਨ ਕਰੀਏ, (ਭਾਵ ਉਸਦੀ ਸੁਰਤਿ ਮਤਿ ਚਤੁਰਾਈ ਕਿਸੇ ਕੰਮ ਦੀ ਨਹੀਂ ਹੈ। ਕਿਉਂਕਿ ਜੋ) ਕਰਮ ਕੋਈ ਅੰਦਰ ਬਹਿਕੇ (ਲੁਕਕੇ) ਕਰੇਗਾ ਓਹ ਚਹੁੰ ਕੁੰਟਾਂ ਵਿਚ ਜਾਣੇ ਜਾਣਗੇ। ਜੋ ਧਰਮ (ਦੇ ਕਰਮ) ਕਰਦਾ ਹੈ ਉਸ ਦਾ ਨਾਉਂ ਧਰਮੀ ਪੈਂਦਾ ਹੈ, ਪਾਪ ਕਰਮ ਕਰਨੇ ਨਾਲ ਪਾਪੀ ਜਾਣਿਆ ਜਾਂਦਾ ਹੈ। ਹੇ ਕਰਤਾਰ! ਸਾਰੇ ਖੇਲ ਤੂੰ ਆਪੇ ਕਰਦਾ ਹੈਂ; ਹੋਰ ਦੂਜਾ ਕਿਹੜਾ ਮੂੰਹ ਤੋਂ ਵਰਣਨ ਕਰੀਏ ਯਾ ਕਹਿਕੇ ਦੱਸੀਏ। (ਭਾਵ ਦੂਜਾ ਆਪ ਤੁੱਲ ਹੈ ਨਹੀਂ)। ਹੇ ਜੋਤੀ! ਜਿੰਨਾਂ ਚਿਰ ਤੇਰੀ ਜੋਤਿ (ਮਾਨੁਖ ਦੀ ਦੇਹ ਵਿਚ ਹੈ ਉਨ੍ਹਾਂ ਚਿਰ ਦੇਹ) ਵਿਚੋਂ ਤੂੰ ਹੀ ਬੋਲਦਾ ਹੈਂ, ਬਿਨਾ ਜੋਤੀ (ਸਰੂਪ ਦੇ ਅੰਦਰ ਹੋਏ ਦੇ) ਕੋਈ ਕੁਛ ਕਰਕੇ ਦਿਖਾਵੇ (ਤਾਂ ਉਸਨੂੰ) ਪਛਾਣੀਏ। ਹੇ ਨਾਨਕ! ਗੁਰਮੁਖਾਂ ਨੂੰ ਤਾਂ ਇਹ ਨਜ਼ਰ ਆਇਆ ਹੈ ਕਿ (ਹੇ ਹਰੀ ਤੂੰ) ਇੱਕੋ ਹੀ (ਐਸਾ ਪੂਰਨ) ਸੁਘੜ ਤੇ ਸੁਜਾਨ ਹੈਂ॥੨॥

**ਵਜਾਖਜਾ** ਤੇ **ਨਿਰੁਕ੍ਤ**-ਅਗੇ ਪਉੜੀ ਦੇ ਅਰਥ ਦੇ ਅਖੀਰ ਇਕੱਠੀ ਆਵੇਗੀ।

**ਪ੍ਰਾਕ੍ਥਨ**-ਪਉੜੀ ਵਿਚ ਇਹੋ ਭਾਵ ਵਰਣਿਤ ਹੈ।

ਪਉੜੀ ॥ ਤੁਧੁ ਆਪੈ ਜਗਤੁ ਉਪਾਇ ਕੈ ਤੁਧੁ ਆਪੇ ਧੰਧੈ ਲਾਇਆ ॥ ਮੋਹ ਠਗਉਲੀ ਪਾਇ ਕੈ ਤੁਧੁ ਆਪਹੁ ਜਗਤੁ ਖੁਆਇਆ॥ ਤਿਸਨਾ ਅੰਦਰਿ

(ਹੇ ਹਰੀ!) ਤੂੰ ਆਪ ਹੀ ਜਗਤ ਨੂੰ ਪੈਦਾ ਕਰਕੇ ਤੂੰ ਆਪੇ ਹੀ (ਇਸਨੂੰ) ਧੰਦਿਆਂ ਵਿਚ ਲਾ ਛੱਡਿਆ ਹੈ। ਮੋਹ ਰੂਪੀ ਠਗਮੂਰੀ ਪਾਕੇ ਤੂੰ ਜਗਤ ਨੂੰ ਆਪ ਹੀ ਭੁਲੇਵੇ ਵਿਚ ਪਾਇਆ ਹੈ। (ਜਗਤ ਦੇ) ਅੰਦਰ ਤ੍ਰਿਸ਼ਨਾ ਰੂਪੀ ਅਗਨ ਹੈ ਜੋ ਤ੍ਰਿਪਤ ਨਹੀਂ ਹੁੰਦੀ (ਇਸ ਕਰਕੇ ਇਹ ਸਦਾ) ਭੁੱਖਾ ਤਿਹਾਇਆ

**ਅਗਨਿ ਹੈ ਨਹ ਤਿਪਤੈ ਭੁਖਾ ਤਿਹਾਇਆ ॥ ਸਹਸਾ ਇਹੁ ਸੰਸਾਰੁ ਹੈ ਮਰਿ ਜੰਮੈ ਆਇਆ ਜਾਇਆ॥ ਬਿਨੁ ਸਤਿਗੁਰ ਮੋਹੁ ਨ ਤੁਟਈ ਸਭਿ ਥਕੇ ਕਰਮ ਕਮਾਇਆ ॥ ਗੁਰਮਤੀ ਨਾਮੁ ਧਿਆਈਐ ਸੁਖਿ ਰਜਾ ਜਾ ਤੁਧੁ ਭਾਇਆ ॥ ਕੁਲੁ ਉਧਾਰੇ ਆਪਣਾ ਧੰਨੁ ਜਣੇਦੀ ਮਾਇਆ ॥ ਸੋਭਾ ਸੁਰਤਿ ਸੁਹਾਵਣੀ ਜਿਨਿ ਹਰਿ ਸੇਤੀ ਚਿਤੁ ਲਾਇਆ ॥੨॥**

ਰਹਿੰਦਾ ਹੈ। (ਇਹ ਅਤ੍ਰਿਪਤਤਾਈ ਜਗਤ ਨੂੰ ਸਹਸੇ ਅਰਥਾਤ ਫਿਕਰਾਂ ਵਿਚ ਰਖਦੀ ਹੈ ਸੋ) ਇਸ ਸੰਸਾਰ ਦਾ ਰੂਪ ਹੀ ਸਹਿਸਾ ਹੈ, (ਇਸੇ ਕਰਕੇ ਇਹ) ਆਉਂਦਾ ਜਾਂਦਾ ਜੰਮਦਾ ਮਰਦਾ ਰਹਿੰਦਾ ਹੈ। ਸਤਿਗੁਰੂ ਤੋਂ ਬਿਨਾ (ਇਸ ਦਾ ਕਾਰਣ ਰੂਪੀ ਠਗਮੂਰੀ ਜੋ) ਮੋਹ (ਹੈ) ਤੁੱਟਦਾ ਨਹੀਂ, (ਹੋਰ) ਕਰਮ ਕਰ ਸਭ ਥਕ ਜਾਂਦੇ ਹਨ। (ਪਰ ਹੇ ਹਰੀ!) ਜਦ ਤੈਨੂੰ ਭਾ ਜਾਂਦਾ ਹੈ ਤਾਂ ਗੁਰੂ ਦੀ ਮਤਿ ਦੁਆਰਾ ਨਾਮ ਧਿਆਈਦਾ ਹੈ ਤਦ (ਤੇਰੀ ਪ੍ਰਾਪਤੀ ਰੂਪ) ਸੁੱਖ ਵਿਚ ਤ੍ਰਿਪਤ ਹੋ ਜਾਈਦਾ ਹੈ। (ਜਦ ਇਸ ਸੁਖ ਵਿਚ ਰੱਜਕੇ ਗੁਰਮੁਖ ਹੋ ਜਾਂਦਾ ਹੈ ਤਾਂ ਉਹ ਆਪਣੀ) ਕੁਲ ਨੂੰ ਬੀ ਉਧਾਰ ਲੈਂਦਾ ਹੈ, ਉਸਦੀ ਮਾਂ ਜਿਸਨੇ ਉਸਨੂੰ ਜਾਇਆ ਹੈ ਧੰਨ ਹੈ। (ਸੋ ਭਾਈ!) ਜਿਸ ਨੇ ਹਰੀ ਨਾਲ ਚਿਤ ਲਾਇਆ ਹੈ ਉਸਦੀ ਹੀ ਸੁਰਤ ਸੁਹਣੀ ਹੈ ਤੇ ਸੋਭਾ ਯੋਗ ਹੈ॥੨॥

**ਵਯਾਖਯਾ**–ਸਰਵੱਗ ਸਤਿਗੁਰੂ ਅਪਣੇ ਭਾਵਾਂ ਨੂੰ ਆਪ ਜਾਣਦੇ ਹਨ, ਅਲਪੱਗਾਂ ਦੀ ਵੀਚਾਰ ਜੋ ਕੁਛ ਗੁਰੂ ਮੇਹਰ ਨਾਲ ਵੀਚਾਰੇ ਕੁਛ ਇਸ ਪ੍ਰਕਾਰ ਚਲਦੀ ਹੈ:- ਜਦ ਸ੍ਰਿਸ਼ਟੀ ਰਚੀ ਗਈ, ਜੀਵ ਸਾਜੇ ਗਏ ਤਦ ਹੁਕਮ ਨਾਲ: ਯਥਾ 'ਹੁਕਮੀ ਹੋਵਨਿ ਆਕਾਰ'॥ ਪੁਨਾ: 'ਹੁਕਮੀ ਹੋਵਨਿ ਜੀਅ'॥ ਉਹ ਹੁਕਮ ਅਕਥਨੀਯ ਹੈ, ਯਥਾ-'ਹੁਕਮੁ ਨਾ ਕਹਿਆ ਜਾਈ'॥ ਕਿਉਂ? ਕਿ -'ਹੁਕਮੀ' ਅਕਥਨੀਯ ਹੈ। ਅਮਿੱਤ ਹੋਣ ਕਰਕੇ ਮਿਤ ਵਾਲਾ ਉਸਦਾ ਅੰਤ ਨਹੀਂ ਕਹਿ ਸਕਦਾ।ਅਕੱਥ ਹੁਕਮੀ ਦਾ ਹੁਕਮ ਬੀ ਉਸ ਵਾਕ 'ਹੁਕਮੁ ਨ ਕਹਿਆ ਜਾਈ' ਹੈ, ਸੋ ਆਦਿ ਵਿਚ ਜਗਤ ਕਰਤਾ ਜੀ ਨੇ ਹੁਕਮ ਨਾਲ ਜੋ ਜੀਵ ਸਾਜੇ ਜੀਵਾਂ ਦੇ ਕਰਮਾਂ ਕਰਕੇ ਨਹੀਂ ਪਰ ਅਪਣੀ ਸੁਤੰਤ੍ਰ ਸਰਬ ਸ਼ਕਤੀਮਾਨਤਾ ਵਿਚ ਰਚੇ। ਉਨ੍ਹਾਂ ਵਿਚ ਤ੍ਰਿਸ਼ਨਾ ਮੋਹ ਆਦਿ ਰਚੇ। ਜਿਨ੍ਹਾਂ ਦਾ ਭਾਵ 'ਸ੍ਵੈ ਰਖਯਾ', 'ਸ੍ਵੈ ਪਾਲਣਾ' ਤੇ ਹੋਰ 'ਸ੍ਵੈ ਸੁਖ ਦੇ ਪ੍ਰਯੋਜਨ' ਹੋਣੇ ਹਨ,ਪਰ ਓਹ ਅਪਣੀ ਹੱਦ ਤੋਂ ਵੱਧ ਟੱਪ ਗਏ। ਮੋਹ ਠਗਉਲੀ ਬਣ ਗਿਆ। ਤ੍ਰਿਸ਼ਨਾਂ ਅਤ੍ਰਿਪਤ ਅਗਨੀ ਬਣ ਗਈ। ਇਨ੍ਹਾਂ ਵਾਸਤੇ ਧੰਦੇ ਦੀ ਲੋੜ ਹੁੰਦੀ ਹੈ, ਧੰਦਾ ਅਪਣੇ ਵਿਚ ਚਿਤ ਬ੍ਰਿਤੀ ਨੂੰ ਖਿੱਚਦਾ ਹੈ। ਇਥੋਂ ਟਿੰਡਾਂ ਦਾ ਗੇੜ ਬਣ ਗਿਆ, ਇਸ ਕਰਮ ਤੋਂ ਕਰਮ ਫਲ ਟੁਰ ਪਿਆ। ਤ੍ਰਿਸ਼ਨਾ ਦੇ ਮੋਹ ਮਾਯਾ ਦੇ ਕਰਮ ਕਰ ਕਰ ਕੇ ਉਸਦੇ ਫਲ ਵਿਚ ਮੁੜ ਮੁੜ ਉਹੋ ਜਨਮ ਹੋਣ ਲਗ ਪਿਆ। ਇਸ ਕਰਕੇ ਗੁਰੂ ਜੀ ਕਹਿੰਦੇ ਹਨ ਕਿ ਮੋਹ ਤੇ ਤ੍ਰਿਸ਼ਨਾ ਮੂਲ ਵਿਚ ਸਾਜੇ ਗਏ ਸਨ ਇਸ ਕਰਕੇ ਤੁਸੀਂ ਹੀ ਕਰਤਾ ਹੋ; ਪਰ ਇਸਦੇ ਇਹ ਅਰਥ ਨਹੀਂ ਕਿ ਜੀਵਾਂ ਦੇ ਮਾੜੇ ਕਰਮਾਂ ਦੇ ਜ਼ਿੰਮੇਵਾਰ ਤੁਸੀਂ ਹੋ।ਜੀਵਾਂ ਦੇ ਭੁੱਲਣ ਦੀ ਬੇਬਸੀ ਦਾ ਮੂਲ ਦੱਸਕੇ ਇਸ਼ਾਰਾ ਮੇਹਰ ਵਲ ਹੈ।

ਹੁਣ ਦਾਰੂ ਦੱਸਦੇ ਹਨ ਕਿ ਸਤਿਗੁਰੂ ਇਕ ਸਿਖਯਾ ਦਾਤਾ ਹੈ, ਉਹ ਨਾਮ ਦੇਂਦਾ ਹੈ। ਜਿਸ ਨਾਲ ਵਾਹਿਗੁਰੂ ਵਿਚ ਚਿਤ ਲੱਗ ਜਾਂਦਾ ਹੈ।ਮੋਹ ਦੀ ਠਗਉਲੀ ਤੇ ਤ੍ਰਿਸ਼ਨਾ ਦਾ ਅਤ੍ਰਿਪਤ ਅਗਨੀ ਵਾਲਾ ਅਸਰ ਰੁਕ ਕੇ ਸੁਰਤ ਆਪੇ ਵਿਚ ਟਿਕ ਕੇ ਹਰ ਸੇਤੀ ਚਿਤ ਨੂੰ ਲਾ ਦੇਂਦੀ ਹੈ ਤੇ ਖੂਬਸੂਰਤ ਹੋ ਜਾਂਦੀ ਹੈ। ਗਲ ਕੀਹ ਕਿ ਜੀਵ ਮੋਹ ਤੇ ਤ੍ਰਿਸ਼ਨਾ ਨੂੰ ਵੱਸ ਵਿਚ ਕਰਦਾ ਹੋਇਆ, ਨਾਮ ਜਪਦਾ ਮਾਇਆ ਦੇ ਜਾਲ ਤੋਂ ਉੱਠ ਸਦਾ ਆਨੰਦ ਵਾਹਿਗੁਰੂ ਨੂੰ ਪ੍ਰਾਪਤ ਹੋਕੇ ਸੁੱਖੀ ਹੋ ਜਾਂਦਾ ਹੈ ਜੋ ਜੀਵਨ ਦਾ ਪ੍ਰਯੋਜਨ ਪ੍ਰਾਪਤ ਹੋ ਜਾਂਦਾ ਹੈ।

ਇਹ ਯਾਦ ਰਹੇ ਕਿ ਵਾਹਿਗੁਰੂ ਸੁਤੰਤ੍ਰ ਹੈ, ਬੇ ਪਰਵਾਹ ਹੈ ਤੇ ਸਰਬ ਸ਼ਕਤੀਮਾਨ ਹੈ ਉਸਦੀ

ਸਰਬ ਸ਼ਕਤੀਮਾਨਤਾ ਸੁਤੰਤ੍ਰਤਾ ਆਦਿ ਸ਼ਕਤੀਆਂ ਨੂੰ ਅਸੀਂ ਹਦ ਬੰਦੀ ਨਹੀਂ ਲਾ ਸਕਦੇ। ਓਹ ਰਚਣ ਨੂੰ, ਪਾਲਣ ਨੂੰ, ਸੰਘਾਰਨ ਨੂੰ, ਕਰਮ ਫਲ ਦੇਣ ਨੂੰ, ਮਾਫ ਕਰਨ ਨੂੰ, ਸਦਗਤੀ ਬਖਸ਼ਣ ਨੂੰ ਸਦਾ ਸਮਰਥ ਹੈ; ਇਨਸਾਨੀ ਗਜ਼ਾਂ ਫੀਤਿਆਂ ਨਾਲ ਉਹ ਹਦ ਬੰਦੀ ਵਿਚ ਨਹੀਂ ਆ ਸਕਦਾ।

**ਨਿਰੁਕ੍ਤ**-ਚਹੁ ਕੁੰਡੀ-ਚਾਰੇ ਦਿਸ਼ਾਂ ਵਿਚ। ਜੋਤਿ-ਜੋਤਿ ਸਥਾਨ ਵਿਚ(ਸਰੀਰ ਵਿਚ)।
ਜੋਤੀ - ਜੋਤ ਵਾਲਾ, ਆਤਮਾ। ਸਿਆਣੀਐ-ਪਛਾਣੀਏ।
ਸੁਘੜੁ-ਚੰਗੀ ਤਰ੍ਹਾਂ ਘੜਿਆ ਹੋਇਆ, ਸਿਆਣਾ।
ਸੁਜਾਣੀਐ-ਚੰਗੀ ਤਰ੍ਹਾਂ ਜਾਨਣ ਵਾਲਾ, ਚਤੁਰ।
ਠਗਉਲੀ-ਠਗ ਲੈਣ ਵਾਲੀ=ਠੱਗ ਬੂਟੀ।
ਖੁਆਇਆ -ਖੋ ਦਿਤਾ ਹੈ।ਅਪਣੇ ਤੋਂ ਵਿੱਥ ਤੇ ਕਰ ਦਿਤਾ ਹੈ। ਭੁਲਾ ਦਿਤਾ ਹੈ।
ਸਹਸਾ-ਸੰਸਾ=ਸ਼ੱਕ, ਚਿੰਤਾ, ਫਿਕਰ। ਭਾਵ ਹੈ ਕਿ ਹਰ ਕੋਈ ਅਤ੍ਰਿਪਤੀ ਦੇ ਕਾਰਣ ਚਿੰਤਾ ਵਿਚ ਰਹਿੰਦਾ ਹੈ, ਹੋਰ ਹੋਰ ਲੈਣ ਦੀ, ਲਈ ਨੂੰ ਸੰਭਾਲਣ ਦੀ ਚਿੰਤਾ।ਇਸ ਕਰਕੇ ਸੰਸਾ ਯਾ ਫਿਕਰ ਹੀ ਇਸ ਦਾ ਰੂਪ ਹੈ। ਉਹ ਤ੍ਰਿਪਤੀ ਹਰੀ ਪਾਸ ਹੈ ਇਸ ਤੋਂ ਅਗਲੇਰੀ ਚੌਥੀ ਤੁੱਕ ਵਿਚ ਦੱਸਦੇ ਹਨ:- ਸੁਖਿ ਰਜਾ ਜਾ ਤੁਧੁ ਭਾਇਆ॥

## {ਪਉੜੀ ਤੀਸਰੀ}

**ਪ੍ਰਾਕ੍ਰਥਨ**-ਜੀਵਤ ਮਰਨ ਦੇ ਲੱਛਣ।

| ਮੂਲ | ਅਰਥ |
|---|---|
| **ਸਲੋਕ ਮਃ ੨ ॥**<br>**ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ ॥ ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ ॥ ਜੀਭੈ ਬਾਝਹੁ ਬੋਲਣਾ ਇਉ ਜੀਵਤ ਮਰਣਾ ॥ ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ ॥ ੧ ॥** | ਅੱਖਾਂ ਤੋਂ ਬਿਨਾਂ ਵੇਖਣਾਂ, ਕੰਨਾਂ ਤੋਂ ਬਿਨਾਂ ਸੁਨਣਾਂ; ਪੈਰਾਂ ਤੋਂ ਬਿਨਾਂ ਟੁਰਨਾਂ, ਹੱਥਾਂ ਤੋਂ ਬਿਨਾਂ ਕਰਨਾਂ, ਜੀਭ ਤੋਂ ਬਿਨਾਂ ਬੋਲਣਾਂ, ਐਉਂ ਹੁੰਦਾ ਹੈ ਜੀਉਂਦੇ ਮਰ ਜਾਣਾ। ਹੇ ਨਾਨਕ! (ਜਦੋਂ ਐਉਂ ਮਰੇ) ਤਦੋਂ (ਹੁੰਦਾ ਹੈ) ਹੁਕਮ ਨੂੰ ਪਛਾਣਕੇ ਸਾਹਿਬ (=ਵਾਹਿਗੁਰੂ ਜੀ) ਨੂੰ ਮਿਲ ਪੈਣਾ ॥੧॥ |

**ਵਜਾਖਜਾ**-ਜਾਪਦਾ ਹੈ ਕਿ ਕਿਸੇ ਨੇ 'ਜੀਵਤ ਮਰੈ' ਦੇ ਲੱਛਣ ਪੁੱਛੇ ਹਨ ਤਾਂ ਆਪ ਜੀ ਨੇ ਇਹ ਸਲੋਕ ਉਚਾਰਿਆ ਹੈ ਜੈਸਾ ਕਿ ਸਲੋਕ ਦੇ ਵਿਚ ਹੀ ਫੁਰਮਾਇਆ ਹੈ: ''ਇਉ ਜੀਵਤ ਮਰਣਾ॥' ਸੋ ਇਸ ਸਲੋਕ ਵਿਚ ਸ੍ਰੀ ਗੁਰੂ ਅੰਗਦ ਦੇਵ ਜੀ 'ਜੀਵਤ ਮਰਣਾ' ਦੇ ਲੱਛਣ ਦੱਸ ਰਹੇ ਹਨ। ਜੀਵਤ ਮਰਣ ਦੇ ਲੱਛਣ ਗੁਰੁ ਨਾਨਕ ਦੇਵ ਜੀ ਨੇ ਐਉਂ ਦੱਸੇ ਹਨ-

ਆਸਾ ਭੀਤਰਿ ਰਹੈ ਨਿਰਾਸਾ......॥
ਜੀਵਤਿਆ ਇਉ ਮਰੀਐ॥ {ਰਾਮਕਲੀ ਮਹਲਾ ੧-੩}

ਗੁਰੂ ਅਮਰ ਦਾਸ ਜੀ ਨੇ ਇਉਂ ਫੁਰਮਾਇਆ ਹੈ:-

ਆਪੁ ਛੋਡਿ ਜੀਵਤ ਮਰੈ ਗੁਰ ਕੈ ਸਬਦਿ ਵੀਚਾਰ॥ {ਸਿਰੀ ਰਾਗ ਮਹ: ੩-੫੩}

ਗੁਰੂ ਰਾਮਦਾਸ ਜੀ ਨੇ ਫੁਰਮਾਇਆ ਹੈ:-

ਸਤਿਗੁਰ ਭਾਇ ਚਲਹੁ ਜੀਵਤਿਆ ਇਵ ਮਰੀਐ ਰਾਮ॥ {ਸੂਹੀ ਮਹਲਾ ੪, ਛੰਤ-੪}

ਗੁਰੂ ਅਰਜਨ ਦੇਵ ਜੀ ਨੇ ਇਉਂ ਫੁਰਮਾਇਆ ਹੈ:-

ਆਪੁ ਤਿਆਗਿ ਹੋਈਐ ਸਭ ਰੇਣਾ ਜੀਵਤਿਆ ਇਉ ਮਰੀਐ॥੨॥ {ਸੂਹੀ ਮਹਲਾ ੫-੫੮}

ਸੋ ਪਤਾ ਲਗਾ ਕਿ ਆਪਾ ਭਾਵ ਦੇ ਪੂਰਨ ਤਯਾਗ ਦੀ ਇਹ ਅਵਸਥਾ ਹੈ। ਅਰਥਾਤ ਇਹ ਪਰਮ ਵੈਰਾਗ ਦੀ ਹਾਲਤ ਹੈ, ਜਦੋਂ ਵੈਰਾਗੀ ਨੂੰ ਸੰਸਾਰ ਦੇ ਪਦਾਰਥ, ਪੁਰਖ ਕਿ ਪਜਾਰ ਕੋਈ ਲੁਭਾਇਮਾਨਤਾ ਨਹੀਂ ਦੇਂਦੇ। ਪਰ ਗੁਰੂ ਘਰ ਵਿਚ ਇਹ ਨਿਰੀ 'ਮਨਫੀ' ਅਵਸਥਾ ਨਹੀਂ, ਇਸਤੋਂ ਅਗੇ 'ਮੁਸਬਤ' ਅਵਸਥਾ ਦੱਸੀ ਹੈ:-

ਜੀਵਤ ਮਰੈ ਮਰੈ ਫੁਨਿ ਜੀਵੈ ਐਸੇ ਸੁੰਨਿ ਸਮਾਇਆ॥ {ਗਉੜੀ ਕਬੀਰ ਜੀ-੪੬}

ਅਰਥਾਤ-ਆਪਾ ਭਾਵ ਤੋਂ ਮਰੇ ਪਰ ਫੇਰ ਜੀਉ ਪਵੇ।

ਓਹੋ ਗਲ ਗੁਰੂ ਜੀ ਨੇ ਇਸ ਸਲੋਕ ਵਿਚ ਫੁਰਮਾਈ ਹੈ, ਪਹਿਲੋਂ 'ਜੀਵਤ ਮਰਣ' ਦੇ ਲੱਛਣ ਦੱਸੇ ਹਨ ਫੇਰ 'ਮੁਸਬਤ ' ਅਵਸਥਾ ਦੱਸੀ ਹੈ:-

ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ॥

ਆਪਾ ਭਾਵ ਗੁਆਕੇ ਉਸ 'ਮਨਫੀ' ਹਾਲਤ ਵਿਚ ਨਹੀਂ ਰਹਿਣਾ, ਪਰ ਵਾਹਿਗੁਰੂ ਦੇ ਮੇਲ ਦੀ 'ਮੁਸਬਤ' ਅਵਸਥਾ ਵਿਚ ਜਾਣਾ ਹੈ। ਸੋ ਇਸ ਸ਼ਲੋਕ ਵਿਚ ਦੱਸੇ ਪਹਿਲੇ ਲੱਛਣਾਂ ਦੇ ਤਾਤਪਰਜ 'ਜੀਵਤ ਮਰੈ' ਦੇ ਗੁਰਬਾਣੀ ਵਿਚ ਦੱਸੇ ਲੱਛਣਾਂ ਨਾਲ ਘਟਣਾ ਚਾਹੀਦਾ ਹੈ। ਪਹਿਲੋਂ 'ਜੀਵਤ ਮਰਣਾ' ਗੁਰੂ ਕੇ ਦੁਆਰੇ ਹੋਇਗਾ ਜੈਸਾ ਗੁਰੂ ਰਾਮਦਾਸ ਜੀ ਨੇ ਸੂਹੀ ਛੰਤ ਵਿਚ ਫੁਰਮਾਇਆ ਹੈ:-

ਸਤਿਗੁਰ ਭਾਇ ਚਲਹੁ ਜੀਵਤਿਆ ਇਵ ਮਰੀਐ ਰਾਮ॥

ਸਤਿਗੁਰ ਦਾ ਭਾਣਾ ਇਹ ਹੈ ਕਿ 'ਦਿਸਟਿ ਬਿਕਾਰੀ ਬੰਧਨਿ ਬਾਂਧੈ*॥ ਤੇ ਨਾਮ ਬਾਣੀ ਵਿਚ ਲੀਨ ਰਹੇ, ਫੁਰਮਾਇਆ ਹੈ:-

ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ॥ ਗੁਰ ਕੀ ਆਗਿਆ ਮਨ ਮਹਿ ਸਹੈ॥
ਆਪਸ ਕਉ ਕਰਿ ਕਛੁ ਨ ਜਨਾਵੈ॥ ਹਰਿ ਹਰਿ ਨਾਮੁ ਰਿਦੈ ਸਦ ਧਿਆਵੈ॥
ਮਨੁ ਬੇਚੈ ਸਤਿਗੁਰ ਕੈ ਪਾਸਿ॥ {ਗਉੜੀ ਸੁਖਮਨੀ, ੧੮-੨}

ਪੁਨਾ: ਧਿਆਇ ਹਰਿ ਜੀਉ ਹੋਇ ਮਿਰਤਕੁ ਤਿਆਗਿ ਦੂਜਾ ਭਾਉ॥ {ਮਾਰੂ ਮਹਲਾ ੫-੧੧}

ਇਸ ਤਰ੍ਹਾਂ ਆਸਾ ਵਿਚ ਨਿਰਾਸ ਰਹੇ, ਹਉਂ ਤੋਂ 'ਮਨਫੀਅਤ' ਦੀ ਹਾਲਤ ਪੈਦਾ ਕਰੇ 'ਤਉ ਨਾਨਕ ਏਕੁ ਮਿਲੈ†' ਫੁਰਮਾਇਆ ਹੈ।

ਇਹੋ ਗਲ ਗੁਰੂ ਅੰਗਦ ਦੇਵ ਜੀ ਨੇ ਉਪਰਲੇ ਸ਼ਲੋਕ ਵਿਚ ਫੁਰਮਾਈ ਹੈ- ਕਿ ਇਨ੍ਹਾਂ ਸਰੀਰਕ ਅੱਖਾਂ ਨੂੰ ਲੋਭ ਲਾਲਚ ਦੀ ਹਉਂ ਵਾਲੀ ਨਜ਼ਰ ਨਾਲ ਦੇਖਣ ਤੋਂ ਵਰਜ ਲਵੇ, ਸੋ ਹੁਣ ਬੇ-ਅੱਖਾਂ ਹੋਕੇ ਕੀਹ ਕਰੇ? ਦੇਖੇ ਕੀਕੂੰ? ਬ੍ਰਹਮ ਦ੍ਰਿਸ਼ਟੀ ਨਾਲ ਦੇਖੇ:-

ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ। {ਬਿਲਾਵਲ ਮਹਲਾ ੫ ਛੰਤ-੨}

ਪੁਨਾ: ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ ਹਰਿ ਬਿਨੁ ਅਵਰੁ ਨ ਦੇਖਹੁ ਕੋਈ॥...
ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ ਸਤਿਗੁਰਿ ਮਿਲਿਐ ਦਿਬ ਦ੍ਰਿਸਟਿ ਹੋਈ॥

{ਰਾਮਕਲੀ ਮ: ੩ ਅਨੰਦ -੩੬}

ਇਸੀ ਤਰ੍ਹਾਂ ਕੰਨਾਂ ਨੂੰ ਅਨਾਤਮ ਬਾਣੀਆਂ ਤੇ ਮਾਇਆ ਪ੍ਰੇਮ ਦੇ ਗੀਤ ਨਾਦ ਨਾਲ ਗੱਲਾਂ 'ਬਾਤਾਂ' ਤੋਂ ਵਰਜ ਲਏ ਤੇ ਫੇਰ ਇਧਰੋਂ ਮਾਨੋਂ ਬੇਕੰਨਾ ਹੋਕੇ ਸੁਣੇ ਕੀਹ ਸੁਣੇ?

ਕਹੈ ਨਾਨਕੁ ਅੰਮ੍ਰਿਤ ਨਾਮੁ ਸੁਣਹੁ ਪਵਿਤ੍ਰ ਹੋਵਹੁ ਸਾਚੈ ਸੁਨਣੈ ਨੋ ਪਠਾਏ॥

ਪੁਨਾ-ਸੁਣਹੁ ਸਤਿ ਬਾਣੀ॥ {ਰਾਮਕਲੀ ਮ: ੩ ਅਨੰਦ-੩੭}

*ਪ੍ਰਭਾਤੀ ਮਹਲਾ ੧-੯। † ਰਾਮਕਲੀ ਮਹਲਾ ੧-੩।

ਇਸੀ ਤਰ੍ਹਾਂ ਪੈਰਾਂ ਨੂੰ ਹਉਮੈਂ ਨੂੰ ਵਾਧੇ ਦੇਣ ਵਾਲੇ ਰਾਹਾਂ ਤੇ ਨਾਂ ਟੋਰਨਾ ਪਰ ਸਤਿਸੰਗ ਤੇ ਸਾਈਂ ਮਿਲਾਪ ਦਰਸ਼ਨ ਦੇ ਰਸਤੇ ਟੋਰਨਾ ਕਰੇ।

ਯਥਾ: ਚਰਨ ਪੁਨੀਤ ਪਵਿਤ੍ਰ ਚਾਲਹਿ ਪ੍ਰਭ ਪਥਾ॥ {ਵਾਰ ਜੈਤਸਰੀ ਮ:੫-੧੪}

ਚਰਣ ਪੁਨੀਤ ਚਲਹਿ ਹਰਿ ਮਾਰਗਿ॥ {ਗਉੜੀ ਮਹਲਾ ੫-੧੨੯}

ਹੱਥਾਂ ਨੂੰ ਹਉਮੈਂ ਨੂੰ ਪਾਲਣ ਵਾਲੇ ਕਰਮਾਂ ਤੋਂ ਰੋਕਣਾ, ਪਰ ਵਾਹਿਗੁਰੂ ਦਾ ਜਲਾਲ ਵਡਿਆਈ ਪ੍ਰਗਟਾਣ ਵਾਲੇ ਕਾਰਜਾਂ ਤੇ ਸਫਲਾਉਣਾ।

ਯਥਾ:- ਹਰਿ ਜਸੁ ਲਿਖਹਿ ਲਾਇ ਭਾਵਨੀ ਸੇ ਹਸਤ ਪਵਿਤ੍ਰਾ॥ {ਵਾਰ ਗਉੜੀ ਮ: ੫-੧੯}

ਤਥਾ-ਹਰਿ ਜਸੁ ਲਿਖਹਿ ਬੇਅੰਤ ਸੋਹਹਿ ਸੇ ਹਥਾ॥ {ਵਾਰ ਜੈਤਸਰੀ ਪ:੫-੧੪}

ਜੀਭ ਨੂੰ ਹਉ ਵਧਾਉਣੇ ਵਾਕਾਂ ਤੋਂ ਰੋਕਣਾ,ਆਨ ਰਸਾਂ ਦੇ ਸੁਆਦ ਵਿਚ ਪੈਣੋਂ ਵਰਜਣਾ, ਹਰਿ ਕੀ ਬਾਣੀ ਵਿਚ ਲਾਉਣਾ ਤੇ ਹਰਿ ਨਾਮ ਆਸ੍ਵਾਦਨ ਵਿਚ ਪ੍ਰਵਿਰਤ ਕਰਨਾ, ਜੀਭ ਤੋਂ ਬਿਨਾ ਹੋਕੇ ਫੇਰ ਬੋਲਦਾ ਹੈ। ਯਥਾ:-

ਰਸਨਾ ਸਬਦਿ ਰਤੀ ਗੁਣ ਗਾਵੈ ਦਰਿ ਸਾਚੈ ਪਤਿ ਪਾਈ ਹੇ॥ {ਮਾਰੂ ਮਹਲਾ ੩- ਸੋਲਹਾ ੩}

ਪੁਨਾ:-ਰਸਨਾ ਹਰਿ ਰਸਿ ਰਾਤੀ ਰੰਗੁ ਲਾਏ॥ {ਮਾਝ ਮਹਲਾ ੩-ਅਸਟ-੯}

ਤਥਾ:- ਰਸਨਾ ਰਾਮ ਰਸਾਇਨਿ ਮਾਤੀ॥ {ਧਨਾਸਰੀ ਮ: ੫-੪੩}

ਅਗਲੇ ਹੀ ਸਲੋਕ ਵਿਚ ਆਪ ਹੀ ਗੁਰੂ ਜੀ ਦੱਸਦੇ ਹਨ 'ਭੈ ਕੇ ਚਰਣ'; 'ਭਾਵ ਦੇ ਹਥ' ਤੇ 'ਗਜਾਨ ਦੇ ਨੇਤ੍ਰ' ਬਣਾਵੇ। ਸੋ ਇਸ ਸਲੋਕ ਵਿਚ ਬੀ ਭਾਵ ਹੈ ਕਿ ਨੈਣ, ਕੰਨ, ਪੈਰ, ਹਥ, ਜੀਭ ਇਨ੍ਹਾਂ ਅੰਗਾਂ ਦੀ ਵਰਤੋਂ, ਜੋ ਵਿਕਾਰਾਂ ਦੀ ਸਹਾਇਕ ਹੋਵੇ ਤੇ ਹਉਮੈਂ ਨੂੰ ਵਧਾਵੇ, ਵਰਜ ਰਹਾਵੇ ਤੇ ਫੇਰ ਇਨ੍ਹਾਂ ਨੂੰ ਉਨ੍ਹਾਂ ਦੇਖਣ, ਸੁਨਣ, ਤੁਰਨ, ਕਰਨ ਤੇ ਬੋਲਣ ਵਿਚ ਲਾਵੇ ਕਿ ਜਿਨ੍ਹਾਂ ਨਾਲ ਹੁਕਮ ਦਾ ਰਾਹ ਦਿੱਸੇ, ਅਤੇ ਹੁਕਮ ਸੁਣੀਵੇ, ਹੁਕਮ ਤੇ ਟੁਰਿਆ ਤੇ ਹੁਕਮ ਕਮਾਇਆ ਜਾਵੇ ਤੇ ਹੁਕਮ ਅਨੁਕੂਲ ਬਚਨ ਉਚਾਰੇ ਜਾਣ। ਸਮੁੱਚਾ ਭਾਵ ਇਹ ਹੈ ਕਿ ਪਰਮ ਵੈਰਾਗ ਮਈ ਅਵਸਥਾ ਹੋਵੇ ਜੋ ਨਾ ਕੇਵਲ ਮਨ ਵਿਚ ਵਸਦੀ ਹੋਵੇ ਸਗੋਂ ਅੰਗਾਂ ਦੇ ਸੁਭਾਵ ਨੂੰ ਬਦਲ ਦੇਵੇ। ਇਨ੍ਹਾਂ ਦਾ ਵਰਤਾਉ ਫੇਰ 'ਦਿਬ' ਹੋ ਜਾਵੇ।

ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ ਸਤਿਗੁਰਿ ਮਿਲਿਐ ਦਿਬ ਦ੍ਰਿਸਟਿ ਹੋਈ॥

{ਰਾਮ: ਮ:੩ ਅਨਦ-੩੬

ਪੰਚਮ ਗੁਰੂ ਜੀ ਨੇ ਇਹ ਜਾਚ ਐਉਂ ਸਿਖਾਈ ਹੈ:-

ਪਉੜੀ - ਦਸਮੀ ਦਸ ਦੁਆਰ ਬਸਿ ਕੀਨੇ॥ ਮਨਿ ਸੰਤੋਖੁ ਨਾਮ ਜਪਿ ਲੀਨੇ॥
ਕਰਨੀ ਸੁਨੀਐ ਜਸੁ ਗੋਪਾਲ॥ ਨੈਨੀ ਪੇਖਤ ਸਾਧ ਦਇਆਲ॥
ਰਸਨਾ ਗੁਨ ਗਾਵੈ ਬੇਅੰਤ॥ ਮਨ ਮਹਿ ਚਿਤਵੈ ਪੂਰਨ ਭਗਵੰਤ॥
ਹਸਤ ਚਰਨ ਸੰਤ ਟਹਲ ਕਮਾਈਐ॥ ਨਾਨਕ ਇਹੁ ਸੰਜਮੁ ਪ੍ਰਭ ਕਿਰਪਾ ਪਾਈਐ॥੧੦॥

{ਗਉੜੀ ਮ: ੫-ਥਿਤੀ

ਭਗਤਾਂ ਦੇ ਵਾਕ ਇਉਂ ਹਨ:-

ਕਬੀਰ ਨੈਨ ਨਿਹਾਰਉ ਤੁਝ ਕਉ ਸ੍ਰਵਨ ਸੁਨਉ ਤੁਅ ਨਾਉ॥
ਬੈਨ ਉਚਰਉ ਤੁਅ ਨਾਮ ਜੀ ਚਰਨ ਕਮਲ ਰਿਦ ਠਾਉ॥ {ਸਲੋਕ ਕਬੀਰ ਜੀ-੧੧੯}

ਚਿਤ ਸਿਮਰਨੁ ਕਰਉ ਨੈਨ ਅਵਿਲੋਕਨੋ ਸ੍ਰਵਨ ਬਾਨੀ ਸੁਜਸੁ ਪੂਰਿ ਰਾਖਉ॥

{ਧਨਾਸਰੀ ਰਵਿਦਾਸ ਜੀ-੨

ਇਸ ਸਲੋਕ ਦੇ ਅਰਥ ਪਰੰਪਰਾ ਤੋਂ ਇਕ ਤੋਂ ਵਧੀਕ ਕਰਦੇ ਆਏ ਹਨ। ਜਿਨ੍ਹਾਂ ਵਿਚੋਂ ਕੁਛਕ ਐਉਂ ਹਨ:-

੧. ਵਾਹਿਗੁਰੂ ਸਰੀਰਕ ਇੰਦ੍ਰਿਆਂ ਦਾ ਵਿਸ਼ਾ ਨਹੀਂ, ਇਸ ਕਰਕੇ ਉਸਨੂੰ ਸਤਿ ਸ਼ਾਸਤ੍ਰ, (ਯਾ ਗਜਾਨ ਵੈਰਾਗ) ਦੇ ਨੇਤ੍ਰਾਂ ਨਾਲ ਵੇਖ, ਸ਼੍ਰਧਾ (ਯਾ ਨਿਸਚਾ ਵੀਚਾਰ) ਰੂਪੀ ਕੰਨਾਂ ਨਾਲ ਸੁਣ, ਨਿਸ਼ਕਾਮ ਕਰਮਾਂ ਨਾਲ ਉਸ ਵਲ ਟੁਰ, ਤੇ ਮਾਨਸਕ ਪੂਜਾ ਦੇ ਹੱਥਾਂ ਨਾਲ ਸੇਵਾ ਕਰ। ਹ੍ਰਿਦੇ ਵਿਚ ਪ੍ਰੀਤ ਧਾਰਕੇ ਪ੍ਰੇਮ ਭਾਵ ਵਿਚ ਯਸ਼ ਕਰ, ਇਹ ਤੇਰਾ ਬਿਨ ਜੀਭ ਬੋਲਣਾ ਹੋਵੇ। ਐਸੇ ਪਹਚਾਨ ਕੇ ਜੀਵਤ ਭਾਵ ਵਲੋਂ ਮਰਨਾ ਕਰ ਤਦ ਸਾਹਿਬ ਦਾ ਮੇਲ ਹੁੰਦਾ ਹੈ।

੨. ਪਰਮੇਸੁਰ ਸਰੀਰਕ ਇੰਦ੍ਰੈ: ਅੱਖਾਂ, ਕੰਨ, ਪੈਰ, ਹੱਥ, ਜੀਭ ਆਦਿ ਤੋਂ ਬਿਨਾਂ ਹੈ। ਉਹ ਨਿਰਗੁਣ ਹੈ, ਪਰ ਵੈਰਾਟ ਰੂਪ ਵਿਚ ਓਹ ਦੇਖਦਾ, ਸੁਣਦਾ, ਚਲਦਾ , ਕਰਦਾ ਤੇ ਬੋਲਦਾ ਹੈ। ਐਸਾ ਗਜਾਨ ਪੈਦਾ ਕਰਕੇ ਜਦ ਤੂੰ ਜੀਵਤ ਭਾਵ ਦੂਰ ਕਰੇਂਗਾ ਤੇ ਹੁਕਮ ਪਛਾਣੇਂਗਾ ਤਾਂ ਸਾਹਿਬ ਮਿਲ ਪਵੇਗਾ।

ਪ੍ਰਸ਼ਨ ਹੁੰਦਾ ਹੈ ਕਿ ਅੰਗਾਂ ਤੋਂ ਬਿਨਾਂ ਕ੍ਰਿਯਾ ਕਿਵੇਂ? ਉੱਤਰ ਹੈ ਕਿ ਜੈਸੇ ਹਰ ਜੀਵ ਸੁਪਨੇ ਵਿਚ ਬਿਨਾ ਅੱਖਾਂ, ਕੰਨਾ, ਆਦਿ ਸਰੀਰਕ ਅੰਗਾਂ ਦੇ ਦੇਖਦਾ , ਸੁਣਦਾ , ਤੁਰਦਾ ਆਦਿ ਕ੍ਰਿਯਾ ਕਰਦਾ ਹੈ; ਤੇ ਯੋਗੀ ਯੋਗ ਨਿਦ੍ਰਾ ਵਿਚ ਸਾਰੇ ਅੰਗਾਂ ਤੋਂ ਬਿਨਾ ਸਾਰੀ ਕ੍ਰਿਯਾ ਕਰਦਾ ਹੈ।

ਇਸ ਪ੍ਰਕਾਰ ਕਈ ਅਰਥ ਰਤਾ ਰਤਾ ਫਰਕ ਕਰਕੇ ਕੀਤੇ ਜਾਂਦੇ ਹਨ; ਪ੍ਰੰਤੂ ਸ਼ਲੋਕ ਵਿਚ ਜੋ ਪਦ 'ਇਉ' ਪਿਆ ਹੈ, ਉਹ ਸਾਰੇ ਸਲੋਕ ਦੀ ਚੂਥੀ ਹੈ, ਜਿਸ ਉਤੇ 'ਜੀਵਤ ਮਰਣਾ' ਦੀ ਲੱਠ ਭਉਂਦੀ ਹੈ। ਅਗਲਾ ਸ਼ਲੋਕ ਬੀ ਇੱਸੇ ਦਾ ਪੁਸ਼ਟੀ ਕਾਰਕ ਹੈ।

**ਪ੍ਰਾਕ੍ਰਥਨ**-ਪਹਿਲੇ ਸ਼ਲੋਕ ਦੀ ਪੁਸ਼ਟੀ।

**ਮਃ ੨ ॥ ਦਿਸੈ ਸੁਣੀਐ ਜਾਣੀਐ ਸਾਉ ਨ ਪਾਇਆ ਜਾਇ ॥ ਰੁਹਲਾ ਟੁੰਡਾ ਅੰਧੁਲਾ ਕਿਉ ਗਲਿ ਲਗੈ ਧਾਇ ॥**

{ਪ੍ਰਸ਼ਨ:} ਜੋ ਦਿੱਸਦਾ ਹੈ, ਸੁਣੀਂਦਾ ਹੈ, ਜਾਣੀਂਦਾ ਹੈ (ਉਸ ਦੇ ਦਿੱਸਣ ਸੁਣੀਵਣ ਤੇ ਜਾਣੇ ਜਾਣ ਤੋਂ ਜੋ ਮੇਲ ਆਨੰਦ ਹੋਣਾ ਚਾਹੀਦਾ ਹੈ ਉਹ) ਆਨੰਦ ਪ੍ਰਾਪਤ ਨਹੀਂ ਹੁੰਦਾ, (ਕਿਉਂ?)। {ਉੱਤਰ:}(ਦੇਖਣ, ਸੁਣਨ ਤੇ ਜਾਣਨ ਵਾਲਾ) ਲੂਲ੍ਹਾ ਹੈ, ਟੰਡਾ ਹੈ ਤੇ ਅੰਨ੍ਹਾਂ ਹੈ (ਉਹ) ਦੌੜਕੇ ਕੀਕੂੰ ਜਾ ਗਲ ਲੱਗੇ (ਭਾਵ ਉਹ ਗਲੇ ਨਹੀਂ ਲਗ ਸਕਦਾ ਤੇ ਮੇਲ ਦਾ ਆਨੰਦ ਨਹੀਂ ਪ੍ਰਾਪਤ ਕਰ ਸਕਦਾ।) {ਯਾਚਨਾ: ਫੇਰ ਕਿਵੇਂ ਮਿਲਣ ਦੀ ਚਾਹਨਾ ਵਾਲੇ ਦੀਆਂ ਇਹ ਕਮੀਆਂ ਦੂਰ ਹੋਣ?

**ਭੈ ਕੇ ਚਰਣ ਕਰ ਭਾਵ ਕੇ ਲੋਇਣ ਸੁਰਤਿ ਕਰੇਇ ॥ ਨਾਨਕ ਕਹੈ ਸਿਆਣੀਏ ਇਵ ਕੰਤ ਮਿਲਾਵਾ ਹੋਇ ॥ ੨ ॥**

ਉੱਤਰ:} (ਹੇ ਜਗਜਾਸੂ ਰੂਪ ਬੀਬੀ!) ਭੈ ਦੇ ਚਰਨ ਬਣਾ, ਪ੍ਰੇਮ ਦੇ ਹੱਥ ਬਣਾ, ਗਜਾਨ ਦੇ ਨੈਣ ਬਣਾ। ਹੇ ਸਿਆਣੀਏ! ਇਸ ਤਰ੍ਹਾਂ ਪਤੀ ਦਾ ਮੇਲ ਹੋ ਜਾਂਦਾ ਹੈ (ਫੇਰ ਮੇਲ ਨਾਲ 'ਮੇਲ ਆਨੰਦ' ਪ੍ਰਾਪਤ ਹੁੰਦਾ ਹੈ) ਕਹਿੰਦੇ ਹਨ (ਸ੍ਰੀ ਗੁਰੂ) ਨਾਨਕ ਜੀ।

**ਵਜਾਖਜਾ**-ਇਸ ਸ਼ਲੋਕ ਵਿਚ ਪਹਿਲੀ ਤੁਕ ਵਿਚ ਕਠਨਤਾ ਹੈ। ਉਹ ਇਹ ਹੈ ਕਿ ਵਾਹਿਗੁਰੂ ਹਰ ਕਿਸੇ ਨੂੰ ਦਿੱਸਦਾ ਸੁਣੀਂਦਾ ਕਿ ਪ੍ਰਤੀਤ ਨਹੀਂ ਦੇਂਦਾ। ਏਥੇ ਕਿਹਾ ਹੈ ਕਿ ਦਿੱਸਦਾ ਸੁਣੀਂਦਾ ਜਾਣੀਂਦਾ ਹੈ। ਗੱਲ ਇਹ ਹੈ ਕਿ ਦਿੱਸਣ, ਸੁਣੀਨ, ਜਾਣਨ ਦੇ ਤ੍ਰੈ ਪੱਖ ਹਨ। ਇਕ ਤਾਂ ਹੈ ਹਰ ਕਿਸੇ ਦਾ ਸਾਧਾਰਣ ਜਾਣਨਾ। ਜੈਸਾ ਕਿ ਫੁਰਮਾਇਆ ਹੈ:-

ਸੇਜ ਏਕ ਪੈ ਮਿਲਨੁ ਦੁਹੇਰਾ॥ {ਆਸਾ ਕਬੀਰ ਜੀ-੩੦

ਵਾਹਿਗੁਰੂ ਹੈ ਤਾਂ ਅੰਗ ਸੰਗ ਸਭ ਕਿਸੇ ਦੇ ਪਰ ਮੇਲ ਨਹੀਂ ਹੁੰਦਾ ਸਭ ਕਿਸੇ ਨੂੰ। ਦੂਸਰਾ ਹੈ: 'ਜਗਜਾਸੂ ਲਗ ਪਏ' ਦਾ ਜਾਣਨਾ, ਉਹ ਹੈ:-

ਸੇਜੈ ਰਮਤੁ ਨੈਨ ਨਹੀ ਪੇਖਉ ਇਹੁ ਦੁਖੁ ਕਾ ਸਉ ਕਹਉ ਰੇ॥ {ਆਸਾ ਕਬੀਰ ਜੀ-੨੫}

ਇਹ ਸਾਧਾਰਣ ਤੋਂ ਵਿਸ਼ੇਸ਼ ਜਾਣਦੀ ਹੈ, ਤੇ ਨਾ ਮਿਲਣ ਦਾ ਦੁੱਖ ਪ੍ਰਤੀਤ ਕਰ ਰਹੀ ਹੈ. ਇਹ ਪ੍ਰੇਮ ਵਿਚ ਹੈ। ਤੀਸਰਾ ਹੈ ਗਜਾਨਵਾਨ ਦਾ ਜਾਣਨਾ, ਯਥਾ:-

ਸੇਜਾ ਸੁਹਾਵੀ ਸੰਗਿ ਪਿਰ ਕੈ ਸਾਤ ਸਰ ਅੰਮ੍ਰਿਤ ਭਰੇ॥...
ਨਾਨਕਾ ਹਰਿ ਵਰੁ ਦੇਖਿ ਬਿਗਸੀ ਮੁੰਧ ਮਨਿ ਓਮਾਹਓ॥੧॥ {ਆਸਾ ਮਹਲਾ ੧-ਛੰਤ-੧

ਪਹਿਲੀ ਤੁਕ ਵਿਚ ਉਪਰ ਦੱਸੇ ਪਹਿਲੀ ਕਿਸਮ ਦੇ ਸਾਧਾਰਣ ਜਾਣਨ ਦਾ ਜ਼ਿਕਰ ਹੈ ਜਿਵੇਂ ਕਿ ਸਮਾਨ ਸੱਤਾ ਕਰਕੇ ਪੂਰਨ ਪ੍ਰਭੂ ਨੂੰ ਜਾਣਨ ਦਾ ਜ਼ਿਕਰ ਸਭ ਕੋਈ ਕਰ ਦੇਂਦਾ ਹੈ। ਇਸ ਨੂੰ ਸੰਪ੍ਰਦਾ ਵਾਲੇ ਦਾਨੇ ਐਉਂ ਬੀ ਵਰਣਨ ਕਰਦੇ ਹਨ ਕਿ ਸਤਿ ਸ਼ਾਸਤ੍ਰਾਂ ਕਰਕੇ ਦੇਖੀਦਾ ਹੈ, ਸੰਤਾਂ ਤੋਂ ਉਸ ਦਾ ਹਾਲ ਸੁਣੀਂਦਾ ਹੈ, ਆਪ ਬੀ ਕੁਦਰਤ ਦੇਖਕੇ ਜਾਣ ਲਈਦਾ ਹੈ ਕਿ ਕੋਈ ਹੈ ਕਰਤਾ। ਇਹ ਜਾਣਨਾ ਸਾਧਾਰਣ ਜਾਣਨਾ ਬੀ ਹੈ ਤੇ ਜੇ ਸੁਣਕੇ ਚੌਂਪ ਲੱਗ ਪਵੇ ਤਾਂ ਜਗਜਾਸੂ ਦਾ ਜਾਣਨਾ ਬਣ ਜਾਏਗਾ। ਤੁਕ ਵਿਚ ਬੀ ਜੋ ਪਾਠ ਹੈ:- 'ਸਾਉ ਨਾ ਪਾਇਆ ਜਾਇ' ਇਸੇ ਗਲ ਦੀ ਸੈਨਤ ਹੈ ਕਿ ਕਿਸੇ ਲਗ ਪਏ (ਚਾਹੋ ਨਵੇਂ ਲਗੇ) ਜਗਜਾਸੂ ਦੀ ਅਵਸਥਾ ਹੈ । ਉੱਤਰ ਵਿਚ ਜਦ ਗੁਰੂ ਜੀ 'ਸਿਆਣੀਏ' ਪਦ ਨਾਲ ਸੰਬੋਧਨ ਕਰਦੇ ਹਨ ਤਦ ਬੀ ਪਤਾ ਲਗਦਾ ਹੈ ਕਿ ਕੋਈ ਜਗਜਾਸੂ ਹੈ ਜਿਸ ਨੂੰ 'ਸਿਆਣਨੇ' ਦੀ ਇਛਾ ਵਾਲਾ ਜਾਣਕੇ 'ਸਿਆਣੀਏ' ਕਹਿ ਰਹੇ ਹਨ। ਪਰ 'ਸਿਆਣੀਏ' ਵਿਚ ਇਕ ਕਟਾਖਜ ਬੀ ਹੈ ਕਿ ਜਗਜਾਸੂ ਬੁੱਧੀ ਕਰ ਚਤੁਰ ਹੈ ਤੇ ਬੁਧੀ ਨਾਲ ਢੂੰਡ ਕਰ ਰਿਹਾ ਹੈ, ਅਮਲ ਵਿਚ ਅਜੇ ਨਹੀਂ ਆਇਆ, ਜਿਸ ਕਰਕੇ ਉਸ ਨੂੰ ਰੁਹਲਾ ਟੁੰਡਾ ਅੰਧੁਲਾ ਕਹਿਕੇ ਅਮਲਹੀਨ ਦੱਸ ਰਹੇ ਤੇ ਉਸ ਦਾ ਇਲਾਜ, ਭੈ ਭਾਉ ਤੇ ਗਜਾਨ ਦੱਸ ਰਹੇ ਹਨ। ਜਿਸ ਕਰਕੇ ਉਸ ਨੂੰ 'ਸੇਜਾ ਸੁਹਾਵੀ ਸੰਗਿ ਪਿਰਕੈ' ਪ੍ਰਾਪਤ ਹੋ ਜਾਵੇ। ਸਮਾਨ ਕਰਕੇ ਜਾਣਨਾ ਤੇ ਵਿਸ਼ੇਸ਼ ਕਰਕੇ ਜਾਣਨਾ, ਦੋਹਾਂ ਦਾ ਫਰਕ ਇਸ ਦ੍ਰਿਸ਼ਟਾਂਤ ਨਾਲ ਸਮਝ ਪੈ ਜਾਂਦਾ ਹੈ ਕਿ ਸਭ ਕੋਈ ਜਾਣਦਾ ਹੈ ਕਿ ਪ੍ਰਿਥਵੀ ਵਿਚ ਪਾਣੀ ਹੈ, ਪਰ ਉਹ ਪਾਣੀ ਤ੍ਰੇਹ ਕਿਸੇ ਦੀ ਨਹੀਂ ਬੁਝਾਉਂਦਾ, ਇਹ ਜਾਣਨਾ ਸਮਾਨ ਜਾਣਨਾ ਹੈ। ਪਰ ਜੇ ਖੂਹ ਤੇ ਜਾਓ ਤਾਂ ਉਹੋ ਪ੍ਰਿਥਵੀ ਦਾ ਪਾਣੀ ਓਸ ਵਿਚ ਹੈ, ਪਰ ਉਹ ਤ੍ਰੇਹ ਬੁਝਾਉਣ ਲਈ ਓਥੇ ਪ੍ਰਾਪਤ ਹੈ। ਇਹ ਵਿਸ਼ੇਸ਼ ਜਾਣਨਾ ਹੈ ਕਿ ਪ੍ਰਿਥਵੀ ਦਾ ਪਾਣੀ ਖੂਹ ਵਿਚੋਂ ਪ੍ਰਾਪਤ ਹੈ।

ਇਹ ਜਾਪਦਾ ਹੈ ਸਤਿਗੁਰੂ ਦਾ ਇਸ ਸਲੋਕ ਵਿਚ ਆਸ਼ਯ। ਪਰ ਕਈ ਦਾਨਿਆਂ ਨੇ ਇਹ ਰਾਹ ਅਰਥ ਸਮਝਣੇ ਦਾ ਛਡਕੇ ਐਉਂ ਬੀ ਵੀਚਾਰ ਕੀਤੀ ਹੈ ਕਿ ਤੁਕ ਦੇ 'ਨ' ਨੂੰ ਸਾਰੀਆਂ 'ਕ੍ਰਿਯਾ' ਨਾਲ ਲਾ ਲਿਆ ਹੈ, ਦੇਹੁਲੀ ਦੀਪਕ ਸਮਝਕੇ, ਅਰਥਾਤ - ਕਿ ਪਰਮਾਤਮ ਦੇਵ ਨਾ ਦਿੱਸਦਾ ਹੈ ਨਾ ਸੁਣੀਦਾ ਹੈ ਨਾ ਜਾਣਿਆਂ ਜਾਂਦਾ ਹੈ, ਨਾ ਉਸ ਦਾ ਰਸ ਮਾਣਿਆ ਜਾਂਦਾ ਹੈ, ਤੁਸੀਂ ਕਹਿੰਦੇ ਹੋ ਕਿ ਹੈ, ਸਾਨੂੰ ਕੀਕੂੰ ਓਹ ਦਿੱਸੇ ਜਿਵੇਂ ਕਿ ਦੇਖਦੇ ਹੋ ਤੁਸੀਂ, ਤਾਂ ਸਤਿਗੁਰ ਨੇ ਅਗਲਾ ਉਤਰ ਦੇਕੇ ਉਸ ਨੂੰ ਅਮਲੀ ਗਜਾਨ ਦੇ ਰਸਤੇ ਪਾਇਆ ਜੋ ਭੈ ਨਾਲ ਸ਼ੁਰੂ ਹੁੰਦਾ, ਪ੍ਰੇਮ ਨਾਲ ਪੁਗਦਾ ਤੇ ਗਜਾਨ ਨਾਲ ਹਰੀ ਸੌਰਭ ਵਿਚ ਲੈ ਜਾਂਦਾ ਹੈ।

ਕਈ ਦਾਨਿਆਂ ਨੇ ਐਉਂ ਬੀ ਲਾਇਆ ਹੈ ਕਿ 'ਜਿਸ ਦੀ ਸੱਤਾ ਕਰਕੇ' ਪਦ ਪਹਿਲੇ ਲਾ ਲਿਆ, ਐਉਂ- 'ਜਿਸ ਦੀ ਸੱਤਾ ਕਰਕੇ ਦੇਖੀ ਸੁਣੀ ਤੇ ਜਾਣੀ ਦਾ ਹੈ ਉਸਦੇ ਮੇਲ ਦਾ ਰਸ ਕਿਉਂ ਨਹੀਂ ਆਉਂਦਾ?' ਇਨ੍ਹਾਂ ਸਜਣ ਪੁਰਖਾਂ ਦਾ ਭਾਵ ਇਹ ਹੈ ਸਾਡੀ ਜੋ ਦੇਖਣ ਸੁਣਨ ਜਾਣਨ ਦੀ ਸ਼ਕਤੀ ਹੈ ਉਸ ਭਗਵੰਤ ਦੀ ਸੱਤਾ ਕਰਕੇ ਹੈ, ਉਹ ਅੰਦਰ ਮਿਲ ਰਿਹਾ ਹੈ ਤਾਂ ਹੀ ਏਹ ਇੰਦ੍ਰੈ ਕੰਮ ਕਰ ਰਹੇ ਹਨ. ਦੇਖਣ ਸੁਣਨ ਦਾ ਅੱਖਾਂ ਤੇ ਕੰਨ, ਅਰ ਜਾਣਨ ਦਾ ਮਨ। ਸੋ ਐਸੇ ਨਿਕਟ ਵਰਤੀ ਹੋਕੇ ਮਿਲ ਰਹੇ ਦਾ 'ਮੇਲ ਰਸ' ਕਿਉਂ ਸਾਨੂੰ ਪ੍ਰਾਪਤ ਨਹੀਂ, ਉਸ ਦਾ ਉਤਰ ਗੁਰੂ ਜੀ ਨੇ ਅਗਲੀਆਂ ਤੁਕਾਂ ਵਿਚ ਦਿਤਾ ਹੈ।

ਸਾਰੇ ਢੰਗਾਂ ਨਾਲ ਅਰਥ ਪ੍ਰਾਪਤ ਕਰਨ ਦਾ 'ਨਿਚੋੜ' ਇਕੋ ਹੈ ਕਿ ਪਰਮਾਤਮ ਦੀ ਮੇਲ ਪ੍ਰਾਪਤੀ ਦਾ ਅਮਲੀ ਰਸਤਾ ਹੈ ਉਸ ਦਾ ਭੈ ਧਾਰਨ ਕਰਨਾ, ਉਸ ਨੂੰ ਪ੍ਰੇਮ ਕਰਨਾ, ਤੇ ਸੁਰਤ ਨੂੰ ਉਸ ਵਿਚ ਲਾਈ ਰੱਖ ਕੇ ਉਸ ਦੇ ਮੇਲ ਵਿਚ ਯਾ ਮੇਲ ਦਾ ਸੁਆਦ ਮਾਣਨਾ। ਫੁਰਮਾਨ ਹੈ:-

ਹਰਿ ਰਸ ਕਾ ਤੂੰ ਚਾਖਹਿ ਸਾਦੁ। ਚਾਖਤ ਹੋਇ ਰਹਹਿ ਬਿਸਮਾਦੁ॥ {ਗਉੜੀ ਮ: ੫-੮੪}

**ਨਿਰੁਕ੍ਤ**-ਸਾਉ- {ਸੰਸਕ੍ਰਿਤ, ਸ੍ਵਾਦ:} =ਸ੍ਵਾਦ, ਅਨੰਦ।

ਰੁਹਲਾ-ਲੂਲ੍ਹਾ=ਜਿਸਦੇ ਪੈਰ ਨਾ ਹੋਣ। ਟੁੰਡਾ- ਜਿਸਦੇ ਹੱਥ ਨਾ ਹੋਣ।

ਧਾਇ-ਦੌੜਕੇ।

**ਪ੍ਰਾਕ੍ਥਨ**-ਇਸ ਪਉੜੀ ਵਿਚ ਅਰਦਾਸ ਹੈ। ਅਰਦਾਸ ਵਿਚ ਜੀਵਾਂ ਤੇ ਖਿਮਾ ਤੇ ਕ੍ਰਿਪਾ ਕਰਨੇ ਦੀ ਯਾਚਨਾ ਹੈ। ਨਾਲ ਹੀ ਜੀਵਾਂ ਦੇ ਉਪਯੋਗੀ ਅਮਲੀ ਸਾਧਨ ਵਰਣਨ ਹੋ ਗਏ ਹਨ ਜਿਨ੍ਹਾਂ ਦੁਆਰੇ ਕੰਤ ਮਿਲਾਵਾ ਹੁੰਦਾ ਹੈ।

**ਪਉੜੀ॥ਸਦਾ ਸਦਾ ਤੂੰ ਏਕੁ ਹੈ ਤੁਧੁ ਦੂਜਾ ਖੇਲੁ ਰਚਾਇਆ॥ਹਉਮੈ ਗਰਬੁ ਉਪਾਇ ਕੈ ਲੋਭੁ ਅੰਤਰਿ ਜੰਤਾ ਪਾਇਆ॥ਜਿਉ ਭਾਵੈ ਤਿਉ ਰਖੁ ਤੂ ਸਭ ਕਰੇ ਤੇਰਾ ਕਰਾਇਆ॥ਇਕਨਾ ਬਖਸਹਿ ਮੇਲਿ ਲੈਹਿ ਗੁਰਮਤੀ ਤੁਧੈ ਲਾਇਆ॥ਇਕਿ ਖੜੇ ਕਰਹਿ ਤੇਰੀ ਚਾਕਰੀ ਵਿਣੁ ਨਾਵੈ ਹੋਰੁ ਨ ਭਾਇਆ॥ਹੋਰੁ ਕਾਰ ਵੇਕਾਰ ਹੈ ਇਕਿ ਸਚੀ ਕਾਰੈ ਲਾਇਆ॥ਪੁਤੁ ਕਲਤੁ ਕੁਟੰਬੁ ਹੈ ਇਕਿ ਅਲਿਪਤੁ ਰਹੇ ਜੋ ਤੁਧੁ ਭਾਇਆ॥ਓਹਿ ਅੰਦਰਹੁ ਬਾਹਰਹੁ ਨਿਰਮਲੇ ਸਚੈ ਨਾਇ ਸਮਾਇਆ॥੩॥**

(ਹੇ ਜਗਤ ਕਰਤਾ!) ਤੂੰ ਆਪ (ਤਾਂ) ਸਦਾ ਹੀ ਸਦਾ ਇਕੋ ਹੈਂ (ਪਰ) ਤੂਹੀ ਦੂਜਾ ਖੇਲ (ਇਹ ਸੰਸਾਰ) ਰਚ ਦਿਤਾ ਹੈ, (ਤੇ) ਜੀਵਾਂ ਦੇ ਅੰਦਰ (ਤੂੰਹੀ) ਹਉਮੈਂ ਤੇ ਹੰਕਾਰ ਪੈਦਾ ਕਰਕੇ ਲੋਭ ਭਰ ਦਿੱਤਾ ਹੈ। (ਹੁਣ) ਜਿਵੇਂ ਤੈਨੂੰ ਭਾਵੇ ਇਨ੍ਹਾਂ ਨੂੰ ਬਚਾ ਲੈ, (ਏਹ) ਸਾਰੇ ਤੇਰਾ ਕਰਾਇਆ ਕਰਦੇ ਹਨ (ਭਾਵ ਕਰਦੇ ਤਾਂ ਹਉਮੈਂ ਦੇ ਅਸਰ ਹੇਠ ਹਨ, ਪਰ ਹਉਮੈਂ ਤੁਸਾਂ ਪਾਈ ਹੈ*) ਇਕਨਾਂ ਨੂੰ ਤੂੰ ਗੁਰਮਤਿ ਵਿਚ ਲਾ ਲੈਂਦਾ ਹੈਂ, ਫੇਰ ਬਖਸ਼ ਲੈਂਦਾ ਹੈਂ ਤੇ ਆਪਣੇ ਨਾਲ ਮੇਲ ਲੈਂਦਾ ਹੈਂ। ਇਕ ਸਾਵਧਾਨ ਹੋਕੇ ਤੇਰੀ ਸੇਵਾ ਕਰ ਰਹੇ ਹਨ (ਉਨ੍ਹਾਂ ਨੂੰ) ਨਾਮ ਤੋਂ ਬਿਨਾ ਹੋਰ (ਕੁਛ ਬੀ) ਚੰਗਾ ਹੀ ਨਹੀਂ ਲਗਦਾ। ਇਕਨਾ ਨੂੰ (ਤੂੰ) ਸੱਚੀ ਕਾਰ (ਭਗਤੀ) ਵਿਚ ਲਾਇਆ ਹੈ (ਉਨ੍ਹਾਂ ਨੂੰ) ਹੋਰ ਕੰਮ ਬਿਰਥਾ ਲਗਦਾ ਹੈ। ਇਕ (ਹੋਰ ਹਨ) ਜੋ ਤੈਨੂੰ ਭਾ ਗਏ ਹਨ (ਉਨ੍ਹਾਂ ਦੇ ਉਦਾਲੇ) ਪੁਤ੍ਰ ਹੈ, ਇਸਤ੍ਰੀ ਹੈ, ਕਬੀਲਾ ਹੈ, (ਪਰ ਓਹ ਵਿੱਚ ਵਸਦੇ) ਅਲਿਪਤ ਰਹੇ ਹਨ।(ਹੇ ਕਰਤਾਰ ! ਜੋ) ਸੱਚੇ ਨਾਮ ਵਿਚ ਸਮਾਏ ਰਹਿੰਦੇ ਹਨ ਓਹ (ਕੋਈ ਹੋਣ) ਅੰਦਰੋਂ ਬਾਹਰੋਂ ਮੈਲ ਤੋਂ ਰਹਿਤ ਹੁੰਦੇ ਹਨ। (ਭਾਵ-ਬਾਹਰੋਂ ਤਾਂ ਉਨ੍ਹਾਂ ਦੇ ਕਰਮ ਨਿਰਮਲ ਹਨ ਤੇ ਅੰਦਰੋਂ ਹਉਮੈਂ ਦੀ ਮੈਲ ਦੂਰ ਹੋ ਗਈ ਹੈ।)

**ਵ੍ਯਾਖ੍ਯਾ**-ਸੁਗਮ ਹੈ।

**ਨਿਰੁਕ੍ਤ**-ਕਲਤੁ-ਇਸਤ੍ਰੀ।

*ਜਿਨਿ ਰਚਿ ਰਚਿਆ ਪੁਰਖਿ ਬਿਧਾਤੈ ਨਾਲੇ ਹਉਮੈ ਪਾਈ॥ {ਮਾਰੂ ਮਹਲਾ ੫-੪}

## {ਪਉੜੀ ਚਉਥੀ}

**ਪ੍ਰਾਕ੍ਥਨ**-ਹਠ ਤਪ ਆਦਿ ਕਰਮ ਅਸਲ ਨਿਸ਼ਾਨੇ ਤੋਂ ਉਖੇੜਦੇ ਹਨ, ਅਸਲ ਪ੍ਰਯੋਜਨ ਨਾਮ ਦਾ ਅਭ੍ਯਾਸ ਤੇ ਵੀਚਾਰ ਹੈ ਜੋ ਹਉਮੈ ਨੂੰ ਦੂਰ ਕਰਕੇ ਵਾਹਿਗੁਰੂ ਨਾਲ ਮੇਲਦਾ ਹੈ।

**ਮੂਲ**

ਸਲੋਕੁ ਮਃ ੧ ॥

ਸੁਇਨੇ ਕੈ ਪਰਬਤਿ ਗੁਫਾ ਕਰੀ ਕੈ ਪਾਣੀ ਪਇਆਲਿ ॥ ਕੈ ਵਿਚਿ ਧਰਤੀ ਕੈ ਆਕਾਸੀ ਉਰਧਿ ਰਹਾ ਸਿਰਿ ਭਾਰਿ ॥ ਪੁਰੁ ਕਰਿ ਕਾਇਆ ਕਪੜੁ ਪਹਿਰਾ ਧੋਵਾ ਸਦਾ ਕਾਰਿ॥ ਬਗਾ ਰਤਾ ਪੀਅਲਾ ਕਾਲਾ ਬੇਦਾ ਕਰੀ ਪੁਕਾਰ ॥ ਹੋਇ ਕੁਚੀਲੁ ਰਹਾ ਮਲੁ ਧਾਰੀ ਦੁਰਮਤਿ ਮਤਿ ਵਿਕਾਰ॥ ਨਾ ਹਉ ਨਾ ਮੈ ਨਾ ਹਉ ਹੋਵਾ ਨਾਨਕ ਸਬਦੁ ਵੀਚਾਰਿ ॥੧॥

**ਅਰਥ**

ਸੋਨੇ ਦੇ ਪਹਾੜ (ਭਾਵ ਸੁਮੇਰ) ਵਿਚ ਗੁਫਾ (ਵਿਚ ਨਿਵਾਸ) ਕਰਾਂ, (ਭਾਵ ਯੋਗ ਸਾਧਨਾ ਸਾਧਾਂ) ਜਾਂ ਪਾਣੀ ਵਿਚ (ਬੈਠਕੇ ਯਾ) ਪਤਾਲ ਵਿਚ (ਜਾਕੇ ਤਪ ਕਰਾਂ)। ਯਾ ਧਰਤੀ ਵਿਚ (ਭੋਰੇ ਬੈਠ ਚਿੱਲੇ ਕੱਟਾਂ) ਯਾ ਅਸਮਾਨ ਵਿਚ (ਕੁੱਟੀ ਪਾ ਟਿਕਾਂ*), ਯਾ ਪੁੱਠਾ ਸਿਰ ਦੇ ਭਾਰ ਹੋਕੇ (ਕਪਾਲੀ ਆਸਨ ਲਾਕੇ ਹਠ ਕਰਮ) ਕਰਾਂ, ਯਾ ਐਤਨਾ ਕਪੜਾ ਪਹਿਨਾਂ ਕਿ ਦੇਹ ਸਾਰੀ ਲੁਕ ਜਾਵੇ ਤੇ ਉਨ੍ਹਾਂ ਨੂੰ ਧੋਂਦੇ ਰਹਿਣ ਦੀ ਸਦਾ ਦੀ ਕਾਰ ਕਰਦਾ ਰਹਾਂ**। (ਯਾ ਕਰਮ ਕਾਂਡੀ ਪੰਡਿਤ ਹੋਕੇ) ਚਿੱਟਾ, ਲਾਲ, ਪੀਲਾ, ਕਾਲਾ† (ਵੇਸ ਪਹਿਨਕੇ) ਵੇਦਾਂ ਦਾ ਉਚੀ ਪਾਠ ਕਰਦਾ ਰਹਾਂ, (ਯਾ ਸਰੇਵੜਾ ਜੈਨੀ ਹੋਕੇ) ਮੈਲਾ ਹੋ ਰਹਾਂ, ਮੈਲ ਨੂੰ ਧਾਰਨ ਕਰੀ ਰੱਖਾਂ; (ਪਰ ਏਹ) ਸਾਰੇ ਕਰਮ ਬੁਧੀ ਵਿਚ ਕਮੀ (ਦੇ ਕਾਰਣ ਕੀਤੇ ਜਾਂਦੇ ਹਨ, ਏਹ )ਮਤਿ ਨੂੰ ਵਿਕਾਰੀ (ਕਰ ਦੇਂਦੇ ਹਨ)। {ਪ੍ਰਸ਼ਨ: ਤੁਸੀਂ ਆਪ ਕੀਹ ਤੇ ਕੀਹ ਕਰਦੇ ਹੋ? ਉੱਤਰ:} (ਸ੍ਰੀ ਗੁਰੂ) ਨਾਨਕ (ਜੀ ਦੱਸਦੇ ਹਨ) ਨਾ ਹਉਂ ਹੈ, ਨਾ ਮੈਂ ਹਾਂ, ਨਾ ਅੱਗੋਂ ਨੂੰ ਮੈਂ ਹੋਵਾਂ (ਇਸ ਪ੍ਰਾਪਤੀ ਦਾ ਮੇਰਾ ਸਾਧਨ ਹੈ) ਨਾਮ ਤੇ ਵੀਚਾਰ††।

**ਵ੍ਯਾਖ੍ਯਾ**-ਜੋਗੀ ਦਾ ਜੋਗ ਸਾਧਨ ਹਿਮਾਲੇ ਤੇ ਤਿੱਬਤ ਦੀਆਂ ਗੁਫਾ ਵਿਚ ਬੈਠਕੇ ਵਿਭੂਤੀਆਂ ਲਈ ਹੈ, ਇਸੀ ਤਰ੍ਹਾਂ ਤਪ ਹਠ ਸਾਰੇ ਕਰਦੇ ਹਨ। ਜੈਨ ਵਾਲੇ ਈਸ਼੍ਵਰ ਦੇ ਕਾਇਲ ਨਹੀਂ ਹਨ। ਲਗ ਪਗ ਸਾਰੇ ਹਠ ਤਪ ਸਾਧਨ ਗਿਣਕੇ ਦੱਸੇ ਹਨ ਕਿ ਏਹ ਮਤ ਦੀ ਕਮੀ, ਤੋਂ ਉਪਜਦੇ ਹਨ।ਮਤ ਦੀ ਕਮੀ ਇਸ ਗੱਲ ਵਿਚ ਹੈ ਕਿ ਪਰਮ ਪੁਰਖ, ਜੋ ਧ੍ਰੁਵਾ ਹੋਣਾ ਚਾਹੀਦਾ ਸੀ ਉਸ ਵਲ ਦ੍ਰਿਸ਼ਟੀ ਨਹੀਂ, ਜੋ ਜੋ ਕਰਮ ਕਰਦੇ ਹਨ ਉਸੇ ਕਰਮ ਦੀ ਪੂਰਣਤਾ ਵਿਚ ਲਗੇ ਰਹਿੰਦੇ ਹਨ, ਇਸ ਕਰਕੇ ਇਨ੍ਹਾਂ ਨਾਲ ਬੁੱਧੀ ਵਾਹਿਗੁਰੂ ਨੂੰ ਵਿਸ਼ੈ ਕਰਨ ਵਾਲੀ ਨਹੀਂ ਬਣਦੀ, ਸਗੋਂ ਕਰਮਾਂ ਦੇ ਫੇਰ ਘੇਰ ਕਰਨ ਤੇ ਨਿਬਾਹੁਣ ਵਿਚ ਹੀ ਅਸਲ ਕਾਰ ਤੋਂ ਉੱਖੜੀ ਵਿਕਾਰੀ ਹੋਈ ਰਹਿੰਦੀ ਹੈ, ਕਿਉਂਕਿ 'ਕਰਮ ਕਰਤ ਬਧੇ ਅਹੰਮੇਵ॥' {ਗਉੜੀ ਕਬੀਰ ਜੀ-੬}

---

*ਵਸ਼ਿਸ਼ਟ ਵਾਂਙੂ। ਅਥਵਾ ਬ੍ਰਿਛ ਉਤੇ ਹੀ ਬੈਠਕੇ ਤਪ ਕਰਦਾ ਰਹਾਂ। ਅਥਵਾ ਆਕਾਸ਼ ਦੇ ਕਿਸੇ ਲੋਕ ਵਿਚ ਜਾ ਪਹੁੰਚਾਂ। **ਕਾਪੜੀ ਵੈਸ਼ਨਵ ਹੋ ਜਾਵਾਂ।

†ਰੰਗਾਂ ਨਾਲ ਜੋ ਵੇਦਾਂ ਤੇ ਜੁਗਾਂ ਦਾ ਸੰਬੰਧ ਕਥਨ ਕੀਤਾ ਜਾਂਦਾ ਹੈ, ਇਸ ਪਰ ਵੀਚਾਰ ਅੱਗੇ ਆਸਾ ਦੀ ਵਾਰ ਦੇ ੧੩ਵੀਂ ਪਉੜੀ ਦੇ ਸਲੋਕ 'ਸਾਮ ਕਹੈ ਸੇਤੰਬਰੁ ਸੁਆਮੀ' ਦੀ ਵ੍ਯਾਖ੍ਯਾ ਵਿਚ ਆਵੇਗੀ।

††ਜਿਨਾ ਅੰਦਰਿ ਨਾਮੁ ਨਿਧਾਨੁ ਹੈ ਗੁਰਬਾਣੀ ਵੀਚਾਰਿ॥ {ਸਲੋਕ ਮ: ੪-੧੫}

(ਅ) ਐਉਂ ਬੀ ਲਗਦਾ ਹੈ:- ਮੇਰੇ ਵੀਚਾਰ ਵਿਚ (ਠੀਕ ਸਾਧਨ) ਸ਼ਬਦ (ਨਾਮ) ਹੈ।

ਇਹ ਹੈ ਮਤ ਦਾ ਵਿਕਾਰੀ ਹੋਣਾ। ਇਹੋ ਦੂਰ ਕਰਨੀ ਸੀ ਜੋ ਕਰਮ ਪ੍ਰੇਮੀਆਂ ਦੀ ਵਧਦੀ ਹੈ। ਇਉਂ ਬੀ ਫੁਰਮਾਨ ਹੈ:-

ਕੋਟਿ ਕਰਮ ਕਰੈ ਹਉ ਧਾਰੇ॥ ਸ੍ਰਮੁ ਪਾਵੈ ਸਗਲੇ ਬਿਰਥਾਰੇ॥ ਅਨਿਕ ਤਪਸਿਆ ਕਰੇ ਅਹੰਕਾਰ॥ ਨਰਕ ਸੁਰਗ ਫਿਰਿ ਫਿਰਿ ਅਵਤਾਰ॥ (ਗਉੜੀ ਸੁਖਮਨੀ ੧੨-੩)

ਜਦ ਅਪਣਾ ਸਿੱਧਾਂਤ ਪੁਛਿਆ ਗਿਆ ਤਾਂ ਦੱਸਦੇ ਹਨ ਕਿ ਮੇਰਾ ਸਾਧਨ ਸਬਦੁ, ਨਾਮ ਦਾ ਅਭਜਾਸ, ਤੇ ਨਾਲ ਹੈ ਵੀਚਾਰ ਕਿ ਜਿਸਦਾ ਨਾਮ ਅਰਾਧਨ ਕਰ ਰਿਹਾ ਹਾਂ ਉਹ ਹੈ ਮੂਲ ਹਸਤੀ ਜਗਤ ਦੀ ਤੇ ਉਹੀ ਹੈ ਸਭ ਕੁਛ, ਮੇਰੇ ਤੇ ਉਸਦੇ ਵਿਚਾਲੇ ਹੈ ਪੜਦਾ ਹਉਂ ਦਾ, ਸੋ ਹਉਂ ਦੂਰ ਹੁੰਦੀ ਹੈ ਨਾਮ ਨਾਲ ਤੇ ਵੀਚਾਰ ਨਾਲ। ਮੈਂ ਜੋ ਸਬਦੁ ਤੇ ਵੀਚਾਰ ਕਰਦਾ ਹਾਂ ਉਸਦਾ ਪ੍ਰਯੋਜਨ ਹੈ ਕਿ ਮੇਰੀ ਹਉ= ਅਹੰਤਾ, ਤੇ ਮੈ= ਮੇਰੀ, ਮਮਤਾ, ਨਾ ਰਹੇ ਤੇ ਅੱਗੋਂ ਨੂੰ ਕੋਈ ਗੱਲ ਐਸੀ ਨਾ ਹੋਵੇ ਕਿ ਮੇਰੀ ਹਉਂ ਵਾਲੀ ਹੋਂਦ ਫੇਰ ਜਾਗ ਪਵੇ। ਜਦ ਹਉਂ ਨਾ ਰਹੇਗੀ ਤਾਂ ਮੈਂ ਵਾਹਿਗੁਰੂ ਨੂੰ ਪ੍ਰਾਪਤ ਹੋ ਜਾਵਾਂਗਾ।

ਇਹੋ ਗੱਲ ਅਗਲੇ ਸ਼ਲੋਕ ਵਿਚ ਖੋਹਲ ਕੇ ਦੱਸੀ ਹੈ।

**ਨਿਰੁਕ੍ਤ**-ਗੁਫਾ- ਪਹਾੜਾਂ ਦੇ ਚਿਟਾਨਾ ਵਿਚ ਕੁਦਰਤੀ ਬਣੇ ਥਾਉਂ ਜੋ ਐਉਂ ਹੁੰਦੇ ਹਨ ਕਿ ਮਾਨੋ ਰਹਿਣ ਲਈ ਬਣਾਏ ਹਨ, ਕੰਦਰਾ।

ਪਾਣੀ-ਪਾਣੀ ਵਿਚ। ਪਾਣੀ ਵਿਚ (ਬੈਠਕੇ ਤਪ ਕਰਾਂ)।

ਪਇਆਲਿ-{ਸੰਸ:, ਪਾਤਾਲੰ} ਪਤਾਲ ਵਿਚ। ਪਤਾਲ ਵਿਚ (ਜਾਕੇ)। ਪਇਆਲ ਦਾ ਅਰਥ ਪਾਸ ਬੀ ਲਗਦਾ ਹੈ ਕਿ ਪਾਣੀ ਦੇ ਪਾਸ (ਕਿਸੇ ਨਦੀ ਝੀਲ ਸਮੁੰਦਰ ਕਿਨਾਰੇ) ਬੈਠਕੇ ਤਪ ਕਰਾਂ।

ਉਰਧਿ ਰਹਾ ਸਿਰਿ ਭਾਰਿ-ਕਪਾਲੀ ਆਸਣ ਕਰਕੇ। ਸਿਰ ਦੇ ਭਾਰ ਉਲਟਾ ਖੜਾ ਰਹਾਂ।

ਕੁਚੀਲੁ-ਮੈਲੇ ਬਸਤਰਾਂ ਵਾਲਾ , ਮੈਲਾ, ਅਪਵਿਤ੍ਰ।

**ਪ੍ਰਾਕ੍ਥਨ**-ਪਹਿਲੇ ਸ਼ਲੋਕ ਦੀ ਹੀ ਪ੍ਰੌਢਤਾ ਹੈ।

**ਮਃ ੧ ॥ ਵਸਤ੍ਰ ਪਖਾਲਿ ਪਖਾਲੇ ਕਾਇਆ ਆਪੇ ਸੰਜਮਿ ਹੋਵੈ ॥ ਅੰਤਰਿ ਮੈਲੁ ਲਗੀ ਨਹੀ ਜਾਣੈ ਬਾਹਰਹੁ ਮਲਿ ਮਲਿ ਧੋਵੈ ॥ ਅੰਧਾ ਭੂਲਿ ਪਇਆ ਜਮ ਜਾਲੇ ॥ ਵਸਤੁ ਪਰਾਈ ਅਪੁਨੀ ਕਰਿ ਜਾਨੈ ਹਉਮੈ ਵਿਚਿ ਦੁਖੁ ਘਾਲੇ ॥ ਨਾਨਕ ਗੁਰਮੁਖਿ ਹਉਮੈ ਤੁਟੈ ਤਾ ਹਰਿ ਹਰਿ ਨਾਮੁ ਧਿਆਵੈ ॥ ਨਾਮੁ ਜਪੇ ਨਾਮੋ ਆਰਾਧੇ ਨਾਮੇ ਸੁਖਿ ਸਮਾਵੈ ॥ ੨ ॥**

ਕਪੜੇ ਧੋਂਦਾ ਹੈ, ਸਰੀਰ ਨੂੰ (ਬੀ) ਧੋਂਦਾ ਹੈ ਤੇ ਅਪਣੇ ਆਪ ਸੰਜਮੀ ਬਣ ਬਣ ਬਹਿੰਦਾ ਹੈ,। ਇਉਂ ਬਾਹਰੋਂ ਤਾਂ (ਸਰੀਰ ਤੇ ਕਪੜਿਆਂ ਨੂੰ) ਮਲ ਮਲਕੇ ਧੋਂਦਾ ਹੈ, (ਪਰ) ਅੰਦਰ ਜੋ (ਹਉਮੈ ਯਾ ਰਾਗ ਦ੍ਵੈਖ ਦੀ) ਮੈਲ ਲਗ ਰਹੀ ਹੈ (ਉਸ ਨੂੰ) ਨਹੀਂ ਜਾਣਦਾ। (ਇਸ ਤਰ੍ਹਾਂ) ਭੁੱਲ ਵਿਚ ਪੈਕੇ ਅਗਜਾਨੀ (ਕਰਮ ਕਾਂਡ ਵਿਚ ਰੁੱਝਾ) ਮੌਤ ਦੀ ਫਾਹੀ ਵਿਚ ਫਸਿਆ ਰਹਿੰਦਾ ਹੈ। (ਇਸ ਦੇਹ ਨੂੰ ਜੋ) ਪਰਾਈ (ਅਰਥਾਤ ਵਾਹਿਗੁਰੂ ਦੀ) ਵਸਤੂ ਹੈ ਅਪਣੀ ਕਰਕੇ ਜਾਣਦਾ ਹੈ, (ਇਸ ਤਰ੍ਹਾਂ ਦੀ) ਹਉਮੈਂ ਵਿਚ ਪਿਆ ਦੁੱਖ ਝੱਲਦਾ ਹੈ। ਹੇ ਨਾਨਕ ! ਗੁਰਮੁਖ ਹੋਵੇ ਤਾਂ (ਸੁਖ ਪਾਵੇ) ਗੁਰਮੁਖ (ਤ਼ਾਂ ਹੁੰਦਾ ਹੈ ਜੇ) ਹਉਮੈਂ ਤੁੱਟੇ, (ਹਉਮੈ ਤਾਂ ਤੁਟਦੀ ਹੈ) ਜੇ ਹਰਿ ਹਰਿ ਨਾਮ ਨੂੰ ਧਿਆਵੇ*; (ਗਲ ਕੀਹ) ਨਾਮ ਜਪੇ, ਨਾਮ ਦੀ ਹੀ ਅਰਾਧਨਾ ਕਰੇ (ਤਾਂ) ਨਾਮ ਦੁਆਰਾ ਹੀ ਸੁਖ (ਸਰੂਪ) ਵਿਚ ਸਮਾਵੇਗਾ॥੨॥

*(ਅ) ਹੇ ਨਾਨਕ! ਗੁਰਮੁਖ ਹੋਕੇ ਹਉਮੈ ਤੁਟੇ ਤਾਂ ਹਰੀ ਦਾ ਨਾਮ ਧਿਆਵੇਗਾ। ਏਥੇ ਫੇਰ ਗੁਰਮੁਖ ਦਾ ਅਰਥ ਪਰਮ ਪਦ ਦਾ ਮਹਾਂ ਪੁਰਖ ਨਹੀਂ ਹੋਵੇਗਾ, ਫੇਰ ਗੁਰਮੁਖ ਹੋਣ ਦਾ ਅਰਥ ਹੋਵੇਗਾ ਦੀਖਜਾ ਲਿਆ ਹੋਇਆ ਗੁਰੂ ਸਨਮੁਖ ਜੀਵ।

**ਨਿਰੁਕ**-ਪਖਾਲਿ-ਧੋਂਦਾ ਹੈ।	ਕਾਇਆ-ਸਰੀਰ।

ਸੰਜਮਿ-ਇੰਦ੍ਰੀਆਂ ਨੂੰ ਵਿਸ਼ੇ ਵਿਕਾਰਾਂ ਵਲੋਂ ਰੋਕ ਰਖਣਾ।

(ਅ) ਯੋਗ ਮਾਰਗ ਵਿਚ ਧਾਰਨਾ ਧਿਆਨ ਤੇ ਸਮਾਧੀ ਇਨ੍ਹਾਂ ਤ੍ਰੈਹਾਂ ਦੇ ਇਕੱਠ ਦਾ ਨਾਮ ਸੰਯਮ ਹੈ।

ਜਮ ਜਾਲੇ- ਜਮ ਦੇ ਜਾਲ ਵਿਚ, ਮੌਤ ਦੀ ਫਾਹੀ ਵਿਚ।

ਘਾਲੇ -ਪਾਏ। ਝੱਲੇ।

**ਪ੍ਰਾਕ੍ਰਥਨ**-ਪਿਛੇ ਪਹਿਲੇ ਸ਼ਲੋਕ ਦਾ ਭਾਵ ਦੂਸਰੇ ਵਿਚ ਖੁਹਲ ਕੇ ਦੱਸਿਆ ਹੈ। ਹੁਣ ਪਉੜੀ ਵਿਚ ਸਰੀਰ ਨੂੰ ਕਰਤਾਰ ਦਾ ਸਮਝ ਕੇ ਭੋਗਾਂ ਤੋਂ ਬਚਾਉਣ ਦਾ ਉਪਦੇਸ਼ ਹੈ ਕਿ ਇਨ੍ਹਾਂ ਨਾਲ ਰੋਗ ਉਪਜਦੇ ਹਨ ਤੇ ਸਰੀਰਕ ਖੁਸ਼ੀਆਂ ਨਾਲ ਸੋਗ ਬੀ ਆਉਂਦਾ ਹੈ। ਇਨ੍ਹਾਂ ਤੋਂ ਉਪਰਾਮਤਾ ਵਿਚ ਤੇ ਕਰਤਾ ਵਿਚ ਸਿਦਕ ਨਾਲ ਹੋਣ ਵਿਚ ਸੁਖ ਹੈ।

**ਪਵੜੀ ॥ ਕਾਇਆ ਹੰਸਿ ਸੰਜੋਗੁ ਮੇਲਿ ਮਿਲਾਇਆ ॥ ਤਿਨ ਹੀ ਕੀਆ ਵਿਜੋਗੁ ਜਿਨਿ ਉਪਾਇਆ॥ ਮੂਰਖੁ ਭੋਗੇ ਭੋਗੁ ਦੁਖ ਸਬਾਇਆ॥ ਸੁਖਹੁ ਉਠੇ ਰੋਗ ਪਾਪ ਕਮਾਇਆ॥ ਹਰਖਹੁ ਸੋਗੁ ਵਿਜੋਗੁ ਉਪਾਇ ਖਪਾਇਆ ॥ ਮੂਰਖ ਗਣਤ ਗਣਾਇ ਝਗੜਾ ਪਾਇਆ ॥ ਸਤਿਗੁਰ ਹਥਿ ਨਿਬੇੜੁ ਝਗੜੁ ਚੁਕਾਇਆ ॥ ਕਰਤਾ ਕਰੇ ਸੁ ਹੋਗੁ ਨ ਚਲੈ ਚਲਾਇਆ॥੪॥**

ਜੀਵਾਤਮਾ ਨਾਲ ਸਰੀਰ ਦਾ ਜੋ ਸੰਜੋਗ ਹੈ ਇਹ ਮੇਲ (ਕਰਤਾ ਪੁਰਖ ਨੇ) ਮੇਲਿਆ ਹੈ, (ਕਾਇਆਂ ਹੰਸ ਦਾ) ਵਿਛੋੜਾ (ਬੀ) ਉਸੇ ਨੇ ਰਚਿਆ ਹੈ ਜਿਸਨੇ (ਇਨ੍ਹਾਂ ਦਾ ਸੰਜੋਗ) ਪੈਦਾ ਕੀਤਾ ਸੀ। ਮੂਰਖ (ਰਚਣਹਾਰ ਨੂੰ ਨਹੀਂ ਦੇਖਦਾ ਤੇ ਦੇਹੀ ਦੇ ਇਸ ਤਰ੍ਹਾਂ) ਭੋਗਾਂ ਨੂੰ ਭੋਗਦਾ ਹੈ (ਜਿਸਤੋਂ) ਬਹੁਤਾ ਦੁੱਖ (ਪਾਉਂਦਾ) ਹੈ। (ਭੋਗਾਂ ਵਿਚ ਸੁਖ ਸਮਝਕੇ) ਪਾਪ ਕਮਾਉਂਦਾ ਹੈ, (ਉਨ੍ਹਾਂ ਹੀ) ਸੁਖਾਂ ਤੋਂ ਰੋਗ ਪੈਦਾ ਹੋ ਜਾਂਦੇ ਹਨ*। ਖੁਸ਼ੀ ਮਗਰੋਂ ਸੋਗ, (ਸੰਜੋਗ ਮਗਰੋਂ) ਵਿਛੋੜਾ, ਪੈਦਾ ਹੋਣ ਮਗਰੋਂ ਵਿਨਾਸ਼ (ਸੁੱਤੇ ਹੀ ਹੋਣਾ ਹੋਇਆ)†। ਮੂਰਖ ਨੇ (ਕਰਮਾਂ ਦੀ) ਗੇਣਤੀ ਗਿਣ ਗਿਣਕੇ (ਅਪਣੇ ਗਲ ਜਨਮ ਮਰਨ ਦਾ) ਝਗੜਾ ਪਾ ਰਖਿਆ ਹੈ। (ਇਸ ਝਗੜੇ ਦਾ) ਨਿਬੇੜਾ ਸਤਿਗੁਰ ਦੇ ਹੱਥ ਵਿਚ ਹੈ (ਉਹ ਨਾਮ ਦਾਨ ਦੇਕੇ ਸਾਰਾ) ਝਗੜਾ ਚੁਕਾ ਦੇਂਦਾ ਹੈ। ਉਹੋ ਕੁਛ ਹੋਵੇਗਾ (ਜੋ) ਕਰਤਾਰ ਕਰੇਗਾ, (ਕਿਸੇ ਹੋਰਸ ਦਾ) ਚਲਾਇਆ (ਜ਼ੋਰ ਆਦਿ) ਨਹੀਂ ਚੱਲੇਗਾ॥੪॥

**ਨਿਰੁਕ**-ਹੰਸਿ-ਜੀਵਾਤਮਾ।

## {ਪਉੜੀ ਪੰਜਵੀਂ}

**ਪ੍ਰਾਕ੍ਰਥਨ**-ਅਗਲੇ ਦੋ ਸ਼ਲੋਕਾਂ ਤੇ ਪਉੜੀ ਵਿਚ ਝੂਠੇ ਤੇ ਸੱਚੇ ਆਗੂ ਦੇ ਲੱਛਣ ਉਚਾਰੇ ਹਨ।

*ਖਸਮੁ ਵਿਸਾਰਿ ਕੀਏ ਰਸ ਭੋਗ॥ ਤਾਂ ਤਨਿ ਉਠਿ ਖਲੋਏ ਰੋਗ॥	{ਮਲਾਰ ਮਹਲਾ ੧-੭}

†(ਅ) ਖੁਸ਼ੀ ਤੋਂ ਸੋਗ ਤੇ ਵਿਛੋੜਾ ਪੈਦਾ ਕਰਕੇ ਨਾਸ ਕਰ ਦੇਂਦਾ ਹੈ।

| ਮੂਲ | ਅਰਥ |
|---|---|
| ਸਲੋਕ ਮਃ ੧ ॥ | |
| ਕੂੜੁ ਬੋਲਿ ਮੁਰਦਾਰੁ ਖਾਇ ॥ ਅਵਰੀ ਨੋ ਸਮਝਾਵਣਿ ਜਾਇ ॥ ਮੁਠਾ ਆਪਿ ਮੁਹਾਏ ਸਾਥੈ ॥ ਨਾਨਕ ਐਸਾ ਆਗੂ ਜਾਪੈ ॥ ੧ ॥ | ਝੂਠ ਬੋਲਕੇ ਮੁਰਦਾਰ ਖਾਂਦਾ ਹੈ* ਤੇ ਹੋਰਨਾਂ ਨੂੰ ਜਾ ਸਮਝਾਉਂਦਾ ਹੈ (ਕਿ ਪਰਾਇਆ ਹੱਕ ਨਾ ਖਾਓ)। ਆਪ ਠਗਿਆ (ਜਾ ਰਿਹਾ ਹੈ ਤੇ ਅਪਣੇ ਮਗਰ ਲੱਗਣ ਵਾਲੇ) ਸਾਥ ਨੂੰ ਬੀ ਠਗਾ ਰਿਹਾ ਹੈ। ਹੇ ਨਾਨਕ! ਕੀਹ ਐਸਾ ਆਦਮੀ ਆਗੂ ਜਾਪਣਾ ਚਾਹੀਦਾ ਹੈ? (ਭਾਵ ਆਗੂ ਨਹੀਂ ਜਾਪਣਾ ਚਾਹੀਦਾ**)॥੧॥ |
| ਮਹਲਾ ੪ ॥ ਜਿਸ ਦੈ ਅੰਦਰਿ ਸਚੁ ਹੈ ਸੋ ਸਚਾ ਨਾਮੁ ਮੁਖਿ ਸਚੁ ਅਲਾਏ॥ ਓਹੁ ਹਰਿ ਮਾਰਗਿ ਆਪਿ ਚਲਦਾ ਹੋਰਨਾ ਨੋ ਹਰਿ ਮਾਰਗਿ ਪਾਏ ॥ ਜੇ ਅਗੈ ਤੀਰਥੁ ਹੋਇ ਤਾ ਮਲੁ ਲਹੈ ਛਪੜਿ ਨਾਤੈ ਸਗਵੀ ਮਲੁ ਲਾਏ ॥ ਤੀਰਥੁ ਪੂਰਾ ਸਤਿਗੁਰੂ ਜੋ ਅਨਦਿਨੁ ਹਰਿ ਹਰਿ ਨਾਮੁ ਧਿਆਏ ॥ ਓਹੁ ਆਪਿ ਛੁਟਾ ਕੁਟੰਬ ਸਿਉ ਦੇ ਹਰਿ ਹਰਿ ਨਾਮੁ ਸਭ ਸ੍ਰਿਸਟਿ ਛਡਾਏ ॥ ਜਨ ਨਾਨਕ ਤਿਸੁ ਬਲਿਹਾਰਣੈ ਜੋ ਆਪਿ ਜਪੈ ਅਵਰਾ ਨਾਮੁ ਜਪਾਏ ॥ ੨ ॥ | ਜਿਸਦੇ ਅੰਦਰ ਸੱਚ ਹੈ (ਭਾਵ ਜਿਸਦੇ ਮਨ ਵਿਚ ਸੱਚ ਦਾ ਧੂਵਾ ਬੱਝਾ ਹੋਇਆ ਹੈ) ਉਹ ਮੂੰਹ ਥੀਂ ਸੱਚ ਬੋਲਦਾ ਹੈ ਤੇ ਸਚਾ ਨਾਮ ਉਚਾਰਣ ਕਰਦਾ ਹੈ। ਓਹ ਹਰੀ ਦੇ ਰਸਤੇ ਉਤੇ ਆਪ ਟੁਰਦਾ ਹੈ ਤੇ ਹੋਰਨਾਂ ਨੂੰ ਹਰੀ ਦੇ ਰਸਤੇ ਪਾਉਂਦਾ ਹੈ। ਜੇਕਰ (ਜਗਜਾਸੂ ਨੂੰ ਢੂੰਡ ਕਰਦਿਆਂ) ਅੱਗੋਂ (ਅੰਦਰ ਸੱਚ ਵਾਲਾ ਸੱਚਾ) ਤੀਰਥ (ਰੂਪ ਗੁਰੂ) ਮਿਲੇ ਤਾਂ ਤਾਂ (ਉਸ ਜਗਜਾਸੂ ਦੀ ਪਾਪ) ਮੈਲ ਦੂਰ ਹੋਵੇ (ਤੇ ਜੇ ਅੱਗੋਂ) ਛਪੜ (ਰੂਪੀ ਮੈਲਾ ਗੁਰੂ ਟੱਕਰੇ ਤਾਂ ਉਸ ਵਿਚ) ਨ੍ਹਾਤਿਆਂ ਉਲਟੀ (ਹੋਰ) ਮੈਲ ਲੱਗੇਗੀ। ਤੀਰਥ ਪੂਰਾ ਸਤਿਗੁਰੂ ਹੈ, ਜੋ ਹਰ ਦਿਨ ਹਰੀ ਹਰਿ ਨਾਮ ਧਿਆਉਂਦਾ ਹੈ। ਉਹ ਆਪ ਤਾਂ ਕੁਟੰਬ ਸਮੇਤ ਮੁਕਤ ਹੁੰਦਾ ਹੈ, (ਸਗੋਂ) ਹਰਿ ਹਰਿ ਨਾਮ ਦੇਕੇ ਸਾਰੀ ਸ੍ਰਿਸ਼ਟੀ ਨੂੰ ਮੁਕਤ ਕਰਾਉਂਦਾ ਹੈ। ਦਾਸ ਨਾਨਕ ਉਸ ਤੋਂ ਸਦਕੇ ਹੈ ਜੋ ਆਪ ਜਪਦਾ ਹੈ ਤੇ ਹੋਰਨਾਂ ਨੂੰ ਜਪਾਉਂਦਾ ਹੈ॥੨॥ |

**ਨਿਰੁਕ੍ਤ**–ਅਲਾਏ- ਬੋਲਦਾ ਹੈ।　　ਸਗਵੀ - ਸਗੋਂ, ਉਲਟੀ।
(ਅ) ਉਹਨਾਂ ਹੀ ਗੁਣਾਂ ਵਾਲੀ, ਓਹੇ ਜੇਹੀ।

| | |
|---|---|
| ਪਉੜੀ ॥ ਇਕਿ ਕੰਦ ਮੂਲੁ ਚੁਣਿ ਖਾਹਿ ਵਣ ਖੰਡਿ ਵਾਸਾ ॥ ਇਕਿ ਭਗਵਾ ਵੇਸੁ ਕਰਿ ਫਿਰਹਿ ਜੋਗੀ ਸੰਨਿਆਸਾ ॥ ਅੰਦਰਿ ਤ੍ਰਿਸਨਾ ਬਹੁਤੁ ਛਾਦਨ ਭੋਜਨ ਕੀ ਆਸਾ ॥ | ਇਕ (ਸਾਧੂ ਦੇਸ ਦੇ) ਜੰਗਲ ਹਿੱਸਿਆਂ ਵਿਚ ਵਸਦੇ ਹਨ (ਤੇ ਬਨ ਦੇ) ਕੰਦ ਮੂਲ ਚੁਣਕੇ ਖਾਂਦੇ ਹਨ। ਇਕ ਜੋਗੀ ਤੇ ਸੰਨਿਆਸੀ ਹਨ ਜੋ ਭਗਵਾ ਵੇਸ ਧਾਰਕੇ ਫਿਰਦੇ ਹੀ ਰਹਿੰਦੇ ਹਨ, (ਉਨ੍ਹਾਂ ਦੇ) ਅੰਦਰ ਬਹੁਤ ਤ੍ਰਿਸਨਾ ਹੁੰਦੀ ਹੈ ਤੇ ਕਪੜੇ ਭੋਜਨ ਦੀ ਆਸਾ ਲੱਗੀ ਹੀ ਰਹਿੰਦੀ ਹੈ†। (ਏਹ) ਜਨਮ |

*ਹਕ ਪਰਾਏ ਨੂੰ ਗੁਰੂ ਨਾਨਕ ਦੇਵ ਜੀ ਨੇ ਮੁਰਦਾਰ ਆਖਿਆ ਹੈ:- ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥ ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥　　{ਵਾਰ ਮਾਝ ਮਹਲਾ ੧-੭}

**(ਅ) ਐਹੋ ਜੇਹਾ ਆਦਮੀ (ਇਸ ਕਲਜੁਗ ਵਿਚ) ਆਗੂ ਜਾਪਦਾ ਹੈ ਭਾਵ ਆਗੂ ਜਾਣਿਆਂ ਜਾਂਦਾ ਹੈ।

†ਅਥਵਾ ਅੰਦਰ ਤਾਂ ਤ੍ਰਿਸ਼ਨਾ ਬਹੁਤੀ (ਹੁੰਦੀ ਹੈ ਤੇ ਮੂੰਹੋਂ ਆਖਦੇ ਹਨ ਕਿ ਕੇਵਲ) ਕਪੜੇ ਤੇ ਰੋਟੀ ਮਾਤ੍ਰ ਦੀ ਹੀ (ਸਾਨੂੰ) ਆਸ਼ਾ ਹੈ (ਹੋਰ ਨਹੀਂ ਕੁਛ ਮੰਗਦੇ)।

| | |
|---|---|
| **ਬਿਰਥਾ ਜਨਮੁ ਗਵਾਇ ਨ ਗਿਰਹੀ ਨ ਉਦਾਸਾ ॥ ਜਮਕਾਲੁ ਸਿਰਹੁ ਨ ਉਤਰੈ ਤ੍ਰਿਬਿਧਿ ਮਨਸਾ ॥ ਗੁਰਮਤੀ ਕਾਲੁ ਨ ਆਵੈ ਨੇੜੈ ਜਾ ਹੋਵੈ ਦਾਸਨਿ ਦਾਸਾ ॥ ਸਚਾ ਸਬਦੁ ਸਚੁ ਮਨਿ ਘਰ ਹੀ ਮਾਹਿ ਉਦਾਸਾ ॥ ਨਾਨਕ ਸਤਿਗੁਰੁ ਸੇਵਨਿ ਆਪਣਾ ਸੇ ਆਸਾ ਤੇ ਨਿਰਾਸਾ ॥ ੫ ॥** | ਬਿਰਥਾ ਗਵਾ ਲੈਂਦੇ ਹਨ, ਨਾ ਏਹ ਗ੍ਰਿਹਸਤੀ ਰਹੇ ਨਾ ਉਦਾਸੀ (ਬਣੇ)। (ਉਹਨਾਂ ਦੇ) ਸਿਰ ਉਤੋਂ ਜਮਕਾਲ (ਦਾ ਜਨਮ ਮਰਨ ਰੂਪੀ ਦੰਡ) ਉਤਰਦਾ ਹੀ ਨਹੀਂ, (ਕਿਉਂਕਿ) ਤ੍ਰੈ ਬਿਧਾਂ ਵਾਲੀ ਵਾਸ਼ਨਾ (ਰਜ ਤਮ ਸਤੋਗੁਣਾਂ ਵਾਲੀ)* ਮਿਟਦੀ ਨਹੀਂ! (ਪਰ) ਗੁਰੂ ਦੀ ਮਤਿ ਦੁਆਰਾ (ਤੁਰੀਏ ਤਾਂ) ਕਾਲ ਨੇੜੇ ਨਹੀਂ ਆਉਂਦਾ ਜੇ (ਵਾਹਿਗੁਰੂ ਦੇ) ਦਾਸਾਂ ਦੇ ਦਾਸ ਹੋ ਜਾਈਏ ਤਾਂ (ਭਾਵ ਸੰਤ ਜਨਾ ਦਾ ਸੰਗ ਕਰੀਏ। ਐਸੇ ਦਾਸਾਂ ਦੇ) ਮਨ ਵਿਚ ਸੱਚ (ਆ ਵਸਦਾ ਹੈ ਕਿਉਂਕਿ ਉਨ੍ਹਾਂ ਦੇ ਪਾਸ) ਸੱਚਾ ਸਬਦ ਹੁੰਦਾ ਹੈ ਉਹ ਗ੍ਰਿਹਸਤਿ ਵਿਚ ਹੀ ਉਦਾਸ ਹੁੰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ) ਅਪਣੇ ਸਤਿਗੁਰੂ ਨੂੰ ਸੇਂਵਦੇ ਹਨ ਓਹ ਆਸਾ (ਰੂਪ ਸੰਸਾਰ ਤੋਂ) ਨਿਰਾਸ ਰਹਿੰਦੇ ਹਨ। (ਅਥਵਾ ਆਸਾ ਤੋਂ ਹੀ ਨਿਰਾਸ ਰਹਿੰਦੇ ਹਨ)॥੫॥ |

**ਨਿਰੁਕ੍ਤ**-ਕੰਦ -ਧਰਤੀ ਵਿਚੋਂ ਲੱਭੀਆਂ ਖਾਣ ਯੋਗ ਗੰਢੀਆਂ, ਕਚਾਲੂ, ਆਲੂ, ਰਤਾਲੂ, ਸ਼ਕਰ ਕੰਦ, ਇਹ ਕੰਦ ਹਨ।

ਮੂਲੁ-ਗਾਜਰਾਂ, ਗੋਂਗਲੂ, ਮੂਲੀਆਂ ਆਦਿ ਮੂਲ ਕਹੀਦੇ ਹਨ।

(ਅ) ਕਈ ਦਾਨੇ ਕੰਦ ਨੂੰ ਫਲ ਤੇ ਮੂਲ ਨੂੰ ਜੜ੍ਹ ਗੰਢੀਆਂ ਆਦਿ ਕਹਿੰਦੇ ਹਨ।

## {ਪਉੜੀ ਛੇਵੀਂ}

**ਪ੍ਰਾਕ੍ਥਨ**-ਅਗਲੇ ਦੋ ਸ਼ਲੋਕਾਂ ਵਿਚ ਆਚਰਣ-ਹੀਣ ਆਗੂਆਂ ਦੀ ਨਿਖੇਧੀ ਹੈ ਤੇ ਪਉੜੀ ਵਿਚ ਬੀ 'ਪੜਿਆ ਮੂਰਖੁ ਆਖੀਐ' ਕਹਿਕੇ ਇਹੋ ਪੱਖ ਹੀ ਜਣਾਇਆ ਹੈ। ਪਉੜੀ ਵਿਚ ਸਫਲ ਪੜ੍ਹਨਾ ਬੀ ਦਰਸਾਇਆ ਹੈ।

| ਮੂਲ | ਅਰਥ |
|---|---|
| **ਸਲੋਕ ਮਃ ੧ ॥** | |
| **ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ॥ ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ ॥ ਨਾਨਕ ਨਾਉ ਖੁਦਾਇ ਕਾ ਦਿਲਿ ਹਛੈ ਮੁਖਿ ਲੇਹੁ ॥ ਅਵਰਿ ਦਿਵਾਜੇ ਦੁਨੀ ਕੇ ਝੂਠੇ ਅਮਲ ਕਰੇਹੁ॥੧॥** | ਜੇ ਕਪੜੇ ਨੂੰ ਲਹੂ ਲਗ ਜਾਵੇ (ਤਾਂ ਆਖਦੇ ਹਨ ਕਿ) ਕਪੜਾ ਪਲੀਤ ਹੋ ਗਿਆ ਹੈ, ਜੋ (ਲੋਕ) ਮਨੁਖਾਂ ਦਾ ਲਹੂ (ਹੀ) ਪੀ ਜਾਂਦੇ ਹਨ ਉਨ੍ਹਾਂ ਦਾ ਦਿਲ ਕਿਵੇਂ ਨਿਰਮਲ ਕਿਹਾ ਜਾ ਸਕਦਾ ਹੈ? (ਹੇ ਕਾਜ਼ੀ!) ਰਬ ਦਾ ਨਾਮ ਸਫਾ ਦਿਲ ਨਾਲ ਮੂੰਹੋਂ† ਉਚਾਰਨ ਕਰਨਾ ਚਾਹੀਏ। ਹੋਰ ਜੋ ਦੁਨੀਆਂ ਦੇ ਦਿਖਾਵੇ ਲਈ ਕਰਮ ਕਰਦੇ ਹੋ ਓਹ ਝੂਠੇ ਕਰਮ ਕਹੀਦੇ ਹਨ (ਕਹਿੰਦੇ ਹਨ ਗੁਰੂ) ਨਾਨਕ॥੧॥ |

*ਤ੍ਰੈ ਬਿਧਾਂ ਵਾਲੀ ਤ੍ਰਿਗੁਣਾਤਮਿਕ। ਸੁਤ ਵਿਤ ਲੋਕ ਈਸ਼ਨਾ ਤੀਨ। ਇਕ ਵੰਡ ਇਹ ਹੈ। ਪਰ ਸਾਧੂਆਂ ਦੀ ਤ੍ਰਿਬਿਧ ਮਨਸਾ ਤ੍ਰਿਗੁਣਾਤਮਿਕ ਹੈ, ਸੁਤ ਦੀ ਵਾਸ਼ਨਾ ਉਹਨਾਂ ਨੂੰ ਨਹੀਂ ਹੁੰਦੀ, ਜੇ ਸੁਤ ਦੀ ਥਾਂ 'ਚੇਲਾ' ਲੈ ਲਿਆ ਜਾਵੇ ਤਾਂ ਢੁੱਕ ਖਲੋਵੇ। ਇਕ ਵੰਡ ਹੋਰ ਹੈ:- ਦੇਹ ਵਾਸ਼ਨਾ, ਲੋਕ ਵਾਸ਼ਨਾ, ਸ਼ਾਸਤ੍ਰ ਵਾਸ਼ਨਾ। ਏਹ ਤ੍ਰੈ ਵਾਸ਼ਨਾ ਸਾਧਾਂ ਨੂੰ ਚੰਬੜਦੀਆਂ ਹਨ।

†ਕਈ ਦਾਨੇ ਹਛੈ ਪਦ ਨੂੰ ਦਿਲ ਤੇ ਮੂੰਹ ਦੋਹਾਂ ਨਾਲ ਲਗਾ ਲੈਂਦੇ ਹਨ।

**ਨਿਰੁਕ੍ਤ**-ਪਲੀਤੁ- {ਫਾ:, ਪਲੀਦ} ਅਪਵਿਤ੍ਰ। ਗੰਦਾ।
ਦਿਵਾਜੇ- {ਅ:, ਦਿਵਾਜ=ਲਿਬਾਸ} ਲੇਫ, ਪੜਦਾ, ਬਾਹਰੀ ਦਿਖਾਵਾ।
ਅਮਲ -{ਅ:, ਅਮਲ} ਕੰਮ, ਕਾਰ। ਕਰਮ।

ਮਃ ੧ ॥ ਜਾ ਹਉ ਨਾਹੀ ਤਾ ਕਿਆ ਆਖਾ ਕਿਹੁ ਨਾਹੀ ਕਿਆ ਹੋਵਾ ॥ ਕੀਤਾ ਕਰਣਾ ਕਹਿਆ ਕਥਨਾ ਭਰਿਆ ਭਰਿ ਭਰਿ ਧੋਵਾਂ ॥

{ਸੰਪ੍ਰਦਾ ਵਿਚ ਕਥਨ ਕਰਦੇ ਹਨ ਕਿ ਇਸ ਸਲੋਕ ਦੀ ਗਲ ਬਾਤ ਸਿੱਧਾਂ ਨਾਲ ਹੋਈ ਹੈ। ਸਿੱਧਾਂ ਨੇ ਪ੍ਰਸ਼ਨ ਕੀਤਾ:- ਆਪ ਕੌਣ ਹੋ? ਤਾਂ ਗੁਰੂ ਜੀ ਉੱਤਰ ਦਿੱਤਾ: ਮੈਂ ਹਾਂ ਹੀ ਨਹੀਂ। ਮੁੜ ਪ੍ਰਸ਼ਨ:- ਕੁਛ ਤਾਂ ਹੋ ਨਾ? ਉੱਤਰ} ਜਦ ਮੈਂ ਹਾਂ ਹੀ ਨਹੀਂ ਤਦ ਮੈਂ ਕੀ ਆਖਾਂ (ਕਿ ਮੈਂ ਆਹ ਕੁਛ ਹਾਂ)। {ਪ੍ਰਸ਼ਨ: ਅਵਤਾਰ ਹੋ, ਸਿਧ ਹੋ, ਯੋਗੀ ਹੋ, ਸੰਤ ਹੋ? ਉੱਤਰ!} (ਜਦ ਮੈਂ ਜਾਣਦਾ ਹਾਂ ਕਿ ਮੈਂ ) ਕੁਛ ਨਹੀਂ ਤਾਂ ਮੈਂ ਕੀ ਹੋਵਾਂ (ਭਾਵ ਕੀਹ ਦਾਅਵਾ ਕਰਾਂ ਕਿ ਮੈਂ ਆਹ ਕੁਛ ਹਾਂ*। {ਪ੍ਰਸ਼ਨ: ਪਰ ਤੁਸੀਂ ਉਪਦੇਸ਼ ਕਰਦੇ ਹੋ, ਕੀਹ ਬਣਕੇ ਕਰਦੇ ਹੋ? ਉੱਤਰ:-} (ਜੋ ਹੁਕਮ ਅਕਾਲ ਪੁਰਖ ਨੇ) ਕੀਤਾ (ਉਹ ਹੈ ਮੇਰਾ) ਕਰਣਾ, (ਭਾਵ ਉਹ ਕੁਛ ਕਰਦਾ ਹਾਂ ਤੇ ਜੋ ਉਸਨੇ ਮੈਨੂੰ) ਕਿਹਾ ਹੈ (ਉਹ ਹੈ ਮੇਰਾ) ਕਥਨਾ, (ਭਾਵ ਉਹ ਕਹਿੰਦਾ ਹਾਂ। ਜਗਤ ਪਾਪ ਮੈਲ ਨਾਲ) ਭਰਿਆ ਪਿਆ ਹੈ, (ਉਸੇ ਸਾਈਂ ਦੇ ਮਿਹਰ ਖੂਹ ਤੋਂ ਨਾਮ ਜਲ) ਭਰ ਭਰ ਕੇ (ਜਗਤ ਨੂੰ) ਧੋ ਰਿਹਾ ਹਾਂ।

ਆਪਿ ਨ ਬੁਝਾ ਲੋਕ ਬੁਝਾਈ ਐਸਾ ਆਗੂ ਹੋਵਾਂ ॥ ਨਾਨਕ ਅੰਧਾ ਹੋਇ ਕੈ ਦਸੇ ਰਾਹੈ ਸਭਸੁ ਮੁਹਾਏ ਸਾਥੈ॥ ਅਗੈ ਗਇਆ ਮੁਹੇ ਮੁਹਿ ਪਾਹਿ ਸੁ ਐਸਾ ਆਗੂ ਜਾਪੈ ॥ ੨ ॥

ਆਪ ਤਾਂ ਮੈਂ ਸਮਝਾਂ ਨਾਂ(ਅਸਲੀਅਤ ਨੂੰ ਤੇ) ਲੋਕਾਂ ਨੂੰ ਸਮਝਾਉਂਦਾ ਫਿਰਾਂ, (ਕੀ ਮੈਂ) ਐਸਾ ਆਗੂ ਬਣਾਂ? (ਭਾਵ ਮੈਂ ਐਸਾ ਆਗੂ ਨਾ ਬਣਾਂ, ਕਿਉਂਕਿ ਜੋ) ਅੰਨ੍ਹਾਂ ਹੋਕੇ ਕੋਈ ਰਸਤਾ ਦੱਸੇ (ਤਾਂ) ਉਹ ਸਾਰੇ ਸਾਥ ਨੂੰ ਲੁਟਾ ਬੈਠੇਗਾ, ਤੇ ਅੱਗੇ ਜਾਕੇ ਮੂੰਹੋ ਮੂੰਹ ਚੋਟਾਂ ਖਾਏਗਾ। (ਕੀ ਓਥੇ) ਐਸਾ (ਆਦਮੀ) ਆਗੂ ਜਾਪੇਗਾ? (ਭਾਵ ਨਹੀਂ)†॥੨॥

ਪਉੜੀ ॥ ਮਾਹਾ ਰੁਤੀ ਸਭ ਤੂੰ ਘੜੀ ਮੂਰਤ ਵੀਚਾਰਾ ॥ ਤੂੰ ਗਣਤੈ ਕਿਨੈ ਨ ਪਾਇਓ ਸਚੇ ਅਲਖ

ਮਹੀਨਿਆਂ, ਰੁਤਾਂ, ਘੜੀਆਂ, ਮੁਹੂਰਤਾਂ ਸਭਨਾਂ ਵਿਚ (ਮੈਂ) ਤੇਰਾ ਵੀਚਾਰ ਕਰਦਾ ਰਹਾਂ। ਹੇ ਅਲਖ, ਹੇ ਅਪਾਰ, ਹੇ ਸਚੇ ਤੈਨੂੰ ਗੇਣਤੀਆਂ ਨਾਲ ਕਦੇ ਕਿਸੇ ਨੇ ਨਹੀਂ ਪਾਇਆ।

*ਨਾ ਹਉ ਨਾ ਮੈ ਨਾ ਹਉ ਹੋਵਾ ਨਾਨਕ ਸਬਦੁ ਵੀਚਾਰਿ॥ {ਵਾਰ ਮਾਝ ਰਾਗੁ ਮ:੧-੪}

†ਐਉਂ ਬੀ ਅਰਥ ਕਰਦੇ ਹਨ:-

ਜਾਂ ਮੈਂ ਹਾਂ ਹੀ ਨਹੀਂ ਤਾਂ ਕੀ ਆਖਾਂ (ਮੈਂ ਕੀ ਹਾਂ! ਜਦ) ਮੈਂ ਕੁਛ ਨਹੀਂ ਤਾਂ ਹੋਵਾਂ ਬੀ ਕੀਹ? (ਜੋ ਮੈਂ) ਕੀਤਾ ਹੈ, (ਉਹ ਤੇਰਾ) ਕਰਨਾ ਸੀ, (ਭਾਵ ਤੇਰਾ ਕਰਾਇਆ ਕਰਤੱਵ ਸੀ, ਜੋ ਮੈਂ)ਆਖਿਆ ਹੈ, (ਉਹ ਤੇਰਾ) ਕਹਿਆ ਸੀ, (ਭਾਵ 'ਤਾ ਮੈ ਕਹਿਆ ਕਹਣੁ ਜਾ ਤੁਝੈ ਕਹਾਇਆ॥' {ਵਡ: ਮ:੧-ਛੰਤ-੨} ਇਹ ਇਸ ਲਈ ਸੀ ਕਿ ਜਗਤ ਮੈਲ ਨਾਲ) ਭਰਿਆ ਪਿਆ ਹੈ, (ਉਸ ਨੂੰ ਹੁਕਮ ਵਿਚ ਧੋਣਾ ਹੈ, ਉਹ) ਫਿਰ ਫਿਰ ਭਰਦਾ ਹੈ (ਮੈਂ) ਧੋਂਦਾ ਹਾਂ। (ਪ੍ਰੰਤੂ ਜੇ ਮੈਂ) ਐਸਾ ਆਗੂ ਬਣਾਂ ਕਿ ਆਪ ਤਾਂ (ਅਸਲੀਅਤ ਨੂੰ) ਬੁੱਝਾਂ ਨਾ ਤੇ ਲੋਕਾਂ ਨੂੰ ਬੁਝਾਉਂਦਾ ਫਿਰਾਂ (ਤਦ ਓਹ ਗੱਲ ਬਣੇਗੀ ਕਿ ਜਿਵੇਂ ਕੋਈ) ਹੋਵੇ ਅੰਨ੍ਹਾ ਤੇ ਦੱਸੇ ਰਸਤੇ, ਓਹ ਸਾਰੇ ਸਾਥ ਨੂੰ ਲੁਟਾ ਪੁਟਾ ਦੇਵੇਗਾ ਤੇ ਅਗੇ ਜਾਕੇ ਮੂੰਹ ਤੇ (ਚੋਟਾਂ ਖਾਏਗਾ, ਕੀ) ਐਸਾ (ਆਦਮੀ) ਆਗੂ ਜਾਪੇਗਾ? (ਕਦੇ ਨਹੀਂ)।

ਅਪਾਰਾ ॥ ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ ॥ ਨਾਉ ਪੜੀਐ ਨਾਉ ਬੁਝੀਐ ਗੁਰਮਤੀ ਵੀਚਾਰਾ ॥ ਗੁਰਮਤੀ ਨਾਮੁ ਧਨੁ ਖਟਿਆ ਭਗਤੀ ਭਰੇ ਭੰਡਾਰਾ ॥ ਨਿਰਮਲੁ ਨਾਮੁ ਮੰਨਿਆ ਦਰਿ ਸਚੈ ਸਚਿਆਰਾ ॥ ਜਿਸ ਦਾ ਜੀਉ ਪਰਾਣੁ ਹੈ ਅੰਤਰਿ ਜੋਤਿ ਅਪਾਰਾ॥ ਸਚਾ ਸਾਹੁ ਇਕੁ ਤੂੰ ਹੋਰੁ ਜਗਤੁ ਵਣਜਾਰਾ ॥ ੬ ॥

(ਗੇਣਤੀਆਂ ਕਰਨ ਵਾਲੇ) ਪੜੇ ਹੋਏ ਨੂੰ ਮੂਰਖ ਕਹੀਦਾ ਹੈ ਜਿਸਨੂੰ ਲਬ ਲੋਭ ਤੇ ਹੰਕਾਰ (ਵਾਪਰ ਰਿਹਾ) ਹੈ। (ਚਾਹੀਦਾ ਇਹ ਹੈ ਕਿ) ਗੁਰਮਤ ਦੀ ਵੀਚਾਰ ਦੁਆਰਾ ਨਾਮ ਨੂੰ ਪੜੀਏ ਤੇ ਨਾਮ ਨੂੰ ਸਮਝੀਏ। (ਜਿਨ੍ਹਾਂ ਨੇ) ਗੁਰਮਤ ਦੁਆਰਾ ਨਾਮ (ਰੂਪੀ) ਧਨ ਖੱਟਿਆ ਹੈ (ਉਨ੍ਹਾਂ ਦੇ) ਭੰਡਾਰ ਭਗਤੀ ਨਾਲ ਭਰੇ ਜਾਂਦੇ ਹਨ। (ਜਿਨ੍ਹਾਂ ਨੇ) ਨਿਰਮਲ ਨਾਮ ਨੂੰ ਮਨ ਵਿਚ ਮਨਨ ਕਰ ਲਿਆ ਹੈ (ਓਹ) ਸਚੇ ਦਰਬਾਰ ਵਿਚ ਸਚਿਆਰ (ਮੰਨੇ ਜਾਂਦੇ ਹਨ)। {ਦੂਸਰੀ ਤੁਕ ਵਿਚ 'ਅਪਾਰਾ' ਅਗੇ ਅਰਦਾਸ ਸੀ, ਹੁਣ ਫੇਰ ਅਪਾਰਾ ਨੂੰ ਆਖਦੇ ਹਨ} ਹੇ ਅਪਾਰ! (ਤੂੰ) ਜਿਸਦਾ (ਸਾਨੂੰ ਦਿੱਤਾ ਹੋਇਆ) ਜੀਵ ਤੇ ਪ੍ਰਾਣ ਹੈ ਤੇ ਜੋਤਿ ਰੂਪ ਵਿਚ (ਤੂੰ ਸਾਡੇ) ਅੰਦਰ ਹੈਂ, ਤੂੰ ਹੀ ਇਕ ਸਚਾ ਸਾਹ ਹੈਂ ਹੋਰ (ਸਾਰਾ) ਜਗਤ (ਤੇਰਾ) ਵਣਜਾਰਾ ਹੈ*॥੬॥

## {ਪਉੜੀ ਸੱਤਵੀਂ}

**ਪ੍ਰਾਕ੍ਥਨ**–ਗੁਰੂ ਨਾਨਕ ਦੇਵ ਜੀ ਦੇ ਸਮੇਂ ਪਠਾਣੀ ਰਾਜ ਮੁੱਕਾ ਹੈ; ਇਸ ਵੇਲੇ ਦੇ ਹਾਕਮ ਵੱਢੀ ਖੋਰ, ਬੇਨਿਆਈਂ ਤੇ ਬੜੇ ਜ਼ਾਲਮ ਸਨ। ਗੁਰਬਾਣੀ ਵਿਚ ਤੇ ਭਾਈ ਗੁਰਦਾਸ ਵਿਚੋਂ ਪਤੇ ਚੱਲਦੇ ਹਨ। ਕਾਜ਼ੀ ਮੁੱਲਾਂ ਤੇ ਇਨ੍ਹਾਂ ਦੇ ਹੋਰ ਦੀਨੀ ਵਡਕੇ ਬੀ ਆਚਰਣ ਹੀਣ ਹੋ ਰਹੇ ਸਨ। ਮਸਲੇ ਬਾਜ਼ੀ ਬਹਿਸਾਂ ਤੇ ਝਗੜੇ ਚਲਦੇ ਸਨ। ਅਗਲੇ ਸ਼ਲੋਕ, ਜਾਪਦਾ ਹੈ ਕਿ ਉਸ ਸਮੇਂ ਦੇ ਐਸੇ ਗਿਰੇ ਆਚਰਣ ਵਾਲੇ ਕਿਸੇ ਮੁਸਲਮਾਨ ਪਰਥਾਇ ਹੋਏ ਜਾਪਦੇ ਹਨ। ਇਨ੍ਹਾਂ ਵਿਚ ਨਕਲੀ ਤੇ ਦਿਖਾਵੇ ਦੇ ਨਿਮਾਜ਼ ਆਦਿ ਕਰਮਾਂ ਦੀ ਥਾਵੇਂ ਸ਼ੁਭ ਗੁਣ ਧਾਰਨੇ ਦਾ ਉਪਦੇਸ਼ ਹੈ। ਪਿਛੇ ਬੀ ਸ਼ਲੋਕਾਂ ਵਿਚ ਆਚਰਨ ਹੀਨਾਂ ਪ੍ਰਤਿ ਹੀ ਸਿਖਜਾ ਟੁਰੀ ਆਈ ਹੈ।

**ਮੂਲ**

ਸਲੋਕੁ ਮਃ ੧ ॥

ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ ॥ ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ॥ ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ ॥ ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ ॥ ੧ ॥

**ਅਰਥ**

(ਜ਼ੁਲਮ ਛੋੜ ਤੇ) ਰਹਮ ਕਰਨ ਨੂੰ ਮਸੀਤ (ਬਣਾ), ਮੁਸੱਲਾ ਸਿਦਕ ਦਾ (ਬਣਾ ਭਾਵ ਖ਼ੁਦਾ ਉਤੇ ਭਰੋਸਾ ਧਾਰਨ ਕਰ), ਹੱਕ ਦੀ ਤੇ ਹਲਾਲ( ਦੀ ਕਮਾਈ ਦਾ ਖਾਣਾ ਇਹ) ਕੁਰਾਨ ਬਣਾ, (ਮਾੜੇ ਕਰਮਾਂ ਤੋਂ) ਸ਼ਰਮ (ਖਾਣੀ ਭਾਵ ਰੁਕ ਜਾਣਾ ਇਹ) ਸੁੰਨਤ ਕਰ, ਜਤ ਦਾ ਰੋਜ਼ਾ ਰਖ, (ਐਉਂ ਸਚ ਮੁਚ ਦਾ) ਮੁਸਲਮਾਨ ਬਣ। (ਨੇਕੀ ਦੀ) ਕਰਨੀ ਮੱਕੇ (ਦੀ ਜ਼ਜਾਰਤ ਜਾਣ), ਸਚ ਨੂੰ ਪੀਰ (ਸਮਝ), ਰਹਮ (ਕਰਨ ਨੂੰ) ਕਲਮਾ ਸਮਝ (ਇਸੇ ਨੂੰ) ਨਮਾਜ਼ (ਸਮਝ)। ਜੋ ਉਸ ਨੂੰ ਭਾਵੇ (ਉਸਤੇ ਟਿਕਣਾ ਇਹ) ਤਸਬੀ (ਸਮਝ, ਤਾਂ ਉਹ) ਤੇਰੀ ਲੱਜਜਾ ਰਖੇਗਾ; (ਸ੍ਰੀ ਗੁਰੂ) ਨਾਨਕ (ਜੀ ਦਾ ਵਚਨ ਹੈ)॥੧॥

*ਅਥਵਾ- ਜਿਸ ਦਾ (ਦਿਤਾ ਇਹ)ਜੀਵ ਤੇ ਪ੍ਰਾਣ ਕਲਾ ਹੈ (ਉਹ) ਅਪਾਰ ਜੋਤੀ ਸਰੂਪ ਬੀ (ਸਰੀਰ ਦੇ) ਅੰਦਰ ਹੀ ਹੈ। ਸਚਾ ਸਾਹ ਤੂੰ ਇਕ ਹੈਂ ਹੋਰ (ਸਾਰਾ) ਜਗਤ ਤੇਰਾ ਵਪਾਰੀ ਹੈ। (ਅਰਥਾਤ ਤੈਥੋਂ ਮਾਲ ਲੈਕੇ ਅਗੇ ਵਪਾਰ ਕਰਦਾ ਹੈ)।

**ਨਿਰੁਕ੍ਤ**-ਮੁਸਲਾ- ਉਹ ਸਫ ਯਾ ਛੋਟਾ ਕਪੜਾ ਜਿਸ ਪਰ ਬੈਠ ਯਾ ਖੜੋਕੇ ਨਮਾਜ਼ ਪੜ੍ਹਦੇ ਹਨ। ਹਕੁ-ਉਹ ਕਮਾਈ ਜਿਸ ਦੇ ਲੈਣ ਦਾ ਸਾਨੂੰ ਹੱਕ ਹੈ।

ਹਲਾਲੁ-ਜਿਸ ਕਮਾਈ ਨੂੰ ਵਿਹਿਤ ਕਿਹਾ ਜਾ ਸਕੇ।

ਸੀਲੁ-ਨੇਕ ਸੁਭਾਵ। (੨) ਜਤਿ ਸਤਿ। ਕਾਬਾ-ਮੱਕੇ ਦਾ ਮੁਸਲਮਾਨ ਮੰਦਰ।

ਨਿਵਾਜ-ਨਮਾਜ਼ । ਕਰਮ ਨੂੰ ਦੇਹੁਰੀ ਦੀਪਕ ਲੈਕੇ ਐਉਂ ਬੀ ਅਰਥ ਲਾਉਂਦੇ ਹਨ:- ਕਲਮਾ ਕਰਮ, ਕਰਮ ਨਿਵਾਜ= (ਕਰਮ=) ਕ੍ਰਿਯਾ ਕਰਨ ਨੂੰ ਕਲਮਾ ਬਣਾ, ਨਿਸ਼ਕਾਮ ਕਰਮ ਕਰਨੇ ਨਮਾਜ਼ ਬਣਾ, ਯਾ ਨਿਵਾਜ ਦੇ ਦੋ ਅਰਥ ਲੈਣੇ: - ਕਰਮ ਨੂੰ ਕਲਮਾ ਬਣਾ ਤੇ ਨਿਵਾਜ=ਦੂਸਰੇ ਨੂੰ ਆਦਰ ਦੇਣਾ ਨਿੰਮ੍ਰਤਾ ਕਰਨ ਨੂੰ ਨਮਾਜ਼ ਬਣਾ।

ਤਸਬੀ-ਮਾਲਾ। 'ਤਸਬੀ ਸਾ ਤਿਸੁ ਭਾਵਸੀ' ਨੂੰ 'ਤਸਬੀ ਸਾਂਤਿ ਸੁਭਾਵਸੀ' ਕਰਕੇ 'ਸਾਂਤਿ ਸੁਭਾਵ ਨੂੰ ਮਾਲਾ' ਬਣਾ ਬੀ ਅਰਥ ਕਰਦੇ ਹਨ। ਪਰ ਸੁਭਾਵ ਦੇ ਮਗਰੋਂ 'ਸੀ' ਦਾ ਅਰਥ ਬਾਕੀ ਰਹਿ ਜਾਂਦਾ ਹੈ। ਪਰ 'ਤਿਸੁ ਭਾਵਸੀ' ਵਿਚ 'ਸੀ' ਪਦ ਕ੍ਰਿਯਾ ਵਾਚੀ ਹੋਕੇ ਅਰਥ ਦੇ ਜਾਂਦਾ ਹੈ।

**ਪ੍ਰਾਕ੍ਥਨ**-ਮੁਸਲਮਾਨਾਂ ਵਿਚ ਰੋਜ਼ਾ, ਨਮਾਜ਼ ਆਦਿ ਦੇ ਨਾਲ ਪੈਗੰਬਰ ਦੀ ਸਫ਼ਾਅਤ ਯਾ ਹਾਮੀ ਭਰਨਾ ਬੀ ਇਕ ਅਸੂਲ ਹੈ; ਉਸ ਪਰਥਾਇ ਅਗਲਾ ਸ਼ਲੋਕ ਹੈ।

**ਮ: ੧ ॥ ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥ ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ॥ ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ ॥ ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ ॥ ਨਾਨਕ ਗਲੀ ਕੂੜੀਈ ਕੂੜੋ ਪਲੈ ਪਾਇ ॥ ੨ ॥**

ਪਰਾਇਆ ਹੱਕ, ਹੇ ਨਾਨਕ! ਮੁਸਲਮਾਨ ਲਈ ਸੂਰ ਤੁੱਲ ਹੈ ਤੇ ਹਿੰਦੂ ਲਈ ਗਊ ਤੁੱਲ, ਗੁਰੂ ਯਾ ਪੀਰ ਤਦ ਹਾਮੀ ਭਰੇਗਾ ਜੇ (ਬੰਦਾ ਪਰਾਏ ਹਕ ਰੂਪੀ) ਮੁਰਦਾਰ ਨਾ ਖਾਵੇ। ਗੱਲਾਂ ਨਾਲ ਸੁਰਗ ਵਿਚ ਨਹੀਂ ਜਾ ਸਕੀਦਾ, (ਜੀਵ) ਸਚ ਦੀ ਕਮਾਈ ਕਰਕੇ ਹੀ ਛੁੱਟ ਸਕਦਾ ਹੈ। ਹਰਾਮ ਵਿਚ ਮਸਾਲੇ ਪਾਇਆਂ ਉਹ ਹਲਾਲ ਨਹੀਂ ਹੋ ਜਾਂਦਾ । (ਅਰਥਾਤ ਸੂਰ ਦਾ ਮਾਸ ਜੋ ਮੁਸਲਮਾਨ ਲਈ ਹਰਾਮ ਹੈ ਕਿਸੇ ਮਸਾਲੇ ਪਾਉਣ ਨਾਲ ਹਲਾਲ ਨਹੀਂ ਹੋ ਜਾਂਦਾ , ਤਿਵੇਂ ਪਰਾਏ ਹੱਕ ਦਾ ਪੈਸਾ ਕਿਸੇ ਮਸਲੇ ਬਾਜ਼ੀ ਨਾਲ ਵਿਹਿਤ ਨਹੀਂ ਹੋ ਜਾਂਦਾ) । (ਸਿੱਟਾ ਇਹ ਹੈ ਕਿ ) ਕੂੜੀਆਂ ਗੱਲਾਂ ਨਾਲ ਕੂੜ ਹੀ ਪੱਲੇ ਪੈਂਦਾ ਹੈ (ਦੱਸਦੇ ਹਨ ਗੁਰੂ) ਨਾਨਕ ਜੀ॥੨॥

**ਵਜਾਖਜਾ**-ਇਨ੍ਹਾਂ ਵਾਕਾਂ ਤੋਂ ਸਪਸ਼ਟ ਦਿੱਸ ਰਿਹਾ ਹੈ ਕਿ ਤਦੋਂ ਦੇ ਕਾਜ਼ੀ ਆਦਿ ਨਜਾਯ ਕਰਤਾ ਲੋਕਾਂ ਦੇ ਹੱਕ ਵਢੀਆਂ ਖਾਕੇ ਗੁਆ ਰਹੇ ਸਨ ਤੇ ਆਮ ਵਰਤਾਰੇ ਵਿਚ ਹੱਕ ਹਲਾਲ ਦਾ ਖਿਆਲ ਧੱਕੇਸ਼ਾਹੀ ਵਿਚ ਗੁੰਮ ਹੋ ਰਿਹਾ ਸੀ।

**ਮ: ੧ ॥ ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ ॥**

(ਹੇ ਮੁਸਲਮਾਨ! ਤੁਸਾਂ ਵਿਚ) ਪੰਜ ਨਿਮਾਜ਼ਾ (ਪੜ੍ਹਨੀਆਂ ਲਿਖੀਆਂ) ਹਨ, (ਪੰਜਾਂ ਦੇ) ਪੰਜ ਸਮੇਂ ਹਨ ਤੇ ਪੰਜਾਂ ਦੇ ਪੰਜ ਨਾਮ ਹਨ। (ਪਰ ਮੈਂ ਤੁਹਾਨੂੰ ਦੱਸਦਾ ਹਾਂ ਕਿ ਰਸਮੀ ਨਿਮਾਜ਼ਾਂ ਨਾਲੋਂ ਏਹ ਗੁਣ ਤੁਹਾਨੂੰ ਸਚਿਆਰ ਬਣਾ ਸਕਦੇ

* ਵਢੀ ਲੈ ਕੇ ਹਕੁ ਗਵਾਏ॥ {ਰਾਮਕਲੀ ਵਾਰ ਮਹਲਾ ੧-੧੧}
ਉਸ ਜ਼ਮਾਨੇ ਦੇ ਐਸੇ ਹਾਲ ਵਾਰ ਰਾਮਕਲੀ ਪਹਿਲੀ ਤੇ ਸਾਰੰਗ ਵਾਰ ਵਿਚ ਮੌਜੂਦ ਹਨ।

**ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ ॥ ਚਉਥੀ ਨੀਅਤਿ ਰਾਸਿ ਮਨੁ ਪੰਜਵੀ ਸਿਫਤਿ ਸਨਾਇ॥ ਕਰਣੀ ਕਲਮਾ ਆਖਿ ਕੈ ਤਾ ਮੁਸਲਮਾਣੁ ਸਦਾਇ ॥ ਨਾਨਕ ਜੇਤੇ ਕੂੜਿਆਰ ਕੂੜੈ ਕੂੜੀ ਪਾਇ ॥ ੩ ॥**

ਹਨ) ਪਹਿਲਾ (ਗੁਣ) ਹੈ: ਸੱਚ (ਨੂੰ ਧਾਰਣ ਕਰਨਾ), ਦੂਜਾ ਹੈ: ਹਲਾਲ (ਦੀ ਕਮਾਈ ਦਾ ਖਾਣਾ ਜੋ ਹੱਕ ਦੀ ਹੋਵੇ), ਤੀਜਾ ਹੈ:-ਰਬ ਦੇ ਨਾਮ ਤੇ ਖ਼ੈਰਾਇਤ ਕਰਨੀ (ਦਾਨ ਦੇਣਾ)। ਚਉਥੀ (ਨਮਾਜ਼) ਹੈ:- ਮਨ ਨੂੰ ਰਾਸ (ਰਖਣਾ ਤੇ) ਨੀਅਤ ਰਾਸ ਰਖਣੀ, ਪੰਜਵੀਂ (ਨਮਾਜ਼) ਹੈ (ਖ਼ੁਦਾ ਦੀ) ਸਿਫ਼ਤ ਸਲਾਹ ਕਰਨੀ। (ਨਮਾਜ਼ ਦੇ ਨਾਲ) ਕਲਮਾ 'ਕਰਨੀ' ਦਾ ਪੜ੍ਹਕੇ (ਟੁਰੇ ਤਾਂ) ਮੁਸਲਮਾਨ ਸਦਾਵੇ। ਹੇ ਨਾਨਕ! (ਇਨ੍ਹਾਂ ਗੁਣਾਂ ਤੋਂ ਹੀਣ) ਜਿੰਨੇ ਹਨ ਕੂੜਿਆਰ ਹਨ, ਉਨ੍ਹਾਂ ਦੀ ਪਾਯਾਂ ਬੀ ਕੂੜੀ ਹੈ॥੩॥

**ਵਯਾਖਯਾ**-ਸੱਚ, ਹੱਕ ਹਲਾਲ, ਖ਼ੈਰਾਇਤ, ਨੀਅਤ ਰਾਸ ਤੇ ਸਿਫਤ ਸਲਾਹ ਪੰਜ ਨਮਾਜ਼ਾਂ ਆਪ ਜੀ ਨੇ ਦੱਸੀਆਂ ਹਨ। ਨਾਲ ਕਲਮਾਂ ਦੱਸਿਆ ਹੈ, ਉਹ ਇਹ ਕਿ ਪੰਜੇ ਗੁਣ ਕਥਨੀ ਮਾਤ੍ਰ ਨਾ ਰਹਿ ਜਾਣ, ਬਹਸਾਂ ਦਾ ਵਿਸ਼ਾ ਹੀ ਨਾ ਬਣ ਜਾਣ ਪਰ ਉਹਨਾਂ ਤੇ ਅਮਲ ਹੋਵੇ।

ਪੰਜ ਨਮਾਜ਼ਾਂ ਮੁਸਲਮਾਨਾਂ ਦੀਆਂ ਹਦੀਸ ਆਦਿਕਾਂ ਨੇ ਏਹ ਦੱਸੀਆਂ ਹਨ।

੧. ਨਮਾਜ਼ੇ ਸੁਬਹ ਯਾ ਫ਼ਜਰ-ਪਹੁ ਫੁਟਣ ਤੋਂ ਸੂਰਜ ਚੜ੍ਹਨ ਤਕ।
੨. ਨਮਾਜ਼ੇ ਜ਼ੁਹਰ ਯਾ ਪੇਸ਼ੀਨ- ਸੂਰਜ ਢਲਨ ਵਕਤ।
੩. ਨਮਾਜ਼ੇ ਅਸਰ ਯਾ ਦੀਗਰ-ਤੀਸਰੇ ਪਹਿਰ ਦੀ ਨਿਮਾਜ਼।
੪. ਨਮਾਜ਼ੇ ਮਗ਼ਰਬ ਯਾ ਸ਼ਾਮ-ਸੂਰਜ ਛਿਪਣ ਤੋਂ ਆਸਮਾਨ ਦੀ ਸੁਰਖੀ ਮਿਟ ਜਾਣ ਤਕ।
੫. ਨਮਾਜ਼ੇ ਇਸ਼ਾ ਯਾ ਖ਼ੁਫਤਨ - ਸੌਣ ਵੇਲੇ ਦੀ ਨਿਮਾਜ਼।

**ਨਿਰੁਕ੍ਤ**-ਨੀਅਤਿ ਰਾਸਿ ਮਨੁ- ਰਾਸਿ ਪਦ ਦੇਹੁਲੀ ਦੀਪਕ ਹੈ। ਨੀਅਤਿ ਰਾਸਿ। ਰਾਸਿ ਮਨੁ। 'ਮਨ' ਅੰਤ੍ਰੀਵ ਇੰਦ੍ਰੈ ਹੈ, ਨੀਅਤ ਉਸ ਦਾ ਸੰਕਲਪ ਹੈ, ਭਾਵ ਸ਼ੁਧ ਮਨ ਦਾ ਸ਼ੁਧ ਸੰਕਲਪ।

ਸਨਾਇ- {ਅ਼:, ਸਨਾ} ਮਹਿਮਾ, ਕੀਰਤੀ, ਸਿਫਤ, ਉਸਤਤਿ।

ਪਾਇ-ਪਾਇਆਂ, ਸ਼ਕਤੀ, ਤਾਕਤ। (ਅ) ਪਤਿ, ਇੱਜ਼ਤ।

**ਪ੍ਰਾਕ੍ਥਨ**-ਅਗਲੀ ਪਉੜੀ ਵਿਚ ਬੀ ਕੱਚੇ ਦੇ ਵਪਾਰੀਆਂ ਪ੍ਰਤਿ ਉਪਦੇਸ਼ ਹੈ।

**ਪਉੜੀ ॥ ਇਕਿ ਰਤਨ ਪਦਾਰਥ ਵਣਜਦੇ ਇਕਿ ਕਚੈ ਦੇ ਵਾਪਾਰ॥ ਸਤਿਗੁਰਿ ਤੁਠੈ ਪਾਈਅਨਿ ਅੰਦਰਿ ਰਤਨ ਭੰਡਾਰਾ ॥ ਵਿਣੁ ਗੁਰ ਕਿਨੈ ਨ ਲਧਿਆ ਅੰਧੇ ਭਉਕਿ ਮੁਏ ਕੂੜਿਆਰਾ ॥ ਮਨਮੁਖ ਦੂਜੈ ਪਚਿ ਮੁਏ ਨਾ ਬੂਝਹਿ ਵੀਚਾਰਾ ॥ ਇਕਸੁ ਬਾਝਹੁ ਦੂਜਾ ਕੋ ਨਹੀ ਕਿਸੁ ਅਗੈ ਕਰਹਿ ਪੁਕਾਰਾ ॥ ਇਕਿ ਨਿਰਧਨ**

ਇਕ (ਨਾਮ ਰੂਪੀ) ਰਤਨ (ਸਾਰਖੇ ਅਮੋਲਕ) ਪਦਾਰਥਾਂ ਦੀ ਖ਼ਰੀਦ ਕਰਦੇ ਹਨ, ਇਕ ਕੱਚੇ (ਧਨ) ਦੇ ਵਪਾਰੀ ਹਨ। (ਸਾਡੇ) ਅੰਦਰ (ਹੀ ਜੋ) ਰਤਨਾਂ ਦਾ ਭੰਡਾਰਾ ਹੈ ਸਤਿਗੁਰ ਦੇ ਤ੍ਰੁੱਠਣ ਨਾਲ ਪਾਈਦਾ ਹੈ। (ਅਜ ਤਕ) ਕਿਸੇ ਨੇ ਗੁਰੂ ਤੋਂ ਬਿਨਾ (ਉਹ ਭੰਡਾਰਾ) ਨਹੀਂ ਲੱਭਾ, ਅਗਯਾਨੀ ਕੂੜਿਆਰੇ ਭੌਂਕਦੇ ਮਰ ਗਏ (ਭਾਵ ਅਗਯਾਨੀ ਲੋਕ ਫੋਕੀਆਂ ਕਥਨੀਆਂ ਕਰਦੇ ਥੱਕ ਟੁੱਟ ਮਰ ਗਏ)। (ਅਤੇ) ਮਨਮੁਖ ਲੋਕ ਦੂਜੇ (ਦੇ ਪ੍ਰੇਮ ਵਿਚ ਲਗੇ) ਖਪ ਮੋਏ (ਕਿਉਂਕਿ ਉਹ ਇਸ) ਵੀਚਾਰ ਨੂੰ ਸਮਝਦੇ ਹੀ ਨਹੀਂ। (ਜਦ) ਦੂਜਾ ਹੈ ਹੀ ਨਹੀਂ (ਤਾਂ) ਕਿਸ ਅਗੇ ਪੁਕਾਰ ਕੀਤੀ ਜਾਵੇ? (ਸੋ) ਇਕ ਤਾਂ (ਭਾਵ ਮਨਮੁਖ ਹਰਿ ਧਨ ਤੋਂ ਵਿਰਵੇ) ਕੰਗਾਲ ਹਨ (ਓਹ) ਸਦਾ

ਸਦਾ ਭਉਕਦੇ ਇਕਨਾ ਭਰੇ ਤੁਜਾਰਾ॥ ਵਿਣੁ ਨਾਵੈ ਹੋਰੁ ਧਨੁ ਨਾਹੀ ਹੋਰੁ ਬਿਖਿਆ ਸਭੁ ਛਾਰਾ ॥ ਨਾਨਕ ਆਪਿ ਕਰਾਏ ਕਰੇ ਆਪਿ ਹੁਕਮਿ ਸਵਾਰਣਹਾਰਾ ॥ ੭ ॥

ਸਲੋਕੁ ਮਃ ੧ ॥

ਭਉਂਕਦੇ ਰਹਿੰਦੇ ਹਨ, ਇਕਨਾ (ਗੁਰਮੁਖਾਂ ਦੇ ਹਰਿ ਧਨ ਨਾਲ) ਭੰਡਾਰੇ ਭਰੇ ਪਏ ਹਨ*। ਨਾਮ ਤੋਂ ਬਿਨਾ ਹੋਰ (ਕੋਈ ਧਨ ) ਧਨ ਨਹੀਂ ਹੈ; ਹੋਰ (ਧਨ ਤਾਂ) ਸਭ ਵਿਹੁ ਹੈ (ਤੇ ਅੰਤ ਉਸਦਾ) ਸੁਆਹ ਹੈ। ਹੇ ਨਾਨਕ! (ਵਾਹਿਗੁਰੂ) ਆਪ ਕਰਾਉਂਦਾ ਹੈ, ਆਪ ਕਰਦਾ ਹੈ (ਕਿਸੇ ਤੋਂ ਮਸਲਤ ਨਹੀਂ ਪੁੱਛਦਾ† ਤੇ ਆਪ ਹੀ) ਹੁਕਮ ਦੁਆਰਾ ਸੁਆਰਣਹਾਰ ਹੈ। (ਭਾਵ ਹੁਕਮ ਵਿਚ ਟੋਰਕੇ ਵਿਗੜੇ ਸੁਆਰ ਲੈਂਦਾ ਹੈ)॥੭॥

**ਨਿਰੁਕ**-ਤੁਜਾਰਾ- {ਦੇਸ਼ ਭਾਸ਼ਾ, ਤਿਜੋਰੀ} ਰੁਪਏ ਪੈਸੇ ਸਾਂਭਣ ਦਾ ਮਜ਼ਬੂਤ ਸੰਦੂਕ ਯਾ ਅਲਮਾਰੀ। ਗੋਲਕ, ਸੇਫ, ਖਜ਼ਾਨਾ। (ਅ) {ਫਾ:, ਤੁਜਾਰ=ਜਮਾ ਤਾਜਰ ਦੀ} ਵਪਾਰੀ, ਸੌਦਾਗਰ।

## {ਪਉੜੀ ਅੱਠਵੀਂ}

**ਪ੍ਰਾਕ੍ਰਥਨ**-ਅਗਲੇ ਸ਼ਲੋਕ ਬਾਬਤ ਦਾਨਿਆਂ ਦਾ ਖਿਆਲ ਹੈ ਕਿ ਸੁਲਤਾਨ ਪੁਰ ਕਾਜ਼ੀ ਨਾਲ ਹੋਇਆ, ਜਦੋਂ ਆਪ ਜੀ ਨੇ ਕਿਹਾ ਕਿ ਨਾ ਕੋਈ ਹਿੰਦੂ ਹੈ ਨਾ ਮੁਸਲਮਾਨ, ਤੇ ਕਾਜ਼ੀ ਨੇ ਪੁੱਛਿਆ ਕਿ ਮੁਸਲਮਾਨ ਕਿਉਂ ਨਹੀਂ ਕੋਈ?

**ਮੂਲ**

ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ ॥ ਅਵਲਿ ਅਉਲਿ ਦੀਨੁ ਕਰਿ ਮਿਠਾ ਮਸਕਲ ਮਾਨਾ ਮਾਲੁ ਮੁਸਾਵੈ ॥ ਹੋਇ ਮੁਸਲਿਮੁ ਦੀਨ ਮੁਹਾਣੈ ਮਰਣ ਜੀਵਣ ਕਾ ਭਰਮੁ ਚੁਕਾਵੈ ॥ ਰਬ ਕੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪੁ ਗਵਾਵੈ ॥ ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ ਤ ਮੁਸਲਮਾਣੁ ਕਹਾਵੈ ॥੧॥ ਮਹਲਾ ੪ ॥ ਪਰਹਰਿ ਕਾਮ ਕ੍ਰੋਧੁ

**ਅਰਥ**

ਮੁਸਲਮਾਨ ਕਹਾਉਣਾ ਔਖਾ ਹੈ, ਜਦ (ਕੋਈ ਸਚ ਮੁਚ ਦਾ ਮੁਸਲਮਾਨ) ਹੋਵੇ ਤਾਂ ਮੁਸਲਮਾਨ ਕਹਾਵੇ। {ਪ੍ਰਸ਼ਨ:- ਸਚ ਮੁਚ ਦਾ ਮੁਸਲਮਾਨ ਕੌਣ ਹੁੰਦਾ ਹੈ? ਉੱਤਰ:} ਪਹਿਲੋਂ (ਜੋ ਮੁਸਲਮਾਨ ਅਖਵਾਣਾ ਚਾਹੇ ਓਹ) ਵਲੀਆਂ (ਸੰਤਾਂ ਦੇ ਦੱਸੇ) ਦੀਨ (ਧਰਮ) ਨੂੰ ਮਿੱਠਾ ਕਰਕੇ ਮੰਨੇ (ਤੇ ਅੰਦਰ ਕਨੇ ਕੀਤੇ ਪਾਪਾਂ ਤੇ) ਸਾਮਾਨ ਨੂੰ ਮਸਕਲੇ ਵਾਕੂ ਗੁਆ ਦੇਵੇ। (ਦੂਜੇ) ਦੀਨ ਦੇ ਆਗੂ ਉੱਤੇ ਦ੍ਰਿੜ ਵਿਸ਼ਵਾਸੀ ਹੋਵੇ, ਤੇ ਮਰਨ ਜੀਉਣ ਦਾ ਭਰਮ ਦੂਰ ਕਰੇ (ਭਾਵ ਮਰਣ ਜੀਉਣ ਤੁੱਲ ਕਰ ਜਾਣੇ)। (ਤੀਜੇ) ਰਬ ਦੀ ਰਜ਼ਾ ਸਿਰ ਉੱਤੇ ਮੰਨੇ, ਅਪਣੀ ਹਉਂ ਦੂਰ ਕਰਕੇ ਉਸ ਨੂੰ ਕਰਤਾ ਕਰਕੇ (ਹਰ ਬਾਬ ਕਰਤਾ) ਵੇਖੇ। (ਚੌਥੇ ਉਹ ਜਗਤ ਨਾਲ ਐਉਂ ਵਰਤੇ ਕਿ) ਸਭ ਜੀਵਾਂ ਉੱਤੇ ਰਹਿਮਤ ਕਰਨ ਵਾਲਾ ਹੋ ਜਾਵੇ। ਹੇ ਨਾਨਕ! ਤਦ (ਉਹ) ਮੁਸਲਮਾਣ ਕਹਾਵੇ॥੧॥

**ਵਜਾਖਜਾ**-ਚਾਰ ਗਲਾਂ ਦੱਸੀਆਂ, ਜੋ ਉਹਨਾਂ ਦੇ ਦੀਨ ਅਨਕੂਲ ਹਨ: ਸੰਤ ਦੇ ਮਾਰਗ ਨੂੰ ਪਿਆਰ ਕਰਦਾ ਉਸ ਦੇ ਦੱਸੇ ਤ੍ਰੀਕੇ ਨਾਲ ਪਾਪਾਂ ਦੇ ਸੰਸਕਾਰ ਰੂਪੀ ਮੈਲ ਨੂੰ ਅੰਦਰੋਂ ਦੂਰ ਕਰੇ। ਫੇਰ

*ਸੰਸਾਰਕ ਧਨ ਵੱਲ ਬੀ ਲਾਉਂਦੇ ਹਨ, ਕਿ ਇਕ ਨਿਰਧਨ ਹਨ ਤੇ ਇਕਨਾਂ ਦੇ ਭੰਡਾਰ ਭਰੇ ਪਏ ਹਨ, ਪਰ ਏਹ ਧਨ ਬਿਖਜਾ ਤੇ ਛਾਰ ਹਨ। ਨਾਮ ਅਸਲੀ ਧਨ ਹੈ।

†ਬੀਓ ਪੂਛਿ ਨਾ ਮਸਲਤਿ ਧਰੈ॥ ਜੋ ਕਿਛੁ ਕਰੈ ਸੁ ਆਪਹਿ ਕਰੈ॥ {ਗੋਂਡ ਮਹਲਾ ੫-੫}

ਦੀਨ ਦੇ ਆਗੂ ਤੇ ਦ੍ਰਿੜ ਵਿਸ਼ਵਾਸੀ ਹੋਕੇ ਉਸ ਦੇ ਪਾਏ ਤੇ ਲਿਖੇ ਤ੍ਰੀਕੇ, ਜਿਨ੍ਹਾਂ ਨਾਲ ਮਰਨ ਜੀਉਣ ਤੁੱਲ ਹੋ ਜਾਣ, ਅਖਤਿਆਰ ਕਰੇ; ਫੇਰ ਵਾਹਿਗੁਰੂ ਤੇ ਐਨਾ ਵਿਸ਼ਵਾਸ ਦ੍ਰਿੜ ਹੋਵੇ ਕਿ ਉਸ ਦੀ ਰਜ਼ਾ ਤੇ ਟੁਰ ਪਵੇ, ਐਨਾਂ ਕਿ ਓਹ ਕਰਤਾ ਹੀ ਹਰ ਕਾਰ ਵਿਚ ਦਿੱਸੇ, ਆਪਾ ਭਾਵ ਰਹੇ ਹੀ ਨਾਂ। ਚੌਥੇ, ਵਰਤੋਂ ਉਹ ਹੋਵੇ ਜੋ ਹਰ ਜੀਵ ਉਤੇ ਰਹਿਮਤ ਹੀ ਰਹਿਮਤ ਦੀ ਹੋਵੇ।

ਇਸ ਵਿਚ ਗੁਰੂ ਜੀ ਉਹ ਗਲ ਦੱਸ ਰਹੇ ਹਨ ਜੋ ਆਪ ਦੀ ਰਾਇ ਅਪਣੀ ਹੈ ਤੇ ਜੋ ਉਹਨਾਂ ਦੇ ਦੀਨ ਨਾਲ ਬੀ ਢੁਕਵੀਂ ਹੈ।

ਤ੍ਰੈ ਟਿਕਾਣੇ ਦੱਸੇ ਹਨ। ਪਹਿਲਾ ਸੰਤ ਦਾ:-

ਸੰਤ ਕਾ ਮਾਰਗੁ ਧਰਮ ਕੀ ਪਉੜੀ ਕੋ ਵਡਭਾਗੀ ਪਾਏ॥ {ਸੋਰਠਿ ਮ: ੫-੫੩}

ਇਸ ਮਾਰਗ ਤੇ ਟੁਰਕੇ ਪਾਪ ਕੱਟੇ ਜਾਣਗੇ। ਸੰਤ ਓਹ ਸਾਧਨ ਦੱਸੇਗਾ ਜੋ:-

ਮਨੁ ਮੇਰੋ ਗਜੁ ਜਿਹਬਾ ਮੇਰੀ ਕਾਤੀ॥ ਮਪਿ ਮਪਿ ਕਾਟਉ ਜਮ ਕੀ ਫਾਸੀ॥ {ਆਸਾ ਨਾਮਦੇਵ ਜੀ-੨}

ਇਸ ਦੇ ਨਾਲ ਦੀਨ ਦਾ ਜੋ ਮੁਹਾਣਾ ਹੈ, ਧਰਮ ਰੂਪੀ ਜਹਾਜ਼ ਦਾ ਜੋ ਸ਼ਿਰੋਮਣੀ ਚਲਾਉਣ ਵਾਲਾ ਮੁਖੀਆ ਹੈ, ਭਾਵ ਦੈਵ ਗੁਰੂ (ਜਿਵੇਂ ਸਿਖਾਂ ਦਾ ਗੁਰੂ ਨਾਨਕ ਹੈ) ਦੇ ਦੱਸੇ ਦੀਨ ਅਰਥਾਤ ਧਰਮ ਮਾਰਗ ਉਤੇ ਦ੍ਰਿੜ ਵਿਸ਼ਵਾਸੀ ਹੋਵੇ। ਜੋ ਉਹਨਾਂ ਫੁਰਮਾਇਆ ਹੈ ਉਸ ਤੇ ਟੁਰੇ। ਜਦੋਂ ਅੰਦਰ ਮਸਕਲਾ ਹੋ ਚੁਕੇਗਾ ਤਾਂ ਫਿਰ ਜਗਜਾਸੂ ਵਿਚ ਦੀਨ ਮੁਹਾਣੇ ਦੇ ਉੱਚ ਉਪਦੇਸ਼ ਅਸਰ ਕਰਨਗੇ ਤੇ ਓਹ ਮਰਣ ਜੀਉਣ ਨੂੰ ਤੁੱਲ ਸਮਝੇਗਾ। ਉਸ ਦਾ ਅਭਿਨਿਵੇਸ਼ ਯਾ 'ਜੀਉਣ ਤਲਬ' ਨਿਵਾਰ ਹੋ ਜਾਏਗੀ। ਫਿਰ ਉਸ ਵਿਚ ਓਹ ਸਤਿ ਬੁੱਧੀ, ਆਤਮ ਵਿਸ਼ੈਣੀ ਬੁੱਧੀ ਪ੍ਰਗਜਾਪਰਮਿਤਾ ਆ ਜਾਏਗੀ ਕਿ ਓਹ ਵਾਹਿਗੁਰੂ ਦੀ ਰਜ਼ਾ ਨਾਲ ਇਕ ਸੂਰ ਹੋ ਜਾਏਗਾ ਤੇ ਹਰ ਬਾਬ ਉਸ ਨੂੰ ਉਹ ਕਰਤਾ ਭੋਗਤਾ ਦਿੱਸੇਗਾ, ਅਤੇ ਆਪਾ ਭਾਵ ਸਾਰਾ ਨਿਵਾਰ ਹੋ ਜਾਏਗਾ। ਇਹ ਤਾਂ ਹੋਈ ਉਸ ਦੀ ਕਲਯਾਨ ਅਪਣੀ ਤੇ ਉਸ ਦਾ ਸਨਬੰਧ ਕਰਤਾ ਪੁਰਖ ਨਾਲ। ਤੀਸਰੀ ਗਲ ਹੈ ਉਸ ਦਾ ਜਗਤ ਵਿਚ ਹੋਣਾ ਜਿਥੇ ਹੋਰ ਜੀਵ ਬੀ ਹਨ। ਉਸ ਬਾਬਤ ਫੁਰਮਾਉਂਦੇ ਹਨ ਕਿ ਉਸ ਦੀ ਜਗਤ ਨਾਲ ਵਰਤੋਂ 'ਸਰਬ ਜੀਆਂ ਤੇ ਮਿਹਰਾਮਤ' ਵਾਲੀ ਹੋਵੇਗੀ। ਐਉਂ ਦਾ ਇਨਸਾਨ ਮੁਕੰਮਲ ਇਨਸਾਨ ਹੋ ਜਾਂਦਾ ਹੈ, ਹੁਣ ਉਹ ਚਾਹੋ ਮੁਸਲਮਾਨ ਕਹਾਵੇ, ਚਾਹੋ ਹਿੰਦੂ, ਚਾਹੋ ਸਿੱਖ।

ਗੁਰੂ ਜੀ ਦੇ ਏਹ ਲੱਛਣ ਹਰ ਉੱਨਤ ਪੁਰਖ ਤੇ ਘਟਣਗੇ। ਮੁਸਲਮਾਨਾਂ ਤੇ ਖਾਸ ਘਟਣਗੇ ਕਿਉਂਕਿ ਉਹਨਾਂ ਵਿਚ ਮੁਰਸ਼ਿਦ, ਰਸੂਲ, ਖ਼ੁਦਾ ਤ੍ਰੈ ਦਰਜੇ ਹਨ ਜਗਜਾਸੂ ਲਈ ਪੌੜੀ ਚੜ੍ਹਨ ਦੇ ਤੇ ਫੇਰ ਹੈ ਬਕਾ ਬਿੱਲਾ ਜੀਵਨ, ਰਬ ਦੇ ਨਾਲ ਰਜ਼ਾ ਵਾਲਾ ਜੀਵਨ। ਤੇ ਐਸੇ ਪੁਰਖ ਦਾ ਅਮਲ ਹੀ ਰਹਿਮਤ ਹੋਵੇਗਾ ਕਿਉਂਕਿ ਉਸ ਨੇ ਹਰ ਹਰ ਵਿਚ ਰਬ ਨੂੰ ਵੇਖਣਾ ਹੈ।

ਸੋ ਗੁਰੂ ਜੀ ਨੇ ਉਹਨਾਂ ਦੇ ਤ੍ਰੀਕੇ ਨੂੰ ਸਾਂਗੋ ਪਾਂਗ ਨਹੀਂ ਲਿਆ, ਪਰ ਅਪਣਾ ਤ੍ਰੀਕਾ ਐਸਾ ਦੱਸਿਆ ਕਿ ਜਿਸ ਵਿਚ ਕੋਈ ਨਜੂਨਤਾ ਉਹਨਾਂ ਦੇ ਤ੍ਰੀਕਿਆਂ ਵਾਲੀ ਨਹੀਂ, ਪਰ ਜਿਸ ਨਾਲ ਓਹ ਅਜੋੜ ਨਹੀਂ ਦੱਸ ਸਕਦੇ। ਫਿਰ ਜੋ ਤ੍ਰੀਕਾ ਦੱਸਿਆ ਐਸਾ ਪੁਣਵਾਂ ਹੈ ਕਿ ਹਰ ਚੀਜ਼ ਤੇ ਘਟ ਸਕਦਾ ਹੈ। ਇਨਸਾਨ ਦੇ ਇਨਸਾਨ ਬਣਕੇ ਦੁਨੀਆਂ ਵਿਚ ਸੁਖੀ ਰਹਣ, ਸੁਖੀ ਕਰਨ ਦਾ ਤੇ ਅਪਣੇ ਆਪ ਨੂੰ ਕਰਤਾ ਪੁਰਖ ਵਿਚ ਪਹੁੰਚਾ ਲੈਣ ਦਾ ਤ੍ਰੀਕਾ ਸਰਬ ਵਜਾਪੀ ਦੱਸਿਆ ਹੈ, ਜਿਸ ਨਾਲ ਪਰਮੇਸ਼ੁਰ ਦੇ ਮਾਰਗ ਤੁਰਨ ਵਾਲਾ ਕੋਈ ਦੀਨ ਅਜੋੜ ਨਹੀਂ ਦੱਸੇਗਾ।

**ਨਿਰੁਕ੍ਤ**-ਮੁਸਲਮਾਣੁ - {ਅ:, ਮੁਸਲਮਾਨ =ਜੋ ਈਮਾਨ ਲੈ ਆਵੇ} ਈਮਾਨਦਾਰ, ਹਜ਼ਰਤ ਮੁਹੰਮਦ ਦੇ ਦੱਸੇ ਦੀਨ ਉਤੇ ਜੋ ਈਮਾਨ ਲਿਆਵੇ ਸੋ ਮੁਸਲਮਾਨ।

ਅਉਲਿ- {ਅ:} ਵਲੀ ਦਾ ਬਹੁ ਬਚਨ ਔਲਿਯਾ।

ਦੀਨੁ- {ਅ:,} ਤ੍ਰੀਕਾ, ਧਰਮ, ਪੰਥ।

ਮਸਕਲ - {ਅ:,ਮਿਸਕਲ ਯਾ ਮਿਸਕਲਾ} ਉਹ ਸੰਦ ਜੋ ਲੋਹੇ ਦਾ ਜੰਗਾਰ ਉਤਾਰਦਾ ਹੈ ਤੇ ਜਿਲਾ ਕਰ ਦੇਂਦਾ ਹੈ। ਸਿਕਲ ਕਰਨ ਦਾ ਹਥਿਆਰ।

ਮਾਨਾ- {ਫਾ:, ਮਾਨਾ=ਮਾਨਿੰਦ} ਵਾਂਙੂ। (ਅ) ਮਾਨ ਨੂੰ ਸਿਕਲ ਕਰੇ ਭਾਵ ਦੂਰ ਕਰੇ।

(ੲ) ਜਿਨ੍ਹਾਂ ਮਹਾਂ ਪੁਰਖਾਂ ਨੇ ਮਾਨ ਰੂਪੀ ਜੰਗਾਰ ਅੰਦਰੋਂ ਦੂਰ ਕੀਤਾ ਹੈ, ਉਨ੍ਹਾਂ ਨੂੰ ਅਪਣਾ ਧਨ ਭੇਟਾ ਕਰੇ।

ਮੁਸਾਵੈ-ਚੋਰੀ ਕਰਵਾਣੀ, ਲੁਟਾਵੇ, ਗੁਆਵੇ। ਮਾਲ ਤੋਂ ਮੁਰਾਦ ਅੰਦਰ ਕੱਠਾ ਕੀਤਾ ਸੰਸਕਾਰੀ ਮਾਲ ਹੈ। ਮਸਕਲਾ ਪਦ ਦੱਸਦਾ ਹੈ ਕਿ ਇਹ ਭਾਵ ਹੈ, 'ਧਨ ਦੌਲਤ ਦਾ ਲੁਟਾਣਾ' ਮਸਕਲੇ ਵਾਙੂ।

ਮੁਸਲਿਮੁ- {ਅ:,} ਦ੍ਰਿੜ।ਪੱਕਾ । ਕਾਇਮ।

ਦੀਨ ਮੁਹਾਣੈ-ਮਲਾਹ ਯਾ ਸਿਰਕਰਦੇ ਮਲਾਹ ਦਾ ਦੀਨ। ਉੱਮਤ ਨੂੰ ਜਹਾਜ਼ ਕਹਿਣਾ ਮੁਹਾਵਰੇ ਵਿਚ ਹੈ। ਮੁਹਾਣਾ, ਮੁਖੀ ਮਲਾਹ ਨੂੰ ਕਹਿੰਦੇ ਹਨ। ਸੋ 'ਦੀਨ ਮੁਹਾਣੈ' ਦਾ ਮਤਲਬ ਹੈ ਜੋ ਦੀਨ ਦੇ ਟੋਰਨ ਵਾਲਾ ਮੁਖੀਆ ਹੈ।

**ਪ੍ਰਾਕ੍ਰਥਨ**--ਅਗਲੇ ਸਲੋਕ ਵਿਚ ਪਿਛਲੇ ਸਲੋਕ ਵਿਚ ਦੱਸੇ ਮਸਕਲੇ ਆਦਿ ਦਾ ਖੁਹਲ ਕੇ ਵੇਰਵਾ ਦਿਤਾ ਹੈ।

**ਝੂਠੁ ਨਿੰਦਾ ਤਜਿ ਮਾਇਆ ਅਹੰਕਾਰੁ ਚੁਕਾਵੈ ॥ ਤਜਿ ਕਾਮੁ ਕਾਮਿਨੀ ਮੋਹੁ ਤਜੈ ਤਾ ਅੰਜਨ ਮਾਹਿ ਨਿਰੰਜਨੁ ਪਾਵੈ ॥ ਤਜਿ ਮਾਨੁ ਅਭਿਮਾਨੁ ਪ੍ਰੀਤਿ ਸੁਤ ਦਾਰਾ ਤਜਿ ਪਿਆਸ ਆਸ ਰਾਮ ਲਿਵ ਲਾਵੈ ॥ ਨਾਨਕ ਸਾਚਾ ਮਨਿ ਵਸੈ ਸਾਚ ਸਬਦਿ ਹਰਿ ਨਾਮਿ ਸਮਾਵੈ ॥੨॥**

(ਜਦ ਜੀਵ) ਕਾਮ, ਕ੍ਰੋਧ, ਝੂਠ ਤੇ ਨਿੰਦਾ ਛੱਡ ਕੇ, ਮਾਇਆ ਦਾ ਤਯਾਗ ਕਰਕੇ, ਅਹੰਕਾਰ (ਦਾ ਅੰਦਰੋਂ ਡੇਰਾ) ਉੱਠਾ ਦੇਵੇ, (ਸਰਬ) ਕਾਮਨਾ ਤਯਾਗ ਕੇ ਇਸਤ੍ਰੀ ਮੋਹ ਨੂੰ ਤਯਾਗ ਦੇਵੇ, ਤਦ ਮਾਇਆ ਵਿਚ ਵਸਦਾ ਮਾਇਆ ਰਹਤ ਪ੍ਰਭੂ ਨੂੰ ਪਾ ਲਵੇਗਾ। (ਹਾਂ), ਮਾਨ ਤੇ ਅਪਮਾਨ ਨੂੰ ਛੱਡਕੇ, ਪੁਤ੍ਰ ਤੇ ਇਸਤ੍ਰੀ ਦੀ ਪ੍ਰੀਤਿ ਛੱਡ ਕੇ, ਆਸਾ ਦੀ ਤ੍ਰੇਹ (ਵਾਸ਼ਨਾ ਤ੍ਰਿਸ਼ਨਾ) ਨੂੰ ਛੱਡ ਕੇ (ਜਦ) ਰਾਮ ਵਿਚ ਲਿਵ ਲਾਵੇਗਾ, (ਤਦੋਂ) ਹੇ ਨਾਨਕ ! ਸਚਾ (ਨਾਮ) ਮਨ ਵਿਚ ਵਸੇਗਾ, (ਹਾਂ ਤਦੋਂ) ਸੱਚੇ ਸ਼ਬਦ ਦੁਆਰਾ (ਜੀਵ) ਹਰਿ ਨਾਮ ਵਿਚ ਸਮਾਵੇਗਾ॥੨॥

**ਪ੍ਰਾਕ੍ਰਥਨ**-ਅਗਲੀ ਪਉੜੀ ਵਿਚ ਜਗਤ ਦੀ ਅਨਸਥਿਰਤਾ ਦੱਸਕੇ ਦਾਤਾਰ ਦੀ ਪਹਿਚਾਨ ਕਰਨੇ ਦਾ ਉਪਦੇਸ਼ ਦਿਤਾ ਹੈ।

**ਪਉੜੀ ॥ ਰਾਜੇ ਰਯਤਿ ਸਿਕਦਾਰ ਕੋਇ ਨ ਰਹਸੀਓ ॥ ਹਟ ਪਟਣ ਬਾਜਾਰ ਹੁਕਮੀ ਢਹਸੀਓ ॥ ਪਕੇ ਬੰਕ ਦੁਆਰ ਮੂਰਖੁ ਜਾਣੈ ਆਪਣੇ॥ ਦਰਬਿ ਭਰੇ ਭੰਡਾਰ ਰੀਤੇ ਇਕਿ ਖਣੇ ॥ ਤਾਜੀ ਰਥ ਤੁਖਾਰ ਹਾਥੀ ਪਾਖਰੇ ॥ ਬਾਗ ਮਿਲਖ ਘਰ ਬਾਰ**

ਰਾਜੇ, ਸਰਦਾਰ ਤੇ ਰੱਯਤ ਕੋਈ ਬੀ ਨਹੀਂ ਰਹੇਗਾ। ਹੱਟੀਆਂ, ਬਜ਼ਾਰ ਤੇ ਸ਼ਹਿਰ ਹੁਕਮ ਨਾਲ ਢਹਿ ਜਾਣਗੇ, ਪੱਕੇ ਤੇ ਸੁੰਦਰ ਦਰਵਾਜ਼ਿਆਂ ਵਾਲੇ (ਮਕਾਨ ਜੋ) ਮੂਰਖ ਆਪਣੇ ਜਾਣਦਾ ਹੈ, (ਅਤੇ) ਦੌਲਤ ਦੇ ਨਾਲ ਭਰੇ ਹੋਏ ਭੰਡਾਰੇ ਇਕ ਖਿਨ ਵਿਚ ਸੱਖਣੇ ਹੋ ਜਾਣਗੇ। ਘੋੜੇ, ਰੱਥ, ਊਠ, ਤੇ ਹਾਥੀ ਪਾਖਰਾਂ ਵਾਲੇ, ਬਾਗ਼, ਮਿਲਖ ਤੇ ਘਰ ਬਾਰ, ਤੰਬੂ, ਨਵਾਰੀ ਪਲੰਘ, ਅਤਲਸੀ ਕਨਾਤਾਂ ਆਪਣੇ ਕਿਥੇ ਹੋਣਗੇ (ਭਾਵ ਨਹੀਂ

| | |
|---|---|
| ਕਿਥੈ ਸਿ ਆਪਣੇ ॥ ਤੰਬੂ ਪਲੰਘ ਨਿਵਾਰ ਸਰਾਇਚੇ ਲਾਲਤੀ ॥ ਨਾਨਕ ਸਚ ਦਾਤਾਰੁ ਸਿਨਾਖਤੁ ਕੁਦਰਤੀ ॥ ੮ ॥ | ਰਹਿਣਗੇ)। ਹੇ ਨਾਨਕ! (ਇਨ੍ਹਾਂ ਵਸਤਾਂ ਦਾ) ਦਾਤਾ (ਸਦਾ) ਸਚ (ਰਹੇਗਾ ਭਾਵ ਥਿਰ ਰਹੇਗਾ, ਜੋ ਅਪਣੀ) ਕੁਦਰਤ ਤੋਂ ਹੀ ਪਛਾਣਿਆ ਜਾ ਸਕਦਾ ਹੈ॥੮॥ |

**ਨਿਰੁਕ੍ਤ**-ਸਿਕਦਾਰ- {ਅ:, ਸਿਕਹਦਾਰ} ਭਰੋਸੇ ਯੋਗ ਪਤਵੰਤਾ । ਤਹਿਸੀਲ ਵਰਗੇ ਟਿਕਾਣੇ ਦਾ ਹਾਕਮ। ਆਮ ਭਾਵ ਸਰਦਾਰ ਲੈਂਦੇ ਹਨ।

ਪਟਣ- ਪੱਤਣ। ਓਹ ਸ਼ਹਿਰ ਜੋ ਨਦੀ ਸਮੁੰਦਰ ਦੇ ਪੱਤਣ ਤੇ ਹੋਵੇ। ਆਮ ਅਰਥ ਸ਼ਹਿਰ ਦੇ ਹੋ ਗਏ ਹਨ।

ਰੀਤੇ -ਖਾਲੀ।

ਤਾਜੀ-ਅਰਬੀ ਘੋੜਾ। ਆਮ ਅਰਥ ਘੋੜਾ ਹੋ ਗਿਆ ਹੈ।

ਤੁਖਾਰ-ਸੰਪ੍ਰਦਾਈ ਅਰਥ ਊਠ ਹਨ। ਤੁਖਾਰ ਇਕ ਮੁਲਕ ਦਾ ਨਾਮ ਹੈ ਜਿਸ ਦੇ ਘੋੜੇ ਮਸ਼ਹੂਰ ਹਨ। ਤੁਖਾਰ ਦੇ ਅਰਥ ਘੋੜਾ ਵੀ ਹੈ।

ਪਾਖਰੇ-ਲੋਹੇ ਦੇ ਝੁੱਲਾਂ ਵਾਲੇ, ਘੋੜੇ ਹਾਥੀਆਂ ਨੂੰ ਐਸੇ ਝੁੱਲ ਜੰਗ ਵਿਚ ਰਖਯਾ ਲਈ ਪਾਉਂਦੇ ਸਨ। (੨) ਹਾਥੀ ਪਾਖਰੇ ਦਾ ਅਰਥ ਅੰਬਾਰੀਆਂ ਵਾਲੇ ਹਾਥੀ ਬੀ ਕਰਦੇ ਹਨ।

ਸਰਾਇਚੇ -{ਫ਼ਾ:, ਸੱਰਾਚਾ} ਛੋਟਾ ਤੰਬੂ, ਆਮ ਅਰਥ ਕਨਾਤ ਲੈਂਦੇ ਹਨ।

ਲਾਲਤੀ-ਲਲਨਾ ਹੋਵੇ ਜਿਸ ਵਿਚ, ਸੁੰਦਰਤਾ ਵਾਲਾ ਸੁੰਦਰ। ਸੰਪ੍ਰਦਾ ਵਿਚ ਅਰਥ ਅਤਲਸ ਤੇ ਕੀਮਖਾਬ ਬੀ ਕਰਦੇ ਹਨ। ਸਿਨਾਖਤੁ- {ਫ਼ਾ:, ਸ਼ਨਾਖ਼ਤਨ} ਪਹਿਚਾਨਣਾ।

ਕੁਦਰਤੀ-ਕੁਦਰਤ ਤੋਂ। ਭਾਵ, ਕੁਦਰਤ ਵਿਚ ਵਿਉਂਤ ਹੈ, ਹਿਸਾਬ ਹੈ, ਕੋਈ ਮਨੋਰਥ ਬੀ ਦਿੱਸ ਪੈਂਦਾ ਹੈ, ਇਨ੍ਹਾਂ ਗੱਲਾਂ ਤੋਂ ਇਸ ਦਾ ਚੇਤਨ ਕਰਤਾ ਸਿੱਧ ਹੋ ਜਾਂਦਾ ਹੈ।

(੨) ਕੁਦਰਤ ਦੀ ਸੁੰਦਰਤਾ ਦੇਖਕੇ ਜੋ ਕੁਦਰਤੀ ਚੀਜ਼ਾਂ ਦੇ ਮੋਹ ਵਿਚ ਨਹੀਂ ਫਸਦੇ ਤੇ ਸੁੰਦਰਤਾ ਤੇ ਟਿਕਦੇ ਹਨ ਓਹ ਕਈ ਵੇਰ ਸੁੰਦਰਤਾ ਦੇ ਝਲਕੇ ਨਾਲ ਸਾਈਂ ਛੁਹ ਵਿਚ ਜਾਕੇ 'ਸਾਈਂ ਹੋਂਦ' ਨੂੰ ਅਨੁਭਵ ਕਰ ਲੈਂਦੇ ਹਨ।

## {ਪਉੜੀ ਨੌਵੀਂ}

**ਪ੍ਰਾਕ੍ਥਨ**-ਪਉੜੀ ੪ ਦੇ ਸ਼ਲੋਕਾਂ ਵਿਚ ਕਠਨ ਸਾਧਨਾਂ ਤੋਂ ਨਾਮ ਦੀ ਵਿਸ਼ੇਸ਼ਤਾ ਦਰਸਾਈ ਸੀ। ਹੁਣ ਸੰਸਾਰਕ ਪਦਾਰਥਾਂ ਦੀ ਬਾਹੁੱਲਤਾ ਵਿਚ ਨਾਮ ਆਰਾਧਣ ਦੀ ਪ੍ਰਾਗੱਲਭਤਾ ਨਾ ਹਟੇ, ਇਸ ਉਤੇ ਚਾਨਣ ਪਾਉਂਦੇ ਹਨ।

| ਮੂਲ | ਅਰਥ |
|---|---|
| ਸਲੋਕੁ ਮਃ ੧ ॥ | |
| ਨਦੀਆ ਹੋਵਹਿ ਧੇਣਵਾ ਸੁੰਮ ਹੋਵਹਿ ਦੁਧੁ ਘੀਉ ॥ ਸਗਲੀ ਧਰਤੀ ਸਕਰ ਹੋਵੈ ਖੁਸੀ ਕਰੇ ਨਿਤ ਜੀਉ ॥ ਪਰਬਤੁ ਸੁਇਨਾ ਰੁਪਾ ਹੋਵੈ ਹੀਰੇ ਲਾਲ ਜੜਾਉ ॥ ਭੀ ਤੂੰ | ਨਦੀਆਂ ਤਾਂ ਹੋ ਜਾਣ ਦੁਧ ਧੇਣਵਾ (ਦੁਧ ਦੇਣ ਵਾਲੀਆਂ ਲਵੇਰੀਆਂ ਗਊਆਂ) ਤੇ ਚਸ਼ਮੇ ਹੋ ਜਾਣ ਘਿਉ ਦੇ, ਜ਼ਿਮੀਂ ਸਾਰੀ ਸ਼ੱਕਰ ਹੋ ਜਾਵੇ, (ਇਸ ਤਰ੍ਹਾਂ ਖ਼ੁਰਾਕ ਦੇ ਉੱਤਮ ਪਦਾਰਥ ਅਣਮੁੱਲੇ ਤੇ ਨਿਰਯਤਨ ਪ੍ਰਾਪਤ ਹੁੰਦੇ ਦੇਖਕੇ) ਮਨ ਸਦਾ ਖ਼ੁਸ਼ੀ ਵਿਚ ਰਹੇ। (ਧਨ ਦੌਲਤ ਵਲੋਂ ਸਾਰੇ) ਪਰਬਤ ਸੋਨੇ ਚਾਂਦੀ ਦੇ ਹੋ ਜਾਣ (ਤੇ ਵਿਚ) ਜੜਤ ਹੋਵੇ ਹੀਰਿਆਂ ਦੀ |

ਹੈ ਸਾਲਾਹਣਾ ਆਖਣ ਲਹੈ ਨ ਚਾਉ ॥ ੧ ॥

ਤੇ ਲਾਅਲਾਂ ਦੀ, (ਪਰ ਤੂੰ ਐਸੀ ਮਿਹਰ ਕਰ ਕਿ) ਤਦ ਬੀ ਤੇਰੀ ਹੀ ਸਿਫਤ ਸਲਾਹ ਕਰੀਏ (ਤੇ ਤੇਰੇ ਨਾਮ) ਉਚਾਰਣ ਦਾ ਚਾਉ ਨਾ ਘਟੇ (ਅਥਵਾ, ਅਸਾਂ ਤਿਸ ਪਰ ਬੀ ਤੈਨੂੰ ਹੀ ਸਲਾਹੁਣਾ ਹੈ, ਕਿਵੇਂ ਨਾਮ ਲੈਣ ਦਾ ਚਾਉ ਨਾ ਉਤਰੇ)॥੧॥

ਮਃ ੧ ॥ ਭਾਰ ਅਠਾਰਹ ਮੇਵਾ ਹੋਵੈ ਗਰੁੜਾ ਹੋਇ ਸੁਆਉ ॥ ਚੰਦੁ ਸੂਰਜੁ ਦੁਇ ਫਿਰਦੇ ਰਖੀਅਹਿ ਨਿਹਚਲੁ ਹੋਵੈ ਥਾਉ ॥ ਭੀ ਤੂੰਹੈ ਸਾਲਾਹਣਾ ਆਖਣ ਲਹੈ ਨ ਚਾਉ ॥ ੨ ॥

ਸਾਰੀ ਬਨਸਪਤੀ ਮੇਵਾ ਹੋ ਜਾਵੇ ਤੇ ਗਰੁੜ (ਜਾਤ ਦੇ ਚਾਵਲ) ਖ਼ੁਦ ਰੌ ਹੋ ਪੈਣ। (ਦਿਨ ਰਾਤ ਹੁਨਾਲ ਸਿਆਲ ਦੇ ਦੁੰਦ ਦੂਰ ਕਰਨ ਲਈ) ਚੰਦ ਤੇ ਸੂਰਜ ਨੂੰ ਫਿਰਨੋ ਰੋਕ ਲਈਏ, (ਤੇ ਅਪਣੇ ਵੱਸਣ ਦੀ ਥਾਉਂ ਇਹ ਧਰਤੀ) ਨਿਹਚਲ ਹੋ ਜਾਵੇ (ਆਵਣ ਜਾਣ ਨਾ ਰਹੇ) ਤਦ ਬੀ ਤੈਨੂੰ ਹੀ ਸਲਾਹੁਣਾ ਹੈ, ਕਿਵੇਂ ਬੀ ਤੇਰੇ ਨਾਮ ਉਚਾਰਣ ਦਾ ਚਾਉ ਨਾ ਘਟੇ॥੨॥

ਮਃ ੧ ॥ ਜੇ ਦੇਹੈ ਦੁਖੁ ਲਾਈਐ ਪਾਪ ਗਰਹ ਦੁਇ ਰਾਹੁ ॥ ਰਤੁ ਪੀਣੇ ਰਾਜੇ ਸਿਰੈ ਉਪਰਿ ਰਖੀਅਹਿ ਏਵੈ ਜਾਪੈ ਭਾਉ ॥ ਭੀ ਤੂੰਹੈ ਸਾਲਾਹਣਾ ਆਖਣ ਲਹੈ ਨ ਚਾਉ ॥ ੩ ॥

(ਸ਼ਕਤੀ ਸਾਡੇ ਵਿਚ ਐਨੀ ਹੋ ਜਾਵੇ ਕਿ) ਜੇ (ਕਿਸੇ ਵੈਰੀ) ਦੀ ਦੇਹ ਨੂੰ ਦੁਖ ਲਾਉਣਾ ਚਾਹੀਏ ਤਾਂ ਪਾਪ ਦੇ ਦੋ ਗ੍ਰਿਹ ਰਾਹੂ (ਤੇ ਕੇਤੂ ਸਾਡੇ ਵੱਸ ਵਿਚ ਹੋਣ, ਓਹ ਉਨ੍ਹਾਂ ਦੇ ਮਗਰ ਪਾ ਦੇਈਏ)। (ਅਥਵਾ) ਲਹੂ ਪੀਣ ਵਾਲੇ (ਜ਼ਾਲਮ) ਰਾਜੇ (ਉਨ੍ਹਾਂ ਦੇ) ਸਿਰ ਉਤੇ ਥਾਪ ਦੇਈਏ (ਜੋ ਦੁਖ ਦੇਂਦੇ ਰਹਿਣ) ਇਉਂ (ਸਾਨੂੰ) ਜਾਪੇ (ਕਿ ਸਾਡਾ) ਪ੍ਰਭਾਵ (ਇੱਡਾ ਜ਼ੋਰਦਾਰ ਹੋ ਗਿਆ) ਹੈ; ਤਦ ਬੀ ਤੈਨੂੰ ਹੀ ਸਲਾਹੁਣਾ ਹੈ (ਕਿਵੇਂ ਤੇਰੇ) ਨਾਮ ਉਚਾਰਣ ਦਾ ਚਾਉ ਨ ਘਟੇ॥੩॥

ਮਃ ੧ ॥ ਅਗੀ ਪਾਲਾ ਕਪੜੁ ਹੋਵੈ ਖਾਣਾ ਹੋਵੈ ਵਾਉ ॥ ਸੁਰਗੈ ਦੀਆ ਮੋਹਣੀਆ ਇਸਤਰੀਆ ਹੋਵਨਿ ਨਾਨਕ ਸਭੋ ਜਾਉ ॥ ਭੀ ਤੂਹੈ ਸਾਲਾਹਣਾ ਆਖਣ ਲਹੈ ਨ ਚਾਉ ॥ ੪ ॥

(ਫਿਰ ਸਾਨੂੰ ਐਸੀ ਸਿੱਧੀ ਬੀ ਪ੍ਰਾਪਤ ਹੋ ਜਾਵੇ ਕਿ) ਅੱਗ ਤੇ ਬਰਫ ਸਾਡੇ ਕਪੜੇ ਬਣ ਜਾਣ ਤੇ ਵਾਉ ਸਾਡਾ ਭੋਜਨ ਹੋ ਜਾਵੇ (ਭਾਵ ਉਸ਼ਨ ਸੀਤ ਸਾਡੇ ਤੇ ਕੋਈ ਅਸਰ ਨਾ ਕਰੇ ਤੇ ਪੌਣ ਅਹਾਰੀ ਹੋ ਜਾਈਏ, ਫੇਰ ਪਾਰਲੌਕਿਕ ਪ੍ਰਾਪਤੀ ਸਰੀਰ ਵਿਚ ਹੁੰਦਿਆਂ ਐਤਨੀ ਹੋ ਜਾਵੇ ਕਿ) ਸੁਰਗ ਦੀਆਂ ਮਨ ਮੋਹਨ ਵਾਲੀਆਂ (ਸੁੰਦਰ) ਇਸਤ੍ਰੀਆਂ ਹੋ ਜਾਣ (ਸਾਡੀਆਂ), ਹੇ! ਨਾਨਕ (ਏ) ਸਭ ਪ੍ਰਾਪਤੀ ਨਾਸ਼ਵੰਤ ਹੈ। (ਇਸ ਕਰਕੇ ਇਸ ਪ੍ਰਾਪਤੀ ਤੇ) ਬੀ (ਅਸਾਂ) ਤੈਨੂੰ ਹੀ ਸਲਾਹੁਣਾ ਹੈ (ਕਿਵੇਂ ਤੇਰੇ) ਨਾਮ ਉਚਾਰਣ ਦਾ ਚਾਉ (ਮੇਰਾ) ਨਾ ਘਟੇ॥੪॥

**ਵਯਾਖਯਾ**-ਸੁਗਮੰ।

**ਨਿਰੁਕ੍ਤ**-ਧੇਣਵਾ-ਲਵੇਰੀਆਂ ਗਊਆਂ।

ਸੁੰਮ-ਸੋਮੇ, ਚਸ਼ਮੇ। ਜਿਥੋਂ ਪਾਣੀ ਅਪਣੇ ਆਪ ਫੁਟਕੇ ਵਹਿ ਤੁਰੇ।

ਭਾਰ ਅਠਾਰਹ-ਸਾਰੀ ਬਨਸਪਤੀ । ਲੋਕੋਕਤੀ ਹੈ ਕਿ ਇਕ ਇਕ ਪੱਤਾ ਜੇ ਹਰ ਬੂਟੇ ਬ੍ਰਿਛ ਦਾ ਇਕੱਠਾ ਕਰੀਏ ਤਾਂ ਅਠਾਰਾਂ ਭਾਰ ਹੁੰਦੇ ਹਨ। ਭਾਰ ਇਕ ਪੁਰਾਤਨ ਤੋਲ ਦਾ ਨਾਮ ਸੀ।

ਗਰੁੜਾ- ਇਕ ਤਰ੍ਹਾਂ ਦੇ ਚਾਵਲ ਜੋ ਕੱਚੇ ਹੀ ਗਰਮ ਦੁੱਧ ਵਿਚ ਪਾਉਣ ਤੋਂ ਫੁਲ ਜਾਂਦੇ ਹਨ।

ਸੁਆਉ-ਖੁਦ ਰੌ। ਅਪਣੇ ਆਪ ਉਗਣ ਵਾਲੇ।

ਗਰਹ-{ਸੰਸ:, ਗ੍ਰਹ:} ਪਕੜ ਯਾ ਫਸੌਤੀ ਵਾਲਾ ਸਿਤਾਰਾ ਰਾਹੂ ਆਦਿਕ। ਬੁਰੀ ਤਰ੍ਹਾਂ ਫੜਨ ਯਾ ਤੰਗ ਕਰਨ ਵਾਲਾ। ਰਾਹੁ-ਇਕ ਗ੍ਰਹ ਜੋ ਦੁਖਦਾਈ ਮੰਨਿਆਂ ਜਾਂਦਾ ਹੈ 'ਗਰਹ ਦੁਇ' ਤੋਂ ਭਾਵ ਰਾਹੂ ਕੇਤੂ ਦੀ ਹੈ। ਭਾਉ-ਪ੍ਰਭਾਵ, ਪ੍ਰਤਾਪ।

**ਪ੍ਰਾਕ੍ਰਥਨ**-ਮਹਾਨ ਪ੍ਰਾਪਤੀ ਸਮੇਂ ਉਸ ਵਿਚ ਲੁਭਾਇਮਾਨ ਨਾ ਹੋਵੇ ਸਗੋਂ ਨਾਮ ਉਚਾਰਣ ਤੇ ਸਿਫਤ ਸਲਾਹ ਕਰਨੇ ਦਾ ਚਾਉ ਚੜ੍ਹਿਆ ਹੀ ਰਹੇ, ਰਤਾ ਨਾ ਘਟੇ। ਇਹ ਦੱਸਕੇ ਪਉੜੀ ਵਿਚ ਦੱਸਣ ਲਗੇ ਹਨ ਕਿ ਜੋ ਵਾਹਿਗੁਰੂ ਨੂੰ ਨਹੀਂ ਜਾਣਦਾ ਉਹ ਇਨਸਾਨ ਹੀ ਨਹੀਂ ਸਗੋਂ ਗਿਰੀ ਹੋਈ ਸ਼੍ਰੇਣੀ ਭੂਤਾਂ ਪ੍ਰੇਤਾਂ ਤੁੱਲ ਹੈ। ਫੇਰ ਆਪ ਆਪਾ ਗੁਆਕੇ ਨਿਵਣ ਦਾ ਉਪਦੇਸ਼ ਕਰਨਗੇ।

**ਪਵੜੀ ॥ ਬਦਫੈਲੀ ਗੈਬਾਨਾ ਖਸਮੁ ਨ ਜਾਣਈ ॥ ਸੋ ਕਹੀਐ ਦੇਵਾਨਾ ਆਪੁ ਨ ਪਛਾਣਈ ॥ ਕਲਹਿ ਬੁਰੀ ਸੰਸਾਰਿ ਵਾਦੇ ਖਪੀਐ ॥ ਵਿਣੁ ਨਾਵੈ ਵੇਕਾਰਿ ਭਰਮੇ ਪਚੀਐ ॥ ਰਾਹ ਦੋਵੈ ਇਕੁ ਜਾਣੈ ਸੋਈ ਸਿਝਸੀ॥ ਕੁਫਰ ਗੋਅ ਕੁਫਰਾਣੈ ਪਇਆ ਦਝਸੀ ॥ ਸਭ ਦੁਨੀਆ ਸੁਬਹਾਨੁ ਸਚਿ ਸਮਾਈਐ ॥ ਸਿਝੈ ਦਰਿ ਦੀਵਾਨਿ ਆਪੁ ਗਵਾਈਐ ॥੯॥**

(ਜੋ ਅਪਣੇ) ਮਾਲਕ (ਵਾਹਿਗੁਰੂ ਨੂੰ) ਨਹੀਂ ਜਾਣਦਾ ਉਹ ਮੰਦ ਕਰਮੀ ਹੈ, ਉਹ ਭੂਤਨਾ ਹੈ। (ਜੋ) ਅਪਣੇ ਆਪ ਨੂੰ ਨਾ ਪਛਾਣੇ ਉਹ ਸ਼ੁਦਾਈ ਕਹੀਦਾ ਹੈ। ਵਾਦ (ਵਿਵਾਦ) ਨਾਲ ਖਪ ਜਾਈਦਾ ਹੈ, (ਵਾਦ ਵਿਚ ਕਲਹਾ=ਕਲਪਨਾ ਹੁੰਦੀ ਹੈ) ਕਲਪਨਾ ਸੰਸਾਰ ਵਿਚ ਬੁਰੀ ਸ਼ੈ ਹੈ (ਜੋ ਪਜਾਰ ਨਹੀਂ ਹੋਣ ਦੇਂਦੀ)। ਨਾਮ ਤੋਂ ਬਿਨਾ ਭਰਮ ਵਿਚ (ਰਹੀਦਾ ਹੈ ਤੇ ਭਰਮ ਕਰਕੇ) ਵਿਕਾਰ ਵਿਚ (ਪੈ ਕੇ) ਸੜੀ ਦਾ ਹੈ*। ਰਾਹ ਦੋਵੇਂ (ਹਨ ਜੋ) ਇਕ ਨੂੰ ਜਾਣ ਲਏਗਾ ਉਹ ਸਿਰੇ ਚੜ੍ਹੇਗਾ। ਕੁਫਰ ਬੋਲਣ ਵਾਲਾ ਕੁਫਰ ਵਿਚ ਹੀ ਪਿਆ ਸੜੇਗਾ। (ਜੇ) ਸਚ ਵਿਚ ਸਮਾ ਜਾਈਏ ਤਾਂ ਸਾਰੀ ਦੁਨੀਆਂ ਸੁਬਹਾਨ ਹੈ (ਭਾਵ ਉਸਤੁਤਿ ਯੋਗ ਹੈ)। ਜੇ ਆਪਾ ਭਾਵ ਗੁਆ ਲਈਏ ਤਾਂ ਦਰਗਾਹੇ ਦੀਵਾਨ ਵਿਚ ਸਿਰੇ ਚੜ੍ਹੀ ਦਾ ਹੈ (ਭਾਵ ਸੁਰਖਰੂ ਹੋਈਦਾ ਹੈ) ॥੯॥

**ਵਜਾਖਜਾ**-ਪਾਗਲ ਆਪ ਨੂੰ ਨਹੀਂ ਸਿਆਣਦਾ,

ਉਸ ਤੇ ਫੁਰਮਾਉਂਦੇ ਹਨ ਕਿ ਜੋ ਨਿਜ ਸਰੂਪ ਨੂੰ ਨਹੀਂ ਪਹਿਚਾਣਦਾ ਉਹ ਇਕ ਤਰ੍ਹਾਂ ਦੀਵਾਨਾ ਹੀ ਹੈ। ਇਸੀ ਤਰ੍ਹਾਂ ਜੋ ਮਾਲਕ (ਈਸ਼੍ਵਰ) ਨੂੰ ਨਹੀਂ ਪਹਿਚਾਣਦਾ ਉਹ ਭੂਤਨਾ ਹੈ ਤੇ ਮੰਦ ਕਰਮੀ ਹੈ। ਮਾਲਕ ਨੂੰ ਨਾ ਸਿਆਣਨਾ ਮੰਦਾ ਕਾਮ ਹੈ। ਇਨ੍ਹਾਂ ਗਲਾਂ ਤੋਂ ਜਾਪਦਾ ਹੈ ਕਿ ਕਿਸੇ ਵਾਦ ਵਿਵਾਦੀ ਪਰਥਾਇ ਬਚਨ ਹੋ ਰਹੇ ਹਨ, ਜੋ ਨਾ ਨਾਮ ਵਿਚ ਹੈ ਨਾ ਸ੍ਵੈ ਸਰੂਪ ਦੀ ਲੱਖਤਾ ਵਿਚ ਹੈ, ਨਾ ਕਰਤਾ ਪੁਰਖ ਦੀ ਲੱਖਤਾ ਵਿਚ ਹੈ ਤੇ ਵਾਦ ਵਿਵਾਦ ਵਿਚ ਝਗੜਨਾ ਹੀ ਜਾਣਦਾ ਹੈ ਝੂਠ ਬੋਲਣੋਂ ਬੀ ਫਰਕ ਨਹੀਂ ਕਰਦਾ ਅਤੇ ਕਲਹ ਕਲਪਣਾ ਤੋਂ ਬੀ ਘ੍ਰਿਣਾ ਨਹੀਂ ਕਰਦਾ ਜੋ ਕਿ ਮੰਨੀ ਹੋਈ ਬੁਰੀ ਗੱਲ ਹੈ। ਉਸ ਨੂੰ ਦੱਸਦੇ ਹਨ ਕਿ ਉਹ ਇਨ੍ਹਾਂ ਅਵਗੁਣਾਂ ਕਰਕੇ ਇਨ੍ਹਾਂ ਵਿਚ ਸੜਦਾ ਰਹੇਗਾ, ਕਿਉਂਕਿ 'ਕਲਹ' ਪਹਿਲੇ ਅਪਣੇ ਮਨ ਨੂੰ ਹੀ ਸਾੜਦੀ ਹੈ ਤਾਂ ਮਗਰੋਂ ਦੂਸਰੇ ਨੂੰ ਸੇਕ ਪਹੁੰਚਦਾ ਹੈ। ਫਿਰ ਠੀਕ ਰਸਤਾ ਦੱਸਦੇ ਹਨ, ਉਹ ਇਹ ਹੈ ਕਿ ਝਗੜਨ ਵਾਲੇ ਹਿੰਦੂ ਮੁਸਲਮਾਨ ਦੋ ਹੋਰ ਝਗੜੇ ਨਾ ਖੜੇ ਕਰਨ ਸਗੋਂ ਸਾਈਂ ਮਿਲਣੇ ਦਾ ਰਾਹ, ਜੋ ਦੋਹਾਂ ਲਈ ਇਕੋ ਹੈ, ਉਸ ਨੂੰ ਪਛਾਣ ਲੈਣ। ਉਹ ਹੈ 'ਵਿਣੁ ਨਾਵੈ ਵੇਕਾਰਿ'। ਅਰਥਾਤ ਨਾਮ ਰਸਤਾ ਹੈ। ਹਿੰਦੂ ਲਈ ਉਸ ਦਾ ਨਾਉਂ ਹੈ 'ਨਾਮ ਅਰਾਧਨ', ਮੁਸਲਮਾਨ ਲਈ ਉਸੇ ਅਮਲ ਦਾ ਨਾਉਂ ਹੈ 'ਅੱਲਾ ਦਾ ਜ਼ਿਕਰ ਫਿਕਰ'। 'ਰਾਹ ਦੋਵੈ ਇਕੁ ਜਾਣੈ' ਦਾ ਭਾਵ ਦਾਨੇ ਐਉਂ ਬੀ ਕੱਢਦੇ ਹਨ

*ਅਥਵਾ ਬਿਰਥਾ ਸੜੀਦਾ ਹੈ ਯਾ ਖ਼ੁਆਰ ਹੋਈਦਾ ਹੈ।

ਕਿ 'ਗੁਰਮੁਖੀ ਤੇ ਮਨਮੁਖੀ' ਦੋ ਰਸਤੇ ਹਨ, ਦੋਹਾਂ ਵਿਚੋਂ ਜੋ ਇਕ ਅਰਥਾਤ ਗੁਰਮੁਖੀ ਮਾਰਗ ਨੂੰ ਅਖਤਿਆਰ ਕਰਦਾ ਹੈ ਓਹ ਪੁੱਗਦਾ ਹੈ।

**ਨਿਰੁਕ੍ਤ**-ਬਦਫੈਲੀ- {ਬਦਫਿਅ਼ਲ=ਮੰਦਾ ਕਰਮ} ਮੰਦੇ ਕਰਮ ਕਰਨ ਵਾਲਾ।

ਗੈਬਾਨਾ-{ਅ਼:, ਗ਼ੈਬ ਦੁਨੀਆਂ ਵਿਚੋਂ ਜੋ ਹੋਵੇ} ਭੂਤਨਾ।

ਕਲਹਿ- {ਸੰਸ:, ਕਲਹ:}ਕਲਪਨਾ। ਝਗੜੇ ਦੀ ਬ੍ਰਿਤੀ।ਪਰਸਪਰ ਸਾੜਾ।

ਵਾਦੇ-{ਸੰਸ:, ਵਾਦ:} ਝਗੜਾ। ਬਹਿਸ। ਬਹਿਸ ਮੁਬਾਹਿਸਾ, ਵਾਦ ਵਿਵਾਦ।

ਕੁਫਰ- {ਅ਼:, ਵਾਹਿਗੁਰੂ ਦੇ ਏਕੱਤ੍ਰ ਤੋਂ ਇਨਕਾਰ ਕਰਨਾ} ਝੂਠ। ਨਾਸ਼ੁਕਰੀ।

ਕੁਫਰਾਣੈ-ਕੁਫਰ ਵਿਚ। ਯਾ ਕੁਫਰ+ ਆਇਣ= ਕੁਫਰ ਦੇ ਘਰ ਵਿਚ। ਕੁਫਰ ਦੀ ਦਸ਼ਾ ਵਿਚ ਯਾ ਨਰਕ ਵਿਚ ਜਿਥੇ ਕਾਫਰਾਂ ਨੇ ਜਾਣਾ ਹੈ।

## {ਪਉੜੀ ਦਸਵੀਂ}

**ਪ੍ਰਾਕ੍ਥਨ**-ਅਗਲੇ ਦੋ ਸਲੋਕਾਂ ਤੇ ਪਉੜੀ ਵਿਚ ਆਤਮ ਜੀਵਨ ਵਾਲੇ ਦੇ ਲੱਛਣ, ਉਪਯੋਗੀ ਤੇ ਵਿਰੋਧੀ ਸਾਮਾਨ ਦੱਸੇ ਹਨ।

**ਮੂਲ**

**ਮਃ ੧ ਸਲੋਕੁ ॥**

**ਸੋ ਜੀਵਿਆ ਜਿਸੁ ਮਨਿ ਵਸਿਆ ਸੋਇ ॥ ਨਾਨਕ ਅਵਰੁ ਨ ਜੀਵੈ ਕੋਇ ॥ ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ ॥ ਰਾਜਿ ਰੰਗੁ ਮਾਲਿ ਰੰਗੁ ॥ ਰੰਗਿ ਰਤਾ ਨਚੈ ਨੰਗੁ ॥ ਨਾਨਕ ਠਗਿਆ ਮੁਠਾ ਜਾਇ ॥ ਵਿਣੁ ਨਾਵੈ ਪਤਿ ਗਇਆ ਗਵਾਇ ॥ ੧ ॥**

**ਮਃ ੧ ॥ ਕਿਆ ਖਾਧੈ ਕਿਆ ਪੈਧੈ ਹੋਇ ॥ ਜਾ ਮਨਿ ਨਾਹੀ ਸਚਾ ਸੋਇ॥ ਕਿਆ ਮੇਵਾ ਕਿਆ ਘਿਉ ਗੁੜੁ ਮਿਠਾ ਕਿਆ ਮੈਦਾ ਕਿਆ ਮਾਸੁ ॥ ਕਿਆ ਕਪੜੁ ਕਿਆ ਸੇਜ ਸੁਖਾਲੀ ਕੀਜਹਿ ਭੋਗ ਬਿਲਾਸ ॥ ਕਿਆ ਲਸਕਰ ਕਿਆ ਨੇਬ ਖਵਾਸੀ ਆਵੈ ਮਹਲੀ ਵਾਸੁ ॥ ਨਾਨਕ ਸਚੇ ਨਾਮ ਵਿਣੁ ਸਭੇ ਟੋਲ ਵਿਣਾਸੁ ॥੨॥**

**ਅਰਥ**

ਉਹ ਜੀਉਂਦਾ ਹੈ ਜਿਸਦੇ ਮਨ ਵਿਚ ਓਹ (ਪਰਮੇਸ਼੍ਵਰ) ਵਸਦਾ ਹੈ। ਹੇ ਨਾਨਕ! ਹੋਰ (ਜੋ ਜੀਉਂਦਾ ਦਿੱਸਦਾ ਹੈ ਓਹ) ਕੋਈ ਨਹੀਂ ਜੀਉਂਦਾ। ਜੇ (ਕਹੋ ਕਿ ਜਗਤ) ਜੀਉਂਦਾ (ਦਿੱਸਦਾ) ਹੈ (ਤਾਂ ਓਹ ਏਥੋਂ) ਪਤ ਗੁਆਕੇ ਜਾਏਗਾ। ਜੋ ਕੁਛ ਉਹ ਖਾ (ਪੀ) ਰਿਹਾ ਹੈ ਸਾਰਾ ਹਰਾਮ ਹੈ। (ਜੇ ਕਹੋ ਕਿ ਉਹ ਰਾਜ ਵਿਚ ਹੈ, ਮਾਲ ਵਿਚ ਖੇਡਦਾ ਹੈ ਤਾਂ ਸਮਝ ਲਓ ਕਿ ਉਸਦਾ) ਪਿਆਰ ਰਾਜ ਵਿਚ ਹੈ, ਮਾਲ ਵਿਚ ਪਿਆਰ ਹੈ, (ਇਨ੍ਹਾਂ ਪਦਾਰਥਿਕ) ਪਿਆਰਾਂ ਵਿਚ ਖਚਿਤ ਹੋਕੇ ਬੇਹਿਯਾ ਨੱਚ ਰਿਹਾ ਹੈ। ਹੇ ਨਾਨਕ! ਉਹ ਠੱਗਿਆ ਗਿਆ ਹੈ, ਉਹ ਲੁੱਟਿਆ ਜਾ ਰਿਹਾ ਹੈ, (ਉਹ ਏਥੋਂ) ਨਾਮ ਵਿਹੂਣਾ ਹੋਣ ਕਰਕੇ ਪਤਿ ਗੁਆਕੇ (ਅੱਗੇ) ਜਾਏਗਾ॥੧॥

(ਅੱਗੇ ਲਈ) ਖਾਣ ਨਾਲ ਕੀਹ ਤੇ ਪਹਿਨਣ ਨਾਲ ਕੀਹ ਬਣਦਾ ਹੈ ਜਦ ਕਿ ਮਨ ਵਿਚ ਉਹ ਸੱਚਾ (ਹਰੀ) ਨਹੀਂ ਹੈ। ਕੀਹ ਮੇਵਾ, ਕੀਹ ਘਿਉ, ਕੀਹ ਗੁੜ, (ਤੇ ਕੀਹ ਹੋਰ) ਮਿੱਠਾ, ਕੀਹ ਮੈਦਾ, ਕੀਹ ਮਾਸ, ਕੀਹ ਕਪੜਾ, ਕੀਹ ਸੁਖਾਲੀ ਸੇਜਾ ਜਿਸ ਤੇ ਭੋਗ ਬਿਲਾਸ ਕੀਤੇ ਜਾਣ। ਕਿਆ (ਹਕੂਮਤਾਂ ਦੇ ਸਾਮਾਨ ਜੈਸੇ ਕਿ) ਫੌਜਾਂ, ਨਾਇਬ, ਨੌਕਰ ਤੇ ਮਹਲਾਂ ਵਿਚ ਵਾਸ ਹੋਣੇ, ਹੇ ਨਾਨਕ! ਸੱਚੇ ਨਾਮ ਤੋਂ ਬਿਨਾਂ (ਏਹ ਜੋ) ਸਾਰੇ (ਸ਼ੋਭਾ ਦੇ) ਸਾਮਾਨ ਹਨ ਨਾਸ਼ਵੰਤ ਹਨ।

ਪਵੜੀ ॥ ਜਾਤੀ ਦੈ ਕਿਆ ਹਥਿ ਸਚੁ ਪਰਖੀਐ ॥ ਮਹੁਰਾ ਹੋਵੈ ਹਥਿ ਮਰੀਐ ਚਖੀਐ ॥ ਸਚੇ ਕੀ ਸਿਰਕਾਰ ਜੁਗੁ ਜੁਗੁ ਜਾਣੀਐ ॥

ਹੁਕਮੁ ਮੰਨੇ ਸਿਰਦਾਰੁ ਦਰਿ ਦੀਬਾਣੀਐ ॥ ਫੁਰਮਾਨੀ ਹੈ ਕਾਰ ਖਸਮਿ ਪਠਾਇਆ ॥ ਤਬਲਬਾਜ ਬੀਚਾਰ ਸਬਦਿ ਸੁਣਾਇਆ ॥

ਇਕਿ ਹੋਏ ਅਸਵਾਰ ਇਕਨਾ ਸਾਖਤੀ ॥ ਇਕਨੀ ਬਧੇ ਭਾਰ ਇਕਨਾ ਤਾਖਤੀ ॥ ੧੦ ॥

(ਜੇ ਕਹੋ ਉੱਚੀ ਜ਼ਾਤ ਹੋਣੀ ਕੋਈ ਗੱਲ ਹੈ ਜਿਵੇਂ ਬ੍ਰਾਹਮਣ ਸ਼ਿਰੋਮਣੀ ਜ਼ਾਤਿ ਦਾ ਹੋਣ ਕਰਕੇ ਤਰ ਜਾਏਗਾ ਤਾਂ ਫੁਰਮਾਉਂਦੇ ਹਨ) ਜਾਤ ਦੇ ਵਸ ਵਿਚ ਕੀ ਹੈ, (ਭਾਵ ਜਾਤ ਉੱਚੀ ਹੋਣ ਦੀ ਕੋਈ ਰੌ ਰਿਆਇਤ ਨਹੀਂ ਹੈ) ਪਰਖਣਾ ਸੱਚ ਤੋਂ ਹੁੰਦੀ ਹੈ*। ਜੇ ਜ਼ਹਿਰ ਹੱਥ ਉੱਤੇ ਧਰਿਆ ਹੋਵੇ (ਤਾਂ ਭਾਵੇਂ ਕਿਸੇ ਜਾਤ ਦਾ ਹੋਵੇ ਜੋ) ਚਖਦਾ ਹੈ ਉਹੋ ਮਰਦਾ ਹੈ। {ਹੁਣ ਆਤਮ ਜੀਵਨ ਦੇ ਉਪਯੋਗੀ ਸਾਮਾਨ ਦੱਸਦੇ ਹਨ;} ਇਹ ਦੁਨੀਆਂ ਜੁਗਾਂ ਜੁਗਾਂ ਤੋਂ (ਸਦਾ ਤੋਂ) ਸੱਚੇ ਦੀ ਸਰਕਾਰ ਤੋਂ ਜਾਣੀ ਜਾਂਦੀ ਹੈ, (ਭਾਵ ਇਹ ਕਿ ਜਿੱਥੇ ਰਾਜ ਸੱਚੇ ਦਾ ਹੈ ਓਥੇ ਪ੍ਰਧਾਨ ਸੱਚ ਨੇ ਹੋਣਾ ਹੈ)। (ਜੋ ਸੱਚੇ ਦਾ) ਹੁਕਮ ਮੰਨੇਗਾ ਓਹੋ ਦਰਗਾਹੇ ਦਰਬਾਰ ਵਿਚ ਸਰਦਾਰ (ਬਣੇਗਾ)। ਵਾਹਿਗੁਰੂ ਜੀ ਨੇ (ਇਕ 'ਹੈ' ਅਰਥਾਤ) ਘੋੜਾ ਘੱਲਿਆ ਹੈ (ਉਹ ਹੈ) ਹੁਕਮ ਦੀ ਕਾਰ ਕਰਨੀ। (ਗੁਰੂ ਉਪਦੇਸ਼ ਦੇਣ ਵਾਲਾ ਮਾਨੋ ਘੋੜ ਚੜ੍ਹਿਆ) ਨਗਾਰਚੀ ਹੈ (ਜੋ ਤਿਆਰੀ ਦਾ ਹੁਕਮ ਸੁਨਾਉਣ ਫੌਜਾਂ ਵਿਚ ਆਇਆ ਕਰਦਾ ਹੈ, ਉਸ ਵਾਂਙੂ ਗੁਰੂ ਨੇ) ਸ਼ਬਦ ਦੁਆਰਾ ਵੀਚਾਰ ਸੁਣਾਈ ਹੈ। (ਇਸ ਵੀਚਾਰ ਨੂੰ ਸੁਣਕੇ) ਇਕ ਤਾਂ ਘੋੜੇ ਤੇ ਚੜ੍ਹ ਬੈਠੇ, ਇਕ ਜ਼ੀਨ ਆਦਿਕ ਸਾਜ਼ ਪਾਉਣ ਲੱਗ ਪਏ, ਇਕਨਾਂ ਨੇ ਅਸਬਾਬ ਬੰਨ੍ਹ ਲਏ, ਇਕਨਾਂ ਨੇ (ਘੋੜੇ ਦੀ) ਦੁੜਾਨ ਹੀ ਕਰ ਲਈ॥੧੦॥

**ਵਯਾਖਯਾ**-ਪਹਿਲਾਂ ਸੁਖ ਦੇ ਸਾਮਾਨ ਤੇ ਇੱਜ਼ਤ ਦੇ ਸਾਮਾਨ ਗਿਣੇ ਹਨ, ਇਨ੍ਹਾਂ ਦੀ ਬਾਹੁੱਲਤਾ ਕੋਈ ਨਿਸ਼ਾਨੀ ਨਹੀਂ ਕਿਸੇ ਦੇ ਜੀਉਂਦੇ ਹੋਣ ਦੀ। ਸਭ ਵਸਤਾਂ ਦੀ ਅਸਾਰਤਾ ਦੱਸਕੇ ਪਉੜੀ ਵਿਚ ਦੱਸਦੇ ਹਨ ਕਿ ਜਗਤ 'ਸਚੇ' ਦੀ ਸਰਕਾਰ ਹੈ, ਸੋ ਏਥੇ ਸੱਚ ਕਾਰਣ ਹੈ ਕਰਤਾ ਪੁਰਖ ਦੀ ਪ੍ਰਸੰਨਤਾ ਦਾ। ਉਸ ਦਾ ਹੁਕਮ ਹੈ ਸੱਚ। ਜੋ ਟੁਰੇਗਾ ਸੱਚ ਉਤੇ ਸੋ ਇਸ ਸਰਕਾਰ ਵਿਚ ਸਰਦਾਰ ਹੋਵੇਗਾ। ਇਹੋ ਗਲ ਦੱਸਣ ਲਈ ਉਸ ਦਾ ਘੱਲਿਆ ਗੁਰੂ ਆਇਆ ਹੈ ਜੋ ਨਗਾਰਚੀ ਵਾਙੂ ਢੰਡੋਰਾ ਦੇ ਰਿਹਾ ਹੈ ਕਿ ਸੱਚ ਤੇ ਆ ਜਾਓ, ਹੁਕਮ ਤੇ ਟੁਰੋ। ਇਹ ਸੁਣਕੇ ਅਡੋ ਅਡ ਹਾਲਤਾਂ ਮੂਜਬ ਲਸ਼ਕਰੀਆਂ ਨੇ ਤਿਆਰੀ ਆਰੰਭ ਦਿਤੀ ਹੈ।

'ਫੁਰਮਾਨੀ ਹੈ ਕਾਰ...' ਤੁਕ ਵਿਚ 'ਹੈ' ਪਦ ਦਾ ਅਰਥ ਘੋੜਾ ਕਰਦੇ ਹਨ, ਇਸ ਨਾਲ ਅਗਲੀਆਂ ਤੁਕਾਂ ਵਿਚ ਦੱਸੀ ਤਿਆਰੀ ਦੀ ਤਸਵੀਰ ਮੁਕੰਮਲ ਹੋ ਜਾਂਦੀ ਹੈ, ਕਿਉਂਕਿ ਸਵਾਰ ਹੋਣਾ, ਸਾਖਤੀ ਕਰਨੀ, ਤਾਖਤੀ, ਸਾਰੇ ਪਦ ਘੋੜ ਅਸਵਾਰੀ ਦੇ ਸੰਬੰਧ ਵਿਚ ਹੈਨ।

ਜੇ 'ਹੈ' ਦਾ ਅਰਥ ਘੋੜਾ ਨਾ ਲਾਈਏ ਤੇ ਕ੍ਰਿਯਾ ਮਾਤ੍ਰ ਸਮਝੀਏ ਤਾਂ ਇਉਂ ਲਗੇਗਾ:-ਖਸਮ ਨੇ ਘੱਲਿਆ ਹੈ, ਇਹ ਕਾਰ ਫੁਰਮਾਈ ਹੈ, ਨਗਾਰਚੀ ਨੇ (ਆਕੇ) ਸ਼ਬਦ ਦੁਆਰਾ ਵੀਚਾਰ ਦੱਸੀ ਹੈ,

---

*ਇਸ ਤੋਂ ਇਹ ਸਿੱਟਾ ਬੀ ਦਾਨੇ ਕੱਢਦੇ ਹਨ ਕਿ ਜਾਤ ਉੱਚੀ ਹੋਣੀ ਪਰਮਾਰਥ ਦੀ ਬਾਧਿਕ ਨਹੀਂ, ਜੇ ਜਾਤ ਦਾ ਅਭਿਮਾਨ ਨਾ ਹੋਵੇ। ਜਾਤ ਨੀਵੀਂ ਹੋਣੀ ਵੀ ਪਰਮਾਰਥ ਦੀ ਬਾਧਿਕ ਨਹੀਂ, ਜੇ ਆਪ ਨੂੰ ਹੀਨ ਸਮਝ ਕੇ ਲਗੇ ਹੀ ਨਾ। ਪਰਖਣਾ ਜੋ ਹੁੰਦੀ ਹੈ ਤਾਂ ਪੱਲੇ ਸੱਚ ਹੋਣ ਦੀ ਹੁੰਦੀ ਹੈ, ਚਾਹੋ ਜਾਤ ਕੋਈ ਹੋਵੇ।

ਜਿਸ ਨੂੰ ਸੁਣਕੇ ਇਕ ਸਵਾਰ ਹੋ ਗਏ ਹਨ, ਇਕ ਜ਼ੀਨ ਲਗਾਮ ਦੁਮਚੀ ਕੱਸਣ ਲਗ ਪਏ ਹਨ, ਇਕ ਸਰੀਤੇ ਭਰ ਰਹੇ ਹਨ, ਇਕ ਜੋ ਪਹਿਲੋਂ ਤਿਆਰ ਸਨ ਉਹਨਾਂ ਨੇ ਪਲਾਕੀ ਮਾਰੀ ਤੇ ਘੋੜੇ ਦੁੜਾ ਲਏ ਹਨ।

**ਨਿਰੁਕ**-ਨੰਗੁ- {ਫਾ:,} ਬੇਸ਼ਰਮ। ਬੇਹਿਯਾ। ਘੰਡ।

ਮੇਵਾ- {ਫਾ:} ਫਲ ਆਦਿਕ। ਮੁਰਾਦ ਓਹ ਮਿਠੇ ਫਲ ਜੋ ਪੇੜਾਂ ਨਾਲੋਂ ਲੱਥੇ ਵਰਤੀਂਦੇ ਹਨ,ਜਿਵੇਂ ਖਜੂਰ, ਅੰਗੂਰ, ਪਿਸ਼ਤਾ, ਬਦਾਮ ਆਦਿ। ਬੀਜ ਤੋਂ ਬਿਨਾ ਛੋਟੇ ਲਾਲ ਰੰਗ ਦੇ ਅੰਗੂਰਾਂ ਨੂੰ ਬੀ ਮੇਵਾ ਕਹਿ ਲੈਂਦੇ ਹਨ, ਸਾਵੇ ਰੰਗ ਦਿਆਂ ਨੂੰ ਸਾਵਗੀ ਆਖਦੇ ਹਨ।

ਗੁੜੁ-ਗੁੜ ਤੋਂ ਉਹ ਮਿਠਾ ਮੁਰਾਦ ਹੈ ਜੋ ਆਪ ਬਣਾਈਦਾ ਹੈ, ਜਿਵੇਂ ਗੁੜ, ਖੰਡ, ਮਿਸਰੀ, ਮਿਠਾਈਆਂ। ਫਰੀਦ ਜੀ ਨੇ ਇਸ ਨੂੰ ਕੂਜਾ ਕਿਹਾ ਹੈ ਤੇ ਪਹਿਲੇ ਨੂੰ ਮੇਵਾ ਹੀ ਕਿਹਾ ਹੈ।

ਘਿਉ, ਮੈਦਾ, ਮਾਸੁ -ਖੰਡ ਯਾ ਖਜੂਰ ਵਾਙੂ ਮਿੱਠੇ ਨਹੀਂ ਪਰ ਉਹਨਾਂ ਦੇ ਸੁਆਦ ਮਿੱਠੇ ਵਿਚ ਹੀ ਗਿਣੇ ਜਾਂਦੇ ਹਨ। ਨੇਬ-{ਫਾ: ਨਾਇਬ} ਹੇਠਲੇ ਨੌਕਰ।

ਖਵਾਸੀ-{ਅ:,} ਨੌਕਰੀ। ਸੇਵਾ। ਚੌਰ ਬਰਦਾਰੀ।

ਟੋਲ-{ਪੰ:,} ਸਾਮਾਨ। ਪਦਾਰਥ।

ਸਿਰਕਾਰ- ਸਿਰਕਾਰ ਯਾ ਸਰਕਾਰ ਵਿਚ ਹੋਣ ਦਾ ਅਰਥ ਹੁੰਦਾ ਹੈ ਉਸ ਦੇ ਰਾਜ ਹੇਠ ਹੋਣਾ। ਜੋ ਰਾਜ ਹੇਠ ਹੁੰਦਾ ਹੈ ਉਹ ਰਈਅਤ ਹੁੰਦਾ ਹੈ, ਸੋ ਰਈਅਤ ਅਰਥ ਬੀ ਲਾਈਦਾ ਹੈ।

(ਅ) 'ਸਿਰੇ ਤੇ ਕਾਰ ਹੈ ਸਭ ਦੇ' ਇਉਂ ਬੀ ਲਾਉਂਦੇ ਹਨ; ਮਤਲਬ ਉਹੋ ਹੈ, ਇਹ ਜਗਤ ਜਿਸ ਦੇ ਪ੍ਰਬੰਧ ਹੇਠ ਹੈ ਓਹ 'ਸੱਚਾ' ਹੈ।

ਦੀਬਾਣੀਐ-{ਅ:, ਦੀਵਾਨ ਤੋਂ} ਦੀਵਾਨ ਵਿਚ।

ਤਬਲਬਾਜ-{ਅ:, ਤਬਲਾ} ਬਾਜ=ਹਿੰਦੀ ਬਜਾਉਣਾ ਤੋਂ। {ਫਾ:, ਬਾਜ਼ੀਦਨ=ਖੇਲਨਾ}। ਖੇਲਣ ਵਾਲਾ, ਵਜਾਉਣ ਵਾਲਾ। ਤਬਲਾ ਵਜਾਉਣ ਵਾਲਾ। ਨਗਾਰਚੀ।

ਸਾਖਤੀ-{ਫ਼ਾ:, ਸਾਖ਼ਤਨ ਤੋਂ} ਬਨਾਵਟ। ਰਚਨਾ। 'ਸਾਖ਼ਤਹ' ਫਾਰਸੀ ਵਿਚ ਤਿਆਰ ਤੇ ਮੌਜੂਦ ਨੂੰ ਕਹਿੰਦੇ ਹਨ। ਤਾਖਤੀ-{ਫ਼ਾ:, ਤਾਖ਼ਤਨ ਤੋਂ ਦੌੜ} ਦੌੜ, ਭੱਜ।

ਅਸਵਾਰ-{ਫ਼ਾ:, ਸ੍ਵਾਰ} ਘੋੜੇ ਦੇ ਚੜ੍ਹਨ ਵਾਲਾ, ਕਿਸੇ ਜਾਨਵਰ ਤੇ ਚੜਨੇ ਵਾਲਾ। ਭਾਵ ਹੁੰਦਾ ਹੈ ਕਿਸੇ ਸ਼ੈ ਤੇ ਗ਼ਾਲਬ ਹੋਣਾ ਯਾ ਕਿਸੇ ਗਲ ਵਿਚ ਨਿਪੁਨ ਹੋ ਜਾਣਾ।

ਕਈ ਪਦਾਂ ਦੇ ਅੰਤ੍ਰੀਵ ਭਾਵ ਇਉਂ ਲਈਦੇ ਹਨ:-

ਬਧੇ ਭਾਰ-ਸੁਭ ਕਰਮੀ 'ਸ਼੍ਰਵਣ' ਵਿਚ ਲਗ ਪਏ।

ਸਾਖਤੀ-ਸ਼੍ਰਵਣ ਵਾਲੇ ਮਨਨ ਕਰਨ ਲਗ ਪਏ।

ਅਸਵਾਰ-ਮੰਨਨ ਵਾਲੇ ਨਿਧਜਾਸਨ ਕਰਨ ਲਗ ਪਏ।

ਤਾਖਤੀ-ਨਿਧਜਾਸਨ ਵਾਲੇ ਸਰੂਪ ਪ੍ਰਾਪਤੀ ਵਿਚ ਜਾ ਸਮਾਏ।

(ਅ) ਗੁਰਮਤਿ ਅਨੁਸਾਰ ਐਉਂ ਭਾਵ ਹੈ:-

ਬਧੇ ਭਾਰ- ਉਪਦੇਸ਼ ਸੁਣਕੇ ਪ੍ਰਭਾਵਿਤ ਹੋਕੇ ਸਤਿਸੰਗ ਵਿਚ ਆਉਣ ਦਾ ਨੇਮ ਧਾਰਦੇ ਹਨ।

ਸਾਖਤੀ-ਸਤਿਸੰਗ ਵਿਚ ਸੁਣੇ ਕੀਰਤਨ ਨਾਲ ਪ੍ਰਭਾਵਿਤ ਹੋਕੇ ਆਪ ਕੀਰਤਨ ਵਿਚ ਰਲਦੇ ਹਨ, ਨਾਮ ਦਾ ਜਪ ਕਰਦੇ ਹਨ।

ਅਸਵਾਰ-ਨਾਮ ਦਾ ਪ੍ਰਵਾਹ ਚਲ ਪਿਆ ਹੈ, ਲਿਵ ਵਿਚ ਪ੍ਰਵੇਸ਼ ਹੁੰਦਾ ਹੈ, ਜਗਤ ਨਾਸ਼ਮਾਨ ਤੇ ਨਾਮੀ ਦੇ ਸਦਾ ਥਿਰ ਹੋਣ ਦਾ ਨਿਸਚਾ ਬੱਝ ਜਾਂਦਾ ਹੈ।

ਤਾਖਤੀ-ਲਿਵ ਵਿਚ ਜੁੜਿਆਂ ਲੀਨਤਾ ਆਉਂਦੀ ਹੈ, ਸਮਾਈ ਦੇ ਡੋਬੇ ਵਜਦੇ ਹਨ। ਅੰਤ ਤਦ-ਰੂਪਤਾ ਹੋ ਜਾਂਦੀ ਹੈ।

## {ਪਉੜੀ ਗਿਆਰਵੀਂ}

**ਪ੍ਰਾਕ੍ਰਥਨ**-ਕਾਦਰ ਨਾਲ ਇਕ-ਸੁਰ ਰਹਿਣ ਵਾਲੇ, ਕੁਦਰਤ ਦੇ ਰੰਗਾਂ ਵਿਚ ਕਾਦਰ ਸਮਾਇਆ ਤੱਕਣ ਵਾਲੇ ਤੇ ਕੁਦਰਤ ਵਿਚ ਵਰਤ ਰਹੇ ਵਰਤਾਰੇ ਤੋਂ ਸਿਖਜ਼ਾ ਦੇਣ ਵਾਲੇ ਗੁਰੂ ਨਾਨਕ ਦੇਵ ਜੀ ਨੇ ਅਗਲੇ ਦੁਇ ਸਲੋਕ ਕਣਕ ਦੇ ਲਹਿ-ਲਹਾਉਂਦੇ ਖੇਤ ਨੂੰ ਵੇਖਕੇ ਤੇ ਕਮਾਦ ਦੇ ਖੁਸ਼ ਖੜੇ ਖੇਤ ਨੂੰ ਤੱਕ ਕੇ ਉਹਨਾਂ ਦੀ ਦਸ਼ਾ ਨੂੰ ਇਕ ਬੇਪਰਵਾਹੀ ਦੀ ਖੁਸ਼ੀ ਵਾਲੀ ਲਯ ਲੈਕੇ ਉਹਨਾਂ ਦਾ ਪੱਕ ਜਾਣ ਤੇ ਉਨ੍ਹਾਂ ਦਾ ਪ੍ਰਣਾਮ ਦਿਖਾਇਆ ਤੇ ਓਸਤੋਂ ਸਿਖਜ਼ਾ ਦਿੱਤੀ ਹੈ। ਅਗਲੀ ਪਉੜੀ ਵਿਚ ਫਿਰ ਸਿੱਧਾ ਉਪਦੇਸ਼ ਹੈ ਕਿ ਜੇ ਕਣਕ ਤੇ ਗੰਨੇ ਦੇ ਪ੍ਰਣਾਮ ਤੋਂ ਬਚਣਾ ਹੈ ਤਾਂ ਮਾਰਗ ਇਹ ਹੈ । ਉਂਞ ਕਣਕ ਦੇ ਦ੍ਰਿਸ਼ਟਾਂਤ ਵਿਚ ਬੀ ਬਚਣੇ ਦਾ ਰਸਤਾ ਦਿਖਾਇਆ ਹੈ, 'ਜੋ ਦਰਿ ਰਹੇ ਸੁ ਉਬਰੇ' ਅਤੇ ਗੰਨੇ ਦੇ ਦ੍ਰਿਸ਼ਟਾਂਤ ਵਿਚ ਬੀ ਉਪਦੇਸ਼ ਹੈ:- 'ਨਾਨਕ ਮਿਠੈ ਪਤਰੀਐ'। ਪਰ ਪਉੜੀ ਵਿਚ ਸਾਫ ਦੱਸਿਆ ਹੈ, ਆਸਾ ਵਿਚ ਰਹਿਕੇ, ਆਪੂੰ ਨੂੰ ਚੰਗਾ ਸਮਝਕੇ ਬੇਪਰਵਾਹੀ ਚੰਗੀ ਨਹੀਂ ਤੇ ਦਾਰੂ 'ਨਾਮ' ਹੈ।

| ਮੂਲ | ਅਰਥ |
|---|---|
| ਸਲੋਕੁ ਮਃ ੧ ॥ | |
| ਜਾ ਪਕਾ ਤਾ ਕਟਿਆ ਰਹੀ ਸੁ ਪਲਰਿ ਵਾੜਿ ॥ ਸਣੁ ਕੀਸਾਰਾ ਚਿਥਿਆ ਕਣੁ ਲਇਆ ਤਨੁ ਝਾੜਿ॥ ਦੁਇ ਪੁੜ ਚਕੀ ਜੋੜਿ ਕੈ ਪੀਸਣ ਆਇ ਬਹਿਠੁ ॥ ਜੋ ਦਰਿ ਰਹੇ ਸੁ ਉਬਰੇ ਨਾਨਕ ਅਜਬੁ ਡਿਠੁ ॥ ੧ ॥ | (ਕਣਕ ਦਾ ਸਾਵਾ ਸਾਵਾ ਲਹਿਲਹਾਉਂਦਾ ਖੇਤ) ਜਦੋਂ ਪੱਕ ਗਿਆ ਤਾਂ ਕਟਿਆ ਗਿਆ, (ਪਿਛੇ) ਵਾੜ ਖਾਲੀ ਰਹਿ ਗਈ*। (ਕਟਿਆ ਖੇਤ) ਕੀਸਾਰਾ ਸਣੇ (ਗਾਹ ਪਾਕੇ) ਚਿਥਿਆ ਗਿਆ (ਤੇ ਨਾੜ ਦੇ) ਤਨ ਵਿਚੋਂ ਦਾਣੇ ਝਾੜ ਕੇ ਕੱਢ ਲਏ। ਹੁਣ ਚੱਕੀ ਦੇ ਦੋ ਪੁੜ ਜੋੜਕੇ (ਦਾਣਿਆਂ ਨੂੰ) ਪੀਹਣ ਲਈ ਆ ਬੈਠੇ। (ਇਸ ਵੇਲੇ) ਹੇ ਨਾਨਕ! (ਇਕ) ਅਚਰਜ ਗੱਲ ਦੇਖੀਦੀ ਹੈ ਕਿ (ਓਹ ਦਾਣੇ ਜੋ ਪੁੜਾਂ ਵਿਚ ਗਏ ਪੀਸੇ ਗਏ, ਪਰ ਜੋ) ਮੂੰਹ ਵਿਚ (ਕਿੱਲੀ ਦੇ ਦੁਆਲੇ)ਰਹੇ ਓਹ ਬਚ ਰਹੇ॥੧॥ |
| ਮਃ ੧ ॥ ਵੇਖੁ ਜਿ ਮਿਠਾ ਕਟਿਆ ਕਟਿ ਕੁਟਿ ਬਧਾ ਪਾਇ ॥ ਖੁੰਢਾ ਅੰਦਰਿ ਰਖਿ ਕੈ ਦੇਨਿ ਸੁ ਮਲ ਸਜਾਇ ॥ ਰਸੁ ਕਸੁ ਟਟਰਿ ਪਾਈਐ ਤਪੈ ਤੈ ਵਿਲਲਾਇ ॥ ਭੀ ਸੋ ਫੋਗੁ ਸਮਾਲੀਐ ਦਿਚੈ ਅਗਿ | (ਹੇ ਜੀਵ!) ਦੇਖ ਕਮਾਦ ਜੋ ਸੀ (ਸੋ) ਕਟਿਆ ਗਿਆ, ਫੇਰ ਛਾਂਗ ਛੂੰਗਕੇ (ਮੁੱਠੇ ਬਣਾਕੇ) ਬੰਨ੍ਹਿਆ ਗਿਆ, (ਫੇਰ) ਵੇਲਣਿਆਂ ਵਿਚ ਪਾਕੇ ਵੇਲਣ ਵਾਲੇ (ਪੀੜਦੇ ਹਨ ਮਾਨੋਂ) ਸਜ਼ਾ ਦੇਂਦੇ ਹਨ। (ਫਿਰ ਉਸ ਵਿਚੋਂ ਜੋ ਇਸ) ਖੈਂਚ (ਨਾਲ ਨਿਕਲਿਆ) ਰਸ, ਕੜਾਹੇ ਵਿਚ ਪਾਉਂਦੇ ਹਨ,(ਹੇਠਾਂ ਅੱਗ ਜਲਦੀ ਹੈ ਉਹ ਉਤੇ) ਤਪਦਾ ਹੈ (ਤੇ ਉਬਲਦਾ ਮਾਨੋਂ) ਵਿਰਲਾਪ ਕਰਦਾ ਹੈ। (ਇਸ ਦਾ ਜੋ) ਫੋਗ ਹੁੰਦਾ ਹੈ ਉਸ ਨੂੰ ਬੀ (ਸਜ਼ਾ ਤੋਂ ਖਲਾਸੀ ਨਹੀਂ, ਉਸ ਨੂੰ ਬੀ) ਸਮ੍ਹਾਲਦੇ ਹਨ |

*ਪਲਰਿ=ਛੋਟੇ ਨਾੜ ਜਿਨ੍ਹਾਂ ਪਰ ਦਾਣੇ ਨਹੀਂ ਸਨ ਪਏ ਤੇ ਦਾਤ੍ਰੀ ਦੀ ਵੱਢ ਹੇਠ ਨਹੀਂ ਆ ਸਕੇ (ਅ) ਪਲਰਿ ਵਾੜ= ਵਾੜ ਖਾਲੀ ਖਲੋਤੀ ਰਹਿ ਗਈ।

| | |
|---|---|
| **ਜਾਲਾਇ ॥ ਨਾਨਕ ਮਿਠੈ ਪਤਰੀਐ ਵੇਖਹੁ ਲੋਕਾ ਆਇ ॥ ੨ ॥** | (ਤੇ ਹੇਠਾਂ) ਅੱਗ ਬਾਲੀ ਜਾਂਦੇ ਹਨ। (ਗੁਰੂ ) ਨਾਨਕ (ਜੀ ਕਹਿੰਦੇ ਹਨ), ਆਕੇ ਦੇਖੋ ਹੇ ਲੋਕੋ! ਮਿੱਠੇ (ਹੋਣ ਨਾਲ ਕਿਵੇਂ) ਖ਼ਰਾਬ ਹੋਈਦਾ ਹੈ, (ਅਥਵਾ ਮਿੱਠੇ=ਕਮਾਦ ਦੀ ਕੀ ਪਤਿ ਰਹੀ ਹੈ)। |

**ਵਜਾਖਜਾ**-ਦੋਹਾਂ ਸਲੋਕਾਂ ਵਿਚ ਦੋ ਮਿਸਾਲਾਂ ਲੈਕੇ ਉਪਦੇਸ਼ ਦਿਤਾ ਹੈ। ਪਹਿਲੀ ਵਿਚ ਤਾਂ ਮੁੱਖ਼ ਗਲ ਇਹ ਦੱਸੀ ਹੈ ਕਿ 'ਜੋ ਦਰਿ ਰਹੇ ਸੁ ਉਬਰੇ'। ਇਸ ਅੱਧੀ ਸਤਰ ਵਿਚ ਕੈਸਾ ਕਮਾਲ ਹੈ। ਇਕ ਤਾਂ ਮਿਸਾਲ ਚੱਕੀ ਉਪਰ ਘਟ ਗਈ, ਦੂਜੇ ਸਾਈਂ ਦੀ ਦਰਗਾਹ ਤੇ ਜਾ ਘਟੀ। ਦ੍ਰਿਸ਼ਟਾਂਤ ਤੇ ਦਾ-ਦ੍ਰਿਸ਼ਟਾਂਤ ਦੁਇ ਅੱਧੀ ਸਤਰ ਵਿਚ ਆ ਗਏ। ਚੱਕੀ ਦੇ ਦਰਵਾਜ਼ੇ ਹੇਠ ਜੋ ਰਹੇ, ਅਗੇ ਨਾ ਹੋਏ ਸੋ ਬਚ ਰਹੇ। ਇਨ੍ਹਾਂ ਵਾਕੂ ਹੀ ਜੋ ਜੀਵ ਸਾਈਂ ਦੀ ਹਜ਼ੂਰੀ ਵਿਚ ਰਹੇ*, (ਦਰਿ ਦਾ ਅਰਥ ਏਥੇ ਸਾਈਂ ਦੀ ਹਜ਼ੂਰੀ ਹੈ, ਕਿੱਲੀ ਜੋ ਹੈ ਉਹ ਕੇਂਦਰ ਹੈ ਚੱਕੀ ਦਾ, ਤਿਵੇਂ ਵਾਹਿਗੁਰੂ ਜਗਤ ਦਾ ਕੇਂਦਰ ਹੈ) ਜੋ ਇਸ ਕੇਂਦਰ ਦੇ ਨੇੜੇ ਰਹੇ, ਓਹ ਬਚੇ। ਨਾਮ ਜਪਣੇ ਵਾਲਾ ਇਸ ਵਾਹਿਗੁਰੂ ਕੇਂਦ੍ਰ ਦੇ ਨੇੜੇ ਤੋਂ ਨੇੜੇ ਰਹਿੰਦਾ ਹੈ। ਕਿਤਨੇ ਥੋੜੇ ਅਖਰਾਂ ਵਿਚ ਕਿਤਨਾ ਵਿਸ਼ਾਲ ਭਾਵ ਹੈ।

ਇਸ ਦਾ ਅੰਤ੍ਰੀਵ ਭਾਵ ਦਾਨੇ ਐਉਂ ਬੀ ਘਟਾਉਂਦੇ ਹਨ:-

ਜਦ ਪਕਾ-ਭਾਵ ਜੀਵ ਬੁੱਢਾ ਹੋ ਗਿਆ ਤਾਂ ਮੌਤ ਆ ਗਈ, ਸਰੀਰ ਤੇ ਪ੍ਰਾਣਾਂ ਦਾ ਮੇਲ ਕਟ ਦਿਤਾ ਗਿਆ।

ਵਾੜ-ਸੰਸਾਰਕ ਸੰਬੰਧੀ ਤੇ ਮਿਤ੍ਰ ਖੜੇ ਦੇਖਦੇ ਰਹਿ ਗਏ।

ਕੀਸਾਰਾ-ਅੰਤ ਵੇਲੇ ਸਰੀਰ ਦੇ ਇੰਦ੍ਰੇ ਦੁਖੀ ਹੋਏ।

ਕਣ-ਸਰੀਰ ਨੂੰ ਝਾੜਕੇ ਲਿੰਗ ਸ਼ਰੀਰ ਕਢ ਲਿਆ।

ਚੱਕੀ- ਲੋਕ ਪਰਲੋਕ ਦੇ ਵਿਚਾਲੇ ਜਮ ਮਾਰਗ ਵਿਚ ਲਗੇ ਦੁਖ ਦੇਣ।

ਦਰਿ- ਜੋ ਸਤਿਸੰਗ ਵਿਚ ਰਹੇ ਹੋਏ ਸਨ, ਸੋ ਬਚ ਗਏ।

ਦੂਸਰੇ ਸਲੋਕ ਵਿਚ ਕਮਾਦ ਨੂੰ ਲਿਆ ਹੈ। ਮਿੱਠਾ ਕਹਿਣ ਵਿਚ ਬੀ ਕਾਵਜ ਦਾ ਕਟਾਖਜ ਹੈ। ਮਿਠਾ ਨਾਮ 'ਮਿਠੇ ਕਾਂਡ' ਦਾ ਹੈ, 'ਮਿਠਾ ਕਾਂਡ' ਗੰਨਾ ਹੈ। ਗੰਨਾ ਪਦ ਕਾਂਡ ਤੋਂ ਹੀ ਬਣਿਆ ਹੈ। ਮਿਠਾ ਨਾਮ ਉਸ ਆਦਮੀ ਦਾ ਹੈ ਜੋ ਹਰੀ ਸਿਮਰਣ ਵਿਚ ਨਹੀਂ ਪਰ ਜਗਤ ਵਿਚ ਚੰਗਾ ਬਣ ਬਣ ਬਹਿੰਦਾ ਹੈ† ਤੇ ਲੋਕਾਂ ਵਿਚ ਇੱਜ਼ਤ ਅਬਰੋ ਬਨਾਉਣ ਦੇ ਜਤਨਾਂ ਵਿਚ ਸਭ ਨੂੰ ਮਿੱਠਾ ਲਗਦਾ ਹੈ। ਓਹ ਕਮਾਦ ਵਾਕੂ ਪੀੜਤ ਹੁੰਦਾ ਹੈ।

ਇਸ ਦਾ ਅੰਤ੍ਰੀਵ ਭਾਵ ਇਸ ਪ੍ਰਕਾਰ ਲੈਂਦੇ ਹਨ:-

ਖੁੰਢਾ ਅੰਦਰਿ -ਜਮਦੂਤਾਂ ਨੇ ਅੰਤ ਸਮੇਂ ਕਿਸੇ ਨਾ ਕਿਸੇ ਦੁਖ ਦਾ ਢੋ ਢੁਕਾ ਕੇ ਮਾਰ ਦੇਣਾ ਹੈ।

ਰਸ ਕਸ-ਇਹ ਮਾਰਨਾ ਨਹੀਂ ਕਮਾਦ ਵਾਕੂ ਸਰੀਰ ਵਿਚੋਂ ਲਿੰਗ ਸ਼ਰੀਰ ਨੂੰ ਕੱਢਣਾ ਹੈ। ਜਿਸ ਨੂੰ ਪਰਲੋਕ ਵਿਚ ਜਾਕੇ ਨਰਕ ਅਗਨਿ ਦੀ ਤੱਪਸ਼ ਦੇਣੀ ਹੈ ਯਾ ਪਸਚਾਤਾਪ ਦਾ ਤਾਪ ਦੇਣਾ ਹੈ।

ਫੋਗ-ਫੋਗ ਵਤ ਜੋ ਸਰੀਰ ਰਹਿ ਗਿਆ ਸੀ ਉਸ ਨੂੰ ਬੀ ਸਨਬੰਧੀ ਸਾੜ ਦੇਣਗੇ। ਕਟਾਖਜ

---

*ਦਰਿ ਦਾ ਅਰਥ ਸਤਿਸੰਗ ਬੀ ਲਾਉਂਦੇ ਹਨ ਜੋ ਸਤਿਸੰਗ ਨੂੰ ਪ੍ਰਾਪਤ ਹੋਣਗੇ ਓਹ ਨਾਮ ਵਿਚ ਆਪੇ ਆਉਣਗੇ। ਜੋ ਨਾਮ ਵਿਚ ਹੁੰਦੇ ਹਨ ਓਹ ਹਜ਼ੂਰੀ ਵਿਚ ਹੁੰਦੇ ਹਨ।

†ਪਉੜੀ ਵਿਚੋਂ ਇਹੋ ਗਲ ਆਪ ਗੁਰੂ ਜੀ ਨੇ ਦਰਸਾਈ ਹੈ, ਯਥਾ:- ਆਪਨੜੈ ਮਨਿ ਚਿਤਿ ਕਹਨਿ ਚੰਗੇਰਿਆ॥ ਪੁਨਾ: ਪੰਚ ਸਹਾਈ ਜਨ ਕੀ ਸੋਭਾ ਭਲੋ ਭਲੋ ਨਾ ਕਹਾਵਉਗੋ॥ {ਰਾਮਕਲੀ ਨਾਮਦੇਵ-੨}

ਇਹ ਹੈ ਕਿ ਮਾਨੋ ਇਹ ਬੀ ਅਗਨਿ ਦਾਹ ਦਾ ਦੰਡ ਹੈ।

ਵੇਖਹੁ ਲੋਕਾ -ਉਪਦੇਸ਼ ਦੇਂਦੇ ਹਨ ਕਿ ਦੇਖ ਲਓ ਲੋਕਾਂ ਵਿਚ ਮਿੱਠਾ ਬਣੇ ਦਾ ਹਾਲ! ਜੋ ਲੋਕ ਉਲਝਣਾ ਵਿਚ ਰੁੱਝਾ ਨਾਮ ਤੋਂ ਸਖਣਾ ਰਿਹਾ ਉਹ ਅੰਤ ਨੂੰ ਕੀਕੂੰ ਦੁਖੀ ਹੁੰਦਾ ਹੈ ਯਾ ਉਸ ਦੀ ਕੇਹੀ ਕੁ ਪਤ ਰਹਿ ਆਉਂਦੀ ਹੈ।

ਦੋਹਾਂ ਦ੍ਰਿਸ਼ਟਾਂਤਾਂ ਵਿਚ ਦੂਜੇ ਭਾਵ ਵਿਚ ਰੁੱਝੇ ਜੀਵ ਦਾ ਹਾਲ ਹੈ ਜੋ ਨਾਮ ਵਿਮੁਖ ਰਹਿੰਦਾ ਹੈ। ਇਨ੍ਹਾਂ ਵਿਚ ਜੇ ਖਿਆਲ ਕਰੀਏ ਕਿ ਚੱਕੀ ਵਿਚ ਪਿਸਣ ਤੇ ਖੁੰਢਾ ਵਿਚ ਦਬੀਣ ਤੇ ਟਟਰ ਵਿਚ ਸੜਨ ਦੇ ਜੋ ਦੁੱਖ ਵਰਣਨ ਹੋਏ ਹਨ ਸੋ ਕਿਸੇ ਅਭਯਾਸੀ ਦੇ ਜਨਮ ਜਿੱਤਣ ਲਈ ਕੀਤੀਆਂ ਘਾਲਾਂ ਦੇ ਸੂਚਕ ਹਨ ਤਾਂ ਠੀਕ ਨਹੀਂ ਢੁੱਕੇਗਾ, ਕਿਉਂਕਿ ਪੀਸੇ ਜਾਣ ਵਿਚ ਜੇ ਤ੍ਰੱਕੀ ਦੀ ਘਾਲ ਹੈ ਤਾਂ ਆਟੇ ਦਾ ਦਰਜਾ ਉੱਚਾ ਹੈ, ਪਰ ਗੁਰੂ ਜੀ 'ਨਾ-ਪੀਠੇ ਗਏ' ਦਾਣੇ ਦੀ ਵਿਸ਼ੇਸ਼ਤਾ ਦਰਸਾ ਰਹੇ ਹਨ। ਇਸੀ ਤਰ੍ਹਾਂ ਦੂਜੇ ਵਿਚ 'ਸਜਾਇ' ਪਦ ਸਪਸ਼ਟ ਵਰਤ ਰਹੇ ਹਨ, ਜੋ ਉੱਨਤੀ ਦਾ ਸੂਚਕ ਨਹੀਂ ਹੈ।

**ਨਿਰੁਕ੍ਤ**-ਪਲਰਿ- {ਸੰਸ:, ਪਲਾਲ:=ਭੂਸਾ} ੧. ਨਿਕੰਮਾ, ੨. ਖਾਲੀ।

ਪਲਰਿ ਵਾੜਿ- ਵਾੜ ਖਾਲੀ ਰਹਿ ਗਈ।

ਕੀਸਾਰਾ -ਕਣਕ ਜੌਂ ਦੇ ਸਿੱਟਿਆਂ ਅੱਗੇ ਜੋ ਵਾਲ ਜੇਹੇ ਲੰਮੇ ਲੰਮੇ ਹੁੰਦੇ ਹਨ। ਕ਼ਸੀਰ। ਜਿਨ੍ਹਾਂ ਕਿਸਮਾਂ ਨੂੰ ਏਹ ਨਹੀਂ ਹੁੰਦੇ, ਉਹਨਾਂ ਨੂੰ ਘੋਨੀ ਕਣਕ ਆਖਦੇ ਹਨ। ਅੰਤ੍ਰੀਵ ਭਾਵ ਸਰੀਰ ਦੇ ਇੰਦਰਿਆਂ ਤੋਂ ਲਿਆ ਜਾਂਦਾ ਹੈ।

ਮਿਠਾ-ਮਿਠਾ ਕਾਂਡ, ਕਾਨੇ ਦੀਆਂ ਕਿਸਮਾਂ ਨੂੰ ਕਾਂਡ ਕਹਿੰਦੇ ਹਨ। ਗੰਨਾ ਮਿੱਠਾ ਹੋਣ ਕਰਕੇ ਮਿੱਠਾ ਕਾਂਡ ਕਹੀਦਾ ਸੀ। ਨਿਰਾ 'ਮਿਠਾ' ਇਸ ਤਰ੍ਹਾਂ ਗੰਨੇ ਦੇ ਅਰਥਾਂ ਵਿੱਚ ਹੈ।

ਖੁੰਢਾ- ਵੇਲਣੇ ਵਿਚ ਦੀਆਂ ਲੱਠਾਂ, ਜਿਨ੍ਹਾਂ ਵਿਚ ਕਮਾਦ ਪੀੜਦੇ ਹਨ।

ਮਲ- ਵੇਲਣੇ ਪੀੜਨ ਵਾਲੇ ਜੁਆਨ।

ਟਟਰਿ- ਵਡਾ ਕੜਾਹਾ, ਰਸ ਉਬਾਲਣ ਵਾਲਾ। ਜੋ ਕੜਾਹੇ ਨਾਲੋਂ ਚੌੜਾ ਵਧੇਰੇ ਤੇ ਡੂੰਘਾ ਘੱਟ ਹੁੰਦਾ ਹੈ। ਪਤਰੀਐ- ਪਤਰੀਦਾ ਹੈ, ਖੁਆਰ ਹੋਈਦਾ ਹੈ।

ਗੁਰਬਾਣੀ ਵਿਚ ਆਇਆ ਹੈ:- ਕਵਨੁ ਕਵਨੁ ਨਹੀਂ ਪਤਰਿਆ ਤੁਮ੍ਰੀ ਪਰਤੀਤ॥

{ਬਿਲਾਵਲ ਮਹਲਾ ੫-੫੮}

ਹੇ ਮਨ! ਜਿਸ ਨੇ ਤੇਰੇ ਤੇ ਭਰੋਸਾ ਕੀਤਾ ਹੈ ਉਹ ਕੌਣ ਹੈ ਜੋ ਖੁਆਰ ਨਹੀਂ ਹੋਇਆ, ਯਾ ਛਲਿਆ ਨਹੀਂ ਗਿਆ। {ਸੰਸ:, ਪ੍ਰਤਾਰਣੰ=ਛਲ। ਅਥਵਾ ਪਤਨ=ਡਿਗਣਾ}।

(ਅ) ਐਉਂ ਬੀ ਲਾਉਂਦੇ ਹਨ:-

ਹੇ ਲੋਕੋ! ਮਿੱਠੇ ਅਰਥਾਤ ਗੰਨੇ ਦੀ (ਕਰਮ) ਪਤ੍ਰੀ ਨੂੰ ਆਕੇ ਦੇਖੋ {ਪਤਰੀਐ=ਪਤ੍ਰੀ ਨੂੰ}।

(ੲ)ਅਨੇਕ ਅਰਥਾਂ ਦੇ ਪ੍ਰੇਮੀ ਐਉਂ ਬੀ ਕਰਦੇ ਹਨ:-

ਮਿਠੈ ਪਤਰੀਐ, ਪਤ੍ਰਾਂ ਵਾਲੇ ਮਿੱਠੇ ਭਾਵ ਗੰਨੇ ਨੂੰ।

(ਸ) ਇਸ ਪਦ ਦਾ ਅਰਥ 'ਪਤ ਰਹੀ ਹੈ' ਬੀ ਕਰਦੇ ਆਏ ਹਨ, ਵਜੰਗ ਵਿਚ ਵਾਕ ਹੈ, ਕੇਹੀ ਕੁ ਮਿੱਠੇ ਦੀ ਪਤ ਰਹੀ ਹੈ? ਪਰ ਪਤ ਦੇ 'ਤ' ਨੂੰ ਸਿਆਰੀ ਨਹੀਂ ਹੈ। ਗੁਰੂ ਗ੍ਰੰਥ ਕੋਸ਼ ਵਿਚ, 'ਪਤਰਾਂ ਵਾਲਾ' ਅਰਥ ਬੀ ਦਿੱਤਾ ਹੈ।

**ਪ੍ਰਾਕ੍ਰਥਨ**-ਹੁਣ ਪਉੜੀ ਵਿਚ ਮੌਤ ਤੋਂ ਗ਼ਾਫ਼ਲ ਪ੍ਰਤਿ ਸਿੱਧਾ ਉਪਦੇਸ਼ ਤੁਰਦਾ ਹੈ।

| | |
|---|---|
| ਪਵੜੀ ॥ ਇਕਨਾ ਮਰਣੁ ਨ ਚਿਤਿ ਆਸ ਘਣੇਰਿਆ ॥ ਮਰਿ ਮਰਿ ਜੰਮਹਿ ਨਿਤ ਕਿਸੈ ਨ ਕੇਰਿਆ ॥ ਆਪਨੜੈ ਮਨਿ ਚਿਤਿ ਕਹਨਿ ਚੰਗੇਰਿਆ ॥ ਜਮਰਾਜੈ ਨਿਤ ਨਿਤ ਮਨਮੁਖ ਹੇਰਿਆ ॥ ਮਨਮੁਖ ਲੂਣ ਹਾਰਾਮ ਕਿਆ ਨ ਜਾਣਿਆ ॥ ਬਧੇ ਕਰਨਿ ਸਲਾਮ ਖਸਮ ਨ ਭਾਣਿਆ॥ ਸਚੁ ਮਿਲੈ ਮੁਖਿ ਨਾਮੁ ਸਾਹਿਬ ਭਾਵਸੀ ॥ ਕਰਸਨਿ ਤਖਤਿ ਸਲਾਮੁ ਲਿਖਿਆ ਪਾਵਸੀ ॥ ੧੧ ॥ | ਇਕ (ਜੀਵ ਐਸੇ ਹਨ ਜਿਨ੍ਹਾਂ) ਦੇ ਮਰਨਾ ਚਿਤ ਚੇਤੇ ਨਹੀਂ ਹੈ ਤੇ ਬਹੁਤ ਆਸਾ ਵਿਚ ਰਹਿੰਦੇ ਹਨ। (ਓਹ) ਕਿਸੇ ਦੇ ਨਾ ਬਣੇ, (ਓਹ) ਸਦਾ ਮਰ ਮਰਕੇ ਜੰਮਦੇ ਰਹਿੰਦੇ ਹਨ। ਆਪਣੇ ਮਨ ਚਿਤ ਵਿਚ (ਓਹ ਆਪ ਨੂੰ ਹੋਰਨਾਂ ਤੋਂ) ਚੰਗੇਰੇ ਕਹਿੰਦੇ ਰਹਿੰਦੇ ਹਨ, (ਪਰ) ਜਮਰਾਜਾ ਨਿਤ ਨਿਤ ਹੀ (ਐਸਿਆਂ) ਮਨਮੁਖਾਂ ਨੂੰ ਤਾੜ ਵਿਚ ਰਖਦਾ ਹੈ। ਮਨਮੁਖ ਲੂਣ ਹਰਾਮੀ ਹਨ (ਜੋ ਪ੍ਰਭੂ ਦਾ) ਕੀਤਾ ਨਹੀਂ ਜਾਣਦੇ। ਬੱਧੇ ਹੋਏ (ਜੇ) ਸਲਾਮ ਕਰਨ (ਬੀ) ਤਾਂ ਖਸਮ ਨੂੰ ਭਾਉਂਦੇ ਨਹੀਂ। (ਜਿਨ੍ਹਾਂ ਦੇ) ਮੂੰਹ ਵਿਚ ਸੱਚਾ ਨਾਮ ਵਸ ਰਿਹਾ ਹੈ ਉਹ ਮਾਲਕ ਨੂੰ ਭਾਉਣਗੇ। (ਓਹ ਖਸਮ ਦੀ ਹਜ਼ੂਰੀ ਵਿਚ ਹਾਜ਼ਰ ਹੋਕੇ ) ਤਖਤ ਉਤੇ (ਬਿਰਾਜਮਾਨ)* ਨੂੰ ਸਲਾਮ ਕਰਨਗੇ, (ਪਰ ਇਹ ਪ੍ਰਾਪਤੀ ਉਨ੍ਹਾਂ ਨੂੰ) ਪ੍ਰਾਪਤ ਹੋਵੇਗੀ (ਜਿਨ੍ਹਾਂ ਲਈ) ਲਿਖਿਆ ਹੋਇਆ ਹੈ॥੧੧॥ |

**ਨਿਰੁਕ੍ਤ**-ਘਣੇਰਿਆ- ਬਹੁਤ। ਕੇਰਿਆ-ਦੇ, ਜੋਗੇ।
ਤਖਤਿ-ਤਖਤ ਨੂੰ। (ਅ) ਤਖਤ ਵਾਲੇ ਨੂੰ।

## {ਪਉੜੀ ਬਾਰਵੀਂ}

**ਪ੍ਰਾਕ੍ਰਥਨ**- ਅਸਾਧ ਮੂਰਖ ਦਾ ਸੁਧਾਰ ਬੜਾ ਕਠਨ ਹੈ। ਕਿਵੇਂ ਕਠਨ ਹੈ? ਜਿਵੇਂ:-

| ਮੂਲ | ਅਰਥ |
|---|---|
| ਮਃ ੧ ਸਲੋਕੁ ॥ ਮਛੀ ਤਾਰੂ ਕਿਆ ਕਰੇ ਪੰਖੀ ਕਿਆ ਆਕਾਸੁ ॥ ਪਥਰ ਪਾਲਾ ਕਿਆ ਕਰੇ ਖੁਸਰੇ ਕਿਆ ਘਰ ਵਾਸੁ ॥ ਕੁਤੇ ਚੰਦਨੁ ਲਾਈਐ ਭੀ ਸੋ ਕੁਤੀ ਧਾਤੁ ॥ ਬੋਲਾ ਜੇ ਸਮਝਾਈਐ ਪੜੀਅਹਿ ਸਿੰਮ੍ਰਿਤਿ ਪਾਠ ॥ ਅੰਧਾ ਚਾਨਣਿ ਰਖੀਐ ਦੀਵੇ ਬਲਹਿ ਪਚਾਸ ॥ | ਤਾਰੂ ਪਾਣੀ (ਸਮੁੰਦਰ) ਮੱਛੀ ਤੋਂ ਕੀਹ (ਆਪਣੀ ਕਦਰ ਕਰਵਾ) ਸਕਦਾ ਹੈ ਤੇ ਆਕਾਸ਼ ਪੰਛੀ ਕੋਲੋਂ ਕੀਹ (ਕਦਰ ਪੁਆ) ਸਕਦਾ ਹੈ? ਪਾਲਾ ਪੱਥਰ ਨੂੰ ਕੀਹ ਕਰ ਸਕਦਾ ਹੈ (ਉਸ ਵਿਚ ਨਰਮਾਈ ਨਹੀਂ ਲਿਆ ਸਕਦਾ), ਘਰ ਵਾਸ (ਜੇ) ਖੁਸਰੇ (ਨੂੰ ਦਿਤਾ ਜਾਏ ਤਾਂ ਉਸ ਦਾ) ਕੀਹ ਸੁਆਰ ਸਕਦਾ ਹੈ, (ਉਸਨੂੰ ਖੁਸਰੇ ਤੋਂ ਹੋਰ ਕੁਝ ਨਹੀਂ ਬਣਾ ਸਕਦਾ)। ਕੁੱਤੇ ਨੂੰ (ਜੇ ) ਚੰਦਨ ਲਾਈਏ ਤਾਂ ਭੀ ਉਸ ਨੇ ਕੁੱਤੀਆਂ ਮਗਰ ਹੀ ਦੌੜਨਾ ਹੈ (ਯਾ ਅਸਲਾ ਉਸ ਦਾ ਕੁੱਤੇ ਦਾ ਹੀ ਰਹਿਣਾ ਹੈ, ਚੰਦਨ ਨੇ ਕੁੱਤੇ ਤੋਂ ਉਸ ਨੂੰ ਕੁਝ ਹੋਰ ਨਹੀਂ ਬਣਾ ਦੇਣਾ)। (ਤਿਵੇਂ) ਬੋਲੇ ਨੂੰ ਜੇ ਸਿੰਮ੍ਰਤੀਆਂ ਦੇ ਪਾਠ ਪੜ੍ਹਕੇ ਸੁਣਾਈਏ ਤੇ ਸਮਝਾਈਏ (ਤਾਂ ਉਸ ਨੇ ਗਿਆਨਵਾਨ ਨਹੀਂ ਬਣ ਜਾਣਾ)। ਅੰਨ੍ਹੇ ਨੂੰ ਜੇ ਪੰਜਾਹ ਦੀਵੇ ਬਾਲਕੇ (ਉਨ੍ਹਾਂ ਦੇ) ਚਾਨਣ ਵਿਚ ਰਖੀਏ (ਤਾਂ ਉਸ ਨੇ ਸੁਜਾਖਾ ਨਹੀਂ ਹੋ ਜਾਣਾ)। |

* ਤਖਤਿ ਬਹੈ ਤਖਤੈ ਕੀ ਲਾਇਕ॥ {ਮਾਰੂ ਮਹਲਾ ੧ ਸੋਲਹਾ-੧੯}

| | |
|---|---|
| **ਚਉਣੇ ਸੁਇਨਾ ਪਾਈਐ ਚੁਣਿ ਚੁਣਿ ਖਾਵੈ ਘਾਸੁ ॥ ਲੋਹਾ ਮਾਰਣਿ ਪਾਈਐ ਢਹੈ ਨ ਹੋਇ ਕਪਾਸ ॥ ਨਾਨਕ ਮੂਰਖ ਏਹਿ ਗੁਣ ਬੋਲੇ ਸਦਾ ਵਿਣਾਸੁ ॥ ੧ ॥** | ਗਊਆਂ ਅੱਗੇ ਜੇ (ਘਾਹ ਦੀ ਥਾਂ) ਸੋਨਾਂ ਪਾਈਏ (ਤਾਂ ਉਨ੍ਹਾਂ ਸੋਨਾਂ ਨਹੀਂ ਖਾਣਾ) ਘਾਹ ਹੀ ਚੁਣਕੇ ਖਾਣਾ ਹੈ (ਸੋਨੇ ਨੇ ਆਪਣੀ ਅਮੁੱਲਤਾ ਦੀ ਸੂਝ ਗਊਆਂ ਨੂੰ ਨਹੀਂ ਲਾ ਸਕਣੀ)। ਲੋਹੇ ਨੂੰ ਝੰਬਣ ਪਾਈਏ (ਜਿਵੇਂ ਕਪਾਹ ਝੰਬੀਦੀ ਹੈ ਤਾਂ ਉਸ ਨੇ) ਨਰਮ ਹੋਕੇ ਕਪਾਹ ਨਹੀਂ ਬਣ ਜਾਣਾ। ਹੇ ਨਾਨਕ! ਮੂਰਖ ਦੇ ਬੀ ਐਸੇ ਹੀ ਗੁਣ (ਹੁੰਦੇ) ਹਨ, (ਉਸ ਨਾਲ) ਬੋਲਿਆ ਸਦਾ ਵਿਅਰਥ ਜਾਂਦਾ ਹੈ। |

**ਵਯਾਖਯਾ**-ਇਸ ਸਲੋਕ ਵਿਚ ਐਸੇ ਮੂਰਖ ਦਾ ਜ਼ਿਕਰ ਹੈ ਜਿਸ ਦਾ ਸੁਧਾਰ ਨਹੀਂ ਹੋ ਸਕਦਾ। ਏਸ ਗਲ ਨੂੰ ਸਪਸ਼ਟ ਕਰਨ ਲਈ ਅਨੇਕ ਦ੍ਰਿਸ਼ਟਾਂਤ ਦਿਤੇ ਹਨ। ਮੱਛੀ, ਪੰਛੀ, ਗਊ ਆਦਿਕ ਦੀਆਂ ਮਿਸਾਲਾਂ ਹਨ। ਜੇ ਗਊ ਅੱਗੇ ਸੋਨਾ ਅਤੇ ਘਾਹ ਪਾ ਦਈਏ ਤਾਂ ਉਹ ਘਾਹ ਖਾਏਗੀ, ਸੋਨੇ ਦੀ ਕਦਰ ਨਹੀਂ ਕਰ ਸਕਦੀ। ਮੱਛੀ ਦਾ ਵੀ ਏਹੋ ਹਾਲ ਹੈ। ਮੱਛੀ ਸਮੁੰਦਰ ਵਿਚ ਰਹਿੰਦੀ ਹੈ। ਸਮੁੰਦਰ ਨੂੰ ਰਤਨਾਕਰ ਕਹਿੰਦੇ ਹਨ। ਪਰ ਮੱਛੀ ਨੂੰ ਉਹਨਾਂ ਰਤਨਾਂ ਦੀ ਕੋਈ ਕਦਰ ਨਹੀਂ। ਉਹ ਮਾਸ ਤੇ ਮੁਰਦਾਰ ਨਾਲ ਤ੍ਰਿਪਤੀ ਵਿਚ ਹੀ ਰੁੱਝੀ ਰਹਿੰਦੀ ਹੈ। ਏਸੇ ਤਰ੍ਹਾਂ ਪੰਛੀ ਨੂੰ ਅਕਾਸ਼ ਦੀ ਅਸਲ ਸੂਝ ਨਹੀਂ। ਚੀਲ ਉਚੀ ਉਡਦੀ ਹੈ ਪਰ ਉਚਿਆਈ ਦੀ ਅਸਲ ਕਦਰ ਉਸ ਨੂੰ ਨਹੀਂ ਕਿਉਂਕਿ ਉਸ ਦੀ ਨਜ਼ਰ ਨੀਵੀਂ ਰਹਿੰਦੀ ਹੈ। ਉਹ ਕੇਵਲ ਮਾਸ ਦੀ ਬੋਟੀ ਤਾੜਦੀ ਹੈ। ਉਹ ਨਿਰਮਲ ਉਚਿਆਈ ਨੂੰ ਛਡ ਕੇ ਮੁਰਦਾਰ ਵਸਤਾਂ ਲਈ ਹੇਠ ਨੂੰ ਝਪੱਟਾ ਮਾਰਦੀ ਹੈ। ਮੂਰਖ ਨੂੰ ਵੀ ਏਸ ਤਰ੍ਹਾਂ ਤੁਸੀਂ ਕਿਤਨਾ ਉਚਾ ਲੈ ਜਾਓ ਉਹ ਉਸ ਉਚਿਆਈ ਦਾ ਸਵਾਦ ਨਹੀਂ ਮਾਣ ਸਕਦਾ। ਕਿਉਂਕਿ ਉਸ ਦੇ ਸੁਭਾਵ ਨੇ ਉਸ ਨੂੰ ਕਿਸੇ ਨੀਵੀਂ ਖ਼ੁਦਗਰਜ਼ੀ ਲਈ ਝਪੱਟਾ ਮਾਰਨ ਲਈ ਮਜਬੂਰ ਕਰ ਦੇਣਾ ਹੈ। ਬਾਕੀ ਦੇ ਦ੍ਰਿਸ਼ਟਾਂਤ ਸੁਗਮ ਹਨ।

**ਨਿਰੁਕ੍ਤ**-ਤਾਰੂ-ਐਤਨਾ ਡੂੰਘਾ ਪਾਣੀ ਜਿਸ ਪਰ ਤਰਿਆ ਜਾ ਸਕੇ। ਤਾਰੂ ਪਾਣੀ, ਡੂੰਘਾ ਜਲ। ਸਮੁੰਦਰ। ਪਾਲਾ- ਸਰਦੀ, ਠੰਢ।

ਘਰ ਵਾਸੁ-ਘਰ ਦਾ ਵਾਸ। ਗ੍ਰਿਹਸਤ ਧਰਮ।

ਧਾਤੁ - ਦੌੜਨਾ, ਨੱਸਣਾ, (ਅ) ਅਸਲਾ, ਜਿਨਸ।

ਚਉਣੇ-ਗਊਆਂ ਯਾ ਚੌਪਾਇਆਂ ਦਾ ਵੱਗ। ਡੰਗਰ।

ਮਾਰਣਿ-ਝੰਬਣਾ, ਕੁੱਟਣਾ। (ਅ) ਮਸਾਲੇ। ਦਵਾਈਆਂ।

ਢਹੈ-ਢਹਿ ਕੇ, ਸਖਤਾਈ ਛੋੜਕੇ। ਵਿਣਾਸੁ-ਨਾਸ਼, ਫਜ਼ੂਲ, ਵਿਅਰਥ।

**ਪ੍ਰਾਕ੍ਥਨ**-ਪਿਛਲੇ ਸਲੋਕ ਵਿਚ ਦੱਸਿਆ ਹੈ ਕਿ ਗਯਾਨਵਾਨ ਦਾ ਸ਼ਰਨਾਗਤ ਪਾਲ ਸੁਭਾਵ, ਉਸ ਦੀ ਵਿਸ਼ਾਲਤਾ, ਉਪਕਾਰ, ਉਪਦੇਸ਼, ਖਿਮਾਂ -ਮੂਰਖ ਨੂੰ ਸਾਧ ਨਹੀਂ ਸਕਦੇ, ਉਸ ਦੇ ਸਾਧੇ ਜਾਣ ਦਾ ਤ੍ਰੀਕਾ ਇਸ ਸਲੋਕ ਦੀ ਬਾਰਵੀਂ ਤੁਕ ਵਿਚ ਦੱਸਦੇ ਹਨ:-

| | |
|---|---|
| **ਮਃ ੧ ॥ ਕੈਹਾ ਕੰਚਨੁ ਤੁਟੈ ਸਾਰੁ ॥ ਅਗਨੀ ਗੰਢੁ ਪਾਏ ਲੋਹਾਰੁ ॥ ਗੋਰੀ ਸੇਤੀ ਤੁਟੈ ਭਤਾਰੁ ॥ ਪੁਤੀਂ** | ਜੇ ਕੈਹਾ ਕਿ ਸੋਨੇ ਕਿ ਲੋਹੇ (ਦੀ ਬਣੀ ਸ਼ੈ) ਟੁਟ ਜਾਏ ਤਾਂ (ਠਠਿਆਰ ਕਿ ਸੁਨਿਆਰ ਕਿ) ਲੁਹਾਰ (ਉਸ ਨੂੰ) ਅੱਗ ਨਾਲ ਮੁੜ ਜੋੜ ਸਕਦਾ ਹੈ। (ਜੇ ਜੀਉਂਦੇ) ਸੰਸਾਰ ਵਿਚ ਇਸਤ੍ਰੀ ਨਾਲੋਂ ਪਤੀ ਦੀ ਟੁਟ ਜਾਏ (ਭਾਵ ਅਨਬਣ ਹੋ ਜਾਏ ਤਾਂ |

ਗੰਢੁ ਪਵੈ ਸੰਸਾਰਿ ॥ ਰਾਜਾ ਮੰਗੈ ਦਿਤੈ ਗੰਢੁ ਪਾਇ ॥ ਭੁਖਿਆ ਗੰਢੁ ਪਵੈ ਜਾ ਖਾਇ ॥ ਕਾਲਾ ਗੰਢੁ ਨਦੀਆ ਮੀਹ ਝੋਲ ॥ ਗੰਢੁ ਪਰੀਤੀ ਮਿਠੇ ਬੋਲ ॥ ਬੇਦਾ ਗੰਢੁ ਬੋਲੇ ਸਚੁ ਕੋਇ ॥ ਮੁਇਆ ਗੰਢੁ ਨੇਕੀ ਸਤੁ ਹੋਇ ॥ ਏਤੁ ਗੰਢਿ ਵਰਤੈ ਸੰਸਾਰੁ॥ ਮੂਰਖ ਗੰਢੁ ਪਵੈ ਮੁਹਿ ਮਾਰ ॥ ਨਾਨਕੁ ਆਖੈ ਏਹੁ ਬੀਚਾਰੁ ॥ ਸਿਫਤੀ ਗੰਢੁ ਪਵੈ ਦਰਬਾਰਿ ॥੨॥

ਜੇ) ਪੁਤ੍ਰ ਹੋ ਪੈਣ ਤਾਂ ਫੇਰ ਬਣ ਜਾਂਦੀ ਹੈ। ਜੇ ਰਾਜਾ (ਕਰ) ਮੰਗੇ (ਨਾ ਦਿਓ ਤਾਂ ਉਸ ਨਾਲ ਵਿਗੜ ਜਾਂਦੀ ਹੈ ਜੇ) ਦੇ ਦਿਓ ਤਾਂ ਫੇਰ ਬਣ ਜਾਂਦੀ ਹੈ। ਭੁਖਿਆਂ ਰਹਿਣ ਨਾਲ (ਪ੍ਰਾਣ ਕਲਾ ਸੁਖ ਤੋਂ ਵਿਜੋਗੀ ਹੋ ਜਾਂਦੀ ਹੈ) ਜੇ ਖਾ ਲਓ ਤਾਂ (ਸੁਖ ਨਾਲ) ਸੰਜੋਗੀ ਹੋ ਜਾਂਦੀ ਹੈ। ਕਾਲ (ਪੈ ਜਾਏ ਤਾਂ ਪ੍ਰਜਾ ਸੁਖ ਤ੍ਰੁੱਟਦਾ ਹੈ) ਜੇ ਮੀਂਹ ਪੈਣ ਨਦੀਆਂ ਉੱਛਲਣ (ਤਾਂ ਮੁੜ ਸੁੱਖ ਨਾਲ) ਜੋੜ ਜੁੜ ਜਾਂਦਾ ਹੈ। (ਓਪਰੇਪਨ ਨੂੰ ਯਾ ਵਿਗੜ ਗਈ ਨੂੰ) ਮਿੱਠੇ ਬਚਨਾਂ ਨਾਲ ਪ੍ਰੀਤ ਦਾ ਗੰਢ ਲਗ ਜਾਂਦਾ ਹੈ। (ਝੂਠ ਨਾਲ ਧਰਮ ਕਿ ਧਰਮ ਬਿਵਸਥਾ ਦੇ ਪ੍ਰਤਿਪਾਦਕ ) ਵੇਦਾਂ ਨਾਲ (ਸੰਬੰਧ ਟੁੱਟ ਜਾਂਦਾ ਹੈ, ਜੇ) ਕੋਈ ਸੱਚ ਧਾਰਨ ਕਰ ਲਵੇ (ਤਾਂ ਫੇਰ) ਸੰਬੰਧ ਬਣ ਜਾਂਦਾ ਹੈ। ਮਰਨ ਨਾਲ (ਜਗਤ ਨਾਲ ਸੰਬੰਧ ਟੁੱਟ ਜਾਂਦਾ ਹੈ, ਪਰ ਜੇ ਕੋਈ ਨੇਕੀ ਕਰਦਾ ਰਿਹਾ ਹੋਵੇ ਤਾਂ) ਨੇਕੀ ਦਾ ਸਤ (ਹੋਣ ਅਰਥਾਤ ਅਮਰ ਹੋਣ) ਕਰਕੇ ਗੰਢ ਪਿਆ ਰਹਿੰਦਾ ਹੈ*। ਇਸ ਪ੍ਰਕਾਰ ਦੇ (ਅਨੁਕੂਲ ਤ੍ਰੀਕਿਆਂ ਨਾਲ) ਸੰਬੰਧ ਜੁੜਨ ਵਿਚ ਸੰਸਾਰ ਵਰਤ ਰਿਹਾ ਹੈ। (ਪਰ) ਮੂਰਖ ਨਾਲ ਸੰਬੰਧ ਤਾਂ ਬਣਦਾ ਹੈ ਜੇ ਉਸ ਦੇ ਮੂੰਹ ਤੇ ਮਾਰ ਪਵੇ(ਭਾਵ ਪ੍ਰਤੀਕੂਲ ਤ੍ਰੀਕੇ ਨਾਲ, ਅਤੇ) ਨਾਨਕ (ਅਖੀਰਲਾ)ਵੀਚਾਰ (ਗੰਢ ਪੈਣ ਦੇ ਵਿਸ਼ੇ ਵਿਚ) ਇਹ ਦੱਸਦਾ ਹੈ (ਕਿ ਵਾਹਿਗੁਰੂ ਦੇ) ਦਰਬਾਰ ਨਾਲ ਸਨਬੰਧ (ਵਾਹਿਗੁਰੂ) ਦੀ ਸਿਫਤ ਸਲਾਹ (ਕਰਨ) ਨਾਲ ਬਣਦਾ ਹੈ**॥੨॥

**ਪ੍ਰਾਕ੍ਰਥਨ**-ਅਗਲੀ ਪਉੜੀ ਵਿਚ ਖੋਟਿਆਂ ਲਈ ਇਲਾਜ ਦੱਸਿਆ ਹੈ:-

ਪਉੜੀ ॥ ਆਪੇ ਕੁਦਰਤਿ ਸਾਜਿ ਕੈ ਆਪੇ ਕਰੇ ਬੀਚਾਰੁ ॥ ਇਕਿ ਖੋਟੇ ਇਕਿ ਖਰੇ ਆਪੇ ਪਰਖਣਹਾਰੁ॥ ਖਰੇ ਖਜਾਨੈ ਪਾਈਅਹਿ ਖੋਟੇ ਸਟੀਅਹਿ ਬਾਹਰ ਵਾਰਿ ॥ ਖੋਟੇ ਸਚੀ ਦਰਗਹ ਸੁਟੀਅਹਿ ਕਿਸੁ ਆਗੈ ਕਰਹਿ ਪੁਕਾਰ ॥ ਸਤਿਗੁਰ ਪਿਛੈ ਭਜਿ ਪਵਹਿ ਏਹਾ ਕਰਣੀ

(ਵਾਹਿਗੁਰੂ) ਆਪ ਹੀ ਕੁਦਰਤ (ਰਚਨਾ) ਰਚਕੇ ਆਪ ਹੀ (ਇਸ ਦਾ) ਵੀਚਾਰ ਕਰਦਾ ਹੈ। (ਇਸ ਰਚਨਾ ਵਿਚ) ਕੋਈ ਖੋਟੇ ਹਨ, ਕੋਈ ਖਰੇ ਹਨ, ਪਰਖਣਹਾਰ ਉਹ ਆਪ ਹੀ ਹੈ। ਖਰੇ (ਸਿੱਕੇ) ਖ਼ਜ਼ਾਨੇ ਵਿਚ ਪਾਏ ਜਾਂਦੇ ਹਨ, (ਪਰ) ਖੋਟੇ ਬਾਹਰਵਾਰ ਸੱਟੇ ਜਾਂਦੇ ਹਨ†। (ਤਿਸ ਪ੍ਰਕਾਰ ਹੀ) ਖੋਟੇ ਸੱਚੀ ਦਰਗਾਹ ਤੋਂ ਧੱਕੇ ਜਾਂਦੇ ਹਨ, (ਫਿਰ ਓਹ) ਫਰਯਾਦ ਬੀ ਕਿਸ ਅੱਗੇ ਕਰਨ? {ਉੱਤਰ:} (ਉਨ੍ਹਾਂ ਲਈ) ਇਹੋ ਕਰਨੀ ਸ੍ਰੇਸ਼ਟ ਹੈ ਕਿ ਭੱਜਕੇ ਸਤਿਗੁਰੂ ਦੀ ਸ਼ਰਣ ਜਾ ਪੈਣ; (ਕਿਉਂਕਿ) ਸਤਿਗੁਰੂ ਖੋਟੇਪਣ ਤੋਂ ਖਰੇ ਕਰ ਦੇਂਦਾ ਹੈ, (ਹਾਂ,

*ਭਾਵ ਉਸ ਦੀ ਨੇਕੀ ਦੀ ਯਾਦ ਨਾਲ ਲੋਕਾਂ ਵਿਚ ਸੰਬੰਧ ਬਣਿਆ ਰਹਿੰਦਾ ਹੈ।

**ਸਨਬੰਧ, ਇਨਸਾਨ ਦੇ ਮਾਨਸਿਕ ਅਸਲੇ ਦੇ ਅਨਕੂਲ ਹੈ, ਬਣ ਚੁਕੇ ਮਾਇਕ ਸੁਭਾਵ ਦੇ ਪ੍ਰਤਿਕੂਲ ਹੈ ਤੇ ਅਪਣੇ ਅਸਰ ਵਿਚ ਅਨਕੂਲ ਪ੍ਰਤਿਕੂਲ ਦੇ ਉਪਰ 'ਯਥਾਰਥ' ਹੈ।

†ਅੰਤ੍ਰੀਵ ਅਰਥ ਐਉਂ ਲਾਉਂਦੇ ਹਨ, ਜੋ ਵਾਹਿਗੁਰੂ ਦ੍ਰਿਸ਼ਟੀ ਵਿਚ ਖਰੇ ਜਚਦੇ ਹਨ ਓਹ ਸਰੂਪ ਵਿਚ ਦਾਖਲ ਕੀਤੇ ਜਾਂਦੇ ਹਨ ਤੇ ਖੋਟੇ ਬਾਹਰਵਾਰ ਸੱਟੇ ਜਾਣਗੇ।। ਜਨਮ ਮਰਨ ਦੀ ਭਟਕਣਾ ਵਿਚ ਪਏ ਕਾਲ ਚੱਕਰ ਵਿਚ ਰਹਿਣਗੇ।

ਸਾਰੁ ॥ ਸਤਿਗੁਰੁ ਖੋਟਿਅਹੁ ਖਰੇ ਕਰੇ ਸਬਦਿ ਸਵਾਰਣਹਾਰੁ ॥ ਸਚੀ ਦਰਗਹ ਮੰਨੀਅਨਿ ਗੁਰ ਕੈ ਪ੍ਰੇਮ ਪਿਆਰਿ ॥ ਗਣਤ ਤਿਨਾ ਦੀ ਕੋ ਕਿਆ ਕਰੇ ਜੋ ਆਪਿ ਬਖਸੇ ਕਰਤਾਰਿ ॥ ੧੨ ॥

ਉਹ ਵਿਗੜਿਆਂ ਨੂੰ) ਸ਼ਬਦ ਦੁਆਰਾ ਸੁਆਰਣਹਾਰ ਹੈ। (ਫਿਰ ਓਹ ਜੋ ਖੋਟੇ ਸਨ ਤੇ ਸਤਿਗੁਰ ਨੇ ਸੰਵਾਰੇ ਹਨ) ਗੁਰੂ ਦੇ ਪ੍ਰੇਮ ਪਿਆਰ ਦੁਆਰਾ ਸੱਚੀ ਦਰਗਾਹ ਵਿਚ ਪਰਵਾਣ ਹੋ ਜਾਂਦੇ ਹਨ*,(ਫੇਰ) ਉਨ੍ਹਾਂ ਦੀ, ਜੋ ਕਰਤਾਰ ਨੇ ਆਪ ਬਖਸ਼ ਲਏ ਹਨ ਪੁੱਛ ਵੀਚਾਰ ਕੋਈ ਕੀਹ ਕਰ ਸਕਦਾ ਹੈ† (ਭਾਵ ਨਹੀਂ ਕਰ ਸਕਦਾ)॥੧੨॥

**ਵਜਾਖਜਾ ਤੇ ਨਿਰੁਕ੍ਰ**- ਸੁਗਮੰ।

## {ਪਉੜੀ ਤੇਰ੍ਹਵੀਂ}

**ਪ੍ਰਾਕ੍ਰਥਨ**-ਅਗਲੇ ਸਤ ਸਲੋਕ 'ਇਕ ਤੂਈ' ਦਾ ਮਾਨੋ ਸਤੋਤ੍ਰ ਹੈ। ਸੱਤਾਂ ਪਹਿਲੂਆਂ ਤੋਂ ਕਰਤਾ ਪੁਰਖ ਦਾ 'ਏਕ ਤੂਈ' ਕਹਿਕੇ ਸਨਮੁਖ ਯਸ਼ ਕੀਤਾ ਹੈ।

| ਮੂਲ | ਅਰਥ |
|---|---|
| ਸਲੋਕੁ ਮਃ ੧ ॥ | |
| ਹਮ ਜੇਰ ਜਿਮੀ ਦੁਨੀਆ ਪੀਰਾ ਮਸਾਇਕਾ ਰਾਇਆ ॥ ਮੇ ਰਵਦਿ ਬਾਦਿਸਾਹਾ ਅਫਜੂ ਖੁਦਾਇਆ ॥ ਏਕ ਤੂਹੀ ਏਕ ਤੁਹੀ ॥ ੧ ॥ | ਸਾਰੇ ਦੁਨੀਆਂ ਦੇ (ਹਿੰਦੂ ਵਡਕੇ) ਰਾਇ ਆਦਿਕ ਤੇ (ਮੁਸਲਮਾਨ ਵਡਕੇ) ਪੀਰ ਤੇ ਸ਼ੇਖ (ਆਦਿਕ ਤੇ ਦੁਨੀਆਂ ਦੇ ਵੱਡੇ) ਬਾਦਸ਼ਾਹ (ਆਦਿਕ) ਜ਼ਿਮੀਂ ਦੇ ਹੇਠਾਂ ਜਾ ਰਹੇ ਹਨ, ਹੇ ਖ਼ੁਦਾ! (ਇਕ ਤੂੰ) ਬਾਕੀ ਰਹੇਂਗਾ, (ਹਾਂ) ਇਕ ਤੂੰਹੋਂ, ਇਕ ਤੂੰਹੋਂ॥੧॥ |
| ਮਃ ੧ ॥ ਨ ਦੇਵ ਦਾਨਵਾ ਨਰਾ ॥ ਨ ਸਿਧ ਸਾਧਿਕਾ ਧਰਾ ॥ ਅਸਤਿ ਏਕ ਦਿਗਰਿ ਕੁਈ ॥ ਏਕ ਤੁਈ ਏਕ ਤੁਈ ॥ ੨ ॥ | ਇਕੋ (ਤੂੰ) 'ਹੈ' ਹੈਂ, ਦੂਸਰਾ (ਹੋਰ) ਕੌਣ ਹੈ? (ਜੋ ਅਸਤਿ= 'ਹੈ' ਹੈ) । ਨਾ ਦੇਵਤੇ, ਨਾ ਦੈਂਤ, ਨਾ ਮਾਨੁਖ, (ਨਾ ਮਾਨੁਖਾਂ ਵਿਚੋਂ ਹੋਏ) ਸਿੱਧ, ਨਾ ਸਾਧਨਾ ਕਰਨ ਵਾਲੇ, ਨਾ ਧਰਤੀ, (ਕੋਈ ਅਸਤਿ ਨਹੀਂ), ਇਕੋ ਤੂੰ, ਇਕੋ ਤੂੰ (ਅਸਤਿ) ਹੈਂ॥੨॥ |
| ਮਃ ੧ ॥ ਨ ਦਾਦੇ ਦਿਹੰਦ ਆਦਮੀ॥ ਨ ਸਪਤ ਜੇਰ ਜਿਮੀ ॥ ਅਸਤਿ ਏਕ ਦਿਗਰਿ ਕੁਈ ॥ ਏਕ ਤੁਈ ਏਕ ਤੁਈ ॥ ੩ ॥ | ਨਾ (ਧਰਤੀ ਤੋਂ ਉਪਰਲੇ) ਇਨਸਾਨ ਦਾ ਨਿਆਂ ਕਰਨ ਵਾਲੇ (ਧਰਮ ਰਾਜ ਆਦਿ ਦੇ ਲੋਕ) ਨਾ ਧਰਤੀ ਦੇ ਹੇਠਲੇ ਸੱਤ (ਪਤਾਲ ਸਦਾ ਸਤਿ ਹਨ), ਇਕੋ ਤੂੰ 'ਅਸਤਿ' (=ਹੈ) ਹੈਂ, ਹੋਰ ਕੌਣ ਹੈ? (ਹਾਂ) ਇਕ ਤੂੰਹੋਂ ਹੈਂ, ਇਕ ਤੂੰ ਹੀ ਹੈਂ॥੩॥ |
| ਮਃ ੧ ॥ ਨ ਸੂਰ ਸਸਿ ਮੰਡਲੋ ॥ ਨ ਸਪਤ ਦੀਪ ਨਹ ਜਲੋ ॥ ਅੰਨ ਪਉਣ ਥਿਰੁ ਨ ਕੁਈ ॥ ਏਕੁ ਤੁਈ ਏਕੁ ਤੁਈ ॥ ੪ ॥ | ਨਾ ਸੂਰਜ, ਨਾ ਚੰਦ੍ਰਮਾ, ਨਾ (ਹੋਰ ਗ੍ਰੈਹ ਨਛਤ੍ਰਾਂ ਦੇ) ਮੰਡਲ, ਨਾ (ਧਰਤੀ ਦੇ) ਸਤ ਦੀਪ, ਨਾ ਸਮੁੰਦ੍ਰ; ਅੰਨ, ਹਵਾ, ਕੋਈ (ਬੀ) ਥਿਰ ਨਹੀਂ, (ਥਿਰ ਹੈ ਤਾਂ) ਇਕੋ ਤੂੰ ਹੈਂ, ਇਕੋ ਤੂੰ ਹੈਂ॥੪॥ |

*ਜੋ ਪ੍ਰੇਮ ਕਿ ਉਹਨਾਂ ਨੇ ਗੁਰੂ ਨਾਲ ਕੀਤਾ।

†(ਅ) ਉਹਨਾਂ ਦੇ ਕਰਮਾਂ ਦੀ ਗੇਣਤੀ ਫੇਰ ਕਿਸੇ ਨੇ ਕੀਹ ਕਰਨੀ ਹੋਈ।

ਮਃ ੧ ॥ ਨ ਰਿਜਕੁ ਦਸਤ ਆ ਕਸੇ ॥ ਹਮਾ ਰਾ ਏਕੁ ਆਸ ਵਸੇ॥ ਅਸਤਿ ਏਕੁ ਦਿਗਰ ਕੁਈ ॥ ਏਕ ਤੁਈ ਏਕੁ ਤੁਈ ॥ ੫ ॥

ਐਸਾ ਇਨਸਾਨ ਕੋਈ ਨਹੀਂ (ਜਿਸ ਦੇ) ਹੱਥ ਰਿਜ਼ਕ ਹੋਵੇ, ਸਾਰਿਆਂ ਨੂੰ ਇਕੋ ਆਸਾ (ਤੇਰੇ ਉਤੇ) ਬਹੁਤੀ ਹੈ। ਤੂੰ ਹੀ (ਜੁ ਇੱਕੋ ਅਸਤਿ (ਰੂਪ ਹੈਂ, ਭਾਵ 'ਹੈ' ਸਤਿ ਹੈਂ) ਦੂਸਰਾ ਕੌਣ ਹੈ? ਇਕੋ ਤੂੰ ਹੈਂ , ਇਕੋ ਤੂੰ ਹੈਂ॥੫॥

ਮਃ ੧ ॥ ਪਰੰਦਏ ਨ ਗਿਰਾਹ ਜਰ॥ ਦਰਖਤ ਆਬ ਆਸ ਕਰ ॥ ਦਿਹੰਦ ਸੁਈ ॥ ਏਕ ਤੁਈ ਏਕ ਤੁਈ ॥ ੬ ॥

(ਦੇਖੋ) ਪੰਛੀਆਂ ਦੇ ਪੱਲੇ (ਕੋਈ) ਸੋਨਾ ਨਹੀਂ ਹੈ। (ਓਹ) ਬ੍ਰਿੱਛਾਂ ਤੇ (ਕੁਦਰਤੀ ਮਿਲਦੇ) ਪਾਣੀਆਂ ਦੀ ਆਸਾ ਰਖਦੇ ਹਨ, (ਪਰ ਉਹਨਾਂ ਨੂੰ) ਦੇਣ ਵਾਲਾ ਉਹੋ (ਤੂੰ) ਹੈਂ (ਜਿਨ ਪੈਦਾ ਕੀਤੇ ਹਨ); ਇਕੋ ਤੂੰ ਹੈਂ ਇਕੋ ਤੂੰ ਹੈਂ॥੬॥

ਮਃ ੧ ॥ ਨਾਨਕ ਲਿਲਾਰਿ ਲਿਖਿਆ ਸੋਇ ॥ ਮੇਟਿ ਨ ਸਾਕੈ ਕੋਇ ॥ ਕਲਾ ਧਰੈ ਹਿਰੈ ਸੁਈ ॥ ਏਕੁ ਤੁਈ ਏਕੁ ਤੁਈ ॥ ੭ ॥

(ਹੇ ਦਾਤਾ ! ਜੋ ਤੂੰ ਸਾਡੇ) ਮੱਥੇ ਉਤੇ ਲਿਖ ਦਿੱਤਾ ਹੈ ਉਸ ਨੂੰ ਕੋਈ ਮੇਟ ਨਹੀਂ ਸਕਦਾ। (ਇਥੋਂ ਤਾਈਂ ਕਿ ਸਰੀਰ ਵਿਚ ਪ੍ਰਾਣ-) ਕਲਾ (ਤੂੰ ਹੀ) ਧਰ ਦੇਂਦਾ ਹੈਂ (ਤੂੰ ਹੀ ਵਿਚੋਂ) ਕੱਢ ਲੈਂਦਾ ਹੈਂ, (ਤੂੰ) ਉਹੋ ਹੈਂ। (ਹਾਂ) ਇਕੋ ਤੂੰ ਹੈਂ ਇਕੋ ਤੂੰ ਹੈਂ (ਕਹਿੰਦੇ ਹਨ ਗੁਰੂ) ਨਾਨਕ ਜੀ॥੭॥

**ਨਿਰੁਕ੍ਤ**-ਹਮ- {ਫ਼ਾ:, ਹਮਹ} ਸਾਰੇ। ਜੇਰ {ਫ਼ਾ;}=ਹੇਠਾਂ।

ਮਸਾਇਕਾ- ਮਸ਼ਾਇਖ਼, ਜਮਾ ਹੈ ਸ਼ੇਖ਼ ਦੀ।

(ਅ) ਮੁਸ਼ੱਕਤ ਕਰਨ ਵਾਲੇ ਬੀ ਅਰਥ ਕਰਦੇ ਹਨ।

ਮੇ ਰਵਦਿ- {ਫ਼ਾ:, ਮੇ ਰਵੰਦ}= ਤੁਰੇ ਜਾ ਰਹੇ ਹਨ। ਗੁਰਬਾਣੀ ਵਿਚ ਅਨੁਸ੍ਵਾਰ ਬਹੁਤ ਘੱਟ ਵਰਤੀ ਹੈ, ਉਸੇ ਮੂਜਬ ਮੇ ਰਵੰਦ ਨੂੰ 'ਮੇ ਰਵਦਿ' ਲਿਖਿਆ ਹੈ।

ਅਫਜੂ- {ਫ਼ਾ:, ਅਫ਼ਜ਼ੂੰ} ਵੱਧ ਰਹਿਣ ਵਾਲਾ। ਬਾਕੀ । ਜਦ ਸਭ ਮਿਟ ਜਾਏ ਤਦੋਂ ਰਹਿਣ ਵਾਲਾ। ਭਾਵ ਸਦਾ ਰਹਿਣ ਵਾਲਾ। ਖੁਦਾਇਆ -ਹੇ ਖ਼ੁਦਾ। ਖ਼ੁਦਾ ਹੈ।

ਏਕ ਤੁਈ-ਇਕ ਤੂੰ ਹੈਂ, ਦੋ ਵੇਰ ਕਹਿਣ ਤੋਂ ਭੂਤ ਭਵਿਖ ਵਿਚ ਤੂੰਹੋ ਰਹੇਂਗਾ ਬੀ ਲਾਉਂਦੇ ਹਨ।

ਅਸਤਿ- {ਫ਼ਾ:, ਅਸਤ} ਹੈ। ਭਾਵ 'ਸਦਾ ਹੈ' ਰੂਪ ਤੇਰਾ ਹੀ ਹੈ। ਹੋਰ ਸਭ ਨੇਸਤੀ ਹੈ, ਤੂੰ ਇਕ 'ਅਸਤ' ਯਾ ਹਸਤੀ ਹੈਂ, ਜੋ ਸਦਾ ਥਿਰ ਹੈਂ।

ਆ ਕਸੇ- {ਫ਼ਾ:, ਆਂ ਕਸੇ} ਐਸਾ ਇਨਸਾਨ, ਉਹ ਇਨਸਾਨ।

ਵਸੇ- {ਫ਼ਾ:, ਬਸੇ} ਬਹੁਤ । ਬਸ ਹੈ, ਕਾਫੀ ਹੈ।

ਪਰੰਦਏ-{ਫ਼ਾ:, ਪ੍ਰਿੰਦਹ=} ਪੰਛੀ। ਗਿਰਾਹ- {ਫ਼ਾ:, ਗਿਰਹ} ਗੰਢ । ਪੱਲੇ।

ਜਰ- {ਫਾ:, ਜ਼ਰ} =ਸੋਨਾ। ਭਾਵ ਮਾਲ ਮਤਾਅ। ਆਬ - {ਫਾ:,}ਪਾਣੀ।

ਦਿਹੰਦ- {ਫ਼ਾ:, ਦਹਿੰਦਹ} ਦੇਣ ਵਾਲਾ। ਸੁਈ-ਉਹੋ ਹੈ। (ਅ) ਸ੍ਰੇਸ਼ਟ ਹੈ (ਉਹੋ)।

(ੲ) ਸੂਈ=ਪੈਦਾ ਕਰਨੇ ਵਾਲਾ। (ਸੂਣਾ=ਪੈਦਾ ਹੋਣ ਤੋਂ)। ਪ੍ਰੰਤੂ 'ਧਰੈ' ਤੇ 'ਹਿਰੈ' ਦੋ ਕ੍ਰਿਯਾ ਨਾਲ 'ਸੁਈ' ਦਾ ਆਉਣਾ ਦੱਸਦਾ ਹੈ ਕਿ 'ਉਹੀ ਹੈ' ਅਰਥ ਵਧੇਰੇ ਠੀਕ ਹੈ।

**ਪ੍ਰਾਕ੍ਥਨ**-ਅੱਗੇ ਹੁਣ ਪਉੜੀ ਵਿਚ ਗੁਰਮੁਖ ਤੇ ਮਨਮੁਖ ਦੀ ਵਿਵੇਚਨਾ ਆਉਂਦੀ ਹੈ:-

ਪਉੜੀ ॥ ਸਚਾ ਤੇਰਾ ਹੁਕਮੁ ਗੁਰਮੁਖਿ ਜਾਣਿਆ ॥ ਗੁਰਮਤੀ ਆਪੁ ਗਵਾਇ ਸਚੁ ਪਛਾਣਿਆ ॥ ਸਚੁ ਤੇਰਾ ਦਰਬਾਰੁ ਸਬਦੁ ਨੀਸਾਣਿਆ ॥ ਸਚਾ ਸਬਦੁ ਵੀਚਾਰਿ ਸਚਿ ਸਮਾਣਿਆ ॥ ਮਨਮੁਖ ਸਦਾ ਕੂੜਿਆਰ ਭਰਮਿ ਭੁਲਾਣਿਆ ॥ ਵਿਸਟਾ ਅੰਦਰਿ ਵਾਸੁ ਸਾਦੁ ਨ ਜਾਣਿਆ ॥ ਵਿਣੁ ਨਾਵੈ ਦੁਖੁ ਪਾਇ ਆਵਣ ਜਾਣਿਆ ॥ ਨਾਨਕ ਪਾਰਖੁ ਆਪਿ ਜਿਨਿ ਖੋਟਾ ਖਰਾ ਪਛਾਣਿਆ ॥ ੧੩ ॥

ਗੁਰਮੁਖਾਂ ਨੇ (ਹੇ ਤੂਈ) ਤੇਰੇ ਹੁਕਮ ਨੂੰ (ਸੱਚੇ ਦਾ ਹੁਕਮ ਹੋਣ ਕਰਕੇ) ਸੱਚਾ ਜਾਣ ਲਿਆ ਹੈ, (ਫੇਰ ਉਨ੍ਹਾਂ ਨੇ ਤਜਰਬਾ ਬੀ ਕੀਤਾ ਕਿ) ਗੁਰੂ ਦੀ ਮਤਿ ਦੇ ਮਗਰ ਲਗਕੇ ਆਪਾ ਭਾਵ ਗੁਆਚ ਜਾਂਦਾ ਹੈ, (ਤਦੋਂ ਉਨ੍ਹਾਂ ਆਪ ਬੀ) ਸੱਚ ਨੂੰ ਪਛਾਣ ਲਿਆ। ਤੇਰਾ ਦਰਬਾਰ ਸੱਚ ਹੈ, (ਉਸਦੀ) ਨਿਸ਼ਾਨੀ ਸ਼ਬਦ ਹੈ, (ਇਸ ਕਰਕੇ ਉਨ੍ਹਾਂ ਨੇ) ਸੱਚਾ ਸ਼ਬਦ ਵੀਚਾਰਿਆ (ਤੇ ਇਸ ਵੀਚਾਰ ਦੁਆਰਾ) ਸੱਚ ਵਿਚ ਸਮਾ ਗਏ। (ਇਸਦੇ ਟਾਕਰੇ ਤੇ) ਮਨਮੁਖ ਹੈਨ (ਓਹ) ਭਰਮ ਵਿਚ ਭੁੱਲੇ ਰਹਿਣ ਕਰਕੇ ਸਦਾ ਕੂੜਿਆਰ ਰਹਿੰਦੇ ਹਨ। (ਉਨ੍ਹਾਂ ਦਾ) ਵਾਸ (ਵਿਸ਼ੇ ਸੁੱਖਾਂ ਦੇ) ਗੰਦ ਵਿਚ ਹੁੰਦਾ ਹੈ, (ਓਹ ਨਾਮ ਰਸ ਦੇ) ਸੁਆਦ ਨੂੰ ਨਹੀਂ ਜਾਣਦੇ। (ਓਹ) ਨਾਮ ਤੋਂ ਵਿਰਵੇ ਹੋਣ ਕਰਕੇ ਜਨਮ ਮਰਨ ਦਾ ਦੁੱਖ ਪਾਉਂਦੇ ਰਹਿੰਦੇ ਹਨ।ਹੇ ਨਾਨਕ! (ਉਹ ਵਾਹਿਗੁਰੂ) ਆਪ ਪਾਰਖੂ ਹੈ ਜੋ ਖੋਟੇ ਖਰੇ ਨੂੰ ਪਛਾਣ ਲੈਂਦਾ ਹੈ॥੧੩॥

**ਵਜਾਖਜਾ ਤੇ ਨਿਰੁਕ੍ਰ**- ਸੁਗਮੰ।

## {ਪਉੜੀ ਚੌਧਵੀਂ}

**ਪ੍ਰਾਕ੍ਰਥਨ**-ਅਗਲੇ ਸਲੋਕ ਵਿਚ ਵਾਹਿਗੁਰੂ ਦੀ ਸਰਬ ਸ਼ਕਤੀ ਮਾਨਤਾ, ਉਸ ਤੋਂ ਅਗਲੇ ਵਿਚ ਉਸ ਦੀ ਜਗਤ ਪਾਲਨਾ ਦੱਸਕੇ ਪਉੜੀ ਵਿਚ ਉਹ ਜੀਵਨ ਦੱਸਿਆ ਹੈ ਜਿਸ ਨਾਲ ਉਸ ਦਾਤੇ ਨੂੰ ਜਾ ਮਿਲੀਏ।

**ਮੂਲ** | **ਅਰਥ**

ਸਲੋਕ ਮਃ ੧ ॥

ਸੀਹਾ ਬਾਜਾ ਚਰਗਾ ਕੁਹੀਆ ਏਨਾ ਖਵਾਲੇ ਘਾਹ ॥ ਘਾਹੁ ਖਾਨਿ ਤਿਨਾ ਮਾਸੁ ਖਵਾਲੇ ਏਹਿ ਚਲਾਏ ਰਾਹ ॥ ਨਦੀਆ ਵਿਚਿ ਟਿਬੇ ਦੇਖਾਲੇ ਥਲੀ ਕਰੇ ਅਸਗਾਹ ॥ ਕੀੜਾ ਥਾਪਿ ਦੇਇ ਪਾਤਿਸਾਹੀ ਲਸਕਰ ਕਰੇ ਸੁਆਹ ॥ ਜੇਤੇ ਜੀਅ ਜੀਵਹਿ ਲੈ ਸਾਹਾ ਜੀਵਾਲੇ ਤਾ ਕਿ ਅਸਾਹ ॥ ਨਾਨਕ ਜਿਉ ਜਿਉ ਸਚੇ ਭਾਵੈ ਤਿਉ ਤਿਉ ਦੇਇ ਗਿਰਾਹ ॥ ੧ ॥

ਸ਼ੇਰਾਂ, ਬਾਜ਼ਾਂ, ਚਰਗ਼ਾਂ ਤੇ ਕੁਹੀਆਂ (ਵਰਗੇ) ਇਨ੍ਹਾਂ (ਮਾਸ ਅਹਾਰੀਆਂ) ਨੂੰ ਘਾਹ ਖੁਆ ਸਕਦਾ ਹੈ, (ਜੋ) ਘਾਹ ਖਾਂਦੇ ਹਨ ਉਨ੍ਹਾਂ ਨੂੰ ਮਾਸ ਚਾ ਖੁਆਵੇ, (ਚਾਹੇ ਤਾਂ) ਇਹ ਰਸਤਾ ਚਲਾ ਦੇਵੇ। (ਚਾਹੇ ਤਾਂ ) ਨਦੀਆਂ ਵਿਚ ਟਿੱਬੇ (ਖੜੇ ਕਰ) ਦਿਖਾਵੇ, ਤੇ ਥਲਾਂ ਨੂੰ ਅਸਗਾਹ (ਪਾਣੀ ਵਾਲੇ ਡਲ) ਬਣਾ ਦੇਵੇ। (ਚਾਹੇ ਤਾਂ ) ਕੀੜੇ (ਵਰਗੇ) ਤੁੱਛ ਨੂੰ ਪਾਤਸ਼ਾਹੀ ਤੇ ਥਾਪ ਦੇਵੇ (ਤੇ ਪਾਤਸਾਹੀ) ਲਸ਼ਕਰ ਨੂੰ ਨਸ਼ਟ ਕਰ ਦੇਵੇ। ਜਿਤਨੇ ਜੀਵ ਹਨ ਸਾਹ ਲੈ ਕੇ ਜੀਉਂਦੇ ਹਨ ਜੇ ਉਨ੍ਹਾਂ ਨੂੰ (ਅਸਾਹ=) ਸੁਆਸ ਲਏ ਤੋਂ ਬਿਨਾ ਜੀਉਂਦੇ ਰਖੇ ਤਾਂ ਕੀ (ਅਚਰਜ) ਹੈ? ਹੇ ਨਾਨਕ! ਜਿਵੇਂ ਜਿਵੇਂ (ਉਸ) ਸੱਚੇ ਨੂੰ ਭਾਵੇ ਉਸੇ ਤਰ੍ਹਾਂ ਦੀ (ਗਿਰਾਹ=) ਰੋਜ਼ੀ ਦੇਕੇ ਪਾਲਦਾ ਹੈ॥੧॥

ਮਃ ੧ ॥ ਇਕਿ ਮਾਸਹਾਰੀ ਇਕਿ ਤ੍ਰਿਣੁ ਖਾਹਿ ॥ ਇਕਨਾ ਛਤੀਹ ਅੰਮ੍ਰਿਤ ਪਾਹਿ ॥ ਇਕਿ ਮਿਟੀਆ ਮਹਿ ਮਿਟੀਆ ਖਾਹਿ ॥ ਇਕਿ ਪਉਣ ਸੁਮਾਰੀ ਪਉਣ ਸੁਮਾਰਿ ॥ ਇਕਿ ਨਿਰੰਕਾਰੀ ਨਾਮ ਆਧਾਰਿ॥ ਜੀਵੈ ਦਾਤਾ ਮਰੈ ਨ ਕੋਇ ॥ ਨਾਨਕ ਮੁਠੇ ਜਾਹਿ ਨਾਹੀ ਮਨਿ ਸੋਇ ॥ ੨ ॥

ਇਕ ਮਾਸ ਅਹਾਰ ਕਰਨ ਵਾਲੇ ਹਨ, ਇਕ ਘਾਹ ਖਾਂਦੇ ਹਨ। ਇਕਨਾਂ ਨੂੰ ਛਤੀ ਅੰਮ੍ਰਿਤ (ਖਾਣੇ ਦੇ ਸਾਰੇ ਉੱਤਮ ਪਦਾਰਥ) ਪ੍ਰਾਪਤ ਹਨ। ਇਕ ਮਿੱਟੀਆਂ ਵਿਚ (ਰੀਂਗਦੇ) ਮਿੱਟੀ ਖਾਂਦੇ ਹਨ। ਇਕ (ਪਉਣ ਭੱਖੀ ਭਾਵ) ਯੋਗੀ ਹਨ ਜੋ ਪਉਣਾਂ (ਸੁਆਸਾਂ) ਦੀ ਗਿਣਤੀ ਵਿਚ ਹਨ। ਇਕ (ਨਿਰੰਕਾਰੀ=) ਪ੍ਰਭੂ ਦੇ ਅਨਿੰਨ ਭਗਤ ਹਨ ਜੋ ਨਾਮ ਦੇ ਆਧਾਰ ਵਿਚ ਰਹਿੰਦੇ ਹਨ। (ਉਨ੍ਹਾਂ ਦਾ ਸਿਦਕ ਇਹ ਹੁੰਦਾ ਹੈ ਕਿ ਸਾਡਾ ਸਭ ਦਾ) ਦਾਤਾ (ਸਦਾ) ਜੀਉਂਦਾ ਹੈ (ਇਸ ਕਰਕੇ) ਕੋਈ (ਭੁੱਖਾ) ਨਹੀਂ ਮਰ ਸਕਦਾ। ਹੇ ਨਾਨਕ! (ਓਹ ਵਿਸ਼ੇ ਵਿਕਾਰਾਂ ਵਿਚ) ਠਗੇ ਹੋਏ (ਬਿਰਥਾ) ਜਾ ਰਹੇ ਹਨ, (ਜਿਨ੍ਹਾਂ ਦੇ) ਮਨ ਵਿਚ ਓਹ (ਦਾਤਾ) ਨਹੀਂ ਹੈ॥੨॥

**ਨਿਰੁਕ**-ਸੀਹਾ-ਸ਼ੇਰਾਂ। ਬਾਜਾ- {ਫ਼ਾ:, ਬਾਜ} ਇਕ ਸ਼ਿਕਾਰੀ ਪੰਛੀ। ਇਹ ਜੁਰਰਹ ਪੰਛੀ ਦੀ ਮਦੀਨ ਹੈ। ਚਰਗਾ-ਸ਼ਿਕਰੇ ਦੀ ਕਿਸਮ ਦਾ ਇਕ ਸ਼ਿਕਾਰੀ ਪੰਛੀ। ਮਦੀਨ ਹੈ, ਨਰ ਦਾ ਨਾਮ ਚਰਗ਼ੇਲਾ ਹੈ {ਫ਼ਾ:, ਚਰਗ਼}।

ਕੁਹੀਆ-ਇਕ ਸ਼ਿਕਾਰੀ ਪੰਛੀ, ਜੋ ਮਦੀਨ ਹੈ, ਨਰ ਦਾ ਨਾਮ ਕੁਹੀਲਾ ਹੈ।{ਹਿੰਦੀ, ਕੁਹੀ}।

ਅਸਗਾਹ- ਅਥਾਹ ਪਾਣੀ ਦੀ ਥਾਂ।

ਕਿ ਅਸਾਹ- ਸਾਹ ਤੋਂ ਬਿਨਾ (ਜੀਵਾਲੇ ਤਾਂ) ਕੀ ਹੈ।

ਮਿਟੀਆਂ ਮਹਿ-ਮਿਟੀ ਵਿਚ ਰੀਂਗਣ ਵਾਲੇ ਜਿਵੇਂ ਗੰਡੋਏ।

ਪਉਣ ਸੁਮਾਰੀ - ਸੁਆਸਾਂ ਨਾਲ ਪ੍ਰਾਣਾਯਾਮ ਕਰਨ ਵਾਲੇ। ਜੋ ਮੰਤ੍ਰ ਦੀ ਗੇਣਤੀ ਨਾਲ ਸੁਆਸ ਲੈਂਦੇ , ਠਹਿਰਾਉਂਦੇ ਤੇ ਕਢਦੇ ਹੈਨ। ਯੋਗੀ।

ਨਿਰੰਕਾਰੀ-ਅਕਾਲ ਪੁਰਖ ਪਰਾਇਣ ਰਹਿਣ ਵਾਲੇ ਅਨਿੰਨ ਭਗਤ।

ਪਉੜੀ ॥ ਪੂਰੇ ਗੁਰ ਕੀ ਕਾਰ ਕਰਮਿ ਕਮਾਈਐ ॥ ਗੁਰਮਤੀ ਆਪੁ ਗਵਾਇ ਨਾਮੁ ਧਿਆਈਐ ॥ ਦੂਜੀ ਕਾਰੈ ਲਗਿ ਜਨਮੁ ਗਵਾਈਐ ॥ ਵਿਣੁ ਨਾਵੈ ਸਭ ਵਿਸੁ ਪੈਝੈ ਖਾਈਐ ॥ ਸਚਾ ਸਬਦੁ ਸਾਲਾਹਿ ਸਚਿ ਸਮਾਈਐ ॥ ਵਿਣੁ ਸਤਿਗੁਰੁ ਸੇਵੇ ਨਾਹੀ ਸੁਖਿ ਨਿਵਾਸੁ ਫਿਰਿ ਫਿਰਿ ਆਈਐ ॥ ਦੁਨੀਆ ਖੋਟੀ ਰਾਸਿ ਕੂੜੁ ਕਮਾਈਐ ॥ ਨਾਨਕ ਸਚੁ ਖਰਾ ਸਾਲਾਹਿ ਪਤਿ ਸਿਉ ਜਾਈਐ ॥ ੧੪ ॥

ਪੂਰੇ ਗੁਰੂ ਦੀ (ਦੱਸੀ) ਕਾਰ ਮੇਹਰ ਨਾਲ ਕਮਾਈ ਜਾਂਦੀ ਹੈ, (ਤਾਂਤੇ) ਗੁਰੂ ਦੀ ਮਤਿ ਦੁਆਰਾ ਆਪਾ ਭਾਵ ਗੁਆਕੇ ਨਾਮ ਅਰਾਧਣਾ ਕਰੀਏ। (ਇਹ ਕਾਰ ਛੱਡਕੇ) ਦੂਜੀ (ਹੋਰ) ਕਾਰ ਵਿਚ ਲੱਗ ਕੇ ਜਨਮ ਵਞਾ ਲਈਦਾ ਹੈ। ਨਾਮ ਤੋਂ ਵਿਹੂਣੇ (ਰਹਿਕੇ ਜੋ) ਪਹਿਨਣਾ ਤੇ ਖਾਣਾ ਹੈ ਸਭ ਜ਼ਹਿਰ (ਵਾਂਙੂ ਦੁਖਦਾਈ) ਹੈ। (ਇਸ ਕਰਕੇ ਗੁਰੂ ਦੇ ਦਿਤੇ) ਸੱਚੇ ਸ਼ਬਦ ਨੂੰ ਸਲਾਹ ਕੇ (ਖੁਸ਼ੀ ਨਾਲ ਅੰਗੀਕਾਰ ਕਰਕੇ) ਸੱਚ ਵਿਚ ਸਮਾ ਜਾਣਾ ਚਾਹੀਦਾ ਹੈ। ਸਤਿਗੁਰੂ ਦੀ ਸੇਵਾ ਕੀਤੇ ਬਿਨਾ ਸੁਖ ਵਿਚ ਵਾਸਾ ਨਹੀਂ ਹੁੰਦਾ, ਮੁੜ ਮੁੜ ਆਉਣਾਂ ਪੈਂਦਾ ਹੈ। ਦੁਨੀਆਂ (ਵਿਚ ਰੁੱਝਣਾ) ਖੋਟੀ ਰਾਸ (ਕੱਠੀ ਕਰਨੀ) ਹੈ, (ਕਿਉਂਕਿ ਅੱਗੇ ਇਸ ਦਾ ਮੁੱਲ ਕੱਖ ਨਹੀਂ, ਇਹ ਰਾਸ) ਝੂਠ ਦੀ ਕਮਾਈ (ਨਾਲ ਪ੍ਰਾਪਤ ਹੁੰਦੀ) ਹੈ। ਹੇ ਨਾਨਕ! (ਸਤਜ ਸਰੂਪ) ਸੱਚ ਦੀ ਸਿਫਤ ਸਲਾਹ ਕਰਕੇ (ਖਰਾ=)

ਸੁਧ ਹੋ (ਜਾਈਦਾ ਹੈ ਤੇ ਇਥੋਂ ਅੱਗੇ ਨੂੰ) ਪਤਿ ਨਾਲ ਜਾਈਦਾ ਹੈ॥੧੪॥

## {ਪਉੜੀ ਪੰਦਰ੍ਹਵੀਂ}

**ਪ੍ਰਾਕ੍ਥਨ**-ਜੋ ਕੁਝ ਜਗਤ ਵਿਚ ਵਰਤ ਰਿਹਾ ਹੈ ਤੇਰੇ ਭਾਣੇ ਵਿਚ ਵਰਤ ਰਿਹਾ ਹੈ।

| ਮੂਲ | ਅਰਥ |
|---|---|
| ਸਲੋਕੁ ਮਃ ੧ ॥ | |
| ਤੁਧੁ ਭਾਵੈ ਤਾ ਵਾਵਹਿ ਗਾਵਹਿ ਤੁਧੁ ਭਾਵੈ ਜਲਿ ਨਾਵਹਿ ॥ ਜਾ ਤੁਧੁ ਭਾਵਹਿ ਤਾ ਕਰਹਿ ਬਿਭੂਤਾ ਸਿੰਙੀ ਨਾਦੁ ਵਜਾਵਹਿ ॥ ਜਾ ਤੁਧੁ ਭਾਵੈ ਤਾ ਪੜਹਿ ਕਤੇਬਾ ਮੁਲਾ ਸੇਖ ਕਹਾਵਹਿ ॥ ਜਾ ਤੁਧੁ ਭਾਵੈ ਤਾ ਹੋਵਹਿ ਰਾਜੇ ਰਸ ਕਸ ਬਹੁਤੁ ਕਮਾਵਹਿ ॥ ਜਾ ਤੁਧੁ ਭਾਵੈ ਤੇਗ ਵਗਾਵਹਿ ਸਿਰ ਮੁੰਡੀ ਕਟਿ ਜਾਵਹਿ ॥ ਜਾ ਤੁਧੁ ਭਾਵੈ ਜਾਹਿ ਦਿਸੰਤਰਿ ਸੁਣਿ ਗਲਾ ਘਰਿ ਆਵਹਿ ॥ ਜਾ ਤੁਧੁ ਭਾਵੈ ਨਾਇ ਰਚਾਵਹਿ ਤੁਧੁ ਭਾਣੇ ਤੂੰ ਭਾਵਹਿ ॥ ਨਾਨਕੁ ਏਕ ਕਹੈ ਬੇਨੰਤੀ ਹੋਰਿ ਸਗਲੇ ਕੂੜੁ ਕਮਾਵਹਿ ॥ ੧ ॥ | (ਜਦ) ਤੈਨੂੰ ਭਾਉਂਦਾ ਹੈ (ਤਦੋਂ ਭਗਤੀਏ ਲੋਕ) ਗਾਉਂਦੇ ਵਜਾਉਂਦੇ ਹਨ, ਤੈਨੂੰ ਭਾਵੇ (ਤਾਂ ਕਰਮ ਕਾਂਡੀ ਤੀਰਥਾਂ ਤੇ) ਜਲ ਵਿਚ ਨ੍ਹਾਉਂਦੇ (ਫਿਰਦੇ) ਹਨ। ਜਦ ਤੈਨੂੰ ਭਾਂਵਦਾ ਹੈ ਤਦੋਂ (ਸੰਨਿਆਸੀ ਤੇ ਜੋਗੀ) ਸੁਆਹਾਂ ਮਲਦੇ ਤੇ ਸਿੰਙੀ ਨਾਦ ਵਜਾਉਂਦੇ ਫਿਰਦੇ ਹਨ। ਜਦ ਤੈਨੂੰ ਭਾਵੇ ਤਦੋਂ (ਸ਼ਰਾ ਆਦਿ) ਕਿਤਾਬਾਂ ਪੜ੍ਹਦੇ ਹਨ ਤੇ 'ਮੁੱਲਾ' 'ਸ਼ੇਖ਼' ਕਹਾਉਂਦੇ ਹਨ। ਜਦ ਤੈਨੂੰ ਭਾਵੇ ਤਾਂ (ਕਈ) ਰਾਜੇ ਹੋ ਜਾਂਦੇ ਹਨ, ਬਹੁਤ (ਤਰ੍ਹਾਂ ਦੇ) ਰਸ ਕਸ ਮਾਣਦੇ ਹਨ। ਜਾਂ ਤੈਨੂੰ ਭਾਵੇ (ਤਾਂ ਕਈ ਸੂਰਮੇ ਬਣ ਜਾਂਦੇ ਹਨ, ਓਹੋ) ਤੇਗ਼ (=ਤਲਵਾਰ) ਵਾਹੁੰਦੇ ਹਨ, (ਕਈਆਂ ਦੇ ) ਗਿਚੀ ਤੋਂ ਸਿਰ ਕੱਟੇ ਜਾਂਦੇ ਹਨ। ਜਾਂ ਤੈਨੂੰ ਭਾਵੇ (ਤਾਂ ਕਈ ਵਪਾਰੀ ਸੁਦਾਗਰ ਹੋਕੇ) ਦੇਸ ਦੇਸਾਂਤਰਾਂ ਵਿਚ ਚਲੇ ਜਾਂਦੇ ਹਨ (ਤੇ ਅਜੀਬ ਅਜੀਬ) ਗੱਲਾਂ ਸੁਣਕੇ ਘਰੀਂ (ਮੁੜ) ਆਉਂਦੇ ਹਨ*। ਜਾਂ ਤੈਨੂੰ ਭਾਵੇ ਤਾਂ (ਤੂੰ ਕਈਆਂ ਨੂੰ ਅਪਣੇ) ਨਾਮ ਵਿਚ ਰਚਾ ਲੈਂਦਾ ਹੈਂ, (ਓਹ ਤੈਨੂੰ ) ਭਾਣੇ ਹਨ ਤੂੰ (ਉਨ੍ਹਾਂ ਨੂੰ) ਭਾਉਂਦਾ ਹੈ (ਭਾਵ ਤੈਨੂੰ ਓਹ ਚੰਗੇ ਲਗਦੇ ਹਨ, ਉਹਨਾਂ ਨੂੰ ਤੂੰ ਚੰਗਾ ਲਗਦਾ ਹੈਂ)†। (ਪਰੰਤੂ) ਨਾਨਕ ਇਕ ਬੇਨਤੀ (ਜ਼ਰੂਰ) ਕਰਦਾ ਹੈ। (ਉਹ ਇਹ ਹੈ ਕਿ) ਏਹ (ਜੋ ਮੈਂ ਅਖੀਰ ਵਿਚ ਕਹੇ ਹਨ ਏਹ ਤਾਂ ਸੱਚ ਕਮਾ ਰਹੇ ਹਨ), ਹੋਰ ਸਾਰੇ ਕੂੜ ਕਮਾ ਰਹੇ ਹਨ॥੧॥ |

**ਵਯਾਖਯਾ**-ਤਾਤਪਰਯ ਇਹ ਸਹੀ ਹੁੰਦਾ ਹੈ ਕਿ ਚਾਹੋ ਸਾਰੇ ਜੋ ਕੁਛ ਕਰ ਕਰਾ ਰਹੇ ਹਨ ਤੇਰੇ ਭਾਣੇ ਵਿਚ ਹੈ, ਨਾਟਕ ਦੀ ਖੇਲ ਵਾਂਙੂ ਸੂਤ੍ਰਧਾਰ ਦੇ ਭਾਣੇ ਵਿਚ ਹੋ ਰਿਹਾ ਹੈ, ਪਰ ਖੇਲ ਵਿਚ ਜੋ 'ਨਾਸ਼ਮਾਨ ਫਲ' ਲਿਆਉਣ ਵਾਲਾ ਨਾਟ ਹੈ ਉਹ ਕੂੜ ਹੈ। ਯਥਾ:-

ਕੂੜਿ ਕਮਾਣੈ ਕੂੜੋ ਹੋਵੈ ਨਾਨਕ ਸਿਫਤਿ ਵਿਗਾਸਿ॥ {ਆਸਾ ਦੀ ਵਾਰ ਮਹਲਾ- ੨-੨੨}

ਸਚ ਦਾ ਫਲ ਲਿਆਉਣ ਵਾਲਾ ਹੈ ਉਹ ਸਚ ਹੈ ਤੇ:-

ਸਚੈ ਅੰਦਰਿ ਮਹਲਿ ਸਚਿ ਬੁਲਾਈਐ॥ {ਵਾਰ ਮਾਝ ਮਹਲਾ ੧-੧੫}

*(ਅ) 'ਜਦੋਂ ਘਰ ਆ ਜਾਂਦੇ ਹਨ ਤਾਂ ਉਹਨਾਂ ਦੀਆਂ ਗਲਾਂ ਸੁਣ' ਬੀ ਅਰਥ ਕਰਦੇ ਹਨ।

†(ਅ) ਓਹ ਤੇਰੇ ਭਾਣੇ ਵਿਚ ਹਨ, ਓਹੋ ਤੈਨੂੰ ਭਾਉਂਦੇ ਹਨ।

ਮ: ੧ ॥ ਜਾ ਤੂੰ ਵਡਾ ਸਭਿ ਵਡਿਆਂਈਆ ਚੰਗੈ ਚੰਗਾ ਹੋਈ ॥

(ਵਡੇ ਤੋਂ ਹੀ ਸਭ ਵਡਿਆਈਆਂ ਦਾ ਪ੍ਰਕਾਸ਼ ਹੁੰਦਾ ਹੈ, ਫਿਰ) ਜਦ ਤੂੰਹੋਂ (ਸਭ ਤੋਂ) ਵੱਡਾ ਹੈਂ ਤਾਂ ਸਭ ਵਡਿਆਈਆਂ (ਦਾ ਮੂਲ ਤੂੰ ਹੈਂ), ਚੰਗੇ ਤੋਂ (ਜੋ ਕੁਛ ਹੁੰਦਾ ਹੈ) ਚੰਗਾ ਹੁੰਦਾ ਹੈ (ਫਿਰ ਜਦ ਤੂੰ ਸਭ ਤੋਂ ਚੰਗਾ ਹੈਂ ਤਾਂ ਜੋ ਕੁਛ ਤੈਥੋਂ ਹੁੰਦਾ ਹੈ ਚੰਗਾ ਹੈ)। (ਸਚੇ ਤੋਂ ਜੋ ਕੁਛ ਪ੍ਰਾਦਰਭਾਵ ਪਾਵੇ ਉਹ ਸੱਚ ਹੁੰਦਾ ਹੈ)

ਜਾ ਤੂੰ ਸਚਾ ਤਾ ਸਭੁ ਕੋ ਸਚਾ ਕੂੜਾ ਕੋਇ ਨ ਕੋਈ ॥ ਆਖਣੁ ਵੇਖਣੁ ਬੋਲਣੁ ਚਲਣੁ ਜੀਵਣੁ ਮਰਣਾ ਧਾਤੁ॥ ਹੁਕਮੁ ਸਾਜਿ ਹੁਕਮੈ ਵਿਚਿ ਰਖੈ ਨਾਨਕ ਸਚਾ ਆਪਿ ॥ ੨ ॥

ਜਦ ਤੂੰ (ਹੀ ਕੇਵਲ ਇਕ) ਸੱਚਾ ਹੈਂ ਤਾਂ (ਤੇਰਾ ਰਚਿਆ) ਸਭ ਕੁਛ ਸੱਚ ਹੈ ਕੋਈ ਕੂੜਾ ਨਹੀਂ ਕੋਇ (ਇਕ ਬੀ ਨਹੀਂ)। (ਪਰ ਇਹ ਗੱਲ ਬੀ ਸੱਚ ਹੈ ਕਿ ਕ੍ਰਿਯਾ ਜੋ ਹੋ ਰਹੀ ਹੈ ਜੈਸੇ ਕਿ) ਆਖਣਾ, ਵੇਖਣਾ, ਬੋਲਣਾ, ਚਲਣਾ, ਜੀਉਣਾ, ਮਰਨਾ (ਸਭ) ਚਲਾਇਮਾਨ ਹੈ (=ਸਦਾ ਥਿਰ ਨਹੀਂ) {ਤਾਂ ਫਿਰ ਕਿਸ ਗਲ ਤੇ ਮਨ ਟਿਕੇ ? ਉੱਤਰ:-} ਹੁਕਮ ਵਿਚ (ਉਸ ਨੇ ਸਾਨੂੰ) ਸਾਜਿਆ ਹੈ, (ਹੁਣ ਸਾਨੂੰ ਉਹ) ਹੁਕਮ ਵਿਚ ਹੀ ਰਖੇ {ਕੌਣ ? ਉੱਤਰ:} ਉਹ ਜੋ ਆਪ ਸੱਚਾ (ਸਤਜ ਸਰੂਪ ਸਦਾ ਥਿਰ) ਹੈ ਹੇ ਨਾਨਕ! ॥੨॥

**ਵਜਾਖਜਾ**-ਫੁਰਮਾਉਂਦੇ ਹਨ ਕਿ ਭਗਤੀਏ, ਸਨਜਾਸੀ, ਜੋਗੀ, ਮੁੱਲਾਂ, ਸ਼ੇਖ਼, ਰਾਜੇ ਸੂਰਮੇ, ਸੁਦਾਗਰ ਜੋ ਕੁਛ ਕਰ ਰਹੇ ਹਨ ਜੇ ਤੈਨੂੰ ਇਨ੍ਹਾਂ ਦਾ ਕਰਨਾ, ਰੋਕਣਾ, ਮਨਜ਼ੂਰ ਹੋਵੇ ਤਾਂ ਏਹ ਆਪੋ ਆਪਣੇ ਕਾਰਜ ਕਰ ਹੀ ਕਿਵੇਂ ਸਕਣ। ਜੇ ਇਹ ਕਰ ਰਹੇ ਹਨ ਤਾਂ ਪਤਾ ਲੱਗਾ ਕਿ ਇਨ੍ਹਾਂ ਦਾ ਐਸਾ ਕਰਨਾ ਤੇਰੇ ਗਜਾਨ ਤੋਂ ਉਹਲੇ ਨਹੀਂ ਹੈ।

ਪਰ ਇਕ ਕਰਨਾ ਹੋਰ ਹੈ ਉਹ ਨਾਮ ਸਿਮਰਣ ਹੈ, ਉਹ ਬੀ ਤੇਰੇ ਭਾਣੇ ਕਰਕੇ ਹੈ, ਪਰ ਪਹਿਲੀਆਂ ਕਾਰਾਂ ਕੂੜ ਹਨ; ਸਿੱਟਾ ਇਹ ਕਿ ਅੰਤਲੀ ਕਾਰ (ਨਾਮ ਸਿਮਰਣ ਦੀ) ਕੂੜ ਨਹੀਂ।

ਫਿਰ ਫੁਰਮਾਉਂਦੇ ਹਨ ਕਿ ਤੂੰ ਵੱਡਾ ਹੈਂ, ਤੈਥੋਂ ਜੋ ਕੁਛ ਹੁੰਦਾ ਹੈ ਤੇਰੀ ਵਡਿਆਈ ਹੈ। ਤੂੰ ਚੰਗਾ ਹੈਂ, ਨੇਕੀ ਕੁੱਲ ਹੈਂ, ਤੈਥੋਂ ਜੋ ਹੁੰਦਾ ਹੈ ਨੇਕੀ ਹੈ। ਤੂੰ ਸਚਾ ਹੈਂ ਤੈਥੋਂ ਜੋ ਕੁਛ ਹੁੰਦਾ ਹੈ ਸਚ ਹੈ ਪਰ ਫੇਰ ਵੇਖਦੇ ਹਾਂ ਕਿ ਜਿਤਨੀ ਕ੍ਰਿਯਾ ਹੋ ਰਹੀ ਹੈ ਆਖਣਾ, ਵੇਖਣਾ, ਸੁਣਨਾ, ਚਲਣਾ, ਜੀਉਣਾ, ਮਰਨਾ, ਸਭ ਕ੍ਰਿਯਾ ਨਾਸ਼ਵੰਤ ਹਨ; ਕਿਉਂਕਿ ਕਰਨ ਵਾਲਾ ਨਾਸ਼ਵੰਤ ਹੈ। ਇਹ ਬੀ ਪਤਾ ਪੈ ਗਿਆ ਹੈ ਕਿ 'ਕੂੜਿ ਕਮਾਣੈ ਕੂੜੋ ਹੋਵੈ' ਤਾਂ ਅਸੀਂ ਕੂੜ ਕ੍ਰਿਯਾ ਵਿਚ ਉਰਝੇ ਸੱਚ ਨੂੰ ਕਿਵੇਂ ਪ੍ਰਾਪਤ ਹੋਵੀਏ ? ਸਾਨੂੰ ਪਤਾ ਪਿਆ ਹੈ ਕਿ ਆਪ (ਕਰਤਾ) ਸੱਚਾ ਹੈ, ਉਹ ਚਲਾਇਮਾਨ ਨਹੀਂ ਹੁਣ ਸਾਡਾ ਕਰਤੱਵ ਸਾਫ ਹੋ ਗਿਆ ਤੇ ਆਪ ਬੀ ਦੱਸਦੇ ਹਨ ਕਿ ਇਹ ਮੰਗੋ ਕਿ ਜਿਸ ਸੱਚੇ ਨੇ ਅਪਣੇ ਹੁਕਮ ਨਾਲ ਸਾਜਿਆ ਹੈ, ਉਹ ਹੁਕਮ ਵਿਚ ਸਾਨੂੰ ਰਖੇ, ਫਿਰ ਅਸੀਂ ਸੱਚ ਨੂੰ ਪ੍ਰਾਪਤ ਹੋ ਜਾਵਾਂਗੇ।

ਆਸਾ ਦੀ ਵਾਰ ਵਿਚ ਫਰਮਾਇਆ ਹੈ :-

ਸਚੇ ਤੇਰੇ ਖੰਡ ਸਚੇ ਬ੍ਰਹਮੰਡ॥ ਸਚੇ ਤੇਰੇ ਲੋਅ ਸਚੇ ਆਕਾਰ॥
ਸਚੇ ਤੇਰੇ ਕਰਣੇ ਸਰਬ ਬੀਚਾਰ॥ ਸਚਾ ਤੇਰਾ ਅਮਰੁ ਸਚਾ ਦੀਬਾਣੁ॥
ਸਚਾ ਤੇਰਾ ਹੁਕਮੁ ਸਚਾ ਫੁਰਮਾਣੁ॥ ਸਚਾ ਤੇਰਾ ਕਰਮੁ ਸਚਾ ਨੀਸਾਣੁ॥
ਸਚੇ ਤੁਧੁ ਆਖਹਿ ਲਖ ਕਰੋੜਿ॥ ਸਚੈ ਸਭਿ ਤਾਣਿ ਸਚੈ ਸਭਿ ਜੋਰਿ॥
ਸਚੀ ਤੇਰੀ ਸਿਫਤਿ ਸਚੀ ਸਾਲਾਹ॥ ਸਚੀ ਤੇਰੀ ਕੁਦਰਤਿ ਸਚੇ ਪਾਤਿਸਾਹ॥
ਨਾਨਕ ਸਚੁ ਧਿਆਇਨਿ ਸਚੁ॥ ਜੋ ਮਰਿ ਜੰਮੇ ਸੁ ਕਚੁ ਨਿਕਚੁ॥ ੧ ॥

{ਵਾਰ ਆਸਾ ਮਹਲਾ ੧-੨}

ਇਸ ਸ਼ਲੋਕ ਵਿਚ ਦੱਸਿਆ ਹੈ ਕਿ 'ਸਚੈ ਸਭਿ ਤਾਣਿ ਸਚੈ ਸਭਿ ਜੋਰਿ' ਕਿ ਤੇਰੇ ਤਾਣ ਤੇ ਜ਼ੋਰ ਕਰਕੇ ਸਾਰੇ ਸੱਚੇ ਹਨ। ਫਿਰ ਦੱਸਿਆ ਕਿ 'ਜੋ ਮਰਿ ਜੰਮੇ ਸੁ ਕਚੁ ਨਿਕਚੁ॥'

ਇਨ੍ਹਾਂ ਮਾਝ ਦੇ ਦੋ ਸਲੋਕਾਂ ਵਿਚ ਦੱਸਿਆ ਹੈ :- ਆਖਣ, ਵੇਖਣ, ਮਰਣਾ ਸਭ 'ਧਾਤ' ਨਾਸ਼ਵੰਤ ਹੈ। ਨਾਲ ਦੱਸਿਆ 'ਹੋਰਿ ਸਗਲੇ ਕੂੜੁ ਕਮਾਵਹਿ'। (ਭਾਵ) ਸਭ ਕ੍ਰਿਯਾ ਕੂੜ ਹੈ। ਫੇਰ ਆਸਾ ਦੀ ਵਾਰ ਵਿਚ ਜੀਵ ਲਈ ਕਰਤੱਵ ਦੱਸਿਆ :- ਨਾਨਕ ਸਚੁ ਧਿਆਇਨਿ ਸਚੁ॥'

ਏਥੇ ਦੱਸਿਆ ਹੈ ਮੰਗੋ ਕਿ - 'ਹੁਕਮੁ ਸਾਜਿ ਹੁਕਮੈ ਵਿਚਿ ਰਖੈ॥'

ਪੁਨਾ:- 'ਜਾ ਤੁਧੁ ਭਾਵੈ ਨਾਇ ਰਚਾਵਹਿ ਤੁਧੁ ਭਾਣੇ ਤੂੰ ਭਾਵਹਿ॥'

ਅਗਲੀ ਪਉੜੀ ਦੇ ਅਖੀਰ ਵਿਚ ਫੁਰਮਾਇਆ ਹੈ:-

ਨਾਨਕ ਸਚੁ ਸਦਾ ਸਚਿਆਰੁ ਸਚਿ ਸਮਾਈਐ॥

ਸਿੱਟਾ ਹੈ ਕਿ ਰਚਣਹਾਰ ਸਦਾ ਥਿਰ ਸਤਯ ਸਰੂਪ ਹੈ, ਉਸ ਨੇ ਜੋ ਕੁਛ ਰਚਿਆ ਉਸਦੇ ਸਤਯ ਸਰੂਪ ਦੇ ਆਸ਼੍ਰਿਤ ਕਾਇਮ ਹੈ ਤੇ ਚਲ ਰਿਹਾ ਹੈ। ਪਰ ਇਹ ਨਾਸ਼ਵੰਤ ਹੈ, ਇਸ ਕਰਕੇ ਇਹ ਕੂੜ ਬੀ ਹੈ, ਕੂੜ ਵਿਚ ਹੋ ਰਹੀ ਕ੍ਰਿਯਾ ਬੀ ਕੂੜ ਹੈ। 'ਕੂੜ ਕ੍ਰਿਯਾ ਉਰਝਿਓ ਸਭ ਹੀ ਜਗ' (ਫਲ ਕੀਹ ?) 'ਸ੍ਰੀ ਭਗਵਾਨ ਕੋ ਭੇਦ ਨ ਪਾਇਓ॥' {ਅਕਾਲ ਉਸਤਤ}

ਕੂੜ ਕ੍ਰਿਯਾ ਬੀ ਚੱਲ ਰਹੀ ਹੈ। ਇਸ ਦੀ ਕਰਨ ਵਾਲੀ ਸ੍ਰਿਸ਼ਟੀ ਨੂੰ ਇਸ ਦੀ ਕ੍ਰਿਯਾ ਨੂੰ ਰੋਕ ਨਹੀਂ ਪੈ ਰਹੀ, ਤੇ ਜਿਵੇਂ ਇਸ ਨੂੰ ਸਚ ਕਿਹਾ ਹੈ ਤਿਵੇਂ ਇਸ ਨੂੰ ਉਸ ਦੇ ਭਾਣੇ ਵਿਚ ਕਿਹਾ ਹੈ। ਭਾਣੇ ਵਿਚ ਦੱਸਕੇ ਇਸ ਨੂੰ ਕੂੜੇ ਫਲ ਦੇਣ ਵਾਲੀ ਦੱਸਿਆ ਤੇ ਸਚ ਵਲ ਰਹਿਨੁਮਾਈ ਕੀਤੀ।

ਕਟਾਖਯ ਦੋਹਾਂ ਸ਼ਲੋਕਾਂ ਵਿਚ ਇਹ ਹੈ ਕਿ, ਚਾਹੋ ਜਗਤ ਵਿਚ ਹੋ ਰਹੀ ਕ੍ਰਿਯਾ ਕਰਤਾ ਪੁਰਖ ਦੇ ਗਯਾਨ ਵਿਚ ਹੈ, ਅਰ ਉਹ ਇਸ ਨੂੰ ਰੋਕ ਨਹੀਂ ਰਿਹਾ, ਐਸਾ ਹੋਣਾ ਜੀਵ ਨੂੰ ਉਸ ਦੀ ਜ਼ਿੰਮੇਵਾਰੀ ਤੋਂ ਬਰੀ ਨਹੀਂ ਕਰਦਾ। ਉਸ ਨੂੰ ਚੋਣ ਦਾ ਅਖਤਿਆਰ ਹੈ, ਜੇ ਓਹ ਕਚ ਵਿਚ ਰਹਿਣਾ ਚਾਹੁੰਦਾ ਹੈ, ਉਸ ਦੇ ਫਲ ਭੋਗਣ ਤੋਂ ਸੰਕੋਚ ਨਹੀਂ ਤਾਂ ਉਸ ਦੀ ਖੁਸ਼ੀ। ਜੇ ਓਹ ਇਸ ਦੇ ਫਲ ਤੋਂ ਘਬਰਾਉਂਦਾ ਹੈ, ਉਸ ਤੋਂ ਬਚਣਾ ਚਾਹੁੰਦਾ ਹੈ ਤੇ ਸਦਾ ਸਚ ਵਿਚ ਬਿਸ੍ਰਾਮ ਲੋਚਦਾ ਹੈ ਤਾਂ ਚਲਾਇਮਾਨ ਵਿਚੋਂ ਅਚਲਾਇਮਾਨ ਦੀ ਸੜਕੇ ਚੜ੍ਹ ਜਾਵੇ, ਉਸ ਦਾ ਵੇਰਵਾ ਅਗਲੀ ਪਉੜੀ ਵਿਚ ਹੈ।

**ਪਉੜੀ ॥ ਸਤਿਗੁਰੁ ਸੇਵਿ ਨਿਸੰਗੁ ਭਰਮੁ ਚੁਕਾਈਐ ॥ ਸਤਿਗੁਰੁ ਆਖੈ ਕਾਰ ਸੁ ਕਾਰ ਕਮਾਈਐ ॥ ਸਤਿਗੁਰੁ ਹੋਇ ਦਇਆਲੁ ਤ ਨਾਮੁ ਧਿਆਈਐ ॥ ਲਾਹਾ ਭਗਤਿ ਸੁ ਸਾਰੁ ਗੁਰਮੁਖਿ ਪਾਈਐ ॥ ਮਨਮੁਖਿ ਕੂੜੁ ਗੁਬਾਰੁ ਕੂੜੁ ਕਮਾਈਐ ॥ ਸਚੇ ਦੈ ਦਰਿ ਜਾਇ ਸਚੁ ਚਵਾਂਈਐ ॥ ਸਚੈ ਅੰਦਰਿ ਮਹਲਿ ਸਚਿ ਬੁਲਾਈਐ ॥ ਨਾਨਕ ਸਚੁ**

(ਜਗਤ ਲਾਜ ਦੀ) ਸੰਗ ਉਤਾਰ ਕੇ (ਅਤੇ ਮਨ ਦੇ) ਭਰਮ ਦੂਰ ਕਰਕੇ ਸਤਿਗੁਰੂ ਦੀ ਸੇਵਾ ਕਰੀਏ। (ਫਿਰ ਜੋ) ਕਾਰ ਕਿ ਸਤਿਗੁਰੂ ਦੱਸੇ ਉਹ ਕਾਰ ਕਮਾਈਏ। (ਇਸਤਰ੍ਹਾਂ ਸਤਿਗੁਰੂ ਦਿਆਲ ਹੋਵੇਗਾ) ਦਇਆਲ ਹੋਵੇ ਹੀ ਸਤਿਗੁਰੂ ਤਾਂ ਨਾਮ ਧਿਆਇਆ ਜਾਂਦਾ ਹੈ। (ਇਸ ਮਨੁੱਖ ਜਨਮ ਦਾ ਸਭ ਤੋਂ) ਸ੍ਰੇਸ਼ਟ ਲਾਹਾ (ਵਾਹਿਗੁਰੂ ਦੀ) ਭਗਤੀ ਹੈ, ਉਹ ਗੁਰੂ ਦੁਆਰਾ ਪਾਈਦੀ ਹੈ। (ਜੋ ਗੁਰਮੁਖ ਨਹੀਂ ਹੋਏ ਪਰ) ਮਨਮੁਖ (ਰਹੇ ਹਨ ਓਹ) ਝੂਠ ਤੇ ਹਨੇਰੇ ਵਿਚ ਹਨ (ਓਹ) ਕੂੜ ਦੀ ਕਮਾਈ ਕਰ ਰਹੇ ਹਨ। ਪਰ ਸੱਚੇ ਦੇ ਦਰ ਉਤੇ ਗਿਆਂ ਸੱਚ ਦੀ ਪੁੱਛ ਹੁੰਦੀ ਹੈ*। (ਜੋ) ਸੱਚ ਵਿਚ (ਹੁੰਦੇ ਹਨ ਉਹ) ਸੱਚੇ ਮਹਲ ਅੰਦਰ ਬੁਲਾਏ ਜਾਂਦੇ ਹਨ। ਹੇ ਨਾਨਕ ! ਸੱਚ ਵਾਲਾ ਸਦਾ (ਸੱਚ ਨਾਲ ਸੰਬੰਧਿਤ ਰਹਿੰਦਾ ਹੈ, ਜੀਉਦਿਆਂ ਉਹ)

* ਸਚੁ ਚਵਾਂਈਐ=ਸਚ ਬੁਲਵਾਇਆ ਜਾਂਦਾ ਹੈ, (ਪ੍ਰੇਰਣਾਰਥਿਕ ਹੈ) ਭਾਵ ਹੈ ਸਚ ਦੀ ਪੁੱਛ ਹੁੰਦੀ ਹੈ। (ਅ) ਸਚੇ ਨਾਮ ਦਾ ਉਚਾਰਣ ਕਰਵਾਇਆ ਜਾਂਦਾ ਹੈ।

| | |
|---|---|
| **ਸਦਾ ਸਚਿਆਰੁ ਸਚਿ ਸਮਾਈਐ॥ ੧੫ ॥** | ਸਚਿਆਰ (ਗਿਣੀ ਦਾ ਹੈ, ਮਰਕੇ ਉਹ) ਸੱਚ (ਸਤਯ ਸਰੂਪ) ਵਿਚ ਸਮਾ ਜਾਂਦਾ ਹੈ॥੧੫॥ |

**ਨਿਰੁਕ੍ਰ**-ਵਾਵਹਿ-ਵਜਾਉਂਦੇ ਹਨ। ਬਿਭੂਤਾ-ਸੁਆਹ।
ਕਤੇਬਾ-ਤੌਰੇਤ, ਕੁਰਾਨ ਆਦਿ। ਤੇਗ-{ਅ:, ਤੇਗ਼} ਤਲਵਾਰ।
ਨਾਇ-ਨਾਮ ਵਿਚ। ਰਚਾਵਹਿ-ਰਚ ਜਾਂਦੇ ਯਾ ਲਗ ਪੈਂਦੇ ਹਨ।
ਧਾਤੁ-ਜੋ ਸ਼ੈ ਕਾਇਮ ਨਾ ਹੋਵੇ, ਚਲਾਇਮਾਨ। ਮਾਇਆ। ਸਾਰੁ-ਸ੍ਰੇਸ਼ਟ।
ਗੁਬਾਰੁ-{ਅ:ਗੁਬਾਰ} ਘੱਟਾ, ਅੰਧੇਰਾ, ਭਾਵ ਅਗਜਾਨ।

## {ਪਉੜੀ ਸੋਲ੍ਹਵੀਂ}

**ਪ੍ਰਾਕ੍ਰਥਨ**-ਸੰਪ੍ਰਦਾਈ ਦਾਨੇ ਕਥਾ ਕਰਦੇ ਹਨ ਕਿ ਅਗਲਾ ਸ਼ਲੋਕ ਗੁਰੂ ਜੀ ਨੇ ਪਰਬਤਾਂ ਵਿਚ ਬੈਠੇ ਸਿਧਾਂ ਪ੍ਰਤਿ ਉਚਾਰਿਆ ਸੀ, ਜਦੋਂ ਉਹਨਾਂ ਨੇ ਮਾਤ ਲੋਕ ਦਾ ਹਾਲ ਪੁੱਛਿਆ ਸੀ। ਦੂਸਰਾ ਸਲੋਕ ਗੁਰੂ ਅਮਰਦਾਸ ਜੀ ਦਾ ਹੈ। ਜਦੋਂ ਕੁਛ ਸਿੱਖਾਂ ਨੇ ਇਹੋ ਸ਼ਲੋਕ ਉਚਾਰ ਕੇ ਆਪ ਤੋਂ ਕਲਜੁਗ ਦੇ ਜੀਵਾਂ ਦੇ ਉਧਾਰ ਦਾ ਰਾਹ ਪੁਛਿਆ ਤਾਂ ਆਪ ਨੇ ਉਚਾਰਿਆ ਸੀ। ਇਨ੍ਹਾਂ ਦੇ ਨਾਲ ਜੋ ਪਉੜੀ ਹੈ ਉਸ ਵਿਚ ਵਿਸਥਾਰ ਨਾਲ ਪਾਰ ਉਤਾਰੇ ਦਾ ਰਾਹ ਗੁਰੂ ਨਾਨਕ ਦੇਵ ਜੀ ਦਾ ਦੱਸਿਆ ਹੋਇਆ ਹੈ।

| ਮੂਲ | ਅਰਥ |
|---|---|
| ਸਲੋਕੁ ਮਃ ੧ ॥ | |
| **ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ ॥ ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ ॥ ਹਉ ਭਾਲਿ ਵਿਕੁੰਨੀ ਹੋਈ ॥ ਆਧੇਰੈ ਰਾਹੁ ਨ ਕੋਈ ॥ ਵਿਚਿ ਹਉਮੈ ਕਰਿ ਦੁਖੁ ਰੋਈ ॥ ਕਹੁ ਨਾਨਕ ਕਿਨਿ ਬਿਧਿ ਗਤਿ ਹੋਈ ॥ ੧ ॥** | ਕਲਜੁਗ ਵਿਚ ਰਾਜੇ ਕਸਾਈ ਹੋ ਰਹੇ ਹਨ, (ਉਨ੍ਹਾਂ ਦੇ ਹਥ ਅਨਜਾਯ ਤੇ ਜ਼ੁਲਮ ਦੀ) ਛੁਰੀ ਹੈ (ਭਾਵ ਪ੍ਰਜਾ ਕੋਹੀ ਜਾ ਰਹੀ ਹੈ) ਧਰਮ ਖੰਭ ਲਾਕੇ ਉਡ ਗਿਆ ਹੈ। ਕੂੜ ਦੀ ਮਸਿਆ (=ਹਨੇਰੀ ਰਾਤ ਵਾਙੂ ਛਾ ਰਹੀ ਹੈ) ਸਚ ਜੋ ਚੰਦ੍ਰਮਾ (ਵਾਙੂ ਚਾਨਣ ਦੇਣਹਾਰ ਹੈ) ਕਿਤੇ ਬੀ ਚੜ੍ਹਿਆ ਹੋਇਆ ਨਜ਼ਰ ਨਹੀਂ ਪੈਂਦਾ। ਮੈਂ (ਸੱਚ ਨੂੰ) ਭਾਲਦਾ ਵਿਆਕੁਲ ਹੋ ਗਿਆ ਹਾਂ। (ਇਸ) ਹਨੇਰੇ ਵਿਚ ਕੋਈ ਰਾਹ (ਬਚਾਉ ਦਾ ਨਹੀਂ ਦਿਸਦਾ)। (ਸਚ ਅਭਾਵਤਾ ਦੇ ਹਨੇਰੇ ਵਿਚ ਸ੍ਰਿਸ਼ਟੀ) ਹਉਮੈ ਵਿਚ (ਫਾਥੀ ਹੋਈ) ਦੁਖ ਕਰ ਕਰ ਕੇ ਰੋ ਰਹੀ ਹੈ। ਨਾਨਕ (ਜੀ) ਕਹਿੰਦੇ ਹਨ (ਹੇ ਸਿੱਧੋ ! ਕਹੋ) ਕਿਸ ਬਿਧ ਨਾਲ (ਸ੍ਰਿਸ਼ਟੀ ਦੀ) ਗਤੀ (ਕਲਜਾਣ) ਹੋਵੇ॥੧॥ |

**ਵਜਾਖਜਾ**-ਇਸ ਵਿਚ ਸਿੱਧਾਂ ਦੇ ਪ੍ਰਸ਼ਨ ਦਾ ਉਤਰ ਪ੍ਰਸ਼ਨ ਵਿਚ ਹੈ, ਹਾਲ ਦੱਸਿਆ ਹੈ ਤੇ ਹੱਲ ਪੁਛਿਆ ਹੈ। ਵਯੰਗ ਵਿਚ ਇਹ ਹੈ ਕਿ ਤੁਸੀਂ ਭਲੇ ਪੁਰਖਾਂ, ਜਿਨ੍ਹਾਂ ਪ੍ਰਜਾ ਦੀ ਮਦਦ ਕਰਨੀ ਸੀ, ਪਹਾੜਾਂ ਵਿਚ ਛੁਪੇ ਬੈਠੇ ਹੋ, ਰਾਹ ਦੱਸਣ ਵਾਲੇ ਬਿਨਾਂ ਕਲਜਾਣ ਹੋ ਨਹੀਂ ਸਕਦੀ। ਭਾਈ ਗੁਰਦਾਸ ਜੀ ਨੇ ਇਸ ਵੇਲੇ ਦੀ ਗੁਫ਼ਤਗੂ ਖੁਹਲ ਕੇ ਦਿਤੀ ਹੈ। ਦੇਖੋ ਭਾਈ ਗੁਰਦਾਸ ਵਾਰ ੧ ਪਉੜੀ ੨੯।

**ਨਿਰੁਕ**-ਕਾਤੀ-ਛੁਰੀ। ਕਾਸਾਈ-{ਅ:, ਕਸਾਈ} ਜੀਵ ਘਾਤ ਕਰਨ ਵਾਲਾ। ਅਮਾਵਸ-ਹਨੇਰੇ ਪੱਖ ਦੀ ਆਖਰਲੀ ਤਿਥਿ। ਇਸ ਰਾਤ ਚੰਦ ਮੂਲੋਂ ਨਜ਼ਰ ਨਹੀਂ ਆਉਂਦਾ। ਰਾਹੁ-ਰਸਤਾ। (ਅ) ਰਸਤਾ ਦੱਸਣ ਵਾਲਾ ਬੀ ਅਰਥ ਲਾਈਦਾ ਹੈ।

ਮਃ ੩ ॥ ਕਲਿ ਕੀਰਤਿ ਪਰਗਟੁ ਚਾਨਣੁ ਸੰਸਾਰਿ ॥ ਗੁਰਮੁਖਿ ਕੋਈ ਉਤਰੈ ਪਾਰਿ ॥ ਜਿਸ ਨੋ ਨਦਰਿ ਕਰੇ ਤਿਸੁ ਦੇਵੈ ॥ ਨਾਨਕ ਗੁਰਮੁਖਿ ਰਤਨੁ ਸੋ ਲੇਵੈ ॥ ੨ ॥

ਕਲਿਜੁਗ ਵਿਚ (ਹਰਿ) ਕੀਰਤਨ ਹੀ ਸੰਸਾਰ ਵਿਚ ਪ੍ਰਤੱਖ ਚਾਨਣਾ ਹੈ, (ਪਰ ਇਸ ਚਾਨਣੇ ਨੂੰ ਪ੍ਰਾਪਤ ਹੋਇਆ) ਕੋਈ ਗੁਰਮੁਖ ਹੀ ਪਾਰ ਉਤਰਦਾ ਹੈ। ਜਿਸਤੇ (ਵਾਹਿਗੁਰੂ) ਮੇਹਰ ਦ੍ਰਿਸ਼ਟੀ ਕਰਦਾ ਹੈ ਉਸਨੂੰ ਦੇਂਦਾ ਹੈ, ਉਹ ਗੁਰੂ ਦੁਆਰਾ ਇਹ (ਕੀਰਤਨ ਤੇ ਨਾਮ ਰੂਪੀ) ਰਤਨ ਪ੍ਰਾਪਤ ਕਰਦਾ ਹੈ॥੨॥

**ਵਯਾਖਯਾ**-ਪਦ ਕੀਰਤਨ ਤੋਂ ਮੁਰਾਦ ਨਿਰੀ ਸਿਫਤ ਸਲਾਹ ਦੀ ਨਹੀਂ, ਪਰ ਨਾਮ ਨਾਲ ਸ਼ਾਮਲ ਹੈ। ਅਖ਼ੀਰ ਵਿਚ ਰਤਨ ਕਹਿਕੇ ਇਸ ਅਰਥ ਨੂੰ ਸੂਚਿਤ ਕਰ ਦਿਤਾ ਹੈ। ਰਤਨ ਤੋਂ 'ਨਾਮ ਰਤਨ' ਮੁਰਾਦ ਹੈ। ਅਗਲੀ ਪਉੜੀ ਵਿਚ ਫਿਰ ਇਹ ਗਲ ਸਪਸਟ ਹੋ ਜਾਂਦੀ ਹੈ, ਯਥਾ:-

ਜਿਨੀ ਅਨਦਿਨੁ ਨਾਮੁ ਧਿਆਇਆ॥

**ਪ੍ਰਾਕ੍ਥਨ**-ਪਿਛਲੇ ਸਲੋਕ ਵਿਚ ਜੋ ਰਸਤਾ ਦੱਸਿਆ ਹੈ ਉਹ ਇਸ ਪਉੜੀ ਵਿਚ ਹੋਰ ਖੁਲ੍ਹ ਜਾਂਦਾ ਹੈ:-

ਪਉੜੀ ॥ ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ ॥ ਕਰਤਾ ਆਪਿ ਅਭੁਲੁ ਹੈ ਨ ਭੁਲੈ ਕਿਸੈ ਦਾ ਭੁਲਾਇਆ ॥ ਭਗਤ ਆਪੇ ਮੇਲਿਅਨੁ ਜਿਨੀ ਸਚੋ ਸਚੁ ਕਮਾਇਆ ॥ ਸੈਸਾਰੀ ਆਪਿ ਖੁਆਇਅਨੁ ਜਿਨੀ ਕੂੜੁ ਬੋਲਿ ਬੋਲਿ ਬਿਖੁ ਖਾਇਆ ॥ ਚਲਣ ਸਾਰ ਨ ਜਾਣਨੀ ਕਾਮੁ ਕਰੋਧੁ ਵਿਸੁ ਵਧਾਇਆ॥ ਭਗਤ ਕਰਨਿ ਹਰਿ ਚਾਕਰੀ ਜਿਨੀ ਅਨਦਿਨੁ ਨਾਮੁ ਧਿਆਇਆ ॥ ਦਾਸਨਿ ਦਾਸ ਹੋਇ ਕੈ ਜਿਨੀ ਵਿਚਹੁ ਆਪੁ ਗਵਾਇਆ॥ ਓਨਾ ਖਸਮੈ ਕੈ ਦਰਿ ਮੁਖ ਉਜਲੇ ਸਚੈ ਸਬਦਿ ਸੁਹਾਇਆ ॥੧੬॥

ਭਗਤਾਂ ਤੇ ਸੰਸਾਰੀਆਂ (ਲੋਕਾਂ ਦਾ) ਮੇਲ ਕਦੇ ਨਹੀਂ ਹੋਇਆ। (ਨਿਆਂ ਕਰਨ ਵਿਚ) ਕਰਤਾਰ ਆਪ ਅਭੁੱਲ ਹੈ, ਕਿਸੇ ਦਾ ਭੁਲਾਇਆ ਭੁੱਲ ਵਿਚ ਨਹੀਂ ਪੈਂਦਾ। (ਓਹ) ਭਗਤਾਂ ਨੂੰ ਆਪਣੇ ਨਾਲ ਮੇਲ ਲੈਂਦਾ ਹੈ, ਜਿਨ੍ਹਾਂ ਨੇ ਸਚ ਹੀ ਸਚ ਦੀ ਕਮਾਈ ਕੀਤੀ ਹੋਈ ਹੁੰਦੀ ਹੈ। ਸੰਸਾਰੀਆਂ ਨੂੰ ਓਹ ਅਪਣੇ ਤੋਂ ਪਰੇ ਰਖਦਾ ਹੈ ਜਿਨ੍ਹਾਂ ਨੇ ਝੂਠ ਬੋਲ ਬੋਲ ਕੇ (ਮਾਨੋਂ) ਵਿਹੁ ਖਾਧਾ ਹੁੰਦਾ ਹੈ। {ਵਿਹੁ ਕੇਹੜਾ ? ਉੱਤਰ :} (ਜਿਨ੍ਹਾਂ ਨੇ ਸੰਸਾਰ ਤੋਂ ਇਕ ਦਿਨ) ਚਲੇ ਜਾਣਾ ਹੈ (ਇਸ ਗਲ ਤੋਂ) ਬੇ ਖਬਰੇ ਰਹਿਕੇ ਕਾਮ ਕ੍ਰੋਧ ਰੂਪੀ ਵਿਹੁ ਨੂੰ ਵਧਾਇਆ ਹੈ। (ਪਰ) ਭਗਤ (ਸਦਾ) ਹਰੀ ਦੀ ਨੌਕਰੀ ਕਰਦੇ ਹਨ। {ਕਿਹੜੀ ? ਉੱਤਰ :} ਜੋ ਹਰ ਦਿਨ ਉਸਦਾ ਨਾਮ ਧਿਆਉਂਦੇ ਹਨ। (ਅਤੇ) ਜੋ (ਹਰੀ ਦੇ) ਦਾਸਾਂ ਦੇ ਦਾਸ ਹੋਕੇ ਆਪਾ ਭਾਵ ਅਪਣੇ ਵਿਚੋਂ ਗੁਆ ਲੈਂਦੇ ਹਨ: ਓਹ ਮਾਲਕ (ਵਾਹਿਗੁਰੂ) ਦੇ ਦਰ ਉਤੇ ਉੱਜਲੇ ਮੁਖ (ਜਾਂਦੇ ਹਨ ਤੇ) ਸਚੇ ਸ਼ਬਦ ਦੁਆਰਾ (ਓਥੇ) ਸੁਭਾਇਮਾਨ ਹੁੰਦੇ ਹਨ॥੧੬॥

**ਵਰਾਖਰਾ**-ਵਿਕਾਰ ਤੇ ਮਾਯਕ ਰਸਾਂ ਵਿਚ ਕਲਜਾਣ ਨਹੀਂ, ਸੱਚੇ ਨਾਮ ਨਾਲ ਕਲਜਾਣ ਹੈ।

## {ਪਉੜੀ ਸਤਾਰਵੀਂ}

| ਮੂਲ | ਅਰਥ |
|---|---|
| ਸਲੋਕੁ ਮਃ ੧ ॥ ਸਬਾਹੀ ਸਾਲਾਹ ਜਿਨੀ ਧਿਆਇਆ ਇਕ ਮਨਿ ॥ ਸੇਈ ਪੂਰੇ ਸਾਹ ਵਖਤੈ ਉਪਰਿ ਲੜਿ ਮੁਏ ॥ ਦੂਜੈ ਬਹੁਤੇ ਰਾਹ ਮਨ ਕੀਆ ਮਤੀ ਖਿੰਡੀਆ ॥ ਬਹੁਤੁ ਪਏ ਅਸਗਾਹ ਗੋਤੇ ਖਾਹਿ ਨ ਨਿਕਲਹਿ ॥ | (ਪਹਲੇ ਪਹਿਰ ਅਰਥਾਤ) ਪ੍ਰਭਾਤ ਵੇਲੇ ਜੋ (ਵਾਹਿਗੁਰੂ ਜੀ ਦੀ) ਸਿਫਤ ਸਲਾਹ ਕਰਦੇ ਹਨ (ਤੇ ਉਸਨੂੰ) ਇਕ ਮਨਿ ਹੋਕੇ (ਬ੍ਰਿਤੀ ਜੋੜਕੇ) ਆਰਾਧਦੇ ਹਨ, ਉਹੀ ਪੂਰੇ ਸ਼ਾਹ ਹਨ ਜੋ ਯੋਗ ਸਮੇਂ (ਸੰਕਲਪ ਵਿਕਲਪ ਦੀ ਸੈਨਾਂ ਨਾਲ) ਜੂਝਦੇ ਹਨ। ਦੂਜੇ (ਪਹਿਰ ਚੜ੍ਹਿਆਂ) ਮਨ ਦੀਆਂ ਮਤਾਂ ਅਨੇਕਾਂ ਮਨੋਰਥਾਂ ਵਲ ਖਿੰਡ ਜਾਂਦੀਆਂ ਹਨ। ਬਹੁਤੇ ਤਾਂ (ਬਿਵਹਾਰਿਕ) ਕਠਨ ਮੁਸ਼ਕਲਾਂ (ਦੇ ਹੱਲ ਕਰਨ ਵਿਚ) ਫਸ ਜਾਂਦੇ ਹਨ, ਗੋਤੇ ਖਾਂਦੇ ਹਨ ਤੇ ਨਿਕਲ ਨਹੀਂ ਸਕਦੇ। (ਭਾਵ ਉਨ੍ਹਾਂ ਦੇ ਹੱਲ ਵਿਚ ਬ੍ਰਿਤੀ ਖਚਿਤ ਹੋ ਜਾਂਦੀ ਹੈ, ਫੇਰ ਭਜਨ ਲਈ ਸੁਰਤ ਉਨ੍ਹਾਂ ਵਿਚੋਂ ਨਿਕਲਦੀ ਹੀ ਨਹੀਂ)। |
| ਤੀਜੈ ਮੁਹੀ ਗਿਰਾਹ ਭੁਖ ਤਿਖਾ ਦੁਇ ਭਉਕੀਆ ॥ ਖਾਧਾ ਹੋਇ ਸੁਆਹ ਭੀ ਖਾਣੇ ਸਿਉ ਦੋਸਤੀ ॥ ਚਉਥੈ ਆਈ ਊਘ ਅਖੀ ਮੀਟਿ ਪਵਾਰਿ ਗਇਆ ॥ ਭੀ ਉਠਿ ਰਚਿਓਨੁ ਵਾਦੁ ਸੈ ਵਰ੍ਹਿਆ ਕੀ ਪਿੜ ਬਧੀ ॥ | ਤੀਜੇ (ਪਹਿਰ ਦੇ ਚੜ੍ਹਿਆਂ) ਭੁਖ ਤ੍ਰੇਹ ਦੋਵੇਂ ਜ਼ੋਰ ਕਰਦੀਆਂ ਹਨ ਤਦ ਮੂੰਹਾਂ ਵਿਚ (ਭੋਜਨ ਦੇ) ਗ੍ਰਾਸ ਪੈਂਦੇ ਹਨ। (ਦੇਖੋ ਰੋਜ਼ ਦਾ) ਖਾਧਾ (ਰੋਜ਼) ਸੁਆਹ ਹੋ ਜਾਂਦਾ ਹੈ ਫਿਰ (ਸਾਡੀ) ਰੁਚੀ ਖਾਣੇ ਦੀ ਬਣੀ ਰਹਿੰਦੀ ਹੈ। ਚਉਥੇ (ਪਹਿਰ ਭਾਵ ਰਾਤ ਨੂੰ ਨੀਂਦ ਦੀ) ਊਂਘ ਆ ਜਾਂਦੀ ਹੈ; ਤਾਂ ਅੱਖਾਂ ਮੀਟਦੇ ਹੀ ਘੂਕ ਸੌਂ ਜਾਂਦਾ ਹੈ, ਫਿਰ (ਸਵੇਰੇ) ਉਠ ਕੇ (ਸੰਸਾਰਕ ਵਿਹਾਰਾਂ ਦੇ) ਝਗੜੇ ਰਚਾ ਲੈਂਦਾ ਹੈ, ਮਾਨੋਂ ਸੈਂਕੜੇ ਬਰਸਾਂ ਦਾ ਘੋਲ ਅਖਾੜਾ ਰਚ ਰਖਿਆ ਹੈ। (ਭਾਵ ਬਿਵਹਾਰਾਂ ਵਿਚ ਐਉਂ ਖਚਿਤ ਹੁੰਦਾ ਹੈ ਜਿਵੇਂ ਸੈਂਕੜੇ ਬਰਸਾਂ ਏਥੇ ਰਹਿਣਾ ਹੈ)। |
| ਸਭੇ ਵੇਲਾ ਵਖਤ ਸਭਿ ਜੇ ਅਠੀ ਭਉ ਹੋਇ ॥ ਨਾਨਕ ਸਾਹਿਬੁ ਮਨਿ ਵਸੈ ਸਚਾ ਨਾਵਣੁ ਹੋਇ ॥ ੧ ॥ | {ਅੰਤ ਵਿਚ ਸਿੱਧਾਂਤ ਦੱਸਦੇ ਹਨ} ਜੇ (ਜੀਵ ਨੂੰ) ਅੱਠਾਂ (ਪਹਿਰਾਂ) ਵਿਚ ਹੀ (ਸਾਂਈ ਦਾ) ਡਰ ਬਣਿਆ ਰਹੇ ਤਾਂ ਸਾਰੇ ਵੇਲੇ ਸਾਰੇ ਵਕਤ (ਸਫਲ ਹੁੰਦੇ) ਹਨ। ਹੇ ਨਾਨਕ ! ਜੇ ਮਾਲਕ ਮਨ ਵਿਚ ਵਸਦਾ ਰਹੇ ਤਾਂ ਸਚਾ ਇਸ਼ਨਾਨ (ਆਤਮਿਕ ਸ਼ੁਧੀ ਆਪੇ) ਹੁੰਦੀ ਰਹਿੰਦੀ ਹੈ॥੧॥ |

**ਨਿਰੁਕ੍ਤ**-ਸਬਾਹੀ-{ਅ਼:, ਸੁਬਹ} ਸਵੇਰ। ਪ੍ਰਭਾਤ।

ਸਾਲਾਹ-{ਅ਼:, ਸਲਾਹ} ਸਿਫਤ ਸਲਾਹ ਕਰਨੀ, ਮਹਿਮਾ ਕਰਨੀ।

ਸਾਹ-{ਫ਼ਾ:, ਸ਼ਾਹ} ਪਾਤਸ਼ਾਹ। ਧਨੀ। ਪਰ ਲੜਾਈ ਦੇ ਜ਼ਿਕਰ ਕਰਕੇ ਪਾਤਸ਼ਾਹ ਅਰਥ ਵਧੇਰੇ ਢੁਕੇਗਾ। ਲੜਿ ਮੁਏ ਦਾ ਅਰਥ ਮਰ ਜਾਣਾ ਨਹੀਂ, ਪਰ ਮਰਨ ਮੰਡਕੇ ਲੜਾਈ ਕਰਨਾ। ਭਾਵ ਹੈ ਮਾੜੇ ਸੰਕਲਪਾਂ ਨਾਲ, ਨੀਂਦ ਆਲਸ ਨਾਲ, ਸੰਕਲਪਾਂ ਵਿਕਲਪਾਂ ਨਾਲ ਲੜਾਈ ਕਰਨੀ। ਮਨ ਇਕ ਵਾਹਿਗੁਰੂ ਤੇ ਜੋੜਨਾ, ਮਨ ਨੂੰ ਇਕ ਕਰਨਾ ਹੈ। ਇਹ ਕੁਛ ਕਰਨਾ ਆਪਾ ਭਾਵ ਤੋਂ ਮਰਨਾ ਬੀ ਭਾਵ ਹੈ।

ਅਸਗਾਹ-ਜਿਸਦੀ ਥਾਹ ਨਾ ਲੱਭੇ, ਭਾਵ ਹੈ ਵਿਹਾਰਾਂ ਦੀਆਂ ਕਠਨ ਮੁਸ਼ਕਲਾਂ ਤੇ ਗੁੰਝਲਾਂ।

ਭਉਕੀਆ-ਕੁਤੇ ਵਾਂਙੂ ਬੇਸਬਰ ਹੋਈਆਂ। ਭਾਵ ਹੈ ਤ੍ਰਿਖੀ ਭੁਖ ਤ੍ਰੇਹ। ਭੁਖ ਤ੍ਰੇਹ ਦਾ ਜ਼ੋਰ।

ਦੋਸਤੀ-ਮਿੱਤ੍ਰਤਾ। ਭਾਵ ਹੈ ਖਾਣੇ ਦੀ ਇੱਛਾ ਬਣੀ ਰਹਿਣੀ। ਰੁਚੀ ਬਣੀ ਰਹਿਣੀ।

ਪਵਾਰਿ-{ਸੰਸ:, ਪਰਤ੍ਰ=ਪ੍ਰਲੋਕ} ਮਾਨੋ ਪ੍ਰਲੋਕ ਚਲਾ ਗਿਆ, ਜਿਥੋਂ ਸਵੇਰੇ ਮੁੜ ਆਉਣਾ ਹੈ। ਜੇ ਕੋਈ ਮਰਕੇ ਥੋੜੀ ਦੇਰ ਬਾਦ ਜੀ ਪਵੇ ਤਾਂ ਪੰਜਾਬੀ ਵਿਚ ਆਖਦੇ ਹਨ ਪਵਾਰ ਗਿਆ ਸੀ, ਯਾ ਪਰਵਾਰ ਗਿਆ ਸੀ। ਸਾਹਿਬ ਦੱਸਦੇ ਹਨ ਕਿ ਨੀਂਦ ਬਾਦ ਜਾਗ ਪੈਂਦਾ ਹੈ, ਨੀਂਦ ਆਤਮ ਗ਼ਾਫ਼ਲੀ ਦੀ ਸੀ, ਸੋ ਮਰਨ ਤੁੱਲ ਸੀ, ਮੁੜ ਜਾਗ ਪਿਆ, ਇਹ ਪਵਾਰ ਜਾਣਾ ਸੀ।

**ਮਃ ੨ ॥ ਸੇਈ ਪੂਰੇ ਸਾਹ ਜਿਨੀ ਪੂਰਾ ਪਾਇਆ ॥ ਅਠੀ ਵੇਪਰਵਾਹ ਰਹਨਿ ਇਕਤੈ ਰੰਗਿ ॥ ਦਰਸਨਿ ਰੂਪਿ ਅਥਾਹ ਵਿਰਲੇ ਪਾਈਅਹਿ॥ ਕਰਮਿ ਪੂਰੈ ਪੂਰਾ ਗੁਰੂ ਪੂਰਾ ਜਾ ਕਾ ਬੋਲੁ ॥ ਨਾਨਕ ਪੂਰਾ ਜੇ ਕਰੇ ਘਟੈ ਨਾਹੀ ਤੋਲੁ ॥ ੨ ॥**

ਪੂਰੇ ਸ਼ਾਹ ਉਹੀ ਹਨ ਜਿਨ੍ਹਾਂ ਨੇ ਪੂਰਾ (ਪਰਮੇਸੁਰ) ਪਾ ਲਿਆ ਹੈ। ਅੱਠੇ ਪਹਿਰ (ਓਹ ਹੋਰ ਮੋਹਾਂ ਤੋਂ) ਬੇ ਪਰਵਾਹ ਤੇ ਇਕੋ (ਹਰੀ ਦੇ) ਪ੍ਰੇਮ ਵਿਚ ਰਹਿੰਦੇ ਹਨ। (ਐਸੇ) ਵਿਰਲੇ ਲੱਭਦੇ ਹਨ ਜੋ ਅਥਾਹ (ਪ੍ਰਭੂ) ਦੀ ਦਰਸ਼ਨ (ਚਾਹਨਾ ਵਿਚ ਯਾ) ਰੂਪ ਦੇ (ਦੀਦਾਰ) ਵਿਚ ਲਗੇ ਹੋਏ ਹੁੰਦੇ ਹਨ। (ਪਰ ਇਹ ਪ੍ਰਾਪਤੀ ਤਾਂ ਹੁੰਦੀ ਹੈ ਜੇ) ਪੂਰੇ ਭਾਗਾਂ ਨਾਲ ਪੂਰਾ ਗੁਰੂ ਮਿਲ ਪਵੇ ਜਿਸਦਾ ਕਿ ਬੋਲ ਪੂਰਾ ਹੁੰਦਾ ਹੈ। ਹੇ ਨਾਨਕ! ਜੇ ਪੂਰਾ (ਪੂਰਾ) ਕਰ ਦੇਵੇ ਤਾਂ (ਫੇਰ) ਤੋਲ ਨਹੀਂ ਘਟਦਾ (ਭਾਵ ਜੇ ਪੂਰਾ ਗੁਰੂ ਉਪਦੇਸ਼ ਕਰੇ ਤਦ ਜਗਜਾਸੂ ਨੂੰ ਐਸਾ ਗਯਾਨ ਪ੍ਰਾਪਤ ਹੋ ਜਾਂਦਾ ਹੈ ਕਿ ਜੋ ਫੇਰ ਟੁਟਦਾ ਕਿ ਸਿਥਿਲ ਨਹੀਂ ਹੁੰਦਾ। ਇਹ ਪੂਰਾ ਜਾਂਕਾ ਤੋਲ ਦਾ ਤਾਤਪਰਯ ਗੁਰੂ ਜੀ ਨੇ ਆਪ ਦਸਿਆ ਹੈ)।।੨।।

**ਨਿਰੁਕ**-ਅਠੀ-ਅਠੇ ਪਹਿਰ।

ਪੂਰਾ ਜਾ ਕਾ ਬੋਲੁ-ਜਿਸ ਦਾ ਬਚਨ ਪੂਰਾ ਹੁੰਦਾ ਹੈ, ਆਖਿਆ ਵਾਕ ਕਦੇ ਖਾਲੀ ਨਹੀਂ ਜਾਂਦਾ।

ਸੂਚਨਾ-ਅਗਲੀ ਪਉੜੀ ਵਿਚ ਤੋਲ ਪੂਰੇ ਹੋਣ ਦੀ ਗੁਰੂ ਸਤਜਾ ਵਰਣਿਤ ਹੈ।

**ਪਉੜੀ ॥ ਜਾ ਤੂੰ ਤਾ ਕਿਆ ਹੋਰਿ ਮੈ ਸਚੁ ਸੁਣਾਈਐ ॥ ਮੁਠੀ ਧੰਧੈ ਚੋਰਿ ਮਹਲੁ ਨ ਪਾਈਐ ॥ ਏਨੈ ਚਿਤਿ ਕਠੋਰਿ ਸੇਵ ਗਵਾਈਐ ॥ ਜਿਤੁ ਘਟਿ ਸਚੁ ਨ ਪਾਇ ਸੁ ਭੰਨਿ ਘੜਾਈਐ ॥ ਕਿਉ ਕਰਿ ਪੂਰੈ ਵਟਿ ਤੋਲਿ ਤੁਲਾਈਐ ॥ ਕੋਇ ਨ ਆਖੈ ਘਟਿ ਹਉਮੈ ਜਾਈਐ ॥ ਲਈਅਨਿ ਖਰੇ ਪਰਖਿ ਦਰਿ ਬੀਨਾਈਐ ॥ ਸਉਦਾ**

ਮੈਂ ਸੱਚ ਸੁਣਾਉਂਦਾ ਹਾਂ ਕਿ ਜੇ ਤੂੰ (ਮੇਰਾ ਹੋ ਗਿਆ) ਹੈਂ ਤਾਂ ਕੋਈ ਹੋਰ (ਮੇਰੇ ਲਈ ਲੋੜੀਦਾ) ਨਹੀਂ। (ਜੋ ਸ੍ਰਿਸ਼ਟੀ ਕਿ) ਧੰਦੇ ਰੂਪੀ ਚੋਰ ਨੇ ਠੱਗ ਲਈ ਹੈ ਉਹ ਮਹਲ (=ਸਰੂਪ) ਨੂੰ ਨਹੀਂ ਪ੍ਰਾਪਤ ਕਰਦੀ। ਇਸ ਨੇ ਕਠੋਰ ਚਿੱਤ ਹੋਣ ਕਰਕੇ (ਕੀਤੀ) ਸੇਵਾ ਬੀ ਗੁਆ ਲਈ ਹੈ। ਜਿਸ ਸਰੀਰ ਵਿਚ ਸੱਚ (ਸੱਚਾ ਨਾਮ) ਨਹੀਂ ਪੈਂਦਾ ਉਹ ਭੰਨ ਕੇ ਮੁੜ ਘੜੀਦਾ ਹੈ (ਤਾਂ ਜੋ ਉਸਨੂੰ ਨਾਮੁ ਸਿਮਰਨ ਦਾ ਮੌਕਾ ਫੇਰ ਦਿੱਤਾ ਜਾਵੇ)। (ਇਨ੍ਹਾਂ ਮੁਸ਼ਕਲਾਂ ਵਿਚ) ਪੂਰੇ ਵੱਟਿਆਂ ਦੇ ਤੋਲ ਨਾਲ ਕਿਵੇਂ (ਪੂਰੇ ਤੋਲ) ਤੁਲਾਏ ਜਾਈਏ (ਭਾਵ ਪੂਰੇ ਉਤਰੀਏ)? { ਉੱਤਰ} (ਜੇ) ਹਉਮੈ ਚਲੀ ਜਾਵੇ ਤਾਂ ਉਸਨੂੰ ਕੋਈ ਘਟ ਨਹੀਂ ਆਖੇਗਾ। (ਜਦੋਂ ਸਾਂਈ ਦੇ) ਦਰ ਛਾਣ ਬੀਣ ਹੋਵੇਗੀ ਤਾਂ ਖਰੇ ਪਰਖ ਲਏ ਜਾਣਗੇ। (ਨਾਮ ਦਾ) ਸੌਦਾ ਇਕ ਹਟ

| ਇਕਤੁ ਹਟਿ ਪੂਰੈ ਗੁਰਿ ਪਾਈਐ॥੧੭॥ | (ਸਤਸੰਗ) ਵਿਚ ਹੈ (ਓਥੋਂ) ਪੂਰੇ ਗੁਰੂ ਤੋਂ ਪ੍ਰਾਪਤ ਹੁੰਦਾ ਹੈ।।੧੭।। |
|---|---|

**ਵਜਾਖਜਾ**-ਇਸ ਪਉੜੀ ਦੇ ਸ਼ਲੋਕਾਂ ਤੇ ਪਉੜੀ ਵਿਚ ਇਹ ਉਪਦੇਸ਼ ਹੈ ਕਿ ਧੰਦੇ ਸੁਰਤ ਨੂੰ ਸਾਰਾ ਆਪਣਾ ਕਰ ਲੈਂਦੇ ਹਨ, ਨਾਮ ਸਿਮਰਣ, ਤੇ ਨਾਮੀ ਪ੍ਰਾਪਤੀ ਦਾ ਖਿਆਲ ਹੀ ਉੱਕ ਜਾਂਦਾ ਹੈ। ਇਸ ਲਈ ਨੇਮ ਬਣਾਓ ਅੰਮ੍ਰਿਤ ਵੇਲੇ ਉਠਕੇ ਨਾਮ ਸਿਮਰਣ ਦਾ ਤੇ ਫੇਰ ਗੁਰਬਾਣੀ ਪੜ੍ਹਨ ਵੀਚਾਰਨ ਦਾ, ਜਿਸ ਵਿਚ ਸਿਫਤ ਸਲਾਹ ਹੈ। ਅਰਥਾਤ ਗੁਰਬਾਣੀ ਦਾ, ਜਿਸ ਦਾ ਇਹ ਅਸਰ ਹੋਵੇ ਕਿ ਸਹਿਜੇ ਸਹਿਜੇ ਸੁਰਤ ਨਾਮ ਵਿਚ ਅਠੇ ਪਹਿਰ ਰਹਿਣ ਵਾਲੀ ਬਣ ਜਾਵੇ ਅੰਤ ਪ੍ਰੇਮ ਦਾ ਸਦੈਵੀ ਰੰਗ ਸੁਰਤ ਨੂੰ ਚੜ੍ਹ ਜਾਵੇ।

ਇਸ ਪਉੜੀ ਵਿਚ ਚਾਰ ਪਹਿਰ ਦੀ ਵੰਡ ਵਿਚ ਸਦੀਵ ਨਾਮ ਜਪ ਦੀ ਵਿਵੇਚਨਾ ਆਈ ਹੈ, ਪਰ ਪਦ 'ਪਹਿਰ' ਵਿਚ ਨਾ ਹੋਣ ਕਰਕੇ ਕਈ ਦਾਨੇ ਇਨ੍ਹਾਂ ਵਿਚ ਹੋਰ ਹੋਰ ਵੰਡਾਂ ਦੀ ਸੰਭਾਵਨਾਂ ਬੀ ਵੇਖਦੇ ਹਨ। ਯਥਾ:-

(੧) ਉਮਰਾ ਦੇ ਚਾਰ ਹਿੱਸੇ। ਅਰਥ ਐਉਂ ਲਾਉਂਦੇ ਹਨ ਛੋਟੀ ਅਵਸਥਾ ਵਿਚ ਧ੍ਰੂ ਵਰਗੇ ਜਿਨ੍ਹਾਂ ਨੇ ਧਿਆਇਆ ਹੈ ਓਹ ਪੂਰੇ ਸ਼ਾਹ ਹਨ, ਓਹ ਦੂਜੇ ਭਾਵ ਨਾਲ ਲੜਕੇ ਭਗਤੀ ਵਿੱਚ ਮਰ ਗਏ ਭਾਵ ਲਿਵਲੀਨ ਹੋ ਗਏ। ਪਰ ਜਿਨ੍ਹਾਂ ਨੇ ਐਸਾ ਨਹੀਂ ਕੀਤਾ ਉਹਨਾਂ ਨੇ ਪਹਿਲੀ ਉਮਰਾ ਗੁਆ ਲਈ। ਇਸੀ ਤਰ੍ਹਾਂ ਜਿਨ੍ਹਾਂ ਨੇ ਦੂਜੀ ਬੀ ਨਹੀਂ ਸੰਭਾਲੀ ਓਹ ਦੂਜੇ, ਅਰਥਾਤ ਜੁਆਨੀ ਅਵਸਥਾ ਵਿਚ ਕੰਮਾਂ ਕਾਜਾਂ ਦੀਆਂ ਉਲਝਣਾ ਦੇ ਸਮੁੰਦ੍ਰ ਵਿਚ, ਯਾ ਕਾਮਾਦਿ ਵਿਕਾਰਾਂ ਵਿਚ ਗ੍ਹੋਤੇ ਖਾਂਦੇ ਨਿਕਲ ਨਹੀਂ ਸਕਦੇ। ਤੀਜੀ ਅਵਸਥਾ ਹੈ ਮੱਧ ਉਮਰਾ ਦੀ, ਜਦੋਂ ਧੰਦਿਆਂ ਦੇ ਭੋਗਣ ਤੇ ਖਾਣ ਪੀਣ ਵਿਚ ਰੁਝਾ ਰਹਿੰਦਾ ਹੈ। ਚਉਥੇ ਹੈ-ਬ੍ਰਿਧ ਅਵਸਥਾ ਵਿਚ ਊਂਘਾਂ ਖਾਂਦਾ ਅੰਤ ਮਰ ਜਾਂਦਾ ਹੈ, ਇਹ ਬੀ ਬ੍ਰਿਥਾ ਗਿਆ। ਫਿਰ ਮਰ ਜਾਂਦਾ ਹੈ ਤੇ ਜਨਮ ਫੇਰ ਹੁੰਦਾ ਹੈ, ਫੇਰ ਬੀ ਨਹੀਂ ਸਮਝਦਾ, ਮੁੜ ਉਹਨਾਂ ਜਤਨਾਂ ਘੋਲਾਂ ਵਿਚ ਲਗ ਜਾਂਦਾ ਹੈ ਮਾਨੋਂ ਸੈਂਕੜੇ ਸਾਲ ਜੀਉਣਾ ਹੈ।

(੨) ਚਾਰ ਪ੍ਰਕਾਰ ਦੇ ਇਨਸਾਨ, ਯਥਾ:-

(ੳ) ਗਿਆਨੀ ਕਿ ਭਗਤ, ਜੋ ਇਸ ਮਨੁਖਾ ਜਨਮ ਨੂੰ ਸਾਬਾਹੀ=ਅੰਮ੍ਰਿਤ ਵੇਲਾ ਸਮਝ ਕੇ ਸਾਧਨ ਸੰਪਤੀ ਜੋ ਤੁਕਾਂ ਵਿਚ ਦੱਸੀ ਹੈ ਕਰ ਲੈਂਦੇ ਹਨ ਤੇ ਜੀਵਤ ਭਾਵ ਤੋਂ ਮਰ ਜਾਂਦੇ ਹਨ।

(ਅ) ਦੂਜੇ ਜਗਜਾਸੂ ਹਨ। ਜੋ ਅਨੇਕਾਂ ਤ੍ਰੀਕਿਆਂ ਤੇ ਸਾਧਨ ਸੋਚ ਯਾ ਵੀਚਾਰ ਕਰ ਰਹੇ ਹਨ। ਉਹਨਾਂ ਦੀ ਮਨ ਮਤ ਖਿੰਡ ਰਹੀ, ਭਾਵ ਉੱਡ ਰਹੀ ਹੈ ਤੇ ਸ਼ੁਭ ਮਤ ਆ ਰਹੀ ਹੈ। ਪਰ ਏਹ ਅਜੇ ਗ੍ਹੋਤੇ ਖਾਂਦੇ ਹਨ, ਨਾ ਡੁਬਦੇ ਹਨ ਨਾ ਪਾਰ ਲਗਦੇ ਹਨ। ਇਹ ਜਦ ਅਹਿੱਲ ਨਿਸਚੇ ਦੇ ਘਰ ਜਾਣਗੇ ਤਾਂ ਪਾਰ ਗਿਰਾਮੀ ਹੋ ਜਾਣਗੇ।

(ੲ) ਤੀਜੇ ਵਿਸ਼ਈ ਪੁਰਖ। ਇਨ੍ਹਾਂ ਨੂੰ ਵਿਸ਼ੇ ਵਿਕਾਰਾਂ ਦੀ ਭੁੱਖ ਲਗੀ ਰਹਿੰਦੀ ਹੈ। ਤੇ ਮੁਖ ਵਿਚ ਗ੍ਰਾਹ ਭਾਵ ਭੋਗਾਂ ਵਿਚ ਪ੍ਰਵਿਰਤੀ ਬਣੀ ਰਹਿੰਦੀ ਹੈ।

(ਸ) ਪਾਮਰ ਪੁਰਖ-ਜੋ ਅਗਜਾਨ ਨਿੰਦ੍ਰਾ ਵਿਚ ਰਹਿੰਦੇ ਹਨ। ਭਲਿਆਈ ਵਲੋਂ ਅੱਖਾਂ ਜਾਣਕੇ ਮੀਟੀ ਰਖਦੇ ਹਨ, ਸਤ ਵੀਚਾਰ ਤੋਂ ਕਦੇ ਕੰਮ ਨਹੀਂ ਲੈਂਦੇ।

ਏਹ ਪਰਮੇਸ਼ੁਰ ਵਲੋਂ ਮਰ ਗਏ ਹਨ, ਪਰ ਇਨ੍ਹਾਂ ਨੇ ਫੇਰ ਬੀ ਝਗੜੇ ਉਲਝਨਾ ਐਉਂ ਧਾਰੇ ਹੋਏ ਹਨ ਕਿ ਮਾਨੋਂ ਸੈਂਕੜੇ ਬਰਸ ਜੀਉਣਾ ਹੈ।

(੩) ਗਿਆਨਵਾਨ ਦੀਆਂ ੪ ਪ੍ਰਾਪਤੀਆਂ। ਯਥਾ:-

ਪਹਿਲੀ-ਸਾ+ਬਾਹੀ=ਉਸ ਪ੍ਰੇਰਕ (ਪਰਮੇਸ਼ੁਰ ਨੂੰ ਜਿਨ੍ਹਾਂ ਨੇ) ਸਲਾਹਿਆ ਹੈ, ਤੇ ਇਕ ਮਨ ਹੋਕੇ ਧਿਆਇਆ ਹੈ, ਓਹ ਪੂਰੇ ਸ਼ਾਹ ਹਨ, (ਕਿਉਂਕਿ) ਵਕਤ ਦੇ ਉਪਰ (ਕਾਲ ਰਹਿਤ) ਹੋ ਗਏ ਹਨ, (ਓਹ ਅਗਜਾਨ ਨਾਲ) ਲੜਕੇ (ਆਪਾ ਭਾਵ ਤੋਂ) ਮਰ ਗਏ ਹਨ।

ਦੂਜੀ-ਦੂਜੀ (ਪ੍ਰਾਪਤੀ ਇਹ ਹੈ ਕਿ ਇਨ੍ਹਾਂ ਨੇ ਰਾਗ ਦ੍ਵੈਖ ਨੂੰ ਜਿੱਤ ਲਿਆ ਹੈ, ਜਿਸ ਰਾਗ ਦ੍ਵੈਖ ਦੇ ਪਸਾਰੇ ਦੇ ਕਈ ਰਸਤੇ ਹਨ। ਇਸ ਪਸਾਰੇ ਦੇ ਕਾਰਣ) ਮਨ ਦੀ ਮਤੀ ਨੂੰ (ਇਨ੍ਹਾਂ ਨੇ)ਖਿੰਡਾ ਦਿਤਾ ਹੈ ਯਾ ਮਨਮਤਾਂ ਖੰਡਨ ਕਰ ਦਿੱਤੀਆਂ ਹਨ ਤੇ ਸਤਿਸੰਗ ਵਿਚ, ਜੋ ਅਥਾਹ ਹੈ, ਉਸ ਵਿਚ ਟੁਬੀਆਂ ਲਾਉਂਦੇ ਹਨ, ਕਦੇ ਬਾਹਰ ਨਹੀਂ ਆਉਂਦੇ।

ਤੀਜੀ ਪ੍ਰਾਪਤੀ-(ਸ਼ਲੇਖ:-ਤੀਜੈ=ਤੀ+ਜੈ=ਜਿੱਤ ਲਈ ਹੈ ਜਿਨ੍ਹਾਂ ਨੇ ਈਸ਼੍ਵਰ ਦੀ 'ਤੀ' ਇਸਤ੍ਰੀ: ਮਾਇਆ) ਜਿਨ੍ਹਾਂ ਨੇ ਮਾਇਆ ਜਿੱਤ ਲਈ ਹੈ। ਮਾਇਆ ਕੈਸੀ ਹੈ ? ਜਿਸ ਨੇ ਜਗਤ ਨੂੰ ਮੂੰਹ ਦਾ ਗ੍ਰਾਸ ਬਣਾ ਰਖਿਆ ਹੈ, ਪਰ ਮਾਇਆ ਦਾ ਰੂਪ ਆਸਾ ਤ੍ਰਿਸ਼ਨਾ ਰੂਪ ਭੁਖ ਤ੍ਰੇਹਾਂ ਨੇ ਭਉ+ਕੀਆ=ਡਰ ਖਾਧਾ ਹੈ, (ਕਿਉਂਕਿ ਉਨ੍ਹਾਂ ਨੇ) ਖਾਧਾ (ਸੰਸਾਰ ਨੂੰ ਹੀ) ਮਿਥਿਆ ਜਾਣ ਲਿਆ ਹੈ, ਸੋ ਸੰਸਾਰ ਉਨ੍ਹਾਂ ਦੀ ਦ੍ਰਿਸ਼ਟੀ ਵਿਚ ਭਸਮ ਹੋ ਚੁਕਾ ਹੈ, (ਪਰ ਜੇ ਕਦੀ ਉਥਾਨ ਅਵਸਥਾ ਵਿਚ ਸੰਸਾਰ ਭਾਸੇ ਕਿ ਨਾਮ ਰੂਪ ਵਿਚ ਤਾਂ ਹੈ, ਤਦ ਫੇਰ ਉਹਦੀ ਪ੍ਰੀਤੀ ਉਸ ਨੂੰ ਫੇਰ ਖਾਣ ਵਿਚ ਭਾਵ ਮਿਥਿਆ ਜਾਣਨ ਵਿਚ ਅਰਥਾਤ ਅਭਾਵ ਕਰਨ ਵਿਚ ਲਗ ਜਾਂਦੀ ਹੈ)।

ਚੌਥੀ (ਪ੍ਰਾਪਤੀ ਇਹ ਹੈ ਕਿ) (ਯੋਗ-) ਨਿੰਦ੍ਰਾ ਉਨ੍ਹਾਂ ਨੂੰ ਆਈ ਹੀ ਰਹਿੰਦੀ ਹੈ, (ਸੰਸਾਰ ਵਲੋਂ) ਨੇਤ੍ਰ (ਮਾਨੋ) ਬੰਦ ਰਹਿੰਦੇ ਹਨ, (ਅਗਜਾਨ ਅਵਸਥਾ ਵਿਚ, ਜੋ ਮਨ ਵਿਚ ਮਨੋਵਾਦ ਰਚੇ ਜਾਂਦੇ ਸਨ ਸੋ 'ਉੱਠ' ਉੱਠ ਜਾਂਦੇ ਹਨ, (ਯੋਗ ਨਿੰਦ੍ਰਾ ਐਸੀ ਗਾੜ੍ਹੀ ਹੈ ਕਿ ਮਾਨੋਂ) ਸੈਂਕੜੇ ਵਰਿਹਾਂ ਦੀ (ਪਿੜ ਬਧੀ=) ਆਸਨ ਸਥਿਤੀ ਲਗੀ ਹੋਈ ਹੈ।

ਉਪਰ ਦਿਤੇ ਭਾਵਾਰਥ ਬੜੇ ਸੁਆਦਲੇ ਹੋਣ ਕਰਕੇ ਦਿਖਾਏ ਹਨ, ਗੁਣੀ ਜਨਾਂ ਦੀ ਵਿਵੇਚਨਾ ਨੇ ਇਨ੍ਹਾਂ ਪਰ ਬਹੁਤ ਮਿਹਨਤ ਕੀਤੀ ਹੈ। ਪਰ ਪਦ 'ਸਭੇ ਵੇਲਾ ਵਖਤ ਸਭਿ' ਜੋ ਵਿਚ ਪਏ ਹਨ ਦਿਹਾੜੀ ਦੀ ਵੰਡ ਵਲ ਹੀ ਸਿੱਧੀ ਪ੍ਰੇਰਨਾ ਕਰਦੇ ਹਨ ਤੇ ਉਹੀ ਅਰਥ ਵਧੀਕ ਸਹੀ ਹੁੰਦੇ ਹਨ।

**ਨਿਰੁਕ੍ਤ**-ਚਿਤਿ ਕਠੋਰਿ-ਕਠੋਰ ਚਿਤ ਤੋਂ ਭਾਵ ਦੁਵੱਲੀ ਹੈ, ਸਾਂਈਂ ਨਾਮ ਵਲੋਂ ਮਨ ਅਭਿਗ ਰਖਿਆ, ਸਰਬੱਤ ਨਾਲ ਵਰਤੋਂ ਵਿਚ ਦਇਆ ਤੋਂ ਕੰਮ ਨਹੀਂ ਲਿਆ।

ਹਉਮੈ ਜਾਈਐ-(ਅ) ਇਹ ਸ੍ਰਿਸ਼ਟੀ ਹਉਮੈਂ ਦੀ ਜਣੀ ਹੋਈ ਹੈ, ਕੋਈ ਆਪ ਨੂੰ ਘਟ ਨਹੀਂ ਅਖਵਾਉਂਦਾ।

ਬੀਨਾਈਐ-(ੳ) {ਹਿੰਦੀ ਬੀਨਨਾ=ਚੁਣਨਾ} ਦਰਿ ਬੀਨਾਈਐ=ਦਰਗਾਹ ਦੀ ਛਾਣ ਬੀਨ ਵਿਚ ਪਰਖੇ ਜਾਣਗੇ।

(ਅ) {ਫਾ:, ਬੀਨਾਈ=ਨਜ਼ਰ}। ਦਰ ਬੀਨਾਈਐ=ਦਰਗਾਹ ਦੀ ਨਜ਼ਰ ਵਿਚ ਹਨ।

## {ਪਉੜੀ ਅਠਾਰ੍ਵੀਂ}

| ਮੂਲ | ਅਰਥ |
|---|---|
| ਸਲੋਕ ਮਃ ੨ ॥ | |
| **ਅਠੀ ਪਹਰੀ ਅਠ ਖੰਡ ਨਾਵਾ ਖੰਡੁ ਸਰੀਰੁ ॥ ਤਿਸੁ ਵਿਚਿ ਨਉ** | ਅੱਠਾਂ ਪਹਿਰਾਂ ਦੇ (ਰੂਪ ਵਿਚ ਕਾਲ ਦੇ) ਅੱਠ ਹਿੱਸੇ (ਕੀਤੇ ਹੋਏ ਹਨ, ਪਰ) ਨਾਵਾਂ ਖੰਡ (ਇਕ ਹੋਰ ਬੀ ਹੈ, ਉਹ ਹੈ) |

ਨਿਧਿ ਨਾਮੁ ਏਕੁ ਭਾਲਹਿ ਗੁਣੀ ਗਹੀਰੁ ॥ ਕਰਮਵੰਤੀ ਸਾਲਾਹਿਆ ਨਾਨਕ ਕਰਿ ਗੁਰੁ ਪੀਰੁ ॥ ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ ॥ ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ ॥

ਸਰੀਰ*। ਇਸ (ਨਾਵੇਂ ਖੰਡ) ਵਿਚ ਨੌ ਨਿਧਾਂ (ਵਾਙੂ) ਇਕ (ਅਮੋਲਕ ਵਸਤੂ ਹੈ ਉਹ ਹੈ ਈਸ਼ੂਰ ਦਾ) ਨਾਮ, (ਜਿਸ ਵਸਤੂ ਨੂੰ ਕਿ) ਗੁਣਾਂ ਦੇ ਸਾਗਰ (ਗੁਣੀ ਲੋਕ) ਭਾਲਦੇ ਹਨ। (ਢੂੰਡਣ ਵਾਲਿਆਂ ਵਿਚੋਂ) ਕਰਮਾਂ ਵਾਲੇ (ਉਸ ਨੂੰ ਪ੍ਰਾਪਤ ਕਰਦੇ ਤੇ) ਸਲਾਹੁੰਦੇ ਹਨ, ਹੇ ਨਾਨਕ ! (ਕੇਵਲ ਓਹ ਜੋ) ਗੁਰੂ ਪੀਰ ਧਾਰਨ ਕਰ (ਕੇ ਉਸਤੋਂ ਇਹ ਨਾਮ ਲੈਂਦੇ ਹਨ)। (ਇਨ੍ਹਾਂ ਕਰਮਾਂ ਵਾਲਿਆ, ਜਾਗੀ) ਸੁਰਤ ਦੇ ਮਾਲਕਾਂ ਨੂੰ ਚੌਥੇ ਪਹਿਰ ਅੰਮ੍ਰਿਤ ਵੇਲੇ ਚਾਉ ਚੜ੍ਹ ਜਾਂਦਾ ਹੈ, (ਇਨ੍ਹਾਂ ਦੇ) ਮਨ ਵਿਚ ਤੇ ਮੂੰਹ ਵਿਚ ਸੱਚਾ ਨਾਉ (ਸਿਮਰਣ ਹੋਣ ਲਗ ਜਾਂਦਾ) ਹੈ ਤੇ ਇਨ੍ਹਾਂ ਨੂੰ (ਦੋ) ਦਰਿਯਾਵਾਂ ਨਾਲ ਪ੍ਰੀਤ ਹੁੰਦੀ ਹੈ, (ਇਕ ਨਦੀ ਆਦਿ ਜਲਾਸ਼ਯ ਜਿਥੇ ਜਾਕੇ ਇਸ਼ਨਾਨ ਕਰਦੇ ਹਨ ਤੇ ਦੂਜੇ ਸਤਿਸੰਗ ਰੂਪੀ ਦਰਯਾ ਜਿਥੇ ਇਸ਼ਨਾਨ ਮਗਰੋਂ ਜਾ ਬੈਠਦੇ ਹਨ)।

ਓਥੈ ਅੰਮ੍ਰਿਤੁ ਵੰਡੀਐ ਕਰਮੀ ਹੋਇ ਪਸਾਉ ॥ ਕੰਚਨ ਕਾਇਆ ਕਸੀਐ ਵੰਨੀ ਚੜੈ ਚੜਾਉ ॥

ਓਥੇ (ਨਾਮ ਦਾ) ਅੰਮ੍ਰਿਤ ਵੰਡਿਆ ਜਾਂਦਾ ਹੈ (ਪਰ ਇਸ) ਪ੍ਰਸਾਦ (ਦਾ ਗੱਫਾ) ਭਾਗਾਂ ਨਾਲ ਮਿਲਦਾ ਹੈ। (ਇਸ ਨਾਮ ਦੇ ਅਭ੍ਯਾਸ ਨਾਲ ਕਾਇਆਂ ਸੋਨੇ ਵਾਙੂ ਸ਼ੁੱਧ ਹੋ ਜਾਂਦੀ ਹੈ ਜਿਵੇਂ ਅੱਗ ਤੇ ਚਾੜ੍ਹ ਕੇ ਸੋਨੇ ਨੂੰ ਸ਼ੁੱਧਤਾ ਦਾ ਚੜ੍ਹਾਉ ਚੜ੍ਹਦਾ ਹੈ ਤੇ ਕਸਵੱਟੀ ਤੇ ਕੱਸ ਲਾਇਆਂ ਪਰਖ ਹੁੰਦੀ ਹੈ ਤਿਵੇਂ) ਕਾਇਆਂ ਨੂੰ (ਭਜਨ ਦੇ ਤਪ ਨਾਲ ਸ਼ੁੱਧਤਾ ਦਾ) ਚੜ੍ਹਾਉ ਚੜ੍ਹਦਾ ਹੈ ਤੇ (ਗੁਰੂ ਦੀ ਕੀਤੀ ਪ੍ਰੀਖਿਆ ਦੀ) ਕਸਵੱਟੀ ਲਗਦੀ ਹੈ (ਤਦ) ਕਾਇਆਂ ਕੰਚਨ ਵਾਙੂ (ਸੁਧ ਨਿਕਲਦੀ ਹੈ)।

ਜੇ ਹੋਵੈ ਨਦਰਿ ਸਰਾਫ ਕੀ ਬਹੁੜਿ ਨ ਪਾਈ ਤਾਉ ॥

ਜੇ ਸਰਾਫ (ਗੁਰੂ) ਦੀ ਮੇਹਰ ਦ੍ਰਿਸ਼ਟੀ ਹੋ ਜਾਵੇ ਤਾਂ ਫੇਰ ਤਾਉ ਵਿਚ ਨਹੀਂ ਪਾਉਂਦੇ (ਜਿਵੇਂ ਕਿ ਸ਼ੁੱਧ ਹੋਏ ਸੋਨੇ ਨੂੰ ਫੇਰ ਵੰਨੀ=ਅੱਗ ਵਿਚ ਪਾ ਕੇ ਤਾਉ ਨਹੀਂ ਦੇਂਦੇ)।

ਸਤੀ ਪਹਰੀ ਸਤੁ ਭਲਾ ਬਹੀਐ ਪੜਿਆ ਪਾਸਿ ॥

(ਇਸ ਲਈ ਭਾਈ ਸੁਣੋ: ਪਹਿਲਾ ਪਹਿਰ ਤਾਂ ਸਤਿਸੰਗ ਵਿਚ ਜਾਕੇ ਕੀਰਤਨ ਸੁਣੋ, ਨਾਮ ਜਪੋ, ਬਾਕੀ) ਸਤਾਂ ਪਹਰਾਂ ਵਿਚ (ਤ੍ਰੈ ਕੰਮ ਕਰੀਏ:) ੧. ਸੱਚ ਕਮਾਈਏ ਤੇ, ੨. (ਸਰਬੱਤ ਦਾ) ਭਲਾ ਕਰੀਏ (ਤੇ, ੩. ਨਾਮ ਵਿਦ੍ਯਾ ਦੇ) ਪੜ੍ਹਿਆਂ ਪਾਸ ਬੈਠੀਏ (ਭਾਵ ਸੁਹਬਤ ਵਿਦ੍ਵਾਨਾਂ ਦੀ ਕਰੀਏ, ਕਿਉਂਕਿ)

ਓਥੈ ਪਾਪੁ ਪੁੰਨੁ ਬੀਚਾਰੀਐ ਕੂੜੈ ਘਟੈ ਰਾਸਿ ॥ ਓਥੈ ਖੋਟੇ ਸਟੀਅਹਿ ਖਰੇ ਕੀਚਹਿ ਸਾਬਾਸਿ ॥

ਓਥੇ ਪਾਪ ਪੁੰਨ ਦੀ ਵੀਚਾਰ ਮਿਲਦੀ ਹੈ (ਜਿਸ ਨਾਲ) ਕੂੜੇ (ਸੰਸਕਾਰਾਂ ਦੀ ਅੰਦਰ ਇਕੱਠੀ ਕੀਤੀ ਹੋਈ) ਰਾਸ ਘਟਦੀ ਹੈ। ਓਥੇ ਖਰਿਆਂ ਨੂੰ ਸ਼ਾਬਾਸ਼ ਮਿਲਦੀ ਹੈ ਤੇ ਖੋਟੇ ਬਾਹਰ ਹੀ ਰਖੇ ਜਾਂਦੇ ਹਨ (ਐਉਂ ਕੂੜੇ ਕੁਸੰਗ ਦਾ ਭੈ ਨਹੀਂ ਰਹਿੰਦਾ) {ਹੁਣ ਪ੍ਰਸ਼ਨ ਹੁੰਦਾ ਹੈ ਕਿ ਅਸੀਂ ਸੰਸਾਰੀ ਜੀਵ ਹਾਂ, ਦੁਖ ਸੁਖ

* ਸਰੀਰ ਬੀ ਕਾਲ ਦੀ ਗਤੀ ਨਾਲ ਬਣਦਾ ਹੈ, ਇਸ ਕਰਕੇ ਇਸ ਨੂੰ ਬੀ ਕਿਹਾ ਹੈ ਕਿ ਕਾਲ ਦਾ ਨਾਵਾਂ ਖੰਡ ਮੰਨੋ, ਕਟਾਖ੍ਯ ਇਹ ਹੈ ਕਿ ਇਸ ਕਾਲ ਤੋਂ ਬਣੇ ਸਰੀਰ ਵਿਚ ਇਕ ਕੀਮਤੀ ਵਸਤੂ ਹੈ ਜੋ ਕਾਲ ਰਹਿਤ ਕਰ ਦੇਣ ਨੂੰ ਸਮਰਥ ਹੈ, ਉਹ ਹੈ 'ਨਾਮ'। ਅੱਠੇ ਹਿੱਸੇ ਕਾਲ ਦੇ ਜੇ ਨਾਮ ਸਿਮਰਣ ਤੇ ਲਾਓ ਤਾਂ ਉਹ ਨਾਮ ਅਕਾਲ ਕਰ ਦੇਵੇਗਾ ਤੇ ਅਠੇ ਪਹਿਰ ਕਾਲ ਦੇ ਸਫਲ ਹੋ ਜਾਣਗੇ। ਐਉਂ ਜੀਵਨ ਕਾਲ ਸਾਰਾ ਸਫਲੇਗਾ।

| | |
|---|---|
| ਬੋਲਣੁ ਫਾਦਲੁ ਨਾਨਕਾ ਦੁਖੁ ਸੁਖੁ ਖਸਮੈ ਪਾਸਿ ॥ ੧ ॥ | ਹੋਣੇ ਹੋਏ, ਫੇਰ ਜਗਤ ਦੇ ਖੋਟੇ ਜੀਵਾਂ ਗੋਚਰੇ ਕੰਮ ਬੀ ਪੈ ਜਾਣੇ ਹੋਏ, ਕਿਵੇਂ ਬਚਾਉ ਕਰੀਏ ਤਾਂ ਫੁਰਮਾਉਂਦੇ ਹਨ:} ਦੁਖ ਸੁਖ (ਅਪਣੇ) ਮਾਲਕ (ਵਾਹਿਗੁਰੂ) ਪਾਸ ਹੀ (ਅਰਦਾਸ ਕਰੋ ਹੋਰ ਲੋਕਾਂ ਪਾਸ ਜਾਕੇ ਬਿਰਥਾ) ਕਹਿਣੀ ਫਜ਼ੂਲ ਹੈ*।।੧।। |

**ਨਿਰੁਕ੍ਤ**-ਗੁਣੀ ਗਹੀਰੁ-ਗੁਣਾਂ ਦੇ ਗਹੀਰ=ਸਮੁੰਦ੍ਰ। ਭਾਵ ਵਡੇ ਗੁਣੀ ਲੋਕ।

ਦਰੀਆਵਾ-ਦਰਯਾਵਾਂ ਪਦ 'ਦ੍ਵਿ ਵਚਨ' ਹੈ, ਪੰਜਾਬੀ ਵਿਚ 'ਦ੍ਵਿ ਵਚਨ' ਨਹੀਂ ਹੁੰਦਾ, ਇਸ ਕਰਕੇ ਏਥੇ ਬਹੁ ਬਚਨ 'ਦ੍ਵਿ ਵਚਨ' ਦੀ ਥਾਂ ਵਰਤਿਆ ਹੈ। ਇਕ ਦਰਯਾ=ਨਦੀ ਆਦਿ ਇਸ਼ਨਾਨ ਸਥਾਨ, ਦੂਸਰਾ ਸਤਿਸੰਗ।

ਕੰਚਨ ਕਾਇਆ ਕਸੀਐ-ਐਉਂ ਬੀ ਸਿਆਣੇ ਲੋਕ ਭਾਵ ਕੱਢਦੇ ਹਨ ਕਿ ਕੰਚਨ ਵਾਂਙੂ ਕਾਇਆ ਕੱਸੀ ਦੀ ਹੈ ਤੇ ਗਿਆਨ ਦੀਆਂ ਭੂਮਿਕਾ ਦਾ ਚੜ੍ਹਾਉ ਚੜ੍ਹਦਾ ਹੈ।

**ਵਯਾਖਯਾ**-ਇਸ ਸਲੋਕ ਵਿਚ ਉਪਦੇਸ਼ ਇਹ ਹੈ ਕਿ ਮਾਨੁਖ ਦੇ ਸਰੀਰ ਵਿਚ ਇਕ ਕੀਮਤੀ ਸ਼ੈ ਹੈ ਹਰੀ 'ਨਾਮ' ਇਸ ਦੀ ਸਰੀਰ ਵਿਚ ਭਾਲ ਕਰੋ। ਭਾਲ ਦਾ ਤ੍ਰੀਕਾ ਸਤਿਸੰਗ ਵਿਚੋਂ ਪ੍ਰਾਪਤ ਹੁੰਦਾ ਹੈ, ਓਹ ਦੱਸਣਗੇ 'ਸਿਫਤ ਸਲਾਹ' ਤੇ 'ਹਰਿ ਦਾ ਨਾਮ ਸਿਮਰਣ' ਸੋ ਅੰਮ੍ਰਿਤ ਵੇਲਾ ਤਾਂ ਸਤਿਸੰਗ ਵਿਚ ਜਾਕੇ ਕੀਰਤਨ ਸੁਣੋ ਤੇ ਨਾਮ ਸਿਮਰੋ। ਬਾਕੀ ਸੱਤਾਂ ਪਹਿਰਾਂ ਵਿਚ ਤ੍ਰੈ ਕੰਮ ਕਰੋ:- ਇਕ ਇਹ ਕਿ ਤੁਹਾਡਾ ਹਰ ਕੰਮ ਸਚਿਆਈ ਵਾਲਾ ਹੋਵੇ, ਦੂਸਰਾ ਇਹ ਕਿ ਤੁਹਾਡਾ ਹਰ ਕੰਮ ਭਲਾ ਹੋਵੇ। ਸਰਬੱਤ ਦੀ ਭਲਿਆਈ ਦਾ ਕੰਮ। ਤੀਸਰਾ ਇਹ ਕਿ ਮੂਰਖਾਂ ਦੇ ਕੁਸੰਗ ਤੋਂ ਬਚੋ ਤੇ ਪੜ੍ਹਿਆਂ, ਵਿਦ੍ਵਾਨਾਂ, ਦੇ ਸਤਿਸੰਗ ਵਿਚ ਬੈਠੋ। ਵਿਦ੍ਵਾਨ ਕਿਹੜੇ ? ਵਿਦ੍ਵਾਨ ਓਹ ਜੋ ਪਾਪ ਪੁੰਨ ਦਾ ਵੀਚਾਰ ਕਰਦੇ ਹਨ ਤੇ ਕੂੜ ਦੀ ਮੈਲ, ਜੋ ਸੰਸਕਾਰ ਬਣ ਕੇ ਅੰਦਰ ਲੁਕੀ ਬੈਠੀ ਹੈ, ਧੋ ਦੇਂਦੇ ਹਨ। ਹੁਣ ਪ੍ਰਸ਼ਨ ਉਠਦਾ ਹੈ ਕਿ ਇਹ ਹੁਕਮ ਠੀਕ ਹੈ, ਪਰ ਸੰਸਾਰ ਦੇ ਦੁਖ ਸੁਖ ਹਰ ਪਾਪੀ ਪੁੰਨੀ ਨੂੰ ਵਾਪਰਦੇ ਹਨ, ਤੇ ਕੰਮ ਕਾਜ ਕੁਸੰਗੀਆਂ ਨਾਲ ਬੀ ਪੈ ਜਾਣੇ ਹੋਏ, ਲੋੜਾਂ ਪੈਣੀਆਂ ਹੋਈਆਂ, ਤਾਂ ਉੱਤਰ ਦੇਂਦੇ ਹਨ ਕਿ ਦੁਖ ਸੁਖ ਅਪਣੇ ਕਰਤਾ ਪੁਰਖ ਨੂੰ ਦੱਸੋ, ਸਹਾਯਤਾ ਲਈ ਅਰਦਾਸ ਕਰੋ। ਕਿਉਂਕਿ 'ਦੂਖ ਤਿਸੈ ਪਹਿ ਆਖੀਅਹਿ ਸੂਖ ਜਿਸੈ ਹੀ ਪਾਸਿ'।। ਬਾਕੀ ਇਤਰ ਲੋਕਾਂ ਨੂੰ ਦੁਖ ਸੁਖ ਦੱਸਣੇ ਫਜ਼ੂਲ ਬੋਲਣਾ ਹੁੰਦਾ ਹੈ ਕਿਉਂਕਿ ਸਭ ਦੁਖੀ ਹਨ, ਓਹ ਅੱਗੋਂ ਦੁਖ ਫੋਲ ਬਹਿੰਦੇ ਹਨ, ਯਥਾ:-

ਜਿਸੁ ਮਾਨੁਖ ਪਹਿ ਕਰਉ ਬੇਨਤੀ ਸੋ ਅਪਨੈ ਦੁਖਿ ਭਰਿਆ।। {ਗੂਜਰੀ ਮਹਲਾ ੫-੭}

ਇਸ ਸਲੋਕ ਦੀ ਪਹਿਲੀ ਸਤਰ ਦੇ ਦਾਨਿਆਂ ਨੇ ਐਉਂ ਬੀ ਅਰਥ ਲਾਏ ਹਨ:-

ਅੱਠਾਂ ਪਹਿਰਾਂ ਵਿਚ ਅੱਠਾਂ ਨੂੰ ਖੰਡਨ ਕਰਿਆ ਕਰ, ਭਾਵ ਦੂਰ ਕਰਿਆ ਕਰ:-ਕਾਮ ਕ੍ਰੋਧ, ਲੋਭ, ਮੋਹ, ਹੰਕਾਰ। ਰਜ, ਤਮ, ਸਤ ਗੁਣ, ਫੇਰ ਅਪਣੇ ਨਾਵੇਂ ਥਾਂ ਅਪਣੇ ਸਰੀਰ ਨੂੰ ਖੰਡ, ਭਾਵ ਦੇਹ ਅਭਿਮਾਨ ਦੂਰ ਕਰ। ਪ੍ਰੰਤੂ ਖੰਡ ਪਦ ਦਾ 'ਡ' ਮੁਕਤਾ ਹੈ ਜੋ ਬਹੁ ਬਚਨ ਦੀ ਨਿਸ਼ਾਨੀ ਹੈ, ਕ੍ਰਿਯਾ ਦੀ ਨਿਸ਼ਾਨੀ ਨਹੀਂ ਤੇ ਦੂਜੇ ਪਦ ਖੰਡ ਦਾ 'ਡ' ਔਂਕੁੜ ਵਾਲਾ ਹੈ ਜੋ ਇਕ ਬਚਨ ਦੀ ਨਿਸ਼ਾਨੀ ਹੈ।

---

* ਜੀਅ ਕੀ ਬਿਰਥਾ ਹੋਇ ਸੁ ਗੁਰ ਪਹਿ ਅਰਦਾਸਿ ਕਰਿ ॥ {ਵਾਰ ਗੂਜਰੀ ਮਹਲਾ ੫-੬
ਦੂਖ ਤਿਸੈ ਪਹਿ ਆਖਿਅਹਿ ਸੂਖ ਜਿਸੈ ਹੀ ਪਾਸਿ ॥ {ਸਿਰੀ ਰਾਗੁ ਮਹਲਾ ੧-੫}
(੨) ਜਿਸੁ ਮਾਨੁਖ ਪਹਿ ਕਰਉ ਬੇਨਤੀ ਸੋ ਅਪਨੈ ਦੁਖਿ ਭਰਿਆ ॥ {ਗੂਜਰੀ ਮਹਲਾ ੫-੭}

**ਪ੍ਰਾਕ੍ਰਥਨ**-ਇਹ ਪਉੜੀ ਨਹੀਂ ਜਪੁਜੀ ਦਾ ਅੰਤਮ ਸ਼ਲੋਕ ਹੈ, ਮਾਨੋਂ ਜਪੁਜੀ ਦਾ ਉਪਸੰਹਾਰ ਹੈ। ਇਸ ਵਿਚ ਜਪੁਜੀ ਦਾ ਸਾਰ ਸਿੱਧਾਂਤ ਉਪਦੇਸ਼ ਹੈ ਕਿ ਕੁਦਰਤ ਦੇ ਜੋ ਸਾਮਾਨ ਤੇਰੇ ਉਦਾਲੇ ਹਨ ਓਹ ਤੇਰੀ ਉਤਪਤੀ, ਪਾਲਣਾ, ਸਿਖਯਾ ਤੇ ਤੈਨੂੰ ਖੇੜੇ ਵਿਚ ਰੱਖਣ ਦੇ ਸਹਾਯਕ ਹਨ, ਇਹ ਗੱਲ ਸਮਝ ਕੇ ਤੂੰ ਅਪਣੇ ਅਮਲਾਂ ਨੂੰ ਸੂੱਛ ਰਖ। ਨੇਕੀ ਬਦੀ ਦੁਇ ਅਪਣਾ ਅਸਰ ਰਖਦੀਆਂ ਹਨ, ਇਕ 'ਸਾਂਈ' ਦੇ ਨੇੜੇ ਲੈ ਜਾਂਦੀ ਤੇ ਇਕ ਦੂਰ ਲੈ ਜਾਂਦੀ ਹੈ, ਸੋ ਸਭ ਤੋਂ ਵੱਡੀ ਨੇਕੀ ਨਾਮ ਹੈ ਇਸ ਲਈ ਹੋਰ ਨੇਕੀਆਂ ਕਰਦਿਆਂ ਨਾਮ ਧਿਆ, ਮੁਸ਼ੱਕਤ ਘਾਲਵਾਂ ਨਾਮ ਧਿਆ ਕਿ ਪਰਮਾਤਮ ਦੇਵ ਵਿਚ ਧਯਾਨ ਗਡਿਆ ਜਾਵੇ, ਇਸ ਨਾਲ ਉਸਦੇ ਦਰ ਤੇਰਾ ਮੁੱਖ ਉੱਜਲਾ ਹੋਵੇਗਾ। ਨਾ ਕੇਵਲ ਤੇਰਾ ਆਪਣਾ ਸਗੋਂ ਕਿਤਨੇ ਹੋਰ ਤੇਰੇ ਨਾਲ ਤੇਰੇ ਸੰਗੀ ਸਾਥੀ ਮੁਕਤ ਪ੍ਰਾਪਤ ਕਰਨਗੇ।

**ਮਃ ੨ ॥ ਪਉਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥ ਦਿਨਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ ॥ ਚੰਗਿਆਈਆ ਬੁਰਿਆਈਆ ਵਾਚੇ ਧਰਮੁ ਹਦੂਰਿ॥ ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥ ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥ ਨਾਨਕ ਤੇ ਮੁਖ ਉਜਲੇ ਹੋਰ ਕੇਤੀ ਛੁਟੀ ਨਾਲਿ ॥ ੨ ॥**

ਪੌਣ ਗੁਰੂ ਹੈ, ਮਹਾਨ ਪਾਣੀ ਪਿਤਾ ਹੈ, ਧਰਤੀ ਮਾਤਾ ਹੈ। ਦਿਨ ਰਾਤ ਦੋਵੇਂ ਦਾਈ ਤੇ ਦਾਇਆ ਹਨ (ਜਿਨ੍ਹਾਂ ਦੀ ਗੋਦ ਵਿਚ) ਖੇਡਦਾ ਹੈ ਸਾਰਾ ਸੰਸਾਰ। ਚੰਗਿਆਈਆਂ, ਬੁਰਿਆਈਆਂ ਵਾਚੇਗਾ ਧਰਮ (ਪਰਮੇਸ਼ੁਰ ਦੀ) ਹਜ਼ੂਰੀ ਵਿਚ। (ਸੋ) ਆਪੋ ਆਪਣੀ ਕਰਣੀ ਅਨੁਸਾਰ ਕੋਈ (ਤਾਂ ਪਰਮੇਸ਼ੁਰ) ਦੇ ਨੇੜੇ (ਤੇ) ਕੋਈ ਦੂਰ (ਹੋ ਜਾਣਗੇ। ਪਰ) ਹੇ ਨਾਨਕ ! ਜਿਨ੍ਹਾਂ ਨੇ ਨਾਮ ਧਿਆਇਆ ਹੈ (ਓਹ ਏਥੋਂ ਅਸਲੀ) ਮਿਹਨਤ ਘਾਲ ਕੇ ਗਏ ਹਨ, (ਪਰਮੇਸ਼ੁਰ ਦੇ ਹਜ਼ੂਰ) ਓਹ ਉੱਜਲੇ ਮੂੰਹ ਵਾਲੇ (ਹੁੰਦੇ ਹਨ ਅਰ) ਹੋਰ ਕਿਤਨੀ (ਸ੍ਰਿਸ਼ਟੀ ਉਨ੍ਹਾਂ ਦੇ) ਨਾਲ ਛੁਟ ਜਾਂਦੀ ਹੈ।।੨।।

**ਵ੍ਯਾਖ੍ਯਾ**-ਪੌਣ, ਪਾਣੀ, ਧਰਤੀ, ਦਿਨ, ਰਾਤ ਵਿਚ ਜੀਵ ਜੋ ਕਰਮ ਕਰ ਰਹੇ ਹਨ ਚੰਗੇ ਮੰਦੇ ਓਹਨਾਂ ਅਨੁਸਾਰ ਕਈ ਨੇੜੇ ਹੋ ਜਾਣਗੇ ਤੇ ਕਈ ਦੂਰ। ਪਰ ਜੋ ਨਾਮ-ਜਪ ਦੀ ਘਾਲਣਾਂ ਘਾਲ ਕੇ ਜਾਣਗੇ ਓਹ ਖਾਸ 'ਹਜ਼ੂਰੀ' ਯਾ ਸਰੂਪ' ਵਿਚ ਪਹੁੰਚਣਗੇ। 'ਉੱਜਲੇ ਮੁਖ ਪਹੁੰਚਣਗੇ' ਦਾ ਭਾਵ ਹੈ ਕਿ ਪਰਮ ਪਦ ਨੂੰ ਪ੍ਰਾਪਤ ਹੋਣਗੇ; ਐਸੇ ਨਾਮ ਰਸੀਆਂ ਦੇ ਨਾਲ ਹੋਰ ਕਿਤਨੀ ਸ੍ਰਿਸ਼ਟੀ ਛੁਟ ਜਾਏਗੀ। ਪੰਜਵੇਂ ਸਤਿਗੁਰਾਂ ਦਾ ਵਾਕ ਹੈ:-

ਓਇ ਦਾਤੇ ਦੁਖ ਕਾਟਨਹਾਰ।। ਜਾ ਕੈ ਸੰਗਿ ਤਰੈ ਸੰਸਾਰ।। ਗਉੜੀ ਸੁਖਮਨੀ ੧੬-੮}

ਜਿਵੇਂ ਪਹਿਲੇ ਸਲੋਕ ਵਿਚ ਸਰੀਰ ਨੂੰ 'ਕਾਲ' ਯਾ 'ਸਮੇਂ' ਦਾ ਨਾਵਾਂ ਖੰਡ ਕਿਹਾ ਹੈ, ਕਿਉਂਕਿ ਸਰੀਰ ਬੀ ਕਾਲ ਦੀ ਗਤੀ ਨਾਲ ਹੀ ਬਣਦਾ ਹੈ, ਤਿਵੇਂ ਇਸ ਸ਼ਲੋਕ ਵਿਚ ਸਾਰੇ ਸਰੀਰਾਂ ਦੇ ਸਮੁਦਾਇ ਜਗਤ ਨੂੰ 'ਦੇਸ ਕਾਲ ਵਸਤੂ' ਤ੍ਰੈਹਾਂ ਵਿਖੇ ਜੰਮਦਾ, ਪਲਦਾ, ਖਿਲਾਇਆ ਤੇ ਸਿਖਾਇਆ ਜਾ ਰਿਹਾ ਦਰਸਾਇਆ ਹੈ। ਵਧੀਕ ਵ੍ਯਾਖ੍ਯਾ ਤੇ ਨਿਰੁਕਤ ਦੇਖੋ ਪਿਛੇ ਜਪੁਜੀ ਦੇ ਅਖੀਰ ਪੰਨਾ ੧੭੬, ੧੭੭ (ਸੰਥਯਾ ਪੋਥੀ ਪਹਿਲੀ)।

**ਪ੍ਰਾਕ੍ਰਥਨ**-ਹੁਣ ਪਉੜੀ ਦੱਸਦੀ ਹੈ ਕਿ 'ਮੁਖ ਉਜਲੇ' ਕੀਕੂੰ ਤੇ ਕਿਥੇ ਜਾਣਾ ਹੈ।

**ਪਉੜੀ ॥ ਸਚਾ ਭੋਜਨੁ ਭਾਉ ਸਤਿਗੁਰਿ ਦਸਿਆ ॥ ਸਚੇ ਹੀ ਪਤੀਆਇ ਸਚਿ ਵਿਗਸਿਆ ॥**

ਸਤਿਗੁਰੂ ਨੇ ਦਸਿਆ, ਕਿ (ਮਾਨਸਿਕ) ਭੋਜਨ ਸੱਚਾ ਪ੍ਰੇਮ ਹੈ, ਉਸ ਸੱਚੇ (ਪ੍ਰੇਮ) ਵਿਚ ਤਸੱਲੀ ਆ ਗਈ (ਤੇ ਉਸੇ) ਸੱਚ ਵਿਚ ਖਿੜ ਪਿਆ (ਫੇਰ) ਸੱਚੇ ਕੋਟ ਵਿਚ (ਜੋ ਸੱਚ ਦਾ)

| | |
|---|---|
| ਸਚੈ ਕੋਟਿ ਗਿਰਾਂਇ ਨਿਜ ਘਰਿ ਵਸਿਆ ॥ ਸਤਿਗੁਰਿ ਤੁਠੈ ਨਾਉ ਪ੍ਰੇਮਿ ਰਹਸਿਆ ॥ ਸਚੈ ਦੈ ਦੀਬਾਣਿ ਕੂੜਿ ਨ ਜਾਈਐ ॥ ਝੂਠੋ ਝੂਠੁ ਵਖਾਣਿ ਸੁ ਮਹਲੁ ਖੁਆਈਐ॥ ਸਚੈ ਸਬਦਿ ਨੀਸਾਣਿ ਠਾਕ ਨ ਪਾਈਐ ॥ ਸਚੁ ਸੁਣਿ ਬੁਝਿ ਵਖਾਣਿ ਮਹਲਿ ਬੁਲਾਈਐ॥੧੮॥ | ਪਿੰਡ (ਹੈ ਜੋ) ਨਿਜ ਘਰ ਸੀ, (ਉਸ ਵਿਚ) ਨਿਵਾਸ ਮਿਲ ਗਿਆ। {ਪ੍ਰਸ਼ਨ: ਪ੍ਰੇਮ ਜੋ ਗੁਰੂ ਨੇ ਦੱਸਿਆ ਉਹ ਕਿੰਞ ਸੀ? ਉੱਤਰ:} (ਸੋ ਭਾਈ ਸੁਣ ਲਓ !) ਸਤਿਗੁਰ ਨੇ ਜੋ ਤੁਠ ਕੇ ਨਾਮ ਦਿਤਾ ਸੀ (ਉਸ ਤੋਂ ਪ੍ਰੇਮ ਉਪਜਿਆ, ਉਸ) ਪ੍ਰੇਮ ਵਿਚ ਆਨੰਦ ਆ ਗਿਆ। ਸੱਚੇ (ਵਾਹਿਗੁਰੂ) ਦੇ ਦਰਬਾਰ ਵਿਚ ਕੂੜ ਨਾਲ ਨਹੀਂ ਜਾ ਸਕੀਦਾ ਝੂਠ ਹੀ ਝੂਠ ਬੋਲ ਕੇ ਉਸ (ਸਰੂਪ ਰੂਪੀ) ਮਹਲ ਤੋਂ ਖੁੰਝ ਜਾਈਦਾ ਹੈ। (ਪਰ) ਸਚੇ ਸ਼ਬਦ ਦੁਆਰਾ ਜੋ ਨੀਸਾਣ (ਪੈਂਦਾ ਹੈ ਉਸ) ਨਾਲ (ਸਰੂਪ ਵਿਚ ਦਾਖ਼ਲ ਹੁੰਦਿਆਂ) ਰੋਕ ਨਹੀਂ ਪਾਈ ਜਾਂਦੀ (ਭਾਵ ਪੈਂਦੀ)। ਸੱਚ ਨੂੰ ਸੁਣੀਏ (ਸੱਚ ਨੂੰ) ਸਮਝੀਏ (ਤੇ ਸੱਚ ਨੂੰ ਹੀ) ਵਰਣਨ ਕਰੀਏ (ਤਾਂ ਸਰੂਪ ਰੂਪੀ) ਮਹਲ ਵਿਚ ਬੁਲਾ ਲਏ ਜਾਈਦਾ ਹੈ।।੧੮।। |

**ਨਿਰੁਕ**-ਕੋਟਿ-ਸਫੀਲ। ਯਾ ਫਸੀਲ। ਕੋਟਿ=ਸਫੀਲ ਵਿਚ। (ਅ) ਕਿਲ੍ਹੇ ਵਿਚ ਕੋਟ ਤੋਂ ਭਾਵ ਸਰੀਰ ਹੈ, ਯਥਾ: ਕਾਇਆ ਕੋਟੁ ਅਪਾਰੁ ਹੈ ਮਿਲਣਾ ਸੰਜੋਗੀ।। {ਗੂਜਰੀ ਵਾਰ ਮਹਲਾ ੩-੧੩

ਅਰਥਾਤ ਸਰੀਰ ਅਪਾਰ ਦਾ ਕੋਟ ਹੈ, ਪਰ ਮਿਲਣਾ ਸੰਜੋਗਾਂ ਨਾਲ ਹੁੰਦਾ ਹੈ। ਦਾਨੇ ਐਉਂ ਬੀ ਭਾਵ ਲੈਂਦੇ ਹਨ: ਸਚਾ ਕੋਟ=ਸਤਿਸੰਗ। ਗਿਰਾਂਇ-ਠਿਕਾਣਾ (ਲੱਗ ਗਿਆ) ਤੇ ਨਿਜ ਘਰਿ ਵਸਿਆ ਮਨ ਅੰਦਰ ਸੁਖ ਹੋ ਗਿਆ। ਭਾਵ ਸਰੀਰ ਰੂਪੀ ਕੋਟ ਦੇ ਅੰਦਰ ਹ੍ਰਿਦਾ ਰੂਪੀ ਪਿੰਡ ਹੈ. ਉਸ ਪਿੰਡ ਵਿਚ ਇਕ ਨਿਜ ਘਰ=ਸ੍ਵੈ ਸਰੂਪ ਰੂਪੀ ਘਰ।

ਝੂਠੋ ਝੂਠੁ ਵਖਾਣਿ-ਝੂਠੇ (ਸੰਸਾਰ) ਵਿਚ ਲਗ ਕੇ ਤੇ ਝੂਠ ਬੋਲਕੇ।

## {ਪਉੜੀ ਉਨੀਵੀਂ}

**ਪ੍ਰਾਕ੍ਥਨ**-ਅਗਲੇ ਅੰਕ ਵਿਚ ਸਿੱਧੀਆਂ ਦੀ ਪ੍ਰਾਪਤੀ ਨਾਲੋਂ ਨਾਮ ਤੇ ਸਿਫਤ ਸਲਾਹ ਦੀ ਵਿਸ਼ੇਸ਼ਤਾ ਵਰਣਿਤ ਹੈ।

| ਮੂਲ | ਅਰਥ |
|---|---|
| ਸਲੋਕੁ ਮਃ ੧ ॥ | |
| ਪਹਿਰਾ ਅਗਨਿ ਹਿਵੈ ਘਰੁ ਬਾਧਾ ਭੋਜਨੁ ਸਾਰੁ ਕਰਾਈ ॥ ਸਗਲੇ ਦੂਖ ਪਾਣੀ ਕਰਿ ਪੀਵਾ ਧਰਤੀ ਹਾਕ ਚਲਾਈ ॥ ਧਰਿ ਤਾਰਾਜੀ ਅੰਬਰੁ ਤੋਲੀ ਪਿਛੈ ਟੰਕੁ ਚੜਾਈ ॥ ਏਵਡੁ ਵਧਾ ਮਾਵਾ ਨਾਹੀ ਸਭਸੈ ਨਥਿ ਚਲਾਈ ॥ | (ਜੇ ਮੈਨੂੰ ਐਤਨੀ ਸਿੱਧੀ ਪ੍ਰਾਪਤ ਹੋ ਜਾਵੇ ਕਿ ਕਪੜੇ ਤਾਂ) ਅੱਗ ਦੇ ਬਣਾ ਕੇ ਪਹਿਰ ਲਵਾਂ, ਤੇ ਬਰਫ ਵਿਚ ਘਰ ਬਣਾ ਲਵਾਂ ਤੇ ਖਾਣਾ ਲੋਹੇ ਦਾ ਕਰ ਲਵਾਂ, ਸਾਰੇ ਦੁਖ ਐਉਂ (ਸੁਖੱਲੇ) ਪੀ ਜਾਵਾਂ ਕਿ ਜਿਵੇਂ ਪਾਣੀ (ਪੀ ਜਾਈਦਾ ਹੈ), ਤੇ ਧਰਤੀ ਨੂੰ (ਅਪਣੇ ਵੇਗ ਨਾ ਟੁਰਨ ਦੇਵਾਂ ਮੈਂ ਇਸਨੂੰ ਘੋੜੇ ਵਾਙੂ ਆਪ) ਹਿੱਕ ਕੇ ਚਲਾਵਾਂ। ਧਰਤੀ ਅਤੇ ਆਕਾਸ ਨੂੰ ਤੱਕੜੀ ਤੇ ਤੋਲ ਲਵਾਂ, ਪਿੱਛੇ (ਦੂਸਰੇ ਛਾਬੇ ਵਿਚ) ਟੰਕ (ਦਾ ਵੱਟਾ) ਚੜ੍ਹਾ ਦੇਵਾਂ। ਆਪਣੇ ਆਪ ਨੂੰ ਐਤਨਾ ਵਧਾ ਲਵਾਂ (ਕਿਸੇ ਥਾਂ ਵਿਚ) ਨਾ ਸਮਾ ਸਕਾਂ, ਮੇਰਾ (ਹੁਕਮ |

| | |
|---|---|
| **ਏਤਾ ਤਾਣੁ ਹੋਵੈ ਮਨ ਅੰਦਰਿ ਕਰੀ ਭਿ ਆਖਿ ਕਰਾਈ ॥** | ਐਤਨਾ ਬਲਵਾਨ ਹੋਕੇ ਟੁਰੇ ਕਿ) ਸਭ ਕਿਸੇ ਨੂੰ (ਅਪਣੀ ਆਗਿਆ ਵਿਚ ਟੋਰਾਂ ਜਿਵੇਂ ਕਿ ਬੌਲਦ ਨੂੰ) ਨੱਥ ਪਾ ਕੇ ਟੋਰੀਦਾ ਹੈ। (ਮੇਰੇ) ਮਨ ਵਿਚ ਇਤਨਾ ਬਲ ਆ ਜਾਵੇ ਕਿ ਜੋ ਚਾਹਾਂ ਸੋ ਕਰ ਲਵਾਂ (ਤੇ ਜੋ ਚਾਹਾਂ ਸੋ) ਕਹਿਕੇ ਕਰਵਾ ਲਵਾਂ*। |
| **ਜੇਵਡੁ ਸਾਹਿਬੁ ਤੇਵਡ ਦਾਤੀ ਦੇ ਦੇ ਕਰੇ ਰਜਾਈ ॥** | (ਗਲ ਕੀ, ਇਨ੍ਹਾਂ ਦਾਤਾਂ ਤੋਂ ਬੀ ਵਧਕੇ) ਜਿੱਡਾ ਵੱਡਾ ਸਾਹਿਬ ਆਪ ਹੈ ਉਡੀਆਂ ਵੱਡੀਆਂ ਦਾਤਾਂ ਦਾ ਉਹ ਮਾਲਕ ਹੈ, (ਉਹ ਸਾਰੀਆਂ ਮੈਨੂੰ ਦੇ=) ਦੇਵੈ (ਤੇ ਨਾਲ ਮੈਨੂੰ 'ਦੇ ਕਰੇ ਰਜਾਈ'=ਰਜਾਈ ਕਰ ਦੇਵੇ) ਰਜਾਈ ਬਣਾ ਦੇਵੇ† (ਕਿ ਅਪਣੀ ਮਰਜ਼ੀ ਮਾਤ੍ਰ ਨਾਲ ਦਾਤਾਂ ਦੇ ਦੇਕੇ ਹੋਰਨਾ ਨੂੰ ਦਾਤਾ ਬਣਾ ਦੇਵਾਂ)। |
| **ਨਾਨਕ ਨਦਰਿ ਕਰੇ ਜਿਸੁ ਉਪਰਿ ਸਚਿ ਨਾਮਿ ਵਡਿਆਈ ॥ ੧ ॥** | (ਪਰ) ਹੇ ਨਾਨਕ ! (ਮੈਂ ਤਾਂ 'ਸਤਿਨਾਮ ਦੀ ਵਡਿਆਈ' ਦਾਤਾ ਪਾਸੋਂ ਮੰਗਦਾ ਹਾਂ ਕਿਉਂਕਿ) ਸਤਿਨਾਮ ਦੀ ਵਡਿਆਈ (ਕੇਵਲ ਉਸਨੂੰ ਮਿਲਦੀ ਹੈ) ਜਿਸ ਉਪਰ (ਦਾਤਾ ਅਪਣੀ) ਮਿਹਰ ਦੀ ਦ੍ਰਿਸ਼ਟੀ ਪਾਉਂਦਾ ਹੈ (ਜੋ ਸਭ ਦਾਤਾਂ ਤੋਂ ਵਿਸ਼ੇਸ਼ ਦਾਤ ਹੈ)।।੧।। |

**ਵਯਾਖਯਾ**-ਵਾਹਿਗੁਰੂ ਸਰਬ ਸ਼ਕਤੀਮਾਨ ਹੈ, ਸਰਬ ਸ਼ਕਤੀਮਾਨ ਹੋਣ ਕਰਕੇ ਸਭ ਦਾਤਾਂ ਉਸਦੇ ਵੱਸ ਵਿਚ ਹਨ।

ਸਭ ਨਿਧਾਨ ਦਸ ਅਸਟ ਸਿਧਾਨ ਠਾਕੁਰ ਕਰ ਤਲ ਧਰਿਆ।। {ਗੂਜਰੀ ਮਹਲਾ ੫-੧}

ਫਿਰ ਉਹ ਅਥਕ ਦਾਤਾ ਹੈ :-

ਦੇਦਾ ਦੇ ਲੈਦੇ ਥਕਿ ਪਾਹਿ।। {ਜਪੁਜੀ}

ਜਿਸ ਤੋਂ ਪਤਾ ਲਗਾ ਕਿ ਦਾਨ ਉਸਦਾ ਸਰੂਪ ਹੈ ਯਾ ਸੁਭਾਵ ਹੈ। ਦਾਨ ਸੁਭਾਵ ਹੋਣ ਕਰਕੇ ਉਪਰ ਕਹੀਆਂ ਦਾਤਾਂ ਉਸਤੋਂ ਸੁਭਾਵਕ ਮਿਲ ਸਕਦੀਆਂ ਹਨ। ਪਰ 'ਨਾਮ' ਦੀ ਦਾਤ ਕੇਵਲ ਨਦਰ ਨਾਲ ਮਿਲਦੀ ਹੈ। ਨਦਰ ਤਾਂ ਹੁੰਦੀ ਹੈ ਜੇ ਓਹ ਤੁਠੇ ਤਾਂ। ਉਸਦਾ ਤੁੱਠਣਾ ਸਾਧਾਰਣ ਬਾਤ ਨਹੀਂ, ਉਹ ਉਸਦੇ 'ਪ੍ਰਸਾਦ' ਸੁਭਾਵ ਉਛਾਲੇ ਵਿਚ ਆਉਣ ਤੋਂ ਹੁੰਦਾ ਹੈ, ਤਾਂਤੇ ਵਿਸ਼ੇਸ਼ ਹੈ, ਇਸ ਲਈ 'ਨਾਮ' ਦੀ ਦਾਤ ਉਪਰ ਕਥੀਆਂ ਸਾਰੀਆਂ ਦਾਤਾਂ ਤੋਂ ਵਿਸ਼ੇਸ਼ ਦਾਤ ਹੈ।

ਇਹ ਸਲੋਕ ਸਿੱਧਾਂ ਨਾਲ ਹੋਈ ਚਰਚਾ ਵਿਚ ਜੋ ਵਾਕ ਕਹੇ ਸਨ, ਉਨ੍ਹਾਂ ਦਾ ਨਿਚੋੜ ਹੈ, ਭਾਈ ਗੁਰਦਾਸ ਜੀ ਨੇ ਦੱਸਿਆ ਹੈ ਕਿ ਸਿੱਧਾਂ ਨੇ ਕਰਾਮਾਤ ਮੰਗੀ ਤਾਂ ਸਤਿਗੁਰ ਜੀ ਨੇ ਇਹ ਜ੍ਵਾਬ ਦਿੱਤਾ ਸੀ:-

ਬਾਬਾ ਬੋਲੇ ਨਾਥ ਜੀ ! ਸਬਦੁ ਸੁਨਹੁ ਸਚ ਮੁਖਹੁ ਅਲਾਈ।

---

* ਮਨ ਦੇ ਬਲ ਨਾਲ ਕਰ ਲਵਾਂ ਤੇ ਕਹਿਣ ਮਾਤ੍ਰ ਨਾਲ ਜੋ ਚਾਹਾਂ ਹੋ ਜਾਵੇ, ਭਾਈ ਗੁਰਦਾਸ ਜੀ ਭਾਵ ਇਸ ਪ੍ਰਕਾਰ ਦਾ ਦੱਸਦੇ ਹਨ :-

ਇਹ ਬਲੁ ਰਖਾ ਆਪ ਵਿਚਿ ਜਿਸੁ ਆਖਾ ਤਿਸੁ ਪਾਸਿ ਕਰਾਈ ॥ {ਭਾਈ ਗੁਰਦਾਸ ਵਾਰ ੧-੪੩}

† ਸਿਧੀ ਯੋਗ ਸਾਧਨਾ ਨਾਲ ਸਾਧਕ ਨੂੰ ਪ੍ਰਾਪਤ ਹੁੰਦੀ ਹੈ। ਕੋਈ ਅਸਾਧਕ ਜਿਸ ਨੂੰ ਸਿੱਧੀਆਂ ਪ੍ਰਾਪਤ ਨਹੀਂ ਹਨ, ਸਿੱਧੀਆਂ ਕਰਨ ਵਾਲਾ ਐਉਂ ਨਹੀਂ ਬਣ ਸਕਦਾ ਕਿ ਇੱਛਾ ਕਰੇ ਕਿ ਉਸ ਨੂੰ ਸਿੱਧੀਆਂ ਪ੍ਰਾਪਤ ਹੋ ਜਾਣ ਤੇ ਉਸ ਨੂੰ ਪ੍ਰਾਪਤ ਹੋ ਜਾਣ। ਗੁਰੂ ਜੀ ਕਹਿੰਦੇ ਹਨ ਕਿ ਉਪਰ ਕਹੀਆਂ ਸ਼ਕਤੀਆਂ ਮੈਨੂੰ ਦਾਤ ਮਿਲ ਜਾਣ ਵਾਹਿਗੁਰੂ ਵੱਡੇ ਦਾਤੇ ਵਲੋਂ ਤੇ ਨਾਲ ਇਹ ਬੀ ਸ਼ਕਤੀ ਮਿਲ ਜਾਵੇ ਕਿ ਮੈਂ ਅਪਣੀ ਇੱਛਾ ਮਾਤ੍ਰ ਨਾਲ ਜਿਸਨੂੰ ਚਾਹਾਂ ਸਿੱਧੀਆਂ ਕਰਨ ਵਾਲਾ ਬਣਾ ਦੇਵਾਂ ਤਦ; ਇਹ ਹੈ ਅਰਥ 'ਦੇ ਕਰੇ ਰਜਾਈ' ਦਾ।

ਬਾਝੋ ਸਚੇ ਨਾਮ ਦੇ ਹੋਰ ਕਰਾਮਾਤਿ ਅਸਾਂ ਤੇ ਨਾਹੀ।
ਬਸਤਰ ਪਹਿਰੋ ਅਗਨ ਕੈ ਬਰਫ ਹਿਮਾਲੇ ਮੰਦਰੁ ਛਾਈ।
ਕਰੋ ਰਸੋਈ ਸਾਰ ਦੀ ਸਗਲੀ ਧਰਤੀ ਨਥਿ ਚਲਾਈ।
ਏਵਡੁ ਕਰੀ ਵਿਥਾਰ ਕਉ ਸਗਲੀ ਧਰਤੀ ਹਕੀ ਜਾਈ।
ਤੋਲੀ ਧਰਤਿ ਅਕਾਸਿ ਦੁਇ ਪਿਛੇ ਛਾਬੇ ਟੰਕੁ ਚੜਾਈ।
ਇਹੁ ਬਲੁ ਰਖਾ ਆਪਿ ਵਿਚਿ ਜਿਸੁ ਆਖਾ ਤਿਸੁ ਪਾਸਿ ਕਰਾਈ।
ਸਤਿਨਾਮ ਬਿਨੁ ਬਾਦਰਿ ਛਾਈ।।੪੩।। {ਭਾਈ ਗੁਰਦਾਸ ਵਾਰ-੧}

ਅਖੀਰਲੀ ਸਤਰ ਵਿਚ ਫੁਰਮਾਉਂਦੇ ਹਨ 'ਸਤਿਨਾਮ ਬਿਨੁ ਬਾਦਰਿ ਛਾਈ।।' ਇਹ ਹੈ ਅਸਲੀ ਭਾਵ ਉਪਰਲੇ ਸਲੋਕ ਦੀ ਅਖੀਰਲੀ ਤੁਕ ਦਾ ਕਿ ਹੋਰ ਸਭ ਸ਼ਕਤੀਆਂ ਸਿੱਧੀਆਂ ਬੱਦਲ ਦੀ ਛਾਯਾ ਵਤ ਚਲਾਇਮਾਨ ਹਨ; ਸਤਿਨਾਮ ਸਤਿ ਸਰੂਪ ਦਾ ਹੈ, ਆਪ ਸਤਿ ਹੈ ਤੇ ਜਿਸਨੂੰ ਪ੍ਰਾਪਤ ਹੁੰਦਾ ਹੈ ਉਸਨੂੰ 'ਸਤਿ ਸਰੂਪਤਾ' ਵਿਚ ਲੈ ਜਾਂਦਾ ਹੈ।

ਇਹੋ ਭਾਵ 'ਮੋਤੀ ਤ ਮੰਦਰ ਊਸਰਹਿ' ਵਾਲੇ ਸ਼ਬਦ ਵਿਚ 'ਸਿਧੁ ਹੋਵਾ ਸਿਧਿ ਲਾਈ' ਵਿਚ ਤੇ ਹੋਰ ਅਨੇਕ ਥਾਈਂ ਸਤਿਗੁਰਾਂ ਨੇ ਪ੍ਰਗਟ ਕੀਤਾ ਹੈ*।

**ਨਿਰੁਕ੍ਤ**-ਹਿਵੈ-{ਸੰਸ:, ਹਿਮੰ} ਬਰਫ। ਸਾਰੁ-{ਸੰਸ:, ਸਾਰੰ} ਲੋਹਾ।
ਸਗਲੇ ਦੂਖ-ਕਸ਼ਟ ਤੋਂ ਕਸ਼ਟ ਦੁਖ ਝੱਲਣ ਦੀ ਸ਼ਕਤੀ ਪੈਦਾ ਹੋ ਜਾਵੇ।
ਤਾਰਾਜੀ-{ਫ਼ਾ:, ਤ੍ਰਾਜ਼ੂ} ਤੱਕੜੀ ਵਿਚ, ਤੱਕੜੀ ਨਾਲ।
ਅੰਬਰੁ-{ਸੰਸ: ਅਮ੍ਬਰ} ਆਕਾਸ਼।

ਧਰਿ-ਧਰਤੀ, ਇਹ ਪਦ ਏਥੇ ਕ੍ਰਿਯਾ ਵਾਚੀ ਨਹੀਂ ਤੇ 'ਧਰਕੇ' ਅਰਥ ਨਹੀਂ, ਭਾਈ ਗੁਰਦਾਸ ਜੀ ਨੇ ਲਿਖਿਆ ਹੈ-'ਤੋਲੀ ਧਰਤਿ ਅਕਾਸਿ ਦੁਇ'।।

ਟੰਕੁ-ਚਾਰ ਮਾਸੇ ਦਾ ਤੋਲ ਯਾ ਵੱਟਾ। ਮੁਰਾਦ ਇਹ ਜਾਪਦੀ ਹੈ ਕਿ ਧਰਤੀ ਤੇ ਆਕਾਸ਼ ਨੂੰ ਇਕ ਛਾਬੇ ਵਿਚ ਰੱਖਾਂ ਤੇ ਦੂਸਰੇ ਵਿਚ ਰੱਖਾਂ ੪ ਮਾਸੇ ਦਾ ਵੱਟਾ ਤੇ ਇਉਂ ਤੋਲ ਪੂਰਾ ਕਰ ਲਵਾਂ। ਭਾਵ ਇੱਡੇ ਵੱਡੇ ਭਾਰ ਨੂੰ ਇਕ ਤੁੱਛ ਵੱਟੇ ਦੇ ਤੋਲ ਨਾਲ ਪੂਰਾ ਉਤਾਰ ਲਵਾਂ।

ਦੇ ਕਰੇ ਰਜਾਈ-ਦੇਕੇ (ਮੈਨੂੰ) ਰਜਾਈ ਬਣਾ ਦੇਵੇ। ਰਜਾਈ=ਅਪਣੀ ਰਜ਼ਾ ਨਾਲ ਕਰਾਮਾਤ ਕਰ ਲੈਣ ਵਾਲਾ। ਮੈਨੂੰ ਸਿੱਧੀਆਂ ਦੀ ਦਾਤ ਮਿਲੇ ਤੇ ਅਗੋਂ ਮੈਂ (ਰਜ਼ਾ) ਇਛਾ ਮਾਤ੍ਰ ਨਾਲ ਦੂਸਰੇ ਨੂੰ ਸ਼ਕਤੀਮਾਨ ਯਾ ਸਿੱਧੀ ਵਾਲਾ ਬਣਾ ਲੈਣ ਵਾਲਾ ਬਣ ਜਾਵਾਂ। ਭਾਵ ਪਿੱਛੇ ਆ ਚੁਕਾ ਹੈ।
(ਅ) ਰਜਾਈ ਦੇ ਅਰਥ-ਖੁਸ਼ੀ ਕਰਦਾ ਹੈ, ਬੀ ਲਾਉਂਦੇ ਹਨ।
(ੲ) ਅਪਣਾ ਭਾਣਾ ਮਨਾਉਣਾ ਬੀ ਕਰਦੇ ਹਨ।

**ਪ੍ਰਾਕ੍ਥਨ**-ਅਗਲੇ ਸ਼ਲੋਕ ਵਿਚ ਕਾਰਣ ਦੱਸਦੇ ਹਨ।

---

* ਜੇ ਪ੍ਰਸ਼ਨ ਕੀਤਾ ਜਾਏ ਕਿ ਕੀਹ ਇਸ ਪ੍ਰਕਾਰ ਦੇ ਕੋਈ ਥੋੜੇ ਬਹੁਤ ਕਰਤਵ ਹੋ ਸਕਦੇ ਹਨ, ਤੇ ਯੋਗੀ ਕੁਛ ਕਰਿਆ ਕਰਦੇ ਸਨ ? ਤਾਂ ਉੱਤਰ ਇਹ ਹੈ ਕਿ ਅੱਗ ਅੰਗਾਰਿਆਂ ਉਤੇ ਤੁਰਨਾ, ਸ੍ਵਾਸ ਚੜ੍ਹਾਕੇ ਬਿਨ ਸ੍ਵਾਸ ਲਏ ਜੀਉਂਦੇ ਪਿਆ ਰਹਿਣਾ, ਦਿਲ ਦੀ ਹਰਕਤ ਕੁਛ ਚਿਰ ਲਈ ਬੰਦ ਕਰ ਲੈਣੀ, ਲੋਹੇ ਦੇ ਨਿੱਕੇ ਨਿੱਕੇ ਟੁਕੜੇ ਨਿਗਲ ਜਾਣੇ ਤੇ ਮਰਨਾ ਨਾਂ ਆਦਿ ਕਈ ਕਰਤੱਵ ਕਈ ਯੋਗੀ ਲੋਕ ਇਨ੍ਹਾਂ ਦਿਨਾਂ ਵਿਚ ਬੀ ਯੂਰਪ ਦੇ ਹਿੰਦ ਵਿਚ ਕਰਕੇ ਦੱਸਦੇ ਰਹੇ ਹਨ ਤੇ ਉਹਨਾਂ ਦੇ ਹਾਲ ਅਖ਼ਬਾਰਾਂ ਵਿਚ ਛਪਦੇ ਰਹੇ ਹਨ ਤੇ ਵਿਗਯਾਨਕ ਲੋਕ ਅੱਖੀਂ ਡਿੱਠੀ ਉਗਾਹੀ ਭਰਦੇ ਰਹੇ ਹਨ।

ਮਃ ੨ ॥ ਆਖਣੁ ਆਖਿ ਨ ਰਜਿਆ ਸੁਨਣਿ ਨ ਰਜੇ ਕੰਨ ॥ ਅਖੀ ਦੇਖਿ ਨ ਰਜੀਆ ਗੁਣ ਗਾਹਕ ਇਕ ਵੰਨ ॥ ਭੁਖਿਆ ਭੁਖ ਨ ਉਤਰੈ ਗਲੀ ਭੁਖ ਨ ਜਾਇ ॥ ਨਾਨਕ ਭੁਖਾ ਤਾ ਰਜੈ ਜਾ ਗੁਣ ਕਹਿ ਗੁਣੀ ਸਮਾਇ ॥ ੨ ॥

ਮੂੰਹ ਗੱਲਾਂ ਕਹਿ ਕਹਿਕੇ ਨਹੀਂ ਰੱਜਦਾ, ਸੁਣ ਸੁਣ ਕੇ ਕੰਨ ਨਹੀਂ ਰੱਜਦੇ, ਅੱਖਾਂ ਦੇਖ ਦੇਖ ਕੇ ਨਹੀਂ ਰਜਦੀਆਂ, (ਇਸੀ ਤਰ੍ਹਾਂ ਬਾਕੀ ਦੇ ਇੰਦ੍ਰੇ ਆਪੋ ਆਪਣੇ ਵਿਸ਼ਯ ਦੇ) ਗੁਣਾਂ ਦੇ ਗ੍ਰਹਣ ਕਰਨੇ ,ਵਾਲੇ ਹਨ (ਹਾਂ ਕੇਵਲ) ਇਕੋ ਕਿਸਮ ਦੇ (ਹਨ ਸਾਰੇ, ਭਾਵ ਅਪਣੇ ਵਿਸ਼ਯ ਨੂੰ ਪ੍ਰਾਪਤ ਕਰਕੇ ਰਜਦੇ ਨਹੀਂ। ਇਹ ਰਸ ਲੈਂਦੇ ਹੋਏ ਭੁੱਖੇ ਰਹਿੰਦੇ ਹਨ ਸੋ ਸਦਾ) ਭੁੱਖੇ ਰਹਿਣੇ ਨਾਲ ਭੁੱਖ ਨਹੀਂ ਦੂਰ ਹੁੰਦੀ ਤੇ ਗੱਲਾਂ ਨਾਲ ਭੁਖ ਨਹੀਂ ਜਾਂਦੀ। ਹੇ ਨਾਨਕ ! ਭੁੱਖਾ ਤਾਂ ਰਜਦਾ ਹੈ ਜੇ (ਸਰਬ ਗੁਣਾਂ ਦੇ ਗੁਣੀ ਭਾਵ ਪ੍ਰਮਾਤਮ ਦੇਵ ਦੇ) ਗੁਣ ਕਥਨ ਕਰਕੇ (ਉਸੇ) ਗੁਣੀ ਵਿਚ ਸਮਾ ਜਾਵੇ।।੨।।

**ਵਯਾਖਯਾ**-ਪਿਛਲੇ ਸ਼ਲੋਕ ਵਿਚ ਸ਼ਕਤੀਆਂ ਪ੍ਰਾਪਤੀ ਨੂੰ 'ਗੌਣ ਦਾਤ' ਤੇ ਨਾਮ ਨੂੰ 'ਮੁੱਖ ਦਾਤ' ਦੱਸਿਆ ਸੀ। ਇਸ ਵਿਚ ਕਾਰਣ ਦੱਸਦੇ ਹਨ ਕਿ ਇੰਦ੍ਰੈ ਅਪਣੇ ਵਿਸ਼ਿਆਂ ਨੂੰ ਵਿਸ਼ਯ ਕਰਦੇ ਭੋਗਦੇ ਯਾ ਰਸ ਲੈਂਦੇ ਤ੍ਰਿਪਤ ਨਹੀਂ ਹੁੰਦੇ; ਜੇ ਸਿੱਧੀਆਂ ਵਾਲੀਆਂ ਸ਼ਕਤੀਆਂ ਵਧ ਜਾਣਗੀਆਂ ਤਾਂ ਭੁੱਖ ਭੀ ਨਾਲੇ ਹੀ ਵਧੇਗੀ। ਅਸਲ ਵਿਚ ਸਿੱਧੀਆਂ ਤੇ ਸ਼ਕਤੀਆਂ ਦੀ ਪ੍ਰਾਪਤੀ ਪੈਦਾ ਹੀ ਵਧੀ ਹੋਈ ਇਛਯਾ ਤੋਂ ਹੁੰਦੀ ਹੈ। ਸਾਧਾਰਣ ਇਛਯਾ ਸਾਧਾਰਣ ਪ੍ਰਾਪਤੀ ਨਾਲ ਅਤ੍ਰਿਪਤ ਰਹਿੰਦੀ ਹੈ। ਵਧੀ ਹੋਈ ਇਛਯਾ ਵਧੇਰੀ ਪ੍ਰਾਪਤੀ ਤੇ ਤ੍ਰਿਪਤ ਨਹੀਂ ਹੁੰਦੀ।

ਜਿਉ ਪਾਵਕੁ ਈਧਨਿ ਨਹੀ ਧ੍ਰਾਪੈ।। {ਧਨਾਸਰੀ ਮਹਲਾ ੫-੬}

ਇਸ ਲਈ ਗੁਰੂ ਜੀ ਸਿੱਧੀਆਂ ਤੇ ਉਸ ਤੋਂ ਬੀ ਵਡੀਆਂ ਸ਼ਕਤੀਆਂ ਦੀ ਦਾਤ ਦੀ ਥਾਵੇਂ 'ਸਚ ਨਾਮ ਦੀ ਵਡਿਆਈ' ਦੀ ਦਾਤ ਮੰਗਦੇ ਹਨ, ਤੇ ਇਸ ਨੂੰ ਤ੍ਰਿਪਤੀ ਦਾਤਾ ਹੋਣ ਕਰਕੇ ਵਡੇਰੀ ਦੱਸਦੇ ਹਨ। ਫਿਰ ਆਪ ਦੱਸਦੇ ਹਨ ਕਿ ਇੰਦ੍ਰਿਆਂ ਦਾ ਸੁਭਾਵ ਹੈ ਕਿ ਇਕ ਇਕ ਵਿਸ਼ਯ ਨੂੰ ਗ੍ਰਹਣ ਕਰਦੇ ਹਨ। ਅੱਖਾਂ ਰੂਪ ਨੂੰ, ਪਰ ਸੁਣ ਨਹੀਂ ਸਕਦੀਆਂ। ਕੰਨ ਸ਼ਬਦ ਨੂੰ, ਪਰ ਵੇਖ ਨਹੀਂ ਸਕਦੇ। ਇਸ ਤਰ੍ਹਾਂ ਸਾਰੇ ਇੰਦ੍ਰਿਆਂ ਵਿਚ ਭਿੰਨਤਾ ਹੈ, ਪਰ ਇਕ ਰੰਗ ਸਭ ਦਾ ਇਕੋ ਹੈ ਕਿ ਵਿਸ਼ਯ ਪ੍ਰਾਪਤ ਕਰਦੇ ਰਜਦੇ ਸਾਰੇ ਹੀ ਨਹੀਂ, ਭੁੱਖੇ ਰਹਿੰਦੇ ਹਨ, ਸੋ ਪ੍ਰਾਪਤੀ ਥੋੜੀ ਹੋਏ ਕਿ ਬਹੁਤੀ, ਸਾਧਾਰਣ ਹੋਵੇ ਕਿ ਕਰਾਮਾਤੀ, ਇਨ੍ਹਾਂ ਇੰਦ੍ਰਿਆਂ ਨੂੰ ਤ੍ਰਿਪਤੀ ਨਹੀਂ ਮਿਲਦੀ। ਇਸ ਭੁੱਖ ਦਾ ਦਾਰੂ ਇਹ ਹੈ ਕਿ ਇਕ ਗੁਣੀ ਹੈ ਜੋ ਰਚਣਹਾਰ ਹੈ ਸਾਰ ਗੁਣਾਂ ਦਾ, ਉਸ ਵਿਚ ਸਮਾ ਜਾਈਏ ਤਾਂ ਰੱਜ ਆਵੇ, ਉਸ ਦਾ ਤ੍ਰੀਕਾ ਉਸ ਨੂੰ ਇੰਦ੍ਰੀਆਂ ਨਾਲ ਵਿਸ਼ੇ ਕਰਨਾ ਨਹੀਂ ਪਰ ਇਹ ਹੈ ਕਿ ਅਸੀਂ ਉਸ ਦੇ ਗੁਣ ਕਥਨ ਸਿਫਤ ਸਲਾਹ ਵਿਚ ਲਗ ਪਈਏ ਤੇ ਉਸ ਵਿਚ ਸਮਾ ਜਾਈਏ ਜਿਵੇਂ ਇੰਦ੍ਰੈ ਅਪਣੇ ਵਿਸ਼ਿਆਂ ਨੂੰ ਵਿਸ਼ਯ ਕਰਦੇ ਕਿਸੇ ਮਾਇਕ ਰਸ ਵਿਚ ਥੋੜੇ ਚਿਰ ਲਈ ਜਾਂਦੇ ਹਨ ਤਿਵੇਂ ਗੁਣ ਗਾਉਣ ਨਾਲ ਭਗਤੀ ਦਾ ਰਸ (ਪ੍ਰੇਮ ਰਸ) ਉਪਜਦਾ ਹੈ।

ਜਸੁ ਗਾਵਤ ਭਗਤਿ ਰਸੁ ਉਪਜਿਓ ਮਾਇਆ ਕੀ ਜਾਲੀ ਤੋਰੀ।। {ਨਟ ਮਹਲਾ ੫-੬}

ਓਹ ਰਸ ਜਿਉਂ ਜਿਉਂ ਮਾਣੇ, ਮਾਇਆ ਵਿਚ ਫਸਾਉਂਦੇ ਹਨ। ਪਰ ਇਹ ਭਗਤੀ ਦਾ ਰਸ ਮਾਇਆ ਜਾਲ ਨੂੰ ਤੋੜਦਾ ਹੈ।

**ਨਿਰੁਕ੍ਤ**-ਗੁਣ ਗਾਹਕ-ਵਿਚ ਗੁਣ ਦਾ ਇਥੇ ਅਰਥ ਹੈ ਇੰਦ੍ਰਿਆਂ ਦੇ ਵਿਸ਼ਯ:-ਸ਼ਬਦ, ਸਪਰਸ਼, ਰੂਪ, ਰਸ, ਗੰਧਿ। ਇਕ ਇਕ ਅੰਗ ਦਾ ਵਿਸ਼ਯ, ਜਿਸ ਨੂੰ ਉਹ ਗ੍ਰਹਣ ਕਰਦਾ ਹੈ। 'ਗੁਣ ਕਹਿ' ਵਿਚ ਗੁਣ ਦਾ ਅਰਥ ਹੈ ਯਸ਼ ਗਾਇਨ, ਸਿਫਤ ਸਲਾਹ। 'ਗੁਣੀ' ਦਾ ਅਰਥ ਹੈ, ਜਿਸ ਵਿਚ

ਸਾਰੇ ਗੁਣ ਹਨ, ਜੋ ਸਿਫਤਾਂ ਨਾਲ ਭਰਪੂਰ ਹੈ।

**ਪ੍ਰਾਕ੍ਰਥਨ**-ਹੁਣ ਪਉੜੀ ਵਿਚ ਕਾਰਣ ਦੱਸਿਆ ਹੈ: 'ਤ੍ਰਿਸਨਾ'। ਉਸ ਦਾ ਦਾਰੂ ਦੱਸਿਆ ਹੈ : 'ਸਬਦ'।

**ਪਉੜੀ ॥ ਵਿਣੁ ਸਚੇ ਸਭੁ ਕੂੜੁ ਕੂੜੁ ਕਮਾਈਐ ॥ ਵਿਣੁ ਸਚੇ ਕੂੜਿਆਰੁ ਬੰਨਿ ਚਲਾਈਐ ॥ ਵਿਣੁ ਸਚੇ ਤਨੁ ਛਾਰੁ ਛਾਰੁ ਰਲਾਈਐ ॥ ਵਿਣੁ ਸਚੇ ਸਭ ਭੁਖ ਜਿ ਪੈਝੈ ਖਾਈਐ ॥ ਵਿਣੁ ਸਚੇ ਦਰਬਾਰੁ ਕੂੜਿ ਨ ਪਾਈਐ ॥ ਕੂੜੈ ਲਾਲਚਿ ਲਗਿ ਮਹਲੁ ਖੁਆਈਐ ॥ ਸਭੁ ਜਗੁ ਠਗਿਓ ਠਗਿ ਆਈਐ ਜਾਈਐ ॥ ਤਨ ਮਹਿ ਤ੍ਰਿਸਨਾ ਅਗਿ ਸਬਦਿ ਬੁਝਾਈਐ॥੧੯॥**

ਸੱਚੇ (ਨਾਮ ਤੋਂ) ਬਿਨਾ ਸਭ ਕੁਛ ਕੂੜ ਹੈ, (ਜੋ ਕੁਛ ਹੋਰ ਕਰੀਦਾ ਹੈ) ਕੂੜ ਕਮਾਈਦਾ ਹੈ। (ਕੂੜ ਦੀ ਕਮਾਈ ਕਰਨ ਵਾਲੇ) ਸੱਚੇ ਤੋਂ ਬਿਨਾਂ ਹੋਣ ਕਰਕੇ (ਏਥੇ) ਕੂੜਿਆਰ (ਕਹੀਦੇ ਹਨ ਓਹ ਅੱਗੇ ਜਾਕੇ) ਬੰਨ੍ਹਕੇ ਟੋਰੇ ਜਾਂਦੇ ਹਨ। ਸੱਚੇ ਤੋਂ ਬਿਨਾਂ ਤਨ (ਜੀਉਂਦਿਆਂ ਬੀ) ਮਿੱਟੀ ਹੈ ਤੇ ਮਰ ਕੇ ਬੀ ਮਿੱਟੀ ਵਿਚ ਹੀ ਰਲਾਇਆ ਜਾਂਦਾ ਹੈ। ਸੱਚੇ ਤੋਂ ਬਿਨਾਂ ਜੋ ਕੁਝ ਪਹਿਨੀ ਤੇ ਖਾਈ ਦਾ ਹੈ ਸਭ ਭੁੱਖ (ਹੀ ਭੁੱਖ ਹੈ, ਭਾਵ ਤ੍ਰਿਸ਼ਨਾਂ ਵਧਾਉਂਦਾ ਹੈ)। ਸੱਚੇ ਤੋਂ ਬਿਨਾ (ਕੂੜ ਵਿਚ ਚਲੇ ਜਾਈਦਾ ਹੈ ਤੇ) ਕੂੜ ਨਾਲ (ਸਾਂਈਂ ਦਾ) ਦਰਬਾਰ ਨਹੀਂ ਪਾ ਸਕੀ ਦਾ। ਝੂਠੇ ਲਾਲਚ ਵਿਚ ਲੱਗ ਕੇ (ਸੱਚੇ ਸਾਈਂ ਦੇ) ਮਹਲ (ਸਰੂਪ) ਨੂੰ ਗੁਆ ਬਹੀ ਦਾ ਹੈ। (ਭਾਵ ਮਹਲ ਤੋਂ ਖੁੰਝ ਜਾਈਦਾ ਹੈ)। ਸਾਰਾ ਜਹਾਨ (ਇਸ ਲਾਲਚ ਦੀ) ਠੱਗੀ* ਵਿਚ ਠੱਗਿਆ ਹੋਇਆ ਆਉਂਦਾ ਜਾਂਦਾ ਹੈ। (ਇਸ) ਸਰੀਰ ਵਿਚ ਤ੍ਰਿਸ਼ਨਾ (ਰੂਪੀ) ਅੱਗ ਹੈ (ਉਹ) ਸ਼ਬਦ ਨਾਲ ਬੁਝਾਈ ਦੀ ਹੈ।।੧੯।।

## {ਪਉੜੀ ਵੀਹਵੀਂ}

**ਪ੍ਰਾਕ੍ਰਥਨ**-ਅਗਲੇ ਅੰਕ ਵਿਚ ਗੁਰੂ ਦੇ ਲੱਛਣ ਤੇ ਉਸ ਦੀ ਮਹਿੰਮਾ ਹੈ।

**ਮੂਲ**

**ਸਲੋਕ ਮ: ੧ ॥**

**ਨਾਨਕ ਗੁਰੁ ਸੰਤੋਖੁ ਰੁਖੁ ਧਰਮੁ ਫੁਲੁ ਫਲ ਗਿਆਨੁ ॥ ਰਸਿ ਰਸਿਆ ਹਰਿਆ ਸਦਾ ਪਕੈ ਕਰਮਿ ਧਿਆਨਿ ॥ ਪਤਿ ਕੇ ਸਾਦ ਖਾਦਾ ਲਹੈ ਦਾਨਾ ਕੈ ਸਿਰਿ ਦਾਨੁ॥੧॥**

**ਅਰਥ**

ਹੇ ਨਾਨਕ ! ਗੁਰੂ ਸੰਤੋਖ ਦਾ (ਮਾਨੋ) ਬ੍ਰਿਛ ਹੈ, (ਉਸਨੂੰ) ਧਰਮ ਦਾ ਫੁਲ (ਲੱਗਾ ਹੋਇਆ ਹੈ ਤੇ) ਗਿਆਨ ਦਾ ਫਲ (ਲੱਗਾ ਹੈ। ਇਹ ਬ੍ਰਿਛ) ਆਨੰਦ ਨਾਲ ਰਸਿਆ ਰਹਿੰਦਾ ਹੈ (ਤੇ) ਸਦਾ ਹਰਿਆ ਰਹਿੰਦਾ ਹੈ, (ਇਹ ਸ਼ੁਭ) ਕਰਮਾਂ ਵਿਚ ਤੇ ਧਿਆਨ ਵਿਚ ਪ੍ਰਪੱਕ ਹੁੰਦਾ ਹੈ। (ਇਸ ਰੁੱਖ ਦੇ ਫਲ ਦਾ) ਸੁਆਦ (ਉਹ ਜੋ ਇਸਦੇ) ਪਤੀ (ਪਰਮੇਸਰ) ਦਾ ਹੈ, ਜੇ ਕੋਈ ਇਸ (ਫਲ) ਨੂੰ ਖਾਣਾ ਚਾਹੇ ਤਾਂ ਦਾਨਾਂ ਦੇ ਸਿਰ ਦਾਨ (ਅਪਣਾ ਸਿਰ ਦਾਨ) ਦੇਵੇ (ਭਾਵ ਆਪਾ ਭਾਵ ਤਿਆਗੇ†)।

---

* ਠਗਿ=ਠੱਗੀ।　†ਅਥਵਾ-(ਇਸ ਬ੍ਰਿਛ ਦਾ ਸੁਭਾਵ ਹੈ ਸਭ ਤੋਂ) ਸ੍ਰੇਸ਼ਟ ਦਾਨ (ਨਾਮ ਦਾਨ-) ਦੇਣਾ। (ਜੋ ਜਾਚਕ ਹੋਕੇ ਪਾਸ ਜਾਵੇ ਉਸ ਨੂੰ ਦੇਂਦਾ ਹੈ, ਜਿਸ ਨੂੰ ਲੈਕੇ) ਖਾਣ ਵਾਲਾ (ਖਾਕੇ) ਪਤਿ ਦਾ ਸੁਆਦ ਲੈਂਦਾ ਹੈ। ਭਾਵ ਮੰਗਤਾ ਹੈ ਜੋ, ਉਸ ਦੀ ਪਤਿ ਕੋਈ ਨਹੀਂ, ਜਦ ਨਾਮ ਦਾਨ ਗੁਰ ਤੋਂ ਪਾ ਲੈਂਦਾ ਹੈ ਤਾਂ ਏਥੇ ਸਤਿਸੰਗ ਵਿਚ ਤੇ ਅਗੇ ਪਰਲੋਕ ਵਿਚ ਪਤਿ ਵਾਲਾ ਬਣ ਜਾਂਦਾ ਹੈ। ਯਥਾ :-

ਪਤਿ ਨਾਮੁ ਪਾਵਹਿ ਘਰਿ ਸਿਧਾਵਹਿ ਝੋਲਿ ਅੰਮ੍ਰਿਤ ਪੀ ਰਸੋ ॥ {ਤੁਖਾਰੀ ਮਹਲਾ ੧, ਛੰਤ ੬}

ਓਹੁ ਧਨਵੰਤੁ ਕੁਲਵੰਤੁ ਪਤਿਵੰਤੁ ॥ ਜੀਵਨ ਮੁਕਤਿ ਜਿਸੁ ਰਿਦੈ ਭਗਵੰਤੁ ॥{ਗਉੜੀ ਸੁਖਮਨੀ, ੨੩-੮}

ਮਃ ੧ ॥ ਸੁਇਨੇ ਕਾ ਬਿਰਖੁ ਪਤ ਪਰਵਾਲਾ ਫੁਲ ਜਵੇਹਰ ਲਾਲ ॥ ਤਿਤੁ ਫਲ ਰਤਨ ਲਗਹਿ ਮੁਖਿ ਭਾਖਿਤ ਹਿਰਦੈ ਰਿਦੈ ਨਿਹਾਲੁ ॥ ਨਾਨਕ ਕਰਮੁ ਹੋਵੈ ਮੁਖਿ ਮਸਤਕਿ ਲਿਖਿਆ ਹੋਵੈ ਲੇਖੁ ॥ ਅਠਿਸਠਿ ਤੀਰਥ ਗੁਰ ਕੀ ਚਰਣੀ ਪੂਜੈ ਸਦਾ ਵਿਸੇਖੁ ॥ ਹੰਸੁ ਹੇਤੁ ਲੋਭੁ ਕੋਪੁ ਚਾਰੇ ਨਦੀਆ ਅਗਿ ॥ ਪਵਹਿ ਦਝਹਿ ਨਾਨਕਾ ਤਰੀਐ ਕਰਮੀ ਲਗਿ ॥੨॥

ਬ੍ਰਿਛ ਸੋਨੇ ਦਾ ਹੈ, (ਉਸਦੇ) ਪੱਤੇ ਮੋਂਗੇ ਦੇ ਹਨ, ਫੁਲ (ਉਸਨੂੰ) ਲਾਲਾਂ ਜਵਾਹਰਾਂ ਦੇ (ਪੈਂਦੇ ਹਨ;) ਉਸਨੂੰ ਫਲ ਰਤਨਾਂ ਦੇ ਲਗਦੇ ਹਨ, (ਜਿਨ੍ਹਾਂ ਨੂੰ ਉਸਦਾ) ਮੂੰਹ ਉਚਾਰਦਾ ਹੈ (ਤੇ ਉਸਦੇ) ਹਿਰਦੇ ਦੇ ਅੰਦਰ ਜੋ ਮਨ ਹੈ (ਸਦਾ) ਪ੍ਰਸੰਨ ਰਹਿੰਦਾ ਹੈ {ਪ੍ਰਸ਼ਨ: ਮਿਲਦਾ ਕਿਸਨੂੰ ਹੈ ? ਉੱਤਰ:} ਹੇ ਨਾਨਕ ! (ਜਿਸ ਦੇ) ਮੂੰਹ ਉਤੇ ਭਾਗ ਹੋਵੇ ਤੇ ਮੱਥੇ ਉਤੇ ਲੇਖ ਲਿਖਿਆ ਹੋਵੇ (ਉਹ ਗੁਰੂ ਕੇ ਚਰਨਾਂ ਨੂੰ ਅਠਾਹਠ ਤੀਰਥਾਂ ਤੋਂ) ਵਿਸ਼ੇਸ਼ (ਜਾਣ ਕੇ) ਸਦਾ ਪੂਜਦਾ ਹੈ (ਕਿਉਂਕਿ ਜਾਣਦਾ ਹੈ ਕਿ) ਅਠਾਹਠ ਤੀਰਥ ਤਾਂ ਗੁਰੂ ਕੇ ਚਰਨਾਂ ਵਿਚ ਹੈਨ*। (ਗੁਰੂ ਤੀਰਥ ਨੂੰ ਇਸ ਕਰਕੇ ਪੂਜਦਾ ਹੈ ਕਿ ਸੰਸਾਰ ਵਿਚ) ਚਾਰ ਅੱਗਾਂ ਦੀਆਂ ਨਦੀਆਂ (ਵਗ ਰਹੀਆਂ ਹਨ:-) ਹੰਸ, ਮੋਹ, ਲੋਭ, ਕ੍ਰੋਧ; (ਜੋ ਇਨ੍ਹਾਂ ਵਿਚ) ਪੈ ਜਾਂਦੇ ਹਨ ਸੜਦੇ ਹਨ, ਹੇ ਨਾਨਕ ! ਭਾਗਾਂ ਨਾਲ (ਗੁਰੂ ਕੇ) ਚਰਨਾਂ ਨੂੰ ਲੱਗ ਕੇ ਹੀ (ਇਨ੍ਹਾਂ ਨੂੰ) ਤਰੀ ਦਾ ਹੈ।।੨।।

ਪਉੜੀ ॥ ਜੀਵਦਿਆ ਮਰੁ ਮਾਰਿ ਨ ਪਛੋਤਾਈਐ ॥ ਝੂਠਾ ਇਹੁ ਸੰਸਾਰੁ ਕਿਨਿ ਸਮਝਾਈਐ ॥ ਸਚਿ ਨ ਧਰੇ ਪਿਆਰੁ ਧੰਧੈ ਧਾਈਐ ॥ ਕਾਲੁ ਬੁਰਾ ਖੈ ਕਾਲੁ ਸਿਰਿ ਦੁਨੀਆਈਐ ॥ ਹੁਕਮੀ ਸਿਰਿ ਜੰਦਾਰੁ ਮਾਰੇ ਦਾਈਐ ॥ ਆਪੇ ਦੇਇ ਪਿਆਰੁ ਮੰਨਿ ਵਸਾਈਐ ॥ ਮੁਹਤੁ ਨ ਚਸਾ ਵਿਲੰਮੁ ਭਰੀਐ ਪਾਈਐ ॥ ਗੁਰ ਪਰਸਾਦੀ ਬੁਝਿ ਸਚਿ ਸਮਾਈਐ ॥੨੦॥

ਜੀਉਂਦਿਆਂ ਹੀ (ਇਨ੍ਹਾਂ ਕ੍ਰੋਧ ਮੋਹ ਲੋਭ ਆਦਿ ਵਿਕਾਰਾਂ ਨੂੰ) ਮਾਰ ਕੇ (ਜੀਵਤ ਭਾਵ ਤੋਂ) ਮਰ ਜਾਹ (ਜੋ ਮਗਰੋਂ**) ਪਛੋਤਾਵਾ ਨਾ ਕਰਨਾ ਪਵੇ। ਇਹ ਸੰਸਾਰ ਝੂਠਾ ਹੈ (ਪਰ ਕੋਈ ਸਮਝਦਾ ਨਹੀਂ) ਕਿਸਨੂੰ ਸਮਝਾਈਏ ? (ਸੰਸਾਰ) ਸੱਚ ਨਾਲ ਪਿਆਰ ਨਹੀਂ ਧਾਰਦਾ ਧੰਦਿਆਂ ਵਿਚ ਦੌੜਦਾ ਰਹਿੰਦਾ ਹੈ। (ਇਸ ਲਈ ਜਨਮ ਦਾ) ਕਾਲ (ਤੇ) ਮੌਤ ਦਾ ਕਾਲ ਬੁਰਾ ਹੈ† ਜੋ ਦੁਨੀਆਂ ਦੇ ਸਿਰ ਤੇ (ਬਣਿਆ ਰਹਿੰਦਾ) ਹੈ। ਹੁਕਮ ਵਿਚ (ਜਮ) ਜੰਦਾਰ ਦਾਉ ਲਾ ਕੇ ਸਿਰ ਤੇ ਮਾਰਦਾ ਹੈ†† (ਪਰ ਜੇ ਉਸ ਪ੍ਰਭੂ ਨੂੰ ਪਹਿਲੋਂ) ਮਨ ਵਿਚ ਵਸਾਇਆ ਹੋਵੇ ਤਾਂ (ਉਸ ਖੈ ਕਾਲ ਵੇਲੇ ਉਹ) ਆਪੇ ਪਿਆਰ ਦੇਂਦਾ ਹੈ। (ਜਦੋਂ ਉਮਰਾ ਰੂਪੀ) ਪੜੋਪੀ ਭਰ ਜਾਂਦੀ ਹੈ (ਤਾਂ ਉਸ ਵੇਲੇ) ਨਾ ਚਸੇ ਦੀ, ਨਾ ਮਹੂਰਤ ਦੀ ਦੇਰੀ ਲਗਦੀ ਹੈ (ਭਾਵ ਛੇਤੀ ਮਰ ਜਾਈਦਾ ਹੈ ਤੇ ਉਸ ਵੇਲੇ ਤਿਆਰੀ ਕਿ ਬੰਦਗੀ ਦੀ ਕੋਈ ਫੁਰਸਤ ਨਹੀਂ ਮਿਲਦੀ। ਇਸ ਕਰਕੇ ਪਹਿਲੋਂ ਹੀ) ਗੁਰੂ ਦੀ ਕ੍ਰਿਪਾ ਦੁਆਰਾ ਗਲ ਸਮਝ ਲਈਏ ਤੇ ਸੱਚ ਵਿਚ ਸਮਾਏ ਰਹੀਏ।।੨੦।।

**ਵਯਾਖਯਾ**-ਇਸ ਸਲੋਕ ਵਿਚ ਗੁਰੂ ਦਾ ਲਛਣ ਤੇ ਗੁਣ ਕਥਨ ਹੈ, ਜੋ ਪਦ ਵਰਤੇ ਹਨ ਉਨ੍ਹਾਂ ਦੇ ਅਰਥ ਲਛਣਾਂ ਬ੍ਰਿਤੀ ਨਾਲ ਲਗਣੇ ਹਨ। 'ਹੈਨ ਓਹ ਗੁਰੂ ਨਮਿਤ' ਇਹ ਗਲ ਵਿਚੋਂ ਹੀ

* ਯਥਾ:- ਗੰਗਾ ਜਮੁਨਾ ਗੋਦਾਵਰੀ ਸਰਸੁਤੀ ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ॥ {ਮਲਾਰ ਮ: ੪-੨}

**ਸੰਪ੍ਰਦਾ ਵਿਚ 'ਮਰੁ' ਦਾ ਅਰਥ ਯਮ ਬੀ ਲਾਉਂਦੇ ਹਨ ਕਿ ਯਮ ਨੂੰ ਮਾਰ ਲੈ। ਮੌਤ ਜਿੱਤ ਲੈ।

†(ਅ) ਖੈ ਕਾਲ=ਮੌਤ ਦਾ ਸਮਾਂ ਬੁਰਾ ਸਮਾਂ ਹੈ।

††ਸਾਡੇ 'ਸਚਿ ਨ ਧਰੇ ਪਿਆਰੁ' ਨਾਲ ਜਮ ਦਾ ਦਾਉ ਲਗਦਾ ਹੈ।

ਸਹੀ ਹੋ ਜਾਂਦੀ ਹੈ, ਜਦੋਂ 'ਅਠਿਸਠਿ ਤੀਰਥ ਗੁਰ ਕੀ ਚਰਣੀ' ਫੁਰਮਾ ਰਹੇ ਹਨ।

**ਨਿਰੁਕ੍ਤ**-ਪਤਿ ਕੇ ਸਾਦ-ਪਤੀ ਦਾ ਸੁਆਦ। ਭਾਵ ਗੁਰੂ ਵਿਚ ਉਹ ਆਤਮ ਰਸ ਆਵੇਸ਼ਿਤ ਹੁੰਦਾ ਹੈ ਜੋ ਰਸ ਕਿ ਇਸ ਦੇ ਸੁਆਮੀ ਪਰਮੇਸੁਰ ਵਿਚ ਹੁੰਦਾ ਹੈ। ਜਿਵੇਂ ਅਗਨੀ ਦੀ ਅਗਨਤਾ ਸੋਨੇ ਦੇ ਤਪਤ ਗੋਲੇ ਵਿਚ ਉਹੋ ਹੁੰਦੀ ਹੈ।

ਸੁਇਨੇ-ਸੋਨੇ ਦਾ ਲੱਛਣ ਹੈ ਅਮੋਲਕ ਹੋਣਾ ਤੇ ਕਦੇ ਜੰਗਾਰ ਨਾ ਖਾਣਾ, ਸੋ ਗੁਰੂ ਸ਼ੁੱਧ ਪਵਿਤ੍ਰ ਹੈ ਤੇ ਅਮੋਲਕ ਹੈ। ਦੁਰਲਭ ਹੈ।

ਪਰਵਾਲਾ-ਮੋਂਗਾ। ਇਹ ਸਮੁੰਦਰ ਵਿਚ ਅਟੰਕ ਹੁੰਦਾ ਹੈ। ਪਰ+ਵਾਲਾ ਦਾ ਅਰਥ ਬੀ ਅਟੰਕ ਹੈ (ਪਰੇ ਹੋਣਾ ਬੰਧਨਾਂ ਤੋਂ)। ਸੋ ਗੁਰੂ ਨਿਰਲੇਪ ਹੁੰਦਾ ਹੈ ਤੇ ਮੋਂਗੇ ਵਾਂਙੂ ਕੀਮਤੀ ਹੈ।

ਜਵੇਹਰ ਲਾਲ-ਲਾਲ ਜਵਾਹਰਾਂ ਦੇ। 'ਮਤਿ ਵਿਚਿ ਰਤਨ ਜਵਾਹਰ ਮਾਣਿਕ'।। ਰਤਨ ਤੋਂ ਭਾਵ ਨਾਮ ਰਤਨ ਹੈ। ਗੁਰੂ ਦੇ ਉਪਦੇਸ਼ ਤੋਂ ਬੀ ਭਾਵ ਲੈਂਦੇ ਹਨ।

ਹੰਸੁ-ਇਸ ਪਦ ਦੇ ਅਠਾਰਾਂ ਵੀਹ ਅਰਥ ਸੰਸਕ੍ਰਿਤ ਵਿਚ ਹੈਨ। ਇਕ ਅਰਥ ਹੈ: ਦਿਲ ਦਾ ਸਾੜਾ, ਕਿਸੇ ਨਾਲ ਦ੍ਵੈਖ ਦੇ ਭਾਵ ਵਿਚ ਰਹਿਣਾ। (ਅ) ਹੰਸ ਪਦ ਦਾ ਸੰਪ੍ਰਦਾ ਵਿਚ 'ਹਿੰਸਾ' ਅਰਥ ਬੀ ਕਰਦੇ ਆਏ ਹਨ।

ਜੰਦਾਰੁ-{ਸੰਸ:, ਯੰਤ੍ਰ=ਜੰਦਰ। ਜਿਸ ਦੇ ਹਥ ਜੰਦਰ ਹੋਵੇ ਸੋ ਜੰਦਾਰ} ਲੱਠ ਵਾਲਾ ਭਾਵ ਲੱਠ ਸਿਰ ਤੇ ਮਾਰਨ ਵਾਲਾ। (ਅ) ਜਿੰਦ+ਅਰੀ=ਜਿੰਦ ਦਾ ਵੈਰੀ ਬੀ ਅਰਥ ਕਰਦੇ ਹਨ।

(ੲ) ਅਰਬੀ ਵਿਚ 'ਜੰਦਲ' ਭਾਰੀ ਪੱਥਰ ਨੂੰ ਆਖਦੇ ਹਨ। ਵਿਸ਼ੇਸ਼ ਲਈ ਦੇਖੋ ਪਿਛੇ ਪੰਨਾ ੩੧੦। ਮੁਹਤੁ ਚਸਾ-ਭਾਵ ਥੋੜਾ ਸਮਾਂ। ਵਿਲੰਮੁ-ਦੇਰ।

## {ਪਉੜੀ ਇਕੀਹਵੀਂ}

| ਮੂਲ | ਅਰਥ |
| --- | --- |
| ਸਲੋਕੁ ਮਃ ੧ ॥<br>ਤੁਮੀ ਤੁਮਾ ਵਿਸੁ ਅਕੁ ਧਤੂਰਾ ਨਿਮੁ ਫਲੁ ॥ ਮਨਿ ਮੁਖਿ ਵਸਹਿ ਤਿਸੁ ਜਿਸੁ ਤੂੰ ਚਿਤਿ ਨ ਆਵਹੀ ॥ ਨਾਨਕ ਕਹੀਐ ਕਿਸੁ ਹੰਢਨਿ ਕਰਮਾ ਬਾਹਰੇ ॥ ੧ ॥ | (ਹੇ ਪਰਮਾਤਮ ਦੇਵ !) ਜਿਸ (ਪੁਰਖ) ਨੂੰ ਤੂੰ ਚੇਤੇ ਨਹੀਂ ਆਉਂਦਾ ਉਸਦੇ ਮਨ ਤੇ ਮੂੰਹ ਵਿਚ (ਉਹ) ਜ਼ਹਰ (ਤੇ ਕੁੜੱਤਣ) ਵਸਦੀ ਹੈ ਜਿਹੜੀ ਕਿ ਅੱਕ ਤੇ ਧਤੂਰੇ ਵਿਚ ਹੈ ਯਾ ਜੋ ਤੂੰਬੀ ਤੁੰਮੇ ਤੇ ਨਿੰਮ ਦੇ ਫਲ ਵਿਚ ਹੁੰਦੀ ਹੈ। (ਐਸੇ) ਕਰਮ ਹੀਨ ਭਟਕਦੇ ਫਿਰਦੇ ਹਨ ਕਿਸਨੂੰ ਸਮਝਾਈਏ (ਕੋਈ ਸਮਝਦਾ ਨਹੀਂ) ਹੇ ਨਾਨਕ !।।੧।। |
| ਮਃ ੧ ॥ ਮਤਿ ਪੰਖੇਰੂ ਕਿਰਤੁ ਸਾਥਿ ਕਬ ਉਤਮ ਕਬ ਨੀਚ ॥ ਕਬ ਚੰਦਨਿ ਕਬ ਅਕਿ ਡਾਲਿ ਕਬ ਉਚੀ ਪਰੀਤਿ ॥ ਨਾਨਕ ਹੁਕਮਿ ਚਲਾਈਐ ਸਾਹਿਬ ਲਗੀ ਰੀਤਿ ॥ ੨ ॥ | (ਇਨਸਾਨ ਦੀ) ਮਤਿ ਪੰਛੀ (ਵਾਂਙੂ ਅਟਿਕ ਹੈ) ਕੀਤੇ ਕਰਮ (ਇਸਦੇ) ਨਾਲ (ਮਾਨੋਂ ਖੰਭ ਲੱਗੇ ਹੋਏ ਹਨ, ਉਸ ਕੀਤੀ ਕਿਰਤ ਅਨੁਸਾਰ ਇਹ) ਕਦੇ ਉੱਤਮ ਕਦੇ ਨੀਚ ਟਿਕਾਣੇ ਜਾ ਬੈਠਦੀ ਹੈ, (ਜਿਹਾਕੁ) ਕਦੇ ਤਾਂ ਚੰਦਨ ਤੇ ਕਦੇ ਅੱਕ ਦੀ ਡਾਲੀ ਤੇ ਕਦੇ ਉੱਚੀ ਪ੍ਰੀਤੀ (ਉੱਚੇ ਬ੍ਰਿਛਾਂ ਦੀ ਹੁੰਦੀ ਹੈ)। ਹੇ ਨਾਨਕ ! ਇਹ ਸਾਹਿਬ ਵਲੋਂ ਰੀਤੀ ਚਲੀ ਆਉਂਦੀ ਹੈ (ਕਿ ਜੀਵ ਰੂਪੀ ਪੰਛੀ, ਕਿਰਤ ਜਿਨ੍ਹਾਂ ਦੇ ਨਾਲ ਲੱਗੀ ਹੈ) ਹੁਕਮ ਵਿਚ ਚਲਾਏ ਜਾਂਦੇ ਹਨ।।੨।। |

**ਵ੍ਯਾਖ੍ਯਾ**-ਪਹਿਲੇ ਸਲੋਕ ਵਿਚ ਵਾਹਿਗੁਰੂ ਜੀ ਦੇ ਨਾਮ ਤੋਂ ਵੰਚਿਤ ਲੋਕਾਂ ਦੀ ਹਾਲਤ ਦੱਸਦੇ ਹਨ ਕਿ ਉਹਨਾਂ ਦੇ ਮਨ ਵਿਚ ਤੇ ਮੂੰਹ ਵਿਚ ਕਉੜੱਤਣ ਤੇ ਜ਼ਹਿਰੀਲਾਪਨ ਹੁੰਦਾ ਹੈ। ਮਨ ਖਿੱਝ ਜੇਹੀ ਵਿਚ ਜਾਂਦਾ ਰਹਿੰਦਾ ਹੈ ਜੋ ਅਪਣੇ ਲਈ ਵਿਹੁਲਾ ਅਸਰ ਕਰਦੀ ਹੈ ਤੇ ਬਚਨਾਂ ਵਿਚ ਕੜਵਾਪਨ ਹੁੰਦਾ ਹੈ। ਜੋ ਸੁਖੀ ਹਨ ਉਹਨਾਂ ਵਿਚ ਹੰਕਾਰ ਨਾਲ ਖਰ੍ਹਵਾਪਨ ਤੇ ਦੁਖਾਵੀਂ ਗਲ ਕਹਿਣ ਦਾ ਸੁਭਾਵ ਹੋ ਜਾਂਦਾ ਹੈ। ਜੋ ਦੁਖੀ ਹਨ ਓਹ ਨਿਰਾਸਤਾ ਤੇ ਈਰਖਾ ਕਰਕੇ ਖਿਝਵੇਂ ਵਾਕ ਕਹਿਣ ਦੇ ਆਦਤਗੀਰ ਹੋ ਜਾਂਦੇ ਹਨ। ਜੇ ਮਾਲਕ ਚੇਤੇ ਹੋਵੇ, ਮਨ ਵਿਚ ਮਿਠਾਸ ਆਉਂਦੀ ਰਹੇ, ਤਾਂ ਖਿੱਝ ਘਟਦੀ ਉਡਦੀ ਰਹੇ, ਖਿੱਝ ਉਡੇ ਤਾਂ ਕਉੜੇ ਦੁਖਾਵੇਂ ਵਾਕ ਨਾ ਬੋਲੇ।

ਦੂਜੇ ਸਲੋਕ ਵਿਚ ਇਨਸਾਨੀ ਬੁੱਧੀ ਦਾ ਸੁਭਾਵ ਤੇ ਕਰਨੀ ਦੱਸਦੇ ਹਨ। ਇਹ ਪੰਛੀ ਵਾਙੂ ਉਡਾਰ ਸ਼ੈ ਹੈ, ਟਿਕਦੀ ਨਹੀਂ, ਕੀਤੀ ਕਰਣੀ ਇਸ ਨੂੰ ਉਡਾਉਂਦੀ ਹੈ, ਉਹ ਅਪਣੇ ਅਸਰ ਮੂਜਬ ਕਦੇ ਚੰਗਿਆਈ ਕਦੇ ਮੰਦਿਆਈ, ਕਦੇ ਉੱਚੇ ਪ੍ਰੇਮ ਅਰਥਾਤ ਵਾਹਿਗੁਰੂ ਦੇ ਪ੍ਰੇਮ ਵਿਚ ਲੈ ਜਾਂਦੀ ਹੈ। ਇਹ ਬੁੱਧੀ ਹੁਕਮ ਵਿਚ ਚਲਾਈ ਜਾਂਦੀ ਹੈ। ਪਹਿਲੇ ਕਿਰਤ ਦੱਸੀ ਫੇਰ ਹੁਕਮ। ਭਾਵ ਇਹ ਹੋਇਆ ਕਿ ਜੀਵ ਦੇ ਕਰਮਾਂ ਅਨੁਸਾਰ ਹੁਕਮ ਵਿਚ ਰੁਚੀਆਂ ਬਣਦੀਆਂ ਹਨ ਤੇ ਦੁਖ ਸੁਖ ਵਾਪਰਦੇ ਹਨ।

ਹੁਕਮਿ ਚਲਾਏ ਆਪਣੈ ਕਰਮੀ ਵਹੈ ਕਲਾਮ॥ {ਸਾਰੰਗ ਵਾਰ ਮਹਲਾ ੪-੯}

**ਨਿਰੁਕ੍ਤ**-ਤੁਮੀ-ਤੂੰਬੀ। ਕਉੜੀ ਤੂੰਬੀ ਜੋ ਲੰਮੇ ਘੀਏ ਦੀ ਕਿਸਮ ਦੀ ਤੇ ਬੜੀ ਕਉੜੀ ਹੁੰਦੀ ਹੈ। ਤੁਮਾ-ਇਕ ਫਲ ਹੈ ਸੇਉ ਦੇ ਬਰਾਬਰ ਖਰਬੂਜ਼ੇ ਵਰਗਾ, ਪਰ ਅਤਿ ਕੌੜਾ। ਅਕੁ-ਇਕ ਜ਼ਹਿਰੀਲਾ ਪੌਦਾ ਖ਼ੁਦ ਰੌ ਹੁੰਦਾ ਹੈ।

ਧਤੂਰਾ-ਇਹ ਬੀ ਜ਼ਹਿਰੀਲਾ ਤੇ ਨਸ਼ੀਲਾ ਪੌਦਾ ਹੈ। ਇਸ ਦੇ ਫਲ ਨੂੰ ਬੀ ਧਤੂਰਾ ਕਹਿੰਦੇ ਹਨ। ਇਨ੍ਹਾਂ ਤੋਂ ਏਹ ਭਾਵ ਬੀ ਕੱਢਦੇ ਹਨ:-

ਤੁਮੀ-ਹਿੰਸਾ। ਤੁਮਾ-ਕ੍ਰੋਧ। ਅਕੁ-ਕਠੋਰਤਾ। ਧਤੂਰਾ-ਕਾਮ। ਨਿਮੁ ਫਲੁ-ਲੋਭ।
ਚੰਦਨਿ-ਸੰਤ, ਸਤਿਸੰਗ। ਅਕਿ ਡਾਲਿ-ਕੁਸੰਗ।
ਉਚੀ ਪਰੀਤਿ-ਵਾਹਿਗੁਰੂ ਦਾ ਪਿਆਰ।

**ਪ੍ਰਾਕ੍ਕਥਨ**-ਅਗਲੀ ਪਉੜੀ ਵਿਚ ਮਤਿ ਨੂੰ ਠਿਕਾਣੇ ਕਰਨ ਦੀ ਜਾਚ ਅੰਤਲੀ ਤੁਕ ਵਿਚ ਦੱਸਦੇ ਹਨ।

**ਪਉੜੀ ॥ ਕੇਤੇ ਕਹਹਿ ਵਖਾਣ ਕਹਿ ਕਹਿ ਜਾਵਣਾ ॥ ਵੇਦ ਕਹਹਿ ਵਖਿਆਣ ਅੰਤੁ ਨ ਪਾਵਣਾ ॥ ਪੜਿਐ ਨਾਹੀ ਭੇਦੁ ਬੁਝਿਐ ਪਾਵਣਾ॥ ਖਟੁ ਦਰਸਨ ਕੈ ਭੇਖਿ ਕਿਸੈ ਸਚਿ ਸਮਾਵਣਾ ॥ ਸਚਾ ਪੁਰਖੁ ਅਲਖੁ ਸਬਦਿ ਸੁਹਾਵਣਾ ॥**

ਕਿਤਨੇ (ਕਠਨ ਸ਼ਾਸਤ੍ਰਾਂ ਦੀ) ਵ੍ਯਾਖ੍ਯਾ ਕਹਿੰਦੇ ਹਨ (ਪਰ) ਸਮਝਦੇ ਨਹੀਂ (ਨਿਰਾ) ਆਖ ਆਖ ਕੇ ਹੀ ਟੁਰ ਜਾਂਦੇ ਹਨ। (ਕਈ) ਵੇਦਾਂ ਦੀ ਵ੍ਯਾਖ੍ਯਾ ਕਹਿੰਦੇ ਹਨ (ਪਰ ਸਾਹਿਬ ਦਾ) ਅੰਤ ਨਹੀਂ ਪਾ ਸਕਦੇ। (ਭਾਈ ਸਜਣੋਂ) ਪੜ੍ਹਨੇ ਨਾਲ (ਸਾਂਈਂ ਦਾ) ਭੇਦ ਨਹੀਂ (ਪਾਇਆ ਜਾ ਸਕਦਾ; ਉਹ) ਬੁੱਝਣ ਨਾਲ ਪਾਈਦਾ ਹੈ। ਛੇ ਦਰਸ਼ਨਾਂ ਦੇ ਭੇਖ ਵਿਚੋਂ ਕਿਸੇ (ਵਿਰਲੇ ਨੂੰ) ਸੱਚ ਵਿਚ ਸਮਾਉਣਾ (ਨਸੀਬ ਹੁੰਦਾ) ਹੈ। (ਹਾਂ) ਸੱਚਾ ਪੁਰਖ (ਵਾਹਿਗੁਰੂ) ਚਾਹੋ ਅਲਖ ਹੈ (=ਜਾਣਿਆ ਨਹੀਂ ਜਾਂਦਾ, ਪਰ) ਸ਼ਬਦ ਦੁਆਰਾ ਸੁਹਾਵਣਾ ਹੋ ਜਾਂਦਾ ਹੈ (ਭਾਵ ਪ੍ਰਤੀਤੀ ਵਿਚ ਸੁਭਾਇਮਾਨ ਹੋ ਜਾਂਦਾ ਹੈ। ਹਾਂ ਜੋ)

| | |
|---|---|
| ਮੰਨੇ ਨਾਉ ਬਿਸੰਖ ਦਰਗਹ ਪਾਵਣਾ॥ ਖਾਲਕ ਕਉ ਆਦੇਸੁ ਢਾਢੀ ਗਾਵਣਾ ॥ ਨਾਨਕ ਜੁਗੁ ਜੁਗੁ ਏਕੁ ਮੰਨਿ ਵਸਾਵਣਾ ॥੨੧॥ | ਬੇਅੰਤ (ਪ੍ਰਭੂ) ਦੇ ਨਾਮ ਨੂੰ ਮੰਨ ਲੈਂਦਾ ਹੈ (ਉਸਨੂੰ) ਦਰਗਾਹ ਦੀ ਪ੍ਰਾਪਤੀ (ਹੁੰਦੀ ਹੈ; ਤਾਂ ਤੇ ਮੈਂ) ਢਾਢੀ ਦੀ, ਉਸ ਕਰਤਾਰ ਨੂੰ ਨਮਸਕਾਰ ਹੈ, (ਮੈਂ ਤਾਂ ਉਸੇ ਦਾ ਜਸ) ਗਾਵਣਾ ਹੈ। ਹੇ ਨਾਨਕ ! ਜੋ ਜੁਗੋ ਜੁਗ ਇੱਕੋ ਹੈ (ਮੈਂ) ਉਸੇ ਨੂੰ ਮਨ ਵਿਚ ਵਸਾਉਣਾ ਹੈ॥੨੧॥ |

**ਵਜਾਖਜਾ**-ਪਹਿਲੇ ਸ਼ਲੋਕ ਵਿਚ ਮਨਮੁਖ ਦਾ ਹਾਲ, ਦੂਜੇ ਵਿਚ ਇਨਸਾਨ ਦੀ ਭੁੱਲ ਅਵਸਥਾ ਤੇ ਪਉੜੀ ਵਿਚ ਵਿਦਵਾਨਾਂ ਦਾ ਭੁੱਲ ਵਿਚ ਰਹਿਣਾ ਦਿਖਲਾਕੇ ਅਖ਼ੀਰ ਸਤਰਾ ਵਿਚ ਦਾਰੂ ਦੱਸਿਆ ਹੈ।

**ਨਿਰੁਕ੍ਰ**-ਖਟ ਦਰਸਨ-ਸੰਨਜਾਸੀ, ਜੋਗੀ, ਜੰਗਮ, ਬੈਰਾਗੀ (ਯਾ ਵੈਸ਼ਨੋ) ਜੈਨੀ ਤੇ ਬੋਧੀ। ਕਈ ਬੋਧੀ ਦੀ ਥਾਂ 'ਮਦਾਰੀ' ਗਿਣਦੇ ਹਨ।

(ਅ) ਗੁਰਬਾਣੀ ਵਿਚ ਛੇ ਦਰਸ਼ਨ ਪਦ ਛੇ ਸ਼ਾਸਤ੍ਰਾਂ ਲਈ ਵਰਤਿਆ ਹੈ। ਪਰ ਏਥੇ ਪਦ 'ਖਟੁ ਦਰਸਨ ਕੈ ਭੇਖਿ' ਹੈ, ਅਰਥ ਛੇ ਭੇਖ ਲੈਣਾ ਹੈ।

## {ਪਉੜੀ ਬਾਈਵੀਂ}

| ਮੂਲ | ਅਰਥ |
|---|---|
| ਸਲੋਕੁ ਮਹਲਾ ੨ ॥ | |
| ਮੰਤ੍ਰੀ ਹੋਇ ਅਠੂਹਿਆ ਨਾਗੀ ਲਗੈ ਜਾਇ ॥ ਆਪਣ ਹਥੀ ਆਪਣੈ ਦੇ ਕੂਚਾ ਆਪੇ ਲਾਇ ॥ ਹੁਕਮੁ ਪਇਆ ਧੁਰਿ ਖਸਮ ਕਾ ਅਤੀ ਹੂ ਧਕਾ ਖਾਇ ॥ | (ਜੋ) ਮੰਤ੍ਰ ਤਾਂ ਜਾਣਦਾ ਹੋਵੇ ਵਠੂਹਿਆਂ ਦਾ ਤੇ ਹੱਥ ਜਾ ਪਾਵੇ ਨਾਗਾਂ ਨੂੰ*, ਉਹ ਅਪਣੇ ਹਥੀਂ ਅਪਣੇ ਆਪ ਨੂੰ ਕੂਚਾ ਆਪੇ ਲਾ ਲੈਂਦਾ ਹੈ। (ਇਹ) ਧੁਰੋਂ ਮਾਲਕ ਦਾ ਹੁਕਮ ਹੋਇਆ ਹੋਇਆ ਹੈ, ਕਿ ਅਤੀ (ਕਰਨ ਵਾਲਾ) ਧੱਕਾ ਖਾਂਦਾ ਹੀ ਹੈ। |
| ਗੁਰਮੁਖ ਸਿਉ ਮਨਮੁਖੁ ਅੜੈ ਡੁਬੈ ਹਕਿ ਨਿਆਇ॥ ਦੁਹਾ ਸਿਰਿਆ ਆਪੇ ਖਸਮੁ ਵੇਖੈ ਕਰਿ ਵਿਉਪਾਇ ॥ ਨਾਨਕ ਏਵੈ ਜਾਣੀਐ ਸਭ ਕਿਛੁ ਤਿਸਹਿ ਰਜਾਇ ॥ ੧ ॥ | (ਸੋ) ਜੇ ਮਨਮੁਖ ਗੁਰਮੁਖ ਨਾਲ ਅੜੇਗਾ ਤਾਂ ਉਹ ਸੱਚੇ ਨਿਆਂ ਦੁਆਰਾ ਡੁੱਬੇਗਾ। ਦੋਹਾਂ ਪਾਸਿਆਂ ਦਾ ਖਸਮੁ ਆਪੇ ਨਿਆਂ ਕਰਕੇ ਵੇਖਦਾ ਹੈ। ਹੇ ਨਾਨਕ ! ਐਉਂ ਹੀ ਜਾਣੀਏ ਕਿ ਸਭ ਕੁਛ ਉਸੇ ਦੀ ਰਜ਼ਾ ਵਿਚ ਹੁੰਦਾ ਹੈ॥੧॥ |
| ਮਹਲਾ ੨ ॥ ਨਾਨਕ ਪਰਖੇ ਆਪ ਕਉ ਤਾ ਪਾਰਖੁ ਜਾਣੁ ॥ ਰੋਗੁ ਦਾਰੂ ਦੋਵੈ ਬੁਝੈ ਤਾ ਵੈਦੁ ਸੁਜਾਣੁ ॥ ਵਾਟ | ਹੇ ਨਾਨਕ ! (ਜੋ) ਆਪ ਨੂੰ ਪਰਖਦਾ ਹੈ ਉਹ ਪਾਰਖੂ ਹੈ, (ਭਾਵ ਜੋ ਅਪਣੀ ਤਾਕਤ ਤੇ ਜਿਸ ਕੰਮ ਨੂੰ ਹੱਥ ਪਾਉਂਦਾ ਹੈ ਉਸਦੀ ਗੌਰਵਤਾ ਨੂੰ ਸਿਆਣਦਾ ਹੈ))। (ਕਿਉਂਕਿ) ਸੁਜਾਣ ਵੈਦ (ਉਸੇ ਨੂੰ ਕਹੀਦਾ ਹੈ ਜੋ) ਰੋਗ ਤੇ ਦਾਰੂ ਦੋਹਾਂ (ਦੀ |

* ਮੰਤ੍ਰੀ ਦੋ ਤਰ੍ਹਾਂ ਦੇ ਹੁੰਦੇ ਹਨ, ਇਕ ਮੰਤ੍ਰ ਪੜ੍ਹਕੇ ਅਠੂਹੇਂ ਕਿ ਸੱਪ ਨੂੰ ਫੜ ਲੈਂਦੇ ਹਨ, ਦੂਜੇ ਓਹ ਜੋ ਲੜੇ ਹੋਏ ਦੀ ਵਿਸ ਨੂੰ ਬੇ ਤਾਸੀਰ ਕਰ ਦੇਂਦੇ ਹਨ। ਏਥੇ ਪਹਿਲੀ ਕਿਸਮ ਦੇ ਮੰਤ੍ਰੀ ਤੋਂ ਮੁਰਾਦ ਹੈ।

| | |
|---|---|
| ਨ ਕਰਈ ਮਾਮਲਾ ਜਾਣੈ ਮਿਹਮਾਣੁ॥ ਮੂਲੁ ਜਾਣਿ ਗਲਾ ਕਰੇ ਹਾਣਿ ਲਾਏ ਹਾਣੁ ॥ ਲਬਿ ਨ ਚਲਈ ਸਚਿ ਰਹੈ ਸੋ ਵਿਸਟੁ ਪਰਵਾਣੁ ॥ ਸਰੁ ਸੰਧੇ ਆਗਾਸ ਕਉ ਕਿਉ ਪਹੁਚੈ ਬਾਣੁ ॥ ਅਗੈ ਓਹੁ ਅਗੰਮੁ ਹੈ ਵਾਹੇਦੜੁ ਜਾਣੁ ॥ ੨ ॥ | ਸਤਜਾ) ਨੂੰ ਸਮਝਦਾ ਹੈ। (ਸਿਆਣਾ ਮੁਸਾਫਰ ਉਹ ਹੈ ਜੋ) ਰਸਤੇ ਵਿਚ ਝਗੜੇ ਨਹੀਂ ਪਾਉਂਦਾ, (ਅਪਣੇ ਆਪ ਨੂੰ ਹਰ ਥਾਂ) ਪ੍ਰਾਹੁਣਾ ਜਾਣਦਾ ਹੈ। (ਗੱਲ ਕੀ ਹਰ ਗੱਲੇ ਸਿਆਣਾ ਉਹ ਹੈ ਜੋ ਹਰ ਗਲ ਦੇ) ਅਸਲੇ ਨੂੰ ਪਛਾਣ ਕੇ ਗੱਲ ਕਰਦਾ ਹੈ, ਉਹ ਹਾਨੀ ਨੂੰ ਹਾਨੀ ਲਾ ਦੇਂਦਾ ਹੈ*। ਵਕੀਲ ਯਾ ਵਿਚੋਲਾ ਉਹ ਪ੍ਰਮਾਣੀਕ ਹੁੰਦਾ ਹੈ ਜੇ ਲੋਭ ਵਿਚ ਨਾ ਪੈ ਜਾਵੇ (ਸਦਾ) ਸੱਚ ਵਿਚ (ਟਿਕਿਆ) ਰਹੇ। (ਜੋ ਕੋਈ ਏਹ ਅਸੂਲ ਭੁਲਾ ਕੇ ਅਪਣਾ ਬਲ ਬੁਧਿ ਪਛਾਣੇ ਬਿਨਾਂ ਐਉਂ ਕਰੇਗਾ ਜਿਵੇਂ ਕੋਈ) ਅਸਮਾਨ (ਦੀ ਵਿਸ਼ਾਲਤਾ ਤੇ ਅਪਣਾ ਬਲ ਤੋਲੇ ਬਿਨਾ ਉਸਨੂੰ) ਤੀਰ ਮਾਰੇਗਾ (ਤਾਂ) ਤੀਰ ਕਿਵੇਂ ਪਹੁੰਚੇਗਾ ? (ਕਿਉਂਕਿ) ਉਹ (ਆਕਾਸ਼ ਤਾਂ) ਅਗੋਂ ਪਹੁੰਚ ਤੋਂ ਪਰੇ ਹੈ (ਉਹ ਪਰਤਕੇ) ਵਾਹੁਣ ਵਾਲੇ ਨੂੰ (ਵੱਜੇਗਾ, ਇਹ ਗੱਲ) ਸਮਝ ਲੈ ॥੨॥ |

**ਵਯਾਖਯਾ**-ਦੋਹਾਂ ਸਲੋਕਾਂ ਵਿਚ ਕਾਵਯ, ਨੀਤੀ ਤੇ ਪਰਮਾਰਥ ਦੇ ਨੁਕਤੇ ਤੋਂ ਉੱਤਮ ਉਪਮਾ, ਉੱਤਮ ਸਿਖਯਾ ਤੇ ਉੱਤਮ ਉਪਦੇਸ਼ ਗੁਲਦਸਤੇ ਵਾਙੂ ਗੁੰਦ ਧਰਿਆ ਹੈ। ਭਾਵ ਇਹ ਹੈ ਕਿ ਅਪਣਾ ਬਲ ਬੁੱਧੀ ਤੇ ਜੋ ਕੰਮ ਕਰਨਾ ਹੈ ਉਸ ਦੀ ਕਠਨਤਾ ਨੂੰ ਪਛਾਣ ਕੇ ਕੰਮ ਕਰੋ। ਫੇਰ 'ਅਤਿ' ਕਦੀ ਨਾ ਕਰੋ, ਨੀਤੀ ਦਾ ਵਾਕ ਹੈ ਕਿ ਅਤਿ ਕਰਨੀ ਹਰ ਗਲ ਵਿਚ ਮਨ੍ਹਾਂ ਹੈ। ਗੁਰੂ ਜੀ ਦੱਸਦੇ ਹਨ ਅਤੀ ਕਰਨ ਵਾਲਾ ਗਿੜਾ ਖਾਏਗਾ। ਗੁਰਮੁਖਾਂ ਨਾਲ ਕਦੇ ਨਹੀਂ ਅੜਨਾ ਚਾਹੀਦਾ। ਗੁਰਮੁਖਾਂ ਨੂੰ ਵਾਹਿਗੁਰੂ ਤੇ ਭਰੋਸਾ ਲੋੜੀਏ। ਗਲ ਕੀਹ ਹਰ ਗਲੇ ਪਹਿਲੋਂ ਆਪਣੀ ਪਰਖਣਾ ਚਾਹੀਏ। ਸਾਰੀਆਂ ਦਿੱਤੀਆਂ ਮਿਸਾਲਾਂ ਆਪਣੇ ਆਪ ਵਿਚ ਯਾਦ ਰਖਣੇ ਲਾਇਕ ਸਪਸ਼ਟ ਸੂਤ੍ਰ ਰੂਪ ਉਪਦੇਸ਼ ਹਨ।

'ਵਾਹੇਦੜ ਜਾਣੁ' ਦੋ ਪਦਾਂ ਵਿਚ ਕਿੰਨਾ ਭਾਵ ਨੱਪ ਦਿਤਾ ਹੈ। ਜਾਣ ਲੈ ਕਿ ਵਾਹੁਣ ਵਾਲੇ ਨੂੰ ਉਲਟਕੇ ਵਜੇਗਾ। ਤੀਰ ਨੇ ਆਕਾਸ਼ ਦੇ ਅੰਤ ਤੱਕ ਜਾਣਾ ਹੀ ਨਹੀਂ, ਕਿਉਂਕਿ ਉਹ ਤਾਂ ਇਕ ਤਰ੍ਹਾਂ ਬੇਅੰਤ ਹੈ, ਕੁਝ ਦੂਰ ਤੀਰ ਜਾਕੇ ਮੁੜ ਪੈਂਦਾ ਹੈ ਤੇ ਚਲਾਉਣ ਵਾਲੇ ਦੇ ਸਿਰ ਵਜਦਾ ਹੈ। ਇਸ ਲਈ ਕਦੇ ਨਿਰਵੈਰ ਨਾਲ ਵੈਰ ਨਾ ਕਰੇ, ਉਹ ਵੈਰ ਆਪਣੇ ਤੇ ਉਲਟਕੇ ਪਵੇਗਾ।

**ਪ੍ਰਾਕ੍ਰਥਨ**-ਹੁਣ ਪਉੜੀ ਆਈ। ਇਸ ਵਿਚ ਕੰਤ ਪਿਆਰੀ ਨਾਰਿ ਦੇ ਰੂਪਕ ਵਿਚ ਪਰਮੇਸ਼ੁਰ ਦੇ ਪਿਆਰਿਆਂ ਦਾ ਕਰਤੱਵ ਦੱਸਿਆ ਹੈ। ਪਿਛਲੇਰੇ ਸ਼ਲੋਕ ਵਿਚ ਆਏ ਗੁਰਮੁਖ ਪਦ ਦੀ ਮਾਨੋਂ ਇਸ ਪਉੜੀ ਵਿਚ ਵਿਆਖਿਆ ਹੈ।

| | |
|---|---|
| ਪਉੜੀ ॥ ਨਾਰੀ ਪੁਰਖ ਪਿਆਰੁ ਪ੍ਰੇਮਿ ਸੀਗਾਰੀਆ ॥ ਕਰਨਿ ਭਗਤਿ ਦਿਨੁ ਰਾਤਿ ਨ ਰਹਨੀ | (ਭਗਤ ਰੂਪੀ) ਨਾਰੀਆਂ (ਦਾ ਅਪਣੇ) ਪੁਰਖ (ਪਰਮੇਸੁਰ) ਨਾਲ ਪਿਆਰ ਹੈ ਓਹ ਪ੍ਰੇਮ ਨਾਲ ਸ਼ਿੰਗਾਰੀਆਂ ਹੁੰਦੀਆਂ ਹਨ, (ਪ੍ਰੇਮ ਸਿੰਗਾਰ ਦਾ ਰੂਪ ਕੀ ਹੈ ? ਓਹ) ਦਿਨੇ ਰਾਤ ਭਗਤੀ |

* ਨੁਕਸਾਨ ਨੂੰ ਨੁਕਸਾਨ ਲਾ ਦੇਣਾ ਕਦੇ ਨਾ ਨੁਕਸਾਨ ਉਠਾਉਣ ਦੇ ਅਰਥ ਰਖਦਾ ਹੈ, ਭਾਵ ਹੈ ਉਸ ਨੂੰ ਹਾਨੀ ਕਦੇ ਨਹੀਂ ਹੁੰਦੀ। ਐਉਂ ਬੀ ਸਮਝ ਸਕੀਦਾ ਹੈ ਕਿ ਮੂਲ (ਅਰਥਾਤ ਵਾਹਿਗੁਰੂ ਨੂੰ) ਪਛਾਣਦਾ ਹੈ (ਤੇ ਕਾਮ ਕ੍ਰੋਧ ਆਦਿ ਜੋ ਉਸ ਪਛਾਣ ਲਈ ਹਾਨੀਕਾਰਕ ਸਨ ਉਸ ਨੂੰ (ਹਾਣਿ=ਦੂਰ) ਕਰ ਦੇਂਦਾ ਹੈ।

**ਵਾਰੀਆ ॥ ਮਹਲਾ ਮੰਝਿ ਨਿਵਾਸੁ ਸਬਦਿ ਸਵਾਰੀਆ ॥ ਸਚੁ ਕਹਨਿ ਅਰਦਾਸਿ ਸੇ ਵੇਚਾਰੀਆ॥ ਸੋਹਨਿ ਖਸਮੈ ਪਾਸਿ ਹੁਕਮਿ ਸਿਧਾਰੀਆ॥ ਸਖੀ ਕਹਨਿ ਅਰਦਾਸਿ ਮਨਹੁ ਪਿਆਰੀਆ ॥ ਬਿਨੁ ਨਾਵੈ ਧ੍ਰਿਗੁ ਵਾਸੁ ਫਿਟੁ ਸੁ ਜੀਵਿਆ ॥ ਸਬਦਿ ਸਵਾਰੀਆਸੁ ਅੰਮ੍ਰਿਤੁ ਪੀਵਿਆ ॥੨੨॥**

ਕਰਦੀਆਂ ਹਨ ਤੇ ਵਰਜੀਆਂ ਨਹੀਂ ਰਹਿ ਸਕਦੀਆਂ ਓਹ ਸ਼ਬਦ ਨਾਲ ਸੰਵਾਰੀਆਂ ਹੋਈਆਂ ਹੁੰਦੀਆਂ ਹਨ, ਉਨ੍ਹਾਂ ਦਾ ਵਾਸਾ (ਸਰੂਪ ਰੂਪੀ) ਮਹਲਾਂ ਵਿਚ ਹੁੰਦਾ ਹੈ। ਓਹ ਨਿੰਮ੍ਰਤਾ ਵਾਲੀਆਂ (ਜੋ ਕੁਛ ਮਾਲਕ ਨੂੰ ਕਹਿਣਾ ਹੁੰਦਾ ਹੈ) ਅਰਦਾਸ ਦੁਆਰਾ ਸੱਚ ਆਖ ਦੇਂਦੀਆਂ ਹਨ। (ਇਹ) ਹੁਕਮ ਨਾਲ (ਓਥੇ) ਪਹੁੰਚੀਆਂ (ਸਨ, ਜੋ ਹੁਣ) ਮਾਲਕ ਦੇ ਪਾਸ ਸੁਭਾਇਮਾਨ ਹੋ ਰਹੀਆਂ ਹਨ। (ਚਾਹੋ ਓਹ ਪਰਮ ਪੁਰਖ ਨੂੰ) ਮਨੋ ਪਿਆਰੀਆਂ ਹਨ (ਪਰ ਓਹ ਅਪਣੀ) ਅਰਦਾਸ ਸਖੀ ਭਾਵ ਵਿਚ ਹੀ ਕਰਦੀਆਂ ਹਨ। {ਸਿੱਟਾ} ਨਾਮ ਤੋਂ ਬਿਨਾ (ਜਗਤ ਦਾ) ਵਾਸਾ ਧ੍ਰਿਗ ਹੈ ਤੇ ਜੀਉਣ ਨੂੰ ਫਿਟਕਾਰ ਹੈ। ਜੋ ਸ਼ਬਦ ਦੁਆਰਾ ਸੁਆਰੀਆਂ ਗਈਆਂ ਉਨ੍ਹਾਂ ਨੇ ਹੀ ਅੰਮ੍ਰਿਤ ਪੀਤਾ ਹੈ ॥੨੨॥

**ਵਜਾਖਜਾ**-ਸੁਗਮ ਹੈ।

**ਨਿਰੁਕ੍ਤ**-ਵਿਉਪਾਇ-ਨਿਰਣਾ ਕਰਕੇ, ਨਿਆਂ ਕਰਕੇ।

ਮਾਮਲਾ-{ਅ:, ਮੁਆਮਿਲਹ=ਮਿਲਕੇ ਕਰਨ ਵਾਲਾ ਕੰਮ} ਲੈਣ ਦੇਣ। ਵਪਾਰ। (ਅ) ਝਗੜਾ।

ਵਿਸਟੁ-{ਪੰਜਾਬੀ, ਬਸਿਠ} ਵਿਚੋਲਾ, ਵਕੀਲ, ਮੇਲ ਕਰਾਉਣ ਵਾਲਾ।

ਵਾਹੇਦੜੁ-ਵਾਹੁਣ ਵਾਲਾ, ਤੀਰ ਆਦਿ ਚਲਾਉਣ ਵਾਲਾ।

ਮਹਲਾ-ਮਹੱਲਾਂ ਵਿਚ। ਮਹਲਾ=ਇਸਤ੍ਰੀਆਂ। ਦੁਇ ਅਰਥ ਲੈਕੇ ਸ਼ਲੇਖ ਵਿਚ ਐਉਂ ਲਾਈਦਾ ਹੈ:-ਉਹਨਾਂ ਇਸਤ੍ਰੀਆਂ ਦਾ ਮਹਿਲਾਂ ਵਿਚ ਨਿਵਾਸ ਹੁੰਦਾ ਹੈ।

ਸਵਾਰੀਆ+ਸੁ-ਓਹ ਸਬਦ ਨੇ ਸਵਾਰੀਆਂ ਹਨ, ਪਿਛੇ ਸਾਰੇ 'ਸੀਗਾਰੀਆ' 'ਵੇਚਾਰੀਆ' ਆਦਿ ਬਹੁ ਬਚਨ ਆਏ ਹਨ, ਏਥੇ ਬੀ ਉਹੀ ਹੈ।

ਸਵਾਰੀਆਸੁ ਅੰਮ੍ਰਿਤੁ ਪੀਵਿਆ-ਉਹ ਸ਼ਬਦ ਨੇ ਸਵਾਰੀਆਂ ਹਨ ਤੇ ਮੂੰਹ ਦੁਆਰਾ ਉਹਨਾਂ ਅੰਮ੍ਰਿਤ ਪੀਤਾ ਹੈ, {ਆਸੁ, ਸੰਸ:, ਆਸਜੰ=ਮੂੰਹ}।

'ਸਵਾਰੀਆਸੁ' ਸੁਆਰੀਆਂ ਹਾਂ (ਕ੍ਰਿਯਾ ਵਿਚ)। ਭਗਤ ਰੂਪੀ ਬੀਬੀਆਂ ਸਖੀ ਨੂੰ ਅਰਦਾਸ ਦੁਆਰਾ ਕਹਿੰਦੀਆਂ ਹਨ ਕਿ ਨਾਮ ਬਿਨ ਜੀਵਨ ਧ੍ਰਿਗ ਹੈ, ਅਸੀਂ ਸ਼ਬਦ ਨਾਲ ਸੁਆਰੀਆਂ ਗਈਆਂ ਸਾਂ, ਅਸਾਂ ਅੰਮ੍ਰਿਤ ਪੀਤਾ ਹੈ।

## {ਪਉੜੀ ਤੇਈਵੀਂ}

| ਮੂਲ | ਅਰਥ |
|---|---|
| **ਸਲੋਕੁ ਮਃ ੧ ॥** | |
| **ਮਾਰੂ ਮੀਹਿ ਨ ਤ੍ਰਿਪਤਿਆ ਅਗੀ ਲਹੈ ਨ ਭੁਖ ॥ ਰਾਜਾ ਰਾਜਿ ਨ** | ਮਾਰੂ (ਰੇਤ ਥਲਾ) ਮੀਂਹ ਨਾਲ ਕਦੇ ਰੱਜਿਆ ਨਹੀਂ, ਅੱਗ ਦੀ ਭੁੱਖ ਕਦੇ (ਬਾਲਣ ਨਾਲ) ਨਹੀਂ ਲੱਥੀ। ਰਾਜਾ ਕਦੇ |

ਤ੍ਰਿਪਤਿਆ ਸਾਇਰ ਭਰੇ ਕਿਸੁਕ॥ ਨਾਨਕ ਸਚੇ ਨਾਮ ਕੀ ਕੇਤੀ ਪੁਛਾ ਪੁਛ ॥ ੧ ॥

ਰਾਜ ਨਾਲ ਨਹੀਂ ਤ੍ਰਿਪਤ ਹੋਇਆ, ਸਮੁੰਦਰ ਕਦੇ ਕਿਸਨੇ ਭਰੇ ਹਨ (ਭਾਵ ਸਮੁੰਦ੍ਰ ਭਰੇ ਪਏ ਹਨ ਦਿਨ ਰਾਤ ਨਦੀਆਂ ਪੈ ਰਹੀਆਂ ਹਨ, ਪਰ ਉਹ ਲਈ ਹੀ ਲਈ ਜਾਂਦਾ ਹੈ, ਕਦੇ ਬੱਸ ਨਹੀਂ ਆਖਦਾ। ਤਿਵੇਂ) ਹੇ ਨਾਨਕ ! ਇਹ ਪੁੱਛ ਕਿਤਨੀ ਕੁ (ਠੀਕ ਹੈ ਕਿ ਆਪ ਦੀ) ਸੱਚੇ ਨਾਮ ਦੀ (ਭੁੱਖ ਕਿਵੇਂ ਤ੍ਰਿਪਤ ਹੋਵੇ) ॥੧॥

**ਵਜਾਖਜਾ**-ਜਿਵੇਂ ਰੇਤ ਥਲਾ ਮੀਂਹ ਨਾਲ, ਅੱਗ ਬਾਲਣ ਨਾਲ, ਰਾਜਾ ਰਾਜ ਵਾਧੇ ਨਾਲ, ਸਮੁੰਦ੍ਰ ਜਲ ਪ੍ਰਾਪਤੀ ਨਾਲ ਕਦੇ ਬੱਸ ਨਹੀਂ ਆਖਦੇ, ਹੋਰ ਹੀ ਹੋਰ ਮੰਗਦੇ ਹਨ, ਤਿਵੇਂ ਅਸੀਂ ਵਾਹਿਗੁਰੂ ਨਾਮ ਨਾਲ ਭਰੇ ਹੋਏ ਬੀ ਹੋਰ ਹੀ ਹੋਰ ਮੰਗਦੇ ਹਾਂ।

ਮਹਲਾ ੨ ॥ ਨਿਹਫਲੰ ਤਸਿ ਜਨਮਸਿ ਜਾਵਤੁ ਬ੍ਰਹਮ ਨ ਬਿੰਦਤੇ॥ ਸਾਗਰੰ ਸੰਸਾਰ ਸਿ ਗੁਰ ਪਰਸਾਦੀ ਤਰਹਿ ਕੇ ॥ ਕਰਣ ਕਾਰਣ ਸਮਰਥੁ ਹੈ ਕਹੁ ਨਾਨਕ ਬੀਚਾਰਿ॥ ਕਾਰਣੁ ਕਰਤੇ ਵਸਿ ਹੈ ਜਿਨਿ ਕਲ ਰਖੀ ਧਾਰਿ ॥ ੨ ॥

ਜਦ ਤਕ (ਕੋਈ) ਬ੍ਰਹਮ ਨੂੰ ਨਾ ਪਹਿਚਾਣ ਲਵੇ (ਤਦ ਤਕ) ਉਸਦਾ ਜਨਮ ਹੀ ਬਿਰਥਾ ਹੈ। (ਬ੍ਰਹਮ ਤੇ ਸਾਡੇ ਵਿਚਾਲੇ) ਸੰਸਾਰ (ਹੈ ਜੋ) ਸਾਗਰ (ਵਾਕੂ ਦੁਸ਼ਤਰ) ਹੈ, ਇਹ (ਸਾਗਰ) ਗੁਰੂ ਦੀ ਕ੍ਰਿਪਾ ਨਾਲ ਤਰਿਆ ਜਾਣ ਵਾਲਾ ਹੈ। (ਉਹ ਬ੍ਰਹਮ ਨਿਰਾ ਹੋਂਦ ਮਾਤ੍ਰ ਨਹੀਂ, ਉਹ) ਸਾਰੇ ਕਾਰਣਾਂ ਦੇ ਕਰਨੇ ਵਾਲਾ ਸਮਰਥ (ਪੁਰਖ ਹੈ, ਉਸਦਾ) ਵੀਚਾਰ ਨਾਨਕ ਕਹਿੰਦਾ ਹੈ (ਕਿ ਸ੍ਰਿਸ਼ਟੀ 'ਸੁਤੰਤਰ ਕਾਰਣਾ' ਦੇ ਵੱਸ ਨਹੀਂ, ਹਰ) ਕਾਰਣ ਕਰਤਾਰ ਦੇ ਵੱਸ ਵਿਚ ਹੈ, ਜਿਸਨੇ ਕਿ ਸਾਰੀ ਸ੍ਰਿਸ਼ਟੀ (ਅਪਣੀ) ਸ਼ਕਤੀ ਧਾਰਕੇ (ਟਿਕਾ) ਰਖੀ ਹੋਈ ਹੈ (ਭਾਵ ਕਾਇਮ ਰਖੀ ਹੋਈ ਹੈ। ਉਸ ਨੂੰ ਬਿੰਦਣਾ ਇਸ ਲਈ ਜ਼ਰੂਰੀ ਹੈ ਕਿ ਉਸਨੂੰ ਬਿੰਦਣਾ ਉਸਨੂੰ ਪ੍ਰਾਪਤ ਹੋਣਾ ਹੈ ਤੇ ਉਸਨੂੰ ਪ੍ਰਾਪਤ ਹੋਣਾ ਸੰਸਾਰ ਸਾਗਰ ਤੋਂ ਪਾਰ ਹੋ ਜਾਣਾ ਹੈ) ॥੨॥

**ਵਜਾਖਜਾ**-ਭਾਵ ਇਹ ਕਿ ਗੁਰੂ ਮਿਲਾਪ ਦਾ ਕਾਰਣ ਕਰਤਾਰ ਦੇ ਵੱਸ ਵਿਚ ਹੈ, ਉਹ ਗੁਰੂ ਮਿਲਾਉਂਦਾ ਹੈ ਗੁਰੂ ਕਰਤਾਰ ਮਿਲਾਉਂਦਾ ਹੈ। ਇਹ ਗਲ ਪਿੱਛੇ ਮਾਝ ਵਾਰ ਵਿਚ ਕਈ ਵੇਰ ਆ ਚੁਕੀ ਹੈ। ਕਟਾਖਜ ਵਿਚ ਇਹ ਹੈ ਕਿ ਜਿਸਨੇ ਰਚੀ ਹੈ ਤੇ ਜੋ ਰਚੀ ਹੋਈ ਨੂੰ ਅਪਣੀ ਕਲਾ ਨਾਲ ਕਾਇਮ ਰਖ ਰਿਹਾ ਹੈ ਉਸ ਦਾ ਬਿਰਦ ਹੈ ਸਚੇ ਜਗਜਾਸੂ ਨੂੰ ਗੁਰੂ ਮਿਲਾਪ ਦਾ ਕਾਰਣ ਬਣਾ ਦੇਵੇ। ਕਿਉਂਕਿ ਸਰਬ ਕਾਰਣਾਂ ਦੇ ਅਖ਼ੀਰ ਕਾਰਣਾਂ ਦਾ ਕਾਰਣ ਕਰਤਾ ਪੁਰਖ ਆਪ ਹੈ ਜਿਸ ਦੇ ਅੱਗੇ ਸਰਬ ਕਾਰਣ ਕਾਰਜ ਰੂਪ ਹਨ।

**ਨਿਰੁਕ੍ਤ**-ਕਿਸੁਕ-ਕਿਸ ਨੇ। ਪ੍ਰਸ਼ਨ ਹੈ, ਭਾਵ ਕਿਸੇ ਨੇ ਨਹੀਂ। ਐਉਂ ਬੀ ਅਰਥ ਲਾਉਂਦੇ ਹਨ:-

ਕਿਸੁਕ-ਮਿਟੀ ਪਾਕੇ ਕਿੰਵ ਭਰੇ ਜਾ ਸਕਦੇ ਹਨ ? ਨਦੀਆਂ ਮਿਟੀ ਲਿਜਾਕੇ ਪਾ ਰਹੀਆਂ ਹਨ ਪਰ ਭਰੀਂਦਾ ਨਹੀਂ।

ਕਿਸੁ+ਕ-ਕਿਸ 'ਕ' ਨੇ। 'ਕੰ' ਨਾਮ ਜਲ ਦਾ ਹੈ। ਜਲ ਨਾਲ ਕਿਸ ਨੇ ਭਰੇ ਹਨ।

ਕਿਸੁਕ-ਬਿਹਾਰ ਦੀ ਇਕ ਨਦੀ ਦਾ ਨਾਮ ਕੌਸ਼ਿਕੀ ਹੈ, ਜਿਸ ਨੂੰ ਹੁਣ 'ਕੋਸ਼ੀ' ਆਖਦੇ ਹਨ।

ਇਸ ਤੋਂ ਉਪਲਖਤ 'ਨਦੀ' ਅਰਥ ਬੀ ਲਾਉਂਦੇ ਹਨ। ਸੋ ਕਿਸੁਕ ਨੂੰ 'ਕੌਸ਼ਕੀ' ਸਮਝ ਕੇ ਨਦੀਆਂ ਅਰਥ ਲਾਉਂਦੇ ਹਨ। {'ਕੁਸ਼' ਨਾਮ ਜੱਲ ਦਾ ਬੀ ਹੈ}।

ਤਰਹਿ ਕੇ-'ਤਰਹਿ ਕੇ' ਦਾ ਅਰਥ ਐਉਂ ਬੀ ਕਰਦੇ ਹਨ: ਕਈ ਤਰ ਗਏ ਹਨ।

**ਪਉੜੀ ॥ ਖਸਮੈ ਕੈ ਦਰਬਾਰਿ ਢਾਢੀ ਵਸਿਆ ॥ ਸਚਾ ਖਸਮੁ ਕਲਾਣਿ ਕਮਲੁ ਵਿਗਸਿਆ ॥ ਖਸਮਹੁ ਪੂਰਾ ਪਾਇ ਮਨਹੁ ਰਹਸਿਆ ॥ ਦੁਸਮਨ ਕਢੇ ਮਾਰਿ ਸਜਣ ਸਰਸਿਆ ॥ ਸਚਾ ਸਤਿਗੁਰੁ ਸੇਵਨਿ ਸਚਾ ਮਾਰਗੁ ਦਸਿਆ ॥ ਸਚਾ ਸਬਦੁ ਬੀਚਾਰਿ ਕਾਲੁ ਵਿਧਉਸਿਆ ॥ ਢਾਢੀ ਕਥੇ ਅਕਥੁ ਸਬਦਿ ਸਵਾਰਿਆ ॥ ਨਾਨਕ ਗੁਣ ਗਹਿ ਰਾਸਿ ਹਰਿ ਜੀਉ ਮਿਲੇ ਪਿਆਰਿਆ ॥ ੨੩ ॥**

(ਮੈਂ) ਢਾਡੀ (ਜਸ ਗਾਇਨ ਕਰਨ ਵਾਲਾ ਹੋਕੇ) ਮਾਲਕ ਦੇ ਦਰਬਾਰ ਵਿਚ ਵੱਸ ਪਿਆ ਸਾਂ। ਸੱਚੇ ਮਾਲਕ ਦੀ ਕਲਜਾਣ (ਗਾ ਗਾ ਕੇ ਮੇਰਾ ਹ੍ਰਿਦਾ) ਕਮਲ ਖਿੜ ਪਿਆ। (ਉਸ) ਖਸਮ ਤੋਂ (ਮੈਂ) ਪੂਰਾ* (ਨਾਮ) ਪ੍ਰਾਪਤ ਕੀਤਾ, ਤਦ ਮਨ ਵਿਚ ਆਨੰਦਿਤ ਹੋ ਗਿਆ, (ਇਸ ਆਤਮ ਆਨੰਦ ਨੇ) ਵੈਰੀ ਮਾਰ ਕੱਢੇ (ਜਿਸ ਕਰਕੇ) ਸੱਜਣ ਖਿੜ ਪਏ। ਇਉਂ ਮੇਰੇ ਸੱਚੇ ਸਤਿਗੁਰ ਨੇ ਸੇਵਨੇ ਨੂੰ ਸੱਚਾ ਮਾਰਗ (ਮੈਨੂੰ) ਦੱਸਿਆ ਸੀ† । (ਉਸਦੇ ਦੱਸੇ) ਸੱਚੇ ਸ਼ਬਦ ਨੂੰ ਵੀਚਾਰ ਕੇ ਕਾਲ ਮਾਰਿਆ ਗਿਆ। (ਇਉਂ) ਸ਼ਬਦ ਦੁਆਰਾ ਸੁਆਰਿਆ ਗਿਆ ਢਾਡੀ (ਹੁਣ) ਅਕਥ (ਵਾਹਿਗੁਰੂ ਦਾ) ਕਥਨ ਕਰਦਾ ਹੈ (=ਜਸ ਗਾਉਂਦਾ ਹੈ)। ਹੇ ਨਾਨਕ ! ਗੁਣਾਂ ਦੀ ਰਾਸ (ਨਾਮ ਨੂੰ) ਫੜਨ ਨਾਲ ਪਿਆਰੇ ਹਰਿ ਜੀਓ ਆ ਮਿਲੇ ਹਨ ॥੨੩॥

**ਵਜਾਖਜਾ**-ਪਉੜੀ ਵਿਚ ਗੁਰੂ ਜੀ ਨੇ ਸੱਚੇ ਦਰਬਾਰ ਪਹੁੰਚਣ ਤੇ ਨਾਮ ਦਾਨ, ਗੁਣ ਗਾਇਨ ਦਾਨ ਪ੍ਰਾਪਤ ਕਰਨ ਵੱਲ ਇਸ਼ਾਰਾ ਕੀਤਾ ਹੈ। ਪ੍ਰਸ਼ਨ ਹੁੰਦਾ ਹੈ ਕਿ ਆਪ ਇੰਨਾ ਕੁਛ ਪਾਕੇ, ਆਪ ਸਤਿਗੁਰੂ ਹੋਕੇ, ਵਾਹਿਗੁਰੂ ਦੀ ਸ਼ਬਦ ਜੋਤਿ ਹੋ ਕਰਕੇ ਬੀ ਨਾਮ ਜਪਦੇ ਹੋ। ਕੀਹ ਕਾਰਣ ਹੈ ? ਇਸ ਦਾ ਮਾਨੋਂ ਜੁਆਬ ਹੈ ਪਹਿਲੇ ਸ਼ਲੋਕ ਵਿਚ। ਦੂਸਰੇ ਸ਼ਲੋਕ ਵਿਚ ਗੁਰੂ ਦੇ ਪ੍ਰਸਾਦ ਦੀ ਲੋੜ ਤੇ ਫਲ ਦੱਸਿਆ ਹੈ, ਉਹ ਮੁੱਖ ਕਾਰਣ ਹੈ ਸੰਸਾਰ ਸਾਗਰ ਤੋਂ ਤਰਨੇ ਦਾ। ਪਰ ਉਸ ਦੇ ਮੇਲ ਦਾ ਕਾਰਣ ਕਰਤਾਰ ਹੈ। ਸੋ ਗੁਰੂ ਮੇਲਦਾ ਹੈ ਕਰਤਾਰ ਨੂੰ ਤੇ ਕਰਤਾਰ ਮੇਲਦਾ ਹੈ ਗੁਰੂ।

ਵਧੀਕ ਵੀਚਾਰ ਤੇ ਵਜਾਖਜਾ ਲਈ ਵੇਖੋ ਇਸੇ ਵਾਰ ਦੀ ੨੭ਵੀਂ ਪਉੜੀ ਜੋ ਅੱਗੇ ਆਵੇਗੀ।

## {ਪਉੜੀ ਚਉਵੀਵੀਂ}

| ਮੂਲ | ਅਰਥ |
|---|---|
| **ਸਲੋਕੁ ਮਃ ੧ ॥ ਖਤਿਅਹੁ ਜੰਮੇ ਖਤੇ ਕਰਨਿ ਤ ਖਤਿਆ ਵਿਚਿ ਪਾਹਿ ॥ ਧੋਤੇ ਮੂਲਿ ਨ ਉਤਰਹਿ ਜੇ ਸਉ ਧੋਵਣ ਪਾਹਿ॥ ਨਾਨਕ ਬਖਸੇ ਬਖਸੀਅਹਿ ਨਾਹਿ ਤ ਪਾਹੀ ਪਾਹਿ ॥ ੧ ॥** | ਖ਼ਤਾਵਾਂ ਕਰਕੇ (ਜੀਵ) ਜੰਮਦੇ ਹਨ, (ਜੰਮ ਪਲਕੇ ਫੇਰ ਹੁਣ ਬੀ) ਖ਼ਤਾਵਾਂ ਕਰਦੇ ਹਨ (ਇਉਂ) ਖ਼ਤਾਵਾਂ (ਕਰਨ ਦੇ ਗੇੜ) ਵਿਚ ਪਾਏ ਹੋਏ ਸਦਾ (ਘੁੰਮਦੇ ਰਹਿੰਦੇ ਹਨ। ਇਹ ਖ਼ਤਾਵਾਂ ਅਪਣੇ ਕੀਤੇ ਯਤਨਾਂ ਨਾਲ) ਧੋਤਿਆਂ ਮੂਲੋਂ ਨਹੀਂ ਲਹਿੰਦੀਆਂ ਚਾਹੇ ਸੌ ਧੋਣ ਪਾ ਲਈਏ। ਹੇ ਨਾਨਕ ! (ਜੇ ਅਕਾਲ ਪੁਰਖ) ਬਖਸ਼ ਦੇਵੇ ਤਾਂ (ਖ਼ਤਾਵਾਂ) ਬਖਸ਼ੀਆਂ ਜਾਂਦੀਆਂ ਹਨ, ਨਹੀਂ ਤਾਂ ਸਜ਼ਾ ਪਾਉਣੀ ਪੈਂਦੀ ਹੈ ॥੧॥ |

* ਨਾਮ ਯਾ ਬੋਧ।

† ਅਥਵਾ ਜਿਨ੍ਹਾਂ ਨੇ ਸੱਚਾ ਸਤਿਗੁਰ ਸੇਵਿਆ ਹੈ, ਉਨ੍ਹਾਂ ਨੂੰ ਸਤਿਗੁਰ ਨੇ ਸੱਚਾ ਰਾਹ ਦੱਸਿਆ ਹੈ।

| | |
|---|---|
| **ਮਃ ੧ ॥ ਨਾਨਕ ਬੋਲਣੁ ਝਖਣਾ ਦੁਖ ਛਡਿ ਮੰਗੀਅਹਿ ਸੁਖ ॥ ਸੁਖੁ ਦੁਖੁ ਦੁਇ ਦਰਿ ਕਪੜੇ ਪਹਿਰਹਿ ਜਾਇ ਮਨੁਖ ॥ ਜਿਥੈ ਬੋਲਣਿ ਹਾਰੀਐ ਤਿਥੈ ਚੰਗੀ ਚੁਪ ॥੨॥** | ਹੇ ਨਾਨਕ ! ਬੋਲਣਾ (ਐਵੇਂ) ਖਪਣਾ ਹੈ, ਜੋ ਦੁਖ ਛੱਡ ਕੇ ਸੁੱਖ ਮੰਗੀਦੇ ਹਨ। ਸੁਖ ਦੁਖ ਤਾਂ ਦੋਵੇਂ ਦਰਗਾਹ ਵਿਚੋਂ (ਆਏ) ਕੱਪੜੇ ਹਨ ਜੋ ਮਨੁਖ ਪਹਿਨਦੇ ਹਨ। ਇਸ ਲਈ ਜਿਥੇ ਬੋਲਕੇ ਹਾਰ ਜਾਣਾ ਹੋਵੇ ਓਥੇ ਚੁੱਪ (ਹੀ) ਚੰਗੀ ਹੈ ॥੨॥ |

**ਵਯਾਖਯਾ**-ਪਹਿਲੇ ਸ਼ਲੋਕ ਵਿਚ ਜੀਵ ਦੇ ਭੁੱਲਣਹਾਰ ਹੋਣ ਦਾ ਜ਼ਿਕਰ ਹੈ। ਜੀਵ ਪਿਛਲੀਆਂ ਭੁੱਲਾਂ ਕਰਕੇ ਜੰਮਦਾ ਹੈ, ਫੇਰ ਭੁੱਲਾਂ ਕਰਦਾ ਹੈ। ਭੁੱਲਾਂ ਕਰਦਿਆਂ ਸੁਭਾਵ ਹੀ ਭੁੱਲ ਦਾ ਪੱਕ ਜਾਂਦਾ ਹੈ, ਬਣੇ ਸੁਭਾਵ ਅਨੁਸਾਰ ਫੇਰ ਭੁੱਲਾਂ ਹੀ ਕਰਦਾ ਹੈ। ਓਹ ਭੁੱਲਾਂ ਦੀ ਸੰਸਕਾਰੀ ਮੈਲ ਜੋ ਅੰਦਰ ਲੱਗ ਜਾਂਦੀ ਹੈ, ਸਰੀਰਕ ਧੋਣ ਮਾਤ੍ਰ ਨਾਲ ਨਹੀਂ ਲਹਿ ਸਕਦੀ, ਉਹ ਬਖਸ਼ਿਸ਼ ਨਾਲ ਉਤਰਦੀ ਹੈ। ਸੋ ਉਪਦੇਸ਼ ਇਹ ਹੈ ਕਿ ਆਪਣੇ ਬਖ਼ਸ਼ੀਵਣੇ ਦਾ ਉਪਰਾਲਾ ਕਰੋ।

ਦੂਜੇ ਸ਼ਲੋਕ ਵਿਚ ਦੱਸਿਆ ਹੈ ਕਿ ਜਦ ਪਾਪ ਕਰਕੇ ਜਨਮੇ ਤੇ ਪਾਪਾਂ ਦੇ ਫਲ ਦੁਖ ਲੱਗੇ ਤੇ ਕੋਈ ਉਪਰਾਲਾ ਪਾਪਾਂ ਦੇ ਬਖਸ਼ੀਵਣ ਦਾ ਨਾ ਕੀਤਾ ਤਾਂ ਸੁਖ ਮੰਗਣੇ ਇਕ ਤਰ੍ਹਾਂ ਦਾ ਝਖਣਾ ਹੈ, ਕਿਉਂਕਿ ਪਹਿਲੇ ਸ਼ਲੋਕ ਵਿਚ ਦੱਸੇ ਕਰਮਾਂ ਅਨੁਸਾਰ ਸੁਖ ਤੇ ਦੁਖ ਦੋਵੇਂ ਕਪੜਿਆਂ ਵਾਂਙੂ ਪਹਿਨਣੇ ਹੁੰਦੇ ਹਨ ਤੇ ਇਹੋ ਸਮਝਕੇ ਭੋਗਣੇ ਚਾਹੀਏ; ਤੇ ਮੋਟੀ ਗੱਲ ਇਹ ਬੀ ਸਮਝ ਲਓ ਕਿ ਜਦ ਕਰਮਾਂ ਦੇ ਫਲ ਮਿਲਣੇ ਹਨ ਤੇ ਕਰਮ ਰੇਖ ਗੱਲਾਂ ਨਾਲ ਨਹੀਂ ਮਿਟਣੀ ਓਥੇ ਸਬਰ ਕਰਕੇ ਕੀਤੇ ਦਾ ਫਲ ਭੋਗਣਾ ਚਾਹੀਏ। ਭਾਵ ਭਾਣੇ ਤੇ ਤੁਰਨ ਦਾ ਉਪਦੇਸ਼ ਹੈ।

**ਪ੍ਰਾਕ੍ਥਨ**-ਅਗੋਂ ਹੁਣ ਪਉੜੀ ਵਿਚ ਦੱਸਣਗੇ ਕਿ ਭੁੱਲੇ ਹੋਏ ਨੂੰ ਬਖਸ਼ੀਵਣ ਦਾ ਰਾਹ ਗੁਰੂ ਦੱਸਦਾ ਹੈ ਤੇ ਫੇਰ ਦੱਸਿਆ ਹੈ ਕਿ ਸੱਚਾ ਸੁਖ ਨਾਮ ਤੇ ਸਿਫਤ ਸਲਾਹ ਨਾਲ ਮਿਲਦਾ ਹੈ :-

| | |
|---|---|
| **ਪਉੜੀ ॥ ਚਾਰੇ ਕੁੰਡਾ ਦੇਖਿ ਅੰਦਰੁ ਭਾਲਿਆ ॥ ਸਚੈ ਪੁਰਖਿ ਅਲਖਿ ਸਿਰਜਿ ਨਿਹਾਲਿਆ ॥ ਉਝੜਿ ਭੁਲੇ ਰਾਹ ਗੁਰਿ ਵੇਖਾਲਿਆ ॥ ਸਤਿਗੁਰ ਸਚੇ ਵਾਹੁ ਸਚੁ ਸਮਾਲਿਆ॥ ਪਾਇਆ ਰਤਨੁ ਘਰਾਹੁ ਦੀਵਾ ਬਾਲਿਆ ॥ਸਚੈ ਸਬਦਿ ਸਲਾਹਿ ਸੁਖੀਏ ਸਚ ਵਾਲਿਆ ॥ ਨਿਡਰਿਆ ਡਰੁ ਲਗਿ ਗਰਬਿ ਸਿ ਗਾਲਿਆ ॥ ਨਾਵਹੁ ਭੁਲਾ ਜਗੁ ਫਿਰੈ ਬੇਤਾਲਿਆ॥੨੪॥** | ਚਾਰੇ ਕੂੰਟਾਂ ਵਿਚ ਦੇਖਕੇ (ਜਦ ਨਾ ਪਾਇਆ ਤਾਂ ਅਪਣੇ) ਅੰਦਰ ਢੂੰਡਿਆ। {ਪ੍ਰਸ਼ਨ:- ਕਿਸਨੂੰ ? ਉੱਤਰ:} ਜਿਸ ਸੱਚੇ ਤੇ ਅਲਖ ਪੁਰਖ ਨੇ (ਸੰਸਾਰ) ਰਚਿਆ ਹੈ (ਉਸਨੂੰ ਹਾਂ ਉਸੇ ਨੂੰ ਅੰਦਰੇ) ਦੇਖਿਆ, (ਇਹ ਅੰਦਰ ਦੇਖਣ) ਦਾ ਰਾਹ ਉਜਾੜ ਵਿਚ ਭੁੱਲੇ (ਜਾਂਦੇ ਨੂੰ) ਗੁਰੂ ਨੇ ਦਿਖਲਾਇਆ ਹੈ। ਸਚੇ ਸਤਿਗੁਰੂ ਨੂੰ ਧੰਨ ਧੰਨ ਹੈ (ਜਿਸਦੀ ਕ੍ਰਿਪਾ ਨਾਲ) ਸਚ ਨੂੰ ਸਮ੍ਹਾਲਿਆ; (ਅਤੇ ਜਿਸਨੇ) ਦੀਵਾ ਬਾਲ ਦਿੱਤਾ (ਐਸਾ ਕਿ) ਘਰ ਵਿਚੋਂ ਹੀ ਰਤਨ ਲੱਭ ਪਿਆ। (ਹਾਂ ਜਿਨ੍ਹਾਂ ਨੇ) ਸਚੇ (ਵਾਹਿਗੁਰੂ) ਨੂੰ ਨਾਮ ਦੁਆਰਾ ਸਲਾਹਿਆ ਹੈ (ਉਹ) ਸੱਚ ਵਾਲੇ ਹੋਏ ਹਨ, (ਉਹੀ) ਸੁਖ ਦੀ ਪ੍ਰਾਪਤੀ ਵਾਲੇ ਹੋਏ ਹਨ। (ਪਰ ਜੋ ਵਾਹਿਗੁਰੂ ਦੇ) ਭੈ ਤੋਂ ਨਿਡਰ ਰਹਿੰਦੇ ਹਨ (ਓਹ ਹੰਕਾਰ ਵਿਚ ਹਨ) ਉਨ੍ਹਾਂ ਨੂੰ ਹੰਕਾਰ ਨੇ ਗਾਲਿਆ ਹੈ। ਨਾਮ ਤੋਂ ਭੁੱਲਾ ਸੰਸਾਰ ਭੂਤਨਿਆਂ ਵਾਙੂ (ਭਟਕਦਾ) ਫਿਰਦਾ ਹੈ ॥੨੪॥ |

**ਵਯਾਖਯਾ**-ਪਉੜੀ ਵਿਚ ਬਖਸ਼ੇ ਜਾਣ ਦਾ ਤ੍ਰੀਕਾ ਦੱਸਿਆ ਹੈ। ਗੁਰੂ ਨੂੰ ਮਿਲਣਾ ਤੇ ਸੱਚੇ ਨਾਮ ਦੀ ਪ੍ਰਾਪਤੀ ਕਰਕੇ ਉਸ ਦੀ ਕਮਾਈ ਕਰਨੀ। ਇਨ੍ਹਾਂ ਦੋ ਗੱਲਾਂ ਤੋਂ ਭੁੱਲੇ ਰਿਹਾਂ ਮਾਨੋ

ਭੂਤ ਵਾਙੂ ਭਟਕਣਾ ਹੈ।

**ਨਿਰੁਕ**-ਖਤਿਅਹੁ-ਖਤਾ={ਅ:, ਖ਼ਤਾ} ਉੱਕ ਜਾਣਾ, ਭੁੱਲ ਕਰਨੀ, ਗੁਨਾਹ ਕਰਨਾ। ਭੁੱਲ, ਗੁਨਾਹ।

ਪਾਹੀ- {ਸੰਸ:, ਉਪਾਨਹ, ਪੁ:ਪੰ:ਪਨਹੀ} ਜੁੱਤੀ।

ਪਾਹਿ-ਪੈਣਗੀਆਂ, ਪਾਹੀ ਪਾਹਿ=ਜੁਤੀਆਂ ਪੈਣਗੀਆਂ, ਭਾਵ ਹੈ ਸਜ਼ਾ ਭੁਗਤਣੀ ਪੈਂਦੀ ਹੈ।

ਝਖਣਾ-ਖਪਣਾ। ਬ੍ਰਿਥਾ ਪ੍ਰਲਾਪ ਕਰਨਾ।

ਉਝੜਿ-ਉਜਾੜ ਵਿਚ। ਰਾਹੋਂ ਕੁਰਾਹ ਪੈ ਕੇ।

ਘਰਾਹੁ-ਘਰ ਵਿਚੋਂ, ਭਾਵ ਮਨ ਵਿਚੋਂ।

ਬੇਤਾਲਿਆ-{ਸੰਸ:, ਵੇਤਾਲ:, ਜੋ ਹਵਾ ਵਿਚ ਰਹੇ} ਭੂਤਨਾ, ਖਾਸ ਕਰ ਉਹ ਮੁਰਦਾ ਦੇਹ ਜਿਸ ਵਿਚ ਭੂਤ ਵੜ ਕੇ ਉਸ ਨੂੰ ਲਈ ਫਿਰੇ।

## {ਪਉੜੀ ਪੰਝੀਵੀਂ}

**ਪ੍ਰਾਕ੍ਰਥਨ**-ਪਿਛਲੇ ਅੰਕ ਵਿਚ ਨਿਡਰਿਆਂ ਦਾ ਜ਼ਿਕਰ ਸੀ, ਹੁਣ ਦੱਸਦੇ ਹਨ ਕਿ ਗੁਰੂ ਭਾਲਣ ਯਾ ਰਬ ਟੋਲਣ ਯਾ ਕਲਿਆਣ ਦੀ ਇੱਛਾ ਭੈ ਨਾਲ ਹੁੰਦੀ ਹੈ।

| ਮੂਲ | ਅਰਥ |
|---|---|
| ਸਲੋਕੁ ਮਃ ੩ ॥ | |
| **ਭੈ ਵਿਚਿ ਜੰਮੈ ਭੈ ਮਰੈ ਭੀ ਭਉ ਮਨ ਮਹਿ ਹੋਇ ॥ ਨਾਨਕ ਭੈ ਵਿਚਿ ਜੇ ਮਰੈ ਸਹਿਲਾ ਆਇਆ ਸੋਇ ॥ ੧ ॥** | (ਜੋ ਜੀਵ) ਭਉ ਵਿਚ ਜੰਮੇ, ਭਉ ਵਿਚ ਮਰੇ ਤੇ (ਫੇਰ ਜੀਵਨ ਭਰ) ਭੀ ਭਉ ਉਸਦੇ ਮਨ ਵਿਚ ਰਹੇ, ਹੇ ਨਾਨਕ! ਜੇ (ਈਸ਼੍ਵਰੀਯ) ਭੈ ਵਿਚ (ਉਹ) ਮਰੇ ਤਾਂ ਉਸਦਾ ਆਇਆ ਸਫਲ ਹੈ ॥੧॥ |
| **ਮਃ ੩ ॥ ਭੈ ਵਿਣੁ ਜੀਵੈ ਬਹੁਤੁ ਬਹੁਤੁ ਖੁਸੀਆ ਖੁਸੀ ਕਮਾਇ ॥ ਨਾਨਕ ਭੈ ਵਿਣੁ ਜੇ ਮਰੈ ਮੁਹਿ ਕਾਲੈ ਉਠਿ ਜਾਇ ॥ ੨ ॥** | (ਈਸ਼੍ਵਰੀਯ) ਭੈ ਤੋਂ ਬਿਨਾ (ਜੋ ਜੀਵ) ਬਹੁਤਾ ਜੀਵੇ ਤੇ ਖ਼ੁਸ਼ੀਆਂ ਤੋਂ ਵਧਵੀਂ ਖ਼ੁਸ਼ੀ ਕਮਾਵੇ (ਭਾਵ ਭੋਗੇ)। ਜੇ (ਕਰ ਉਹ ਇਸ) ਭੈ ਤੋਂ ਵਿਹੂਣਾਂ ਮਰੇ (ਤਾਂ) ਕਾਲੇ ਮੂੰਹ (ਏਥੋਂ) ਉਠਕੇ ਜਾਏਗਾ (ਭਾਵ ਅਗੇ ਜਾਕੇ ਸੁਰਖ਼ਰੂ ਨਹੀਂ ਹੋਵੇਗਾ, ਜਨਮ ਹੀ ਜਾਣੋ ਬਿਰਥਾ ਗੁਆ ਜਾਏਗਾ) ਹੇ ਨਾਨਕ ! ॥੨॥ |

**ਵਯਾਖਯਾ**-ਪਹਿਲੇ ਸਲੋਕ ਵਿਚ 'ਭੈ ਵਿਚ' ਜੀਵਣ ਦਾ ਜ਼ਿਕਰ ਹੈ, ਦੂਸਰੇ ਵਿਚ 'ਭੈ ਵਿਣੁ' ਦਾ ਜ਼ਿਕਰ ਹੈ, ਦੋਹਾਂ ਵਿਚ 'ਭੈ ਵਿਚ' ਤੇ 'ਭੈ ਵਿਣ' ਦਾ ਟਾਕਰਾ ਹੈ। ਦੁਇ ਸ਼ਲੋਕ ਤੀਸਰੀ ਪਾਤਸ਼ਾਹੀ ਦੇ ਹਨ ਤੇ ਕਿਸੇ ਇਕ ਸਮੇਂ ਇੱਕੋ ਪਰਥਾਇ ਉਚਾਰੇ ਹੋਏ ਸਹੀ ਹੁੰਦੇ ਹਨ। ਭੈ ਤੋਂ ਮੁਰਾਦ ਈਸ਼੍ਵਰੀਯ ਭੈ ਦੀ ਹੈ ਜਿਸ ਨੇ ਜੀਵਨ ਸਫਲਾ ਕਰਨਾ ਹੈ।

ਪਹਿਲੇ ਸ਼ਲੋਕ ਦਾ ਭਾਵ ਐਉਂ ਬੀ ਲਈਦਾ ਹੈ:- ਜੀਵ ਭੈ ਵਿਚ ਜੰਮਦਾ ਹੈ ਪਰ ਜੇ (ਈਸ਼੍ਵਰੀਯ) ਭੈ ਵਿਚ ਜੀਵਨ ਬਸਰ ਕਰੇ ਤੇ ਮਰੇ ਭੀ ਭੈ ਵਿਚ ਤਾਂ ਉਸ ਦਾ ਆਇਆ ਸਫਲਾ ਹੈ। ਸਫਲ ਜੀਵਨ ਈਸ਼੍ਵਰੀਯ ਭੈ ਵਿਚ ਹੈ। ਦੂਜੇ ਡਰ ਵਿਚ ਤਾਂ ਸਾਰਾ ਸੰਸਾਰ ਦੁਖੀ ਹੈ ਤੇ ਭਜਨ ਉਸ ਭੈ ਦੇ ਦੂਰ ਕਰਨੇ ਵਾਸਤੇ ਹੁੰਦਾ ਹੈ, ਯਥਾ:- ਨਿਰਭਉ ਜਪੈ ਸਗਲ ਭਉ ਮਿਟੈ॥

{ਗਉੜੀ ਸੁਖਮਨੀ ੨੨-੭}

**ਨਿਰੁਕ੍ਤ**-ਮੁਹਿ ਕਾਲੈ-ਕਾਲੇ ਮੂੰਹ ਨਾਲ, ਭਾਵ ਨਾ-ਸੁਰਖ਼ਰੂ, ਸ਼ਰਮਿੰਦਾ, ਨਾ-ਕਾਮਯਾਬ, ਨਿਸ਼ਫਲ। (ਅ) ਇਉਂ ਬੀ ਕਰਦੇ ਹਨ:- ਕਾਲੇ ਮੂੰਹ ਵਾਲੇ ਅਰਥਾਤ ਜਮਾਂ ਨਾਲ ਉਠ ਜਾਏਗਾ।

**ਪ੍ਰਾਕ੍ਥਨ**-ਅਗਲੀ ਪਉੜੀ ਵਿਚ ਸਤਿਗੁਰੂ ਦੀ ਦਇਆ ਦੇ ਫਲ ਦੱਸੇ ਹਨ, ਅੱਗੇ ਜਮ ਦੇ ਡਰ ਦਾ ਦਾਰੂ ਬੀ ਸਤਿਗੁਰੂ ਦੀ ਦਇਆ ਦੱਸੀ ਹੈ। ਸੋ ਭੈ ਦਾ ਜੀਵਨ ਬੀ ਉਹੋ ਦੇਵੇਗਾ, ਜਿਸ ਨਾਲ ਅਗੇ ਸਰਖ਼ਰੂ ਜਾਵੇ।

| | |
|---|---|
| ਪਉੜੀ ॥ ਸਤਿਗੁਰੁ ਹੋਇ ਦਇਆਲੁ ਤ ਸਰਧਾ ਪੂਰੀਐ ॥ ਸਤਿਗੁਰੁ ਹੋਇ ਦਇਆਲੁ ਨ ਕਬਹੂੰ ਝੂਰੀਐ ॥ ਸਤਿਗੁਰੁ ਹੋਇ ਦਇਆਲੁ ਤਾ ਦੁਖੁ ਨ ਜਾਣੀਐ ॥ ਸਤਿਗੁਰੁ ਹੋਇ ਦਇਆਲੁ ਤਾ ਹਰਿ ਰੰਗੁ ਮਾਣੀਐ ॥ ਸਤਿਗੁਰੁ ਹੋਇ ਦਇਆਲੁ ਤਾ ਜਮ ਕਾ ਡਰੁ ਕੇਹਾ ॥ ਸਤਿਗੁਰੁ ਹੋਇ ਦਇਆਲੁ ਤਾ ਸਦ ਹੀ ਸੁਖੁ ਦੇਹਾ ॥ ਸਤਿਗੁਰੁ ਹੋਇ ਦਇਆਲੁ ਤਾ ਨਵ ਨਿਧਿ ਪਾਈਐ ॥ ਸਤਿਗੁਰੁ ਹੋਇ ਦਇਆਲੁ ਤ ਸਚਿ ਸਮਾਈਐ ॥੨੫॥ | (ਜੇ) ਸਤਿਗੁਰੂ ਦਿਆਲ ਹੋ ਜਾਵੇ ਤਾਂ ਸ਼ਰਧਾ (=ਭਾਵਨੀ) ਪੁੱਗ ਖੜੋਂਦੀ ਹੈ (ਭਾਵ ਸਿਰੇ ਚੜ੍ਹ ਜਾਂਦੀ ਹੈ)। (ਜੇ) ਸਤਿਗੁਰੂ ਦਿਆਲ ਹੋ ਜਾਵੇ (ਫੇਰ) ਕਦੇ ਨਹੀਂ ਝੂਰੀ ਦਾ। ਸਤਿਗੁਰੂ ਦਿਆਲ ਹੋ ਜਾਵੇ ਤਾਂ ਦੁਖ ਜਾਣੀ ਦਾ ਹੀ ਨਹੀਂ। ਸਤਿਗੁਰੂ ਦਿਆਲ ਹੋ ਜਾਵੇ ਤਾਂ ਹਰੀ ਦੇ ਮਿਲਾਪ ਦਾ ਅਨੰਦ ਮਾਣੀ ਦਾ ਹੈ। ਸਤਿਗੁਰੂ ਦਿਆਲ ਹੋ ਜਾਵੇ ਤਾਂ ਜਮ ਦਾ ਡਰ ਕਾਹਦਾ ? (ਭਾਵ ਕੋਈ ਨਹੀਂ ਹੋ ਸਕਦਾ)। ਸਤਿਗੁਰੂ ਦਿਆਲ ਹੋ ਜਾਵੇ ਤਾਂ ਦੇਹ ਨੂੰ ਸਦਾ ਹੀ ਸੁਖ ਰਹਿੰਦਾ ਹੈ। (ਜੇ) ਸਤਿਗੁਰੂ ਦਿਆਲ ਹੋ ਜਾਵੇ ਤਾਂ ਨੌ ਨਿਧਾਂ ਪਾ ਲਈ ਦੀਆਂ ਹਨ (ਭਾਵ ਸਭ ਕੁਛ ਪ੍ਰਾਪਤ ਹੋ ਜਾਂਦਾ ਹੈ। ਜੇ) ਸਤਿਗੁਰੂ ਦਿਆਲ ਹੋ ਜਾਵੇ ਤਾਂ ਸਤਜ (ਸਰੂਪ ਅਕਾਲ ਪੁਰਖ) ਵਿਚ ਸਮਾ ਜਾਈਦਾ ਹੈ ॥੨੫॥ |

**ਵਜਾਖਜਾ**-ਚੌਥੀ ਤੁਕ ਵਿਚ ਉਸ ਭੈ ਦੀ ਨਵਿਰਤੀ ਦੱਸੀ ਹੈ ਜਿਸ ਭੈ ਦਾ ਫਲ 'ਮੁਹਿ ਕਾਲੈ' ਦੂਜੇ ਸਲੋਕ ਵਿਚ ਦੱਸਿਆ ਸੀ, ਬਾਕੀ ਪਉੜੀ ਵਿਚ ਸਾਰੀਆਂ ਪ੍ਰਾਪਤੀਆਂ ਗੁਰੂ ਦੀ ਦਿਆਲਤਾ ਵਿਚ ਦੱਸੀਆਂ ਹਨ। ਓਹ ਪ੍ਰਾਪਤੀਆਂ 'ਸਫਲ ਭੈ' ਵਾਲੇ ਨੂੰ ਗੁਰੂ ਦਇਆ ਨਾਲ ਮਿਲਦੀਆਂ ਹਨ।

## {ਪਉੜੀ ਛਬੀਵੀਂ}

| ਮੂਲ | ਅਰਥ |
|---|---|
| ਸਲੋਕੁ ਮਃ ੧ ॥ | |
| ਸਿਰੁ ਖੋਹਾਇ ਪੀਅਹਿ ਮਲਵਾਣੀ ਜੂਠਾ ਮੰਗਿ ਮੰਗਿ ਖਾਹੀ ॥ ਫੋਲਿ ਫਦੀਹਤਿ ਮੁਹਿ ਲੈਨਿ ਭੜਾਸਾ ਪਾਣੀ ਦੇਖਿ ਸਗਾਹੀ ॥ ਭੇਡਾ ਵਾਗੀ ਸਿਰੁ ਖੋਹਾਇਨਿ ਭਰੀਅਨਿ | ਸਿਰ (ਦੇ ਵਾਲ) ਪੁਟਵਾਉਂਦੇ ਹਨ, ਮੈਲਾ ਪਾਣੀ ਪੀਂਦੇ ਹਨ ਤੇ ਜੂਠਾ (ਅੰਨ) ਮੰਗ ਮੰਗ ਕੇ ਖਾਂਦੇ ਹਨ। (ਅਪਣੀ) ਗੰਦਗੀ ਨੂੰ ਫਰੋਲ ਕੇ (ਉਸ ਦੀ) ਭੜਾਸ ਮੂੰਹ ਵਿਚ ਲੈਂਦੇ ਹਨ, (ਸੁੱਚਾ) ਪਾਣੀ ਦੇਖਕੇ ਸੰਗਦੇ ਹਨ। (ਫੇਰ ਜਦ ਵਾਲ ਵੱਡੇ ਹੋ ਜਾਂਦੇ ਹਨ ਤਾਂ) ਜਿਵੇਂ ਭੇਡਾਂ (ਦੀ ਉਨ ਲਾਹ ਲਈ ਦੀ ਹੈ, ਉਹ ਅਪਣੇ ਸਿਰ ਦੇ ਵਾਲ ਦੂਸਰਿਆਂ ਤੋਂ) ਪੁਟਵਾ ਲੈਂਦੇ ਹਨ, (ਜਿਨ੍ਹਾਂ ਦੇ) |

**ਹਥ ਸੁਆਹੀ ॥**

**ਮਾਊ ਪੀਊ ਕਿਰਤੁ ਗਵਾਇਨਿ ਟਬਰ ਰੋਵਨਿ ਧਾਹੀ ॥ ਓਨਾ ਪਿੰਡੁ ਨ ਪਤਲਿ ਕਿਰਿਆ ਨ ਦੀਵਾ ਮੁਏ ਕਿਥਾਊ ਪਾਹੀ ॥**

**ਅਠਸਠਿ ਤੀਰਥ ਦੇਨਿ ਨ ਢੋਈ ਬ੍ਰਹਮਣ ਅੰਨੁ ਨ ਖਾਹੀ ॥ ਸਦਾ ਕੁਚੀਲ ਰਹਹਿ ਦਿਨੁ ਰਾਤੀ ਮਥੈ ਟਿਕੇ ਨਾਹੀ ॥ ਝੁੰਡੀ ਪਾਇ ਬਹਨਿ ਨਿਤਿ ਮਰਣੈ ਦੜਿ ਦੀਬਾਣਿ ਨ ਜਾਹੀ ॥ ਲਕੀ ਕਾਸੇ ਹਥੀ ਫੁੰਮਣ ਅਗੋ ਪਿਛੀ ਜਾਹੀ ॥**

**ਨਾ ਓਇ ਜੋਗੀ ਨਾ ਓਇ ਜੰਗਮ ਨਾ ਓਇ ਕਾਜੀ ਮੁੰਲਾ ॥ ਦਯਿ ਵਿਗੋਏ ਫਿਰਹਿ ਵਿਗੁਤੇ ਫਿਟਾ ਵਤੈ ਗਲਾ ॥**

**ਜੀਆਂ ਮਾਰਿ ਜੀਵਾਲੇ ਸੋਈ ਅਵਰੁ ਨ ਕੋਈ ਰਖੈ ॥ ਦਾਨਹੁ ਤੈ ਇਸਨਾਨਹੁ ਵੰਜੇ ਭਸੁ ਪਈ ਸਿਰਿ ਖੁਥੈ ॥ ਪਾਣੀ ਵਿਚਹੁ ਰਤਨ ਉਪੰਨੇ ਮੇਰੁ ਕੀਆ ਮਾਧਾਣੀ ॥**

ਹਥ ਸੁਆਹ ਨਾਲ ਭਰੇ ਹੋਏ ਹੁੰਦੇ ਹਨ (ਸੁਆਹ ਹੱਥਾਂ ਨੂੰ ਲਾ ਲਾ ਕੇ ਵਾਲ ਪੁੱਟਦੇ ਹਨ ਜੋ ਵਾਲ ਹੱਥ ਵਿਚੋਂ ਖਿਸਕ ਨਾ ਜਾਣ ਤੇ ਲਹੂ ਲਗਦਾ ਸੁਕਦਾ ਜਾਵੇ। ਜਦੋਂ ਇਹ ਘਰ ਛੱਡ ਕੇ ਸਾਧੂ ਹੁੰਦੇ ਹਨ ਤਾਂ) ਮਾਂ ਪਿਉ ਦਾ ਕੀਤਾ ਗੁਆ ਦੇਂਦੇ ਹਨ ਤੇ ਟੱਬਰ (ਉਸ ਵੇਲੇ) ਢਾਹਾਂ ਮਾਰ ਕੇ ਰੋਂਦੇ ਹਨ। (ਜਦ ਮਰ ਜਾਂਦੇ ਹਨ ਤਦ ਹਿੰਦੂ ਧਰਮ ਦੇ ਵਿਸ਼੍ਵਾਸ ਅਨੁਸਾਰ) ਉਨ੍ਹਾਂ ਦੇ ਪਿੰਡ ਨਹੀਂ ਭਰੇ ਜਾਂਦੇ, ਪੱਤਲ ਨਹੀਂ ਦਿੱਤੀ ਜਾਂਦੀ, ਕਿਰਿਆ ਨਹੀਂ ਹੁੰਦੀ ਹੈ ਨਾ ਦੀਵਾ (ਤਾਂ ਦੱਸੋ ਓਹ) ਮੋਹੇ ਹੋਏ ਕਿੱਥੇ ਪਾਏ ਜਾਣਗੇ? ਅਠਾਹਠ ਤੀਰਥ (ਇਨ੍ਹਾਂ ਨੂੰ) ਢੋਈ ਨਹੀਂ ਦੇਂਦੇ, (ਭਾਵ ਤੀਰਥਾਂ ਉੱਤੇ ਨਹੀਂ ਜਾਂਦੇ), ਬ੍ਰਹਮਣ ਉਨ੍ਹਾਂ ਦੇ ਘਰ ਅੰਨ ਨਹੀਂ ਖਾਂਦੇ। ਦਿਨੇ ਰਾਤ ਸਦਾ ਮੈਲੇ ਰਹਿੰਦੇ ਹਨ, ਮੱਥੇ ਉਤੇ ਟਿੱਕੇ ਬੀ ਨਹੀਂ ਕੱਢਦੇ*। (ਓਹ) ਦੜੇ ਦੀਵਾਨਾਂ ਵਿਚ ਨਹੀਂ ਜਾਂਦੇ, ਸਿਰ ਨੀਵਾਂ ਪਾਕੇ ਸਦਾ ਬੈਠਦੇ ਹਨ (ਜਿਵੇਂ ਕੋਈ) ਮਰਨੇ (ਤੇ ਬੈਠਦੇ ਹਨ)। ਲੱਕਾਂ ਨਾਲ ਕਾਸੇ (ਲਕੜੀ ਦੇ ਵਡੇ ਪਿਆਲੇ ਬੰਨ੍ਹੇ ਹੋਏ ਹੁੰਦੇ ਹਨ)। ਹੱਥਾਂ ਵਿਚ (ਉਨ੍ਹਾਂ ਦੇ) ਫੁੰਮਣ (=ਸੂਤ੍ਰ ਦੇ ਬਣੇ ਬੁਹਾਰੇ ਜੇਹੇ ਫੜੇ ਹੁੰਦੇ ਹਨ ਤੇ ਤੁਰਦਿਆਂ ਅੱਗੇ ਜਾਂਦੇ ਫੇਰ) ਅੱਗੋਂ ਤੋਂ ਪਿਛੇ ਨੂੰ (ਕਦਮ ਦੋ ਕਦਮ ਮੁੜਦੇ) ਜਾਂਦੇ ਹਨ (ਭਾਵ ਦੋ ਚਾਰ ਕਦਮ ਵਧਦੇ, ਅਝਕਦੇ, ਮੁੜਦੇ, ਫੇਰ ਵਧਦੇ ਟੁਰਦੇ ਹਨ ਕਿ ਮਤਾਂ ਕੋਈ ਜੀਵ ਪੈਰ ਹੇਠ ਨਾ ਆ ਜਾਵੇ)। ਨਾ ਓਹ ਜੋਗੀ ਹਨ ਨਾ ਜੰਗਮ ਹਨ, ਨਾ ਓਹ ਕਾਜੀ ਹਨ ਨਾਂ ਮੁੱਲਾਂ ਹਨ। (ਭਾਵ ਨਾ ਛੇ ਦਰਸ਼ਨਾਂ ਵਿਚੋਂ ਹਨ ਨਾ ਮੁਸਲਮਾਨੀ ਵੱਡਕਿਆਂ ਵਿਚੋਂ)। ਰੱਬ ਦੇ ਖ਼ਰਾਬ ਕੀਤੇ ਹੋਏ ਵਿਗੋਚਿਆਂ ਵਿੱਚ ਫਿੱਟੇ ਹੋਏ ਗੱਲੇ (ਵਾਂਙ) ਫਿਰਦੇ ਹਨ, (ਜਿਵੇਂ ਕੋਈ ਭੇਡਾਂ ਬਕਰੀਆਂ ਦਾ ਗੱਲਾ ਗੁਆਚਾ ਫਿਰਦਾ ਹੈ, ਭਾਵ ਇਕ ਅੱਧ ਨਹੀਂ ਇਨ੍ਹਾਂ ਦਾ ਸਾਰਾ ਸਾਧੂ ਫਿਰਕਾ ਹੀ ਇਸ ਤਰ੍ਹਾਂ ਭਉਂਦਾ ਫਿਰਦਾ ਰਹਿੰਦਾ ਹੈ)। (ਪਰ ਇਹ ਨਹੀਂ ਸਮਝਦੇ ਕਿ) ਜੀਵਾਂ ਨੂੰ ਮਾਰਣ ਜੀਵਾਲਣ ਵਾਲਾ ਉਹੋ (ਪੈਦਾ ਕਰਨੇ ਵਾਲਾ ਪ੍ਰਭੂ ਹੈ) ਹੋਰ ਕੋਈ (ਇਨ੍ਹਾਂ ਦੀ) ਰਖ੍ਯਾ ਨਹੀਂ ਕਰ ਸਕਦਾ। (ਇਸ ਤਰ੍ਹਾਂ ਦੇ ਤ੍ਰੀਕਿਆਂ ਨਾਲ) ਦਾਨ ਤੇ ਇਸ਼ਨਾਨ ਤੋਂ ਵਾਂਜੇ ਹੋਏ ਸਿਰ ਖੁੱਥਿਆਂ (ਭਾਵ ਸਰੇਵੜੇ ਸਾਧੂਆਂ) ਦੇ ਸਿਰ ਸੁਆਹ ਪਈ। (ਜਿਸ ਪਾਣੀ ਤੋਂ ਏਹ ਲੋਕ ਸੂਗ ਕਰਦੇ ਹਨ **ਉਹ** ਦੇਖੋ ਕੈਸੀ ਅੱਛੀ ਸ਼ੈ ਹੈ) ਜਦੋਂ ਮੇਰੂ (ਮੰਦਰਾਚਲ) ਨੂੰ ਮਧਾਣੀ ਬਣਾ ਕੇ (ਸਮੁੰਦ੍ਰ ਨੂੰ)

* ਅੱਡ ਅੱਡ ਤਰ੍ਹਾਂ ਦੇ ਟਿੱਕਿਆਂ ਤੋਂ ਸਾਂਪ੍ਰਦਾਇਕ ਪਛਾਣ ਹੋ ਜਾਂਦੀ ਹੈ। ਉਸ ਵਲ ਇਸ਼ਾਰਾ ਹੈ।

ਅਠਸਠਿ ਤੀਰਥ ਦੇਵੀ ਥਾਪੇ ਪੁਰਬੀ ਲਗੈ ਬਾਣੀ ॥ ਨਾਇ ਨਿਵਾਜਾ ਨਾਤੈ ਪੂਜਾ ਨਾਵਨਿ ਸਦਾ ਸੁਜਾਣੀ ॥ ਮੁਇਆ ਜੀਵਦਿਆ ਗਤਿ ਹੋਵੈ ਜਾਂ ਸਿਰਿ ਪਾਈਐ ਪਾਣੀ॥ ਨਾਨਕ ਸਿਰ ਖੁਥੇ ਸੈਤਾਨੀ ਏਨਾ ਗਲ ਨ ਭਾਣੀ ॥ ਵੁਠੈ ਹੋਇਐ ਹੋਇ ਬਿਲਾਵਲੁ ਜੀਆ ਜੁਗਤਿ ਸਮਾਣੀ ॥ ਵੁਠੈ ਅੰਨੁ ਕਮਾਦੁ ਕਪਾਹਾ ਸਭਸੈ ਪੜਦਾ ਹੋਵੈ ॥ ਵੁਠੈ ਘਾਹੁ ਚਰਹਿ ਨਿਤਿ ਸੁਰਹੀ ਸਾ ਧਨ ਦਹੀ ਵਿਲੋਵੈ ॥ ਤਿਤੁ ਘਿਇ ਹੋਮ ਜਗ ਸਦ ਪੂਜਾ ਪਇਐ ਕਾਰਜੁ ਸੋਹੈ ॥ ਗੁਰੂ ਸਮੁੰਦੁ ਨਦੀ ਸਭਿ ਸਿਖੀ ਨਾਤੈ ਜਿਤੁ ਵਡਿਆਈ ॥ ਨਾਨਕ ਜੇ ਸਿਰ ਖੁਥੇ ਨਾਵਨਿ ਨਾਹੀ ਤਾ ਸਤ ਚਟੇ ਸਿਰਿ ਛਾਈ ॥ ੧ ॥

ਰਿੜਕਿਆ ਸੀ ਤਾਂ ਪਾਣੀ ਵਿਚੋਂ ਰ੍ਤਨ ਨਿਕਲੇ ਸਨ। ਅਠਾਹਠ ਤੀਰਥ (ਜੋ ਪਾਣੀਆਂ ਦੇ ਕੰਢੇ ਹਨ) ਦੇਵਤਿਆਂ ਨੇ ਸਥਾਪਨ ਕੀਤੇ ਹਨ, (ਜਿੱਥੇ) ਪੁਰਬ ਲਗਦੇ ਤੇ (ਸਤ ਸ਼ਾਸਤ੍ਰਾਂ ਦੇ) ਵਯਾਖਯਾ ਵੀਚਾਰ ਹੁੰਦੇ ਹਨ। ਨ੍ਹਾ ਕੇ (ਮੁਸਲਮਾਨ) ਨਿਮਾਜ਼ਾਂ (ਪੜ੍ਹਦੇ ਹਨ), ਨ੍ਹਾਤੇ (ਹੋਏ ਹੋ ਕੇ ਹੀ ਹਿੰਦੂ) ਪੂਜਾ (ਕਰਦੇ ਹਨ) ਤੇ ਗਯਾਨਵਾਨ ਨਿਤਾਪ੍ਰਤੀ ਹੀ ਇਸ਼ਨਾਨ ਕਰਦੇ ਹਨ। (ਗਲ ਕੀਹ) ਮੋਇਆਂ ਜੀਉਂਦਿਆਂ ਗਤੀ ਹੁੰਦੀ ਹੈ ਜੇ ਇਸ਼ਨਾਨ ਕੀਤਾ ਜਾਵੇ ਤਾਂ*। (ਪਰ ਹੇ) ਨਾਨਕ ! ਇਨ੍ਹਾਂ ਸਿਰ ਖੁੱਥਿਆਂ ਨੂੰ (ਇਹ) ਗੱਲ ਨਹੀਂ ਭਾਉਂਦੀ (ਜੋ) ਸ਼ੈਤਾਨੀ (ਨਹੀਂ ਤਾਂ ਹੋਰ ਕੀਹ ਹੈ ?)। (ਫੇਰ ਦੇਖੋ ਪਾਣੀ ਮੀਂਹ ਰਸਤੇ) ਵੱਸੇ ਤਾਂ (ਸਭ ਜੀਅ ਜੰਤ ਨੂੰ) ਖੁਸ਼ੀ ਹੁੰਦੀ ਹੈ (ਸਗੋਂ) ਜੀਵਾਂ ਦੇ (ਜੀਉਣ ਦੀ) ਤਰਕੀਬ (ਬੀ ਪਾਣੀ ਵਿਚ) ਸਮਾਈ ਹੋਈ ਹੈ (ਭਾਵ ਪਾਣੀ ਕਰਕੇ ਜੀਵ ਜੀਉਂਦੇ ਹਨ)। (ਪਾਣੀ ਦੇ) ਵਰਸਣੇ ਨਾਲ ਅੰਨ, ਕਮਾਦ ਤੇ ਕਪਾਹ ਹੁੰਦੀ ਹੈ, (ਜਿਸ ਕਰਕੇ ਸਭ ਕਿਸੇ ਦਾ ਖਾਣਾ, ਤਕੜੇ ਰਹਿਣਾ ਤੇ) ਪੜਦੇ (ਕਜੀਵਣੀ) ਹੁੰਦੀ ਹੈ। (ਪਾਣੀ) ਵਰਸੇ ਤਾਂ ਘਾਹ (ਉੱਗਦਾ ਹੈ, ਜਿਸਨੂੰ) ਗਊਆਂ ਸਦਾ ਚਰਦੀਆਂ ਹਨ (ਫੇਰ ਦੁੱਧ ਦੇਂਦੀਆਂ ਹਨ, ਦੁੱਧ ਤੋਂ ਦਹੀਂ ਜਮਾਈਦੀ ਹੈ ਇਹ) ਦਹੀਂ ਇਸਤ੍ਰੀਆਂ ਰਿੜਕਦੀਆਂ ਹਨ (ਤੇ ਮੱਖਣ ਕਢਦੀਆਂ ਹਨ)। ਉਸ (ਮੱਖਣ) ਤੋਂ ਘਿਉ (ਬਣਦਾ ਹੈ, ਘਿਉ) ਤੋਂ ਹੋਮ ਹੁੰਦਾ ਤੇ ਯਗ ਤੇ ਸ੍ਰੇਸ਼ਟ ਪੂਜਾ ਕਰਦੇ ਹਨ (ਗਲ ਕੀ) ਘਿਉ ਦੇ ਪੈਣ ਨਾਲ (ਹਰ) ਕਾਰਜ ਸ਼ੋਭਦਾ ਹੈ†। (ਇਸੀ ਤਰ੍ਹਾਂ ਆਤਮ ਸ਼ੁੱਧੀ ਦੇਣ ਵਾਲਾ) ਗੁਰੂ ਬੀ ਇਕ ਸਮੁੰਦ੍ਰ ਹੈ, ਸਿੱਖੀ ਸਭ ਨਦੀਆਂ ਹਨ, ਜਿਨ੍ਹਾਂ ਵਿਚ ਨ੍ਹਾਉਣ ਕਰਕੇ (ਆਤਮ ਸ਼ੁਧੀ ਦੀ) ਵਡਿਆਈ ਪ੍ਰਾਪਤ ਹੁੰਦੀ ਹੈ। ਹੇ ਨਾਨਕ ! ਜੇ (ਏਹ) ਸਿਰ ਖੁੱਥੇ (ਇਸ ਨਦੀ ਵਿਚ) ਨਾ ਇਸ਼ਨਾਨ ਕਰਨ ਤਾਂ ਇਨ੍ਹਾਂ ਦੇ ਸਿਰ ਸੌ ਚੱਟੇ ਸੁਆਹ ॥੧॥

**ਵ੍ਯਾਖ੍ਯਾ**-ਗੁਰੂ ਜੀ ਨੇ ਉਹਨਾਂ ਦਾ ਇਲਾਜ ਗੁਰੂ ਤੇ ਗੁਰਾਂ ਕੇ ਸਿੱਖਾਂ ਦੀ ਸ਼ਰਣ ਦੱਸਿਆ ਹੈ ਤੇ ਕਿਸ ਖ਼ੂਬੀ ਨਾਲ ਪਾਣੀ ਨਾਲ ਸਦਰਸ਼ਤਾ ਦੇਕੇ ਅਪਣੇ ਦ੍ਰਿਸ਼ਟਾਂਤ ਨੂੰ ਘਟਾਇਆ ਹੈ। ਫੇਰ ਸਿੱਖੀ ਨੂੰ ਗੁਰੂ ਨਾਲ ਸੰਬੰਧਤ ਤੇ ਆਤਮ ਸ਼ੁਧੀ ਕਰਨਹਾਰ ਜਣਾਇਆ ਹੈ।

ਇਸ ਸ਼ਲੋਕ ਵਿਚ ਜੈਨ ਮਤ ਦੇ ਸਾਧੂਆਂ ਦੇ ਕਰਣੀ ਕਰਤੱਵਯ ਉਤੇ ਕਟਾਖਯ ਹੈ। ਜੈਨ ਮਤ ਦਾ ਸਰਬ ਸ੍ਰੇਸ਼ਟ ਅਸੂਲ ਅਹਿੰਸਾ ਹੈ; ਪਰ ਏਸ ਅਸੂਲ ਦੀ ਪਾਲਣਾ ਵਿਚ ਕੀ ਕੁਛ ਅਮਲੀ ਸ਼ਕਲ ਪੈਦਾ ਹੋ ਗਈ ਹੈ ਉਸਦਾ ਨਕਸ਼ਾ ਹੈ ਤੇ ਇਸ਼ਾਰਾ ਹੈ ਕਿ ਅਹਿੰਸਾ ਜੇ ਕੇਵਲ ਰਸਮ ਪਰਸਤੀ ਦੇ ਰੂਪ

*ਨਵੇਂ ਜੰਮੇ ਬਾਲ ਨੂੰ ਤੇ ਮੋਏ ਦੀ ਦੇਹ ਨੂੰ ਨੁਹਾਉਂਦੇ ਹਨ। ਇਸ ਗੱਲ ਵਿਚ ਕਲਯਾਣ ਮੰਨੀ ਜਾਂਦੀ ਹੈ, ਭਾਵ ਸਰੀਰ ਦੀ ਪਵਿਤ੍ਰਤਾ ਮੁਰਾਦ ਹੁੰਦੀ ਹੈ।

†'ਪਇਐ ਕਾਰਜੁ ਸੋਹੈ' ਦਾ ਅਰਥ ਐਉਂ ਬੀ ਲਾਉਂਦੇ ਹਨ:-ਦੇਖੋ ਪਾਣੀ ਨਾਲ ਹੀ ਸਾਰੇ ਕਾਰਜ ਸੋਂਹਦੇ ਹਨ।

ਵਿਚ ਰਹਿ ਜਾਵੇ ਤਾਂ ਉਹ ਕਿਸ ਤਰ੍ਹਾਂ ਜ਼ਿੰਦਗੀ ਦੀ ਪਵਿਤ੍ਰ ਸ੍ਰੋਤ ਤੋਂ ਪਰੇ ਹੋਕੇ ਕੇਵਲ ਫੋਕੀ ਪਾਕੀਜ਼ਗੀ ਦੇ ਵਰਤਣ ਵਿਹਾਰ ਵਿਚ ਰਹਿ ਜਾਂਦੀ ਹੈ। ਗੁਰੂ ਜੀ ਕੇਵਲ ਉਸ ਅਹਿੰਸਾ ਦੇ ਕਾਇਲ ਹਨ ਜੋ ਦਇਆ ਤੋਂ ਉਪਜਦੀ ਹੈ। ਬਗ਼ੈਰ ਦਇਆ ਦੀ ਰਮਜ਼ ਸਮਝੇ ਦੇ ਅਹਿੰਸਾ ਦਾ ਨਿਬਾਹ ਸੂਗ ਜਨਕ ਕਰਣੀ ਕਰਤੂਤ ਵਿਚ ਖ਼ਤਮ ਹੁੰਦਾ ਹੈ ਜਿਸ ਨੂੰ ਗੁਰੂ ਜੀ ਪਸੰਦ ਨਹੀਂ ਕਰਦੇ। ਗੁਰੂ ਜੀ ਨੇ ਕਿਹਾ ਹੈ:-

ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ॥ {ਵਾਰ ਆਸਾ ਮ:, ੧-੧੦}

ਏਸੇ ਤਰ੍ਹਾਂ ਦੁਖ ਬਾਬਤ ਹੈ। ਪੀੜਾ ਸਹਾਰਨ ਨਾਲ ਮਾਨਸਕ ਬਲ ਧਾਰਨ ਕਰਨਾ ਇਹ ਇਕ ਉੱਚਾ ਧਾਰਮਕ ਅਸੂਲ ਹੈ, ਪਰ ਏਸ ਦੀ ਵਰਤੋਂ ਵਿਚ ਨੁਕਸ ਪੈ ਜਾਂਦੇ ਹਨ। ਇਕ ਇਕ ਕੇਸ ਪੁੱਟਕੇ ਸਿਰ ਦੇ ਵਾਲ ਖ਼ਤਮ ਕਰਨੇ, ਜੋ ਵਰਤਾਰਾ ਕਿ ਸਾਧੂ ਬਣਨ ਲਗਿਆਂ ਵਰਤਿਆ ਜਾਂਦਾ ਹੈ ਇਕ ਵੀਭਤਸ ਜਨਕ ਦ੍ਰਿਸ਼ਜ ਪੈਦਾ ਕਰਦਾ ਹੈ। ਇਹ ਪੀੜਾ ਸਹਾਰਨ ਦੇ ਮਾਨਸਕ ਬਲ ਤੋਂ ਖਿਆਲ ਨੂੰ ਪਰੇ ਕਰਕੇ ਦੇਖਣ ਵਾਲੇ ਦਾ ਧਿਆਨ ਸਿਰ ਵਿਚੋਂ ਵਗ ਰਹੇ ਲਹੂ ਤੇ ਪੁੱਟਣ ਵਾਲੇ ਦੇ ਸੁਆਹ ਨਾਲ ਕੀਤੇ ਖੁਸ਼ਕ ਹੱਥਾਂ ਵਲ ਲੈ ਜਾਂਦਾ ਹੈ। ਜੋ ਚੀਜ਼ ਅਸੂਲ ਦੀ ਸ਼ਕਲ ਵਿਚ ਇਕ ਖਾਸ ਅਹਿਮੀਅਤ ਰਖਦੀ ਸੀ, ਉਹ ਵਰਤਣ ਵਿਚ ਕਿਸ ਤਰ੍ਹਾਂ ਇਕ ਗਿਲਾਨੀ ਵਾਲੀ ਅਵਸਥਾ ਪੈਦਾ ਕਰ ਦੇਂਦੀ ਹੈ, ਏਸ ਗਲ ਦੀ ਸੂਚਨਾ ਹੈ।

**ਨਿਰੁਕ੍ਤ**-ਮਲਵਾਣੀ-ਮੈਲਾ ਪਾਣੀ। ਆਟੇ ਦਾਲ ਦੇ ਭਾਂਡਿਆਂ ਦਾ ਧੋਣ।

ਫਦੀਹਤਿ-{ਅ:, ਫ਼ਦੀਹਤ=ਖੁਆਰੀ} ਖੁਆਰੀ, ਬੁਰਿਆਈ, ਬੁਰੀ ਸ਼ੈ, ਗੰਦਗੀ, ਸ੍ਰੇਵੜੇ ਵਿਸ਼ਟਾ ਫੋਲ ਦਿੰਦੇ ਹਨ ਜੋ ਵਿਚ ਕਿਰਮ ਨਾਂ ਪੈ ਜਾਣ।

ਝੁੰਡੀ ਪਾਇ-ਸਿਰ ਤੇ ਕਪੜਾ ਪਾ ਕੇ ਦਿਲਗੀਰ ਹੋ ਬੈਠਣਾ, ਨੀਵੀਂ ਪਾ ਬਹਿਣਾ ਸੋਗੀਆਂ ਵਾਂਗ।　　ਕਾਸੇ-{ਅ਼:, ਕਾਸਹ} ਪਿਆਲਾ। ਠੂਠਾ।

ਜੰਗਮ-{ਸੰਸ., ਜੰਗਮ:} ਇਕ ਕਿਸਮ ਦੇ ਫਕੀਰ ਜੋ ਟੱਲੀਆਂ ਖੜਕਾਉਂਦੇ ਫਿਰਦੇ ਰਹਿੰਦੇ ਹਨ।　　ਗਲਾ-{ਫ਼ਾ:, ਗੱਲਹ} ਵੱਗ, ਰੇਵੜ, ਅੱਯੜ।

ਪੁਰਬੀ-ਪੁਰਬ ਲਗਦੇ, ਮੇਲੇ ਭਰਦੇ ਹਨ।

ਬਾਣੀ-ਵਜਾਖਜਾ ਵੀਚਾਰ ਹੁੰਦੇ ਹਨ, ਬਾਣੀ ਦਾ ਪ੍ਰਚਾਰ ਹੁੰਦਾ ਹੈ ਓਥੇ।

ਸੈਤਾਨੀ-{ਅ਼:, ਸ਼ੈਤਾਨ=ਰੱਬ ਦਾ ਵਿਰੋਧੀ} ਤੋਂ ਸ਼ੈਤਾਨੀ=ਵਾਹਿਗੁਰੂ ਵਿਮੁਖ ਹਰਕਤ ਯਾ ਵਹਬਤ।　　ਵੁਠੈ-ਮੀਂਹ ਪੈਣ ਨਾਲ, ਬਰਖਾ ਬਰਸਣ ਨਾਲ।

ਸੁਰਹੀ-ਗਊਆਂ।　　ਸਾ ਧਨ-ਉਹ (ਭਾਵ) ਇਸਤ੍ਰੀਆਂ।

ਚਟੇ-{ਪੁ:ਪੰਜਾਬੀ} ਬੁੱਕ। (ਅ) ਇਮਾਰਤੀ ਪੱਥਰ ਰੋੜੀ ਆਦਿ ਵੇਚਣ ਵਾਲੇ ਖਾਸ ਉਚਾਈ ਚੁੜਾਈ ਦਾ ਉਸ ਸ਼ੈ ਦਾ ਢੇਰ ਜੋ ਲਾਉਂਦੇ ਹਨ ਉਸ ਨੂੰ ਬੀ ਚੱਟਾ ਆਖਦੇ ਹਨ।

ਛਾਈ-ਸੁਆਹ।

**ਮਃ ੨ ॥ ਅਗੀ ਪਾਲਾ ਕਿ ਕਰੇ ਸੂਰਜ ਕੇਹੀ ਰਾਤਿ ॥ ਚੰਦ ਅਨੇਰਾ ਕਿ ਕਰੇ ਪਉਣ ਪਾਣੀ ਕਿਆ ਜਾਤਿ ॥ ਧਰਤੀ ਚੀਜੀ ਕਿ ਕਰੇ**

ਪਾਲਾ ਅੱਗ ਦਾ ਕੀਹ (ਵਿਗਾੜ) ਕਰ ਸਕਦਾ ਹੈ ? (ਭਾਵ ਕੁਛ ਨਹੀਂ)। ਰਾਤ ਸੂਰਜ ਨੂੰ ਕਿਹੜਾ (ਵਿਗਾੜ) ਲਾ ਸਕਦੀ ਹੈ ? (ਭਾਵ ਕੋਈ ਨਹੀਂ)। ਅਨ੍ਹੇਰਾ ਚੰਦ ਦਾ ਕੀ (ਵਿਗਾੜ) ਕਰ ਸਕਦਾ ਹੈ ? (ਭਾਵ ਕੁਛ ਨਹੀਂ)। ਜ਼ਾਤ ਪਉਣ ਪਾਣੀ ਨੂੰ (ਆਪਣੀ ਛੂਤ ਦਾ) ਕੀ (ਵਿਗਾੜ) ਲਾ ਸਕਦੀ ਹੈ ? (ਭਾਵ ਕੁਛ ਨਹੀਂ)। ਚੀਜ਼ਾਂ ਧਰਤੀ ਦਾ (ਜਿਸ)

| | |
|---|---|
| **ਜਿਸੁ ਵਿਚਿ ਸਭੁ ਕਿਛੁ ਹੋਇ ॥ ਨਾਨਕ ਤਾ ਪਤਿ ਜਾਣੀਐ ਜਾ ਪਤਿ ਰਖੈ ਸੋਇ ॥ ੨ ॥** | ਵਿਚ (ਕਿ ਇਹ) ਸਭ ਕੁਛ (ਪੈਦਾ) ਹੁੰਦਾ ਹੈ ਕੀਹ ਵਾਧਾ ਕਰ ਸਕਦੀਆਂ ਹਨ ? (ਭਾਵ ਕੁਛ ਨਹੀਂ; ਤਿਵੇਂ) ਹੇ ਨਾਨਕ! ਪਤਿ (ਸਲਾਮਤ) ਤਾਂ ਜਾਣੀਦੀ ਹੈ ਜਾਂ ਸੱਚਾ (ਵਾਹਿਗੁਰੂ) ਆਪ ਪਤਿ ਰੱਖੇ।।੨।। |

**ਵਜਾਖਜਾ**-ਇਸ ਸ਼ਲੋਕ ਵਿਚ ਪਹਿਲੇ ਚਾਰ ਦ੍ਰਿਸ਼ਟਾਂਤਾਂ ਵਿਚ ਤਾਂ ਪਤਿ ਦੇ ਵਿਗਾੜੂਆਂ ਦੇ ਵਿਗਾੜ-ਯਤਨ ਨਿਸ਼ਫਲ ਦੱਸੇ ਹਨ ਕਿ ਜਿਵੇਂ ਅੱਗ ਦਾ ਪਾਲਾ, ਸੂਰਜ ਦੀ ਰਾਤ, ਚੰਦ ਦਾ ਅਨ੍ਹੇਰਾ, ਪਉਣ ਪਾਣੀ ਦਾ ਜਾਤ ਕੋਈ ਵਿਗਾੜ ਨਹੀਂ ਕਰ ਸਕਦੇ, ਕਿਉਂਕਿ ਅੱਗ, ਸੂਰਜ, ਚੰਦ, ਪੌਣ ਪਾਣੀ ਪ੍ਰਬਲ ਤੇ ਵਿਸ਼ਾਲ ਹਨ, ਤਿਵੇਂ ਸਭ ਤੋਂ ਵਿਸ਼ਾਲ ਤੇ ਪ੍ਰਬਲ ਪ੍ਰਭੂ ਹੈ, ਜਿਸ ਪਤਿ ਦਾ ਰਖਜਕ ਉਹ ਆਪ ਹੈ ਉਸ ਪਤਿ ਨੂੰ ਕੋਈ ਵਿਰੋਧੀ ਹਾਨੀ ਨਹੀਂ ਪੁਚਾ ਸਕਦਾ। ਪਰ ਪੰਜਵੇਂ ਦ੍ਰਿਸ਼ਟਾਂਤ ਵਿਚ ਇਸ ਦੇ ਉਲਟ ਦੱਸਿਆ ਹੈ ਕਿ ਜਿਵੇਂ ਸੱਚੇ ਸਾਹਿਬ ਦੀ ਸੁਰਖਜਤ ਪਤਿ ਵਿਚ ਵਿਗਾੜ ਕੋਈ ਨਹੀਂ ਕਰ ਸਕਦਾ, ਤਿਵੇਂ ਉਸ ਵਿਚ ਵਾਧਾ ਬੀ ਨਹੀਂ ਕੋਈ ਕਰ ਸਕਦਾ। ਜੇ ਨਿੰਦਕ ਕਹੇ ਕਿ ਮੈਂ ਪਤਿ ਘਟਾ ਸਕਦਾ ਹਾਂ ਤਾਂ ਗ਼ਲਤ ਹੈ, ਤਿਵੇਂ ਜੇ ਕੋਈ ਖੁਸ਼ਾਮਦੀ ਕਹੇ ਕਿ ਮੈਂ ਪਤਿ ਵਧਾ ਸਕਦਾ ਹਾਂ ਤਾਂ ਬੀ ਗ਼ਲਤ ਹੈ। ਜਿਵੇਂ ਕੋਈ ਕਹੇ ਕਿ ਮੈਂ ਧਰਤੀ ਵਿਚ ਚੀਜ਼ਾਂ (ਪਦਾਰਥਾਂ) ਦੇ ਵਾਧੇ ਕਰ ਸਕਦਾ ਹਾਂ ਤਾਂ ਗ਼ਲਤ ਆਖਦਾ ਹੈ; ਕਿਉਂਕਿ ਜਿਤਨੇ ਪਦਾਰਥ ਏਥੇ ਹਨ ਸਭ ਧਰਤੀ ਵਿਚ ਹਨ, ਓਸੇ ਵਿਚੋਂ ਤਾਂ ਨਿਕਲੇ ਹਨ, ਵਾਧਾ ਕੀਕੂੰ ਕੋਈ ਕਰ ਸਕਦਾ ਹੈ। ਇਸੀ ਤਰ੍ਹਾਂ ਜਿਸ ਦੀ ਪਤਿ ਪੂਰੇ ਪ੍ਰਭੂ ਨੇ ਬਣਾਈ ਹੈ, ਉਸ ਦੀ ਪਤਿ ਵਿਚ ਹੋਰ ਕੋਈ ਕੀਹ ਵਾਧਾ ਕਰ ਸਕਦਾ ਹੈ, ਉਹ ਤਾਂ ਮੁਕੰਮਲ ਸ਼ੈ ਹੈ। ਯਥਾ:-

ਪੂਰੇ ਕਾ ਕੀਆ ਸਭ ਕਿਛੁ ਪੂਰਾ ਘਟਿ ਵਧਿ ਕਿਛੁ ਨਾਹੀ॥ {ਸਲੋਕ ਵਾਰਾਂ ਤੇ ਵਧੀਕ ਮ: ੧-੩੩}

ਪੂਰੇ ਦੀ ਦਿਤੀ ਤੇ ਰਖੀ ਪਤਿ ਕਿਸੇ ਹੋਰ ਤੋਂ ਘਟਾਈ ਵਧਾਈ ਨਹੀਂ ਜਾ ਸਕਦੀ। ਉਹ ਪੂਰੇ ਦੀ ਰਖਜਾ ਵਿਚ ਸੁਰੱਖਜਤ ਹੈ।

ਜਿਸੁ ਪਤਿ ਰਖੈ ਸਚਾ ਸਾਹਿਬੁ ਨਾਨਕ ਮੇਟਿ ਨ ਸਕੈ ਕੋਈ॥ {ਵਾਰ ਗੂਜਰੀ ਮ: ੫-੮}

**ਨਿਰੁਕ**-ਜਾਤਿ-ਭਾਵ ਹੈ ਜਿਵੇਂ ਨੀਵੀਂ ਜਾਤ ਦੀ ਛੂਤ ਲਗ ਜਾਂਦੀ ਮੰਨੀ ਜਾਂਦੀ ਹੈ, ਤਿਵੇਂ ਪੌਣ ਤੇ ਪਾਣੀ ਵਿਚ ਖੜੇ ਛੂਤ ਜਾਤੀ ਵਾਲੇ ਦੀ ਛੂਤ ਪੌਣ ਪਾਣੀ ਨੂੰ ਕੋਈ ਨਹੀਂ ਲਗਦੀ। ਹਨੇਰਾ ਤੇ ਰਾਤ, ਧਰਤੀ ਦੇ ਕੁਛ ਹਿੱਸੇ ਤੇ ਤਾਂ ਛਾ ਜਾਂਦੇ ਹਨ, ਪਰ ਸੂਰਜ ਚੰਦ ਆਪਣੇ ਟਿਕਾਣੇ ਚਮਕਦੇ ਰਹਿੰਦੇ ਹਨ, ਉਨ੍ਹਾਂ ਨੂੰ ਨਹੀਂ ਛੋਹ ਸਕਦੇ।

ਧਰਤੀ ਚੀਜੀ-ਚੀਜ਼ਾਂ ਧਰਤੀ ਨੂੰ ਵਾਧਾ ਨਹੀਂ ਦੇ ਸਕਦੀਆਂ, ਸਭ ਚੀਜ਼ਾਂ ਤਾਂ ਧਰਤੀ ਦੇ ਵਿਚ ਹੀ ਹਨ, ਜੋ ਬਾਹਰ ਹਨ ਓਹ ਬੀ ਤਾਂ ਵਿਚੋਂ ਹੀ ਕੱਢੀ ਦੀਆਂ ਹਨ।

ਇਸ ਤੁਕ ਦੇ ਅਰਥ ਐਉਂ ਬੀ ਕੀਤੇ ਜਾਂਦੇ ਹਨ:-

ਜਿਸ ਧਰਤੀ ਤੋਂ ਵਸਤੂਆਂ ਦੇ ਸਮੁਦਾਇ ਪੈਦਾ ਹੁੰਦੇ ਹਨ ਉਸ ਨੂੰ (ਚੀਜੀ=) ਵਸਤੂ ਦੇ ਸਮੁਦਾਇ ਕੀਹ ਕਰ ਸਕਦੇ ਹਨ। (ਭਾਵ ਕੁਛ ਹੋਰ ਭਾਰ ਨਾਲ ਦਬਾ ਨਹੀਂ ਸਕਦੇ)।

ਪਰ ਇਹ ਅਰਥ ਢੁੱਕਦੇ ਨਹੀਂ, ਕਿਉਂਕਿ ਧਰਤੀ ਦੀਆਂ ਚੀਜ਼ਾਂ ਨਾਲ ਭਾਰ ਦਿਖਾਵੇ ਮਾਤ੍ਰ ਬੀ ਨਹੀਂ ਵਧ ਸਕਦਾ ਤੇ ਹੋਰ ਕਿਸੇ ਗ੍ਰੈਹ ਨਛੱਤ੍ਰ ਤੋਂ ਚੀਜ਼ਾਂ ਆ ਨਹੀਂ ਸਕਦੀਆਂ ਜੋ ਭਾਰ ਵਧਾਉਣ।

ਪਉੜੀ ॥ ਤੁਧੁ ਸਚੇ ਸੁਬਹਾਨੁ ਸਦਾ ਕਲਾਣਿਆ ॥ ਤੂੰ ਸਚਾ ਦੀਬਾਣੁ ਹੋਰਿ ਆਵਣ ਜਾਣਿਆ ॥ ਸਚੁ ਜਿ ਮੰਗਹਿ ਦਾਨੁ ਸਿ ਤੁਧੈ ਜੇਹਿਆ॥ ਸਚੁ ਤੇਰਾ ਫੁਰਮਾਨੁ ਸਬਦੇ ਸੋਹਿਆ॥ ਮੰਨਿਐ ਗਿਆਨੁ ਧਿਆਨੁ ਤੁਧੈ ਤੇ ਪਾਇਆ ॥ ਕਰਮਿ ਪਵੈ ਨੀਸਾਨੁ ਨ ਚਲੈ ਚਲਾਇਆ ॥ ਤੂੰ ਸਚਾ ਦਾਤਾਰੁ ਨਿਤ ਦੇਵਹਿ ਚੜਹਿ ਸਵਾਇਆ॥ ਨਾਨਕੁ ਮੰਗੈ ਦਾਨੁ ਜੋ ਤੁਧੁ ਭਾਇਆ ॥ ੨੬ ॥

(ਤੂੰ, ਹੇ) ਸਚੇ (ਕਰਤਾਰ !) ਅਸਚਰਜ ਰੂਪ ਹੈਂ, ਤੈਨੂੰ ਸਦਾ ਹੀ ਸਲਾਹਿਆ ਹੈ। ਤੂੰ ਹੀ ਸੱਚਾ ਦੀਵਾਨ ਹੈਂ ਹੋਰ (ਦੁਨੀਆਂ ਦੇ ਦੀਵਾਨ) ਆਉਣ ਜਾਣ ਵਾਲੇ ਹਨ। ਜੋ (ਤੈਥੋਂ) ਸੱਚ ਦਾ ਦਾਨ ਮੰਗਦੇ ਹਨ ਓਹ ਤੇਰੇ ਹੀ ਵਰਗੇ ਹਨ (ਕਿਉਂਕਿ ਉਨ੍ਹਾਂ ਦੀ ਮੰਗ ਉਤੇ ਜੋ) ਤੇਰਾ ਸੱਚਾ ਫੁਰਮਾਨ (ਹੋ ਜਾਂਦਾ ਹੈ ਉਹ ਉਨ੍ਹਾਂ ਵਿਚ) ਸ਼ਬਦ ਦੁਆਰਾ (ਨਾਮ ਦੇ ਰੂਪ ਵਿਚ) ਸੁਭਾਇਮਾਨ ਹੋ ਜਾਂਦਾ ਹੈ। (ਫਿਰ ਉਸਦੇ) ਮੰਨਨ ਦੁਆਰਾ ਓਹ ਧਿਆਨ ਤੇ ਗਿਆਨ ਤੈਥੋਂ ਹੀ ਪਾ ਲੈਂਦੇ ਹਨ। (ਇਸ ਤਰ੍ਹਾਂ ਤੇਰੀ) ਕ੍ਰਿਪਾ ਦਾ ਨਿਸ਼ਾਨ (ਉਨ੍ਹਾਂ ਨੂੰ) ਪੈ ਜਾਂਦਾ ਹੈ (ਜੋ ਫੇਰ) ਮੇਟਿਆਂ ਮਿਟ ਨਹੀਂ ਸਕਦਾ। (ਸੋ ਮੈਂ ਨਿਸਚੇ ਕੀਤਾ ਹੈ ਕਿ) ਸੱਚਾ ਦਾਤਾਰ ਤੂੰ ਹੈਂ (ਤੂੰ) ਨਿਤ ਦੇਂਦਾ ਹੈਂ (ਤੇ ਤੇਰਾ ਦਾਨ) ਸਵਾਇਆ ਚੜ੍ਹਦਾ ਜਾਂਦਾ ਹੈ (ਭਾਵ ਤੇਰਾ ਦਾਨ ਸਦਾ ਵਧਦਾ ਰਹਿੰਦਾ ਹੈ)। (ਇਸ ਲਈ) ਨਾਨਕ (ਤੈਥੋਂ ਹੀ) ਦਾਨ ਮੰਗਦਾ ਹੈ (ਪਰ ਓਹ ਕੁਛ ਦੇਹਿ) ਜੋ ਤੈਨੂੰ ਭਾਉਂਦਾ ਹੈ ॥੨੬॥

## {ਪਉੜੀ ਸਤਾਈਵੀਂ}

**ਮੂਲ**

ਸਲੋਕੁ ਮਃ ੨ ॥

ਦੀਖਿਆ ਆਖਿ ਬੁਝਾਇਆ ਸਿਫਤੀ ਸਚਿ ਸਮੇਉ ॥ ਤਿਨ ਕਉ ਕਿਆ ਉਪਦੇਸੀਐ ਜਿਨ ਗੁਰੁ ਨਾਨਕ ਦੇਉ ॥੧॥

**ਅਰਥ**

(ਜਿਨ੍ਹਾਂ ਪ੍ਰਤਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਪਣੀ) ਦੀਖਜਾ ਉਚਾਰਨ ਕੀਤੀ, (ਇਸਦਾ ਭਾਵ ਤੇ ਫਲ) ਸਮਝਾ ਦਿੱਤਾ (ਅਤੇ ਸਾਈਂ ਦੀ) ਸਿਫਤ ਸਲਾਹ ਦੁਆਰਾ ਸੱਚ ਵਿਚ ਸਮਾਈ ਕਰਾ ਦਿੱਤੀ, ਉਨ੍ਹਾਂ (ਐਸੇ ਦੀਖਜਤ ਪੁਰਖਾਂ) ਨੂੰ ਕੀਹ ਉਪਦੇਸ਼ ਦੇਣਾ ਹੋਇਆ, ਜਿਨ੍ਹਾਂ ਦਾ ਗੁਰੂ (ਗੁਰੂ) ਨਾਨਕ ਦੇਵ ਹੈ ॥੧॥

**ਵਜਾਖਜਾ**-ਜਿਨ੍ਹਾਂ ਨੂੰ ਗੁਰੂ ਨਾਨਕ ਦੇਵ ਜੀ ਨੇ ਆਪਣਾ ਗੁਰ ਮੰਤ੍ਰ ਕਹਿਕੇ, ਭਾਵ ਰਸਨਾ ਦੁਆਰਾ ਉਚਾਰਕੇ ਸੁਣਾ ਦਿਤਾ, ਏਥੇ ਹੀ ਬੱਸ ਨਹੀਂ, ਉਸ ਦਾ ਭਾਵ ਤੇ ਫਲ ਬੀ ਸਮਝਾ ਦਿਤਾ। ਇਸ ਨਾਮ ਦਾਨ ਦੇ ਨਾਲ ਸਿਫਤ ਸਲਾਹ ਦਾ ਉਪਦੇਸ਼ ਦਿਤਾ ਤੇ ਜਾਚ ਦੱਸੀ, ਇਸ ਰਸਤੇ ਸਤਜ ਸਰੂਪ ਵਿਚ ਸਮਾਈ ਦੀ ਜਾਚ ਦੱਸੀ ਅਥਵਾ ਕਰਵਾ ਦਿੱਤੀ, ਉਨ੍ਹਾਂ ਇੱਡੀ ਮਹਾਨ ਵਜਕਤੀ ਤੋਂ ਇੱਡੀ ਸੁਹਣੀ ਦੀਖਜਾ ਨਾਲ ਦੀਖਜਤ ਹੋਇਆਂ ਨੂੰ ਹੋਰ ਉਪਦੇਸ਼ ਦੇਣ ਦੀ ਕੋਈ ਲੋੜ ਨਹੀਂ ਹੈ।

**ਨਿਰੁਕ੍ਤ**-ਦੀਖਜਾ-{ਸੰਸ:, ਦੀਕਸ਼ਾ। ਗਜਾਨ ਦੇਣਾ ਤੇ ਪਾਪ ਨਾਸ਼ ਕਰਨਾ} ਗੁਰਮੰਤ੍ਰ। ਨਾਮ। ਉਹ ਤ੍ਰੀਕਾ ਜਿਸ ਦੁਆਰਾ ਜਗਜਾਸੂ ਕਿਸੇ ਮਤ ਵਿਚ ਦਾਖ਼ਲ ਹੁੰਦਾ ਹੈ ਤੇ ਮੰਤ੍ਰ ਯਾ ਨਾਮ

---

* ਸੰਤ ਗੋਬਿੰਦ ਕੈ ਏਕੈ ਕਾਮ॥ {ਗੋਂਡ ਮਹਲਾ ੫-੧੮} ਵਾਹਿਗੁਰੂ ਸਤਜ ਸਰੂਪ ਹੈ, ਸੰਤ ਸਤਜ ਸਰੂਪ ਤੋਂ ਸਤਿਨਾਮ ਮੰਗਦੇ ਤੇ ਲੈਂਦੇ ਅਭਜਾਸ ਕਰਦੇ ਸਤਜ ਸਰੂਪ ਹੋ ਜਾਂਦੇ ਹਨ।

ਜਿਨਾ ਨ ਵਿਸਰੈ ਨਾਮੁ ਸੇ ਕਿਨੇਹਿਆ॥ ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ॥{ਆਸਾ ਮਹਲਾ ੫-੧੦੮}

ਜਿਨਿ ਜਾਤਾ ਸੋ ਤਿਸ ਹੀ ਜੇਹਾ॥ {ਰਾਮਕਲੀ ਮਹਲਾ ੧ ਦਖਣੀ ਓਅੰਕਾਰ-੧੦}

ਪ੍ਰਾਪਤ ਕਰਦਾ ਹੈ। ਗੁਰੂ ਜੀ ਦਾ ਭਾਵ 'ਨਾਮ ਦਾਨ' ਤੋਂ ਹੈ, ਜੋ ਗੁਰੂ ਨਾਨਕ ਦੇਵ ਜੀ ਨੇ ਬਖਸ਼ਿਆ।

ਸਿਫਤੀ-ਸਿਫਤੀ ਤੋਂ ਮੁਰਾਦ ਹੈ ਸਿਫਤ ਸਲਾਹ। ਗੁਰੂ ਨਾਨਕ ਦੇਵ ਜੀ ਨੇ ਈਸ਼੍ਵਰ ਪ੍ਰਾਪਤੀ ਦਾ ਮਾਰਗ 'ਨਾਮ ਤੇ ਸਿਫਤ ਸਲਾਹ' ਦੱਸਿਆ ਹੈ। ਇਹੋ ਇਸ ਤੁਕ ਦਾ ਅਰਥ ਹੈ।

ਸਮੇਉ-ਦਾ ਭਾਵ ਹੈ ਸਮਾਈ। ਸੱਚ ਵਿਚ ਸਮਾਈ। ਸਤਜ ਸਰੂਪ ਵਿਚ ਸਮਾ ਜਾਣ ਦਾ ਰਾਹ ਹੈ ਨਾਮ ਤੇ ਸਿਫਤ ਸਲਾਹ*, ਉਹ ਜਿਨ੍ਹਾਂ ਨੂੰ ਪ੍ਰਾਪਤ ਹੈ।

**ਪ੍ਰਾਕ੍ਥਨ**-ਇਸ ਵਿਚ ਤ੍ਰੈ ਗੱਲਾਂ ਆ ਗਈਆਂ-ਨਾਮ, ਸਿਫਤ ਸਲਾਹ, ਗੁਰੂ। ਚੌਥੀ ਸਹਾਯਤਾ ਹੈ ਵਾਹਿਗੁਰੂ ਜੀ ਦੀ ਜੋ ਗੁਰੂ ਜੀ ਪਿੱਛੇ ਬੀ ਦੱਸਦੇ ਆਏ ਹਨ ਤੇ ਅੱਗੇ ਹੁਣ ਗੁਰੂ ਨਾਨਕ ਦੇਵ ਜੀ ਦਾ ਅਪਨਾ ਸਲੋਕ ਆਉਣਾ ਹੈ ਜਿਸ ਵਿਚ ਇਸ ਗੁਰ ਸਿਖੀ ਦੇ ਚੌਥੇ ਅਸੂਲ ਦਾ ਵਰਣਨ ਹੈ।

**ਮਃ ੧ ॥ ਆਪਿ ਬੁਝਾਏ ਸੋਈ ਬੂਝੈ ॥ ਜਿਸੁ ਆਪਿ ਸੁਝਾਏ ਤਿਸੁ ਸਭੁ ਕਿਛੁ ਸੂਝੈ ॥ ਕਹਿ ਕਹਿ ਕਥਨਾ ਮਾਇਆ ਲੂਝੈ ॥ ਹੁਕਮੀ ਸਗਲ ਕਰੇ ਆਕਾਰ ॥ ਆਪੇ ਜਾਣੈ ਸਰਬ ਵੀਚਾਰ ॥ ਅਖਰ ਨਾਨਕ ਅਖਿਓ ਆਪਿ ॥ ਲਹੈ ਭਰਾਤਿ ਹੋਵੈ ਜਿਸੁ ਦਾਤਿ ॥ ੨ ॥**

ਜਿਸਨੂੰ (ਵਾਹਿਗੁਰੂ) ਆਪ ਬੁਝਾਉਂਦਾ ਹੈ ਉਹੀ ਬੁੱਝਦਾ ਹੈ। ਜਿਸਨੂੰ ਆਪ ਸੁਝਾਏ ਉਸਨੂੰ ਸਭੋ ਕੁਝ ਸੁਝਦਾ ਹੈ, (ਬੁੱਝੇ ਤੇ ਸੁੱਝੇ ਬਿਨਾਂ ਜੋ) ਕਹੇ ਹੋਏ (ਭਾਵ ਸ਼ਾਸਤ੍ਰਾਂ) ਦਾ (ਮੁੜ) ਕਹਿਣਾ (ਤੇ ਉਸਦੀ) ਵਿਸਥਾਰ ਨਾਲ ਕਥਾ ਕਰਨੀ ਮਾਇਆ (ਪ੍ਰਾਪਤੀ) ਵਾਸਤੇ ਖਪਣਾ ਹੈ। ਹੁਕਮ ਦੇ ਮਾਲਕ (ਵਾਹਿਗੁਰੂ) ਨੇ ਸਾਰੇ ਸਰੀਰ ਰਚੇ ਹਨ। (ਓਹ ਰਚਣਹਾਰ ਹੋਣ ਕਰਕੇ) ਸਭਨਾਂ ਦੇ ਵੀਚਾਰਾਂ ਨੂੰ ਆਪ ਜਾਣਦਾ ਹੈ। (ਮੈਂ ਜੋ ਨਾਮ ਦਾ ਉਪਦੇਸ਼ ਕਰਦਾ ਹਾਂ ਇਹ ਨਾਮ ਦਾ) ਅੱਖਰ (ਪਰਮੇਸੁਰ ਨੇ ਮੈਨੂੰ) ਆਪ (ਪ੍ਰਚਾਰਨ ਲਈ) ਆਖਿਆ ਹੈ। ਜਿਸਨੂੰ (ਇਹ ਨਾਮ ਦੀ) ਦਾਤ (ਪ੍ਰਾਪਤ) ਹੋ ਜਾਏਗੀ (ਉਹ) ਨਿਸ਼ਭ੍ਰਮ ਹੋ ਜਾਏਗਾ। (ਭਾਵ ਉਸਦੀ ਅਗਜਾਨਤਾ ਦੂਰ ਹੋ ਜਾਏਗੀ) ॥੨॥

**ਵਜਾਖਜਾ**-ਇਸ ਸ਼ਲੋਕ ਵਿਚ ਦੱਸਦੇ ਹਨ ਕਿ ਵਾਹਿਗੁਰੂ ਆਪ ਬੁਝਾਉਂਦਾ ਹੈ, ਆਪ ਸੁਝਾਉਂਦਾ ਹੈ। ਬੁੱਝਣਾ ਹੈ, ਬੁੱਧੀ ਦਾ ਉੱਜਲ ਹੋ ਕੇ ਯਥਾਰਥ ਸਮਝ ਪੈ ਜਾਣੀ, ਸੁੱਝਣਾ ਦਾ ਅਰਥ ਹੈ ਦਿੱਸ ਪੈਣਾ, ਸਾਖਜਾਤਕਾਰ ਹੋ ਜਾਣਾ।

ਫਿਰ ਦੱਸਦੇ ਹਨ ਕਿ ਜੋ ਬੁੱਝੇ ਸੁੱਝੇ ਬਿਨਾ ਵਿਦਜਕ ਪ੍ਰਬੀਨਤਾ ਨਾਲ ਮਾਇਆ ਲਈ ਕਥਾ ਵਾਰਤਾ ਕਰਦੇ ਯਾ ਬਹਸਾਂ ਕਰਦੇ ਹਨ ਓਹ ਖਪ ਰਹੇ ਹਨ। ਉਨ੍ਹਾਂ ਨੂੰ ਕਲਜਾਣ ਪੱਲੇ ਨਹੀਂ ਪੈਂਦੀ। ਜੇ ਕਹੋ ਕਿ ਖੇਲ ਹੁਕਮੀ ਦੇ ਹੱਥ ਹੋਈ, ਜੀਵ ਕੀਹ ਕਰਨ ? ਤੁਸੀਂ ਕਹਿੰਦੇ ਹੋ ਬੁੱਝੋ ਤੇ ਸੁੱਝੋ ਦੇ ਸਾਧਨ ਕਰੋ। ਤਾਂ ਦੱਸਦੇ ਹਨ ਕਿ ਸਾਈਂ ਨੇ ਸਾਰੇ ਮਾਨੁਖ ਰਚੇ ਹਨ, ਓਹ ਸਭ ਦੇ ਹ੍ਰਿਦੇ ਦੀ ਜਾਣਦਾ ਹੈ, ਕੌਣ ਕੀਹ ਕੁਛ ਮੰਗ ਰਿਹਾ ਹੈ ਤੇ ਕੌਣ ਕਿਸ ਸ਼ੈ ਲਈ ਤਿਆਰ ਹੈ, ਸੋ ਓਹ ਇਕ ਪਾਸੇ ਅਪਣੀ ਮੇਹਰ ਕਰਦਾ ਹੈ, ਦੂਜੇ ਪਾਸੇ ਮੇਹਰ ਪਾਤ੍ਰਾਂ ਦੀ ਯੋਗਤਾ, ਉਨ੍ਹਾਂ ਦੀ ਯਾਚਨਾ, ਅਰਦਾਸ ਤੇ ਲੋੜ ਨੂੰ ਉਨ੍ਹਾਂ ਦੇ ਵੀਚਾਰਾਂ ਤੋਂ ਹੀ ਸਮਝਦਾ ਹੈ। ਸੋ ਜਗਜਾਸੂ ਉਸਦੇ ਆਸਰੇ ਰਹੇ। ਮੈਂ ਜੋ ਤੁਸਾਨੂੰ ਨਾਮ ਦਾ ਉਪਦੇਸ਼ ਦੇ ਰਿਹਾ ਹਾਂ ਏਹ ਉਸੇ ਦੀ ਮੇਹਰ ਹੈ ਕਿ ਉਸਨੇ ਮੈਨੂੰ ਆਪ ਇਹ ਨਾਮ ਦਾ ਮਾਰਗ ਦੇ ਕੇ ਤੁਸਾਂ ਵਿਚ ਘੱਲਿਆ ਹੈ। ਇਸਨੂੰ ਉਸੇ ਦੀ ਮੇਹਰ ਪਿਆਰ ਸਮਝ ਕੇ ਅਮਲ ਕਰੋ, ਤੁਹਾਡੇ ਅਗਜਾਨ

* ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ॥ {ਜਪੁਜੀ-੨੩}
ਪੁਨਾ :- ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥ {ਜਪੁਜੀ}

ਦੂਰ ਹੋ ਜਾਣਗੇ, ਫਿਰ ਤੁਸੀਂ ਆਪ ਇਸ ਦੀ ਸਤਜਤਾ ਨੂੰ ਸਮਝ ਲਓਗੇ।

ਭਗਤਿ ਭੰਡਾਰ ਗੁਰਿ ਨਾਨਕ ਕਉ ਸਉਪੇ ਫਿਰਿ ਲੇਖਾ ਮੂਲਿ ਨ ਲਇਆ ॥ {ਸੋਰਠਿ ਮਹਲਾ ੫-੧੪

ਪੁਨਾ :- ਹਰਿ ਭਗਤਿ ਖਜਾਨਾ ਬਖਸਿਆ ਗੁਰਿ ਨਾਨਕਿ ਕੀਆ ਪਸਾਉ ਜੀਉ ॥ {ਸੂਹੀ ਮਹਲਾ ੫-ਗੁਣਵੰਤੀ

**ਨਿਰੁਕ੍ਤ**-ਬੂਝੈ-ਬੁਝਣਾ ਦਾ ਮੂਲ ਸੰਸਕ੍ਰਿਤ ਪਦ 'ਬੁਦ੍ਧਿ:' ਹੈ ਜਿਸ ਤੋਂ ਪ੍ਰਾਕ੍ਰਿਤ ਵਿਚ 'ਬੁਜ੍ਝਅ' ਰੂਪ ਧਾਰਦਾ ਇਹ ਪਦ 'ਬੁਝਣਾ' ਬਣਿਆ ਹੈ। ਮਤਲਬ ਹੈ ਨਾ ਕੇਵਲ ਜਾਣ ਲੈਣਾ ਪਰ ਬੁੱਧੀ ਉਸਨੂੰ ਗ੍ਰਹਣ ਕਰ ਲਵੇ।

ਸੂਝੈ-ਸ੍ਰੇਸ਼ਟ ਬੁਧੀ ਵਿਚ ਵੜ ਜਾਣਾ। ਡੂੰਘੀ ਅਕਲ ਵਿੱਚੋਂ ਜੋ ਕੁਛ ਉੱਭਰੇ ਉਸਨੂੰ ਆਖਦੇ ਹਨ ਸੁੱਝਣਾ। ਪਰ ਬੋਲਚਾਲ ਵਿਚ ਇਸਦੇ ਅਰਥ ਦੇਖਣਾ ਬੀ ਹੋ ਗਏ ਹਨ। ਯਥਾ: 'ਇੰਨਾ ਅਨ੍ਹੇਰਾ ਹੈ ਕਿ ਕੁਛ ਬੀ ਨਹੀਂ ਸੁੱਝਦਾ'। ਇਸ ਤੁਕ ਵਿਚ ਇਹੋ ਭਾਵ ਹੈ। ਬੁਝਣਾ ਤੋਂ ਭਾਵ ਹੈ ਬੁਧੀ ਉਸਨੂੰ ਗ੍ਰਹਣ ਕਰਕੇ ਨਿਸ਼ਚੇ ਕਰ ਲਵੇ। ਸੁੱਝਣਾ ਦਾ ਭਾਵ ਹੈ ਕਿ ਦਿੱਸ ਪਵੇ-ਸਾਖਜ਼ਾਤਕਾਰ ਹੋ ਜਾਵੇ।

ਅਖਰ-ਹਰਫ। ਪਰ ਭਾਵ ਹੈ 'ਨਾਮ' ਤੋਂ, ਜਿਸਦੇ ਜਪ ਸਿਮਰਨ ਨੇ ਕਲਜਾਣ ਕਰਨੀ ਹੈ:-

ਏਕੁ ਅਖਰੁ ਜੋ ਗੁਰਮੁਖਿ ਜਾਪੈ ਤਿਸ ਕੀ ਨਿਰਮਲ ਸੋਈ ॥ {ਸੂਹੀ ਮਹਲਾ ੫-੫੦}

ਪੁਨਾ :- ਏਕ ਅਖਰੁ ਹਰਿ ਮਨਿ ਬਸਤ ਨਾਨਕ ਹੋਤ ਨਿਹਾਲ ॥

{ਗਉੜੀ ਬਾਵਨ ਅਖਰੀ ਮ: ੫-੫੪}

ਬੇਦ ਪੁਰਾਨ ਸਿੰਮ੍ਰਿਤਿ ਸੁਧਾਖੵਰ॥ ਕੀਨੇ ਰਾਮ ਨਾਮ ਇਕ ਆਖੵਰ॥ {ਸੁਖਮਨੀ, ੧-੧}

ਇਸ ਨਾਮ ਦੀ ਦਾਤ ਪਾਕੇ ਜੋ ਅਮਲ ਕਰਨਗੇ ਉਨ੍ਹਾਂ ਦੀ ਭ੍ਰਾਂਤੀ ਦੂਰ ਹੋਵੇਗੀ। ਇਹੋ ਭ੍ਰਾਂਤੀ ਬੁੱਝਣ ਨਹੀਂ ਦੇਂਦੀ, ਇਹੋ ਸਾਖਜ਼ਾਤਕਾਰ ਨਹੀਂ ਹੋਣ ਦੇਂਦੀ।

ਲਹੈ ਭਰਾਤਿ-ਭ੍ਰਾਂਤੀ ਉਤਰ ਜਾਏਗੀ, ਭਰਮ ਰਹਿਤ ਹੋ ਜਾਏਗਾ।

**ਪ੍ਰਾਕ੍ਥਨ**-ਹੁਣ ਪਉੜੀ ਵਿਚ ਗੁਰੂ ਜੀ ਅਪਣੀ ਬਾਬਤ ਦੱਸਣ ਲੱਗੇ ਹਨ। ਅਕਸਰ ਆਪ ਨੇ ਫੁਰਮਾਇਆ ਹੈ ਕਿ ਮੈਂ ਕੁਛ ਨਹੀਂ :-

ਹੋਂਦਾ ਫੜੀਅਗੁ ਨਾਨਕ ਜਾਣੁ॥ ਨਾ ਹਉ ਨਾ ਮੈ ਜੂਨੀ ਪਾਣੁ॥ {ਵਾਰ ਮਲਾਰ ਮਹਲਾ ੧-੨੪}

ਹੁਣ ਸ਼ੰਕਾ ਹੁੰਦੀ ਹੈ ਕਿ ਆਪ ਉਪਦੇਸ਼ ਕਰਦੇ ਹਨ, ਜੀਅ ਦਾਨ ਦੇਂਦੇ ਹਨ, ਫਿਰ ਕੁਛ ਹੋਏ ਤਾਂ ਹੀ ਨਾਮ ਦਾਨ ਕਰ ਰਹੇ ਹਨ ! ਸੋ ਆਪ ਅਗਲੀ ਪਉੜੀ ਵਿਚ ਦੱਸਦੇ ਹਨ ਕਿ ਮੈਂ ਹੁਕਮੀ ਬੰਦਾ ਹਾਂ, ਆਪੂੰ ਕੁਛ ਨਹੀਂ, ਹੁਕਮੀ ਦੇ ਹੁਕਮ ਵਿਚ ਮੇਰੇ ਤੋਂ ਹੁਕਮ ਦਾ ਪ੍ਰਕਾਸ਼ ਹੋ ਰਿਹਾ ਹੈ :-

**ਪਉੜੀ ॥ ਹਉ ਢਾਢੀ ਵੇਕਾਰੁ ਕਾਰੈ ਲਾਇਆ ॥ ਰਾਤਿ ਦਿਹੈ ਕੈ ਵਾਰ ਧੁਰਹੁ ਫੁਰਮਾਇਆ ॥ ਢਾਢੀ ਸਚੈ ਮਹਲਿ ਖਸਮਿ ਬੁਲਾਇਆ ॥ ਸਚੀ ਸਿਫਤਿ ਸਾਲਾਹ ਕਪੜਾ ਪਾਇਆ ॥ ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ ॥ ਗੁਰਮਤੀ ਖਾਧਾ ਰਜਿ ਤਿਨਿ ਸੁਖੁ ਪਾਇਆ ॥**

ਮੈਂ (ਇਕ) ਨਿਕੰਮਾ ਢਾਡੀ ਹਾਂ (ਭਾਵ ਤੁੱਛ ਹਾਂ, ਮੈਨੂੰ ਸਾਈਂ ਨੇ) ਕੰਮੇ ਲਾਇਆ ਹੈ (ਜਿਸਦਾ ਵੇਰਵਾ ਇਸ ਪ੍ਰਕਾਰ ਹੈ ਕਿ) ਧੁਰੋਂ (ਟੁਰਨ ਵੇਲੇ ਉਸਨੇ ਮੈਨੂੰ) ਫੁਰਮਾਇਆ ਸੀ ਕਿ ਰਾਤ ਦਿਨੇ (ਮੇਰਾ) ਯਸ਼ ਕਰੀਂ। (ਫੇਰ ਜਦ ਮੈਂ ਏਥੇ ਆ ਗਿਆ ਤੇ ਸਾਈਂ ਸਿਫਤ ਸਲਾਹ ਵਿਚ ਮਗਨ ਰਹਿਣ ਲੱਗ ਪਿਆ ਤਾਂ ਫੇਰ ਇਸ) ਢਾਡੀ ਨੂੰ ਸਚੇ ਮਹਲ ਵਿਚ ਮਾਲਕ ਨੇ ਸੱਦਿਆ। (ਮਹਲ ਵਿਚ ਬੁਲਾਕੇ ਫੇਰ ਅਪਣੀ) ਸੱਚੀ ਸਿਫਤ ਸਲਾਹ ਦਾ ਸਿਰੋਪਾਉ (ਮੇਰੇ ਉਤੇ) ਪਇਆ। (ਓਥੇ ਦਰਗਾਹ ਵਿਚ ਜੋ) ਭੋਜਨ (ਮੇਰੇ ਖਾਣ ਲਈ) ਆਇਆ (ਉਹ ਬੀ ਸੀ)

ਢਾਢੀ ਕਰੇ ਪਸਾਉ ਸਬਦੁ ਵਜਾਇਆ ॥ ਨਾਨਕ ਸਚੁ ਸਾਲਾਹਿ ਪੂਰਾ ਪਾਇਆ॥੨੭॥ਸੁਧੁ॥

ਸੱਚ ਮੁਚ ਦਾ ਅੰਮ੍ਰਿਤ (ਅਰਥਾਤ ਹਰੀ ਦਾ) ਨਾਮ। (ਇਹ ਅੰਮ੍ਰਿਤ ਨਾਮ ਮੈਂ ਦਰਗਾਹੋਂ ਅਪਣੇ ਨਾਲ ਲੈ ਆਇਆ ਹਾਂ ਤੇ ਵੰਡ ਰਿਹਾ ਹਾਂ। ਜਿਨ੍ਹਾਂ ਨੇ ਮੈਥੋਂ ਲੈਕੇ) ਗੁਰਮਤਿ ਦੁਆਰਾ (ਇਸਨੂੰ) ਰੱਜਕੇ ਖਾਧਾ ਹੈ, ਉਨ੍ਹਾਂ ਨੇ ਸੁਖ਼ ਪਾਇਆ ਹੈ। (ਹਾਂ, ਵਾਹਿਗੁਰੂ ਦਾ ਹੁਕਮ ਹੋਣ ਕਰਕੇ ਤੇ ਨਿਜੀ ਤਜਰਬੇ ਵਿਚ ਜਗਤ ਨੂੰ ਸੁਖੀ ਹੁੰਦਾ ਵੇਖਕੇ ਇਹ) ਢਾਡੀ (ਇਸਦਾ) ਪ੍ਰਚਾਰ ਕਰ ਰਿਹਾ ਹੈ (ਐਤਨਾ ਕਿ ਮਾਨੋ ਸ਼ਬਦ=) ਨਾਮ ਦਾ ਡੰਕਾ ਵਜਾ ਦਿੱਤਾ ਹੈ, (ਕਿਉਂਕਿ) ਸੱਚੇ (ਨਾਮ) ਨੂੰ ਸਲਾਹ ਸਲਾਹ ਕੇ (ਮੈਂ ਉਸ) ਪੂਰਨ (ਪ੍ਰਭੂ) ਨੂੰ ਪਾ ਲਿਆ ਹੈ, (ਸ੍ਰੋਤਾ ਜਨੋ, ਜੇ ਤੁਸੀਂ ਬੀ ਸਲਾਹੋਗੇ ਤਾਂ ਉਸਨੂੰ ਪਾ ਲਓਗੇ. ਇਹ ਹੈ ਗੁਰੂ) ਨਾਨਕ (ਦੇਵ ਜੀ ਦਾ ਉਪਦੇਸ) ॥੨੭॥

**ਵਯਾਖਯਾ**-ਇਸ ਪਉੜੀ ਵਿਚ ਅਪਣੇ ਆਪ ਨੂੰ ਢਾਡੀ ਕਹਿਕੇ ਤੁੱਛ ਦੱਸਦੇ ਹਨ। ਢਾਡੀ ਇਕ ਬੜੀ ਨੀਵੀਂ ਜਾਤ ਹੈ ਜੋ ਢਡ ਵਜਾ ਕੇ ਬੀਰਾਂ ਦੀਆਂ ਵਾਰਾਂ ਗਾਉਂਦੇ ਹਨ। ਫੇਰ ਢਾਡੀ ਬੀ ਬੇਕਾਰ। ਜਿਸਤੋਂ ਮੁਰਾਦ ਹੈ ਮੂਲੋਂ ਕੁਛ ਨਾ ਹੋਣ ਦੀ। ਰਹਸਜ਼ਕ ਪਹਿਲੂ ਵਿਚ ਇਸਦੇ ਅਰਥ ਹਨ: ਪੂਰਨ ਹਉਮੈਂ ਦੇ ਅਭਾਵ ਦੀ। ਫੇਰ ਕੰਮ ਕਿਵੇਂ ਹੋ ਰਿਹਾ ਹੈ ?

ਓਹ ਦੱਸਦੇ ਹਨ ਕਿ ਧੁਰੋਂ ਟੁਰਨ ਵੇਲੇ ਹੀ ਹੁਕਮ ਸਿਫਤ ਸਲਾਹ ਕਰਨੇ ਦਾ ਮਿਲਿਆ ਸੀ*, ਤੇ ਫੇਰ ਜਗਤ ਵਿਚ ਆਕੇ ਜਦ ਮੈਂ ਨਾਮ ਰਸ ਵਿਚ ਮਗਨ ਹੋ ਗਿਆ ਤਾਂ ਵੇਈਂ ਵਾਲਾ ਕੌਤਕ ਵਰਤਾਕੇ ਮੈਨੂੰ ਫੇਰ ਮਹਲ ਵਿਚ ਸੱਦਿਆ ਤੇ ਇਸ ਨਾਮ ਤੇ ਸਿਫਤ ਸਲਾਹ ਦੇ ਜਗਤ ਵਿਚ ਪ੍ਰਚਾਰ ਦਾ ਹੁਕਮ ਹੋਇਆ। ਮੁਰਾਦ ਇਉਂ ਜਾਪਦੀ ਹੈ ਕਿ ਜਿਵੇਂ ਦਸਵੇਂ ਪਾਤਸ਼ਾਹ ਨੇ ਕਿਹਾ ਹੈ :-

ਪੰਥ ਚਲੈ ਤਬ ਜਗਤ ਮੈ ਜਬ ਤੁਮ ਕਰੋ ਸਹਾਇ ॥ {ਬਚਿਤ੍ਰ ਨਾਟਕ}

ਤਿਵੇਂ ਆਪ ਨੇ ਦਰਗਾਹੇ ਪਹੁੰਚ ਕੇ ਪ੍ਰਚਾਰ ਵਿਚ ਸਹਾਯਤਾ ਮੰਗੀ ਹੈ, ਤਾਂ ਆਪ ਨੂੰ ਦੋ ਚੀਜ਼ਾਂ ਮਿਲੀਆਂ :- ਸਿਫ਼ਤ ਸਲਾਹ ਦਾ ਸਿਰੋਪਾਉ ਤੇ ਨਾਮ ਦਾ ਅੰਮ੍ਰਿਤ। ਗੋਯਾ ਕਿ ਏਹ ਦੋ ਪਦਾਰਥ ਖਾਣ ਤੇ ਪਹਿਰਨ ਵਾਙੂ ਗੁਰੂ ਜੀ ਦੇ ਸਰੀਰ ਤੋਂ ਅਵਿਛੜ ਪਦਾਰਥ ਹੋ ਗਏ। ਇਸ ਦਾਤ ਦੀ ਬਾਹੁੱਲਤਾ ਵਿਚ ਆਪ ਉਸੇ ਦਾਤ ਦਾ ਪ੍ਰਚਾਰ ਕਰ ਰਹੇ ਹਨ ਤੇ ਉਹੋ ਮਿਲੀ ਦਾਤ, ਜੋ ਦਾਤੇ ਦੀ ਹੈ, ਦਾਤੇ ਦੇ ਹੁਕਮ ਵਿਚ ਵੰਡ ਰਹੇ ਹਨ। ਜਿਸ ਤੋਂ ਪਤਾ ਲੱਗਾ ਕਿ ਆਪ ਵਾਹਿਗੁਰੂ ਜੀ ਦੇ ਹੱਥ ਵਿਚ ਹਨ ਤੇ ਇਸ ਤਰ੍ਹਾਂ ਕੰਮ ਕਰ ਰਹੇ ਹਨ ਜਿਵੇਂ ਬੀਨਕਾਰ ਦੇ ਹੱਥ ਵਿਚ ਬੀਨਾ ਕੰਮ ਕਰ ਰਹੀ ਹੁੰਦੀ ਹੈ†। ਕੰਮ ਕਰਦੀ ਬੀ ਹੈ, ਪਰ ਆਪਣੀ ਹਉਂ ਤੋਂ ਨਹੀਂ, ਬੀਨਕਾਰ ਦੀ ਕਰਤ੍ਰੀ ਸ਼ਕਤੀ ਨਾਲ ਅਭੇਦ ਹੋਕੇ ਕਰ ਰਹੀ ਹੈ। ਰਹਸਜ਼ਕ ਪਹਿਲੂ ਵਿਚ ਗੁਰੂ ਜੀ ਵਾਹਿਗੁਰੂ ਨਾਲ ਅਭੇਦ ਹਨ ਤੇ ਕਾਰ ਜੋ ਹੋ ਰਹੀ ਹੈ ਉਹੀ ਕਰ ਰਿਹਾ ਹੈ। ਜੈਸਾ ਕਿ ਵਾਹਿਗੁਰੂ ਜੀ ਫੁਰਮਾ ਰਹੇ ਹਨ :-

ਸਰਬ ਸੀਲ ਮਮੰ ਸੀਲੰ ਸਰਬ ਪਾਂਵਨ ਮਮ ਪਾਂਵਨਹ ॥
ਸਰਬ ਕਰਤਬ ਮਮੰ ਕਰਤਾ ਨਾਨਕ ਲੇਪ ਛੇਪ ਨਾ ਲਿਪ੍ਰਤੇ ॥{ਸਲੋਕ ਸਹਸਕ੍ਰਿਤੀ ਮਹਲਾ ੫-੩੮}

ਅਰਥਾਤ- ਹੇ ਨਾਨਕ ਮੇਰਾ ਸਾਰਾ ਸੀਲ (ਧਰਮ) ਤੇਰਾ ਹੋਵੇਗਾ, ਮੇਰੀ ਸਾਰੀ ਪਵਿਤ੍ਰਤਾ ਤੇਰੀ ਹੋਵੇਗੀ ਤੇਰੇ ਸਾਰੇ ਕੰਮਾਂ ਵਿਚ ਮੈਂ ਕਰਤਾ ਹੋਵਾਂਗਾ, ਤੈਨੂੰ ਕੋਈ ਲੇਪ ਛੇਪ ਨਹੀਂ ਲਗੇਗਾ।

* ਕਰਣੀ ਕਾਰ ਧੁਰਹੁ ਫੁਰਮਾਈ ਆਪਿ ਮੁਆ ਮਨੁ ਮਾਰੀ॥ ਨਾਨਕ ਨਾਮੁ ਮਹਾ ਰਸੁ ਮੀਠਾ ਤ੍ਰਿਸਨਾ ਨਾਮਿ ਨਿਵਾਰੀ॥ {ਧਨਾਸਰੀ ਛੰਤ ਮ: ੧-੨}

†ਤਾ ਮੈ ਕਹਿਆ ਕਹਣੁ ਜਾ ਤੁਝੈ ਕਹਾਇਆ॥ {ਵਡਹੰਸੁ ਮਹਲਾ ੧ ਛੰਤ-੧}

ਗੁਰੂ ਜੀ ਦੇ ਸਚੇ ਮਹਲ ਦੇ ਪ੍ਰਸੰਗ ਦਾ ਇਸ਼ਾਰਾ ਇਸੇ ਵਾਰ ਦਾ ਪਉੜੀ ੨੩ ਵਿਚ ਬੀ ਦਿੱਤਾ ਹੈ। ਇਸ ਅੰਤਲੀ ਪਉੜੀ ਦਾ ਸਵਿਸਥਾਰ ਬੀਚਾਰ ਚਿਰ ਹੋਇਆ ਲਿਖ ਦਿਤਾ ਸੀ ਜੋ ਸ੍ਰੀ ਗੁਰ ਨਾਨਕ ਚਮਤਕਾਰ ਦੇ ਸਤਵੇਂ ਪ੍ਰਸੰਗ 'ਸੁਲਤਾਨ ਪੁਰੋਂ ਤਿਆਰੀਆਂ' ਵਿਚ ਛਪ ਚੁਕਾ ਹੈ ਤੇ ਇਸ ਪ੍ਰਕਾਰ ਹੈ:-

ਫਿਰ ਜੋ ਜਗਤ ਰਖਜਕ ਨਾਲ ਉਥੇ* ਵਰਤੀ, ਜਾਂ ਵਰਤਾਉਣ ਵਾਲਾ ਜਾਣੇ ਜਾਂ ਜਿਸ ਤੇ ਵਰਤੀ ਉਹ ਜਾਣੇ, ਪਰ ਸਾਡੀ ਸਮਝ ਗੋਚਰਾ ਕਰਨ ਲਈ-ਸਾਡੀ ਬੋਲੀ ਤੇ ਸਾਡੇ ਤ੍ਰੀਕੇ ਵਿਚ, ਸਾਡੇ ਸਾਮਾਨ ਦੇ ਵਾਕੂ ਜੋ ਕਿਹਾ ਜਾ ਸਕਦਾ ਹੈ ਸਤਿਗੁਰੂ ਜੀ ਨੇ ਆਪਣੇ ਮੁਖਾਰਬਿੰਦੋਂ ਐਉਂ ਦੱਸਿਆ ਹੈ :-

ਹਉ ਢਾਢੀ ਵੇਕਾਰੁ ਕਾਰੈ ਲਾਇਆ॥ ਰਾਤਿ ਦਿਹੈ ਕੈ ਵਾਰ ਧੁਰਹੁ ਫੁਰਮਾਇਆ॥
ਢਾਢੀ ਸਚੈ ਮਹਲਿ ਖਸਮਿ ਬੁਲਾਇਆ॥ ਸਚੀ ਸਿਫਤਿ ਸਾਲਾਹਿ ਕਪੜਾ ਪਾਇਆ॥
ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ॥ ਗੁਰਮਤੀ ਖਾਧਾ ਰਜਿ ਤਿਨਿ ਸੁਖੁ ਪਾਇਆ॥
ਢਾਢੀ ਕਰੇ ਪਸਾਉ ਸਬਦੁ ਵਜਾਇਆ॥ ਨਾਨਕ ਸਚੁ ਸਾਲਾਹਿ ਪੂਰਾ ਪਾਇਆ॥੨੭॥

ਜਨਮ ਸਾਖੀ ਨੇ ਸਾਡੀ ਹੋਰ ਸਮਝ ਗੋਚਰਾ ਕਰਨੇ ਲਈ ਐਉਂ ਦੱਸਿਆ ਹੈ, ਕਿ ਅਰਸ਼ਾਂ ਤੋਂ ਕੋਈ ਨੂਰੀ ਆਏ ਤੇ ਗੁਰੂ ਜੀ ਦੇ ਆਤਮਾਂ ਨੂੰ ਵਾਹਿਗੁਰੂ ਦੇ ਦੇਸ਼ ਲੈ ਗਏ। ਜਿਤ ਦਰ ਦੇਵੀ ਦੇਵ ਅਵਤਾਰ ਪੀਰ ਪੈਕਾਂਬਰ ਖੜੇ ਸਿਰ ਝੁਕਾਉਂਦੇ ਹਨ, ਉਸ ਦਰਗਾਹੇ ਧੁਰ ਅੰਦਰ ਸੱਚੇ ਪੁਰਖ ਦੇ ਪਾਸ ਲੈ ਗਏ।

ਤਾਂ ਅੰਮ੍ਰਿਤ ਦਾ ਕਟੋਰਾ ਭਰਿ ਕਰਿ ਆਗਿਆ ਨਾਲ ਮਿਲਿਆ। ਹੁਕਮ ਹੋਆ, 'ਨਾਨਕ! ਇਹੁ ਅੰਮ੍ਰਿਤੁ ਮੇਰੇ ਨਾਮ ਕਾ ਪਿਆਲਾ ਹੈ, ਤੂੰ ਪੀਉ'। ਤਬਿ ਗੁਰੂ ਨਾਨਕ ਤਸਲੀਮ ਕੀਤੀ, ਪਿਆਲਾ ਪੀਤਾ, ਸਾਹਿਬ ਮਿਹਰਵਾਨੁ ਹੋਆ: 'ਨਾਨਕੁ ! ਮੈਂ ਤੇਰੇ ਨਾਲ ਹਾਂ, ਮੈਂ ਤੇਰੇ ਤਾਈਂ ਨਿਹਾਲੁ ਕੀਆ ਹੈ, ਅਰ ਜੋ ਤੇਰਾ ਨਉ ਲੇਵੈਗਾ, ਸੋ ਸਭ ਮੈ ਨਿਹਾਲੁ ਕੀਤੇ ਹੈਨਿ। ਤੂੰ ਜਾਇ ਕਰਿ ਮੇਰਾ ਨਾਮੁ ਜਪਿ, ਅਰੁ ਲੋਕਾਂ ਥੀਂ ਭੀ ਜਪਾਇ। ਅਰੁ ਸੰਸਾਰ ਥੀਂ ਨਿਰਲੇਪ ਰਹੁ, ਨਾਮੁ, ਦਾਨੁ, ਇਸਨਾਨੁ, ਸੇਵਾ ਸਿਮਰਨ ਵਿਚ ਰਹੁ। ਮੈਂ ਤੇਰੇ ਤਾਈਂ ਆਪਣਾ ਨਾਮ ਦੀਆ ਹੈ, ਤੂੰ ਏਹਾ ਕਿਰਤਿ ਕਰਿ†।'

ਉਸ ਮਾਜਰੇ ਨੂੰ ਜੋ ਅਨੰਤ ਤੇ ਅਨਾਦ, ਦੇਸ਼ ਕਾਲ ਰਹਿਤ ਦੇ ਅਪਣੇ ਸੱਚ ਖੰਡ ਵਿਚ ਵਰਤਿਆ, ਜਿਸ ਦਾ ਅਨੁਭਵ ਜਿਸ ਡਿੱਠਾ ਉਸ ਨੂੰ ਹੈ, ਐਉਂ ਸਮਝਣ ਸਮਝਾਉਣ ਦਾ ਜਤਨ ਹੋਇਆ ਹੈ। ਭਾਵ ਇਹ ਹੈ ਕਿ ਵਾਹਿਗੁਰੂ ਵਲੋਂ ਸਤਿਗੁਰੂ ਜੀ ਦੇ ਪਰਮ ਤੇ ਪੂਰਨ ਸ਼ੁੱਧ ਆਤਮਾ ਵਿਚ ਰੱਬੀ ਤਾਕਤ, ਅਲੂਹੀਅਤ, ਦੈਵੀ ਸ਼ਕਤੀ ਕਿਸੇ ਐਸੇ ਰੰਗ ਵਿਚ ਭਰੀ ਗਈ ਕਿ ਜਿਸ ਨੂੰ ਭਰੀ ਗਈ ਕਹਿਣਾ ਬੀ ਠੀਕ ਨਹੀਂ। ਉਸ ਦਾ ਪ੍ਰਯੋਜਨ ਇਹ ਸੀ ਕਿ ਗੁਰੂ ਜੀ ਜੋ ਧੁਰੋਂ ਜਗਤ ਰਖਯਾ ਲਈ ਆਏ ਸਨ ਤੇ ਹੁਣ ਤੱਕ ਸੰਸਾਰ ਦੇ ਸਾਰੇ ਤਜਰਬੇ ਕਰਦੇ ਇਸ ਦੁੱਖਾਂ ਨਾਲ ਭਰੇ ਮਨੁੱਖ ਮੰਡਲ ਦੇ ਦੁੱਖ ਆਪੂੰ ਬੀ ਸਹਿ ਸਹਿ ਕੇ ਪੂਰੇ ਜਾਣੂੰ ਹੋ ਗਏ ਸਨ, ਹੁਣ ਅਪਣਾ ਕੰਮ ਆਰੰਭ ਦੇਣ। ਉਹਨਾਂ ਦਾ ਗੁਰੱਤਵ ਸ਼ੁਰੂ ਤੋਂ ਪੂਰਨ ਸੀ, ਉਹਨਾਂ ਦਾ ਰੁਖ਼ ਤੇ ਲਗਨ ਪੂਰੇ ਵਾਹਿਗੁਰੂ ਦੇ ਚਰਨੀ ਅਭੇਦ ਸੀ। ਹੁਣ ਵਾਹਿਗੁਰੂ ਜੀ ਨੇ ਇਸ ਮਨੁੱਖ ਜਾਮੇ ਵਿਚ ਦਰਸ਼ਨ ਦੇਕੇ ਉਹਨਾਂ ਨੂੰ ਆਪਣੀ (ਵਾਹਗੁਰੂ ਦੀ) ਟੇਕ ਤੇ ਸੰਸਾਰ ਉਧਾਰ ਲਈ ਆਗਯਾ ਕੀਤੀ। ਉਹਨਾਂ ਤੇ ਪਹਿਲਾਂ ਹੀ ਮਿਹਰ ਸੀ, ਭਾਈ ਗੁਰਦਾਸ ਜੀ ਨੇ ਲਿਖਿਆ ਹੈ :- 'ਪਹਿਲਾਂ ਬਾਬੇ ਪਾਇਆ ਬਖਸੁ ਦਰਿ' ਤੇ ਜਨਮ ਸਾਖੀ ਦੱਸਦੀ ਹੈ ਕਿ ਵਾਹਿਗੁਰੂ ਨੇ ਕਿਹਾ:

* ਭਾਵ ਇਹ ਹੈ ਕਿ ਇਸ ਪਉੜੀ ਵਿਚ ਜੋ ਸਚ ਖੰਡ ਵਿਚ ਵਾਹਿਗੁਰੂ ਜੀ ਦੀ ਹਜ਼ੂਰੀ ਵਿਚ ਆਪ ਨਾਲ ਵਰਤੀ ਉਸ ਦਾ ਪਤਾ ਆਪ ਨੇ ਇਸ ਪਉੜੀ ਤੇ ਕੁਛ ਪਉੜੀ ੨੩ ਵਿਚ ਪਿੱਛੇ ਦਿੱਤਾ ਹੈ ਯਾ ਜੋ ਵੇਰਵਾ ਪੁਰਾਤਨ ਜਨਮ ਸਾਖੀ ਨੇ ਕੁਛ ਹੋਰ ਖੁਹਲ ਕੇ ਦਿਤਾ ਹੈ। ਉਸ ਸਾਰੇ ਬਾਬਤ ਇਹ ਵਿਚਾਰ ਟੁਰੀ ਹੈ।

† ਏਹ ਸਾਰੇ ਵਾਕ ਪੁਰਾਤਨ ਜਨਮ ਸਾਖੀ ਦੇ ਹਨ। {ਸਾਖੀ ਦਸਵੀਂ}

'ਤੇਰਾ ਨਾਉ ਗੁਰੂ ਪਰਮੇਸਰੁ'। ਸੋ ਉਨ੍ਹਾਂ ਵਿਚ ਰੱਬੀ ਸ਼ਕਤੀ ਦਾ ਨਿਵਾਸ ਪਹਿਲੋਂ ਤੋਂ ਪੂਰਨ ਸੀ ਤੇ ਹੁਣ ਪਾਰਬ੍ਰਹਮ ਦੀ ਆਗਜਾ ਸਾਰੇ ਜਗਤ ਵਿਚ ਸਤਿਨਾਮ ਦਾ ਛੱਟਾ ਦੇਣ ਦੀ ਸੀ। ਇਸੇ ਮੇਲ ਤੇ ਦਾਤ ਪ੍ਰਾਪਤ ਕਰਨ ਨੂੰ ਗੁਰੂ ਜੀ ਨੇ ਆਪ ਦੱਸਿਆ ਹੈ :-

ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰ ਮਿਲਿਆ ਸੋਈ ਜੀਉ ॥{ਸੋਰਠਿ ਮਹਲਾ ੧-੧੧}

ਸੋ ਇਸ ਮਨੁੱਖ ਜਾਮੇ ਵਿਚ ਗੁਰੂ ਅਕਾਲ ਪੁਰਖ ਆਪ ਸੀ ਤੇ ਕੋਈ ਦੇਹ ਧਾਰੀ ਗੁਰੂ ਜੀ ਦਾ ਗੁਰੂ ਨਹੀਂ ਸੀ, ਇਹ ਗੱਲ ਬੀ ਉਨ੍ਹਾਂ ਨੇ ਆਪ ਦੱਸੀ ਹੈ* :-

ਬੀਜਉ ਸੂਝੈ ਕੋ ਨਹੀ ਬਹੈ ਦੁਲੀਚਾ ਪਾਇ ॥
ਨਰਕ ਨਿਵਾਰਣੁ ਨਰਹ ਨਰੁ ਸਾਚਉ ਸਾਚੈ ਨਾਇ ॥{ਰਾਮਕਲੀ ਮ: ੧ ਦ: ਓਅੰਕਾਰ-੪੬}

ਗੁਰੂ ਨਾਨਕ ਦੇਵ ਜੀ ਨੂੰ 'ਅਕਾਲ ਪੁਰਖ ਜੋਨੀ ਵਿਚ ਆਇਆ' ਕਹਿਣਾ ਉਨ੍ਹਾਂ ਦੀ ਆਪਣੀ ਸਿਖਯਾ ਵਿਚ ਮਨ੍ਹੇ ਹੈ। ਉਨ੍ਹਾਂ ਨੂੰ ਨਿਰਾ ਮਨੁੱਖ ਕਹਿਣਾ ਬੀ ਬੇਅਦਬੀ ਹੈ, ਉਹ ਜੋ ਕੁਛ ਸਨ ਕਿਹਾ ਨਹੀਂ ਜਾਂਦਾ। ਦ੍ਰਿਸਟਾਂਤ ਇਕ ਸੋਨੇ ਦੀ ਡਲੀ ਦਾ ਹੈ, ਜਿਸ ਨੂੰ ਅੱਗ ਵਿਚ ਅੱਗ ਦਾ ਪ੍ਰਵੇਸ਼ ਹੋ ਕੇ ਉਸ ਨੂੰ ਅੱਗ ਰੂਪ ਕਰ ਜਾਂਦਾ ਹੈ, ਹੁਣ ਉਹ ਸੋਨਾ ਬੀ ਹੈ ਤੇ ਅੱਗ ਬੀ ਹੈ, ਸਾਰੇ ਗੁਣ ਅੱਗ ਦੇ ਭੀ ਉਸ ਵਿਚ ਹਨ ਤੇ ਉਹ ਸੋਨਾ ਬੀ ਹੈ। ਇਹ ਦ੍ਰਿਸ਼ਟਾਂਤ ਬੀ ਪੂਰਾ ਨਹੀਂ ਢੁਕਦਾ, ਕਿਉਂਕਿ ਦ੍ਰਿਸ਼ਟਾਂਤ ਦੇਸ਼ ਕਾਲ ਦਾ ਹੈ ਤੇ ਉਹਨਾਂ ਦੀ ਰੱਬੀਅਤ ਦਾ ਸੰਬੰਧ ਅਦੇਸ਼ੀ, ਅਕਾਲੀ ਤੇ ਅਜ਼ਲੀ ਰਿਸ਼ਤਾ ਹੈ, ਪਰ ਇਹ ਦ੍ਰਿਸ਼ਟਾਂਤ ਕੁਛ ਖਿਆਲ ਦੇ ਜਾਂਦਾ ਹੈ। ਇਸੇ ਵਾਸਤੇ 'ਗੁਰੂ ਨਾਨਕ ਦੇਵ ਗੋਵਿੰਦ ਰੂਪ' ਪੰਜਵੇਂ ਸਤਿਗੁਰਾਂ ਨੇ ਲਿਖਿਆ ਹੈ, ਇਸੇ ਲਈ ਜਨਮਸਾਖੀ ਨੇ ਗੁਰੂ ਨਾਨਕ ਦੇਵ ਜੀ ਨੂੰ ਵਾਹਿਗੁਰੂ ਜੀ ਦੀ ਜ਼ੁਬਾਨੀ 'ਗੁਰੂ ਪਰਮੇਸਰੁ' ਲਿਖਿਆ ਹੈ। ਓਥੇ ਵਾਹਿਗੁਰੂ ਆਪਣੇ ਆਪ ਨੂੰ 'ਪਾਰਬ੍ਰਹਮੁ ਪਰਮੇਸਰੁ' ਤੇ ਗੁਰੂ ਜੀ ਨੂੰ 'ਗੁਰੂ ਪਰਮੇਸਰੁ' ਆਖਦਾ ਹੈ। ਇਸੇ ਭੇਤ ਨੂੰ ਭਟਾਂ ਨੇ 'ਪਰਤਖੁ ਹਰਿ' ਤੇ 'ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ' ਕਹਿ ਕੇ ਦਰਸਾਇਆ ਹੈ ਤੇ ਭਾਈ ਗੁਰਦਾਸ ਜੀ ਨੇ ਉਨ੍ਹਾਂ ਨੂੰ ਆਖਿਆ ਹੈ :-

ਨਿਰੰਕਾਰੁ ਨਾਨਕ ਦੇਉ ਨਿਰੰਕਾਰਿ ਆਕਾਰ ਬਣਾਇਆ॥　{ਵਾਰ ੨੪-੨੫}

ਗੁਰੂ ਜੀ ਨੇ ਆਪਣੀ ਪੂਰਨ ਹਉਮੈ ਅਭਾਵਤਾ ਵਿਚ ਆਪਣੇ ਆਪ ਨੂੰ ਵਾਹਿਗੁਰੂ ਦਾ ਢਾਡੀ (ਜਸ ਕਰਨ ਵਾਲਾ) ਲਿਖਿਆ ਹੈ ਤੇ ਇਸ ਪਉੜੀ ਵਿਚ ਆਪਣੀ ਰੱਬੀ ਦਾਤ ਪ੍ਰਾਪਤੀ ਦਾ ਆਪ ਪਤਾ ਦਿੱਤਾ ਹੈ।

ਇਥੇ ਗੁਰੂ ਜੀ ਨੇ ਪਹਿਲਾਂ ਅਪਣੀ ਪੂਰਨ 'ਹਉਮੈਂ-ਅਭਾਵਤਾ' ਦਿਖਾਈ ਹੈ, ਜੋ ਹੋਰ ਕਈ ਅਵਤਾਰਾਂ, ਪੈਗੰਬਰਾਂ ਨੇ ਅਪਣਾ ਰੂਹਾਨੀ ਰੱਬੀ ਪੈਗ਼ਾਮ ਦੱਸਣ ਲਗਿਆਂ 'ਮੈਂ' ਵਿਚ ਦੱਸਿਆ ਹੈ। ਉਨ੍ਹਾਂ ਦੇ ਉਪਾਸ਼ਕ ਉਸਨੂੰ ਉਨ੍ਹਾਂ ਦੀ ਰੂਹਾਨੀ ਵਸੀਕਾਰਤਾ ਬਿਆਨ ਕਰਦੇ ਹਨ। ਸਤਿਗੁਰ ਨੇ ਇੱਥੇ ਦਾਉ ਨਹੀਂ ਖਾਧਾ, ਆਪਣੇ ਆਪ ਨੂੰ ਵਾਹਿਗੁਰੂ ਦਾ ਢਾਡੀ ਦੱਸਕੇ ਤੇ ਵਿਹਲਾ ਦੱਸਕੇ ਹਉਂ ਅਭਾਵਤਾ ਦੱਸੀ। ਪਰ ਇਹ ਗੱਲ ਉਨ੍ਹਾਂ ਦੇ ਨੀਵੇਂ ਹੋਣ ਦੀ ਅਰ ਅਸਮਾਨੀ, ਰੂਹਾਨੀ, ਰੱਬੀ ਵਸੀਕਾਰਤਾ ਤੋਂ ਸੱਖਣੇ ਹੋਣ ਦੀ ਦਲੀਲ ਨਹੀਂ ਹੈ। ਉਨ੍ਹਾਂ ਨੇ ਵਾਹਿਗੁਰੂ ਦੀ ਮਿਹਰ ਦੀ ਵਡਿਆਈ ਕਰਦਿਆਂ ਅਪਣੀ ਰੂਹਾਨੀ ਵਸੀਕਾਰਤਾ ਤੇ ਔਜ ਨੂੰ ਇਸ ਤਰ੍ਹਾਂ ਦੱਸਿਆ ਹੈ :-

ਢਾਢੀ ਸਚੈ ਮਹਲਿ ਖਸਮਿ ਬੁਲਾਇਆ ॥

ਉਥੋਂ ਸੱਚੀ ਸਿਫਤ ਸਲਾਹ, ਅੰਮ੍ਰਿਤ ਨਾਮ ਦਾਤ ਪ੍ਰਾਪਤ ਹੋਣ ਦਾ ਪਤਾ ਦਿੱਤਾ, ਉਸ ਨਾਮ ਦਾਤ ਦਾ ਜਗਤ ਵਿਚ 'ਪਸਾਉ' ਪ੍ਰਚਾਰ ਕਰਨਾ ਅਪਣਾ ਰੱਬੀ ਕਾਮਮ ਦੱਸਿਆ ਤੇ ਅੰਤ ਪੂਰੇ ਵਾਹਿਗੁਰੂ ਨੂੰ ਪੂਰੀ ਤਰ੍ਹਾਂ ਪ੍ਰਾਪਤ ਕਰ ਲੈਣ, ਰੱਬੀ ਰੰਗ ਵਿਚ ਰੰਗੇ ਰਹਿਣ ਦਾ ਪਤਾ ਦੇ ਦਿੱਤਾ :-

* ਦੇਖੋ ਦੀਬਾਚਾ ਟੀਕਾ ਜਪੁਜੀ ਸ੍ਰੀ ਸ਼ੰਕਰ ਦਿਆਲ ਜੀ ਦਾ।

'ਜੈਸੀ ਮੈ ਆਵੈ ਖਸਮ ਕੀ ਬਾਣੀ' ਤੇ 'ਬੀਜਉ ਸੂਝੈ ਕੋ ਨਹੀ ਬਹੈ ਦੁਲੀਚਾ ਪਾਇ' ਆਦਿਕ ਥਾਈਂ ਉਨ੍ਹਾਂ ਦੀ ਰੱਬੀ ਵਸੀਕਾਰਤਾ ਦਾ ਪਤਾ ਉਨ੍ਹਾਂ ਦੀ ਆਪਣੀ ਬਾਣੀ ਤੋਂ ਪਿਆ ਲਗਦਾ ਹੈ। ਸੋ ਵਾਹਿਗੁਰੂ ਨੂੰ ਗਰਭ ਜੂਨਿ ਵਿਚ ਆਕੇ 'ਨਾਨਕ ਰੂਪ' ਵਿਚ ਪ੍ਰਗਟ ਹੋਇਆ ਆਖਣਾ ਬੀ ਨਹੀਂ ਬਣਦਾ, ਪਰ ਉਨ੍ਹਾਂ ਨੂੰ ਨਿਰਾ ਮਨੁੱਖ ਕਹਿਣਾ ਬੀ ਝੂਠ ਬੋਲਣਾ ਹੈ: ਉਹ ਰੱਬੀ ਨੂਰ ਦੇ ਸੋਮੇ, ਉਹ ਪੂਰਨ ਬ੍ਰਹਮ ਗਿਆਨ ਦੇ ਦਾਤਾ, ਉਹ ਇਲਾਹੀ ਰੰਗ ਦੇ ਰੰਗੇ, ਉਹ ਅਲੂਹੀਅਤ, ਰੱਬੀਅਤ, ਦੈਵੀ ਸ਼ਕਤਿ ਤੇ ਤਾਣ ਦੇ ਸਰਸ਼ਾਰ ਚਸ਼ਮੇ, ਉਹ ਇਲਾਹੀ ਗੁਣਾਂ ਦੇ ਦਿਪਤ ਸੂਰਜ, ਹਰ ਵੇਲੇ ਵਾਹਿਗੁਰੂ ਦੇ ਰੰਗ ਵਿਚ ਲੀਨ, ਅੰਦਰ ਬਾਹਰ ਮਛਲੀ ਵਾਂਗੂੰ ਵਾਹਿਗੁਰੂ ਨੀਰ ਦੇ ਵਾਸੀ, ਤਿੰਨਾਂ ਕਾਲਾਂ ਵਿਚ ਤੇ ਅਕਾਲ ਅਵਸਥਾ ਵਿਚ ਕਦੇ ਨਾ ਸਾਈਂ ਤੋਂ ਵਿਛੋੜੇ, ਵਿੱਥ ਅੰਤਰੇ, ਦੂਰੀ ਵਿਚ ਆਉਣ ਵਾਲੇ, ਅੰਤਰ-ਆਤਮੇ ਸਦਾ ਮਿਲ ਰਹੇ, ਚਾਨਣਾਂ ਹੀ ਚਾਨਣਾ 'ਗੁਰ ਨਾਨਕ ਦੇਵ ਗੋਵਿੰਦ ਰੂਪ*' ਸਨ, ਹਨ ਤੇ ਹੋਣਗੇ। ਇਸ ਪ੍ਰਕਾਰ ਦੇ ਉਹਨਾਂ ਦੇ ਵਜੂਦ ਬਾਬਤ ਭਾਵ ਬਾਕੀ ਸਤਿਗੁਰਾਂ ਦੀ ਬਾਣੀ, ਭੱਟਾਂ ਦੇ ਸਵਈਆਂ ਤੇ ਭਾਈ ਗੁਰਦਾਸ ਤੇ ਭਾਈ ਗੁਰਦਾਸ ਸਿੰਘ (ਦੂਜੇ ਦੀ ਬਾਣੀ) ਵਿਚ ਸਪਸ਼ਟ ਹਨ ਤੇ ਦਸਵੇਂ ਪਾਤਸ਼ਾਹ ਜੀ ਨੇ ਵੀ ਆਪਣੇ ਦਰਗਾਹ ਜਾਣ, ਪੁੱਤ ਦੀ ਵਡਿਆਈ ਪ੍ਰਾਪਤ ਕਰਨ ਦਾ ਹਾਲ ਇਸੇ ਤਰ੍ਹਾਂ ਦੱਸਿਆ ਹੈ†।

ਪਰ ਇਹ ਕਹਿੰਦਿਆਂ ਓਹ ਹਉਂ ਵਿਚ ਨਹੀਂ ਜਾਂਦੇ, ਲੇਸ਼ਾਵਿਦਯਾ ਵਿਚ ਬੀ ਨਹੀਂ ਜਾਂਦੇ, ਨਿਜ ਨੂੰ ਢਾਡੀ ਤੇ ਦਾਸ ਆਖਦੇ ਹਨ, ਨਿੰਮ੍ਰਤਾ ਕਰਦੇ ਹਨ ਪਰ ਅਪਣੇ ਰੱਬ ਅੱਗੇ। ਪਰ ਨਾਲ ਹੀ ਅਪਣੀ ਰਬੀ ਵਸੀਕਾਰਤਾ ਵੱਲੋਂ ਰੱਬ ਦੇ ਰੰਗ ਨਾਲ ਭਰਪੂਰ ਹੋਣੋਂ, ਰੱਬੀਅਤ, ਈਸ਼੍ਵਰੀਅਤ, ਅਲੂਹੀਅਤ, ਦੈਵੀ ਸ਼ਕਤੀ ਨਾਲ ਸਰਸ਼ਾਰ ਹੋਣੋਂ ਕਦੇ ਇਨਕਾਰ ਨਹੀਂ ਕਰਦੇ, ਅਰ ਆਪ ਇਸਦੇ ਪਤੇ ਵੀ ਦੇਂਦੇ ਹਨ ਤੇ ਅਪਣੀ ਉੱਚੀ ਰੱਬੀ ਵਸੀਕਾਰਤਾ ਸਾਫ ਦੱਸਦੇ ਹਨ।

ਇਹ ਹਉਮੈ ਦਾ ਅਭਾਵ ਪੂਰਨ ਹੈ ਤੇ ਇਹ ਸੱਚ ਦਾ ਪ੍ਰਕਾਸ਼ ਪੂਰਨ ਹੈ। ਹਉਮੈਂ ਦਾ ਅਭਾਵ ਕਰਦੇ ਐਸੀ ਨਿੰਮ੍ਰਤਾ ਨਹੀਂ ਕਰਦੇ ਕਿ ਸੱਚ ਲੋਪ ਹੋ ਜਾਏ ਤੇ ਉਹਨਾਂ ਦੇ ਅਸਲ ਸਰੂਪ ਬਾਬਤ ਗ਼ਲਤ ਬਿਆਨ ਪੈਦਾ ਹੋ ਜਾਏ। ਨਾ ਸੱਚ ਬਿਆਨ ਕਰਦੇ ਐਸੇ ਤ੍ਰੀਕੇ ਵਿਚ ਜਾਂਦੇ ਹਨ ਕਿ ਜਿਸ ਨਾਲ ਹਉਮੈ ਲਸਾਂ ਮਾਰਨ ਲਗ ਜਾਏ। ਕੇਵਲ ਉਚਾਰਨ ਵਿਚ ਨਹੀਂ ਕਈ ਇਕ ਸਾਖੀਆਂ ਵਿਚ ਉਹਨਾਂ ਦੀਆਂ ਕਰਨੀਆਂ ਤੋਂ ਉਹਨਾਂ ਦੀ ਰੱਬੀ ਵਸੀਕਾਰਤਾ ਦਾ ਪਤਾ ਬੀ ਮਿਲ ਜਾਂਦਾ ਹੈ। ਕਸ਼ਮੀਰ ਵਿਚ ਬ੍ਰਹਮ ਦਾਸ ਪੰਡਤ ਜਦ ਗੁਰੂ ਜੀ ਨੂੰ ਮਿਲਕੇ ਸਮਝ ਬੁੱਝ ਕੇ ਫਿਰ ਫਿਰ ਡੋਲਦਾ ਹੈ, ਤਾਂ ਗੁਰੂ ਜੀ ਉਸ ਨੂੰ ਆਖਦੇ ਹਨ : ਜਾਹ ਗੁਰੂ ਕਰ। ਉਸ ਪੁੱਛਿਆ 'ਕਿਥੋਂ ਲੱਭਾ' ਤਾਂ ਆਪ ਨੇ ਪਤਾ ਦਿੱਤਾ। ਉਥੇ ਇਕ ਮੰਦਰ ਵਿਚ ਇਕ ਸੂਹੇ ਬਸਤ੍ਰਾਂ ਵਾਲੀ ਸੂਰਤ ਨੇ ਉਸਨੂੰ ਮਾਰਿਆ, ਬ੍ਰਹਮ ਦਾਸ ਨੇ ਪੁੱਛਿਆ ਮੈਂ ਤਾਂ ਗੁਰੂ ਲੱਭਦਾ ਆਇਆ ਹਾਂ, ਜਵਾਬ ਮਿਲਿਆ : ਇਹ ਹੁਣ ਤਕ ਤੇਰਾ ਗੁਰੂ ਰਿਹਾ ਹੈ, ਇਹ ਮਾਇਆ ਹੈ। ਉਸ ਪੁੱਛਿਆ ਮੈਂ ਤਾਂ 'ਸੱਚਾ ਗੁਰੂ' ਕਰਨਾ ਹੈ, ਜਵਾਬ ਮਿਲਿਆ, ਗੁਰੂ ਸੱਚਾ ਤਾਂ ਉਹੋ ਸੀ, ਜਿਸ ਪਾਸੋਂ ਤੂੰ ਆਇਆ ਹੈਂ। ਤਦ ਬ੍ਰਹਮ ਦਾਸ ਗੁਰੂ ਜੀ ਦੀ ਪੈਰੀਂ ਆ ਪਿਆ, ਤਾਂ ਗੁਰੂ ਜੀ ਦੇ ਨਾਮ ਦਾਨ ਦੇਣ ਨਾਲ ਪਰਮੇਸ਼ੁਰ ਦੇ ਪਿਆਰ ਵਿਚ ਰੰਗਿਆ ਗਿਆ, ਕਿਤਾਬਾਂ ਦੇ ਭਾਰ ਸੁੱਟ ਪਾਏ ਤੇ ਸੁਖੀ ਹੋਇਆ। ਇਸ ਤੋਂ ਸਪਸ਼ਟ ਹੈ ਗੁਰੂ ਜੀ ਦੀ ਰੱਬੀ ਵਸੀਕਾਰਤਾ।

* ਬਸੰਤ ਮ: ੫ ॥ ਦਸੋ ਗੁਰੂ ਸਾਹਿਬ ਇਕ ਰੂਪ ਹਨ, ਜੋ ਕੁਛ ਗੁਰੂ ਨਾਨਕ ਰੂਪ ਵਿਚ ਆਖਿਆ ਓਹੀ ਗੁਰੂ ਗੋਬਿੰਦ ਸਿੰਘ ਦੇ ਰੂਪ ਵਿਚ ਆਖਿਆ।

† ਪੰਜਵੀਂ ਪਾਤਸ਼ਾਹੀ ਦਾ ਵਾਕ :- ਜਿਨ੍ਹਾ ਨ ਵਿਸਰੈ ਨਾਮੁ ਸੇ ਕਿਨੇਹਿਆ॥ ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ॥ {ਆਸਾ ਮਹਲਾ ੫-੧੦੯}। ਤੇ ਦਸਮ ਗੁਰੂ ਜੀ ਦਾ ਵਾਕ 'ਹਰਿ ਹਰਿ ਜਨ ਦੋਊ ਏਕ ਹੈਂ' ਐਸੇ ਵਾਕ ਹਨ ਜੋ ਹਰਿ ਜਨ ਤੇ ਹਰਿ ਵਿਚ ਭੇਦ ਨਹੀਂ ਦੱਸਦੇ ਤੇ ਗੁਰੂ ਸਾਹਿਬ ਤਾਂ ਸਨ ਹੀ ਵਾਹਿਗੁਰੂ ਦੇ 'ਗੁਰੂ ਰੂਪ ਦਾ ਅਵਿਤਾਰ'।

ਇਸ ਰੱਬੀ ਵਸੀਕਾਰਤਾ ਦੇ ਦਰਜੇ ਦਾ ਨਾਮ, ਜੋ ਮਨੁੱਖ ਤੋਂ ਬਹੁੰ ਉੱਚਾ ਹੈ, ਦੇਵੀ, ਦੇਵਤੇ, ਪਿਕੰਬਰ ਅਵਤਾਰ ਸਾਰੇ ਮਨੁੱਖੀ ਦਰਜਿਆਂ ਤੋਂ ਬੀ ਉੱਚਾ ਹੈ-ਗੁਰੂ ਹੈ। ਗੁਰਬਾਣੀ ਵਿਚ ਇਸਨੂੰ ਗੁਰੂ ਤੇ ਸਤਿਗੁਰੂ ਕਰਕੇ ਦੱਸਿਆ ਹੈ। ਗੁਰੂ ਪਦ ਦਾ ਅਰਥ ਨਿਰਾ ਉਸਤਾਦ ਯਾ ਮੁਰਸ਼ਿਦ ਹੋ ਚੁਕਾ ਸੀ, ਇਸ ਕਰਕੇ ਜਨਮ ਸਾਖੀ ਵਿਚ ਰੱਬ ਜੀ ਗੁਰੂ ਨਾਨਕ ਨੂੰ 'ਗੁਰੂ ਪਰਮੇਸ਼ੁਰ' ਦਾ ਨਾਮ ਦੇਂਦੇ ਹਨ, ਅਰਥਾਤ ਉਹ ਗੁਰੂ ਹਨ ਪਰ ਜਿਨ੍ਹਾਂ ਵਿਚ ਪਰਮੇਸ਼ੁਰ ਇਸਤਰ੍ਹਾਂ ਨਿਵਾਸ ਕਰਦਾ ਹੈ ਕਿ ਉਹ ਪਰਮੇਸ਼ੁਰ ਤੋਂ ਭਿੰਨਤਾ, ਅੰਤਰੇ, ਵਿੱਥ, ਵਿਛੋੜੇ ਵਿਚ ਤ੍ਰੈ ਕਾਲ ਨਹੀਂ ਆ ਸਕਦੇ। ਪਰਮੇਸ਼ੁਰ ਉਨ੍ਹਾਂ ਤੋਂ ਕਦੇ ਜੁਦਾ ਨਹੀਂ ਹੋ ਸਕਦਾ। 'ਪਰਮੇਸ਼ੁਰ-ਗੁਰੂ' ਯਾ 'ਗੁਰੂ ਪਰਮੇਸ਼ੁਰ' ਹਨ। ਇਲਾਹੀ ਭੇਤ ਪੰਜਵੇਂ ਸਤਿਗੁਰਾਂ ਨੇ 'ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ'* ਵਾਲੇ ਸ਼ਬਦ ਵਿਚ ਨਿਰੂਪਣ ਕੀਤਾ ਹੈ। ਭਾਈ ਗੁਰਦਾਸ ਸਿੰਘ (ਦੂਜੇ) ਨੇ ਕਿਹਾ ਹੈ 'ਵਹੁ ਪ੍ਰਗਟਿਓ ਪੁਰਖ ਭਗਵੰਤ ਰੂਪ' ਤੇ ਭੱਟਾਂ ਦੱਸਿਆ ਹੈ 'ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖ੍ਹ ਹਰਿ'†। ਏਹ ਸਾਰੇ ਲਫਜ਼ ਗੋਬਿੰਦ ਰੂਪ, ਭਗਵੰਤ ਰੂਪ, ਪਰਤਖ੍ਹ ਹਰਿ, ਉਸੇ ਤਾਤਪਰਜ ਦੇ ਹਨ, ਜੋ ਜਨਮ ਸਾਖੀ ਦਾ ਪਦ 'ਗੁਰ ਪਰਮੇਸ਼ੁਰ' ਹੈ। ਇਹ ਉਹ ਦਰਜਾ ਹੈ, 'ਜੋ ਵਾਹਿਗੁਰੂ-ਜੋਨੀ' ਵਿਚ ਆਏ ਦਾ ਲਖਾਯਕ ਨਹੀਂ ਹੈ। ਜੋ 'ਪਾਰਬ੍ਰਹਮ-ਪਰਮੇਸ਼ੁਰ' ਦੇ ਨਿਜ ਪਿਆਰੇ ਦਾ ਹੈ, ਜੋ ਉਸ ਨਾਲ ਨਿਰੰਤਰ ਅਭੇਦ ਮੇਲ ਵਿਚ ਹੈ, ਪਰ ਜੋ ਮਨੁੱਖਾਂ , ਫਿਲਸਫਾ ਦਾਨਾ, ਪੀਰਾਂ, ਪਿਕੰਬਰਾਂ, ਅਵਤਾਰਾਂ ਤੋਂ ਉੱਚਾ ਹੈ। ਇਸ ਵਿਚ ਰੱਬੀ ਸ਼ੀਸ਼ੇ ਦੀ ਸਦਰਸ਼ਤਾ ਹੈ, ਜੋ ਸਾਂਈ ਰੂਪ ਨੂੰ ਸਾਂਗੋ ਪਾਂਗ ਪਰਤੱਖ ਕਰ ਦਰਸਾਉਂਦੀ ਹੈ ਤੇ ਜਿਸ ਵਿਚ ਗੁਪਤ ਪ੍ਰਗਟ ਸੰਸਾਰ ਦੀਆਂ ਸਾਰੀਆਂ ਜੀਵਤ-ਸ਼ਕਤੀਆਂ, ਜੀਵਨ-ਸ਼ਕਤੀਆਂ ਤੇ ਦਾਮਨਿਕ ਸ਼ਕਤੀਆਂ ਤੇ ਵਸੀਕਾਰਤਾ ਹੁੰਦੀ ਹੈ, ਜੋ ਕੇਵਲ ਉਪਦੇਸ਼ ਦਾਤਾ ਨਹੀਂ ਹੁੰਦਾ, ਪਰ ਇਸ ਤੋਂ ਵੱਧ 'ਜੀਅ-ਦਾਨ' ਦਾ ਦਾਤਾ ਹੁੰਦਾ ਹੈ।

ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥

ਇਹ ਗੁਰੂ ਦੀ ਸ਼ਕਤੀ ਹੈ। ਅਪਣੇ ਆਪ ਵਿਚੋਂ, ਆਪ ਦੇ ਖਜ਼ਾਨੇ ਵਿਚੋਂ ਜੀਅ-ਦਾਨ ਦੇਕੇ ਦਾਤਾ ਮੁਰਦੇ ਜੀਵਾਲਦਾ ਹੈ ਤੇ ਜਗਤ ਵਿਚ ਕਰਮ-ਬਧ ਹੋਕੇ, ਕੈਦੀਆਂ ਦੇ ਕੈਦ ਖਾਨੇ ਜਾਣ ਵਾਗੂੰ ਨਹੀਂ ਆਉਂਦਾ, ਸਗੋਂ ਪਰਮ-ਸੁਤੰਤਰ, ਪਰਉਪਕਾਰ ਦੀ ਖ਼ਾਤਰ ਜਗਤ ਦੇ ਉਧਾਰ ਵਾਸਤੇ ਜਗਤ ਵਿਚ ਆਉਂਦਾ ਹੈ, ਜਿਸ ਤਰ੍ਹਾਂ ਉਪਦੇਸ਼ਕ ਤੇ ਡਾਕਟਰ ਜੇਲ੍ਹ ਵਿਚ ਪਰਉਪਕਾਰ ਕਰਨ ਜਾਂਦੇ ਹਨ, ਓਹ ਕਰਮ ਬੱਧ ਅੰਦਰ ਨਹੀਂ ਜਾਂਦੇ। ਇਸੇ ਕਰਕੇ ਗੁਰੂ ਨੂੰ ਜਨਮ ਮਰਨ ਰਹਿਤ ਆਖੀਦਾ ਹੈ :-

ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ ॥
ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ ॥ {ਸੂਹੀ ਮਹਲਾ ੫-੫੪}

## {ਮਾਝ ਰਾਗੁ ਸਮਾਪਤ}

* ਸੋਰਠਿ ਮਹਲਾ ੫-੧੩। † ਸਵਈਏ ਮਹਲੇ ਪੰਜਵੇਂ ਕੇ-੧੯।